


੧ ਓ ਸਤਿਗੁਰ ਪ੍ਰਸਾਦਿ ॥

"ਗੁਹਜ ਰਤਨ ਵਿਚਿ ਲੁਕਿ ਰਹੇ, ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥"

ਸੰਪ੍ਰਦਾਈ ਟੀਕਾ

# ਸ੍ਰੀ ਅਮੀਰ ਭੰਡਾਰ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ

### ਸੈਂਚੀ ਪੰਜਵੀਂ

ਜਿਸ ਵਿਚ ਰਾਗ ਗੂਜਰੀ, ਦੇਵ ਗੰਧਾਰੀ, ਬਿਹਾਗੜਾ, ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ ਦਾ ਉਥਾਨਕਾਂ, ਪ੍ਰਮਾਣਾਂ, ਸਾਖੀਆਂ ਦੇ ਸਹਿਤ ਸੰਪੂਰਣ ਟੀਕਾ ।

ਟੀਕਾਕਾਰ :—

ਸ੍ਰੀ ਮਾਨ, ਪਰਮ ਪੂਜਯ, ਵਿਦਿਆ ਮਾਰਤੰਡ, ੧੦੮ ਬ੍ਰਹਮ ਗਿਆਨੀ

## ਸੰਤ ਅਮੀਰ ਸਿੰਘ ਜੀ ਦੇ

ਪਰਮ ਸ਼ਿਸ਼

## ਕ੍ਰਿਪਾਲ ਸਿੰਘ (ਗਿਆਨੀ)




ਪ੍ਰਕਾਸ਼ਕ :—

## ਭਾ. ਚਤਰ ਸਿੰਘ ਜੀਵਨ ਸਿੰਘ

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਫੋਨ 42346–47974

ਚੌਥੀ ਵਾਰ

ਭੇਟਾ ੨੦੦/-

## ਟੀਕਾਕਾਰ–ਕ੍ਰਿਪਾਲ ਸਿੰਘ (ਗਿਆਨੀ)

ਡੇਰਾ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ
ਨਿਮਕ ਮੰਡੀ, ਬਾਜ਼ਾਰ ਸੱਤੋ ਵਾਲਾ, ਅੰਮ੍ਰਿਤਸਰ।

ਜਿਨ ਬਾਣੀ ਸਿਉ ਚਿਤੁ ਲਾਇਆ ਸੇ ਜਨ ਨਿਰਮਲ ਪਰਵਾਣੁ ॥
ਨਾਨਕ ਨਾਮੁ ਤਿਨ੍ਾ ਕਦੇ ਨ ਵੀਸਰੈ ਸੇ ਦਰਿ ਸਚੇ ਜਾਣੁ ॥" [ਪੰਨਾ ੪੨੯

ਅਜੇਹੇ ਕਰਨੀ ਵਾਲੇ, ਨਾਮ ਰਸੀਏ, ਮਹਾਂ ਪੁਰਸ਼, ਸ੍ਰੀ ਮਾਨ ੧੦੮ ਮਹੰਤ ਬਾਬਾ ਉਤਮ ਸਿੰਘ ਜੀ ਮਹਾਰਾਜ ਹੋਰਾਂ ਦੀ ਅਪਾਰ ਕਿਰਪਾ ਨਾਲ ਇਹ ਡੇਰਾ ੧੯੪੫ ਬਿਕ੍ਰਮੀ ਤੋਂ ਚੜ੍ਹਦੀਆਂ ਕਲਾਂ ਵਿਚ ਜਾ ਰਿਹਾ ਹੈ।

ਐਡੀਸ਼ਨਾਂ ਦਾ ਵੇਰਵਾ :–

| | |
|---|---|
| ੧੫੦੦ ਪਹਿਲੀ ਵਾਰ–21 ਫੱਗਣ ਸੰਮਤ 2032 | 4 ਜਨਵਰੀ 1976 |
| ੧੫੦੦ ਤੀਸਰੀ ਵਾਰ–17 ਭਾਦਰੋਂ 2048 | 2 ਸਤੰਬਰ 1991 |
| ੧੦੦੦ ਚੌਥੀ ਵਾਰ–1 ਜੇਠ 2051 | 14 ਮਈ 1994 |



ਛਾਪਣ ਦੀ ਸੇਵਾ ਕੀਤੀ :–
ਹਰਭਜਨ ਸਿੰਘ
ਜੀਵਨ ਪ੍ਰਿੰਟਰਜ਼, ਬਜ਼ਾਰ ਧੋਬੀਆਂ ਅੰਮ੍ਰਿਤਸਰ।

੧ ੳ ਸਤਿਗੁਰ ਪ੍ਰਸਾਦਿ ॥

# ਸੰਪ੍ਰਦਾਈ ਸਟੀਕ ਪੰਜਵੇਂ ਭਾਗ ਦਾ ਤਤਕਰਾ

## ਰਾਗੁ ਗੂਜਰੀ

### ਮਹਲਾ ੧


੧. ਤੇਰਾ ਨਾਮੁ ਕਰੀ ਚਨਣਾਠੀਆ ੯
੨. ਨਾਭਿ ਕਮਲ ਤੇ ਬ੍ਰਹਮਾ ੧੧


### ਮਹਲਾ ੩


੩. ਧ੍ਰਿਗੁ ਇਵੇਹਾ ਜੀਵਣਾ ੧੨
੪. ਹਰਿ ਕੀ ਤੁਮ ਸੇਵਾ ੧੩
੫. ਜੁਗ ਮਾਹਿ ਨਾਮੁ ਦੁਲੰਭੁ ਹੈ ੧੫
੬. ਰਾਮ ਰਾਮ ਸਭੁ ਕੋ ਕਹੈ ੧੬
੭. ਤਿਸੁ ਜਨ ਸਾਂਤਿ ਸਦਾ ਮਤਿ ੧੭
੮. ਨਾ ਕਾਸੀ ਮਤਿ ਊਪਜੈ ੧੮
੯. ਏਕੋ ਨਾਮੁ ਨਿਧਾਨੁ ਪੰਡਿਤ ੨੦


### ਮਹਲਾ ੪


੧੦. ਹਰਿ ਕੇ ਜਨ ਸਤਿਗੁਰ ੨੧
੧੧. ਗੋਵਿੰਦੁ ਗੋਵਿੰਦੁ ਪ੍ਰੀਤਮੁ ਮਨਿ ੨੪
੧੨. ਹਰਿ ਜਨ ਊਤਮ, ਊਤਮ ੨੬
੧੩. ਹੋਹੁ ਦਇਆਲ ਮੇਰਾ ਮਨੁ ੨੭
੧੪. ਗੁਰਮੁਖਿ ਸਖੀ ਸਹੇਲੀ ਮੇਰੀ ੨੮
੧੫. ਜਿਨ ਸਤਿਗੁਰ ਪੁਰਖੁ ੨੯
੧੬. ਮਾਈ ਬਾਪ ਪੁਤ੍ਰ ਸਭਿ ੩੦


### ਮਹਲਾ ੫


੧੭. ਕਾਹੇ ਰੇ ਮਨ ਚਿਤਵਹਿ ੩੨
੧੮. ਕਿਰਿਆਚਾਰ ਕਰਹਿ ੩੪
੧੯. ਹਰਿ ਧਨੁ ਜਾਪ ਹਰਿ ਧਨ ੩੬
੨੦. ਜਿਸੁ ਸਿਮਰਤ ਸਭਿ ਕਿਲਵਿਖ ੩੮
੨੧. ਮਤਾ ਕਰੈ ਪਛਮ ਕੈ ਤਾਈ ੩੯
੨੨. ਨਾਮੁ ਨਿਧਾਨੁ ਜਿਨਿ ਜਨਿ ੪੦
੨੩. ਜਿਸੁ ਮਾਨੁਖ ਪਹਿ ਕਰਉ ੪੨
੨੪. ਪ੍ਰਥਮੇ ਗਰਭ ਮਾਤਾ ਕੈ ਵਾਸਾ ੪੩
੨੫. ਦੂਖ ਬਿਨਸੇ ਸੁਖ ਕੀਆ ੪੪
੨੬. ਪਤਿਤ ਪਵਿਤ੍ਰ ਲੀਏ ੪੫
੨੭. ਹੈ ਨਾਹੀ ਕੋਊ ਬੂਝਨਹਾਰੋ ੪੬
੨੮. ਮਤਾ ਮਸੂਰਤਿ ਅਵਰ ੪੭
੨੯. ਦਿਨੁ ਰਾਤੀ ਆਰਾਧਹੁ ਪਿਆਰੋ ੪੮
੩੦. ਮੁਨਿ ਜੋਗੀ ਸਾਸਤ੍ਰਗਿ ੪੯
੩੧. ਦੁਇ ਕਰ ਜੋੜਿ ਕਰੀ ਬੇਨੰਤੀ ੫੦
੩੨. ਮਾਤ ਪਿਤਾ ਭਾਈ ਸੁਤ ਬੰਧਪ ੫੧
੩੩. ਆਲ ਜਾਲ ਭ੍ਰਮ ਮੋਹ ਤਜਾਵੈ ੫੨
੩੪. ਖਿਨ ਮਹਿ ਥਾਪਿ ਉਥਾਪਨਹਾਰਾ ੫੨
੩੫. ਤੂੰ ਦਾਤਾ ਜੀਆ ਸਭਨਾ ਕਾ ੫੩
੩੬. ਕਰਿ ਕਿਰਪਾ ਅਪਨਾ ਦਰਸੁ ੫੪
੩੭. ਬ੍ਰਹਮ ਲੋਕ ਅਰੁ ਰੁਦ੍ਰ ਲੋਕ ੫੪
੩੮. ਅਪਜਸੁ ਮਿਟੈ ਹੋਵੈ ਜਗਿ ੫੫
੩੯. ਬਿਸ੍ਵੰਭਰ ਜੀਅਨ ਕੋ ਦਾਤਾ ੫੬
੪੦. ਜਨ ਕੀ ਪੈਜ ਸਵਾਰੀ ਆਪਿ ੫੬
੪੧. ਕਬਹੂ ਹਰਿ ਸਿਉ ਚੀਤੁ ਨ ੫੭
੪੨. ਰਸਨਾ ਰਾਮ ਰਾਮ ਰਵੰਤ ੫੮
੪੩. ਛਾਡਿ ਸਗਲ ਸਿਆਣਪਾ ੫੮
੪੪. ਗੁਰ ਪ੍ਰਸਾਦੀ ਪ੍ਰਭੁ ਧਿਆਇਆ ੬੦
੪੫. ਅਹੰ ਬੁਧਿ ਬਹੁ ਸਘਨ ਮਾਇਆ ੬੧
੪੬. ਆਰਾਧਿ [illegible] ੬੩
੪੭. ਤੂੰ ਸਮਰਥ ਸਰਨਿ ਕੋ ਦਾਤਾ

## ਅਸਟਪਦੀਆ ਮਹਲਾ ੧


੪੮. ਏਕ ਨਗਰੀ ਪੰਚ ਚੋਰ ੬੫
੪੯. ਕਵਨ ਕਵਨ ਜਾਚਹਿ ਪ੍ਰਭ ਦਾਤੇ ੬੭
੫੦. ਐ ਜੀ ਜਨਮਿ ਮਰੈ ੭੦
੫੧. ਐ ਜੀ ਨਾ ਹਮ ਉਤਮ ੭੨
੫੨. ਭਗਤਿ ਪ੍ਰੇਮ ਆਰਾਧਿਤੰ ੭੫


### ਮਹਲਾ ੩


੫੩. ਨਿਰਤਿ ਕਰੀ ਇਹੁ ਮਨ ਨਚਾਈ ੭੭


### ਮਹਲਾ ੪


੫੪. ਹਰਿ ਬਿਨੁ ਜੀਅਰਾ ਰਹਿ ਨ ਸਕੈ ੮੦


### ਮਹਲਾ ੫


੫੫. ਰਾਜਨ ਮਹਿ ਤੂੰ ਰਾਜਾ ੮੨
੫੬. ਨਾਥ ਨਰਹਰ ਦੀਨ ਬੰਧਵ ੮੪


## ਗੂਜਰੀ ਦੀ ਪਹਿਲੀ ਵਾਰ

### ਮਹਲਾ ੩


੫੮. ਇਹ ਜਗਤ ਮਮਤਾ ਮੁਆ ੮੮
੫੯. ਸਾਹਿਬੁ ਮੇਰਾ ਸਦਾ ਹੈ ੮੯
੬੦. ਸੋ ਜਪੁ ਸੋ ਤਪੁ ਜਿ ਸਤਿਗੁਰ ੯੧
੬੧. ਕਬੀਰ ਮੁਕਤਿ ਦੁਆਰਾ ੯੨
੬੨. ਸਤਿਗੁਰ ਸਿਉ ਚਿਤੁ ਨ ੯੩
੬੩. ਸਭਨਾ ਸਹੁ ਏਕੁ ਹੈ ੯੫
੬੪. ਕਾਇਆ ਹੰਸ ਕਿਆ ਪ੍ਰੀਤਿ ਹੈ ੯੬
੬੫. ਧ੍ਰਿਗੁ ਤਿਨਾ ਦਾ ਜੀਵਿਆ ੯੭
੬੬. ਜਿ ਸਤਿਗੁਰੁ ਸੇਵੇ ਆਪਣਾ ੯੯
੬੭. ਬ੍ਰਹਮ ਬਿੰਦੇ ਸੋ ਬ੍ਰਾਹਮਣ ੧੦੧
੬੮. ਗੁਰਮੁਖਿ ਧਿਆਨ ਸਹਜ ਧੁਨਿ ੧੦੨
੬੯. ਕਲਿਜੁਗ ਮਹਿ ਨਾਮੁ ਨਿਧਾਨੁ ੧੦੪
੭੦. ਹਉਮੈ ਮਮਤਾ ਮੋਹਣੀ ੧੦੬
੭੧, ਵਾਹੁ ਵਾਹੁ ਆਪਿ ੧੦੮
੭੨. ਵਾਹੁ ਵਾਹੁ ਕਰਤਿਆ ੧੦੯
੭੩. ਵਾਹੁ ਵਾਹੁ ਤਿਸਨੋ ਆਖੀਐ ੧੧੦
੭੪. ਵਾਹੁ ਵਾਹੁ ਸੇ ਜਨ ਸਦਾ ਕਰਹਿ ੧੧੨
੭੫. ਵਾਹੁ ਵਾਹੁ ਬਾਣੀ ਨਿਰੰਕਾਰ ਹੈ ੧੧੪
੭੬. ਗੂਜਰੀ ਜਾਤਿ ਗਵਾਰਿ ੧੧੬
੭੭. ਇਹੁ ਸਭੁ ਕਿਛੁ ਆਵਣੁ ਜਾਣੁ ਹੈ ੧੧੮
੭੮. ਖੇਤਿ ਮਿਆਲਾ ਉਚੀਆ ੧੧੯
੭੯. ਆਸਾ ਕਰਤਾ ਜਗੁ ਮੁਆ ੧੨੦


## ਗੂਜਰੀ ਦੀ ਦੂਜੀ ਵਾਰ

### ਮਹਲਾ ੫


੮੦. ਅੰਤਰਿ ਗੁਰੁ ਆਰਾਧਣਾ ੧੨੧
੮੧. ਜਾ ਤੂ ਤੁਸਹਿ ਮਿਹਰਵਾਨ ੧੨੩
੮੨. ਚੰਗਿਆਈ ਆਲਕੁ ਕਰੇ ੧੨੫
੮੩. ਸ਼ਾਜਨ ਤੇਰੇ ਚਰਨ ਕੀ ੧੨੬
੮੪, ਕਾਮੁ ਕ੍ਰੋਧੁ ਲੋਭੁ ਛੋਡੀਐ ੧੨੭
੮੫. ਮਨ ਮਹਿ ਚਿਤਵਉ ਚਿਤਵਨੀ ੧੨੮
੮੬. ਲਗੜੀ ਸੁਥਾਨਿ ੧੨੯
੮੭. ਪ੍ਰੇਮ ਪਟੋਲਾ ਤੈ ਸਹਿ ਦਿਤਾ ੧੩੧
੮੮. ਨਦੀ ਤਰੰਦੜੀ ਮੈਡਾ ਖੋਜੁ ਨ ੧੩੨
੮੯. ਬਾਰਿ ਵਿਡਾਨੜੈ ਹੁੰਮਸ ਧੁੰਮਸ ੧੩੩
੯੦. ਵਿਛੋਹੇ ਜੰਬੂਰ ਖਵੇ ਨ ੧੩੫
੯੧. ਕੜਛੀਆ ਫਿਰੰਨਿ ੧੩੬
੯੨. ਲਧਮੁ ਲਭਣਹਾਰੁ ੧੩੮
੯੩. ਜਾਕਉ ਭਏ ਕ੍ਰਿਪਾਲ ੧੩੯
੯੪. ਕੋਟਿ ਬਿਘਨ ਤਿਸੁ ਲਾਗਤੇ ੧੪੦
੯੫. ਕਿਲਵਿਖ ਸਭੇ ਉਤਰਨਿ ੧੪੧
੯੬. ਉਦਮ ਕਰੇਦਿਆ ਜੀਉ ਤੂੰ ੧੪੨
੯੭. ਕਾਮ ਕ੍ਰੋਧ ਮਦ ਲੋਭ ਮੋਹ ੧੪੪
੯੮. ਜੀਵਦਿਆ ਨ ਚੇਤਿਓ ੧੪੫
੯੯, ਆਦਿ ਮਧਿ ਅਰੁ ਅੰਤਿ ੧੪੬
੧੦੦. ਰਾਮ ਜਪਹੁ ਵਡਭਾਗੀਹੋ ੧੪੮


## --ਭਗਤ ਬਾਣੀ--

### ਭਗਤ ਕਬੀਰ ਜੀ


੧੦੧.ਚਾਰ ਪਾਵ ਦੁਇ ਸਿੰਗ ਗੁੰਗ ਮੁਖ ੧੫੧
੧੦੨. ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ੧੫੪

## ਭਗਤ ਨਾਮਦੇਵ ਜੀ


੧੦੩. ਜੌ ਰਾਜੁ ਦੇਹਿ ਤ ਕਵਨ ਵਡਾਈ ੧੫੫
੧੦੪. ਮਲੈ ਨ ਲਾਛੈ ਪਾਰਮਲੋ ੧੫੭


## ਭਗਤ ਰਵਿਦਾਸ ਜੀ


੧੦੫. ਦੂਧੁ ਤ ਬਛਰੈ ਥਨਹੁ ੧੫੮


## ਭਗਤ ਤ੍ਰਿਲੋਚਨ ਜੀ


੧੦੬. ਅੰਤਰੁ ਮਲਿ ਨਿਰਮਲੁ ਨਹੀ ਕੀਨਾ ੧੬੦
੧੦੭. ਅੰਤਿ ਕਾਲਿ ਜੋ ਲਛਮੀ ਸਿਮਰੈ ੧੬੨


## ਭਗਤ ਜੈਦੇਵ ਜੀ


੧੦੮. ਪਰਮਾਦਿ ਪੁਰਖ ਮਨੋਪਿਮੰ ੧੬੪


ਰਾਗੁ ਗੂਜਰੀ ਸਮਾਪਤੰ

## ਰਾਗੁ ਦੇਵਗੰਧਾਰੀ

### ਮਹਲਾ ੪ ॥


੧, ਸੇਵਕ ਜਨ ਬਨੇ ੧੬੯
੨. ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ ੧੭੦
੩. ਮੇਰੇ ਮਨ ਮੁਖਿ ਹਰਿ ਹਰਿ ੧੭੧
੪. ਅਬ ਹਮ ਚਲੀ ਠਾਕੁਰ ਪਹਿ ੧੭੧
੫. ਹਰਿ ਗੁਣ ਗਾਵੈ ੧੭੨
੬. ਹਰਿ ਕੇ ਨਾਮ ਬਿਨਾ ੧੭੩


### ਮਹਲਾ ੫ ॥


੭. ਮਾਈ ਗੁਰ ਚਰਨੀ ਚਿਤੁ ੧੭੪
੮. ਮਾਈ ਹੋਨਹਾਰ ਸੋ ਹੋਈਐ ੧੭੫
੯. ਮਾਈ ਸੁਨਤ ਸੋਚ ਭੈ ਡਰਤ ੧੭੫
੧੦. ਮਨ ਹਰਿ ਕੀਰਤਿ ਕਰਿ ਸਦਹੂੰ ੧੭੬
੧੧. ਮਨ ਜਿਉ ਅਪੁਨੇ ਪ੍ਰਭ ੧੭੭
੧੨. ਪ੍ਰਭ ਜੀ ਤਉ ਪ੍ਰਸਾਦਿ ੧੭੭
੧੩. ਮਨ ਸਗਲ ਸਿਆਨਪ ੧੭੮
੧੪, ਹਰਿ ਪ੍ਰਾਨਿ ਪ੍ਰਭੂ ਸੁਖ ਦਾਤੇ ੧੭੯
੧੫. ਸੋ ਪ੍ਰਭੁ ਜਤ ਕਤ ੧੮੦
੧੬. ਹਰਿ ਰਾਮ ਨਾਮੁ ਜਪਿ ਲਾਹਾ ੧੮੦
੧੭. ਮਨ ਕਹ ਅਹੰਕਾਰਿ ੧੮੧
੧੮. ਸੋ ਪ੍ਰਭੁ ਨੇਰੈ ਹੂ ਤੇ ਨੇਰੈ ੧੮੧
੧੯. ਮਨ ਗੁਰ ਮਿਲਿ ਨਾਮੁ ੧੮੨
੨੦. ਮਾਈ ਜੋ ਪ੍ਰਭ ਕੇ ਗੁਨ ੧੮੩
੨੧. ਚੰਚਲੁ ਸੁਪਨੈ ਹੀ ੧੮੪
੨੨. ਸਰਬ ਸੁਖਾ ਗੁਰ ਚਰਨਾ ੧੮੪
੨੩. ਅਪੁਨੇ ਹਰਿ ਪਹਿ ੧੮੫
੨੪. ਗੁਰ ਕੇ ਚਰਨ ੧੮੬
੨੫. ਮਾਈ ਪ੍ਰਭ ਕੇ ਚਰਨ ੧੮੭
੨੬. ਪ੍ਰਭ ਜੀਉ ਪੇਖਉ ਦਰਸੁ ੧੮੭
੨੭. ਤੇਰਾ ਜਨੁ ਰਾਮ ੧੮੮
੨੮. ਮਾਈ ਗੁਰ ਬਿਨੁ ੧੮੯
੨੯. ਠਾਕੁਰ ਹੋਏ ਆਪ ੧੮੯
੩੦. ਅਪੁਨੇ ਸਤਿਗੁਰ ਪਹਿ ੧੯੦
੩੧. ਅਨਾਥ ਨਾਥ ਪ੍ਰਭ ੧੯੧
੩੨. ਪ੍ਰਭ ਇਹੈ ਮਨੋਰਥੁ ੧੯੨
੩੩. ਮੀਤਾ ਐਸੇ ਹਰਿ ਜੀਉ ੧੯੨
੩੪. ਦਰਸਨ ਨਾਮ ਕਉ ੧੯੩
੩੫. ਅੰਮ੍ਰਿਤੁ ਪ੍ਰਿਅ ਬਚਨ ੧੯੪
੩੬. ਹਰਿ ਜਪਿ ਸੇਵਕੁ ੧੯੫
੩੭. ਕਰਤ ਫਿਰੇ ਬਨ ਭੇਖ ੧੯੫
੩੮. ਮੈ ਪੇਖਿਓ ਰੀ ਊਚਾ ੧੯੬
੩੯. ਮੈ ਬਹੁ ਬਿਧਿ ਪੇਖਿਓ ੧੯੭
੪੦. ਏਕੈ ਰੇ ਹਰਿ ਏਕੈ ਜਾਨ ੧੯੮
੪੧. ਜਾਨੀ ਨ ਜਾਈ ਤਾਕੀ ੧੯੮
੪੨. ਧਿਆਏ ਗਾਏ ਕਰਨੈਹਾਰ ੧੯੯
੪੩. ਉਲਟੀ ਰੇ ਮਨ ਉਲਟੀ ੨੦੦
੪੪. ਸਭ ਦਿਨ ਕੇ ਸਮਰਥ ੨੦੧


### ਮਹਲਾ ੯


੪੫. ਯਹ ਮਨੁ ਨੈਕ ੨੦੨
੪੬. ਸਭ ਕਿਛੁ ਜੀਵਤ ਕੋ ੨੦੩
੪੭. ਜਗਤ ਮੈ ਝੂਠੀ ੨੦੩


ਦੇਵਗੰਧਾਰੀ ਰਾਗੁ ਸਮਾਪਤੰ

## ਰਾਗੁ ਬਿਹਾਗੜਾ

### ਮਹਲਾ ੫


੧. ਦੂਤਨ ਸੰਗਰੀਆ ੨੦੫

## ਮਹਲਾ ੯


੨. ਹਰਿ ਕੀ ਗਤਿ ਨਹਿ ੨੦੬


## ਛੰਤ ਮਹਲਾ ੪


੩. ਹਰਿ ਹਰਿ ਨਾਮੁ ੨੦੭
੪. ਅੰਮ੍ਰਿਤੁ ਹਰਿ ਹਰਿ ੨੦੯
੫. ਜਗਿ ਸੁਕ੍ਰਿਤੁ ਕੀਰਤਿ ੨੧੨
੬. ਹਉ ਬਲਿਹਾਰੀ ਤਿਨ੍ ਕਉ ੨੧੪
੭. ਜਿਨ੍ ਹਰਿ ਹਰਿ ਨਾਮੁ ੨੧੭
੮. ਸਭਿ ਜੀਅ ਤੇਰੇ ਤੂ ੨੧੯


## ਛੰਤ ਮਹਲਾ ੫


੯. ਹਰਿ ਕਾ ਏਕੁ ਅਚੰਭਉ ੨੨੧
੧੦. ਅਤਿ ਪ੍ਰੀਤਮ ਮਨਿ ੨੨੪
੧੧. ਕਰਿ ਕਿਰਪਾ ਗੁਰ ੨੨੭
੧੨. ਵਧੁ ਸੁਖੁ ਰੈਨੜੀਏ ੨੨੯
੧੩. ਹਰਿ ਚਰਣ ਸਰੋਵਰ ੨੩੨
੧੪. ਅਨ ਕਾਏ ਰਾਤੜਿਆ ੨੩੭
੧੫. ਸੁਨਹੁ ਬੇਨੰਤੀਆ ੨੪੧
੧੬. ਬੋਲਿ ਸੁ ਧਰਮੀੜਿਆ ੨੪੩


## ਬਿਹਾਗੜੇ ਕੀ ਵਾਰ ਮਹਲਾ ੪

## ਸਲੋਕੁ ਮਹਲਾ ੩ ॥


੧੭. ਗੁਰ ਸੇਵਾ ਤੇ ਸੁਖੁ ੨੪੬
੧੮. ਨਾਨਕ ਗਿਆਨੀ ਜਗੁ ੨੪੭
੧੯. ਗੁਰਮੁਖਿ ਸਚੇ ਭਾਵਦੇ ੨੪੯
੨੦. ਮਨਿ ਪਰਤੀਤਿ ਨ ੨੫੧
੨੧. ਸਾ ਰਸਨਾ ਜਲਿ ਜਾਉ ੨੫੩
੨੨. ਦਰਵੇਸੀ ਕੋ ਜਾਣਸੀ ੨੫੪
੨੩. ਕਰਮ ਧਰਮ ਸਭ ੨੫੭
੨੪. ਗੁਰਮੁਖਿ ਪ੍ਰਭੂ ੨੫੯
੨੫. ਸੇਖਾ ਅੰਦਰਹੁ ੨੬੦
੨੬. ਸਤਿਗੁਰ ਕੀ ਸੇਵਾ ੨੬੨
੨੭. ਬਿਨੁ ਸਤਿਗੁਰੁ ਸੇਵੇ ੨੬੪


ਸਲੋਕ ਮਰਦਾਨਾ ੧


੨੮. ਕਲਵਾਲੀ ੨੬੬
੨੯. ਏਹਾ ਸੰਧਿਆ ਪਰਵਾਣੁ ੨੬੮
੩੦. ਹਰਿ ਨਾਮੁ ਨ ਸਿਮਰਹਿ ੨੬੯
੩੧. ਨਾਨਕ ਬਿਨੁ ਸਤਿਗੁਰ ੨੭੦
੩੨. ਮਾਣਸੁ ਭਰਿਆ ਆਣਿਆ ੨੭੨
੩੩. ਕਬੀਰ ਮਰਤਾ ਮਰਤਾ ੨੭੬
੩੪. ਰਾਮੁ ਰਾਮੁ ਕਰਤਾ ੨੭੮
੩੫. ਹਉਮੈ ਵਿਚਿ ਜਗਤੁ ੨੭੯
੩੬. ਕਲੀ ਅੰਦਰਿ ਨਾਨਕਾ ੨੮੧
੩੭. ਸਭੁ ਕਿਛੁ ਹੁਕਮੇ ਆਵਦਾ ੨੮੨
ਸੁਧੁ ਦਾ ਵਿਚਾਰ ੨੮੪


ਬਿਹਾਗੜਾ ਸਮਾਪਤੰ

## ਰਾਗੁ ਵਡਹੰਸ ਮਹਲਾ ੧


੧. ਅਮਲੀ ਅਮਲੁ ੨੮੫
੨. ਗੁਣਵੰਤੀ ਸਹੁ ੨੮੭
੩. ਮੋਰੀ ਰੁਣਝੁਣ ਲਾਇਆ ੨੮੮


## ਮਹਲਾ ੩ ਘਰੁ ੧


੪. ਮਨਿ ਮੈਲੇ ਸਭੁ ਕਿਛੁ ੨੯੭
੫. ਮਾਇਆ ਮੋਹੁ ਗੁਬਾਰ ੨੯੯
੬. ਸੋਹਾਗਣੀ ਸਦਾ ਮੁਖੁ ੩੦੦
੭. ਅੰਮ੍ਰਿਤੁ ਨਾਮ ਸਦ ੩੦੧
੮. ਗੁਰਮੁਖਿ ਸਚੁ ਸੰਜਮੁ ੩੦੨
੯. ਰਸਨਾ ਹਰਿ ਸਾਦਿ ਲਗੀ ੩੦੩
੧੦. ਪੂਰੇ ਗੁਰ ਤੇ ਨਾਮੁ ੩੦੪
੧੧. ਹਉਮੈ ਨਾਵੈ ਨਾਲਿ ੩੦੫


## ਮਹਲਾ ੪


੧੨. ਸੇਜ ਏਕ ਏਕੋ ਪ੍ਰਭੁ ੩੦੬
੧੩. ਮੇਰਾ ਹਰਿ ਪ੍ਰਭੁ ਸੁੰਦਰੁ ੩੦੭
੧੪. ਮੈ ਮਨਿ ਵਡੀ ਆਸ ਹਰੇ ੩੦੮


## ਮਹਲਾ ੫


੧੫. ਅਤਿ ਊਚਾ ਤਾਕਾ ਦਰਬਾਰਾ ੩੧੦

੧੬. ਧਨੁ ਸੁ ਵੇਲਾ ੩੧੨
੧੭. ਤੂ ਬੇਅੰਤ ਕੋ ਵਿਰਲਾ ੩੧੨
੧੮. ਅੰਤਰਜਾਮੀ ਸੋ ਪ੍ਰਭੁ ੩੧੩
੧੯. ਤੂ ਵਡ ਦਾਤਾ ਅੰਤਰਜਾਮੀ ੩੧੪
੨੦. ਸਾਧ ਸੰਗਿ ਹਰਿ ਅੰਮ੍ਰਿਤੁ ੩੧੪
੨੧. ਵਿਸਰੁ ਨਾਹੀ ਪ੍ਰਭ ੩੧੫
੨੨. ਤੂ ਜਾਣਾਇਹਿ ਤਾ ਕੋਈ ੩੧੬
੨੩. ਮੇਰੈ ਅੰਤਰਿ ਲੋਚਾ ੩੧੬

## ਅਸਟਪਦੀਆ ਮਹਲਾ ੩

੨੪. ਸਚੀ ਬਾਣੀ ਸਚੁ ਧੁਨਿ ੩੧੯
੨੫. ਮਨੂਆ ਦਹ ਦਿਸਿ ਧਾਵਦਾ ੩੨੦

## ਛੰਤ ਮਹਲਾ ੧

੨੬. ਕਾਇਆ ਕੂੜਿ ਵਿਗਾੜਿ ੩੨੨
੨੭. ਕਰਹੁ ਦਇਆ ਤੇਰਾ ਨਾਮੁ ੩੨੫

## ਛੰਤ ਮਹਲਾ ੩

੨੮. ਆਪਣੇ ਪਿਰ ਕੈ ਰੰਗਿ ੩੩੨
੨੯. ਗੁਰਮੁਖਿ ਸਭੁ ਵਾਪਾਰੁ ੩੩੪
੩੦. ਮਨ ਮੇਰਿਆ ਤੂ ਸਦਾ ੩੩੭
੩੧. ਰਤਨ ਪਦਾਰਥ ਵਣਜੀਅਹਿ ੩੩੯
੩੨. ਸਚਾ ਸਉਦਾ ਹਰਿ ਨਾਮੁ ਹੈ ੩੪੨
੩੩. ਏ ਮਨ ਮੇਰਿਆ ੩੪੫

## ਛੰਤ ਮਹਲਾ ੪

੩੪. ਮੇਰੈ ਮਨਿ ਮੇਰੈ ਮਨਿ ੩੪੭
੩੫. ਹੰਉ ਗੁਰ ਬਿਨੁ ਹੰਉ ਗੁਰ ੩੫੦
੩੬. ਹਰਿ ਸਤਿਗੁਰਿ ਹਰਿ ਸਤਿਗੁਰਿ ੩੫੩
੩੭. ਹਰਿ ਕਿਰਪਾ ਹਰਿ ਕਿਰਪਾ ਕਰਿ ੩੫੬

## ਮਹਲਾ ੪ ਘੋੜੀਆ

੩੮. ਦੇਹ ਤੇਜਣਿ ਜੀ ੩੫੯
੩੯. ਦੇਹ ਤੇਜਨੜੀ ਹਰਿ ੩੬੨

## ਛੰਤ ਮਹਲਾ ੫

੪੦. ਗੁਰ ਮਿਲਿ ਲਧਾ ਜੀ ੩੬੪
੪੧. ਕਿਆ ਸੁਣੇਦੋ ਕੂੜੁ ੩੬੭
੪੨. ਲੋਇਣ ਲੋਈ ਡਿਠ ੩੬੮
੪੩. ਦੇਹ ਅੰਧਾਰੀ ਅੰਧ ੩੬੯
੪੪. ਜੋ ਲੋੜੀਦੇ ਰਾਮ ੩੬੯
੪੫. ਪ੍ਰਭ ਕਰਣ ਕਾਰਣ ੩੭੦

## ਮਹਲਾ ੧ ਅਲਾਹਣੀਆ

੪੬. ਧੰਨੁ ਸਿਰੰਦਾ ਸਚਾ ੩੭੩
੪੭. ਆਵਹੁ ਮਿਲਹੁ ਸਹੇਲੀਹੋ ੩੭੬
੪੮. ਸਚੁ ਸਿਰੰਦਾ ਸਚਾ ੩੭੮
੪੯. ਜਿਨਿ ਜਗੁ ਸਿਰਜਿ ੩੮੨
੫੦. ਬਾਬਾ ਆਇਆ ਹੈ ੩੮੮

## ਅਲਾਹਣੀਆ ਮਹਲਾ ੩

੫੧. ਪ੍ਰਭੁ ਸਚੜਾ ਹਰਿ ਸਾਲਾਹੀਐ ੩੯੧
੫੨. ਸੁਣਿਅਹੁ ਕੰਤ ਮਹੇਲੀਹੋ ੩੯੪
੫੩. ਰੋਵਹਿ ਪਿਰਹ ਵਿਛੁੰਨੀਆ ੩੯੭
੫੪. ਇਹੁ ਸਰੀਰੁ ਜਜਰੀ ਹੈ ੩੯੯

## ਵਡਹੰਸ ਕੀ ਵਾਰ

੫੫. ਸਬਦਿ ਰਤੇ ਵਡਹੰਸ ਹੈ ੪੦੩
੫੬. ਭੈ ਵਿਚਿ ਸਭੁ ਆਕਾਰੁ ਹੈ ੪੦੫
੫੭. ਸਤਿਗੁਰ ਕੀ ਸੇਵਾ ਚਾਕਰੀ ੪੦੭
੫੮. ਸਤਿਗੁਰਿ ਮਿਲਿਐ ਭੁਖ ੪੦੯
੫੯. ਸਜਣ ਮਿਲੇ ਸਜਣਾ ੪੧੧
੬੦. ਤ੍ਰਿਸਨਾ ਦਾਧੀ ਜਲਿ ਮੁਈ ੪੧੩
੬੧. ਕਲਿ ਮਹਿ ਜਮੁ ਜੰਦਾਰੁ ਹੈ ੪੧੪
੬੨. ਭਗਤਿ ਕਰਹਿ ਮਰਜੀਵੜੇ ੪੧੬
੬੩. ਰਤਨਾ ਪਾਰਖੁ ਜੋ ਹੋਵੈ ੪੧੭
੬੪. ਬਿਨੁ ਸਤਿਗੁਰ ਸੇਵੇ ੪੧੯
੬੫. ਭਗਤ ਜਨਾ ਕੰਉ ਆਪਿ ੪੨੦
੬੬. ਨਾਨਕ ਨਾਮੁ ਨਿਧਾਨੁ ਹੈ ੪੨੧
੬੭. ਮਨਮੁਖੁ ਕਾਇਰੁ ਕਰੂਪੁ ਹੈ ੪੨੨
੬੮. ਸਤਿਗੁਰ ਕੀ ਪਰਤੀਤਿ ਨ ੪੨੩
੬੯. ਬਿਨੁ ਸਤਿਗੁਰ ਸੇਵੇ ੪੨੫
੭੦. ਜਿਨ ਕੰਉ ਸਤਿਗੁਰੁ ਭੇਟਿਆ ੪੨੭
੭੧. ਗੁਰਮੁਖਿ ਸੇਵਿ ਨ ਕੀਨੀਆ ੪੨੮
੭੨. ਜਗਤੁ ਅਗਿਆਨੀ ਅੰਧੁ ੪੩੦
੭੩. ਮਨ ਹਠਿ ਕਿਨੈ ਨ ਪਾਇਓ ੪੩੨

੧੪. ਘਰ ਹੀ ਮੁੰਧਿ ਵਿਦੇਸਿ ੪੩੩
੧੫. ਸਤਿਗੁਰ ਨੋ ਸਭੁ ਕੋ ਵੇਖਦਾ ੪੩੪

ਰਾਗੁ ਵਡਹੰਸੁ ਸਮਾਪਤੰ

## ਰਾਗੁ ਸੋਰਠਿ

### ਮਹਲਾ ੧

੧. ਸਭਨਾ ਮਰਣਾ ਆਇਆ ੪੩੭
੨. ਮਨੁ ਹਾਲੀ ਕਿਰਸਾਣੀ ਕਰਣੀ ੪੩੯
੩. ਮਾਇ ਬਾਪ ਕੋ ਬੇਟਾ ਨੀਕਾ ੪੪੨
੪. ਪੁੜੁ ਧਰਤੀ ਪੁੜੁ ਪਾਣੀ ਆਸਣ ੪੪੪
੫. ਹਮ ਪਾਪੀ ਪਤਿਤੁ ਪਰਮ ੪੪੬
੬. ਅਲਖ ਅਪਾਰ ਅਗੰਮ ੪੪੭
੭. ਜਿਉ ਮੀਨਾ ਬਿਨੁ ਪਾਣੀਐ ੪੪੮
੮. ਤੂ ਪ੍ਰਭ ਦਾਤਾ ਦਾਨਿ ਮਤਿ ੪੫੦
੯. ਜਿਸੁ ਜਲ ਨਿਧਿ ਕਾਰਣਿ ੪੫੧
੧੦. ਅਪਨਾ ਘਰੁ ਮੂਸਤ ਰਾਖਿ ੪੫੨
੧੧. ਸਰਬ ਜੀਆ ਸਿਰਿ ਲੇਖੁ ੪੫੪
੧੨. ਜਾ ਤਿਸੁ ਭਾਵਾ ਤਦ ਹੀ ਗਾਵਾ ੪੫੫

### ਮਹਲਾ ੩ ॥

੧੩. ਸੇਵਕ ਸੇਵ ਕਰਹਿ ਸਭਿ ੪੫੭
੧੪. ਭਗਤਿ ਖਜਾਨਾ ਭਗਤਨ ਕਉ ੪੫੮
੧੫. ਦਾਸਨਿ ਦਾਸੁ ਹੋਵੈ ੪੬੦
੧੬. ਹਰਿ ਜੀਉ ਤੁਧੁ ਨੋ ੪੬੧
੧੭ ਗੁਰਮੁਖਿ ਭਗਤਿ ਕਰਹਿ ੪੬੩
੧੮. ਸੋ ਸਿਖੁ ਸਖਾ ਬੰਧਪੁ ਹੈ ੪੬੫
੧੯. ਸਚੀ ਭਗਤਿ ਸਤਿਗੁਰ ਤੇ ੪੬੬
੨੦ ਸਤਿਗੁਰਿ ਮਿਲਿਐ ਉਲਟੀ ੪੬੮
੨੧ ਤਿਹੀ ਗੁਣੀ ਤ੍ਰਿਭਵਣੁ ੪੭੦
੨੨ ਸਤਿਗੁਰ ਸੁਖ ਸਾਗਰੁ ੪੭੧
੨੩. ਬਿਨੁ ਸਤਿਗੁਰ ਸੇਵੇ ੪੭੨
੨੪. ਸਤਿਗੁਰ ਸੇਵੇ ਤਾ ਸਹਜ ੪੭੩

### ਮਹਲਾ ੪ ॥

੨੫. ਆਪੇ ਆਪਿ ਵਰਤਦਾ ੪੭੪
੨੬. ਆਪੇ ਅੰਡਜ ਜੇਰਜ ਸੇਤਜ ੪੭੬
੨੭. ਆਪੇ ਹੀ ਸਭੁ ਆਪਿ ਹੈ ੪੭੮
੨੮. ਆਪੇ ਕੰਡਾ ਆਪਿ ਤਰਾਜੀ ੪੮੦
੨੯. ਆਪੇ ਸ੍ਰਿਸਟਿ ਉਪਾਇਦਾ ੪੮੨
੩੦. ਆਪੇ ਸੇਵਾ ਲਾਇਦਾ ੪੮੪
੩੧. ਅਨਿਕ ਜਨਮ ਵਿਛੁੜੇ ੪੮੬
੩੨. ਹਰਿ ਸਿਉ ਪ੍ਰੀਤਿ ਅੰਤਰੁ ੪੮੭
੩੩. ਅਚਰੁ ਚਰੈ ਤਾ ਸਿਧਿ ੪੮੯

### ਮਹਲਾ ੫ ॥

੩੪. ਕਿਸੁ ਹਉ ਜਾਚੀ ੪੯੦
੩੫. ਗੁਰੁ ਗੋਵਿੰਦੁ ਸਲਾਹੀਐ ੪੯੨
੩੬. ਜਉ ਲਉ ਭਾਉ ਅਭਾਉ ੪੯੩
੩੭. ਪੁਤ੍ਰ ਕਲਤ੍ਰ ਲੋਕ ਗ੍ਰਿਹ ੪੯੫
੩੮. ਗੁਰੁ ਪੂਰਾ ਭੇਟਿਓ ੪੯੬
੩੯. ਸੁਖੀਏ ਕਉ ਪੇਖੈ ਸਭ ੪੯੭
੪੦. ਤਨੁ ਸੰਤਨ ਕਾ ਧਨੁ ੪੯੮
੪੧. ਜਾਕੈ ਹਿਰਦੈ ਵਸਿਆ ਤੂ ੪੯੯
੪੨. ਸਗਲ ਸਮਗ੍ਰੀ ਮੋਹਿ ੫੦੦
੪੩. ਖੋਜਤ ਖੋਜਤ ਖੋਜਿ ੫੦੨
੪੪. ਕਰਿ ਇਸਨਾਨੁ ਸਿਮਰਿ ੫੦੩
੪੫. ਏਕੁ ਪਿਤਾ ਏਕਸ ਕੇ ਹਮ ੫੦੪
੪੬. ਕੋਟਿ ਬ੍ਰਹਮੰਡ ਕੋ ੫੦੫
੪੭. ਜਿਨਾ ਬਾਤ ਕੋ ਬਹੁਤੁ ੫੦੭
੪੮. ਚਰਨ ਕਮਲ ਸਿਉ ੫੦੮
੪੯. ਰਾਜਨ ਮਹਿ ਰਾਜਾ ੫੦੯
੫੦. ਹਮ ਮੈਲੇ ਤੁਮ ਊਜਲ ੫੧੦
੫੧. ਮਾਤ ਗਰਭ ਮਹਿ ੫੧੨
੫੨. ਹਮ ਸੰਤਨ ਕੀ ਰੇਨੁ ੫੧੩
੫੩. ਜੇਤੀ ਸਮਗ੍ਰੀ ਦੇਖਹੁ ੫੧੪
੫੪. ਮਿਰਤਕ ਕਉ ਪਾਇਓ ੫੧੫
੫੫. ਰਤਨੁ ਛਾਡਿ ਕਉਡੀ ੫੧੬
੫੬. ਗੁਣ ਗਾਵਹੁ ੫੧੭
੫੭. ਕਰਣ ਕਰਾਵਣਹਾਰ ਪ੍ਰਭ ੫੧੮
੫੮. ਪ੍ਰਭ ਕੀ ਸਰਣਿ ਸਗਲ ੫੧੯
੫੯. ਮਾਇਆ ਮੋਹੁ ਮਗਨੁ ੫੨੧
੬੦. ਪਾਰਬ੍ਰਹਮ ਹੋਆ ੫੨੨

੬੧. ਬਿਨਸੈ ਮੋਹ ਮੇਰਾ ੫੨੩
੬੨. ਸਗਲ ਬਨਸਪਤਿ ਮਹਿ ੫੨੪
੬੩. ਜਾਕੈ ਸਿਮਰਨਿ ਹੋਇ ੫੨੫
੬੪. ਕਾਮ ਕ੍ਰੋਧ ਲੋਭ ਝੂਠ ੫੨੫
੬੫. ਜਾਕੈ ਸਿਮਰਣਿ ਸਭੁ ੫੨੬
੬੬. ਅਬਿਨਾਸੀ ਜੀਅਨ ਕੋ ੫੨੭
੬੭. ਜਨਮ ਜਨਮ ਕੇ ਦੂਖ ੫੨੭
੬੮. ਅੰਤਰਿ ਕੀ ਗਤਿ ੫੨੮
੬੯. ਭਏ ਕ੍ਰਿਪਾਲ ਗੁਰੂ ੫੨੯
੭੦. ਗੁਰ ਕੇ ਚਰਨ ੫੨੯
੭੧. ਸੰਚਨਿ ਕਰਉ ਨਾਮ ੫੩੦
੭੨. ਗੁਰਿ ਪੂਰੈ ਅਪਨੀ ੫੩੧
੭੩. ਸੂਖ ਮੰਗਲ ਕਲਿਆਣ ੫੩੨
੭੪. ਸਾਧੂ ਸੰਗਿ ਭਇਆ ੫੩੨
੭੫. ਗਏ ਕਲੇਸ ਰੋਗ ੫੩੩
੭੬. ਸਿਮਰਿ ਸਿਮਰਿ ਗੁਰੁ ੫੩੪
੭੭. ਹਮਰੀ ਗਣਤ ਨ ੫੩੪
੭੮. ਦੁਰਤੁ ਗਵਾਇਆ ੫੩੫
੭੯. ਬਖਸਿਆ ਪਾਰਬ੍ਰਹਮ ੫੩੬
੮੦. ਭਏ ਕ੍ਰਿਪਾਲ ਸੁਆਮੀ ੫੩੭
੮੧. ਸੰਤਹੁ ਹਰਿ ਹਰਿ ੫੩੭
੮੨. ਮੇਰਾ ਸਤਿਗੁਰੁ ਰਖਵਾਲਾ ੫੩੮
੮੩. ਜੀਅ ਜੰਤ੍ਰ ਸਭਿ ੫੩੯
੮੪. ਮਿਲਿ ਪੰਚਹੁ ਨਹੀ ਸਹਸਾ ੫੪੦
੮੫. ਹਿਰਦੈ ਨਾਮ ਵਸਾਇਹੁ ੫੪੨
੮੬. ਗੁਰਿ ਪੂਰੈ ਕਿਰਪਾ ੫੪੩
੮੭. ਸਾਹਿਬੁ ਗੁਨੀ ਗਹੇਰਾ ੫੪੪
੮੮. ਸੂਖ ਸਹਜ ਆਨੰਦਾ ੫੪੬
੮੯. ਠਾਢਿ ਪਾਈ ਕਰਤਾਰੇ ੫੪੬
੯੦. ਵਿਚਿ ਕਰਤਾ ਪੁਰਖੁ ੫੪੯
੯੧. ਪਾਰਬ੍ਰਹਮ ਨਿਬਾਹੀ ਪੂਰੀ ੫੫੦
੯੨. ਗੁਰਿ ਪੂਰੈ ਚਰਨੀ ੫੫੧
੯੩. ਗੁਰਿ ਪੂਰੇ ਕੀਤੀ ਪੂਰੀ ੫੫੩
੯੪. ਦਹ ਦਿਸ ਛਤ੍ਰ ਮੇਘ ੫੫੪
੯੫. ਗਈ ਬਹੋੜੁ ਛੰਡੀ ਛੋੜ ੫੫੭
੯੬. ਸਿਮਰਿ ਸਿਮਰਿ ਪ੍ਰਭ ੫੫੮
੯੭. ਗੁਰੁ ਪੂਰਾ ਨਮਸਕਾਰੇ ੫੫੯
੯੮. ਰਾਮਦਾਸ ਸਰੋਵਰਿ ਨਾਤੇ ੫੬੧
੯੯. ਜਿਤੁ ਪਾਰਬ੍ਰਹਮੁ ਚਿਤਿ ੫੬੨
੧੦੦. ਆਗੈ ਸੁਖੁ ਗੁਰਿ ਦੀਆ ੫੬੨
੧੦੧. ਗੁਰ ਕਾ ਸਬਦੁ ੫੬੩
੧੦੨. ਗੁਰ ਅਪੁਨੈ ਬਲਿਹਾਰੀ ੫੬੪
੧੦੩. ਤਾਪੁ ਗਵਾਇਆ ੫੬੪
੧੦੪. ਸੋਈ ਕਰਾਇ ਜੋ ਤੁਧੁ ੫੬੫
੧੦੫. ਹਰਿ ਨਾਮੁ ਰਿਦੈ ੫੬੫
੧੦੬. ਗੁਰ ਮਿਲਿ ਪ੍ਰਭੂ ਚਿਤਾਰਿਆ ੫੬੬
੧੦੭. ਪਾਰਬ੍ਰਹਮਿ ਸਾਜਿ ਸਵਾਰਿਆ ੫੬੭
੧੦੮. ਸਦਾ ਸਦਾ ਹਰਿ ਜਾਪੇ ੫੬੮
੧੦੯. ਅਪਨਾ ਗੁਰੂ ਧਿਆਏ ੫੬੯
੧੧੦. ਪਰਮੇਸਰਿ ਦਿਤਾ ਬੰਨਾ ੫੬੯
੧੧੧. ਐਥੈ ਓਥੈ ਰਖਵਾਲਾ ੫੭੦
੧੧੨. ਸਤਿਗੁਰ ਪੂਰੇ ਭਾਣਾ ੫੭੦
੧੧੩. ਗਰੀਬੀ ਗਦਾ ਹਮਾਰੀ ੫੭੨
੧੧੪. ਗੁਰਿ ਪੂਰੈ ਪੂਰੀ ਕੀਨੀ ੫੭੩
੧੧੫. ਗੁਰੁ ਪੂਰਾ ਆਰਾਧੇ ੫੭੪
੧੧੬. ਭੂਖੇ ਖਾਵਤ ਲਾਜ ਨ ੫੭੪
੧੧੭. ਸੁਖ ਸਾਂਦਿ ਘਰਿ ਆਇਆ ੫੭੫
੧੧੮. ਪ੍ਰਭ ਅਪੁਨਾ ਰਿਦੈ ੫੭੬
੧੧੯. ਹਰਿ ਮਨਿ ਤਨਿ ਵਸਿਆ ੫੭੬
੧੨੦. ਆਗੈ ਸੁਖੁ ਮੇਰੇ ਮੀਤਾ ੫੭੭
੧੨੧. ਨਾਲਿ ਨਾਰਾਇਣੁ ਮੇਰੈ ੫੭੮
੧੨੨. ਸਰਬ ਸੁਖਾ ਕਾ ਦਾਤਾ ੫੭੮
੧੨੩. ਕਰਨ ਕਰਾਵਨ ਹਰਿ ੫੭੯
੧੨੪. ਭਇਓ ਕਿਰਪਾਲੁ ੫੮੦
੧੨੫. ਸਿਮਰਉ ਅਪੁਨਾ ਸਾਂਈ ੫੮੧
੧੨੬. ਸੁਨਹੁ ਬਿਨੰਤੀ ਠਾਕੁਰ ੫੮੨
੧੨੭. ਜੀਅ ਜੰਤ ਸਭਿ ੫੮੨


## ਮਹਲਾ ੯


੧੨੮. ਰੇ ਮਨ ਰਾਮ ਸਿਉ ੫੮੩
੧੨੯. ਮਨ ਕੀ ਮਨ ਹੀ ੫੮੪
੧੩੦. ਮਨ ਰੇ ਕਉਨੁ ੫੮੪

੧੩੧. ਮਨ ਰੇ ਪ੍ਰਭ ਕੀ ਸਰਨਿ ੫੮੫
੧੩੨. ਪ੍ਰਾਨੀ ਕਉਨੁ ਉਪਾਉ ੫੮੬
੧੩੩. ਮਾਈ ਮੈ ਕਿਹਿ ਬਿਧਿ ੫੮੭
੧੩੪. ਮਾਈ ਮਨੁ ਮੇਰੋ ਬਸਿ ਨਾਹਿ ੫੮੮
੧੩੫. ਰੇ ਨਰ ਇਹ ਸਾਚੀ ੫੮੯
੧੩੬. ਇਹ ਜਗਿ ਮੀਤੁ ਨ ੫੮੯
੧੩੭. ਮਨ ਰੇ ਗਹਿਓ ਨ ਗੁਰ ੫੯੦
੧੩੮. ਜੋ ਨਰੁ ਦੁਖ ਮੈ ੫੯੧
੧੩੯. ਪ੍ਰੀਤਮ ਜਾਨਿ ਲੇਹੁ ੫੯੨

## ਮਹਲਾ ੧ ਅਸਟਪਦੀਆ

੧੪੦. ਦੁਬਿਧਾ ਨ ਪੜਉ ੫੯੩
੧੪੧. ਆਸਾ ਮਨਸਾ ਬੰਧਨੀ ੫੯੭
੧੪੨. ਜਿਨੀ ਸਤਿਗੁਰੁ ਸੇਵਿਆ ੬੦੧
੧੪੩. ਤੂ ਗੁਣ ਦਾਤੌ ਨਿਰਮਲੋ ੬੦੪

## ਅਸਟਪਦੀਆ ਮਹਲਾ ੩

੧੪੪. ਭਗਤਾ ਦੀ ਸਦਾ ਤੂ ੬੦੬
੧੪੫. ਨਿਗੁਣਿਆ ਨੋ ਆਪੇ ੬੦੯
੧੪੬. ਹਰਿ ਜੀਉ ਸਬਦੇ ੬੧੧

## ਅਸਟਪਦੀਆ ਮਹਲਾ ੫

੧੪੭. ਸਭੁ ਜਗੁ ਜਿਨਹਿ ਉਪਾਇਆ ੬੧੩
੧੪੮. ਮਾਤ ਗਰਭ ਦੁਖ ਸਾਗਰੋ ੬੧੭
੧੪੯. ਪਾਠੁ ਪੜਿਓ ਅਰੁ ਬੇਦੁ ੬੨੧

## ਸੋਰਠਿ ਕੀ ਵਾਰ ਮਹਲਾ ੪

੧੫੦. ਸੋਰਠਿ ਸਦਾ ਸੁਹਾਗਣੀ ੬੨੪
੧੫੧. ਹਉਮੈ ਜਲਤੇ ਜਲਿ ਮੁਏ ੬੨੬
੧੫੨. ਪੂਰਬਿ ਲਿਖਿਆ ਕਮਾਵਣਾ ੬੨੭
੧੫੩. ਮਾਇਆ ਮਮਤਾ ਮੋਹਣੀ ੬੨੯
੧੫੪. ਜਿਉ ਤਨੁ ਕੋਲੂ ਪੀੜੀਐ ੬੩੧
੧੫੫. ਸਤਿਗੁਰ ਕੀ ਸੇਵਾ ਸਫਲੁ ਹੈ ੬੩੩
੧੫੬. ਸਤਿਗੁਰ ਤੇ ਜੋ ਮੁਹ ਫੇਰੇ ੬੩੫
੧੫੭. ਥਾਲੈ ਵਿਚਿ ਤੈ ਵਸਤੂ ੬੩੬
੧੫੮. ਵਿਣੁ ਨਾਵੈ ਸਭਿ ਭਰਮਦੇ ੬੩੮
੧੫੯. ਅੰਤਰਿ ਗਿਆਨੁ ਨ ਆਇਓ ੬੩੯
ਉਥਾਨਕਾ ੬੪੧
੧੬੦. ਸੇਖਾ ਚਉ ਚਕਿਆ ੬੪੨
੧੬੧. ਪਰਥਾਇ ਸਾਖੀ ਮਹਾ ਪੁਰਖ ੬੪੩
੧੬੨. ਪੰਡਿਤ ਮੈਲੁ ਨ ਚੁਕਈ ੬੪੫
੧੬੩. ਹਸਤੀ ਸਿਰਿ ਜਿਉ ਅੰਕਸੁ ਹੈ ੬੪੬
੧੬੪. ਨਾਨਕ ਨਾਮੁ ਨ ਚੇਤਨੀ ੬੪੮
੧੬੫. ਬਿਨੁ ਕਰਮੈ ਨਾਉ ਨ ਪਾਈਐ ੬੪੯
੧੬੬. ਨਾਨਕ ਨਾਵਹੁ ਘੁਥਿਆ ੬੫੧
੧੬੭. ਸਤਿਗੁਰ ਕੀ ਸੇਵਾ ਗਾਖੜੀ ੬੫੨
੧੬੮. ਬ੍ਰਹਮ ਬਿੰਦੇ ਤਿਸ ਦਾ ੬੫੪
੧੬੯. ਗੁਰ ਬਿਨੁ ਗਿਆਨੁ ਨ ਹੋਵਈ ੬੫੬
੧੭੦. ਪੜਣਾ ਗੁੜਣਾ ਸੰਸਾਰ ਕੀ ੬੫੭
੧੭੧. ਜਨਮ ਜਨਮ ਕੀ ਇਸ ਮਨ ਕਉ ੬੫੯
੧੭੨. ਰੇ ਜਨ ਉਥਾਰੈ ਦਬਿਓਹੁ ੬੬੧
੧੭੩. ਗੁਰ ਸੇਵਾ ਤੇ ਸੁਖੁ ਊਪਜੈ ੬੬੨
੧੭੪. ਹਰਿ ਦਾਸਨ ਸਿਉ ਪ੍ਰੀਤਿ ਹੈ ੬੬੪
੧੭੫. ਅੰਤਰਿ ਅਗਿਆਨੁ ਭਈ ਮਤਿ ੬੬੫
੧੭੬. ਗੁਰਮੁਖਿ ਅੰਤਰਿ ਸਾਂਤਿ ਹੈ ੬੬੭
੧੭੭. ਤਾ ਕੀ ਰਜਾਇ ਲੇਖਿਆ ਪਾਇ ੬੭੦
੧੭੮. ਏ ਮਨ ਹਰਿ ਜੀ ਧਿਆਇ ਤੂੰ ੬੭੧

## ਭਗਤ ਬਾਣੀ

### ਕਬੀਰ ਜੀ

੧੭੯. ਬੁਤ ਪੂਜਿ ਪੂਜਿ ੬੭੩
੧੮੦. ਜਬ ਜਰੀਐ ਤਬ ਹੋਇ ੬੭੯
੧੮੧. ਬੇਦ ਪੁਰਾਣ ਸਭੈ ਮਤ ਸੁਨਿ ਕੈ ੬੮੧
੧੮੨. ਦੁਇ ਦੁਇ ਲੋਚਨ ਪੇਖਾ ੬੮੬
੧੮੩. ਜਾ ਕੇ ਨਿਗਮ ਦੂਧ ਕੇ ਠਾਟਾ ੬੮੮
੧੮੪. ਜਿਹ ਬਾਝੁ ਨ ਜੀਆ ਜਾਈ ੬੯੦
੧੮੫. ਕਿਆ ਪੜੀਐ ਕਿਆ ਗੁਨੀਐ ੬੯੨
੧੮੬. ਹ੍ਰਿਦੈ ਕਪਟ ਮੁਖ ਗਿਆਨੀ ੬੯੪
੧੮੭. ਬਹੁ ਪਰਪੰਚ ਕਰਿ ਪਰ ਧਨੁ ੬੯੫
੧੮੮. ਸੰਤਹੁ ਮਨੁ ਪਵਨੈ ਸੁਖੁ ਬਨਿਆ ੬੯੭
੧੮੯. ਭੂਖੇ ਭਗਤਿ ਨ ਕੀਜੈ ੬੯੮

### ਨਾਮਦੇਵ ਜੀ

੧੯੦. ਜਬ ਦੇਖਾ ਤਬ ਗਾਵਾ ੭੦੨

੧੯੧. ਪਾੜ ਪੜੋਸਣਿ ਪੂਛਿ ਲੇ ਨਾਮਾ ੭੦੪
੧੯੨. ਅਣਮੜਿਆ ਮੰਦਲੁ ਬਾਜੈ ੭੦੮

## ਭਗਤ ਰਵਿਦਾਸ ਜੀ

੧੯੩. ਜਬ ਹਮ ਹੋਤੇ ਤਬ ਤੂ ਨਾਹੀ ੭੧੦
੧੯੪. ਜਉ ਹਮ ਬਾਂਧੇ ਮੋਹ ਫਾਂਸ ੭੧੩
੧੯੫. ਦੂਲਭ ਜਨਮੁ ਪੁੰਨ ਫਲ ਪਾਇਓ ੭੧੫
੧੯੬. ਸੁਖ ਸਾਗਰੁ ਸੁਰਤਰ ੭੧੬
੧੯੭. ਜਉ ਤੁਮ ਗਿਰਿਵਰ ੭੧੮
੧੯੮. ਜਲ ਕੀ ਭੀਤਿ ਪਵਨ ਕਾ ੭੧੯
੧੯੯, ਚਮਰਟਾ ਗਾਂਠਿ ਨ ਜਨਈ ੭੨੧

## ਭਗਤ ਭੀਖਨ ਜੀ

੨੦੦. ਨੈਨਹੁ ਨੀਰੁ ਬਹੈ ੭੨੨
੨੦੧. ਐਸਾ ਨਾਮੁ ਰਤਨੁ ੭੨੩
ਜੀਵਨ ਭਗਤ ਭੀਖਨ ਜੀ ੭੨੫

## ਸਾਖੀਆਂ ਦਾ ਤਤਕਰਾ

੧. ਚਾਰ ਚੋਰਾਂ ਦੀ ੪੭
੨. ਕਬੂਤਰ ਦੀ ੨੧੧
੩. ਮੈਗਲਖਾਨੁ ਪਠਾਣ ਦੀ ੨੭੨
੪. ਮਲੂਕੇ ਚੌਧਰੀ ਦੀ ੨੭੪
੫. ਕੁਦਰਤ ਦਿਖੌਣ ਦੀ ੩੮੨
੬. ਗੋਪਾਲ ਮੂਰਤੀ ਦੇ ਉਗਾਹੀ ਦੇਣ ਦੀ ੫੪੮
੭. ਸੁਪਨੇ ਵਿਚ ਰਾਜੇ ਦੇ ਭਿਖਾਰੀ ਹੋਣ ਦੀ ੭੨੧



# ਸੰਪ੍ਰਦਾਈ ਗਿਆਨੀਆਂ ਦੀ ਪ੍ਰਣਾਲੀ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ

ਭਾਈ ਮਨੀ ਸਿੰਘ ਜੀ ਸ਼ਹੀਦ — ਬਾਬਾ ਦੀਪ ਸਿੰਘ ਜੀ ਸ਼ਹੀਦ

ਭਾਈ ਦੀਵਾਨ ਸਿੰਘ ਜੀ — ਭਾਈ ਗੁਰਦਿਆਲ ਸਿੰਘ ਜੀ — ਭਾਈ ਗੁਰਬਖਸ਼ ਸਿੰਘ ਜੀ

ਭਾਈ ਅਮਰ ਸਿੰਘ ਜੀ — ਭਾਈ ਸੂਰਤ ਸਿੰਘ ਜੀ — ਭਾਈ ਕੌਲ ਸਿੰਘ ਜੀ

ਭਾਈ ਰਾਮ ਸਿੰਘ ਜੀ — ਭਾਈ ਗੁਰਦਾਸ ਸਿੰਘ ਜੀ — ਭਾਈ ਜੱਸਾ ਸਿੰਘ ਜੀ

ਭਾਈ ਚੰਦਾ ਸਿੰਘ ਜੀ — ਭਾਈ ਸੰਤ ਸਿੰਘ ਜੀ

ਭਾਈ ਹਜਾਰਾ ਸਿੰਘ ਜੀ — ਭਾਈ ਦਇਆ ਸਿੰਘ ਜੀ (ਸੰਤ)

ਭਾਈ ਸਾਹਿਬ ਭਾਈ ਵੀਰ ਸਿੰਘ ਜੀ] — ਭਾਈ ਭਗਵਾਨ ਸਿੰਘ ਜੀ (ਸੰਤ)

ਸ੍ਰੀ ਮਾਨ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਬਜ਼ਾਰ ਸੱਤੋ ਵਾਲਾ *ਅੰਮ੍ਰਿਤਸਰ ਵਾਲੇ (ਦੇਹਾਂਤ ੧ ਕੱਤਕ ਸੰ: ੨੦੧੧) — ਭਾਈ ਫਤੇ ਚੰਦ ਜੀ (ਸੰਤ) (ਸ਼ਾਹਜੀਵਣੇ ਵਾਲੇ) — ਸੰਤ ਬਾਬਾ ਹਰਨਾਮ ਸਿੰਘ ਜੀ

ਸੰਤ ਸੰਗਤ ਸਿੰਘ ਜੀ (ਕਮਾਲੀਏ ਵਾਲੇ) — ਸੰਤ ਬਿਸ਼ਨ ਸਿੰਘ ਜੀ (ਮੁਰਾਲੇ ਵਾਲੇ)

ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ

ਸੰਤ ਕ੍ਰਿਪਾਲ ਸਿੰਘ ਜੀ (ਅੱਜ ਕੱਲ) ਅੰਮ੍ਰਿਤਸਰ — ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ ਜਨਮ ੧ ਫੱਗਣ ੧੯੫੯ ਦੇਹਾਂਤ ੧੫ ਹਾੜ ੨੦੨੬

ਸੰਤ ਕਰਤਾਰ ਸਿੰਘ ਜੀ 'ਖਾਲਸਾ' — ਸੰਤ ਗਿਆਨੀ ਮੋਹਨ ਸਿੰਘ ਜੀ 'ਖਾਲਸਾ'

ਸੰਤ ਜਰਨੈਲ ਸਿੰਘ ਜੀ 'ਖਾਲਸਾ'

---

*ਏਸੇ ਸੰਪ੍ਰਦਾਈ ਅਰਥਾਂ ਦੇ ਕਰਨ ਦੀ ਸੇਵਾ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਨੇ ੧੯੫੧ ਬਿਕ੍ਰਮੀ ਤੋਂ ਲੈ ਕੇ ੨੦੧੧ ਤਕ ਪੂਰੇ ੬੦ ਸਾਲ ਕੀਤੀ ਹੈ।

## ਰਾਗੁ ਧਨਾਸਰੀ ਮਹਲਾ ੧


੧. ਜੀਉ ਡਰਤੁ ਹੈ ਆਪਣਾ ੭੨੭
੨. ਹਮ ਆਦਮੀ ਹਾਂ ਇਕ ਦਮੀ ੭੨੯
੩. ਕਿਉ ਸਿਮਰੀ ਸਿਵਰਿਆ ੭੩੦

ਮਹਲਾ ੩

੪. ਨਦਰਿ ਕਰੇ ਤਾ ਸਿਮਰਿਆ ਜਾਇ ੭੩੧

ਮਹਲਾ ੧

ਉਥਾਨਕਾ ੭੩੩
੫. ਜੀਉ ਤਪਤੁ ਹੈ ਬਾਰੋ ਬਾਰ ੭੩੪
੬. ਚੋਰੁ ਸਲਾਹੇ ਚੀਤੁ ਨ ਭੀਜੈ ੭੩੫
੭. ਕਾਇਆਂ ਕਾਗਦੁ ਮਨੁ ੭੩੬
ਉਥਾਨਕਾ ੭੩੮
੮. ਕਾਲੁ ਨਾਹੀ ਜੋਗੁ ਨਾਹੀ ੭੪੦
੯. ਗਗਨ ਮੈ ਥਾਲੁ ੭੪੨

ਮਹਲਾ ੩

੧੦. ਇਹੁ ਧਨੁ ਅਖੁਟੁ ਨ ਨਿਖੁਟੈ ੭੪੪
੧੧. ਹਰਿ ਨਾਮੁ ਧਨੁ ਨਿਰਮਲੁ ੭੪੬
੧੨. ਸਦਾ ਧਨੁ ਅੰਤਰਿ ੭੪੭
੧੩. ਜਗੁ ਮੈਲਾ ਮੈਲੋ ਹੋਇ ਜਾਇ ੭੪੮
੧੪. ਜੋ ਹਰਿ ਸੇਵਹਿ ਤਿਨ ੭੫੦
੧੫. ਮਨੁ ਮਰੈ ਧਾਤੁ ਮਰਿ ੭੫੧
੧੬. ਕਾਚਾ ਧਨੁ ਸੰਚਹਿ ੭੫੨
੧੭. ਨਾਵੈ ਕੀ ਕੀਮਤਿ ਮਿਤਿ ੭੫੩
੧੮. ਹਮ ਭੀਖਕ ਭੇਖਾਰੀ ਤੇਰੇ ੭੫੪

ਮਹਲਾ ੪

੧੯. ਜੋ ਹਰਿ ਸੇਵਹਿ ਸੰਤ ੭੫੫
੨੦. ਹਰਿ ਕੇ ਸੰਤ ਜਨਾ ੭੫੭
੨੧. ਹਰਿ ਕਾ ਸੰਤੁ ਸਤਗੁਰੁ ੭੫੮
੨੨. ਹਮ ਅੰਧੁਲੇ ਅੰਧ ੭੫੯
੨੩. ਹਰਿ ਹਰਿ ਬੂੰਦ ਭਏ ੭੬੧
੨੪. ਕਲਿਜੁਗ ਕਾ ਧਰਮੁ ਕਹਹੁ ੭੬੨
੨੫. ਉਰ ਧਾਰਿ ਬੀਚਾਰਿ ੭੬੩
੨੬. ਗੁਨ ਕਹੁ ਹਰਿ ਲਹੁ ੭੬੪
ਨੌ ਵਿਆਕਰਣ, ਛੇ ਸ਼ਾਸਤ੍ਰ
ਛੇ ਵੇਦ ਦੇ ਅੰਗ ੭੬੪
੨੭. ਹਰਿ ਪੜੁ ਹਰਿ ਲਿਖੁ ੭੬੫
੨੮. ਚਉਰਾਸੀਹ ਸਿਧ ਬੁਧ ੭੬੬
੨੯. ਸੇਵਕ ਸਿਖ ਪੂਜਣ ੭੬੭
੩੦. ਇਛਾ ਪੂਰਕ ਸਰਬ ਸੁਖ ੭੬੮
੩੧. ਮੇਰੇ ਸਾਹਾ ਮੈ ੭੬੯

ਮਹਲਾ ੫ ॥

੩੨. ਭਵ ਖੰਡਨ ਦੁਖ ਭੰਜਨ ੭੭੦
੩੩. ਬਿਨੁ ਜਲ ਪ੍ਰਾਨ ਤਜੇ ੭੭੨
੩੪. ਕਰਿ ਕਿਰਪਾ ਦੀਓ ੭੭੩
੩੫. ਜਬ ਤੇ ਦਰਸਨ ਭੇਟੇ ੭੭੪
੩੬. ਜਿਸ ਕਾ ਤਨੁ ਮਨੁ ੭੭੫
੩੭. ਵਡੇ ਵਡੇ ਰਾਜਨ ੭੭੬
੩੮. ਲਵੈ ਨ ਲਾਗਨ ਕਉ ੭੭੭
੩੯. ਬਾਰਿ ਜਾਉ ਗੁਰ ਅਪੁਨੇ ੭੭੯
੪੦. ਜਿਹ ਕਰਣੀ ਹੋਵਹਿ ੭੮੦
੪੧. ਪਾਨੀ ਪਖਾ ਪੀਸਉ ਸੰਤ ਆਗੈ ੭੮੨
੪੨. ਜਿਨਿ ਕੀਨੇ ਵਸਿ ੭੮੩
੪੩. ਤੁਮ ਦਾਤੇ ਠਾਕੁਰ ੭੮੫
੪੪. ਪੂਜਾ ਵਰਤ ਤਿਲਕ ੭੮੫
੪੫. ਬੰਧਨ ਤੇ ਛੁਟਕਾਵੈ ੭੮੭
੪੬. ਹਰਿ ਹਰਿ ਲੀਨੇ ਸੰਤ ੭੮੮
੪੭. ਅਬ ਹਰਿ ਰਾਖਨਹਾਰੁ ੭੮੮
੪੮. ਮੇਰਾ ਲਾਗੋ ਰਾਮ ਸਿਉ ੭੮੯
੪੯. ਅਉਖਧ ਤੇਰੋ ਨਾਮ ੭੯੦
੫੦. ਹਾ ਹਾ ਪ੍ਰਭ ੭੯੧
੫੧. ਦੀਨ ਦਰਦ ਨਿਵਾਰਿ ੭੯੨
੫੨. ਫਿਰਤ ਫਿਰਤ ਭੇਟੇ ੭੯੩
੫੩. ਛੋਡਿ ਜਾਹਿ ਸੇ ੭੯੪
੫੪. ਮੋਹਿ ਮਸਕੀਨ ਪ੍ਰਭੁ ੭੯੫
੫੫. ਸੋ ਕਤ ਡਰੈ ਜਿ ੭੯੬
੫੬. ਘਰਿ ਬਾਹਰਿ ਤੇਰਾ ਭਰਵਾਸਾ ੭੯੭
੫੭. ਸਗਲ ਮਨੋਰਥ ਪ੍ਰਭ ਤੇ ੭੯੮
੫੮. ਜਹ ਜਹ ਪੇਖਉ ੭੯੯
੫੯. ਜਿਨਿ ਤੁਮ ਭੇਜੇ ੮੦੦
੬੦. ਸੁਨਹੁ ਸੰਤ ਪਿਆਰੇ ੮੦੩
੬੧. ਮੇਰੇ ਲਾਲ ਭਲੋ ਰੇ ੮੦੪

੬੨. ਹਰਿ ਏਕੁ ਸਿਮਰਿ ੮੦੫
੬੩. ਸਿਮਰਉ ਸਿਮਰਿ ਸਿਮਰਿ ੮੦੬
੬੪. ਭਏ ਕਿਰਪਾਲ ਦਇਆਲ ੮੦੭
੬੫. ਦਰਬਵੰਤੁ ਦਰਬੁ ਦੇਖਿ ੮੦੮
੬੬. ਜਾ ਕਉ ਹਰਿ ਰੰਗੁ ੮੦੮
੬੭. ਜਤਨ ਕਰੈ ਮਾਨੁਖ ੮੦੯
੬੮. ਨਾਮੁ ਗੁਰਿ ਦੀਓ ਹੈ ੮੧੦
੬੯. ਨੇਤ੍ਰ ਪੁਨੀਤ ਭਏ ੮੧੦
੭੦. ਅਪੁਨੀ ਉਕਤਿ ਖਲਾਵੈ ੮੧੧
੭੧. ਸੰਤ ਕ੍ਰਿਪਾਲ ਦਇਆਲ ੮੧੨
੭੨. ਛਡਾਇ ਲੀਓ ਮਹਾ ਬਲੀ ਤੇ ੮੧੩
੭੩. ਪਰਹਰਨਾ ਲੋਭੁ ਝੂਠ ੮੧੩
੭੪. ਸਿਮਰਿ ਸਿਮਰਿ ਸੁਆਮੀ ੮੧੪
੭੫. ਦੂਤ ਦੁਸਮਨ ਸਭਿ ੮੧੫
੭੬. ਚਤੁਰ ਦਿਸਾ ਕੀਨੋ ੮੧੫
੭੭. ਅਉਖੀ ਘੜੀ ਨ ੮੧੬
੭੮. ਜਿਸ ਕਉ ਬਿਸਰੈ ੮੧੭
੭੯. ਜਨ ਕੇ ਪੂਰਨ ਹੋਏ ੮੧੮
੮੦. ਮਾਗਉ ਰਾਮ ਤੇ ਇਕੁ ਦਾਨੁ ੮੧੮
੮੧. ਮਾਂਗਉ ਰਾਮ ਤੇ ਸਭਿ ਥੋਕ ੮੧੯
੮੨. ਤ੍ਰਿਸਨਾ ਬੁਝੈ ਹਰਿ ਕੈ ਨਾਮ ੮੨੦
੮੩. ਜਨ ਕੀ ਕੀਨੀ ਪਾਰਬ੍ਰਹਮਿ ਸਾਰ ੮੨੧
੮੪. ਹਰਿ ਚਰਨ ਸਰਨ ੮੨੧
੮੫. ਹਲਤਿ ਸੁਖੁ ਪਲਤਿ ਸੁਖੁ ੮੨੨
੮੬. ਬੰਦਨਾ ਹਰਿ ਬੰਦਨਾ ੮੨੩
੮੭. ਤ੍ਰਿਪਤਿ ਭਈ ਸਚੁ ਭੋਜਨੁ ੮੨੪
੮੮. ਗੁਰ ਕੇ ਚਰਨ ਜੀਅ ੮੨੫
੮੯. ਕਿਤੈ ਪ੍ਰਕਾਰਿ ਨ ੮੨੬

ਮਹਲਾ ੯

੯੦. ਕਾਹੇ ਰੇ ਬਨ ੮੨੬
੯੧. ਸਾਧੋ ਇਹੁ ਜਗੁ ੮੨੭
੯੨. ਤਿਹ ਜੋਗੀ ਕਉ ਜੁਗਤ ੮੨੭
੯੩. ਅਬ ਮੈ ਕਉਨੁ ਉਪਾਉ ੮੨੮

ਅਸਟਪਦੀਆ ਮਹਲਾ ੧

੯੪. ਅੰਮ੍ਰਿਤੁ ਸੰਤ ਚੁਗਹਿ ੮੨੯
੯੫. ਸ[illegible] ੮੩੨

ਮਹਲਾ ੫ ਅਸਟਪਦੀਆ

੯੬. ਜੋ ਜੋ ਜੂਨੀ ਆਇਓ ੮੩੪

ਛੰਤ ਮਹਲਾ ੧

੯੭. ਤੀਰਥਿ ਨਾਵਣ ਜਾਉ ੮੩੮
ਦਸ ਪੁਰਬ ੮੩੮
ਦਸਾਂ ਪਾਪਾਂ ਦਾ ਨਿਰਨਾ ੮੩੯
੯੮. ਜੀਵਾਂ ਤੇਰੈ ਨਾਇ ੮੪੨
੯੯. ਪਿਰ ਸੰਗਿ ਮੂਠੜੀਏ ੮੪੫

ਛੰਤ ਮਹਲਾ ੪

੧੦੦. ਹਰਿ ਜੀਉ ਕ੍ਰਿਪਾ ਕਰੇ ੮੪੯

ਛੰਤ ਮਹਲਾ ੫

੧੦੧. ਸਤਿਗੁਰ ਦੀਨ ਦਇਆਲ ੮੫੨


## ਭਗਤ ਬਾਨੀ


ਕਬੀਰ ਜੀ

੧੦੨. ਸਨਕ ਸਨੰਦ ਮਹੇਸ ੮੫੫
੧੦੩. ਦਿਨ ਤੇ ਪਹਰ ੮੫੭
੧੦੪. ਜੋ ਜਨੁ ਭਾਉ ਭਗਤਿ ੮੫੮
੧੦੫. ਇੰਦ੍ਰ ਲੋਕ ਸਿਵ ਲੋਕਹਿ ੮੬੦
੧੦੬. ਰਾਮ ਸਿਮਰਿ ਰਾਮ ਸਿਮਰਿ ੮੬੧

ਨਾਮਦੇਵ

੧੦੭. ਗਹਰੀ ਕਰਿਕੈ ਨੀਵ ੮੬੩
੧੦੮. ਦਸ ਬੈਰਾਗਨਿ ਮੋਹਿ. ੮੬੯
੧੦੯. ਮਾਰਵਾੜਿ ਜੈਸੇ ਨੀਰੁ ਬਾਲਹਾ ੮੭੨
੧੧੦. ਪਹਿਲ ਪੁਰੀਏ ਪੁੰਡਰਕ ੮੭੪
੧੧੧. ਪਤਿਤ ਪਾਵਨ ਮਾਧਉ ੮੭੯

ਰਵਿਦਾਸ

੧੧੨. ਹਮ ਸਰਿ ਦੀਨੁ ੮੮੦
੧੧੩. ਚਿਤ ਸਿਮਰਨੁ ਕਰਉ ੮੮੧
੧੧੪. ਨਾਮੁ ਤੇਰੋ ਆਰਤੀ ੮੮੩
ਤ੍ਰਿਲੋਚਨ, ਪਹਿਲੀ ਉਥਾਨਕਾ ੮੮੫
ਦੂਜੀ ਉਥਾਨਕਾ ੮੮੬
੧੧੫. ਨਾਰਾਇਣ ਨਿੰਦਸਿ ੮੮੯
ਸਾਖੀ ਅਰੁਣ ਦੀ ੯੦੦
ਬ੍ਰਹਮਾ ਤੇ ਸ਼ਿਵਾਂ ਦੀ ੯੦੨
ਸਾ[illegible] ੯੦੫

ਸ੍ਰੀ ਸੈਣ ਜੀ

੧੧੭. ਧੂਪ ਦੀਪ ਘ੍ਰਿਤ ੯੧੪

ਪੀਪਾ ਜੀ

੧੧੮. ਕਾਯਉ ਦੇਵਾ ਕਾਇਅਉ ਦੇਵਲ ੯੧੭

ਧੰਨਾ ਜੀ

੧੧੯. ਗੋਪਾਲ ਤੇਰਾ ਆਰਤਾ ੯੧੯

## ਰਾਗੁ ਜੈਤਸਰੀ ਮਹਲਾ ੪

੧. ਮੇਰੈ ਹੀਅਰੈ ਰਤਨੁ ੯੨੩

੨. ਹੀਰਾ ਲਾਲੁ ਅਮੋਲਕੁ ੯੨੪

੩. ਹਮ ਬਾਰਿਕ ਕਛੂਅ ਨ ੯੨੬

੪. ਸਤਿਗੁਰੁ ਸਾਜਨੁ ਪੁਰਖੁ ੯੨੭

੫. ਜਿਨ ਹਰਿ ਹਿਰਦੈ ਨਾਮੁ ੯੨੮

੬. ਸਤ ਸੰਗਤਿ ਸਾਧ ਪਾਈ ੯੨੯

੭. ਹਰਿ ਹਰਿ ਸਿਮਰਹੁ ਅਗਮ ੯੩੧

੮. ਹਰਿ ਹਰਿ ਹਰਿ ਹਰਿ ਨਾਮੁ ੯੩੨

੯. ਰਸਿ ਰਸਿ ਰਾਮੁ ਰਸਾਲੁ ੯੩੩

੧੦. ਆਪੇ ਜੋਗੀ ਜੁਗਤਿ ਜੁਗਾਹਾ ੯੩੪

੧੧. ਮਿਲਿ ਸਤ ਸੰਗਤਿ ਸੰਗਿ ੯੩੫

(ਮਹਲਾ ੫)

੧੨. ਕੋਈ ਜਾਨੈ ਕਵਨੁ ੯੩੭

੧੩. ਦੇਹੁ ਸੰਦੇਸਰੋ ਕਹੀਅਉ ੯੩੮

੧੪. ਧੀਰਉ ਸੁਨਿ ਧੀਰਉ ਪ੍ਰਭ ਕਉ ੯੩੯

੧੫. ਲੋੜੀਦੜਾ ਸਾਜਨੁ ਮੇਰਾ ੯੩੯

੧੬. ਅਬ ਮੈ ਸੁਖੁ ਪਾਇਓ ੯੪੦

੧੭. ਮਨ ਮਹਿ ਸਤਿਗੁਰ ਧਿਆਨੁ ੯੪੧

੧੮. ਜਾ ਕਉ ਭਏ ਗੋਵਿੰਦ ਸਹਾਈ ੯੪੨

੧੯. ਗੋਵਿੰਦ ਜੀਵਨ ਪ੍ਰਾਨ ੯੪੨

੨੦. ਕੋਈ ਜਨੁ ਹਰਿ ਸਿਉ ੯੪੩

੨੧ ਚਾਤ੍ਰਿਕ ਚਿਤਵਤ ਬਰਸਤ ੯੪੪

੨੨ ਮਨਿ ਤਨਿ ਬਸਿ ਰਹੇ ੯੪੫

੨੩. ਆਏ ਅਨਿਕ ਜਨਮ ਭ੍ਰਮਿ ੯੪੫

੨੪. ਹਰਿ ਜਨ ਸਿਮਰਹੁ ੯੪੬

(ਮਹਲਾ ੯)

੨੫. ਭੂਲਿਓ ਮਨੁ ਮਾਇਆ ੯੪੭

੨੬. ਹਰਿ ਜੂ ਰਾਖਿ ਲੇਹੁ ੯੪੭

੨੭. ਮਨ ਰੇ ਸਾਚਾ ਗਹੋ ਬਿਚਾਰਾ ੯੪੮

## ਛੰਤ ਮਹਲਾ ੫

੨੮. ਦਰਸਨ ਪਿਆਸੀ ਦਿਨਸੁ ਰਾਤਿ ੯੪੯

੨੯. ਊਚਾ ਅਗਮ ਅਪਾਰ ੯੫੨

੩੦. ਨਿਰਤਿ ਨ ਪਵੈ ਅਸੰਖ ਗੁਣ ੯੫੩

੩੧. ਰੇ ਮਨ ਤਾ ਕਉ ੯੫੪

੩੨. ਚਿਤਿਜਿ ਚਿਤਵਿਆ ੯੫੫

੩੩. ਪਾਧਾਣੂ ਸੰਸਾਰੁ ਗਾਰਬਿ ੯੫੫

## ਵਾਰ ਮਹਲਾ ੫ ॥

੩੪. ਆਦਿ ਪੂਰਨ ਮਧਿ ਪੂਰਨ ੯੫੯

ਸ੍ਵਣ ਦੇ ਖਟ ਲਿੰਗ ੯੬੦

੩੫. ਰਚੰਤਿ ਜੀਅ ਰਚਨਾ ੯੬੧

੩੬. ਮਨ ਇਛਾ ਦਾਨ ਕਰਣੰ ੯੬੨

੩੭. ਕੁਟੰਬ ਜਤਨ ਕਰਣੰ ੯੬੩

੩੮. ਕੋਟਿ ਦਾਨ ਇਸਨਾਨੰ ੯੬੪

੩੯. ਗ੍ਰਿਹ ਰਚਨਾ ਅਪਾਰੰ ੯੬੫

੪੦. ਚਰਨ ਕਮਲ ਬਿਰਹੰ ੯੬੬

ਉਥਾਨਕਾ. ਭਾਈ ਹੇਮੇ ਦੀ ੯੬੭

੪੧. ਅਨਿਕ ਲੀਲਾ ਰਾਜ ਰਸ ਰੂਪੰ ੯੬੯

੪੨. ਬਸੰਤਿ ਸ੍ਵਰਗ ਲੋਕਹ ੯੭੦

੪੩. ਰਾਜ ਕਪਟੰ ਰੂਪ ਕਪਟੰ ੯੭੧

੪੪. ਨਚ ਰਾਜ ਸੁਖ ਮਿਸਟੰ ੯੭੨

੪੫. ਤਿਅਕਤ ਜਲੰ ਨਹ ਜੀਵ ਮੀਨੰ ੯੭੩

੪੬. ਚਿਤਵੰਤਿ ਚਰਨ ਕਮਲੰ ੯੭੫

੪੭. ਰਸਨਾ ਉਚਰੰਤਿ ਨਾਮੰ ੯੭੬

੪੮. ਭਾਵੀ ਉਦੋਤ ਕਰਣੰ ੯੭੬

੪੯ ਪਤਿਤ ਪੁਨੀਤ ਗੋਬਿੰਦਹ ੯੭੭

੫੦. ਸੰਤ ਉਧਰਣੰ ਦਇਆਲੰ ੯੭੮

੫੧. ਦਇਆ ਕਰਣੰ ਦੁਖ ਹਰਣੰ ੯੭੯

੫੨. ਗੁਰ ਗੋਬਿੰਦ ਗੋਪਾਲ ਗੁਰ ੯੮੦

੫੩. ਦ੍ਰਿਸਟੰਤ ਏਕੋ ਸੁਨੀਅੰਤ ਏਕੋ ੯੮੧

## ਭਗਤ ਰਵਿਦਾਸ ਜੀ

੫੪. ਨਾਥ ਕਛੂਅ ਨ ਜਾਨਉ ੯੮੩

## ਰਾਗੁ ਟੋਡੀ ਮਹਲਾ ੪


੧. ਹਰਿ ਬਿਨੁ ਰਹਿ ਨ ਸਕੈ ੯੮੭


## ਮਹਲਾ ੫


੨. ਸੰਤਨ ਅਵਰ ਨ ਕਾਹੂ ਜਾਨੀ ੯੮੯
੩. ਹਰਿ ਬਿਸਰਤ ਸਦਾ ਖੁਆਰੀ ੯੯੦
੪. ਧਾਇਓ ਰੇ ਮਨ ਦਹਦਿਸ ੯੯੧
੫. ਮਾਨੁਖ ਬਿਨੁ ਬੂਝੇ ਬਿਰਥਾ ਆਇਆ ੯੯੨
੬. ਕ੍ਰਿਪਾ ਨਿਧਿ ਬਸਹੁ ਰਿਦੈ ੯੯੩
੭. ਮਾਗਉ ਦਾਨੁ ਠਾਕੁਰ ਨਾਮ ੯੯੪
੮. ਪ੍ਰਭ ਜੀ ਕੋ ਨਾਮੁ ਮਨਹਿ ਸਾਧਾਰੈ ੯੯੫
੯. ਸਤਿਗੁਰ ਆਇਓ ਸਰਣਿ ੯੯੬
੧੦. ਨੀਕੇ ਗੁਣ ਗਾਉ ਮਿਟਹੀ ਰੋਗ ੯੯੬
੧੧. ਰਸਨਾ ਗੁਣ ਗੋਪਾਲ ੯੯੭
੧੨. ਨਿੰਦਕ ਗੁਰ ਕਿਰਪਾ ਤੇ ਹਾਟਿਓ ੯੯੮
੧੩. ਕਿਰਪਨ ਤਨ ਮਨ ਕਿਲਬਿਖ ਭਰੇ ੯੯੯
੧੪. ਹਰਿ ਕੇ ਚਰਨ ਕਮਲ ਮਨਿ ਧਿਆਉ ੧੦੦੦
੧੫. ਹਰਿ ਹਰਿ ਨਾਮੁ ਸਦਾ ਸਦ ੧੦੦੦
੧੬. ਸੁਆਮੀ ਸਰਨਿ ਪਰਿਓ ਦਰਬਾਰੇ ੧੦੦੧
੧੭. ਹਾਂ ਹਾਂ ਲਪਟਿਓ ਰੇ ਮੂੜ੍ਹੇ ੧੦੦੨
੧੮. ਹਮਾਰੈ ਏਕੈ ਹਰੀ ਹਰੀ ੧੦੦੨
੧੯. ਰੂੜੋ ਮਨੁ ਹਰਿ ਰੰਗੋ ਲੋੜੈ ੧੦੦੩
੨੦. ਗਰਬਿ ਗਹਿਲੜੋ ਮੂੜੜੋ ੧੦੦੪
੨੧. ਐਸੋ ਗੁਨੁ ਮੇਰੋ ਪ੍ਰਭ ਜੀ ਕੀਨ ੧੦੦੫
੨੨. ਮਾਈ ਮੇਰੇ ਮਨ ਕੀ ਪ੍ਰੀਤਿ ੧੦੦੬
੨੩. ਪ੍ਰਭ ਜੀ ਮਿਲੁ ਮੇਰੇ ਪ੍ਰਾਨ ੧੦੦੬
੨੪. ਪ੍ਰਭ ਤੇਰੇ ਪਗ ਕੀ ਧੂਰਿ ੧੦੦੭
੨੫. ਮਾਈ ਮੇਰੇ ਮਨ ਕੀ ਪਿਆਸ ੧੦੦੮
੨੬. ਹਰਿ ਹਰਿ ਪਤਿਤ ਪਾਵਨ ੧੦੦੯
੨੭. ਮਾਈ ਮਾਇਆ ਛਲੁ ੧੦੦੯
੨੮. ਮਾਈ ਚਰਨ ਗੁਰ ਮੀਠੇ ੧੦੧੦
੨੯. ਸਾਧ ਸੰਗਿ ਹਰਿ ਹਰਿ ਨਾਮੁ ੧੦੧੧
੩੦. ਮਾਈ ਮੇਰੇ ਮਨ ਸੁਖੁ ੧੦੧੨
੩੧. ਹਰਿ ਹਰਿ ਚਰਨ ਰਿਦੈ ਉਰ ਧਾਰੇ ੧੦੧੨


## ਮਹਲਾ ੯


੩੨. ਕਹਉ ਕਹਾ ਅਪਨੀ ਅਧਮਾਈ ੧੦੧੩


## ਭਗਤ ਨਾਮਦੇਵ ਜੀ


੩੩. ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ੧੦੧੫
੩੪. ਕਉਨ ਕੋ ਕਲੰਕੁ ਰਹਿਓ ੧੦੧੭
੩੫. ਤੀਨਿ ਛੰਦੇ ਖੇਲੁ ਆਛੈ ੧੦੨੦


## ਰਾਗੁ ਬੈਰਾੜੀ ਮਹਲਾ ੪


੧. ਸੁਨਿ ਮਨ ਅਕਥ ਕਥਾ ੧੦੨੩
ਅਠਾਰਾਂ ਪੁਰਾਣਾਂ ਦਾ ਨਿਰਨਾ ੧੦੨੪
੨. ਮਨ ਮਿਲਿ ਸੰਤ ੧੦੨੫
੩. ਹਰਿ ਜਨੁ ਰਾਮ ੧੦੨੫
੪. ਜਪਿ ਮਨ ਰਾਮ ਨਾਮੁ ੧੦੨੬
੫. ਜਪਿ ਮਨ ਹਰਿ ਨਿਰੰਜਨੁ ੧੦੨੭
੬. ਜਪਿ ਮਨ ਹਰਿ ਹਰਿ ਨਾਮੁ ੧੦੨੮


ਮਹਲਾ ੫


੭. ਸੰਤ ਜਨਾ ਮਿਲਿ ੧੦੨੮
ਗੁਰਬਾਣੀ ਮਹਿਮਾ ਕਵਿਤਾ ੧੦੩੦




# ਰਾਗੁ ਗੂਜਰੀ

## ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੪੮੯

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

**ਰਾਗੁ ਗੂਜਰੀ* ਮਹਲਾ ੧ ਚਉਪਦੇ ਘਰੁ ੧ ॥**

ਉਥਾਨਕਾ :–ਇੱਕ ਪੰਡਿਤ ਠਾਕੁਰ ਪੂਜਨ ਕਰਦਾ ਹੁੰਦਾ ਸੀ, ਉਸ ਨੇ ਇੱਕ ਦਿਨ ਗੁਰੂ ਜੀ ਨੂੰ ਆ ਕੇ ਕਿਹਾ ਆਪ ਭੀ ਠਾਕੁਰ ਪੂਜਨ ਕੀਤਾ ਕਰੋ ਜਿਸ ਕਰਕੇ ਮੁਕਤੀ ਦੀ ਪ੍ਰਾਪਤੀ ਹੋਵੇ, ਏਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ ਅਸੀਂ ਤਾਂ ਸਭ ਤੋਂ ਵੱਡੇ ਠਾਕੁਰ ਦਾ ਪੂਜਨ ਕਰਦੇ ਹਾਂ, ਜੇਕਰ ਤੂੰ ਮੁਕਤੀ ਚਾਹੁੰਦਾ ਹੈਂ ਤਾਂ ਤੂੰ ਭੀ ਇਸ ਤਰ੍ਹਾਂ ਉਸ ਦਾ ਪੂਜਨ ਕਰ :–

**ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ॥**

ਤੇਰਾ=ਤਿਸ ਪ੍ਰਭੂ ਦਾ ਨਾਮ ਚਨਣਾਠੀਆ=ਚੰਦਨ ਦੀ ਲੱਕੜੀ ਦਾ ਟੁਕੜਾ ਕਰ, ਜੇਕਰ ਮਨ ਉਰਸੇ† ਵਾਂਙੂ ਇਸਥਿਤ ਹੋ ਜਾਵੇ।

---

*ਬੁੱਧ ਪ੍ਰਕਾਸ਼ ਦਰਪਣ ਵਿੱਚ ਗੂਜਰੀ ਦੇ ਅੱਠ ਭੇਦ ਕਹੇ ਹਨ :–

੧. ਦੱਖਣੀ ਗੂਜਰੀ। ੨. ਦ੍ਰਾਵੜੀ ਗੂਜਰੀ। ੩. ਗੰਧਾਰੀ ਗੂਜਰੀ। ੪. ਸੌਰਾਸਟ੍ਰ ਗੂਜਰੀ। ੫. ਮੰਗਲ ਗੂਜਰੀ। ੬. ਰਾਮਕਲੀ ਗੂਜਰੀ। ੭. ਬਹੁਲਾ ਗੂਜਰੀ। ੮. ਸਿਆਮ ਗੂਜਰੀ। ਅਤੇ ਇਸਤ੍ਰੀ 'ਦੀਪਕ ਰਾਗ' ਦੀ ਲਿਖੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਾਗਮਾਲਾ ਵਿੱਚ ਭੀ ਪੰਜਵੇਂ ਦੀਪਕ ਰਾਗ ਦੀ ਇਸਤ੍ਰੀ ਲਿਖੀ ਹੈ।

ਯਥਾ :–ਪੁਨਿ ਆਈ ਦੀਪਕ ਕੀ ਬਾਰੀ ॥੧॥ ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ ॥ ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ ॥੧॥

ਚਾਰ ਘੜੀ ਦਿਨ ਚੜ੍ਹੇ ਇਸ ਦੇ ਗਾਇਨ ਕਰਨ ਦਾ ਵੇਲਾ ਹੈ।

†ਚਕਲੇ ਦੀ ਸ਼ਕਲ ਵਾਂਙੂ ਇੱਕ ਪੱਥਰ ਦਾ ਟੁਕੜਾ ਹੁੰਦਾ ਹੈ, ਜਿਸ ਉੱਤੇ ਚੰਦਨ ਰਗੜੀਦਾ ਹੈ, ਉਸ ਨੂੰ "ਉਰਸਾ" ਆਖਦੇ ਹਨ, ਭਾਵ ਸਥਿਰਤਾ ਤੋਂ ਹੈ।

## ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ॥ ੧ ॥

ਜੇ ਵਿੱਚ ਨਿਸ਼ਕਾਮ ਕਰਮਾਂ ਦੀ ਕਰਣੀ ਰੂਪ ਕੁੰਗੂ=ਕੇਸਰ ਭੀ ਰਲੈ=ਮਿਲ ਜਾਵੇ ਤਾਂ ਘਟ-ਅੰਤਰਿ=ਅੰਤ੍ਰੀਵ ਪੂਜਾ ਹੁੰਦੀ ਹੈ।

ਅਥਵਾ :-ਘਟ ਦੇ ਅੰਦਰ ਜੋ ਪਰਮਾਤਮਾ ਹੈ, ਉਸ ਦੀ ਪੂਜਾ ਹੁੰਦੀ ਹੈ ॥੧॥

## ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ ॥ ੧ ॥ ਰਹਾਉ ॥

ਇਸ ਤਰ੍ਹਾਂ ਦੀ ਪੂਜਾ ਕਰਕੇ ਨਾਮ ਨੂੰ ਧਿਆਉਣਾ ਕਰ, ਕਿਉਂਕਿ ਨਾਮ ਜਪੇ ਬਿਨਾਂ ਪੂਜਾ ਕੀਤੀ ਸਫਲ ਨਹੀਂ ਹੁੰਦੀ। ਅਥਵਾ :-ਨਾਮ ਦੇ ਧਿਆਵਣੇ ਰੂਪੀ ਪੂਜਾ ਕਰ, ਨਾਮ ਤੋਂ ਬਿਨਾਂ ਇਹ ਜੀਵ ਪੂਜਨੀਕ ਨਹੀਂ ਹੁੰਦਾ ॥੧॥ਰਹਾਉ॥

## ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ ॥

ਬਾਹਰਲਿਆਂ ਦੇਵਤਿਆਂ ਨੂੰ ਚਾਹੇ ਕਿਤਨਾ ਹੀ ਇਸ਼ਨਾਨ ਕਰਾ ਲਵੇ।

ਅਥਵਾ :-ਬਾਹਰੋਂ ਦੇਵ=ਦੇਹ ਭਾਵ ਸਰੀਰ ਨੂੰ ਚਾਹੇ ਕਿਤਨਾ ਹੀ ਪਖਾਲੀਅਹਿ=ਧੋ ਲਵੇ ਕੋਈ ਫਲ ਨਹੀਂ ਮਿਲਦਾ, ਜੇ ਕੋਈ ਨਾਮ ਜਪਕੇ ਮਨ ਨੂੰ ਧੋਣਾ ਕਰੇ ਤਾਂ ਹੀ ਪਾਪਾਂ ਦੀ ਨਿਵਿਰਤੀ ਹੁੰਦੀ ਹੈ।

## ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ ॥ ੨ ॥

ਜੀਉ=ਅੰਤਹਕਰਣ ਦੇ ਮਾਂਜਣੇ ਕਰਕੇ ਹੀ ਜੂਠਿ+ਲਹੈ=ਅਪਵਿੱਤ੍ਰਤਾ ਦੂਰ ਹੁੰਦੀ ਹੈ, ਅਤੇ ਮੁਕਤੀ ਦੇ ਰਾਹ ਵਿੱਚ ਪਇਆਣਾ=ਚਲਣਾ ਹੁੰਦਾ ਹੈ, ਅਰਥਾਤ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ ॥੨॥

## ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥

ਪਸੂਆਂ ਨੂੰ ਚੰਗਿਆਈਆ=ਭਲਿਆਈਆਂ ਭਾਵ ਵਡਿਆਈਆਂ ਮਿਲਦੀਆਂ ਹਨ, ਜੋ ਖੜੁ=ਘਾਹ ਖਾ ਕੇ ਅੰਮ੍ਰਿਤੁ=ਦੁੱਧ ਦੇਂਦੇ ਹਨ।

ਅਥਵਾ :-ਪਸੂ ਮਿਲ ਜਾਵੇ ਤਾਂ ਉਹ ਚੰਗਾ ਹੈ ਜੋ ਖੜੁ=ਖਲ ਨੂੰ ਖਾ ਕੇ ਅੰਮ੍ਰਿਤੁ=ਦੁੱਧ ਦੇਂਦਾ ਹੈ।

## ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥੩॥

ਜੋ ਆਦਮੀ ਨਾਮ ਸਿਮਰਨ ਤੋਂ ਬਿਨਾਂ ਹਨ, ਤੇ ਸ਼ਕਾਮ ਕਰਮਾਂ ਨੂੰ ਕਰਦੇ ਹਨ,

ਅਥਵਾ :-ਕੁ-ਕਰਮਾਂ ਨੂੰ ਕਰਦੇ ਹਨ ਉਹਨਾਂ ਦੇ ਜੀਵਣ ਨੂੰ ਧ੍ਰਿਕਾਰ ਹੈ ॥੩॥

## ਨੇੜਾ ਹੈ ਦੂਰਿ ਨ ਜਾਣਿਅਹੁ ਨਿਤ ਸਾਰੇ ਸੰਮ੍ਹਾਲੇ ॥

ਉਹ ਪ੍ਰਭੂ ਨੇੜੇ ਹੈ, ਉਸ ਨੂੰ ਦੂਰ ਨਾ ਜਾਨਣਾ ਕਰ, ਉਹ ਨਿਤਾਪ੍ਰਤੀ ਸਾਰਿਆਂ ਦੀ ਸੰਭਾਲ ਕਰਦਾ ਹੈ।

## ਜੋ ਦੇਵੈ ਸੋ ਖਾਵਣਾ ਕਹੁ ਨਾਨਕ ਸਾਚਾ ਹੇ ॥ ੪ ॥ ੧ ॥

ਜੋ ਕੁਝ ਪਰਮੇਸ਼ਰ ਦੇਂਦਾ ਹੈ, ਜੀਵ ਓਹੀ ਕੁਝ ਖਾਣਾ ਕਰਦੇ ਹਨ, ਗੁਰੂ ਜੀ ਕਥਨ ਕਰਦੇ ਹਨ, ਅਸਾਡਾ ਮਾਲਕ ਉਹ ਪ੍ਰਭੂ ਸੱਚਾ ਹੈ ॥੪॥੧॥

## ਗੂਜਰੀ ਮਹਲਾ ੧ ॥

ਉਥਾਨਕਾ :-ਕਿਸੀ ਨੇ ਆਕੇ ਕਿਹਾ ਉਸ ਵਾਹਿਗੁਰੂ ਦਾ ਅੰਤ ਕਿਸੇ ਨੇ ਪਾਇਆ ਹੈ ਕਿ ਨਹੀਂ ? ਗੁਰ ਉੱਤਰ :-

**ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥**

ਵਿਸ਼ਨੂੰ ਦੀ ਨਾਭੀ ਕਮਲ ਤੋਂ ਬ੍ਰਹਮਾ ਪੈਦਾ ਹੋਇਆ ਹੈ, ਜੋ ਕੰਠ ਮੁਖਿ=ਦੁਆਰਾ ਸਵਾਰ ਸਵਾਰ ਕੇ ਵੇਦਾਂ ਨੂੰ ਪੜ੍ਹਦਾ ਹੈ।

ਅਥਵਾ :-ਵੇਦਾਂ ਮੁਖਿ=ਦੁਆਰੇ ਕੰਠ ਤੋਂ ਸਵਾਰ ਸਵਾਰ ਕੇ ਨਾਮਾਂ ਨੂੰ ਪੜ੍ਹਦਾ ਹੈ।

**ਤਾਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥ ੧ ॥**

ਤਿਸ ਕਵਲ ਦੀ ਨਾਲੀ ਦਾ ਅੰਤ ਬ੍ਰਹਮਾਂ ਤੋਂ ਜਾਣਿਆਂ ਨਹੀਂ ਗਿਆ, ਕਈ ਜੁੱਗਾਂ ਤੱਕ ਉਸ ਨਾਲੀ ਦੇ ਗੁਬਾਰਿ=ਹਨ੍ਹੇਰੇ ਵਿੱਚ ਹੀ ਹੇਠਾਂ ਉਤਾਂਹ ਔਂਦਾ ਜਾਂਦਾ ਰਿਹਾ। ਤੇ ਪਰਮੇਸ਼ਰ ਦੇ ਅੰਤ ਨੂੰ ਕੋਈ ਕਿਵੇਂ ਪਾ ਸਕਦਾ ਹੈ ॥੧॥

**ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ ॥**

ਜੋ ਮੇਰੇ ਪ੍ਰਾਣਾਂ ਦਾ ਅਧਾਰ=ਆਸਰਾ ਹੈ, ਉਹ ਪ੍ਰੀਤਮ ਮੈਨੂੰ ਕਿਵੇਂ ਭੁੱਲ ਸਕਦਾ ਹੈ।

**ਜਾਕੀ ਭਗਤਿ ਕਰਹਿ ਜਨ ਪੂਰੇ ਮੁਨਿ ਜਨ ਸੇਵਹਿ ਗੁਰ ਵੀਚਾਰਿ ॥੧॥ਰਹਾਉ॥**

ਜਿਸ ਪਰਮੇਸ਼ਰ ਦੀ ਭਗਤੀ ਪੂਰੇ ਪੁਰਸ਼ ਕਰਦੇ ਹਨ, ਅਤੇ ਮੁਨੀ-ਜਨ ਭੀ ਗੁਰ ਸ਼ਬਦ ਦੀ ਵੀਚਾਰ ਕਰਕੇ ਜਿਸ ਦੀ ਸੇਵਾ ਕਰਦੇ ਹਨ ॥੧॥ਰਹਾਉ॥

**ਰਵਿ ਸਸਿ ਦੀਪਕ ਜਾ ਕੇ ਤ੍ਰਿਭਵਣਿ ਏਕਾ ਜੋਤਿ ਮੁਰਾਰਿ ॥**

ਤਿੰਨਾਂ ਭਵਨਾਂ ਵਿੱਚ ਜਿਸ ਪਰਮੇਸ਼ਰ ਦੇ ਬਣਾਏ ਹੋਏ ਦੋ ਸੂਰਜ ਚੰਦ੍ਰਮਾ ਦੀਪਕ ਪ੍ਰਕਾਸ਼ ਕਰ ਰਹੇ ਹਨ, ਇਨ੍ਹਾਂ ਦੀਵਿਆਂ ਵਿੱਚ, ਅਥਵਾ :-ਸਾਰਿਆਂ ਵਿੱਚ ਇੱਕ ਮੁਰਾਰੀ ਦੀ ਜੋਤ ਪ੍ਰਕਾਸ਼ ਰਹੀ ਹੈ।

**ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ ਮਨਮੁਖਿ ਰੈਣਿ ਅੰਧਾਰਿ ॥੨॥**

ਜੋ ਤਾਂ ਗੁਰਮੁਖ ਹੁੰਦੇ ਹਨ ਉਹ ਤਾਂ ਦਿਨ ਰਾਤ ਨਿਰਮਲ ਸਰੂਪ ਨੂੰ ਵੇਖਦੇ ਰਹਿੰਦੇ ਹਨ, ਤੇ ਮਨਮੁਖਾਂ ਦੀ ਸਾਰੀ ਅਵਸਥਾ ਰੂਪੀ ਰਾਤ ਅਗਿਆਨ ਰੂਪ ਅਨ੍ਹੇਰੇ ਵਿੱਚ ਬੀਤ ਜਾਂਦੀ ਹੈ ॥੨॥

**ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥**

ਸਮਾਧੀਆਂ ਲਗਾਉਣ ਵਾਲੇ ਜੋ ਸਿੱਧ ਹਨ ਉਹ "ਆਪੋ ਆਪਣੇ ਮਤਾਂ ਦੀ ਖਿੱਚ ਕਰਦੇ ਹੋਏ" ਨਿਤਾਪ੍ਰਤੀ ਝਗੜਾ ਕਰਦੇ ਹਨ, ਉਹ ਆਪਣੇ ਦੋ ਨੇਤ੍ਰਾਂ ਨਾਲ ਕੀ ਵੇਖਦੇ ਹਨ ਭਾਵ ਦੁਹੁ=ਦਵੈਤ ਨੂੰ ਹੀ ਵੇਖਦੇ ਹਨ।

ਅਥਵਾ :-ਉਹ ਆਪਣੇ ਦੋ ਨੇਤ੍ਰਾਂ ਨਾਲ ਕੀ ਪਰਮੇਸ਼ਰ ਨੂੰ ਵੇਖ ਸਕਦੇ ਹਨ ਅਰਥਾਤ ਨਹੀਂ ਵੇਖ ਸਕਦੇ।

**ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥੩॥**

ਸਤਿਗੁਰਾਂ ਦੇ ਸਬਦੁ ਧੁਨਿ=ਉਪਦੇਸ਼ ਨੂੰ ਉਚਾਰਨ ਨਾਲ ਅੰਤਹ ਕਰਨ ਵਿੱਚ ਜੋਤਿ=ਜੋਤੀ ਪ੍ਰਮਾਤਮਾ ਦੇ ਜਾਗੈ=ਪ੍ਰਗਟ ਹੋਣ ਕਰਕੇ ਗੁਰੂ ਸਾਹਿਬ ਜੀ ਜਨਮ ਮਰਨ ਦੇ ਝਗੜੇ ਨੂੰ ਨਿਬੇੜ ਦੇਂਦੇ ਹਨ ॥੩॥

**ਸੁਰਿ ਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ ॥**

ਅਜੋਨੀ=ਜੂਨੀਆਂ ਤੋਂ ਰਹਿਤ ਬਿਅੰਤ ਪਰਮਾਤਮਾ; ਦੇਵਤਿਆਂ, ਮਨੁੱਖਾਂ ਦਾ ਨਾਥ=ਸੁਆਮੀ ਹੈ। ਪੁਨਾ-ਉਹ 'ਸੱਚਾ ਮਹਲੀ' ਅਪਾਰ ਗੁਣਾਂ ਵਾਲਾ ਹੈ,

ਅਥਵਾ :-ਉਹ ਸੱਚਾ ਪ੍ਰਭੂ ਮਹਲਿ ਅਪਾਰਾ=ਬੇਅੰਤ ਸਰੂਪ ਹੈ।

**ਨਾਨਕ ਸਹਜਿ ਮਿਲੇ ਜਗਜੀਵਨ ਨਦਰਿ ਕਰਹੁ ਨਿਸਤਾਰਾ ॥੪॥੨॥**

ਗੁਰੂ ਜੀ ਕਥਨ ਕਰਦੇ ਹਨ, ਉਹ ਜਗ ਜੀਵਨ ਪਰਮਾਤਮਾ ਸਹਜਿ=ਗਿਆਨ ਕਰਕੇ ਮਿਲਦਾ ਹੈ, ਜੇ ਤੁਸੀਂ ਇਸ ਗੱਲ ਵੱਲ ਨਦਰਿ ਕਰਹੁ=ਧਿਆਨ ਦਿਓਗੇ ਤਾਂ ਤੁਹਾਡਾ ਤਰਨਾ ਹੋਵੇਗਾ।

ਅਥਵਾ :-ਉਹ ਜਗ ਜੀਵਨ ਜਿਨ੍ਹਾਂ ਉੱਤੇ ਆਪਣੀ ਨਦਰਿ ਕਰਹੁ=ਕਿਰਪਾ ਦ੍ਰਿਸ਼ਟੀ ਕਰਦਾ ਹੈ ਉਹਨਾਂ ਨੂੰ ਸੰਸਾਰ ਸਮੁੰਦਰ ਤੋਂ ਤਾਰਦਾ ਹੈ ॥੪॥੨॥

**[ਪੰਨਾ ੪੯੦]**

**ਰਾਗੁ ਗੂਜਰੀ ਮਹਲਾ ੩ ਘਰੁ ੧ ੧ ੴ ਸਤਿਗੁਰ ਪ੍ਰਸਾਦਿ ॥**

**ਧ੍ਰਿਗੁ ਇਵੇਹਾ ਜੀਵਣਾ ਜਿਤੁ ਹਰਿ ਪ੍ਰੀਤਿ ਨ ਪਾਇ ॥**

ਮਨ ਪ੍ਰਤੀ ਉਪਦੇਸ਼ ਕਰਦੇ ਹਨ-ਅਜੇਹੇ ਜੀਵਣ ਨੂੰ ਧ੍ਰਿਕਾਰ ਹੈ, ਜਿਸ ਵਿੱਚ ਹਰੀ ਦੀ ਪ੍ਰੀਤੀ ਨੂੰ ਪਾਂਵਦਾ ਨਹੀਂ ਹੈ।

**ਜਿਤੁ ਕੰਮਿ ਹਰਿ ਵੀਸਰੈ ਦੂਜੈ ਲਗੈ ਜਾਇ ॥੧॥**

ਜਿਨ੍ਹਾਂ ਕੰਮਾਂ ਵਿੱਚ ਹਰੀ ਭੁੱਲ ਜਾਵੇ, ਅਤੇ ਦ੍ਵੈਤ ਭਾਵ ਵਿੱਚ ਮਨ ਜਾ ਲੱਗੇ, ਉਹਨਾਂ ਕੰਮਾਂ ਨੂੰ ਭੀ ਧ੍ਰਿਕਾਰ ਹੈ ॥੧॥

**ਐਸਾ ਸਤਿਗੁਰੁ ਸੇਵੀਐ ਮਨਾ ਜਿਤੁ ਸੇਵਿਐ ਗੋਵਿਦ ਪ੍ਰੀਤਿ ਊਪਜੈ ਅਵਰ ਵਿਸਰਿ ਸਭ ਜਾਇ ॥**

ਹੇ ਮਨ ! ਅਜੇਹੇ ਸਤਿਗੁਰਾਂ ਦੀ ਸੇਵਾ ਕਰ, ਜਿਸ ਦੀ ਸੇਵਾ ਕਰਨ ਨਾਲ ਪ੍ਰਭੂ ਦੀ ਪ੍ਰੀਤੀ ਪੈਦਾ ਹੋਵੇ ਅਤੇ ਅਵਰ=ਹੋਰ ਸਭ ਕੁਝ ਵਿਸਰਿ=ਭੁੱਲ ਜਾਵੇ।

**ਹਰਿ ਸੇਤੀ ਚਿਤੁ ਗਹਿ ਰਹੈ ਜਰਾ ਕਾ ਭਉ ਨ ਹੋਵਈ ਜੀਵਨ ਪਦਵੀ ਪਾਇ॥੧॥ਰਹਾਉ**

ਹਰੀ ਦੇ ਨਾਲ ਚਿੱਤ ਗਹਿ ਰਹੈ=ਜੁੜ ਰਹੇ, ਤਾਂ ਜਰਾ=ਬੁਢੇਪੇ ਦਾ ਡਰ ਨਹੀਂ ਹੁੰਦਾ, ਅਤੇ ਜੀਵਨ ਰੂਪ ਪਦਵੀ ਨੂੰ ਅਰਥਾਤ ਮੁਕਤੀ ਨੂੰ ਪਾ ਲੈਂਦਾ ਹੈ ॥ ੧ ॥ ਰਹਾਉ ॥

**ਗੋਬਿੰਦ ਪ੍ਰੀਤਿ ਸਿਉ ਇਕੁ ਸਹਜੁ ਉਪਜਿਆ ਵੇਖੁ ਜੈਸੀ ਭਗਤਿ ਬਨੀ॥**

ਗੋਬਿੰਦ ਦੀ ਪ੍ਰੀਤੀ ਨਾਲ ਇਕੁ=ਏਕਤਾ ਦਾ, ਅਥਵਾ :-ਇੱਕ ਪ੍ਰਭੂ ਦਾ ਸਹਜੁ=ਗਿਆਨ ਉਪਜਿਆ, ਵੇਖਣਾ ਕਰ ! ਜੈਸੀ ਭਗਤੀ ਦੀ ਸੋਭਾ ਬਣੀ ਹੈ ਕਿਉਂਕਿ ਗਿਆਨ ਕਰਕੇ ਭਗਤੀ ਦੀ ਅਧਿਕ ਸੋਭਾ ਹੁੰਦੀ ਹੈ। ਅਥਵਾ :-ਵੇਖ ! ਜੈਸੀ ਭਗਤੀ ਕੀਤੀ ਸੀ ਤੈਸੀ ਹੀ ਸੋਭਾ ਬਣੀ ਹੈ।

**ਆਪ ਸੇਤੀ ਆਪੁ ਖਾਇਆ ਤਾ ਮਨੁ ਨਿਰਮਲੁ ਹੋਆ ਜੋਤੀ ਜੋਤਿ ਸਮਈ ॥੨॥**

ਆਪਣੇ ਸਰੂਪ ਦੇ ਵਿਚਾਰ ਨਾਲ ਆਪਾ ਭਾਵ ਹੰਕਾਰ ਨੂੰ ਖਾਇਆ=ਨਾਸ ਕੀਤਾ ਤਾਂ ਮਨ ਸ਼ੁੱਧ ਹੋ ਗਿਆ, ਅਤੇ ਜੋਤੀ=ਪਰਮਾਤਮਾ ਵਿਚ ਜੋਤ ਸਮਾ ਗਈ ॥੨॥

**ਬਿਨੁ ਭਾਗਾ ਐਸਾ ਸਤਿਗੁਰੁ ਨ ਪਾਈਐ ਜੇ ਲੋਚੈ ਸਭੁ ਕੋਇ ॥**

ਜੇਕਰ ਸਭ ਕੋਈ ਚਾਹੁਣਾ ਭੀ ਕਰੇ ਤੋਂ ਭੀ ਉੱਤਮ ਭਾਗਾਂ ਤੋਂ ਬਿਨਾਂ ਅਜੇਹੇ ਸਤਿਗੁਰੂ ਪ੍ਰਾਪਤ ਨਹੀਂ ਹੁੰਦੇ।

**ਕੂੜੈ ਕੀ ਪਾਲਿ ਵਿਚਹੁ ਨਿਕਲੈ ਤਾ ਸਦਾ ਸੁਖੁ ਹੋਇ ॥੩॥**

ਜਾਂ ਗੁਰਾਂ ਦੀ ਕਿਰਪਾ ਨਾਲ ਝੂਠ ਦੀ ਪਾਲਿ=ਵੱਟ=ਕੰਧ ਭਾਵ ਅਗਿਆਨ ਅੰਤਹ ਕਰਨ ਵਿਚੋਂ ਨਿਕਲ ਜਾਵੇ ਤਾਂ ਸਦਾ=ਨਿੱਤ ਸੁਖ ਭਾਵ ਆਤਮ ਸੁਖ ਪ੍ਰਾਪਤ ਹੁੰਦਾ ਹੈ ॥ ੩ ॥

**ਨਾਨਕ ਐਸੇ ਸਤਿਗੁਰ ਕੀ ਕਿਆ ਓਹੁ ਸੇਵਕੁ ਸੇਵਾ ਕਰੇ**
**ਗੁਰ ਆਗੈ ਜੀਉ ਧਰੇਇ ॥**

ਗੁਰੂ ਜੀ ਕਥਨ ਕਰਦੇ ਹਨ-ਅਜੇਹੇ ਸਤਿਗੁਰਾਂ ਦੀ ਉਹ ਸੇਵਕ ਕੀ ਸੇਵਾ ਕਰੇ ?
ਉੱਤਰ-ਪਹਿਲੇ ਤਾਂ ਗੁਰਾਂ ਅੱਗੇ ਆਪਣਾ ਜੀਅ ਰੱਖ ਦੇਵੇ। ਫਿਰ-

**ਸਤਿਗੁਰ ਕਾ ਭਾਣਾ ਚਿਤਿ ਕਰੇ ਸਤਿਗੁਰੁ ਆਪੇ ਕ੍ਰਿਪਾ ਕਰੇਇ॥੪॥੧॥੩॥**

ਸਤਿਗੁਰਾਂ ਦਾ ਭਾਣਾ=ਹੁਕਮ ਚਿੱਤ ਵਿਚ ਧਾਰਨ ਕਰੇ ਭਾਵ ਗੁਰਾਂ ਦੀ ਆਗਿਆ ਮੰਨੇ, ਤਾਂ ਸਤਿਗੁਰੂ ਆਪ ਹੀ ਉਸ ਉੱਤੇ ਕ੍ਰਿਪਾ ਦ੍ਰਿਸ਼ਟੀ ਕਰਦੇ ਹਨ ॥੪॥੧॥੩॥

**ਗੂਜਰੀ ਮਹਲਾ ੩ ॥ ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ॥**

ਹੇ ਜੀਵੋ ! ਤੁਸੀਂ ਹਰੀ ਦੀ ਹੀ ਸੇਵਾ ਕਰੋ, ਦੂਜੀ ਹੋਰ ਕੋਈ ਦੇਵੀ ਦੇਵਤਿਆਂ ਭੂਤਾਂ ਪ੍ਰੇਤਾਂ ਦੀ ਸੇਵਾ ਨਾ ਕਰੋ। ਕਿਉਂਕਿ-

**ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ**
**ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥੧॥**

ਹਰੀ ਦੀ ਸੇਵਾ ਕਰਨ ਨਾਲ ਮਨਹੁ ਚਿੰਦਿਆ=ਮਨ ਇੱਛਤ ਫਲ ਪਾਈਦਾ ਹੈ, ਅਤੇ ਦੂਜਿਆਂ ਦੀ ਸੇਵਾ ਕਰਨ ਨਾਲ ਮਨੁੱਖਾ ਜਨਮ ਬਿਅਰਥ ਜਾਂਦਾ ਹੈ ॥੧॥

**ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ ਹਰਿ ਮੇਰੀ ਕਥਾ ਕਹਾਨੀ ਜੀ ॥**

ਹਰੀ ਨਾਲ ਮੇਰੀ ਪ੍ਰੀਤੀ ਹੈ ਹਰੀ ਨਾਮ ਹੀ ਮੇਰੀ ਰੀਤਿ=ਮਰਯਾਦਾ ਹੈ, ਹਰੀ ਦਾ ਨਾਮ ਸਿਮਰਨ ਹੀ ਮੇਰੀ ਕਥਾ* ਤੇ ਕਹਾਣੀ* ਹੈ। ਅਥਵਾ:-ਹਰੀ ਨਾਮ ਹੀ ਕਥਾ=ਕਥਨ ਕਰਨੇ ਜੋਗ ਮੇਰੀ ਕਹਾਣੀ ਹੈ।

**ਗੁਰ ਪ੍ਰਸਾਦਿ ਮੇਰਾ ਮਨੁ ਭੀਜੈ ਏਹਾ ਸੇਵ ਬਨੀ ਜੀਉ ॥੧॥ਰਹਾਉ॥**

ਗੁਰਾਂ ਦੀ ਪ੍ਰਸਾਦਿ=ਕਿਰਪਾ ਨਾਲ ਮੇਰਾ ਮਨ ਪ੍ਰੇਮ ਵਿੱਚ ਭਿੱਜ ਗਿਆ ਹੈ, ਮੇਰੀ ਤਰਫ਼ੋਂ ਏਹੋ ਸੇਵਾ ਬਣੀ ਹੈ ॥੧॥ਰਹਾਉ॥

**ਹਰਿ ਮੇਰਾ ਸਿਮ੍ਰਿਤਿ ਹਰਿ ਮੇਰਾ ਸਾਸਤ੍ਰ ਹਰਿ ਮੇਰਾ ਬੰਧਪੁ ਹਰਿ ਮੇਰਾ ਭਾਈ ॥**

ਹਰੀ ਨਾਮ ਹੀ ਮੇਰਾ ਸਿਮ੍ਰਤੀਆਂ ਰੂਪ ਹੈ, ਹਰੀ ਨਾਮ ਹੀ ਮੇਰਾ ਸ਼ਾਸਤ੍ਰ ਹੈ, ਹਰੀ ਨਾਮ ਹੀ ਮੇਰਾ ਬੰਧਪੁ=ਸਬੰਧੀ ਹੈ, ਹਰੀ ਨਾਮ ਹੀ ਮੇਰਾ ਭਾਈ=ਭਰਾ ਹੈ।

**ਹਰਿ ਕੀ ਮੈ ਭੂਖ ਲਾਗੈ ਹਰਿ ਨਾਮਿ ਮੇਰਾ ਮਨੁ ਤ੍ਰਿਪਤੈ**
**ਹਰਿ ਮੇਰਾ ਸਾਕੁ ਅੰਤਿ ਹੋਇ ਸਖਾਈ ॥੨॥**

ਹਰੀ ਨਾਮ ਦੀ ਮੈਨੂੰ ਭੁੱਖ ਲਗਦੀ ਹੈ, ਹਰੀ ਨਾਮ ਕਰ ਕੇ ਹੀ ਮੇਰਾ ਮਨ ਤ੍ਰਿਪਤੈ=ਰੱਜਦਾ ਹੈ, ਹਰੀ ਨਾਮ ਹੀ ਮੇਰਾ ਸਾਕੁ=ਨਾਤਾ ਹੈ, ਜੋ ਅੰਤ ਵੇਲੇ ਸਹਾਈ ਹੋਵੇਗਾ ॥ ੨ ॥

**ਹਰਿ ਬਿਨੁ ਹੋਰ ਰਾਸਿ ਕੂੜੀ ਹੈ ਚਲਦਿਆ ਨਾਲਿ ਨ ਜਾਈ ॥**

ਹਰੀ ਨਾਮ ਤੋਂ ਬਿਨਾਂ ਹੋਰ ਸਾਰੀ ਰਾਸਿ=ਮੂੜੀ (ਪੂੰਜੀ) ਝੂਠੀ ਹੈ, ਕਿਉਂਕਿ ਸੰਸਾਰ ਤੋਂ ਤੁਰਨ ਲੱਗਿਆਂ ਨਾਲ ਨਹੀਂ ਜਾਂਦੀ।

**ਹਰਿ ਮੇਰਾ ਧਨੁ ਮੇਰੈ ਸਾਥਿ ਚਾਲੈ ਜਹਾ ਹਉ ਜਾਉ ਤਹ ਜਾਈ ॥੩॥**

ਹਰੀ ਨਾਮ ਹੀ ਮੇਰਾ ਅਸਲ ਧਨ ਹੈ, ਜੋ ਪ੍ਰਲੋਕ ਵਿੱਚ ਮੇਰੇ ਨਾਲ ਚੱਲੇਗਾ, ਹੁਣ ਭੀ ਜਿੱਥੇ ਮੈਂ ਜਾਵਾਂਗਾ ਤਿੱਥੇ ਨਾਲ ਜਾਵੇਗਾ ॥ ੩ ॥

**ਸੋ ਝੂਠਾ ਜੋ ਝੂਠੇ ਲਾਗੈ ਝੂਠੇ ਕਰਮ ਕਮਾਈ ॥**

ਜੋ ਝੂਠੇ ਪ੍ਰਪੰਚ ਵਿੱਚ ਲੱਗਾ ਹੋਇਆ ਹੈ ਉਹ ਪੁਰਸ਼ ਝੂਠਾ ਹੈ, ਅਤੇ ਉਹ ਝੂਠੇ=ਮੰਦ ਕਰਮਾਂ ਨੂੰ ਹੀ ਕਮਾਈ=ਕਮਾਉਂਦਾ ਹੈ।

---

* 'ਕਥਾ' ਸ਼ਾਸਤ੍ਰਕ ਹੁੰਦੀ ਹੈ 'ਕਹਾਣੀ' ਲੌਕਿਕ ਹੁੰਦੀ ਹੈ।

**ਕਹੈ ਨਾਨਕੁ ਹਰਿ ਕਾ ਭਾਣਾ ਹੋਆ ਕਹਣਾ ਕਛੂ ਨ ਜਾਈ ॥੪॥੨॥੪॥**

ਗੁਰੂ ਜੀ ਕਥਨ ਕਰਦੇ ਹਨ–ਹਰੀ ਦੇ ਭਾਣੇ ਅਨੁਸਾਰ ਸਭ ਕੁਝ ਹੁੰਦਾ ਹੈ, ਇਸ ਲਈ ਅਸਾਡੇ ਪਾਸੋਂ ਕੁਝ ਕਿਹਾ ਨਹੀਂ ਜਾਂਦਾ ॥੪॥੨॥੪॥

**ਗੂਜਰੀ ਮਹਲਾ ੩ ॥ ਜੁਗ ਮਾਹਿ ਨਾਮੁ ਦੁਲੰਭੁ ਹੈ ਗੁਰਮੁਖਿ ਪਾਇਆ ਜਾਇ ॥**

ਇਸ ਕਲਜੁਗ ਵਿੱਚ ਨਾਮ ਪਦਾਰਥ ਦੁਰਲੱਭ ਹੈ ਕਿਉਂਕਿ ਆਪਣੇ ਆਪ ਨਹੀਂ ਪਾਇਆ ਜਾਂਦਾ, ਗੁਰਾਂ ਦੁਆਰੇ ਹੀ ਪਾਇਆ ਜਾਂਦਾ ਹੈ।

**ਬਿਨੁ ਨਾਵੈ ਮੁਕਤਿ ਨ ਹੋਵਈ ਵੇਖਹੁ ਕੋ ਵਿਉਪਾਇ ॥੧॥**

ਨਾਮ ਸਿਮਰਨ ਤੋਂ ਬਿਨਾਂ ਹੋਰ ਜਪ ਤਪ ਆਦਿਕਾਂ ਦੇ ਕਰਨ ਨਾਲ ਮੁਕਤੀ ਪ੍ਰਾਪਤ ਨਹੀਂ ਹੁੰਦੀ, ਜਿਸ ਨੂੰ ਸੰਸਾ ਹੈ ਉਹ ਕੋਈ ਵਿਉਪਾਇ=ਨਿਰਣਾ ਕਰ ਕੇ ਵੇਖ ਲਵੇ।

ਅਥਵਾ :–ਵਿ+ਉਪਾਇ=ਦੂਜਾ ਯਤਨ ਕਰ ਕੇ ਵੇਖ ਲਵੇ ॥ ੧ ॥

**ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥**

ਮੈਂ ਆਪਣੇ ਗੁਰਾਂ ਤੋਂ ਮਨ ਕਰ ਕੇ ਬਲਿਹਾਰ ਜਾਂਦਾ ਹਾਂ, ਤਨ ਕਰਕੇ ਭੀ ਸਦਾ ਹੀ ਕੁਰਬਾਨ ਜਾਂਦਾ ਹਾਂ।

**ਸਤਿਗੁਰ ਮਿਲਿਐ ਹਰਿ ਮਨਿ ਵਸੈ ਸਹਜੇ ਰਹੈ ਸਮਾਇ ॥੧॥ਰਹਾਉ॥**

ਸਤਿਗੁਰਾਂ ਨਾਲ ਮਿਲਣ ਕਰ ਕੇ ਹਰੀ ਮਨ ਵਿੱਚ ਵਸ ਜਾਂਦਾ ਹੈ, ਅਤੇ ਜੀਵ ਸੁਭਾਵਕ ਹੀ ਹਰੀ ਵਿੱਚ ਅਭੇਦ ਹੋ ਜਾਂਦਾ ਹੈ ॥੧॥ਰਹਾਉ॥

**ਜਾਂ ਭਉ ਪਾਏ ਆਪਣਾ ਬੈਰਾਗੁ ਉਪਜੈ ਮਨਿ ਆਇ ॥**

ਜਾਂ ਵਾਹਿਗੁਰੂ ਆਪਣਾ ਡਰ ਜੀਵ ਦੇ ਮਨ ਵਿੱਚ ਪਾਵੇ, ਤਾਂ ਹੀ ਮਨ ਵਿੱਚ ਵੈਰਾਗ ਆ ਕੇ ਉਤਪੰਨ ਹੁੰਦਾ ਹੈ।

**ਬੈਰਾਗੈ ਤੇ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥੨॥**

ਵੈਰਾਗ ਤੋਂ ਹੀ ਹਰੀ ਪਾਈਦਾ ਹੈ; ਅਤੇ ਮਨ ਹਰੀ ਨਾਲ ਸਮਾ ਰਹਿੰਦਾ ਹੈ ॥ ੨ ॥

**ਸੇਇ ਮੁਕਤ ਜਿ ਮਨੁ ਜਿਣਹਿ ਫਿਰਿ ਧਾਤੁ ਨ ਲਾਗੈ ਆਇ ॥**

ਜਿਹੜੇ ਪੁਰਸ਼ ਮਨ ਨੂੰ ਜਿੱਤਦੇ ਹਨ, 'ਉਹ ਜੀਵਨ ਮੁਕਤ ਰੂਪ ਹਨ', ਉਹਨਾਂ ਦਾ ਮਨ ਫਿਰ ਧਾਤੁ=ਮਾਇਆ ਵੱਲ ਆ ਕੇ ਨਹੀਂ ਲਗਦਾ।

ਅਥਵਾ :–ਉਹਨਾਂ ਨੂੰ ਮੁੜ ਮਾਇਆ ਦਾ ਮੋਹ ਆ ਕੇ ਨਹੀਂ ਲਗਦਾ।

**ਦਸਵੈ ਦੁਆਰਿ ਰਹਤ ਕਰੇ ਤ੍ਰਿਭਵਣ ਸੋਝੀ ਪਾਇ ॥੩॥**

ਦਸਾਂ ਦੁਆਰਿਆਂ ਵਿੱਚ ਪੂਰਨ ਜੋ ਪਰਮੇਸ਼ਰ ਹੈ, ਉਸ ਵਿੱਚ ਰਹਿਣਾ ਕਰੇ, ਤਾਂ ਤਿੰਨਾਂ ਲੋਕਾਂ ਦੀ

ਮਿਥਿਆ ਰੂਪਤਾ ਕਰ ਕੇ ਸੋਝੀ ਪਾਂਵਦਾ ਹੈ ।

**ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸਕੀ ਰਜਾਇ ॥**

ਸ੍ਰੀ ਗੁਰੂ ਅਮਰਦਾਸ ਜੀ ਕਥਨ ਕਰਦੇ ਹਨ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਤੋਂ ਭਾਈ ਲਹਿਣਾ ਭੀ ਗੁਰੂ ਹੋ ਗਿਆ ਹੈ, ਵੇਖੋ ! ਉਸ ਗੁਰੂ ਨਾਨਕ ਦੇਵ ਜੀ ਦੀ ਰਜਾਇ=ਆਗਿਆ ਮੰਨਣ ਦੀ ਕੇਡੀ ਕੁ ਸ਼ਕਤੀ ਹੈ ਜਿਸ ਨੇ ਸੇਵਕ ਨੂੰ ਗੁਰੂ ਬਣਾ ਦਿੱਤਾ ਹੈ ।

[ਪੰਨਾ ੪੯੧]

**ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ ॥੪॥੩॥੫॥**

ਇਹ ਜੋ ਆਗਿਆ ਦਾ ਪਾਲਨ ਕਰਨਾ ਹੈ, ਏਸੇ ਨੂੰ ਕਰਤਾ ਪੁਰਖ ਨੇ ਆਪਣੇ ਨਾਲ ਮਿਲਣ ਦਾ ਕਾਰਨ ਬਣਾਇਆ ਹੈ, ਕਿਉਂਕਿ ਭਾਣਾ ਮੰਨਣ ਵਾਲਾ ਹੀ ਆਪਣੀ ਜੋਤ ਨੂੰ ਜੋਤੀ=ਪਰਮਾਤਮਾ ਵਿਚ ਸਮਾਇ=ਅਭੇਦ ਕਰਦਾ ਹੈ ।

ਅਥਵਾ :–ਗੁਰੂ ਜੀ ਕਥਨ ਕਰਦੇ ਹਨ-ਗੁਰਾਂ ਦੀ ਕਿਰਪਾ ਨਾਲ ਸਿੱਖ ਗੁਰੂ ਰੂਪ ਹੋਇਆ ਹੈ, ਇਹ ਉਸ ਪ੍ਰਭੂ ਦੀ ਆਗਿਆ ਵੇਖਣਾ ਕਰੋ । ਇਸ ਤਰ੍ਹਾਂ ਦੇ ਕਾਰਨ ਕਾਰਜ ਕਰਤਾ ਪੁਰਖ ਆਪ ਹੀ ਕਰਦਾ ਹੈ, ਜਿਸ ਉੱਤੇ ਜੋਤੀ ਪ੍ਰਮਾਤਮਾ ਕਿਰਪਾ ਕਰਦਾ ਹੈ ਉਸ ਦੀ ਜੋਤ ਨੂੰ ਆਪਣੇ ਵਿੱਚ ਸਮਾਇ=ਅਭੇਦ ਕਰ ਲੈਂਦਾ ਹੈ ॥੪॥੩॥੫॥

**ਗੂਜਰੀ ਮਹਲਾ ੩ ॥ ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥**

ਜ਼ਬਾਨੀ ਤਾਂ ਸਭ ਕੋਈ ਰਾਮ ਰਾਮ ਕਹਿੰਦਾ ਹੈ, ਇੰਜ ਕਹਿਣ ਨਾਲ ਰਾਮ ਦੀ ਪ੍ਰਾਪਤੀ,
ਅਥਵਾ :–ਆਰਾਮ ਦੀ ਪ੍ਰਾਪਤੀ ਨਹੀਂ ਹੁੰਦੀ ।
ਯਥਾ :–ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥
ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥ ੧੯੦ ॥ [ਪੰਨਾ ੧੩੭੪

**ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥੧॥**

ਗੁਰਾਂ ਦੀ ਪਰਸਾਦੀ=ਕਿਰਪਾ ਨਾਲ ਰਾਮ ਮਨ ਵਿੱਚ ਵਸ ਜਾਵੇ ਤਾਂ ਕੋਈ ਗਿਆਨ ਫਲ ਨੂੰ ਪਾਂਵਦਾ ਹੈ ।੧।

**ਅੰਤਰਿ ਗੋਵਿੰਦ ਜਿਸੁ ਲਾਗੈ ਪ੍ਰੀਤਿ ॥**

**ਹਰਿ ਤਿਸੁ ਕਦੇ ਨ ਵੀਸਰੈ ਹਰਿ ਹਰਿ ਕਰਹਿ ਸਦਾ ਮਨਿ ਚੀਤਿ ॥੧॥ਰਹਾਉ॥**

ਜਿਸ ਪੁਰਸ਼ ਦੀ ਗੋਵਿੰਦ ਅੰਦਰ ਪ੍ਰੀਤੀ ਲੱਗੀ ਹੈ ਉਸ ਨੂੰ ਹਰੀ ਨਾਮ ਕਦੇ ਭੀ ਭੁਲਦਾ ਨਹੀਂ, ਉਹ ਸਦਾ ਹੀ ਮਨ ਤੇ ਚਿੱਤ ਕਰ ਕੇ ਹਰਿ ਹਰਿ ਦਾ ਸਿਮਰਨ ਕਰਦਾ ਹੈ ॥ ੧ ॥ ਰਹਾਉ ॥

**ਹਿਰਦੈ ਜਿਨ੍ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ ॥**

ਜਿਨ੍ਹਾਂ ਦੇ ਹਿਰਦੇ ਵਿਚ ਕਪਟੁ=ਵਲ-ਛਲ ਵਸਦਾ ਹੈ, ਅਤੇ ਬਾਹਰੋਂ ਆਪਣੇ ਆਪ ਨੂੰ ਸੰਤ ਕਹਾਂਦੇ ਹਨ।

**ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ ॥੨॥**

ਉਹਨਾਂ ਦੇ ਅੰਦਰੋਂ ਪਦਾਰਥਾਂ ਦੀ ਤ੍ਰਿਸ਼ਨਾ ਕਦੇ ਦੂਰ ਨਹੀਂ ਹੁੰਦੀ, ਉਹ ਅੰਤ ਸਮੇਂ ਜਮ-ਲੋਕ ਵਿਚ ਗਏ ਹੋਏ ਪਛਤਾਉਂਦੇ ਹਨ ॥੨॥

**ਅਨੇਕ ਤੀਰਥ ਜੇ ਜਤਨ ਕਰੈ ਤਾ ਅੰਤਰ ਕੀ ਹਉਮੈ ਕਦੇ ਨ ਜਾਇ ॥**

ਜੇ ਯਤਨ ਕਰਕੇ ਅਨੇਕਾਂ ਤੀਰਥਾਂ ਉੱਪਰ ਇਸ਼ਨਾਨ ਭੀ ਕਰ ਲਵੇ, ਤਾਂ ਉਸ ਦੇ ਅੰਦਰ ਦੀ ਹਉਮੈ ਰੂਪੀ ਮੈਲ ਕਦੇ ਨਹੀਂ ਜਾਂਦੀ।

**ਜਿਸੁ ਨਰ ਕੀ ਦੁਬਿਧਾ ਨ ਜਾਇ ਧਰਮਰਾਇ ਤਿਸੁ ਦੇਇ ਸਜਾਇ ॥੩॥**

ਜਿਸ ਪੁਰਸ਼ ਦੀ ਦ੍ਵੈਤ ਭਾਵਨਾ ਨਹੀਂ ਜਾਂਦੀ, ਧਰਮਰਾਜਾ ਉਸ ਨੂੰ ਅੰਤ ਸਮੇਂ ਬੜੀ ਭਾਰੀ ਸਜ਼ਾ ਦੇਂਦਾ ਹੈ ।੩।

**ਕਰਮੁ ਹੋਵੈ ਸੋਈ ਜਨੁ ਪਾਏ ਗੁਰਮੁਖਿ ਬੂਝੈ ਕੋਈ ॥**

ਜਿਸ ਦੇ ਚੰਗੇ ਕਰਮ ਹੁੰਦੇ ਹਨ, ਅਥਵਾ :-ਪ੍ਰਭੂ ਦੀ ਕਿਰਪਾ ਹੁੰਦੀ ਹੈ, ਓਹੀ ਪੁਰਸ਼ ਗੁਰਾਂ ਨੂੰ ਪਾਉਂਦਾ ਹੈ, ਫਿਰ ਕੋਈ ਵਿਰਲਾ ਹੀ ਗੁਰਾਂ ਦੁਆਰੇ ਪਰਮੇਸ਼ਰ ਨੂੰ ਬੁੱਝਦਾ ਹੈ।

**ਨਾਨਕ ਵਿਚਹੁ ਹਉਮੈ ਮਾਰੇ ਤਾਂ ਹਰਿ ਭੇਟੈ ਸੋਈ ॥੪॥੪॥੬॥**

ਗੁਰੂ ਜੀ ਕਥਨ ਕਰਦੇ ਹਨ, ਜਾਂ ਹਿਰਦੇ ਵਿਚੋਂ ਹੰਗਤਾ ਮਮਤਾ ਨੂੰ ਮਾਰੇ ਤਾਂ ਉਹ ਹਰੀ ਜ਼ਰੂਰ ਭੇਟੈ=ਮਿਲਦਾ ਹੈ ॥੪॥੪॥੬॥

## ਗੂਜਰੀ ਮਹਲਾ ੩ ॥

**ਤਿਸੁ ਜਨ ਸਾਂਤਿ ਸਦਾ ਮਤਿ ਨਿਹਚਲ ਜਿਸਕਾ ਅਭਿਮਾਨੁ ਗਵਾਏ ॥**

ਉਹ ਪ੍ਰਭੂ ਜਿਸ ਦਾ ਅਭਿਮਾਨੁ=ਹੰਕਾਰ ਦੂਰ ਕਰਦਾ ਹੈ, ਉਸ ਪੁਰਸ਼ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ ਅਤੇ ਉਸ ਦੀ ਬੁੱਧੀ ਸਦਾ ਸਥਿਰ ਹੁੰਦੀ ਹੈ।

**ਸੋ ਜਨੁ ਨਿਰਮਲੁ ਜਿ ਗੁਰਮੁਖਿ ਬੂਝੈ ਹਰਿ ਚਰਣੀ ਚਿਤੁ ਲਾਏ ॥੧॥**

ਜਿਹੜਾ ਪੁਰਸ਼ ਗੁਰਾਂ ਦੁਆਰੇ ਨਾਮ ਨੂੰ ਬੁੱਝਦਾ ਹੈ ਉਹ ਪੁਰਸ਼ ਪਵਿੱਤਰ ਹੈ, ਅਤੇ ਉਹ ਹਰੀ ਦੇ ਚਰਨਾਂ ਵਿੱਚ ਚਿੱਤ ਨੂੰ ਲਗਾਂਦਾ ਹੈ ॥੧॥

**ਹਰਿ ਚੇਤਿ ਅਚੇਤ ਮਨਾ ਜੋ ਇਛਹਿ ਸੋ ਫਲੁ ਹੋਈ ॥**

ਹੇ ਅਚੇਤ (ਬੇ-ਸਮਝ) ਮਨ! ਤੂੰ ਹਰੀ ਨੂੰ ਚੇਤਨਾ ਕਰ, ਜੋ ਇੱਛਾ ਕਰੇਂਗਾ, ਓਹੀ ਫਲ ਪਾ ਲਵੇਂਗਾ।

**ਗੁਰਪਰਸਾਦੀ ਹਰਿ ਰਸੁ ਪਾਵਹਿ ਪੀਵਤ ਰਹਹਿ ਸਦਾ ਸੁਖੁ ਹੋਈ ॥੧॥ਰਹਾਉ॥**

ਗੁਰਾਂ ਦੀ ਕਿਰਪਾ ਨਾਲ ਤੂੰ ਹਰੀ ਨਾਮ ਰਸ ਨੂੰ ਪਾਵੇਂਗਾ, ਜੇ ਤੂੰ ਹਮੇਸ਼ਾਂ ਪੀਂਦਾ ਰਹੇਂਗਾ ਤਾਂ ਤੈਨੂੰ ਨਿੱਤ ਸੁਖ ਦੀ ਪ੍ਰਾਪਤੀ ਹੋਵੇਗੀ ॥੧॥ਰਹਾਉ॥

**ਸਤਿਗੁਰੁ ਭੇਟੇ ਤਾ ਪਾਰਸੁ ਹੋਵੈ ਪਾਰਸੁ ਹੋਇ ਤ ਪੂਜ ਕਰਾਏ ॥**

ਪਾਰਸ ਰੂਪੀ ਸਤਿਗੁਰਾਂ ਨੂੰ ਮਿਲੇ ਤਾਂ ਇਹ ਜਗਿਆਸੂ ਪਾਰਸ ਰੂਪ ਭਾਵ ਗੁਰੂ ਰੂਪ ਹੁੰਦਾ ਹੈ, ਪਾਰਸ ਰੂਪ ਹੋ ਜਾਵੇ ਤਾਂ ਉਹ ਆਪਣੀ ਪੂਜਾ ਕਰਾਉਂਦਾ ਹੈ।

**ਜੋ ਉਸੁ ਪੂਜੇ ਸੋ ਫਲੁ ਪਾਏ ਦੀਖਿਆ ਦੇਵੈ ਸਾਚੁ ਬੁਝਾਏ ॥੨॥**

ਜੋ ਉਸ ਨੂੰ ਪੂਜਦਾ ਹੈ ਉਹ ਮਨ ਇੱਛਤ ਫਲ ਨੂੰ ਪਾਉਂਦਾ ਹੈ,
ਪੁਨਾ–ਉਹ ਹੋਰਨਾਂ ਨੂੰ ਸਿੱਖਿਆ ਦੇ ਕੇ ਸੱਚਾ ਮਾਰਗ ਬੁਝਾਂਵਦਾ (ਸਮਝਾਉਂਦਾ) ਹੈ ॥੨॥

**ਵਿਣੁ ਪਾਰਸੈ ਪੂਜ ਨ ਹੋਵਈ ਵਿਣੁ ਮਨ ਪਰਚੇ ਅਵਰਾ ਸਮਝਾਏ ॥**

ਗੁਰੂ ਰੂਪ ਪਾਰਸ ਦੇ ਛੋਹੇ ਤੋਂ ਬਿਨਾਂ ਪੂਜਨੀਕ ਨਹੀਂ ਹੁੰਦਾ, ਜਿਹੜਾ ਜੀਵ ਆਪਣੇ ਮਨ ਦੇ ਪਰਚੇ ਤੋਂ ਬਿਨਾਂ ਅਰਥਾਤ ਪਰਮੇਸ਼ਰ ਵਿੱਚ ਜੁੜੇ ਤੋਂ ਬਿਨਾਂ ਹੋਰਨਾਂ ਨੂੰ ਸਮਝਾਉਂਦਾ ਹੈ।

**ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ ॥੩॥**

ਉਹ ਅੰਨ੍ਹਾ ਅਗਿਆਨੀ ਆਪਣੇ ਆਪ ਨੂੰ ਗੁਰੂ ਸਦਾਉਂਦਾ ਹੈ, ਤਾਂ ਉਹ ਹੋਰ ਕਿਸੇ ਨੂੰ ਸਿੱਧੇ ਰਾਹ ਉੱਤੇ ਕਿਵੇਂ ਪਾ ਸਕਦਾ ਹੈ ॥੩॥

**ਨਾਨਕ ਵਿਣੁ ਨਦਰੀ ਕਿਛੂ ਨ ਪਾਈਐ ਜਿਸੁ ਨਦਰਿ ਕਰੇ ਸੋ ਪਾਏ ॥**

ਗੁਰੂ ਜੀ ਕਥਨ ਕਰਦੇ ਹਨ-ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਤੋਂ ਬਿਨਾਂ ਕੁਝ ਵੀ ਪਾਈਦਾ ਨਹੀਂ, ਜਿਸ ਉੱਤੇ ਪ੍ਰਭੂ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਹ ਸਭ ਕੁਝ ਪਾ ਲੈਂਦਾ ਹੈ।

**ਗੁਰ ਪਰਸਾਦੀ ਦੇ ਵਡਿਆਈ ਆਪਣਾ ਸਬਦੁ ਵਰਤਾਏ ॥੪॥੫॥੭॥**

ਗੁਰ ਕਿਰਪਾ ਵਾਲਿਆਂ ਨੂੰ ਆਪਣਾ ਸਬਦੁ=ਹੁਕਮ ਵਰਤਾ ਕੇ ਉਹ ਪਰਮੇਸ਼ਰ ਵਡਿਆਈ ਦੇਂਦਾ ਹੈ ॥੪॥੫॥੭॥

ਉਥਾਨਕਾ :–ਕਿਸੀ ਨੇ ਕਿਹਾ, ਕਾਂਸ਼ੀ ਵਿੱਚ ਰਹਿਣ ਕਰ ਕੇ ਸ਼ੁਭ ਮਤੀ ਉਤਪੰਨ ਹੁੰਦੀ ਹੋਵੇਗੀ ਤੇ ਖੋਟੀ ਮਤੀ ਦੂਰ ਹੋ ਜਾਂਦੀ ਹੋਵੇਗੀ ? ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ–

**ਗੂਜਰੀ ਮਹਲਾ ੩ ਪੰਚਪਦੇ ॥ ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ ॥**

ਕਾਂਸ਼ੀ ਵਿੱਚ ਰਹਿਣ ਕਰ ਕੇ ਨਾ ਸ਼ੁਭ ਮਤੀ ਉਤਪੰਨ ਹੁੰਦੀ ਹੈ, ਨਾ ਹੀ ਕਾਂਸ਼ੀ ਵਿੱਚ ਰਹਿਣ ਕਰ ਕੇ ਖੋਟੀ ਮਤੀ ਜਾਂਦੀ ਹੈ। ਅਥਵਾ :–ਆਪਣੇ ਆਪ ਨਾ ਕਿਸੀ ਦੀ ਸ਼ੁਭ ਮਤੀ ਉਤਪੰਨ ਹੁੰਦੀ ਹੈ, ਨਾ ਹੀ ਆਪਣੇ ਆਪ ਕਿਸੇ ਦੀ ਖੋਟੀ ਮਤੀ ਜਾਂਦੀ ਹੈ।

**ਸਤਿਗੁਰ ਮਿਲਿਐ ਮਤਿ ਊਪਜੈ ਤਾ ਇਹ ਸੋਝੀ ਪਾਇ ॥੧॥**

ਸਤਿਗੁਰਾਂ ਨਾਲ ਮਿਲਣ ਕਰ ਕੇ ਹੀ ਸ਼ੁਭ ਮਤੀ ਉਤਪੰਨ ਹੁੰਦੀ ਹੈ, ਤੇ ਖੋਟੀ ਮਤੀ ਜਾਂਦੀ ਹੈ; ਗੁਰੂ ਕਿਰਪਾ ਕਰਨ ਤਾਂ ਹੀ ਇਹ ਜੀਵ ਸੋਝੀ=ਗਿਆਤ ਭਾਵ ਗਿਆਨ ਨੂੰ ਪਾਂਵਦਾ ਹੈ ॥੧॥

**ਹਰਿ ਕਥਾ ਤੂੰ ਸੁਣਿ ਰੇ ਮਨ ਸਬਦੁ ਮੰਨਿ ਵਸਾਇ ॥**

ਹੇ ਮਨ ! ਤੂੰ ਹਰੀ ਦੀ ਕਥਾ ਸੁਣਨਾ ਕਰ, ਅਤੇ ਗੁਰ ਉਪਦੇਸ਼ ਨੂੰ ਮਨ ਵਿੱਚ ਵਸਾਉਣਾ ਕਰ ।

**ਇਹ ਮਤਿ ਤੇਰੀ ਥਿਰੁ ਰਹੈ ਤਾਂ ਭਰਮੁ ਵਿਚਹੁ ਜਾਇ ॥੧॥ਰਹਾਉ॥**

ਜਾਂ ਇਹ ਤੇਰੀ ਮਤਿ=ਬੁੱਧੀ ਸੰਸਾਰ ਵੱਲੋਂ ਇਸਥਿਤ ਹੋ ਰਵ੍ਹੇ ਤਾਂ ਤੇਰੇ ਹਿਰਦੇ ਵਿੱਚੋਂ ਭਰਮ ਚਲਿਆ ਜਾਇਗਾ ॥੧॥ਰਹਾਉ॥

**ਹਰਿ ਚਰਣ ਰਿਦੈ ਵਸਾਇ ਤੂ ਕਿਲਵਿਖ ਹੋਵਹਿ ਨਾਸੁ ॥**

ਹਰੀ ਦੇ ਜਰਨਾਂ ਦਾ ਧਿਆਨ ਤੂੰ ਹਿਰਦੇ ਵਿੱਚ ਵਸਾਉਣਾ ਕਰ, ਤਾਂ ਤੇਰੇ ਸਾਰੇ ਜਨਮਾਂ ਦੇ ਕਿਲਵਿਖ=ਪਾਪ ਨਾਸ ਹੋ ਜਾਣਗੇ ।

**ਪੰਚ ਭੂ ਆਤਮਾ ਵਸਿ ਕਰਹਿ ਤਾ ਤੀਰਥ ਕਰਹਿ ਨਿਵਾਸੁ ॥੨॥**

ਪੰਚ ਭੂ=ਪੰਜਾਂ ਤੱਤਾਂ ਦੀ ਸਤੋਗੁਣ ਅੰਸ ਤੋਂ ਪੈਦਾ ਹੋਇਆ ਹੋਇਆ ਜੋ ਆਤਮਾ=ਮਨ ਹੈ ਉਸ ਨੂੰ ਵਸੀਕਾਰ ਕਰੇਂ, ਤਾਂ ਆਤਮਾ ਰੂਪੀ ਤੀਰਥ ਉੱਪਰ ਨਿਵਾਸ ਕਰੇਂਗਾ ॥ ੨ ॥

**ਮਨਮੁਖਿ ਇਹੁ ਮਨੁ ਮੁਗਧੁ ਹੈ ਸੋਝੀ ਕਿਛੂ ਨ ਪਾਇ ॥**

ਮਨਮੁਖਾਂ ਦਾ ਇਹ ਮਨ ਮੁਗਧੁ=ਮੂਰਖ ਭਾਵ ਜੜ੍ਹ ਹੋ ਰਿਹਾ ਹੈ, ਇਸ ਕਰ ਕੇ ਪ੍ਰਭੂ ਦੀ ਕੁਝ ਸੋਝੀ=ਗਿਆਤ ਨਹੀਂ ਪੈਂਦੀ ।

**ਹਰਿ ਕਾ ਨਾਮੁ ਨ ਬੁਝਈ ਅੰਤਿ ਗਇਆ ਪਛੁਤਾਇ ॥੩॥**

ਹਰੀ ਨਾਮ ਦਾ ਸਿਮਰਨ ਕਰਨਾ ਨਹੀਂ ਬੁੱਝਦਾ ਇਸ ਕਰਕੇ ਅੰਤ ਸਮੇਂ ਪਛਤਾਉਂਦਾ ਹੀ ਗਿਆ ਹੈ ॥੩॥

**ਇਹੁ ਮਨੁ ਕਾਸੀ ਸਭਿ ਤੀਰਥ ਸਿੰਮ੍ਰਿਤਿ ਸਤਿਗੁਰ ਦੀਆ ਬੁਝਾਇ ॥**

ਸਤਿਗੁਰਾਂ ਨੇ ਇਹ ਭੇਦ ਸਮਝਾ ਦਿੱਤਾ ਹੈ, ਕਿ ਇਹ ਮਨ ਹੀ ਕਾਂਸ਼ੀ ਆਦਿਕ ਸਾਰੇ ਤੀਰਥ ਅਤੇ ਸਿੰਮ੍ਰਤੀਆਂ ਰੂਪ ਹੈ ।

**ਅਠਸਠਿ ਤੀਰਥ ਤਿਸੁ ਸੰਗਿ ਰਹਹਿ ਜਿਨ ਹਰਿ ਹਿਰਦੈ ਰਹਿਆ ਸਮਾਇ॥੪॥**

ਅਠਾਠ ਤੀਰਥ, ਪਵਿਤ੍ਰ ਹੋਣ ਵਾਸਤੇ ਉਸ ਗੁਰਮੁਖ ਦੇ ਨਾਲ ਰਹਿੰਦੇ ਹਨ, ਜਿਨ੍ਹਾਂ ਦੇ ਹਿਰਦੇ ਵਿੱਚ ਹਰੀ ਸਮਾ ਰਿਹਾ ਹੈ ॥੪॥

**ਨਾਨਕ ਸਤਿਗੁਰ ਮਿਲਿਐ ਹੁਕਮੁ ਬੁਝਿਆ ਏਕੁ ਵਸਿਆ ਮਨਿ ਆਇ ॥**

ਗੁਰੂ ਜੀ ਕਥਨ ਕਰਦੇ ਹਨ-ਸਤਿਗੁਰਾਂ ਨਾਲ ਮਿਲ ਕੇ ਜਿਨ੍ਹਾਂ ਨੇ ਹੁਕਮ ਨੂੰ ਬੁੱਝਿਆ ਹੈ, ਉਹਨਾਂ ਦੇ ਮਨ ਵਿੱਚ ਇੱਕ ਪ੍ਰਭੂ ਆ ਕੇ ਵਸਿਆ ਹੈ ।

**ਜੋ ਤੁਧੁ ਭਾਵੈ ਸਭੁ ਸਚੁ ਹੈ ਸਚੇ ਰਹੈ ਸਮਾਇ ॥੫॥੬॥੮॥**

ਹੇ ਪ੍ਰਭੂ ! ਜੋ ਤੈਨੂੰ ਭਾਉਂਦਾ ਹੈ ਉਹ ਸਭ ਸੱਚਾ ਹੈ; ਇਹ ਗੱਲ ਆਖਣ ਵਾਲਾ ਪੁਰਸ਼ ਸੱਚ ਸਰੂਪ ਵਿੱਚ ਸਮਾ ਰਹਿੰਦਾ ਹੈ ॥੫॥੬॥੮॥

**[ਪੰਨਾ ੪੯੨]**

**ਉਥਾਨਕਾ :**—ਇੱਕ ਪੰਡਿਤ ਨੇ ਆ ਕੇ ਬੇਨਤੀ ਕੀਤੀ, ਸੁਖ ਦੀ ਪ੍ਰਾਪਤੀ,
ਅਥਵਾ :—ਸੱਚ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? ਗੁਰ ਉੱਤਰ :—

**ਗੂਜਰੀ ਮਹਲਾ ੩ ਤੀਜਾ ॥ ਏਕੋ ਨਾਮੁ ਨਿਧਾਨੁ ਪੰਡਿਤ ਸੁਣਿ ਸਿਖੁ ਸਚੁ ਸੋਈ॥**

ਹੇ ਪੰਡਿਤ ! ਇਕ ਪ੍ਰਮੇਸ਼ਰ ਦਾ ਨਾਮ ਹੀ ਸਾਰਿਆਂ ਸੁੱਖਾਂ ਦਾ ਖ਼ਜ਼ਾਨਾ ਹੈ, ਉਸੇ ਨੂੰ ਸੁਣ ਤੇ ਸਿਖੁ=ਜਪਣਾ ਕਰ ਤਾਂ ਸਚੁ=ਸੁਖ ਦੀ ਪ੍ਰਾਪਤੀ ਹੋਵੇਗੀ ।

ਅਥਵਾ :—ਉਸ ਦੇ ਸੁਣਨੇ ਅਤੇ ਸਿੱਖਣੇ ਨਾਲ ਉਸ ਸੱਚੇ ਦੀ ਪ੍ਰਾਪਤੀ ਹੁੰਦੀ ਹੈ ।

**ਦੂਜੈ ਭਾਇ ਜੇਤਾ ਪੜਹਿ ਪੜਤ ਗੁਣਤ ਸਦਾ ਦੁਖੁ ਹੋਈ ॥੧॥**

ਦ੍ਵੈਤ ਭਾਵ ਵਿੱਚ ਲਗ ਕੇ ਜਿੰਨਾਂ ਪੜ੍ਹੇਂਗਾ, ਉਸ ਪੜ੍ਹਨੇ ਅਤੇ ਗੁਣਤ=ਵਿਚਾਰਨ ਕਰਕੇ ਸਦਾ ਦੁੱਖ ਦੀ ਪ੍ਰਾਪਤੀ ਹੁੰਦੀ ਹੈ ॥੧॥

**ਹਰਿ ਚਰਣੀ ਤੂੰ ਲਾਗਿ ਰਹੁ ਗੁਰ ਸਬਦਿ ਸੋਝੀ ਹੋਈ ॥**

ਹੇ ਪੰਡਿਤ ! ਤੂੰ ਹਰੀ ਸਰੂਪ ਗੁਰਾਂ ਦੇ ਚਰਣੀ ਲੱਗਾ ਰਹੁ, ਕਿਉਂਕਿ ਗੁਰਾਂ ਦੇ ਉਪਦੇਸ਼ ਕਰਕੇ ਹੀ ਹਰੀ ਦੀ ਸੋਝੀ=ਗਿਆਤ ਹੁੰਦੀ ਹੈ ।

**ਹਰਿ ਰਸੁ ਰਸਨਾ ਚਾਖੁ ਤੂੰ ਤਾਂ ਮਨੁ ਨਿਰਮਲੁ ਹੋਈ ॥੧॥ਰਹਾਉ॥**

ਹੇ ਪੰਡਿਤ ! ਤੂੰ ਰਸਨਾ ਨਾਲ ਹਰੀ ਰਸ ਨੂੰ ਚੱਖਣਾ ਕਰ, ਤਾਂ ਹੀ ਤੇਰਾ ਮਨ ਸ਼ੁੱਧ ਹੋਵੇਗਾ ॥੧॥ਰਹਾਉ॥

**ਸਤਿਗੁਰ ਮਿਲਿਐ ਮਨੁ ਸੰਤੋਖੀਐ ਤਾ ਫਿਰਿ ਤ੍ਰਿਸਨਾ ਭੂਖ ਨ ਹੋਇ ॥**

ਸਤਿਗੁਰਾਂ ਨਾਲ ਮਿਲਣ ਕਰ ਕੇ ਮਨ ਨੂੰ ਸੰਤੋਖ ਹੁੰਦਾ ਹੈ, ਤਾਂ ਫਿਰ ਮਾਇਆ ਦੀ ਤ੍ਰਿਸ਼ਨਾ ਕਰ ਕੇ ਪਦਾਰਥਾਂ ਦੀ ਭੁੱਖ ਨਹੀਂ ਹੁੰਦੀ ।

**ਨਾਮੁ ਨਿਧਾਨੁ ਪਾਇਆ ਪਰ ਘਰਿ ਜਾਇ ਨ ਕੋਇ ॥੨॥**

ਜਿਸ ਨੇ ਨਾਮ ਰੂਪ ਖਜ਼ਾਨਾ ਪਾਇਆ ਹੈ, ਉਹ ਕੋਈ ਪਰਾਏ ਘਰਾਂ ਵਿੱਚ ਨਹੀਂ ਜਾਂਦਾ ॥੨॥

**ਕਥਨੀ ਬਦਨੀ ਜੇ ਕਰੇ ਮਨਮੁਖਿ ਬੂਝ ਨ ਹੋਇ ॥**

ਜੇ ਕੋਈ ਮਨਮੁਖ ਕਥਨੀ=ਕਥਨੀਆਂ ਤੇ ਬਦਨੀ=ਕਵੀਸ਼ਰੀਆਂ ਭੀ ਕਰ ਲਵੇ, ਤਾਂ ਉਸ ਨੂੰ ਪਰਮੇਸ਼ਰ ਦੀ ਬੂਝ-ਗਿਆਤ ਨਹੀਂ ਹੁੰਦੀ।

**ਗੁਰਮਤੀ ਘਟਿ ਚਾਨਣਾ ਹਰਿ ਨਾਮੁ ਪਾਵੈ ਸੋਇ ॥ ੩ ॥**

ਗੁਰਾਂ ਦੀ ਸਿੱਖਿਆ ਦੁਆਰੇ ਜੋ ਹਰੀ ਨਾਮ ਨੂੰ ਪਾਂਵਦਾ ਹੈ, ਉਸਦੇ ਘਟ ਅੰਦਰ ਚਾਨਣਾ=ਗਿਆਨ ਹੁੰਦਾ ਹੈ ॥ ੩ ॥

**ਸੁਣਿ ਸਾਸਤ੍ਰ ਤੂੰ ਨ ਬੁਝਹੀ ਤਾ ਫਿਰਹਿ ਬਾਰੋ ਬਾਰ ॥**

ਹੇ ਪੰਡਿਤ ! ਤੂੰ ਸ਼ਾਸਤ੍ਰਾਂ ਨੂੰ ਸੁਣਕੇ ਭੀ ਆਪਣੇ ਸਰੂਪ ਨੂੰ ਨਹੀਂ ਬੁਝਹੀ-ਸਮਝਦਾ, ਇਸੇ ਲਈ ਤੂੰ ਵਾਰੰ-ਵਾਰ ਦਰ-ਦਰ ਤੇ ਮੰਗਦਾ ਫਿਰਦਾ ਹੈਂ।

**ਸੋ ਮੂਰਖੁ ਜੋ ਆਪੁ ਨ ਪਛਾਣਈ ਸਚਿ ਨ ਧਰੇ ਪਿਆਰੁ ॥ ੪ ॥**

ਉਹ ਪੜ੍ਹਿਆ ਹੋਇਆ ਭੀ ਮੂਰਖ ਹੈ ਜੋ ਆਪਣੇ ਸਰੂਪ ਨੂੰ ਨਹੀਂ ਪਛਾਣਦਾ, ਕਿ ਮੈਂ ਕੌਣ ਹਾਂ ? ਅਤੇ ਸੱਚ ਵਿੱਚ ਪਿਆਰ ਨਹੀਂ ਰੱਖਦਾ ॥ ੪ ॥

**ਸਚੈ ਜਗਤੁ ਡਹਕਾਇਆ ਕਹਣਾ ਕਛੂ ਨ ਜਾਇ ॥**

ਸੱਚੇ ਪਰਮੇਸ਼ਰ ਨੇ ਆਪ ਹੀ ਜਗਤ ਨੂੰ ਭਰਮਾਇਆ ਹੋਇਆ ਹੈ, ਇਸ ਕਰਕੇ ਕੁਝ ਕਿਹਾ ਨਹੀਂ ਜਾਂਦਾ।

**ਨਾਨਕ ਜੋ ਤਿਸੁ ਭਾਵੈ ਸੋ ਕਰੇ ਜਿਉ ਤਿਸ ਕੀ ਰਜਾਇ ॥ ੫ ॥ ੭ ॥ ੯ ॥**

ਗੁਰੂ ਜੀ ਕਥਨ ਕਰਦੇ ਹਨ, ਜੋ ਉਸ ਨੂੰ ਭਾਉਂਦਾ ਹੈ ਜੀਵ ਉਹੀ ਕਰਦਾ ਹੈ, ਜਿਵੇਂ ਉਸ ਦੀ ਰਜਾਇ=ਆਗਿਆ ਹੁੰਦੀ ਹੈ ॥ ੫ ॥ ੭ ॥ ੯ ॥

**ੴ ਸਤਿਗੁਰ ਪ੍ਰਸਾਦਿ ॥ ਰਾਗੁ ਗੂਜਰੀ ਮਹਲਾ ੪ ਚਉਪਦੇ ਘਰੁ ੧ ॥**

**ਉਥਾਨਕਾ:**—ਪਹਿਲੀ ਅਵਸਥਾ ਵਿੱਚ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਣੇ ਪਿਤਾ ਬਾਬਾ ਹਰਦਾਸ ਜੀ ਦੇ ਕਹੇ ਅਨੁਸਾਰ ਘੁੰਘਣੀਆਂ ਵੇਚਕੇ ਜੋ ਪੈਸੇ ਵੱਟਦੇ ਸਨ ਉਹ ਘਰ ਲਿਆ ਦੇਂਦੇ ਸਨ।

ਇੱਕ ਦਿਨ ਮਾਤਾ ਦਇਆ ਕੌਰ ਜੀ ਨੇ ਛੋਲੇ ਉਬਾਲ ਕੇ ਚੰਗੇਰ ਭਰ ਦਿੱਤੀ, ਤਾਂ ਬਜ਼ਾਰ ਜਾਕੇ ਬੜੀ ਮਿੱਠੀ ਸੁਰ ਨਾਲ ਹੋਕਾ ਦਿੱਤਾ। ਇਤਨੇ ਨੂੰ ਭਗਵਾਨ ਆਪ ਪ੍ਰੀਖਿਆ ਲੈਣ ਵਾਸਤੇ ਕਿਸੇ ਸਾਧੂ ਦਾ ਰੂਪ ਧਾਰਕੇ ਸਾਹਮਣੇ ਆ ਖਲੋਤੇ ਤੇ ਕਿਹਾ, "ਭੁੱਖ ਲੱਗੀ ਹੋਈ ਹੈ ਕੁਝ ਖਾਣ ਲਈ ਦਿਓ।" ਮਹਾਰਾਜ ਜੀ ਨੇ ਓਥੇ ਹੀ ਛਾਬਾ ਰੱਖਕੇ ਉਸ ਨੂੰ ਇੱਕ ਬੁੱਕ ਭਰ ਕੇ ਦੇ ਦਿੱਤਾ। ਸਾਧੂ ਨੇ ਛਕ ਕੇ ਕਿਹਾ, ਇੱਕ ਬੁੱਕ ਹੋਰ ਦਿਓ ਆਪ ਜੀ ਨੇ ਦੁਬਾਰਾ ਵੀ ਦੇ ਦਿੱਤਾ। ਜਦ ਤੀਜੀ ਵਾਰ ਮੰਗਿਆ ਤਦ ਭੀ ਇਨਕਾਰ ਨ ਕੀਤਾ ਭਾਵ ਕੀ ਇਸ ਤਰ੍ਹਾਂ ਕਈ ਵਾਰ ਮੰਗਕੇ ਸਾਰਾ ਹੀ ਛਾਬਾ ਮੁਕਾ ਦਿੱਤਾ।

ਛਾਬੇ ਨੂੰ ਖਾਲੀ ਦੇਖਕੇ ਵਿਚਾਰਿਆ ਹੁਣ ਘਰ ਕਿਵੇਂ ਜਾਈਏ, ਪਿਤਾ ਜੀ ਗੁੱਸੇ ਹੋਣਗੇ।

ਇਸ ਤਰ੍ਹਾਂ ਵਿਚਾਰਦੇ ਹੀ ਪਏ ਸਨ, ਜੋ ਇਤਨੇ ਨੂੰ ਇੱਕ ਗੁਰ-ਸਿੱਖਾਂ ਦਾ ਟੋਲਾ (ਜਥਾ) ਸ਼ਬਦ ਪੜ੍ਹਦਿਆਂ ਲੰਘ ਪਿਆ, ਇਨ੍ਹਾਂ ਨੇ ਪੁੱਛਿਆ ਕਿਥੇ ਜਾ ਰਹੇ ਹੋ ? ਇੱਕ ਸਿੱਖ ਨੇ ਕਿਹਾ,–'ਨਿਮਾਣਿਆਂ ਦੇ ਮਾਣ ਜੋ ਸ੍ਰੀ ਗੁਰੂ ਅਮਰਦਾਸ ਜੀ ਹਨ ਉਹਨਾਂ ਦੀ ਸੇਵਾ ਲਈ ਗੋਇੰਦਵਾਲ ਜਾ ਰਹੇ ਹਾਂ।' ਇਹ ਗੱਲ ਸੁਣਕੇ ਬੜੇ ਪ੍ਰਸੰਨ ਹੋਏ ਤੇ ਨਾਲ ਹੀ ਤੁਰ ਪਏ; 'ਗੋਇੰਦਵਾਲ ਜਾ ਕੇ ਆਪ ਜੀ ਨੇ ਤਨੋ ਮਨੋ ਹੋਕੇ ਬੜੀ ਭਾਰੀ ਸੇਵਾ ਕੀਤੀ'। ਇੱਕ ਦਿਨ ਸ੍ਰੀ ਗੁਰੂ ਅਮਰਦਾਸ ਜੀ ਨੂੰ "ਰਾਮੋ" ਜੀ ਨੇ ਕਿਹਾ, ਬੀਬੀ 'ਭਾਨੀ', ਵੱਡੀ ਹੋ ਗਈ ਹੈ ਹੁਣ ਇਸ ਦਾ ਵਿਆਹ ਕਰ ਦੇਣਾ ਚਾਹੀਦਾ ਹੈ; ਇਹ ਗੱਲ ਸੁਣ ਕੇ ਗੁਰੂ ਜੀ ਨੇ ਬ੍ਰਾਹਮਣ ਨੂੰ ਬੁਲਾਕੇ ਕਿਹਾ, 'ਬੀਬੀ ਲਈ ਕੋਈ ਵਰ ਘਰ ਦਾ ਪਤਾ ਲਿਆਓ'। ਗੁਰੂ ਜੀ ਤੋਂ ਇਹ ਗੱਲ ਸੁਣਕੇ ਜਿਸ ਵੇਲੇ ਪ੍ਰੋਹਤ ਉੱਠਿਆ ਤਾਂ ਟੋਕਰੀ ਚੁੱਕ ਕੇ ਤੁਰੀ ਜਾਂਦੇ ਹੋਏ ਭਾਈ 'ਜੇਠੇ' ਨੂੰ ਵੇਖ ਕੇ ਉਂਗਲ ਦੇ ਇਸ਼ਾਰੇ ਨਾਲ ਦੱਸਕੇ ਗੁਰੂ ਜੀ ਨੂੰ ਕਿਹਾ–ਇਸ ਵਰਗਾ ਬਾਲਕ ਹੋਵੇ?ਗੁਰੂ ਸਾਹਿਬਾਂ ਨੇ ਵੇਖਕੇ ਕਿਹਾ ਏਹੋ ਬਾਲਕ ਠੀਕ ਹੈ ਇਸ ਵਰਗਾ ਹੋਰ ਕੋਈ ਨਹੀਂ ਹੋਣਾ, ਇਸ ਨੂੰ ਬੁਲਾ ਲਿਆਓ ਉਸੀ ਵੇਲੇ ਬ੍ਰਾਹਮਣ 'ਭਾਈ ਜੇਠੇ' ਨੂੰ ਗੁਰੂ ਜੀ ਪਾਸ ਬੁਲਾ ਲਿਆਇਆ, ਗੁਰੂ ਜੀ ਨੇ ਪੁੱਛਿਆ ਤੂੰ ਕਿਸ ਦਾ ਪੁੱਤਰ ਹੈਂ, ਤੇਰੀ ਕੀ ਜਾਤ ਹੈ, ਤੇਰੇ ਮਾਪੇ ਕਿੱਥੇ ਰਹਿੰਦੇ ਹਨ ? ਭਾਈ 'ਜੇਠੇ' ਨੇ ਕਿਹਾ–ਮੇਰਾ ਨਾਮ ਰਾਮਦਾਸ ਹੈ; ਪਿਤਾ ਦਾ ਨਾਮ ਬਾਬਾ ਹਰਿਦਾਸ ਜੀ ਹੈ; ਜਾਤ ਸੋਢ ਬੰਸ ਹੈ, ਲਾਹੌਰ ਦੇ ਰਹਿਣ ਵਾਲਾ ਹਾਂ। ਇਹ ਗੱਲਾਂ ਸੁਣ ਕੇ ਬਹੁਤ ਪ੍ਰਸੰਨ ਹੋਏ ਤੇ ਇਕ ਪੱਤ੍ਰਕਾ ਲਾਹੌਰ ਲਿਖਕੇ ਇਸ ਦੇ ਮਾਪਿਆਂ ਨੂੰ ਸਦਵਾ ਲਿਆ ਤੇ 'ਸਗੁਨ' ਦੇ ਕੇ ਵਿਆਹ ਦੀ ਗੱਲ ਪੱਕੀ ਕਰ ਲਈ, ਜਿਸ ਵੇਲੇ ਵਿਆਹ ਕਰਨ ਲੱਗਿਆਂ ਖਾਰਿਆਂ ਉੱਤੇ ਬੈਠਾਇਆ, ਤਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ, ਹੇ ਪੁਰਖਾ ! ਜੋ ਕੁਝ ਮੰਗਣਾ ਹੈ ਮੰਗ ਲੈ; ਇਹ ਬਚਨ ਸੁਣ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਿਹਾ –

**ਹਰਿ ਕੇ ਜਨ ਸਤਿਗੁਰ ਸਤ ਪੁਰਖਾ ਹਉ ਬਿਨਉ ਕਰਉ ਗੁਰ ਪਾਸਿ ॥**

ਹੇ ਗੁਰਮੁਖ ਜਨਾਂ ਨੂੰ ਹਰੀ ਦੇ ਜਨਾਉਣ ਵਾਲੇ ਸਤਿਗੁਰੂ ਅਮਰਦਾਸ ਜੀ ! ਆਪ ਸੰਤਪੁਰਖਾ=ਪਰਮੇਸ਼ਰ ਰੂਪ ਹੋ, ਹੇ ਗੁਰੂ ! ਮੈਂ ਹੱਥ ਜੋੜਕੇ ਆਪ ਜੀ ਦੇ ਪਾਸ ਇਕ ਬੇਨਤੀ ਕਰਦਾ ਹਾਂ।

**ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥੧॥**

ਅਸੀਂ ਆਪ ਜੀ ਦੇ ਕੀਰੇ ਕਿਰਮ=ਦਾਸਾਂ ਦੇ ਦਾਸ ਹਾਂ, ਹੇ ਸਤਿਗੁਰੋ ਆਪ ਜੀ ਦੇ ਚਰਨਾਂ ਦੀ ਸ਼ਰਨ ਵਿਚ ਆਏ ਹਾਂ, ਜੇ ਕਿਰਪਾ ਦੇ ਘਰ ਵਿਚ ਆਏ ਹੋ ਤਾਂ ਆਪ ਕਿਰਪਾ ਦ੍ਰਿਸ਼ਟੀ ਕਰਕੇ ਨਾਮ ਦਾ ਪ੍ਰਕਾਸ਼ ਕਰੋ ॥੧॥ ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ ਇਹ ਵਿਆਹ ਦਾ ਮੌਕਾ ਹੈ, ਕੋਈ ਸੰਸਾਰਕ ਵਸਤੂ ਮੰਗ ਲੈ, ਇਹ ਗੱਲ ਸੁਣਕੇ ਭਾਈ 'ਜੇਠਾ' ਜੀ ਨੇ ਫਿਰ ਭੀ ਏਹੋ ਕਿਹਾ–

**ਮੇਰੇ ਮੀਤ ਗੁਰਦੇਵ ਮੋਕਉ ਰਾਮ ਨਾਮੁ ਪਰਗਾਸਿ ॥**

ਹੇ ਮੇਰੇ ਅਸਲੀ ਮਿੱਤਰ ਗੁਰਦੇਵ ਜੀਓ ! ਮੈਨੂੰ ਰਾਮ ਨਾਮ ਦਾ ਹੀ ਪ੍ਰਕਾਸ਼ ਕਰੋ।

ਅਥਵਾ:–ਪ੍ਰਕਾਸ਼ ਰੂਪ ਜੋ ਰਾਮ ਹੈ ਉਸ ਦਾ ਨਾਮ ਦਾਨ ਮੈਨੂੰ ਬਖਸ਼ਣਾ ਕਰੋ।

ਇਹ ਗੱਲ ਸੁਣਕ ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ ਰਾਮ ਨਾਮ ਤਾਂ ਤੂੰ ਪਹਿਲੇ ਹੀ ਜਪਦਾ ਹੈਂ; ਇਸ ਵੇਲੇ ਤੂੰ ਕੁਝ ਹੋਰ ਚੀਜ਼ ਮੰਗ ਲੈ। ਤਾਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਿਹਾ-

**ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥੧॥ਰਹਾਉ॥**

ਹੇ ਗੁਰਦੇਵ ਜੀਉ ! ਗੁਰ ਸਿੱਖਿਆ ਅਨੁਸਾਰ ਜੋ ਰਾਮ ਨਾਮ ਜਪਣਾ ਹੈ, ਏਹੋ ਮੇਰੇ ਪ੍ਰਾਣਾਂ ਦਾ ਸਖਾਈ=ਮਿੱਤਰ ਹੈ। ਫਿਰ ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ ਸੰਸਾਰਕ ਮਰਯਾਦਾ ਅਨੁਸਾਰ ਭੱਲਿਆਂ ਵਿੱਚ ਜਵਾਈਆਂ ਨੂੰ ਕੁਝ ਪਦਾਰਥ ਦੇਣ ਦੀ ਰੀਤੀ ਚਲੀ ਆਈ ਹੈ, ਉਹ ਭੀ ਤਾਂ ਪੂਰੀ ਕਰਨੀ ਹੋਈ ਇਸ ਲਈ ਤੂੰ ਕੋਈ ਚੀਜ਼ ਮੰਗ ਲੈ, ਇਹ ਗੱਲ ਸੁਣਕੇ ਭੀ ਗੁਰੂ ਰਾਮਦਾਸ ਜੀ ਨੇ ਸੰਸਾਰਕ ਪਦਾਰਥਾਂ ਦੀ ਮੰਗ ਨਹੀਂ ਕੀਤੀ ਅੰਤ੍ਰੀਵ ਵਸਤੂ ਮੰਗੀ ਹੈ ਕਿ-ਹੇ ਗੁਰੋ ! ਹਰੀ ਦੀ ਜੋ ਕੀਰਤੀ ਕਰਨੀ ਹੈ ਏਹੋ ਅਸਾਡੀ ਰਹਰਾਸਿ=ਰਹੁ ਰੀਤੀ ਹੈ। ਅਥਵਾ :-ਏਹੋ ਅਸਾਡੀ ਰਾਸਿ=ਪੂੰਜੀ ਰਹਿ ਆਵੇ ॥ ੧ ॥ ਰਹਾਉ ॥

**ਹਰਿ ਜਨ ਕੇ ਵਡਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥**

ਹੇ ਹਰੀ ਦੇ ਜਨ ਸਤਿਗੁਰ ਦੇਵ ਜੀ ! ਉਹਨਾਂ ਹਰੀ ਜਨਾਂ ਦੇ ਭਾਗ ਵੱਡਿਆਂ ਤੋਂ ਵੱਡੇ ਹਨ, ਜਿਨ੍ਹਾਂ ਨੂੰ ਹਰਿ ਹਰਿ ਦੀ ਸ਼ਰਧਾ ਅਤੇ ਹਰੀ ਦੀ ਪਿਆਸ ਹੈ। ਅਥਵਾ :-ਜਿਨ੍ਹਾਂ ਨੂੰ ਹਰਇਕ ਜੀਵਾਂ ਨੂੰ ਹਰਿਆਂ ਕਰਨ ਵਾਲਾ ਜੋ ਹਰੀ ਹੈ ਉਸ ਦੀ ਸ਼ਰਧਾ ਦੀ ਪਿਆਸ ਹੈ।

ਅਥਵਾ :-ਹਰਿ ਪਿਆਸ=ਤਮਾਮ ਪਿਆਸਿਆਂ ਵਿੱਚੋਂ ਜਿਨ੍ਹਾਂ ਨੂੰ ਹਰਿ ਹਰਿ ਦੀ ਸ਼ਰਧਾ ਹੈ।

**ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ ॥੨॥**

ਹੇ ਸਤਿਗੁਰੋ ! ਅਸਾਨੂੰ ਹਰਿ ਹਰਿ ਦਾ ਨਾਮ ਮਿਲੇ ਤਾਂ ਅਸੀਂ ਤ੍ਰਿਪਤ ਹੁੰਦੇ ਹਾਂ, ਆਪ ਜੀ ਦੀ ਸਤਸੰਗਤ ਵਿੱਚ ਮਿਲਣ ਕਰਕੇ ਸ਼ੁਭ ਗੁਣਾਂ ਦਾ ਪ੍ਰਕਾਸ਼ ਹੁੰਦਾ ਹੈ।

ਅਥਵਾ :-ਪ੍ਰਕਾਸ਼ ਰੂਪ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ ॥ ੨ ॥

**ਜਿਨ੍ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ ॥**

ਜੋ ਹਰੀ ਹਰ-ਇਕ ਜੀਵਾਂ ਦੇ ਹਰੇ ਕਰਨ ਵਾਲਾ ਹੈ, ਉਸ ਦੇ ਨਾਮ ਵਿੱਚ ਜਿਨ੍ਹਾਂ ਨੇ ਰਸੁ=ਪ੍ਰੇਮ ਕਰਨਾ ਨਹੀਂ ਪਾਇਆ, ਉਹ ਭਾਗ ਹੀਣ ਪੁਰਸ਼ ਜਮਾਂ ਦੇ ਪਾਸ ਜਾਂਦੇ ਹਨ, ਅਥਵਾ :-ਜਮਾਂ ਦੀ ਪਾਸਿ=ਫਾਹੀ ਵਿੱਚ ਫਸਦੇ ਹਨ।

**ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥**

ਜੋ ਪੁਰਸ਼ ਸਤਿਗੁਰਾਂ ਦੀ ਸ਼ਰਨ ਅਤੇ ਸਤਸੰਗਤ ਵਿੱਚ ਨਹੀਂ ਆਏ,

ਅਥਵਾ :-ਜੋ ਪੁਰਸ਼ ਸਤਿਗੁਰਾਂ ਦੀ ਸ਼ਰਨ ਵਿੱਚ ਤਾਂ ਆਏ ਹਨ, ਤੇ ਸਤਸੰਗਤ ਵਿੱਚ ਨਹੀਂ ਆਏ; ਉਹਨਾਂ ਦੇ ਜੀਵਨ ਨੂੰ ਧ੍ਰਿਕਾਰ ਹੈ ਅਤੇ ਜਿਊਣ ਦੀ ਆਸਾ ਨੂੰ ਭੀ ਧ੍ਰਿਕਾਰ ਹੈ ॥ ੩ ॥

**ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ॥**

ਅੱਨਵੇਂ ਅੱਖਰ ਲਗਾਉਣੇ-ਜਿਨ੍ਹਾਂ ਦੇ ਮੱਥੇ ਉੱਪਰ ਧੁਰੋਂ ਹੀ ਸ਼ਰੇਸ਼ਟ ਲੇਖ ਲਿਖਿਆ ਹੋਇਆ ਆਸਿ=ਹੈ,

ਉਹਨਾਂ ਹਰੀ ਦੇ ਸੇਵਕ ਜਨਾਂ ਨੇ ਸਤਿਗੁਰਾਂ ਦੀ ਸੰਗਤ ਕਰਨੀ ਪਾਈ ਹੈ।

**ਧੰਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ**
**ਮਿਲਿ ਨਾਨਕ ਨਾਮੁ ਪਰਗਾਸਿ ॥ ੪ ॥ ੧ ॥**

ਹੇ ਸਤਿਗੁਰੋ ! ਆਪ ਧੰਨ ਹੋ, ਆਪ ਜੀ ਦੀ ਸਤਸੰਗਤ ਵੀ ਧੰਨ ਹੈ, ਜਿਸ ਸਤ ਸੰਗਤ ਕਰਕੇ ਹਰੀ ਨਾਮ ਰਸ ਅਸਾਂ ਨੇ ਪਾਇਆ ਹੈ; ਮੈਨੂੰ ਨਾਮ ਦਾ ਪਰਗਾਸਿ=ਪ੍ਰਕਾਸ਼ ਮਿਲੇ।

ਅਥਵਾ :–ਨਾਮ ਦਾ ਪਰਗਾਸਿ=ਉਚਾਰਨਾ ਮਿਲੇ।

ਅਥਵਾ :— ਮੈਨੂੰ ਨਾਮ ਮਿਲਿਆ ਤਾਂ ਪਰਗਾਸਿ=ਗਿਆਨ ਹੋਇਆ ॥ ੪ ॥ ੧ ॥

## ਗੂਜਰੀ ਮਹਲਾ ੪ ॥

**ਗੋਵਿੰਦੁ ਗੋਵਿੰਦੁ ਪ੍ਰੀਤਮੁ ਮਨਿ ਪ੍ਰੀਤਮੁ ਮਿਲਿ ਸਤਸੰਗਤਿ ਸਬਦਿ ਮਨੁ ਮੋਹੈ ॥**

ਉਹ ਗੋਬਿੰਦ ਤਨ ਦਾ ਪ੍ਰੀਤਮ ਹੈ, ਉਹ ਗੋਬਿੰਦ ਮਨ ਦਾ ਭੀ ਪ੍ਰੀਤਮ ਹੈ, ਉਸ ਦੀ ਸਤਸੰਗਤ ਵਿੱਚ ਮਿਲਕੇ ਮਨੁ ਮੋਹੈ=ਮਨ ਦੇ ਵਿੱਚ ਗੁਰ ਉਪਦੇਸ਼ ਨੂੰ ਧਾਰਨਾ ਕਰ।

ਅਥਵਾ:–ਗੋਬਿੰਦ ਜੋ ਪ੍ਰਮਾਤਮਾ ਹੈ ਗੋ+ਵਿੰਦੁ=ਵੇਦਾਂ ਕਰਕੇ ਜਾਨਣੇ ਜੋਗ; ਪ੍ਰੀਤਮਾਂ ਵਿਚੋਂ ਮਨਿ=ਸ਼ਰੋਮਣੀ ਪ੍ਰੀਤਮ, ਉਸ ਦੀ ਸਤਸੰਗਤ ਵਿੱਚ ਮਿਲਣਾ ਕਰ ਤਾਂ ਮਨ ਦੇ ਵਿੱਚ ਹੀ ਸਬਦਿ=ਬ੍ਰਹਮ ਨੂੰ ਨਿਸਚੇ ਕਰੇਂਗਾ।

**ਜਪਿ ਗੋਵਿੰਦੁ ਗੋਵਿੰਦੁ ਧਿਆਈਐ ਸਭ ਕਉ ਦਾਨੁ ਦੇਇ ਪ੍ਰਭੁ ਓਹੈ ॥੧॥**

ਗੋਬਿੰਦ ਨੂੰ ਜਪਣਾ ਕਰ ਰਸਨਾ ਨਾਲ, ਗੋਬਿੰਦ ਨੂੰ ਧਿਆਉਣਾ ਕਰ ਮਨ ਕਰਕੇ, ਕਿਉਂਕਿ ਉਹ ਪ੍ਰਭੂ ਹੀ ਸਾਰਿਆਂ ਨੂੰ ਦਾਨ ਦੇਂਦਾ ਹੈ ॥ ੧ ॥

**ਮੇਰੇ ਭਾਈ ਜਨਾ ਮੋਕਉ ਗੋਵਿੰਦੁ ਗੋਵਿੰਦੁ ਗੋਵਿੰਦੁ ਮਨੁ ਮੋਹੈ ॥**

ਹੇ ਮੇਰੇ ਭਾਈ ਜਨਾ ! ਉਹ ਗੋਬਿੰਦ ਮੇਰੇ ਤਨ ਨੂੰ ਮੋਂਹਦਾ ਹੈ, ਉਹ ਗੋਬਿੰਦ ਮੇਰੀ ਬਾਣੀ ਨੂੰ ਮੋਂਹਦਾ ਹੈ, ਉਹ ਗੋਬਿੰਦ ਮੇਰੇ ਮਨ ਨੂੰ ਭੀ ਮੋਂਹਦਾ ਹੈ।

ਅਥਵਾ :- ਤਿੰਨ ਵਾਰ ਕਹਿਕੇ ਨਿਸਚੇ ਅਰਥ ਕੀਤਾ ਹੈ, ਉਹ ਗੋਬਿੰਦ ਮੇਰੇ ਮਨ ਨੂੰ ਮੋਂਹਦਾ ਹੈ, ਉਹ ਗੋਬਿੰਦ ਮੇਰੇ ਮਨ ਨੂੰ ਮੋਂਹਦਾ ਹੈ, ਉਹ ਗੋਬਿੰਦ ਮੇਰੇ ਮਨ ਨੂੰ ਮੋਂਹਦਾ ਹੈ।

**ਗੋਵਿੰਦ ਗੋਵਿੰਦ ਗੋਵਿੰਦ ਗੁਣ ਗਾਵਾ ਮਿਲਿ ਗੁਰ ਸਾਧਸੰਗਤਿ ਜਨੁ ਸੋਹੈ**॥੧॥ਰਹਾਉ

ਹੇ ਭਾਈ ! ਤਨ ਕਰਕੇ ਗੋਬਿੰਦ ਦੇ ਗੁਣ ਗਾਵਣਾ ਕਰ, ਬਾਣੀ ਕਰਕੇ ਗੋਬਿੰਦ ਦੇ ਗੁਣ ਗਾਵਣਾ ਕਰ, ਮਨ ਕਰਕੇ ਗੋਬਿੰਦ ਦੇ ਗੁਣ ਗਾਵਣਾ ਕਰ।

ਅਥਵਾ :–ਗੋਬਿੰਦ ਜੋ ਪਰਮੇਸ਼ਰ ਹੈ, ਗੋ+ਵਿੰਦ=ਵੇਦਾਂ ਕਰਕੇ ਜਾਨਣੇ ਜੋਗ, ਉਸ ਗੋਬਿੰਦ ਦੇ ਗੁਣ ਗਾਵਣਾ ਕਰ। ਅਥਵਾ :–ਗੋਵਿੰਦ=ਹੇ ਭਾਈ ! ਗੋਬਿੰਦ ਲੋਕਾਂ ਨਾਲ ਮਿਲਕੇ ਗੋਬਿੰਦ ਦੇ ਗੁਣ ਗਾਵਣਾ ਕਰ, ਜੋ ਗੁਰਾਂ ਦੀ ਸਤ ਸੰਗਤ ਨਾਲ ਮਿਲਿਆ ਹੈ ਉਹ ਜਨ ਸੋਹੈ=ਸੋਭਨੀਕ ਹੁੰਦਾ ਹੈ ॥੧॥ਰਹਾਉ॥

**ਸੁਖ ਸਾਗਰ ਹਰਿ ਭਗਤਿ ਹੈ ਗੁਰਮਤਿ ਕਉਲਾ ਰਿਧਿ ਸਿਧਿ ਲਾਗੈ ਪਗਿ ਓਹੈ ॥**

ਹਰੀ ਦੀ ਭਗਤੀ ਸੁੱਖਾਂ ਦਾ ਸਮੁੰਦਰ ਹੈ, ਜਿਸ ਨੇ ਗੁਰਮਤਿ=ਗੁਰ ਸਿੱਖਿਆ ਲੈ ਕੇ ਹਰੀ ਦੀ ਭਗਤੀ ਕੀਤੀ ਹੈ ਪਗਿ+ਓਹੈ=ਉਸ ਦੇ ਚਰਣੀ ਰਿੱਧੀਆਂ ਸਿੱਧੀਆਂ ਤੇ ਕਉਲਾ=ਲਛਿਮੀ ਲੱਗਦੀ ਹੈ।

[ਪੰਨਾ ੪੯੩]

**ਜਨ ਕਉ ਰਾਮ ਨਾਮੁ ਆਧਾਰਾ ਹਰਿ ਨਾਮੁ ਜਪਤ ਹਰਿ ਨਾਮੇ ਸੋਹੈ ॥੨॥**

ਗੁਰਮੁਖ ਜਨਾਂ ਨੂੰ ਰਾਮ ਨਾਮ ਦਾ ਆਧਾਰਾ=ਆਸਰਾ ਹੈ, ਹਰੀ ਨਾਮ ਨੂੰ ਜਪਦੇ ਹਨ, ਹਰੀ ਨਾਮ ਕਰਕੇ ਹੀ ਸੋਹੈ=ਸੋਭਦੇ ਹਨ ॥੨॥

**ਦੁਰਮਤਿ ਭਾਗਹੀਨ ਮਤਿ ਫੀਕੇ ਨਾਮੁ ਸੁਨਤ ਆਵੈ ਮਨਿ ਰੋਹੈ ॥**

ਜੋ ਖੋਟੀ ਬੁੱਧੀ ਵਾਲੇ ਭਾਗਹੀਨ ਪੁਰਸ਼ ਮਤੀ ਦੇ ਫਿੱਕੇ ਹਨ ਨਾਮ ਨੂੰ ਸੁਣਦਿਆਂ ਉਹਨਾਂ ਨੂੰ ਅਨੰਦ ਨਹੀਂ ਆਉਂਦਾ, ਸਗੋਂ ਮਨ ਵਿੱਚ ਰੋਹੈ=ਗੁੱਸਾ ਆਉਂਦਾ ਹੈ।

ਯਥਾ:-ਕੂੜਿ ਕਪਟਿ ਅਹੰਕਾਰਿ ਰੀਝਾਨਾ ॥ ਨਾਮੁ ਸੁਨਤ ਜਨੁ ਬਿਛੂਅ ਡਸਾਨਾ॥੨॥[ਪੰਨਾ ੯੯੩

**ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ॥੩॥**

ਕਊਆ ਜੋ ਕਾਗ=ਕਾਂ ਕਾਂ ਸ਼ਬਦ ਕਰਨ ਵਾਲਾ ਹੈ,

ਅਥਵਾ :-ਕਊਆ=ਦੇਸੀ ਕਾਂ, ਕਾਗ=ਪਹਾੜੀ ਕਾਂ (ਜਿਸ ਨੂੰ ਡੋਡਰ ਕਾਂ ਭੀ ਕਹਿੰਦੇ ਹਨ) ਇਸ ਨੂੰ ਜੇਕਰ ਅੰਮ੍ਰਿਤ ਰਸ ਵਰਗੀਆਂ ਮਿੱਠੀਆਂ ਮਿੱਠੀਆਂ ਚੀਜ਼ਾਂ (ਦੁੱਧ ਵਗੈਰਾ) ਭੀ ਪਾਈਏ, ਤਾਂ ਭੀ ਉਨ੍ਹਾਂ ਚੰਗੀਆਂ ਚੀਜ਼ਾਂ ਨੂੰ ਛੱਡ ਕੇ, ਗੂੰਹ ਖਾ ਕੇ ਤ੍ਰਿਪਤ ਹੁੰਦਾ ਹੈ, ਤੇ ਮੂੰਹ ਤੋਂ ਕਾਂ ਕਾਂ ਗੋਹੈ=ਬੋਲਦਾ ਹੈ। ਇਸੀ ਪ੍ਰਕਾਰ ਕਾਂ ਵਾਂਙੂ ਪਾਪੀ ਜੀਵ ਨੂੰ ਨਾਮ ਅੰਮ੍ਰਿਤ ਰਸ ਭੀ ਪਾਣਾ ਕਰੀਏ ਤੋਂਭੀ ਉਹ ਵਿਸ਼ਿਆਂ ਰੂਪੀ ਵਿਸਟਾ-ਗੂੰਹ ਨੂੰ ਖਾ ਕੇ ਤ੍ਰਿਪਤ ਹੁੰਦਾ ਹੈ ਤੇ ਮੂੰਹ ਤੋਂ ਖੋਟੇ ਬਚਨਾਂ ਨੂੰ ਗੋਹੈ=ਉਚਾਰਦਾ ਹੈ ॥ ੩ ॥

**ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥**

ਸਤਵਾਦੀ ਜੋ ਸਤਿਗੁਰੂ ਅਮਰਦਾਸ ਜੀ ਹਨ, ਜਿਨ੍ਹਾਂ ਨੇ ਹੁਕਮ ਦੇ ਕੇ ਪ੍ਰਤੱਖ ਅੰਮ੍ਰਿਤ ਸਰੋਵਰ ਰਚਿਆ ਹੈ; ਜਿਸ ਵਿੱਚ ਨਹਾਉਂਦਿਆਂ ਕਾਂ ਭੀ ਹੰਸ ਹੋ ਜਾਂਦਾ ਹੈ।

ਅਥਵਾ :-ਸਤਵਾਦੀ=ਸੱਚਾ ਬਚਨ ਉਚਾਰਨ ਵਾਲੇ ਜੋ ਸਤਿਗੁਰੂ ਅਮਰਦਾਸ ਜੀ ਹਨ, ਨਾਮ ਅੰਮ੍ਰਿਤ ਦੇ ਸਰੋਵਰ,ਜਿਸ ਵਿੱਚ ਇਸ਼ਨਾਨ ਕਰਨ ਨਾਲ ਕਾਂ ਵਾਂਙੂ ਪਾਪੀ ਜੀਵ,ਹੰਸ ਵਾਂਗੂ ਤਤਵੇਤਾ ਬ੍ਰਹਮ ਗਿਆਨੀ ਮਹਾਤਮਾ ਹੋ ਜਾਂਦਾ ਹੈ।

ਭਾਵ ਸਤਿਗੁਰੂ ਜੀ ਦੀ ਸੰਗਤ ਕਰਨ ਨਾਲ ਅਤੇ ਉਹਨਾਂ ਦੇ ਉਪਦੇਸ਼ ਨੂੰ ਹਿਰਦੇ ਵਿੱਚ ਧਾਰਨ ਕਰਕੇ ਪਾਪੀ ਪੁਰਸ਼ ਭੀ ਗੁਰਮੁਖ ਬਣ ਜਾਂਦਾ ਹੈ।

**ਨਾਨਕ ਧਨੁ ਧੰਨੁ ਵਡੇ ਵਡਭਾਗੀ ਜਿਨੑ ਗੁਰਮਤਿ ਨਾਮੁ ਰਿਦੈ ਮਲੁ ਧੋਹੈ॥੪॥੨॥**

ਗੁਰੂ ਜੀ ਕਥਨ ਕਰਦੇ ਹਨ-ਉਹ ਪੁਰਸ਼ ਧੰਨਤਾ ਜੋਗ ਵੱਡਿਆਂ ਤੋਂ ਵੱਡੇ ਭਾਗਾਂ ਵਾਲੇ ਹਨ, ਜਿਨ੍ਹਾਂ

ਨੇ ਗੁਰ ਸਿੱਖਿਆ ਦੁਆਰੇ ਨਾਮ ਜਪ ਕੇ ਹਿਰਦੇ ਦੀ ਪਾਪਾਂ ਰੂਪੀ ਮੈਲ ਨੂੰ ਧੋ ਲਿਆ ਹੈ ॥੪॥੨॥

**ਗੂਜਰੀ ਮਹਲਾ ੪ ॥**

**ਹਰਿ ਜਨ ਊਤਮ ਊਤਮ ਬਾਣੀ ਮੁਖਿ ਬੋਲਹਿ ਪਰਉਪਕਾਰੇ ॥**

ਹਰੀ ਦੇ ਭਗਤ ਜਨ ਉੱਤਮ ਹਨ, ਉਹਨਾਂ ਦੀ ਬਾਣੀ ਭੀ ਉੱਤਮ ਹੈ, ਕਿਉਂਕਿ ਉਹ ਮੂੰਹੋਂ ਪਰ-ਉਪਕਾਰ ਦੇ ਹੀ ਬਚਨ ਬੋਲਦੇ ਹਨ।

**ਜੋ ਜਨੁ ਸੁਣੈ ਸਰਧਾ ਭਗਤਿ ਸੇਤੀ ਕਰਿ ਕਿਰਪਾ ਹਰਿ ਨਿਸਤਾਰੇ ॥੧॥**

ਜੋ ਪੁਰਸ਼ ਉਹਨਾਂ ਦੇ ਬਚਨਾਂ ਨੂੰ ਸ਼ਰਧਾ ਤੇ ਭਗਤੀ ਨਾਲ ਸੁਣਦਾ ਹੈ, ਉਹਨਾਂ ਨੂੰ ਹਰੀ ਕਿਰਪਾ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਉਤਾਰ ਲੈਂਦਾ ਹੈ ॥ ੧ ॥

**ਰਾਮ ਮੋ ਕਉ ਹਰਿ ਜਨ ਮੇਲਿ ਪਿਆਰੇ ॥**

**ਮੇਰੇ ਪ੍ਰੀਤਮ ਪ੍ਰਾਨ ਸਤਿਗੁਰੁ ਗੁਰੁ ਪੂਰਾ ਹਮ ਪਾਪੀ ਗੁਰਿ ਨਿਸਤਾਰੇ॥੧॥ਰਹਾਉ॥**

ਹੇ ਪਿਆਰੇ ਰਾਮ ! ਮੈਨੂੰ ਹਰੀ ਜਨਾਂ ਨਾਲ ਮੇਲਣਾ ਕਰ।

ਗੁਰੁ=ਪੂਜਨੀਕ ਪੂਰੇ ਸਤਿਗੁਰੂ ਹੀ ਮੇਰੇ ਪ੍ਰਾਣਾਂ ਦੇ ਪ੍ਰੀਤਮ=ਪਿਆਰੇ ਹਨ, ਅਸਾਂ ਪਾਪੀਆਂ ਨੂੰ ਗੁਰਾਂ ਨੇ ਨਿਸਤਾਰੇ=ਤਾਰਨਾ ਕੀਤਾ ਹੈ ॥੧॥ਰਹਾਉ॥

**ਗੁਰਮੁਖਿ ਵਡਭਾਗੀ ਵਡਭਾਗੇ ਜਿਨ ਹਰਿ ਹਰਿ ਨਾਮੁ ਅਧਾਰੇ ॥**

ਉਹ ਗੁਰਮੁਖ ਵੱਡੇ ਭਾਗਾਂ ਵਾਲਿਆਂ ਤੋਂ ਭੀ ਵੱਡਿਆਂ ਭਾਗਾਂ ਵਾਲੇ ਹਨ, ਜਿਨ੍ਹਾਂ ਨੂੰ ਹਰਿ ਹਰਿ ਨਾਮ ਦਾ ਅਧਾਰੇ=ਆਸਰਾ ਹੈ।

**ਹਰਿ ਹਰਿ ਅੰਮ੍ਰਿਤੁ ਹਰਿ ਰਸੁ ਪਾਵਹਿ ਗੁਰਮਤਿ ਭਗਤਿ ਭੰਡਾਰੇ ॥੨॥**

ਉਹ ਹਰੀ ਦੇ ਹਰਿ ਹਰਿ ਨਾਮ ਅੰਮ੍ਰਿਤ ਰਸ ਨੂੰ ਪਾਂਵਦੇ ਹਨ, ਗੁਰ ਸਿੱਖਿਆ ਲੈਣ ਕਰਕੇ ਉਹਨਾਂ ਦੇ ਅੰਤਹ ਕਰਨ ਰੂਪ ਭੰਡਾਰੇ ਭਗਤੀ ਨਾਲ ਭਰੇ ਹੋਏ ਹਨ ॥੨॥

**ਜਿਨ ਦਰਸਨੁ ਸਤਿਗੁਰ ਸਤ ਪੁਰਖ ਨ ਪਾਇਆ ਤੇ ਭਾਗਹੀਣ ਜਮਿ ਮਾਰੇ ॥**

ਜਿਸ ਪੁਰਸ਼ ਨੇ ਸਤ-ਪੁਰਖ=ਪਰਮੇਸ਼ਰ ਰੂਪ ਸਤਿਗੁਰਾਂ ਦਾ ਦਰਸ਼ਨ ਨਹੀਂ ਪਾਇਆ ਉਸ ਭਾਗਾਂ ਤੋਂ ਹੀਣੇ ਨੂੰ ਜਮ ਮਾਰਦਾ ਹੈ।

**ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ ਦਯਿ ਮਾਰੇ ਮਹਾ ਹਤਿਆਰੇ ॥੩॥**

ਉਹ ਪੁਰਸ਼ ਦਯਿ=ਪ੍ਰੇਰਕ ਪਰਮੇਸ਼ਰ ਦੇ ਮਾਰੇ ਹੋਏ ਮਹਾਂ ਹਤਿਆਰੇ=ਵੱਡੇ ਪਾਪੀ, ਕੂਕਰ=ਕੁੱਤਾ ਸੂਕਰ=ਸੂਰ ਤੇ ਗਰਧਭ=ਖੋਤੇ ਦੀ ਗਰਭ ਜੂਨੀ ਵਿੱਚ ਪੈਂਦੇ ਹਨ ॥ ੩ ॥

ਯਥਾ :–"ਸੰਤ ਕਾ ਨਿੰਦਕੁ ਮਹਾ ਹਤਿਆਰਾ ॥ ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥" [ਪੰਨਾ ੨੮੦

**ਦੀਨ ਦਇਆਲ ਹੋਹੁ ਜਨ ਊਪਰਿ ਕਰਿ ਕਿਰਪਾ ਲੇਹੁ ਉਬਾਰੇ ॥**

ਹੇ ਪ੍ਰਭੂ ! ਮੈਂ ਦੀਨ ਜਨ ਦੇ ਉੱਪਰ ਆਪ ਦਿਆਲੂ ਹੋਵੋ, ਅਤੇ ਕਿਰਪਾ ਕਰਕੇ ਮੈਨੂੰ ਤਾਰ ਲਵੋ ।

**ਨਾਨਕ ਜਨ ਹਰਿ ਕੀ ਸਰਣਾਈ ਹਰਿ ਭਾਵੈ ਹਰਿ ਨਿਸਤਾਰੇ ॥੪॥੩॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਜਨ, ਹੇ ਹਰੀ ! ਆਪ ਜੀ ਦੀ ਸ਼ਰਨ ਵਿਚ ਆਇਆ ਹਾਂ, ਹੇ ਹਰਿ ਹਰਿ ! ਜੇਕਰ ਆਪ ਜੀ ਨੂੰ ਭਾਵੇ ਤਾਂ ਮੈਨੂੰ ਤਾਰ ਲਵੋ ॥੪॥੩॥

## ਗੂਜਰੀ ਮਹਲਾ ੪ ॥

**ਹੋਹੁ ਦਇਆਲ ਮੇਰਾ ਮਨੁ ਲਾਵਹੁ ਹਉ ਅਨਦਿਨੁ ਰਾਮ ਨਾਮੁ ਨਿਤ ਧਿਆਈ ॥**

ਹੇ ਪ੍ਰਭੂ ! ਆਪ ਮੇਰੇ ਉੱਪਰ ਦਿਆਲੂ ਹੋਵੋ, ਮੇਰਾ ਮਨ ਸਿਮਰਨ ਵਿੱਚ ਲਗਾਵੋ, ਤਾਂ ਕਿ ਮੈਂ ਰਾਤ ਦਿਨੇ ਇੱਕ-ਰਸ ਸਦਾ ਰਾਮ ਨਾਮ ਨੂੰ ਧਿਆਉਣਾ ਕਰਾਂ ।

**ਸਭਿ ਸੁਖ ਸਭਿ ਗੁਣ ਸਭਿ ਨਿਧਾਨ ਹਰਿ ਜਿਤੁ ਜਪਿਐ ਦੂਖਭੁਖ ਸਭ ਲਹਿਜਾਈ॥੧॥**

ਸਾਰੇ ਸੁਖ, ਸਾਰੇ ਸ਼ੁਭ ਗੁਣ, ਸਾਰੇ ਨਿਧਾਨ=ਖਜ਼ਾਨੇ ਹਰੀ ਨਾਮ ਵਿਚ ਹਨ, ਜਿਸ ਨਾਮ ਦੇ ਜਪਣੇ ਕਰ ਕੇ ਸਾਰੇ ਦੁਖ ਭੁਖ ਲ਼ਹਿ ਜਾਈ=ਦੂਰ ਹੋ ਜਾਂਦੇ ਹਨ ॥੧॥

**ਮਨ ਮੇਰੇ ਮੇਰਾ ਰਾਮ ਨਾਮੁ ਸਖਾ ਹਰਿ ਭਾਈ ॥**

ਹੇ ਮੇਰੇ ਮਨ ! ਰਾਮ ਦਾ ਨਾਮ ਹੀ ਮੇਰਾ ਸਖਾ=ਮਿੱਤਰ ਹੈ, ਹਰੀ ਨਾਮ ਹੀ ਮੇਰਾ ਭਾਈ=ਭਰਾ ਹੈ ।

**ਗੁਰਮਤਿ ਰਾਮ ਨਾਮੁ ਜਸੁ ਗਾਵਾ ਅੰਤਿ ਬੇਲੀ ਦਰਗਹ ਲਏ ਛਡਾਈ॥੧॥ਰਹਾਉ॥**

ਗੁਰਾਂ ਦੀ ਸਿੱਖਿਆ ਲੈ ਕੇ ਰਾਮ ਨਾਮ ਜਪਦੇ ਹਾਂ ਤੇ ਹਰੀ ਦੇ ਜਸ ਨੂੰ ਗਾਂਵਦੇ ਹਾਂ, ਜੋ ਹਰੀ ਅੰਤ ਸਮੇਂ ਬੇਲੀ ਹੋ ਕੇ ਦਰਗਾਹ ਵਿਚ ਜਮਾਂ ਤੋਂ ਛੁਡਾ ਲੈਂਦਾ ਹੈ ॥੧॥ਰਹਾਉ॥

**ਤੂੰ ਆਪੇ ਦਾਤਾ ਪ੍ਰਭੁ ਅੰਤਰਜਾਮੀ ਕਰਿ ਕਿਰਪਾ ਲੋਚ ਮੇਰੈ ਮਨਿ ਲਾਈ ॥**

ਹੇ ਪ੍ਰਭੂ ਅੰਤਰਜਾਮੀ ! ਤੂੰ ਆਪ ਹੀ ਸਾਰਿਆਂ ਦਾ ਦਾਤਾ ਹੈਂ, ਕਿਰਪਾ ਕਰ ਕੇ ਆਪ ਨੇ ਹੀ ਮੇਰੇ ਮਨ ਵਿਚ ਲੋਚ=ਚਾਹ ਭਾਵ ਇੱਛਾ ਲਗਾਈ ਹੈ ।

**ਮੈ ਮਨਿ ਤਨਿ ਲੋਚ ਲਗੀ ਹਰਿ ਸੇਤੀ ਪ੍ਰਭਿ ਲੋਚ ਪੂਰੀ ਸਤਿਗੁਰ ਸਰਣਾਈ॥੨॥**

ਮੇਰੇ ਮਨ ਤਨ ਦੇ ਵਿੱਚ ਹਰੀ ਨਾਲ ਚਾਹ ਲੱਗ ਰਹੀ ਹੈ, ਹੇ ਸਤਿਗੁਰੋ ! ਮੈਂ ਆਪ ਜੀ ਦੀ ਸ਼ਰਨ ਆਇਆ ਹਾਂ, ਆਪ ਕਿਰਪਾ ਕਰ ਕੇ ਪ੍ਰਭੂ ਪ੍ਰਾਪਤੀ ਦੀ ਲੋਚ=ਚਾਹ ਪੂਰੀ ਕਰੋ ॥੨॥

**ਮਾਣਸ ਜਨਮੁ ਪੁੰਨਿ ਕਰਿ ਪਾਇਆ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਬਿਰਥਾ ਜਾਈ ॥**

ਪੂਰਬਲੇ ਪੁੰਨਾਂ ਕਰਕੇ ਮਨੁੱਖਾ ਜਨਮ ਪਾਇਆ ਹੈ ਜੋ ਨਾਮ ਤੋਂ ਬਿਨਾਂ ਬਿਰਥਾ ਜਾਂਦਾ ਹੈ ਇਸ ਕਰ ਕੇ ਐਸੇ ਜੀਵਨ ਨੂੰ ਧ੍ਰਿਗ ਧ੍ਰਿਗ ਹੈ ।

**ਨਾਮ ਬਿਨਾ ਰਸ ਕਸ ਦੂਖੁ ਖਾਵੈ ਮੁਖੁ ਫੀਕਾ ਥੁਕ ਥੂਕ ਮੁਖਿ ਪਾਈ ॥ ੩ ॥**

ਇਹ ਜੀਵ ਪ੍ਰਭੂ ਦੇ ਨਾਮ ਤੋਂ ਬਿਨਾਂ ਦੁਖਦਾਈ ਰਸਾਂ ਕਸਾਂ ਨੂੰ ਖਾਂਦਾ ਹੈ,

ਅਥਵਾ :-ਕਸੀਸ ਦੇ ਕੇ ਜੋ ਕੱਢੇ ਹੋਏ (ਸ਼ਰਾਬ ਆਦਿਕ) ਰਸ ਹਨ ਉਹਨਾਂ ਨੂੰ ਖਾ ਕੇ ਦੁਖ ਭੋਗਦਾ ਹੈ, ਤੇ ਮੂੰਹੋਂ ਫਿੱਕੇ ਬਚਨ ਬੋਲਦਾ ਹੈ, ਇਸ ਕਰ ਕੇ ਇਸ ਲੋਕ ਵਿੱਚ ਮੂੰਹ ਉੱਪਰ ਥੁੱਕਾਂ ਤੇ ਪ੍ਰਲੋਕ ਵਿੱਚ ਲਾਹਨਤਾਂ ਰੂਪ ਥੁੱਕਾਂ ਪੈਂਦੀਆਂ ਹਨ ॥ ੩ ॥

**ਜੋ ਜਨ ਹਰਿ ਪ੍ਰਭ ਹਰਿ ਹਰਿ ਸਰਣਾ ਤਿਨ ਦਰਗਹ ਹਰਿ ਹਰਿ ਦੇ ਵਡਿਆਈ॥**

ਹਰੀ ਜੋ ਹਰ-ਏਕ ਜੀਵਾਂ ਦੇ ਹਰਿਆ ਕਰਨ ਵਾਲਾ ਹੈ ਜਿਹੜਾ ਪੁਰਸ਼ ਉਸਦੀ ਸ਼ਰਨ ਗ੍ਰਹਿਣ ਕਰਦਾ ਹੈ ਤਿਸ ਨੂੰ ਪ੍ਰਲੋਕ ਦਰਗਾਹ ਵਿੱਚ ਹਰਿ ਹਰਿ=ਪਰਮਾਤਮਾਂ ਵਡਿਆਈ ਦੇਂਦਾ ਹੈ।

**ਧੰਨੁ ਧੰਨੁ ਸਾਬਾਸਿ ਕਹੈ ਪ੍ਰਭੁ ਜਨ ਕਉ ਜਨ ਨਾਨਕ ਮੇਲਿ ਲਏ ਗਲਿਲਾਈ॥੪॥੪**

ਉਹ ਪ੍ਰਭੂ ਆਪਣੇ ਸੇਵਕ ਜਨਾਂ ਨੂੰ ਨਿਸਚੇ ਕਰ ਕੇ ਧੰਨ ਧੰਨ ਤੇ ਸਾਬਾਸਿ=ਧੰਨਤਾ ਜੋਗ ਕਹਿੰਦਾ ਹੈ, ਅਤੇ ਆਪਣੇ ਸੇਵਕ ਜਨਾਂ ਨੂੰ ਆਪਣੇ ਗਲ ਨਾਲ ਲਗਾ ਕੇ ਮੇਲਿ ਲਏ=ਅਭੇਦ ਕਰ ਲੈਂਦਾ ਹੈ ॥੪॥੪॥

**ਗੂਜਰੀ ਮਹਲਾ ੪ ॥**

**ਗੁਰਮੁਖਿ ਸਖੀ ਸਹੇਲੀ ਮੇਰੀ ਮੋ ਕਉ ਦੇਵਹੁ ਦਾਨੁ ਹਰਿ ਪ੍ਰਾਨ ਜੀਵਾਇਆ ॥**

ਹੇ ਗੁਰਮੁਖਾਂ ਰੂਪੀ ਮੇਰੀਆਂ ਪਿਆਰੀਆਂ ਸਖੀਓ! ਪ੍ਰਾਣਾਂ ਦੇ ਜਿਵਾਉਣ ਵਾਲਾ ਜੋ ਹਰੀ ਹੈ, ਮੈਨੂੰ ਉਸ ਦੇ ਸਿਮਰਨ ਦਾ ਦਾਨ ਦੇਣਾ ਕਰੋ।

**ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ**
**ਜਿਨ੍ਹਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ ॥ ੧ ॥**

ਅਸੀਂ ਉਹਨਾਂ ਗੁਰ-ਸਿੱਖਾਂ ਦੇ ਲਾਲੇ ਗੋਲੇ=ਦਾਸਾਂ ਦੇ ਦਾਸ ਹੁੰਦੇ ਹਾਂ, ਜਿਨ੍ਹਾਂ ਨੇ ਰਾਤ ਦਿਨ ਪ੍ਰਭੂ ਪੁਰਖ ਦਾ ਹਰੀ ਨਾਮ ਜਪਿਆ ਹੈ ॥੧॥

**ਮੇਰੈ ਮਨਿ ਤਨਿ ਬਿਰਹੁ ਗੁਰਸਿਖ ਪਗ ਲਾਇਆ ॥**

ਹੇ ਗੁਰਸਿੱਖੋ! ਤੁਹਾਡੇ ਚਰਨਾਂ ਦਾ ਬਿਰਹੁ=ਪ੍ਰੇਮ ਮੇਰੇ ਮਨ ਤੇ ਤਨ ਵਿੱਚ ਪ੍ਰਭ ਨੇ ਲਗਾਇਆ ਹੈ।

[ਪੰਨਾ ੪੯੪]

**ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ**
**ਮੋ ਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ ॥੧॥ਰਹਾਉ॥**

ਹੇ ਗੁਰੂ ਦੇ ਸਿੱਖੋ! ਗੁਰ ਭਾਈਓ! ਤੁਸੀਂ ਹੀ ਮੇਰੇ ਪ੍ਰਾਣਾਂ ਦੇ ਸਖਾ=ਮਿੱਤਰ ਭਾਵ ਪਿਆਰੇ ਹੋ, ਮੈਨੂੰ ਉਪਦੇਸ਼ ਦੇਣਾ ਕਰੋ ਕਿਉਂਕਿ-ਤੁਹਾਡਾ ਮਿਲਾਇਆ ਹੋਇਆ ਹੀ ਹਰੀ ਮਿਲਦਾ ਹੈ ॥੧॥ਰਹਾਉ॥

**ਜਾ ਹਰਿ ਪ੍ਰਭ ਭਾਵੈ ਤਾ ਗੁਰਮੁਖਿ ਮੇਲੇ ਜਿਨ੍ ਵਚਨ ਗੁਰੂ ਸਤਿਗੁਰ ਮਨਿ ਭਾਇਆ॥**

ਜਾਂ ਹਰੀ ਪ੍ਰਭੂ ਨੂੰ ਭਾ ਜਾਵੇ ਤਾਂ ਗੁਰਮੁਖਾਂ ਨੂੰ ਆਪਣੇ ਨਾਲ ਮੇਲਦਾ ਹੈ, ਜਿਨ੍ਹਾਂ ਗੁਰਮੁਖਾਂ ਦੇ ਮਨ ਵਿੱਚ ਗੁਰੂ=ਪੂਜਨੀਕ ਸਤਿਗੁਰਾਂ ਦਾ ਬਚਨ ਭਾਇਆ=ਚੰਗਾ ਲੱਗਾ ਹੈ।

**ਵਡਭਾਗੀ ਗੁਰ ਕੇ ਸਿਖ ਪਿਆਰੇ ਹਰਿ ਨਿਰਬਾਣੀ ਨਿਰਬਾਣ ਪਦੁ ਪਾਇਆ ॥੨॥**

ਗੁਰੂ ਦੇ ਪਿਆਰੇ ਸਿੱਖ ਵੱਡਿਆਂ ਭਾਗਾਂ ਵਾਲੇ ਹਨ, ਕਿਉਂਕਿ ਉਹਨਾਂ ਨੇ ਨਿਰਬਾਣੀ=ਨਿਰਬੰਧ ਹਰੀ ਦਾ ਸਿਮਰਨ ਕਰਕੇ ਨਿਰਬਾਣ ਪਦੁ=ਆਤਮਾ ਪਦ ਪਾਇਆ ਹੈ ॥ ੨ ॥

**ਸਤਸੰਗਤਿ ਗੁਰ ਕੀ ਹਰਿ ਪਿਆਰੀ ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ ॥**

ਗੁਰਾਂ ਦੀ ਸਤ ਸੰਗਤ ਹਰੀ ਨੂੰ ਪਿਆਰੀ ਹੈ, ਜਿਨ੍ਹਾਂ ਦੇ ਮਨ ਵਿੱਚ ਹਰਿ ਹਰਿ ਦਾ ਨਾਮ ਮਿੱਠਾ ਭਾ ਗਿਆ ਹੈ।

**ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ ਸੇ ਭਾਗਹੀਣ ਪਾਪੀ ਜਮਿ ਖਾਇਆ॥੩॥**

ਜਿਸ ਪੁਰਸ਼ ਨੇ ਸਤਿਗੁਰਾਂ ਦੀ ਸਤਸੰਗਤ ਦਾ ਸੰਗ ਕਰਨਾ ਨਹੀਂ ਪਾਇਆ ਉਸ ਭਾਗਾਂ ਤੋਂ ਹੀਣੇ ਪਾਪੀ ਨੂੰ ਜਮਾਂ ਨੇ ਖਾਧਾ ਹੈ ॥ ੩ ॥

**ਆਪਿ ਕ੍ਰਿਪਾਲੁ ਕ੍ਰਿਪਾ ਪ੍ਰਭੁ ਧਾਰੇ ਹਰਿ ਆਪੇ ਗੁਰਮੁਖਿ ਮਿਲੈ ਮਿਲਾਇਆ ॥**

ਕ੍ਰਿਪਾਲੂ ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਧਾਰੇ, ਤਾਂ ਗੁਰਮੁਖਾਂ ਦਾ ਮਿਲਾਇਆ ਹੋਇਆ ਹਰੀ ਆਪੇ ਆਕੇ ਮਿਲੈ=ਮਿਲਦਾ ਹੈ।

**ਜਨੁ ਨਾਨਕੁ ਬੋਲੇ ਗੁਣ ਬਾਣੀ ਗੁਰਬਾਣੀ ਹਰਿ ਨਾਮਿ ਸਮਾਇਆ ॥੪॥੫॥**

ਗੁਰੂ ਜੀ ਕਥਨ ਕਰਦੇ ਹਨ–ਜੋ ਪੁਰਸ਼ ਗੁਣਾਂ ਵਾਲੀ ਬਾਣੀ ਬੋਲਦਾ ਹੈ, ਉਹ ਗੁਰਬਾਣੀ ਦੇ ਪ੍ਰਤਾਪ ਕਰਕੇ ਹਰੀ ਨਾਮੀ ਵਿੱਚ ਅਭੇਦ ਹੋ ਜਾਂਦਾ ਹੈ ॥ ੪ ॥ ੫ ॥

## ਗੂਜਰੀ ਮਹਲਾ ੪ ॥

**ਜਿਨ੍ ਸਤਿਗੁਰੁ ਪੁਰਖੁ ਜਿਨਿ ਹਰਿ ਪ੍ਰਭੁ ਪਾਇਆ**
**ਮੋ ਕਉ ਕਰਿ ਉਪਦੇਸੁ ਹਰਿ ਮੀਠ ਲਗਾਵੈ ॥**

ਜਿਨ੍ਹਾਂ ਜਿਨ੍ਹਾਂ ਨੇ ਸਤਿਗੁਰ ਪੁਰਖਾਂ ਦੁਆਰੇ ਹਰੀ ਪ੍ਰਭੂ ਨੂੰ ਪਾਇਆ ਹੈ, ਉਹ ਮੈਨੂੰ ਉਪਦੇਸ਼ ਕਰਕੇ ਹਰੀ ਦਾ ਨਾਮ ਮਿੱਠਾ ਲਗਾਉਣ।

**ਮਨੁ ਤਨੁ ਸੀਤਲੁ ਸਭ ਹਰਿਆ ਹੋਆ ਵਡਭਾਗੀ ਹਰਿ ਨਾਮੁ ਧਿਆਵੈ ॥੧॥**

ਉਸ ਦਾ ਮਨ ਸੀਤਲੁ=ਠੰਢਾ ਤੇ ਤਨ ਸਾਰਾ ਸ਼ੁਭ ਗੁਣਾਂ ਨਾਲ ਹਰਿਆ ਹੋ ਗਿਆ ਹੈ ਜੋ ਵੱਡਿਆਂ ਭਾਗਾਂ ਵਾਲਾ ਹਰੀ ਨਾਮ ਨੂੰ ਧਿਆਉਂਦਾ ਹੈ ॥੧॥

**ਭਾਈ ਰੇ ਮੋ ਕਉ ਕੋਈ ਆਇ ਮਿਲੈ ਹਰਿ ਨਾਮੁ ਦ੍ਰਿੜਾਵੈ ॥**

ਹੇ ਭਾਈ ! ਕੋਈ ਮੈਨੂੰ ਅਜੇਹਾ ਗੁਰਸਿੱਖ ਆਕੇ ਮਿਲੇ, ਜੋ ਮੈਨੂੰ ਹਰੀ ਨਾਮ ਦ੍ਰਿੜ੍ਹ ਕਰਵਾਵੇ।

**ਮੇਰੇ ਪ੍ਰੀਤਮ ਪ੍ਰਾਨ ਮਨੁ ਤਨੁ ਸਭੁ ਦੇਵਾ**
**ਮੇਰੇ ਹਰਿ ਪ੍ਰਭ ਕੀ ਹਰਿ ਕਥਾ ਸੁਨਾਵੈ ॥੧॥ਰਹਾਉ॥**

ਉਹ ਮੇਰੇ ਪ੍ਰਾਣਾਂ ਦਾ ਪ੍ਰੀਤਮ ਹੈ, ਮੈਂ ਉਸ ਨੂੰ ਮਨ ਤਨ ਤੇ ਸਾਰਾ ਧਨ ਦੇਵਾਂਗਾ, ਜੋ ਮੈਨੂੰ ਮੇਰੇ ਪਿਆਰੇ ਹਰਿ ਹਰਿ ਪ੍ਰਭੂ ਦੀ ਕਥਾ ਸੁਣਾਵੇ ॥੧॥ਰਹਾਉ॥

**ਧੀਰਜੁ ਧਰਮੁ ਗੁਰਮਤਿ ਹਰਿ ਪਾਇਆ ਨਿਤ ਹਰਿ ਨਾਮੈ ਹਰਿ ਸਿਉ ਚਿਤੁ ਲਾਵੈ ॥**

ਜਿਸ ਨੇ ਹਰੀ ਸਰੂਪ ਗੁਰਾਂ ਦੀ ਸਿੱਖਿਆ ਕਰ ਕੇ ਧੀਰਜ ਤੇ ਧਰਮ ਨੂੰ ਪਾਇਆ ਹੈ, ਉਹ ਨਿਤਾਪ੍ਰਤੀ ਹਰਿ ਹਰਿ ਨਾਮ ਨਾਲ ਚਿੱਤ ਬਿਰਤੀ ਲਗਾਂਵਦਾ ਹੈ।

**ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥੨॥**

ਸਤਿਗੁਰਾਂ ਦੀ ਜੋ ਬਾਣੀ ਹੈ ਏਹੋ ਅੰਮ੍ਰਿਤ ਵਾਂਙੂ ਮਿੱਠੇ ਬਚਨ ਹਨ, ਉਹਨਾਂ ਨੂੰ ਜੋ ਬੋਲਦਾ ਹੈ ਉਹ ਮੂੰਹ ਵਿਚ ਬ੍ਰਹਮਾਨੰਦ ਰੂਪ ਅੰਮ੍ਰਿਤ ਨੂੰ ਪਾਉਂਦਾ ਹੈ ॥੨॥

**ਨਿਰਮਲੁ ਨਾਮੁ ਜਿਤੁ ਮੈਲੁ ਨ ਲਾਗੈ ਗੁਰਮਤਿ ਨਾਮੁ ਜਪੈ ਲਿਵ ਲਾਵੈ ॥**

ਪਰਮੇਸ਼ਰ ਦਾ ਨਾਮ ਸਭ ਤੋਂ ਨਿਰਮਲ ਹੈ, ਜਿਸ ਨਾਮ ਕਰਕੇ ਕੋਈ ਪਾਪਾਂ ਰੂਪੀ ਮੈਲ ਨਹੀਂ ਲਗਦੀ, ਏਸੇ ਕਰ ਕੇ ਗੁਰ ਸਿੱਖਿਆ ਦੁਆਰੇ ਚਿੱਤ ਬਿਰਤੀ ਲਗਾ ਕੇ ਨਾਮ ਨੂੰ ਜਪਣਾ ਕਰੇ।

**ਨਾਮੁ ਪਦਾਰਥੁ ਜਿਨ ਨ਼ਰ ਨਹੀ ਪਾਇਆ ਸੇ ਭਾਗਹੀਣ ਮੁਏ ਮਰਿ ਜਾਵੈ ॥੩॥**

ਜਿਸ ਪੁਰਸ਼ ਨੇ ਨਾਮ ਰੂਪ ਪਦਾਰਥ ਨੂੰ ਨਹੀਂ ਪਾਇਆ ਉਹ ਭਾਗ ਹੀਣ ਪੁਰਸ਼ ਮਰ ਹੀ ਮਰ ਜਾਂਦਾ ਹੈ।
ਅਥਵਾ :-ਮਰਿ=ਤਹਿਕੀਕ (ਨਿਸਚੇ) ਕਰ ਕੇ ਮਰ ਜਾਂਦਾ ਹੈ ॥ ੩ ॥

**ਆਨਦ ਮੂਲੁ ਜਗਜੀਵਨ ਦਾਤਾ ਸਭ ਜਨ ਕਉ ਅਨਦੁ ਕਰਹੁ ਹਰਿ ਧਿਆਵੈ ॥**

ਹੇ ਜਗ ਜੀਵਨ ਦਾਤਾ ! ਤੂੰ ਅਨੰਦ ਦਾ ਮੂਲ=ਮੁੱਢ ਹੈਂ; ਜੋ ਪੁਰਸ਼ ਹਰੀ ਨਾਮ ਨੂੰ ਧਿਆਉਂਦੇ ਹਨ ਉਹਨਾਂ ਸਭਨਾਂ ਜਨਾਂ ਨੂੰ ਆਪ ਅਨੰਦ ਦੇਣਾ ਕਰਦੇ ਹੋ।

**ਤੂੰ ਦਾਤਾ ਜੀਅ ਸਭਿ ਤੇਰੇ ਜਨ ਨਾਨਕ ਗੁਰਮੁਖਿ ਬਖਸਿ ਮਿਲਾਵੈ ॥ ੪ ॥ ੬ ॥**

ਤੂੰ ਦਾਤਾ ਹੈਂ, ਇਹ ਸਾਰੇ ਜੀਵ ਤੇਰੇ ਮੰਗਤੇ ਹਨ, ਗੁਰੂ ਜੀ ਕਥਨ ਕਰਦੇ ਹਨ-ਗੁਰਮੁਖਾਂ ਨੂੰ ਬਖਸ਼ਕੇ ਤੂੰ ਆਪਣੇ ਨਾਲ ਮਿਲਾ ਲੈਂਦਾ ਹੈ ॥ ੪ ॥ ੬ ॥

**੧ ੴ ਸਤਿਗੁਰ ਪ੍ਰਸਾਦਿ ॥ ਗੂਜਰੀ ਮਹਲਾ ੪ ਘਰੁ ੩ ॥**

**ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥ ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥੧॥**

ਮਾਂ ਪਿਉ ਪੁੱਤਰ ਆਦਿਕ ਸਾਰੇ ਸਨਬੰਧੀ ਹਰੀ ਦੇ ਪੈਦਾ ਕੀਤੇ ਹੋਏ ਹਨ।
ਇਹਨਾਂ ਸਭਨਾਂ ਦੇ ਸਨਬੰਧ ਭੀ ਹਰੀ ਨੇ ਆਪ ਕਰ ਦਿੱਤੇ ਹਨ ॥ ੧ ॥

**ਹਮਰਾ ਜੋਰੁ ਸਭੁ ਰਹਿਓ ਮੇਰੇ ਬੀਰ ॥**
**ਹਰਿ ਕਾ ਤਨੁ ਮਨੁ ਸਭੁ ਹਰਿ ਕੈ ਵਸਿ ਹੈ ਸਰੀਰ ॥੧॥ ਰਹਾਉ॥**

ਹੇ ਮੇਰੇ ਭਾਈ ! ਅਸਾਡਾ ਸਾਰਾ ਜੋਰੁ=ਬਲ ਰਹਿ ਚੁੱਕਾ ਹੈ। ਕਿਉਂਕਿ-ਸਭ ਕੁਝ ਤਨ, ਮਨ, ਸੂਖਮ ਸਰੀਰ ਹਰੀ ਦਾ ਹੈ, ਅਤੇ ਅਸਾਡਾ ਸਥੂਲ ਸਰੀਰ ਭੀ ਹਰੀ ਦੇ ਵਸ ਵਿਚ ਹੈ ॥੧॥ਰਹਾਉ॥

**ਭਗਤ ਜਨਾ ਕਉ ਸਰਧਾ ਆਪਿ ਹਰਿ ਲਾਈ॥ ਵਿਚੇ ਗ੍ਰਿਸਤ ਉਦਾਸ ਰਹਾਈ ॥੨॥**

ਆਪ ਹੀ ਭਗਤ ਜਨਾਂ ਨੂੰ ਹਰੀ ਨਾਮ ਜਪਣ ਦੀ ਆਪਣੀ ਸ਼ਰਧਾ ਲਗਾਈ ਹੈ। ਅਤੇ ਗ੍ਰਿਹਸਤ ਦੇ ਵਿਚ ਹੀ ਉਦਾਸ ਰੱਖਿਆ ਹੈ ॥੨॥

**ਜਬ ਅੰਤਰਿ ਪ੍ਰੀਤਿ ਹਰਿ ਸਿਉ ਬਨਿ ਆਈ ॥**

ਜਿਸ ਵੇਲੇ ਅੰਦਰਲੀ ਪ੍ਰੀਤੀ ਹਰੀ ਨਾਲ ਲੱਗ ਗਈ।

**ਤਬ ਜੋ ਕਿਛੁ ਕਰੇ ਸੁ ਮੇਰੇ ਹਰਿ ਪ੍ਰਭ ਭਾਈ ॥ ੩ ॥**

ਤਿਸ ਵੇਲੇ ਉਹ ਗੁਰਮੁਖ ਜੋ ਕੁਝ ਭੀ ਕਰਦਾ ਹੈ ਉਹ ਮੇਰੇ ਹਰੀ ਪ੍ਰਭੂ ਨੂੰ ਭਾ ਜਾਂਦਾ ਹੈ ॥ ੩ ॥

**ਜਿਤੁ ਕਾਰੈ ਕੰਮਿ ਹਮ ਹਰਿ ਲਾਏ ॥ ਸੋ ਹਮ ਕਰਹ ਜੁ ਆਪਿ ਕਰਾਏ ॥ ੪ ॥**

ਜਿਸ ਕੰਮ ਕਾਰ ਵਿਚ ਅਸਾਨੂੰ ਹਰੀ ਨੇ ਲਗਾਇਆ ਹੈ। ਅਸੀਂ ਓਹੋ ਕੰਮ ਕਰਦੇ ਹਾਂ,ਜੋ ਪ੍ਰਭੂ ਅਸਾਥੋਂ ਆਪ ਕਰਾਉਂਦਾ ਹੈ।

**ਜਿਨ ਕੀ ਭਗਤਿ ਮੇਰੇ ਪ੍ਰਭ ਭਾਈ ॥**

ਜਿਸ ਪੁਰਸ਼ ਦੀ ਸੇਵਾ ਭਗਤੀ ਕੀਤੀ ਹੋਈ ਮੇਰੇ ਪ੍ਰਭੂ ਨੂੰ ਭਾ ਗਈ ਹੈ।

**ਤੇ ਜਨ ਨਾਨਕ ਰਾਮ ਨਾਮ ਲਿਵਲਾਈ ॥ ੫॥ ੧ ॥ ੭ ॥ ੧੬ ॥**

ਗੁਰੂ ਜੀ ਕਥਨ ਕਰਦੇ ਹਨ-ਤਿਸ ਪੁਰਸ਼ ਨੇ ਰਾਮ ਨਾਮ ਵਿਚ ਬਿਰਤੀ ਜੋੜੀ ਹੈ ॥੫॥੧॥੭॥੧੬॥

**ਉਥਾਨਕਾ:**—ਜਿਸ ਵੇਲੇ (੧੬੩੮ ਭਾਦਰੋਂ ਸੁਦੀ ਤੀਜ ਨੂੰ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜੋਤੀ ਜੋਤ ਸਮਾਏ ਸਨ, ਉਸ ਵੇਲੇ ਭਾਈ 'ਗੁਰਦਾਸ' ਜੀ 'ਆਗਰੇ' ਸੰਗਤਾਂ ਨੂੰ ਉਪਦੇਸ਼ ਦੇ ਰਹੇ ਸਨ, ਜਦ ਸੁਣਿਆਂ ਤਾਂ ਉਸੀ ਵੇਲੇ ਸੰਗਤਾਂ ਨੂੰ ਨਾਲ ਲੈ ਕੇ ਸ੍ਰੀ ਅੰਮ੍ਰਿਤਸਰ ਪਹੁੰਚੇ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਮੱਥਾ ਟੇਕ ਕੇ ਬੈਠ ਗਏ ਤੇ ਪ੍ਰਚਾਉਣੀ ਕਰ ਕੇ ਫੇਰ ਸੁੱਖ ਅਨੰਦ ਦੀ ਖਬਰ ਪੁੱਛੀ, ਗੱਲਾਂ ਕਰਦਿਆਂ ਕੁਝ ਸਮਾਂ ਬੀਤ ਗਿਆ ਤਾਂ ਇਤਨੇ ਨੂੰ ਲਾਂਗਰੀ ਨੇ ਆ ਕੇ ਪ੍ਰਸ਼ਾਦ ਛਕਣ ਵਾਸਤੇ ਕਿਹਾ-ਸ੍ਰੀ ਗੁਰੂ ਅਰਜਨ ਦੇਵ ਜੀ ਸਾਰੀਆਂ ਸੰਗਤਾਂ ਸਮੇਤ ਪ੍ਰਸ਼ਾਦ ਛਕਣ ਗਏ, ਤਾਂ ਲਾਂਗਰੀ ਨੇ ਸਾਰਿਆਂ ਨੂੰ ਦੋ ਦੋ ਮਿੱਸੇ ਪ੍ਰਸ਼ਾਦੇ ਤੇ ਇਕ ਇਕ ਲੱਸੀ ਦਾ ਛੰਨਾ ਦਿੱਤਾ। 'ਭਾਈ ਗੁਰਦਾਸ ਜੀ ਨੂੰ ਭੀ ਦੋ ਮਿੱਸੇ ਪ੍ਰਸ਼ਾਦੇ ਤੇ ਲੱਸੀ ਦਾ ਛੰਨਾ ਦਿੱਤਾ', ਭਾਈ ਗੁਰਦਾਸ ਜੀ ਖਾਂਦੇ ਹੋਏ ਆਖਦੇ ਹਨ 'ਜੇਕਰ ਸੰਸਾਰਕ ਸਬੰਧ ਵਿਚਾਰੀਏ ਤਾਂ ਮੈਂ ਵੱਡੀ ਜਗ੍ਹਾ ਉਪਰ ਹਾਂ ਕਿਉਂਕਿ ਆਪ ਜੀ ਦਾ 'ਮਾਮਾ' ਹਾਂ। ਦੂਜਾ ਸਬੰਧ ਹੋਰ ਭੀ ਹੈ ਸ੍ਰੀ ਗੁਰੂ ਰਾਮਦਾਸ ਸਾਹਿਬ

ਜੀ ਦੀ ਗੁਰਤਾ ਗੱਦੀ ਉੱਪਰ ਬੈਠਣ ਕਰਕੇ ਆਪ ਗੁਰੂ ਹੋ, ਤੇ ਮੈਂ ਆਪ ਜੀ ਦਾ ਸਿੱਖ ਹਾਂ, ਚਿਰ ਬਾਦ ਆਉਣ ਕਰਕੇ ਆਪ ਜੀ ਨੂੰ ਮੇਰਾ ਸਤਿਕਾਰ ਕਰਨਾ ਚਾਹੀਦਾ ਸੀ, ਪਰ ਤੁਸਾਂ ਨੇ ਕੁਝ ਵੀ ਨਹੀਂ ਕੀਤਾ।' ਇਹ ਗੱਲ ਸੁਣਕੇ ਗੁਰੂ ਜੀ ਨੇ ਹੱਸਕੇ ਕਿਹਾ–ਕਿਸੀ ਨੇ ਲੁਕ ਨੇ ਕੋਈ ਪਦਾਰਥ ਨਹੀਂ ਖਾਧਾ ਤੁਹਾਡੇ ਸਾਹਮਣੇ ਹੀ ਸਾਰਿਆਂ ਨੇ ਖਾਧਾ ਹੈ, ਜੇਕਰ ਚਿੱਤ ਵਿੱਚ ਕੋਈ ਸੰਸਾ ਹੈ ਤਾਂ ਅਸਾਡੇ ਮਾਤਾ ਜੀ (ਆਪ ਜੀ ਦੇ ਭੈਣ ਜੀ) ਉਹ ਅੰਦਰ ਬੈਠੇ ਹਨ ਉਹਨਾਂ ਪਾਸ ਚਲੇ ਜਾਓ। ਭਾਈ ਗੁਰਦਾਸ ਜੀ ਨੇ ਭੈਣ ਜੀ ਨੂੰ ਪ੍ਰਨਾਮ ਕਰਕੇ ਸੁੱਖ ਅਨੰਦ ਦੀ ਖਬਰ ਪੁੱਛ ਕੇ ਕਿਹਾ–"ਕਿ ਕੀ ਕਾਰਨ ਹੈ ਗੁਰੂ ਜੀ ਧਨ ਇਕੱਠਾ ਕਰਨ ਲੱਗ ਪਏ ਹਨ, ਜੋ ਲੰਗਰ ਵਿੱਚ ਮਿੱਸੇ ਪ੍ਰਸ਼ਾਦੇ ਵਰਤਾਉਣੇ ਸ਼ੁਰੂ ਕਰ ਦਿੱਤੇ ਹਨ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵੇਲੇ ਤਾਂ ਨਿੱਤ ਕੜਾਹ ਪ੍ਰਸ਼ਾਦ ਹੁੰਦਾ ਸੀ।" ਬੀਬੀ ਭਾਨੀ ਜੀ ਨੇ ਕਿਹਾ–ਵੀਰ ਜੀ! ਅੱਜ ਤਾਂ ਮਿੱਸੇ ਪ੍ਰਸ਼ਾਦੇ ਮਿਲੇ ਹਨ, ਪਰ ਕਦੇ ਕਦੇ ਤਾਂ ਲੰਗਰ ਮਸਤਾਨਾ ਭੀ ਹੋ ਜਾਂਦਾ ਹੈ ਕਿਉਂਕਿ ਵੱਡਾ ਪੁੱਤਰ 'ਪ੍ਰਿਥੀ ਚੰਦ' ਜਿਸ ਵੇਲੇ ਸੰਗਤਾਂ ਨੂੰ ਆਉਂਦਿਆਂ ਸੁਣਦਾ ਹੈ, ਤਾਂ ਉਹ ਅੱਗੇ ਹੀ ਜਾਕੇ ਸੰਗਤਾਂ ਪਾਸੋਂ ਕਾਰ ਭੇਟਾ ਉਗਰਾਹ ਕੇ ਆਪਣੇ ਪਾਸ ਰੱਖ ਲੈਂਦਾ ਹੈ, ਅਸਾਨੂੰ ਕੁਝ ਨਹੀਂ ਦੇਂਦਾ, ਤੇ ਲੰਗਰ ਛਕਣ ਵਾਸਤੇ ਸੰਗਤਾਂ ਨੂੰ ਅਸਾਡੇ ਵੱਲ ਭੇਜ ਦੇਂਦਾ ਹੈ, ਖਰਚ ਵਧਣ ਕਰਕੇ ਮਿੱਸੇ ਪ੍ਰਸ਼ਾਦੇ ਪੱਕਣੇ ਸ਼ੁਰੂ ਹੋ ਗਏ ਹਨ। ਜੋ ਕੋਈ ਸੰਗਤ ਅਸਾਡੇ ਪਾਸ ਪਹੁੰਚ ਜਾਂਦੀ ਹੈ, ਉਹ ਜੋ ਭੀ ਭੇਟਾ ਲਿਆ ਰੱਖਦੀ ਹੈ, ਉਸ ਵਿੱਚੋਂ ਬਹੁਤੀ ਮਾਇਆ ਤਾਂ ਹਰਿਮੰਦਰ ਸਾਹਿਬ ਦੀ ਉਸਾਰੀ ਉੱਪਰ ਖਰਚ ਕਰ ਦਿੰਦੇ ਹਾਂ, ਕਿਉਂਕਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਖ ਗਏ ਸਨ–ਕਿ ਹਰਿਮੰਦਰ ਸਾਹਿਬ ਦੀ ਸੇਵਾ ਛੇਤੀ ਤੋਂ ਛੇਤੀ ਕਰਨੀ, ਇਸ ਤਰ੍ਹਾਂ ਦੀਆਂ ਗੱਲਾਂ ਸੁਣਕੇ ਭਾਈ ਗੁਰਦਾਸ ਜੀ ਜ਼ਰ ਨਾ ਸਕੇ, ਉਸੀ ਵੇਲੇ ਕਿਸੇ ਸਿੱਖ ਪਾਸੋਂ ਸੰਗਤ ਆਉਂਦੀ ਸੁਣਕੇ ਆਪ ਬਾਹਰ ਜਾ ਬੈਠੇ ਜਿੱਥੇ 'ਪਿਪਲੀ ਸਾਹਿਬ ਗੁਰਦੁਆਰਾ ਹੈ।' ਸੰਗਤ ਨੂੰ ਓਥੇ ਹੀ ਬਿਠਾਕੇ ਪਹਿਲਾ ਸਤਸੰਗ ਕੀਤਾ ਫੇਰ ਸਾਰਾ ਭੇਦ ਸਮਝਾ ਦਿੱਤਾ, ਕਿ ਗੁਰੂ ਸਾਹਿਬ ਜੀ ਦੇ ਸਪੁੱਤਰ ਭਾਵੇਂ ਤਿੰਨ ਹਨ, ਪਰ ਗੁਰਿਆਈ ਗੱਦੀ ਉੱਪਰ 'ਸ੍ਰੀ ਗੁਰੂ ਅਰਜਨ ਸਾਹਿਬ ਜੀ' ਸੁਸ਼ੋਭਤ ਹਨ। ਉਹਨਾਂ ਅੱਗੇ ਭੇਟਾ ਰੱਖਕੇ ਉਹਨਾਂ ਦੇ ਹੀ ਦਰਸ਼ਨ ਕੀਤਾ ਕਰੋ, ਇਹ ਗੱਲ ਸੁਣਦਿਆਂ ਸਾਰ ਸੰਗਤ ਨੂੰ ਨਿਸ਼ਚਾ ਹੋ ਗਿਆ ਤੇ 'ਭਾਈ ਗੁਰਦਾਸ ਜੀ' ਦੇ ਨਾਲ ਆਕੇ ਗੁਰੂ ਜੀ ਅੱਗੇ ਸਾਰੀ ਭੇਟਾ ਰੱਖਕੇ ਦਰਸ਼ਨ ਕਰਕੇ ਨਿਹਾਲ ਹੋਏ। ਇਹ ਗੱਲ ਵੇਖਕੇ ਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਕਿਹਾ :–

**ਗੂਜਰੀ ਮਹਲਾ ੫ ਚਉਪਦੇ ਘਰੁ ੧ ੧ ੴ ਸਤਿਗੁਰ ਪ੍ਰਸਾਦਿ ॥**

**ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥**

ਹੇ ਭਾਈ ਗੁਰਦਾਸ ਜੀ! ਤੁਸਾਂ ਨੇ ਆਪਣੇ ਮਨ ਵਿੱਚ ਕਿਸ ਵਾਸਤੇ ਉੱਦਮ ਚਿਤਵਿਆ ਹੈ, ਜਾਂ ਹਰਿ ਜੀ ਪਰਮਾਤਮਾ ਅਸਾਡੇ ਖਾਣ ਪਾਣ ਦੇ ਆਹਰਿ=ਉਦਮ ਵਿੱਚ ਪਿਆ ਹੋਇਆ ਹੈ।

**ਸੈਲ ਪਥਰ ਮਹਿ ਜੰਤ ਉਪਾਏ ਤਾਕਾ ਰਿਜਕੁ ਆਗੈ ਕਰਿ ਧਰਿਆ ॥੧॥**

ਵੇਖੋ! ਪੱਥਰਾਂ ਦੀਆਂ ਸਿਲਾਂ ਵਿੱਚ, ਅਥਵਾ :–ਸੈਲ=ਭਾਰੀ ਪੱਥਰਾਂ ਵਿੱਚ,

ਅਥਵਾ :-ਸੈਲ =ਖੁਸ਼ਕ ਪੱਥਰਾਂ ਵਿਚ ਜੀਆ ਜੰਤ ਪੈਦਾ ਕੀਤੇ ਹਨ, ਪਰ ਉਹਨਾਂ ਦਾ ਰਿਜਕੁ=ਖਾਣਾ ਵਾਹਿਗੁਰੂ ਨੇ ਉਹਨਾਂ ਦੇ ਅੱਗੇ ਹੀ ਧਰਿਆ=ਰੱਖਿਆ ਹੋਇਆ ਹੈ ॥ ੧ ॥

ਯਥਾ :-ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾਚੋ ਮਾਰਗੁ ਨਾਹੀ ॥

ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥੩॥੩॥ [ਪੰਨਾ ੪੮੮

ਇਹ ਉਪਦੇਸ਼ ਭਾਈ ਗੁਰਦਾਸ ਜੀ ਨੂੰ ਦੇ ਹੀ ਰਹੇ ਸਨ, ਇਤਨੇ ਨੂੰ ਸੰਤ 'ਮਾਧੋ ਦਾਸ' ਜੀ ਕਸ਼ਮੀਰ ਦੀ ਸੰਗਤ ਅਤੇ ਰਾਜੇ ਨੂੰ ਪ੍ਰਵਾਰ ਸਮੇਤ ਲੈਕੇ ਗੁਰੂ ਜੀ ਪਾਸ ਪਹੁੰਚ ਗਏ ਤੇ ਭੇਟਾ ਦੇ ਅੰਬਾਰ ਲਗਾ ਦਿੱਤੇ, ਭਾਈ ਗੁਰਦਾਸ ਜੀ ਦੇ ਅੰਦਰ ਜੋ ਕੁਝ ਹੰਕਾਰ ਦੀ ਕਣੀ ਆ ਗਈ ਸੀ ਉਸ ਦੀ ਨਿਵਿਰਤੀ ਵਾਸਤੇ ਗੁਰੂ ਜੀ ਨੇ ਮਾਧਉ ਦਾਸ ਨੂੰ ਵੇਖ ਕੇ ਕਿਹਾ-

**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸਿ ਤਰਿਆ ॥**

ਹੇ ਸਿੱਖੋ ! ਮੇਰੇ ਪਿਆਰੇ 'ਮਾਧਉ ਦਾਸ' ਜੀ ਦੀ ਸਤਸੰਗਤ ਵਿੱਚ ਜੋ ਮਿਲਿਆ ਹੈ ਉਹ ਤਰ ਗਿਆ ਹੈ।

**ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥੧॥ਰਹਾਉ॥**

ਇਹਨਾਂ ਨੇ ਗੁਰਾਂ ਦੀ ਪਰਸਾਦਿ=ਕਿਰਪਾ ਕਰ ਕੇ ਪਰਮ-ਪਦ=ਆਤਮ ਪਦ ਪਾਇਆ ਹੈ, ਸੁੱਕਾ ਕਾਠ ਹਰਿਆ ਹੋ ਗਿਆ ਭਾਵ ਸੁੱਕੀ ਸੂਲੀ ਹਰੀ ਭਰੀ ਹੋ ਗਈ ਹੈ।

ਅਥਵਾ :-ਸਾਰਿਆ ਵਿਚ ਮੇਰਾ=ਮਿਲਿਆ ਹੋਇਆ ਜੋ ਮਾ+ਧਉ=ਮਾਇਆ ਪਤੀ ਪਰਮਾਤਮਾ ਹੈ ਉਸ ਦੀ ਸੰਗਤ ਵਿੱਚ ਜੋ ਮਿਲਿਆ ਹੈ ਉਹ ਤਰ ਗਿਆ ਹੈ।

ਉਸ ਨੇ ਗੁਰਾਂ ਦੀ ਪਰਸਾਦਿ=ਕਿਰਪਾ ਕਰ ਕੇ ਪਰਮ+ਪਦੁ=ਆਤਮ ਪਦਵੀ ਨੂੰ ਪਾਇਆ ਹੈ, ਅਤੇ ਸੂਕੇ ਕਾਸਟ=ਸੁੱਕਾ ਕਾਠ ਕਠੋਰ ਅੰਤਹ ਕਰਣ ਸ਼ੁਭ ਗੁਣਾਂ ਨਾਲ ਹਰਿਆ ਹੋ ਗਿਆ ਹੈ ॥੧॥ਰਹਾਉ॥

**ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸਕੀ ਧਰਿਆ ॥**

ਜਨਨਿ-ਪਿਤਾ=ਮਾਂ ਪਿਉ, ਸਬੰਧੀ, ਸੁਤ=ਪੁੱਤਰ, ਬਨਿਤਾ=ਇਸਤਰੀ ਆਦਿਕਾਂ ਵਿਚੋਂ ਕੋਈ ਭੀ ਕਿਸੇ ਦਾ ਧਰਿਆ=ਆਸਰਾ ਨਹੀਂ। ਮਾਧੋ ਦਾਸ ਜੀ ਨੂੰ ਵਰ ਦੇ ਕੇ ਤੇ ਉਹਨਾਂ ਸਾਰਿਆਂ ਨੂੰ ਵਿਦਾ ਕਰ ਕੇ, ਹੁਣ ਫਿਰ ਭਾਈ ਗੁਰਦਾਸ ਜੀ ਨੂੰ ਸਮਝਾਂਦੇ ਹਨ :-

**ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥**

ਹੇ ਭਾਈ ਗੁਰਦਾਸ ਜੀ ! ਉਹ ਠਾਕੁਰੁ=ਸੁਆਮੀ ਪਰਮਾਤਮਾ ਜੀਆਂ ਨੂੰ ਸਿਰਿ ਸਿਰਿ=ਸਿਰਜ ਸਿਰਜ ਕੇ

ਅਥਵਾ-ਸਿਰਿ ਸਿਰਿ=ਸਿਰ ਬਸਿਰ ਜਿਥੇ ਕੋਈ ਹੈ ਉਥੇ ਹੀ ਹਰ ਇੱਕ ਨੂੰ ਰਿਜਕੁ=ਖਾਣ ਪਾਣ ਪਹੁੰਚਾਉਂਦਾ ਹੈ, ਤੂੰ ਆਪਣੇ ਮਨ ਵਿਚ ਕਿਸ ਵਾਸਤੇ ਭਉ=ਡਰ ਕੀਤਾ ਹੈ ॥ ੨ ॥

**ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥**

ਹੋਰ ਵੇਖ ! ਊਡੇ=ਕੂੰਜਾਂ ਸੈ ਕੋਸਾ=ਸੈਂਕੜੇ ਕੋਹਾਂ ਤੋਂ ਉਡਕੇ ਇੱਥੇ ਆ ਜਾਂਦੀਆਂ ਹਨ, ਤਿਸੁ ਪਾਛੈ=ਤਿਸ (ਆਪਣੇ ਆਉਣ ਤੋਂ) ਪਿੱਛੇ ਬਚਰੇ=ਬੱਚਿਆਂ ਨੂੰ ਛਰਿਆਂ=ਛਡਕੇ ਆਉਂਦੀਆਂ ਹਨ।

## ਉਨ ਕਵਨੁ ਖਲਾਵੈ ਕਵਨੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥੩॥

ਉਹਨਾਂ ਬੱਚਿਆਂ ਨੂੰ (ਚਿੜੀ ਵਾਂਗੂੰ) ਕੌਣ ਖੁਆਲਦਾ ਹੈ ? ਅਤੇ (ਕੁੱਕੜੀ ਵਾਂਙੂ) ਕੌਣ ਚੋਗਾ ਚੁਗਾਂਵਦਾ ਹੈ ? ਭਾਵ ਨਾ ਕੋਈ ਖੁਆਂਦਾ ਹੈ, ਨਾ ਹੀ ਕੋਈ ਚੋਗਾ ਚੁਗਾਂਵਦਾ ਹੈ;

ਪ੍ਰਸ਼ਨ–ਉਹਨਾਂ ਬੱਚਿਆਂ ਦੀ ਪਾਲਣਾ ਫਿਰ ਕਿਵੇਂ ਹੁੰਦੀ ਹੈ ?

ਉੱਤਰ–ਉਹਨਾਂ ਬੱਚਿਆਂ ਦੀ ਮਾਂ ਕੂੰਜ ਜੋ ਆਪਣੇ ਮਨ ਵਿਚ ਬੱਚਿਆਂ ਦਾ ਸਿਮਰਨ ਕਰਦੀ ਰਹਿੰਦੀ ਹੈ, ਇਤਨੇ ਵਿਚ ਹੀ ਉਹਨਾਂ ਦੀ ਪਾਲਣਾ ਹੁੰਦੀ ਹੈ ॥ ੩ ॥

ਯਥਾ–ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥
ਓਇ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰ ਸਮਾਲੀ ॥ [ਗਉੜੀ ਮ: ੪ ਪੰ: ੧੬੮

## ਸਭ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥

ਹੇ ਭਾਈ ਗੁਰਦਾਸ ਜੀ ! ਸਾਰੇ ਨਿਧਾਨ=ਖਜ਼ਾਨੇ ਤੇ ਦਸ ਅਸਟ=ਅਠਾਰਾਂ ਸਿੱਧੀਆਂ, ਠਾਕੁਰ ਪਰਮਾਤਮਾ ਨੇ ਆਪਣੇ ਕਰ=ਹੱਥ ਦੀ ਤਲੀ ਪਰ ਧਰੀਆਂ ਹੋਈਆਂ ਹਨ (ਕਿ ਜਿਸ ਵੇਲੇ ਭੀ ਕੋਈ ਭਗਤ ਆ ਕੇ ਮੰਗੇ, ਉਸ ਨੂੰ ਦੇਣ ਲੱਗਿਆਂ ਦੇਰ ਨਾ ਲੱਗੇ)।

ਅਥਵਾ–ਸਾਰੀਆਂ ਨਿੱਧੀਆਂ ਤੇ ਅਠਾਰਾਂ ਸਿੱਧੀਆਂ ਠਾਕੁਰ ਨੇ ਆਪਣੇ ਸੇਵਕ ਦੀ ਹੱਥ ਦੀ ਤਲੀ ਤੇ ਰੱਖੀਆਂ ਹੋਈਆਂ ਹਨ, ਕਿਉਂਕਿ ਕਈ ਸੇਵਕ ਸ਼ਰਮ ਕਰ ਕੇ ਨਹੀਂ ਮੰਗਦੇ ।

## ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ॥੪॥੧।

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ ! ਆਪ ਜੀ ਉੱਤੋਂ ਮੈਂ ਮਨ ਕਰਕੇ ਬਲਿਹਾਰ, ਬਾਣੀ ਕਰ ਕੇ ਬਲਿਹਾਰ, ਸਰੀਰ ਕਰਕੇ ਵੀ ਸਦਾ ਬਲਿਹਾਰ ਜਾਂਦਾ ਹਾਂ ।

ਅਥਵਾ:–ਹੇ ਬਲਿ ਬਲਿ=ਪ੍ਰਕਾਸ਼ ਰੂਪ ਪਰਮਾਤਮਾ ਮੈਂ ਆਪ ਜੀ ਉਪਰੋਂ ਸਦਾ ਬਲਿਹਾਰ ਜਾਂਦਾ ਹਾਂ । ਆਪ ਜੀ ਦੇ ਪਾਰ ਉਰਾਰ ਦਾ ਅੰਤ ਕੋਈ ਨਹੀਂ ਜਾਣ ਸਕਦਾ ॥੪॥੧॥

## ਗੂਜਰੀ ਮਹਲਾ ੫ ਚਉਪਦੇ ਘਰੁ ੨ ੧ਓ ਸਤਿਗੁਰ ਪ੍ਰਸਾਦਿ ॥

## ਕਿਰਿਆਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ ॥

ਜੀਵ ਚਾਰ ਵੇਦਾਂ ਦੇ ਅਨੁਸਾਰ ਯੱਗ ਆਦਿਕ ਕਿਰਿਆ ਅਤੇ ਖਟੁ= ਛੇ ਪ੍ਰਕਾਰ ਦੇ ਸੰਧਿਆ ਤਰਪਣ ਆਦਿਕ ਕਰਮਾਂ* ਨੂੰ ਕਰਦੇ ਹਨ, ਸੰਸਾਰੀ ਜੀਵ ਇਤੁ=ਇਹਨਾਂ ਕਰਮਾਂ ਵਿਚ,

ਅਥਵਾ:-ਇਤਿਆਦਿਕ ਕਰਮਾਂ ਵਿਚ ਰਾਤੇ=ਤਦਾਕਾਰ ਹੋ ਰਹੇ ਹਨ ।

---

* ਬ੍ਰਾਹਮਣ ਦੇ ਛੇ ਕਰਮ :-੧. ਪੜ੍ਹਨਾ, ੨. ਪੜ੍ਹਾਉਣਾ, ੩. ਯੱਗ ਕਰਨਾ, ੪. ਯੱਗ ਕਰਾਉਣਾ । ੫. ਦਾਨ ਦੇਣਾ, ੬. ਦਾਨ ਲੈਣਾ । ਅਤੇ ਬ੍ਰਾਹਮਣ ਦੇ ਛੇ ਨਿੱਤ ਕਰਮ :–ਦੋਹਰਾ–ਹੋਮ, ਸੰਧਯਾ, ਜਪੁ, ਸ਼ਨਾਨ; ਪੰਚਮ ਪੂਜ ਅਥਿੱਤ । ਦੇਵ ਅਰਚਨ ਹੈ ਖਸ਼ਟਮੋ; ਖਟਹਿ ਕਰਮ ਇਹ ਨਿੱਤ । [ਸਮ ਅਰਥ ਕੋਸ਼

## ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ ਹਾਰੀ ॥੧॥

ਗੁਰੂ ਤੋਂ ਬਿਨਾਂ ਇਹਨਾਂ ਕਰਮਾਂ ਕਰ ਕੇ ਅੰਦਰਲੀ ਹੰਗਤਾ ਮਮਤਾ ਰੂਪੀ ਮੈਲ ਉਤਰਦੀ ਨਹੀਂ ਹੈ, ਗੁਰਾਂ ਤੋਂ ਬਿਨਾਂ, ਜੀਵਾਂ ਨੇ ਮਨੁੱਖਾ ਦੇਹ ਰੂਪ ਬਾਜੀ ਹਾਰ ਦਿਤੀ ਹੈ ॥੧॥

## ਮੇਰੇ ਠਾਕੁਰ ਰਖਿ ਲੇਵਹੁ ਕਿਰਪਾ ਧਾਰੀ ॥

ਹੇ ਮੇਰੇ ਠਾਕੁਰ ! ਆਪ ਕਿਰਪਾ ਦ੍ਰਿਸ਼ਟੀ ਧਾਰਕੇ ਸੇਵਕ ਨੂੰ ਰੱਖ ਲਓ।

## ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥੧॥ਰਹਾਉ॥

ਕ੍ਰੋੜਾਂ ਦੇ ਵਿਚੋਂ ਪ੍ਰਭੂ ਦੇ ਚਰਨਾਂ ਦਾ ਕੋਈ ਵਿਰਲਾ ਹੀ ਸੇਵਕ ਹੈ, ਹੋਰ ਸਾਰੇ ਜੀਵ ਵਪਾਰੀ ਹਨ। ਅਰਥਾਤ ਸ੍ਵਰਗ ਦੀ ਪ੍ਰਾਪਤੀ ਵਾਸਤੇ ਸ਼ਕਾਮ ਕਰਮ ਕਰਦੇ ਹਨ ॥੧॥ਰਹਾਉ॥

## ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ ॥

ਛੇ ਸ਼ਾਸਤਰ, ਚਾਰ ਵੇਦ, ਸਤਾਈ ਸਿਮ੍ਰਿਤੀਆਂ ਆਦਿਕ ਸਾਰੇ ਗ੍ਰੰਥ ਸੋਧੇ=ਵਿਚਾਰ ਕੇ ਡਿੱਠੇ ਹਨ ਸਾਰਿਆਂ ਨੇ ਇੱਕ ਏਹੋ ਗੱਲ ਕਹੀ ਹੈ। ਕਿ-

## ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ ॥ ੨ ॥

ਗੁਰੂ ਤੋਂ ਬਿਨਾਂ ਕੋਈ ਮੁਕਤੀ ਨਹੀਂ ਪਾਏਗਾ, ਹੇ ਭਾਈ ! ਬੇਸ਼ਕ ਮਨ ਵਿਚ ਵਿਚਾਰਕੇ ਦੇਖ ਲਵੋ ।੨।

## ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ ॥

ਅਠਸਠਿ=ਅਠਾਠ ਤੀਰਥਾਂ ਦੇ ਮਜਨੁ=ਪਰਬਾਂ ਦਾ ਇਸ਼ਨਾਨ ਭੀ ਕਰ ਲਵੇ, ਅਤੇ ਸਾਰੀ ਧਰ=ਧਰਤੀ ਦੀ ਪਰਕਰਮਾਂ ਭੀ ਕਰ ਆਵੇ।

## ਅਨਿਕ ਸੋਚ ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ ॥੩॥

ਚਾਹੇ ਰਾਤ ਦਿਨੇ ਅਨੇਕ ਪ੍ਰਕਾਰ ਦੀ ਸੋਚ=ਪਵਿੱਤ੍ਰਤਾ ਭੀ ਕਰ ਲਵੇ, ਪਰ ਸਤਿਗੁਰਾਂ ਤੋਂ ਬਿਨਾਂ, ਅੰਵਸਥਾ ਰੂਪੀ ਰਾਤ ਪਾਪਾਂ ਕਰ ਕੇ ਅਨ੍ਹੇਰੀ ਹੈ।

ਅਥਵਾ :-ਅੰਧਿਆਰੀ=ਅਵਿੱਦਿਆ ਜਿਉਂ ਦੀ ਤਿਉਂ ਹੀ ਰਹਿੰਦੀ ਹੈ ॥ ੩ ॥

## ਧਾਵਤ ਧਾਵਤ ਸਭੁ ਜਗੁ ਧਾਇਓ ਅਬ ਆਏ ਹਰਿ ਦੁਆਰੀ ॥

ਫਿਰਦਿਆਂ ਫਿਹਦਿਆਂ ਸਾਰਾ ਜਗਤ ਫਿਰੇ ਹਾਂ, ਅਥਵਾ :-ਧਾ=ਦੌੜ ਜਾਣ ਵਾਲੇ ਪਦਾਰਥਾਂ ਵਿਚ ਧਾਵਣੇ ਵਾਲਾ ਹੋ ਕੇ ਸਾਰਾ ਜਗਤ ਧਾ=ਦੌੜ ਰਿਹਾ ਹੈ, ਹੁਣ ਅਸੀਂ ਹਰੀ ਦੇ ਦੁਆਰੇ ਸਤਸੰਗਤ ਦੀ ਸ਼ਰਨ ਆਏ ਹਾਂ।

## ਦੁਰਮਤਿ ਮੇਟਿ ਬੁਧਿ ਪਰਗਾਸੀ ਜਨ ਨਾਨਕ ਗੁਰਮੁਖਿ ਤਾਰੀ ॥੪॥੧॥੨॥

ਗੁਰੂ ਜੀ ਕਥਨ ਕਰਦੇ ਹਨ-ਜਿਨ੍ਹਾਂ ਗੁਰਮੁਖਾਂ ਦੀ ਸੰਗਤ ਤਾਰੀ=ਨੌਕਾ ਰੂਪ ਹੈ, ਉਹਨਾਂ ਗੁਰਮੁਖਾਂ ਨੇ ਦੁਰ+ਮੱਤਿ=ਖੋਟੀ ਬੁੱਧੀ ਨਾਸ ਕਰ ਕੇ ਆਤਮ ਵਿਛੈਣੀ ਬੁੱਧ ਪ੍ਰਗਟ ਕਰਕੇ ਸੰਸਾਰ ਸਮੁੰਦਰ ਤੋਂ ਤਾਰੀ=ਤਾਰ ਦਿੱਤਾ ਹੈ ॥ ੪ ॥ ੧ ॥ ੨ ॥

## ਗੂਜਰੀ ਮਹਲਾ ੫ ॥

**ਉਥਾਨਕਾ:**—ਇਕ ਦਿਨ ਗੁਰੂ ਅਰਜਨ ਦੇਵ ਜੀ ਗੋਇੰਦਵਾਲ ਛੋਟੀ ਉਮਰਾ ਵਿੱਚ ਖੇਡਦੇ ਖੇਡਦੇ, "ਜਿਥੇ ਸ੍ਰੀ ਗੁਰੂ ਅਮਰਦਾਸ ਜੀ ਪਲੰਘ ਉੱਪਰ ਬੈਠੇ ਹੋਏ ਧਿਆਨ ਵਿਚ ਮਸਤ ਸਨ", ਓਥੇ ਜਾ ਪਹੁੰਚੇ ਪਲੰਘ ਨੂੰ ਹੱਥ ਪਾ ਕੇ ਉੱਪਰ ਚੜ੍ਹਨ ਦੀ ਕੋਸ਼ਿਸ਼ ਕਰਦੇ ਰਹੇ ਪਰ ਚੜ੍ਹਿਆ ਨਾ ਗਿਆ, ਪਲੰਘ ਦੇ ਹਿੱਲਣ ਕਰਕੇ ਗੁਰੂ ਸਾਹਿਬਾਂ ਦੀ ਸਮਾਧੀ ਖੁੱਲ੍ਹ ਗਈ ਤੇ ਆਪਣੇ ਦੋਹਤਰੇ ਨੂੰ ਵੇਖਕੇ ਬੜੇ ਖੁਸ਼ ਹੋਏ ਤੇ ਆਖਿਆ– 'ਤੂੰ ਹੁਣੇ ਗੱਦੀ ਲੈਣਾ ਚਾਹੁੰਦਾ ਹੈਂ ਪਰ ਅਜੇ ਤੇਰਾ ਵੇਲਾ ਨਹੀਂ, ਕਿਉਂਕਿ ਪਹਿਲੇ ਤੇਰੇ ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਗੁਰਤਾ-ਗੱਦੀ ਉੱਪਰ ਬੈਠ ਕੇ ਸੰਗਤਾਂ ਨੂੰ ਨਿਹਾਲ ਕਰਨਗੇ, ਫਿਰ ਤੇਰੀ ਵਾਰੀ ਆਵੇਗੀ। ਇਹ ਗੱਲ ਆਖ ਕੇ, ਫਿਰ ਸ੍ਰੀ ਗੁਰੂ ਅਮਰਦਾਸ ਜੀ ਨੇ ਬਾਹਵਾਂ ਤੋਂ ਫੜਕੇ ਆਪਣੀ ਗੋਦ ਵਿਚ ਬਿਠਾਇਆ, ਕੁਝ ਸਰੀਰ ਭਾਰਾ ਹੋਣ ਕਰਕੇ ਇਹ ਵਰ ਦਿੱਤਾ,"ਦੁਹਿਤਾ ਬਾਣੀ ਕਾ ਬੋਹਿਥਾ ॥"

'ਹੇ ਦੋਤ੍ਰਰੇ ! ਤੂੰ ਗੁਰਬਾਣੀ ਦਾ ਜਹਾਜ਼ ਹੋਵੇਂਗਾ'। ਅਤੇ ਬਾਂਸ ਦੀ ਨਿਆਈਂ ਆਸਰਾ ਰੂਪ ਹੋ ਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਸ ਰੂਪੀ ਬਸਤ੍ਰ ਨੂੰ ਹਰ ਪਾਸੇ ਝੁਲਾਵੇਂਗਾ।

ਪੁਨਾ-ਹਰੀ ਦਾ ਨਾਮ ਤੈਨੂੰ ਕਦੇ ਭੁੱਲੇਗਾ ਨਹੀਂ, ਤੇਰਾ ਧਨ, ਤੇਰਾ ਤਪ, ਤੇਰਾ ਭੋਜਨ ਇਤਆਦਿਕ ਤੇਰਾ ਸਭ ਕੁਝ ਨਾਮ ਹੀ ਹੈ ਇਸ ਤਰ੍ਹਾਂ ਦੇ ਵਰ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਮਾਤਾ ਭਾਨੀ ਜੀ ਨੂੰ ਆ ਕੇ ਕਿਹਾ– ਮਾਈ ਖਾਟਿ ਆਇਓ ਘਰਿ ਪੂਤਾ ॥

ਹੇ ਮਾਤਾ ਜੀ ! ਅੱਜ ਤੁਹਾਡਾ ਪੁੱਤਰ ਅਸਲ ਨਾਮ ਧਨ ਖੱਟ ਕੇ ਘਰ ਵਿਚ ਆਇਆ ਹੈ।

## ਹਰਿ ਧਨੁ ਜਾਪ ਹਰਿ ਧਨੁ ਤਾਪ ਹਰਿ ਧਨੁ ਭੋਜਨੁ ਭਾਇਆ ॥

ਹਰੀ ਨਾਮ ਧਨ ਰੂਪ ਜਾਪ ਕੀਤਾ ਹੈ, ਹਰੀ ਨਾਮ ਧਨ ਰੂਪ ਤਪ ਕੀਤਾ ਹੈ, ਹਰੀ ਨਾਮ ਧਨ ਰੂਪ ਭੋਜਨ ਚੰਗਾ ਲੱਗਾ ਹੈ।

## ਨਿਮਖ ਨ ਬਿਸਰਉ ਮਨ ਤੇ ਹਰਿ ਹਰਿ ਸਾਧਸੰਗਤਿ ਮਹਿ ਪਾਇਆ ॥੧॥

ਮੇਰੇ ਮਨ ਵਿਚੋਂ ਇੱਕ ਨਿਮਖ ਮਾਤਰ ਭੀ ਹਰਿ ਹਰਿ ਦਾ ਨਾਮ ਭੁੱਲਦਾ ਨਹੀਂ ਹੈ, ਜੋ ਨਾਮ ਸਤ ਸੰਗਤ ਵਿਚੋਂ ਪਾਇਆ ਜਾਂਦਾ ਹੈਂ ॥੧॥

## ਮਾਈ ਖਾਟਿ ਆਇਓ ਘਰਿ ਪੂਤਾ ॥

ਮਾਈ=ਹੇ ਮਾਤਾ ਜੀ ! ਮੈਂ ਤੁਹਾਡਾ ਪੁੱਤਰ ਅਸਲ ਨਾਮ ਰੂਪੀ ਧਨ ਨੂੰ ਖੱਟ ਕੇ ਘਰ ਵਿਚ ਆਇਆ ਹਾਂ।

## ਹਰਿ ਧਨੁ ਚਲਤੇ ਹਰਿ ਧਨੁ ਬੈਸੇ ਹਰਿ ਧਨੁ ਜਾਗਤ ਸੂਤਾ ॥੧॥ਰਹਾਉ॥

ਚਲਦਿਆਂ ਭੀ ਹਰੀ ਨਾਮ ਧਨ, ਬੈਠਿਆਂ ਭੀ ਹਰੀ ਨਾਮ ਧਨ, ਜਾਗਦਿਆਂ ਭੀ ਹਰੀ ਨਾਮ ਧਨ, ਸੁੱਤਿਆਂ ਭੀ ਹਰੀ ਨਾਮ ਧਨ ਭੁੱਲਦਾ ਨਹੀਂ ਹੈ ॥੧॥ਰਹਾਉ॥

## ਹਰਿ ਧਨੁ ਇਸਨਾਨੁ ਹਰਿ ਧਨੁ ਗਿਆਨੁ ਹਰਿ ਸੰਗਿ ਲਾਇ ਧਿਆਨਾ ॥

ਹਰੀ ਨਾਮ ਧਨ ਹੀ ਮੇਰਾ ਇਸ਼ਨਾਨ ਹੈ, ਹਰੀ ਨਾਮ ਧਨ ਦਾ ਹੀ ਮੈਨੂੰ ਗਿਆਨ ਹੈ, ਅਤੇ ਹਰੀ ਨਾਮ ਧਨ ਨਾਲ ਹੀ ਧਿਆਨ ਲਗਾਇਆ ਹੈ।

## ਹਰਿ ਧਨੁ ਤੁਲਹਾ ਹਰਿ ਧਨੁ ਬੇੜੀ ਹਰਿ ਹਰਿ ਤਾਰਿ ਪਰਾਨਾ ॥੨॥

ਸੰਕਲਪਾਂ ਵਿਕਲਪਾਂ ਰੂਪੀ ਨਾਲਿਆਂ ਤੋਂ ਪਾਰ ਕਰਨ ਵਾਲਾ ਹਰੀ ਨਾਮ ਧਨ ਹੀ ਤੁਲਹਾ ਹੈ, ਆਸਾ ਤ੍ਰਿਸ਼ਨਾ ਰੂਪੀ ਨਦੀ ਤੋਂ ਪਾਰ ਕਰਨ ਵਾਲੀ ਹਰੀ ਨਾਮ ਧਨ ਹੀ ਬੇੜੀ ਹੈ, ਹਰਿ ਹਰਿ ਦਾ ਨਾਮ ਹੀ ਸੰਸਾਰ ਸਮੁੰਦਰ ਤੋਂ ਪਾਰ ਕਰਨ ਵਾਲਾ ਪਰਾਨਾ=ਜਹਾਜ਼ ਹੈ ॥੨॥

## ਹਰਿ ਧਨ ਮੇਰੀ ਚਿੰਤ ਵਿਸਾਰੀ ਹਰਿ ਧਨਿ ਲਾਹਿਆ ਧੋਖਾ ॥

ਹਰੀ ਨਾਮ ਧਨ ਨੇ ਮੇਰੀ ਸਾਰੀ ਚਿੰਤਾ ਦੂਰ ਕੀਤੀ ਹੈ, ਅਤੇ ਹਰੀ ਨਾਮ ਧਨ ਨੇ ਹੀ ਸਾਰਾ ਧੋਖਾ=ਫਿਕਰ ਲਾਹ ਦਿੱਤਾ ਹੈ ।

## ਹਰਿ ਧਨ ਤੇ ਮੈ ਨਵ ਨਿਧਿ ਪਾਈ ਹਾਥਿ ਚਰਿਓ ਹਰਿ ਥੋਕਾ ॥੩॥

ਹਰੀ ਨਾਮ ਧਨ ਤੋਂ ਹੀ ਮੈਂ ਨੌ ਨਿਧੀ ਪਾਈ ਹੈ । ਅਤੇ ਹਰੀ ਨਾਮ ਰੂਪੀ ਥੋਕਾ=ਪਦਾਰਥ ਮੇਰੇ ਮਨ ਰੂਪੀ ਹੱਥ ਵਿਚ ਚਰਿਓ=ਪ੍ਰਾਪਤ ਹੋਇਆ ਹੈ, ਭਾਵ ਮੇਰਾ ਮਨ ਨਾਮ ਸਿਮਰਨ ਵਿਚ ਜੁੜ ਗਿਆ ਹੈ ॥੩॥

## [ਪੰਨਾ ੪੯੬]

## ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ ॥

ਇਸ ਹਰੀ ਨਾਮ ਧਨ ਨੂੰ ਆਪ ਖਾਵੋ ਅਤੇ ਹੋਰਨਾਂ ਨੂੰ ਖਰਚਣਾ ਕਰੋ ਪਰ ਤੋਟਾ ਨਹੀਂ ਆਵੇਗਾ, ਇਹ ਧਨ ਲੋਕ ਪ੍ਰਲੋਕ ਵਿਚ ਜੀਵ ਦੇ ਨਾਲ ਰਹਿੰਦਾ ਹੈ ।

## ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ ਇਹੁ ਮਨੁ ਹਰਿ ਰੰਗਿ ਰੰਗੇ॥੪॥੨॥੩॥

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਹ ਨਾਮ ਰੂਪ ਖਜ਼ਾਨਾ ਸ੍ਰੀ ਗੁਰੂ ਰਾਮਦਾਸ ਜੀ ਨੇ ਮੇਰੇ ਸਿਰ ਉੱਪਰ ਲਾਦਿ=ਲੱਦ ਦਿੱਤਾ ਭਾਵ ਰੱਖ ਦਿੱਤਾ ਹੈ । ਜਿਸ ਕਰਕੇ ਇਹ ਮੇਰਾ ਮਨ ਹਰੀ ਦੇ ਰੰਗ ਵਿਚ ਰੰਗਿਆ ਗਿਆ ਹੈ ॥੪॥੨॥੩॥

## ਗੂਜਰੀ ਮਹਲਾ ੫ ॥

ਸ੍ਰੀ ਗੁਰੂ ਰਾਮਦਾਸ ਜੀ ਦੇ ਵੱਡੇ ਭਰਾ (ਭਾਈ ਸਹਾਰੀ ਜੀ) ਦੇ ਪੁੱਤਰ ਦਾ ਵਿਆਹ ਨੇੜੇ ਆਉਣ ਕਰਕੇ 'ਭਾਈ ਸਹਾਰੀ ਜੀ' ਨੇ 'ਅੰਮ੍ਰਿਤਸਰ' ਆ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਕਿਹਾ–'ਕਾਕੇ' ਦਾ ਵਿਆਹ ਹੈ ਇਹ ਸਾਰਾ ਕੰਮ ਤੁਸਾਂ ਨੇ ਹੀ ਕਰਨਾ ਹੈ ਆਪ ਲਾਹੌਰ ਚਲੋ । ਇਹ ਗੱਲ ਸੁਣ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਿਹਾ–'ਜੇਕਰ ਅਸੀਂ ਗਏ ਤਾਂ ਇਹ ਸਾਰੀਆਂ ਸੰਗਤਾਂ ਨਾਲ ਜਾਣਗੀਆਂ ਆਪ ਜੀ ਨੂੰ ਇਹ ਸੰਗਤ ਸਮੇਟਣੀ (ਸੰਭਾਲਣੀ) ਮੁਸ਼ਕਲ ਹੋ ਜਾਵੇਗੀ, ਇਸ ਕਰਕੇ ਅਸੀਂ ਨਹੀਂ ਜਾਂਦੇ, ਤੁਸੀਂ ਅਸਾਡੇ ਪੁੱਤ੍ਰ 'ਪ੍ਰਿਥਵੀ ਚੰਦ ਜੀ' ਨੂੰ ਨਾਲ ਲੈ ਜਾਓ' । ਇਹ ਗੱਲ ਸੁਣਕੇ ਭਾਈ ਸਹਾਰੀ ਜੀ ਨੇ ਕਿਹਾ ਚੰਗਾ ਜੀ ਜਿਵੇਂ ਆਪ ਜੀ ਦਾ ਹੁਕਮ ਹੈ । ਉਸ ਵੇਲੇ ਪ੍ਰਿਥਵੀ ਚੰਦ ਜੀ ਨੂੰ ਲਾਹੌਰ ਜਾਣ ਵਾਸਤੇ ਕਿਹਾ,ਪਰ ਉਸ ਨੇ ਜਾਣ ਤੋਂ ਇਨਕਾਰ ਕਰ ਦਿੱਤਾ । ਫੇਰ ਮਹਾਂਦੇਵ ਜੀ ਨੂੰ ਕਿਹਾ ਕਿ ਤੁਸੀਂ ਤਾਏ ਜੀ ਦੇ ਨਾਲ ਜਾ ਕੇ ਵਿਆਹ ਦਾ ਕੰਮ ਭੁਗਤਾ ਆਵਉ । ਉਹਨਾਂ ਨੇ ਭੀ ਨਾਂਹ ਕਰ ਦਿਤੀ ਕਿ ਅਸਾਡਾ ਕੋਈ ਤਾਇਆ ਨਹੀਂ ਹੈ ਨਾ ਹੀ ਅਸਾਂ ਨੇ ਵਿਆਹ ਤੇ ਜਾਣਾ ਹੈ । ਫਿਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕਿਹਾ ਕਿ ਤੁਸੀਂ ਆਪਣੇ

ਤਾਇਆ ਜੀ ਦੇ ਨਾਲ ਲਾਹੌਰ ਜਾਕੇ ਵਿਆਹ ਦਾ ਕੰਮ ਭੁਗਤਾ ਆਓ ਇਨ੍ਹਾਂ ਨੇ ਦੋ ਹੱਥ ਜੋੜ ਕੇ ਕਿਹਾ ਸੱਤ-ਬਚਨ ਜੀ, ਤਾਇਆ ਜੀ ਦੇ ਨਾਲ ਜਾਣ ਲਈ ਤਿਆਰ ਹੋ ਗਏ। ਫਿਰ ਘਰ ਮਾਤਾ ਭਾਨੀ ਜੀ ਪਾਸੋਂ ਆਗਿਆ ਲੈਣ ਆਏ–ਕਿ ਗੁਰੂ ਜੀ ਦੀ ਆਗਿਆ ਅਨੁਸਾਰ ਮੈਂ ਲਾਹੌਰ ਚੱਲਿਆ ਹਾਂ, 'ਤੁਹਾਡਾ ਕੀ ਹੁਕਮ ਹੈ'? ਉਸ ਵੇਲੇ ਮਾਤਾ ਜੀ ਨੇ ਪ੍ਰਸੰਨ ਹੋ ਕੇ ਵਰ ਦਿੱਤਾ ਤੇ ਕਿਹਾ, "ਤੂੰ ਬਹੁਤ ਲਾਇਕ ਪੁੱਤ੍ਰ ਹੈਂ ਤੁਸੀਂ ਆਗਿਆ ਮੰਨਕੇ (ਸੋਢ ਬੰਸ ਦੀ) ਰੱਖ ਵਿਖਾਈ ਹੈ।" ਉਸ ਵੇਲੇ ਜੋ ਜੋ ਵੀ ਬਚਨ ਮਾਤਾ ਜੀ ਨੇ ਕਹੇ ਸਨ ਉਹ ਬਚਨ ਗੁਰੂ ਜੀ ਨੇ ਇਸ ਸ਼ਬਦ ਦੁਆਰਾ ਸਿੱਖਾਂ ਨੂੰ ਸ੍ਰਵਨ ਕਰਾਏ। ਰਹਾਉ ਦੀ ਤੁਕ ਦਾ ਅਰਥ ਪਹਿਲੇ ਕਰਨਾ–"ਪੂਤਾ ਮਾਤਾ ਕੀ ਆਸੀਸ"–ਹੇ ਪੁੱਤਰ! ਮੈਂ ਮਾਂ ਦੀ ਤੈਨੂੰ ਅਸ਼ੀਰਵਾਦ ਹੋਵੇ।

## ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ ॥

ਜਿਸ ਹਰੀ ਨਾਮ ਦੇ ਸਿਮਰਨ ਨਾਲ ਸਾਰੇ ਕਿਲਵਿਖ=ਪਾਪ ਨਾਸ ਹੁੰਦੇ ਹਨ, ਅਤੇ ਪਿਤਰੀ=ਪਿਤਰਾਂ ਦਾ ਉਧਾਰ ਹੁੰਦਾ ਹੈ।

## ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾਕਾ ਅੰਤੁ ਨ ਪਾਰੋ ॥੧॥

ਉਸ ਹਰਿ ਹਰਿ ਨਾਮ ਨੂੰ ਤੁਸੀਂ ਸਦਾ ਹੀ ਜਪਣਾ ਕਰੋ, ਜਿਸਦੇ ਪਾਰ ਉਰਾਰ ਦਾ ਅੰਤ ਨਹੀਂ ਆਉਂਦਾ।੧।

## ਪੂਤਾ ਮਾਤਾ ਕੀ ਆਸੀਸ ॥

ਹੇ ਪੁੱਤਰ! ਮੈਂ ਮਾਂ ਦੀ ਏਹੋ ਅਸੀਸ ਹੋਵੇ।

## ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥੧॥ਰਹਾਉ॥

ਕਿ ਤੈਨੂੰ ਇੱਕ ਨਿਮਖ ਭਰ ਵੀ ਹਰਿ ਹਰਿ ਨਾਮ ਨਾ ਭੁੱਲੇ, ਜਗਤ ਦੇ ਮਾਲਕ ਪਰਮਾਤਮਾ ਦਾ ਭਜਨ ਸਦਾ ਕਰਦਾ ਰਹੁ॥੧॥ਰਹਾਉ॥

## ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤ ਸੰਗਿ ਤੇਰੀ ਪ੍ਰੀਤਿ ॥

ਸਤਿਗੁਰੁ=ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੇਰੇ ਉੱਤੇ ਸਦਾ ਦਿਆਲੂ ਹੋਣ, ਅਤੇ ਸੰਤਾਂ ਨਾਲ ਤੇਰੀ ਪ੍ਰੀਤੀ ਬਣੀ ਰਹੇ।

## ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ ॥੨॥

ਉਹ ਪਰਮੇਸ਼ਰ ਤੇਰਾ ਪਤਿ=ਪਤ-ਆਬਰੋ (ਇਜ਼ਤ) ਰੂਪੀ ਕੱਪੜਾ ਬਣਾਈ ਰੱਖੇ, ਤੇ ਨਿਤਾਪ੍ਰਤੀ ਕੀਰਤਨ ਕਰਨੇ ਰੂਪ ਭੋਜਨ ਛਕਦੇ ਰਹੋ॥ ੨ ॥

## ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ ॥

ਨਾਮ ਅੰਮ੍ਰਿਤ ਨੂੰ ਪੀਂਦੇ ਰਹੋ, ਤੇ ਸਦਾ ਚਿਰੰਜੀਵੀ ਹੋਵੋ, ਹਰੀ ਦੇ ਸਿਮਰਨੇ ਕਰਕੇ ਅਨੰਤਾ=ਬਿਅੰਤ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

## ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ ॥ ੩ ॥

ਰੰਗਾਂ ਰੰਗਾਂ ਦੇ ਤਮਾਸ਼ਿਆਂ ਦਾ ਵੇਖਣਾ ਏਹੀ ਹੈ ਜੋ ਤੁਹਾਡੀ ਆਸਾ ਪੂਰਨ ਹੋ ਗਈ ਹੈ, ਹੁਣ ਤੁਹਾਨੂੰ

ਕਦੇ ਭੀ ਕੋਈ ਚਿੰਤਾ ਨਹੀਂ ਵਿਆਪੇਗੀ ॥ ੩ ॥

**ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ ॥**

ਹਰੀ ਦੇ ਚਰਣ ਕੌਲ ਫੁੱਲਾਂ ਦੇ ਸਮਾਨ ਹੋਣ, ਉਹਨਾਂ ਚਰਣਾਂ ਰੂਪ ਕੌਲ ਫੁੱਲਾਂ ਉੱਪਰ ਤੁਹਾਡਾ ਇਹ ਮਨ ਭਵਰੁ=ਭੌਰੇ ਵਾਂਙੂ ਮਸਤ ਹੋਵੇ।

**ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ॥੪॥੩॥੪॥**

ਗੁਰੂ ਜੀ ਕਥਨ ਕਰਦੇ ਹਨ-ਜਿਸ ਤਰ੍ਹਾਂ ਸ੍ਵਾਂਤੀ ਬੂੰਦ ਨਾਲ ਪਪੀਹਾ ਮਉਲਾ=ਮਿਲਕੇ ਮਉਲਾ=ਖਿੜਿਆ ਰਹਿੰਦਾ ਹੈ, ਤਿਸੀ ਤਰ੍ਹਾਂ ਮੈਂ ਦਾਸ ਉਹਨਾਂ ਚਰਨਾਂ ਨਾਲ ਲੰਪਟ ਹੋ ਰਿਹਾ ਹਾਂ ॥੪॥੩॥੪॥

**ਗੂਜਰੀ ਮਹਲਾ ੫ ॥**

ਕਿਸੀ ਨੇ ਪੁੱਛਿਆ ਜੀਵ ਸੁਤੰਤ੍ਰ ਹੈ, ਯਾਂ ਪ੍ਰਤੰਤ੍ਰ ? ਗੁਰੂ ਜੀ ਨੇ ਕਿਹਾ ਜੀਵ ਪ੍ਰਤੰਤ੍ਰ ਹੈ। ਕਿਉਂਕਿ ਆਪਣੇ ਆਪ ਇਹ ਕੁਝ ਨਹੀਂ ਕਰ ਸਕਦਾ। ਰਹਾਉ ਦੀ ਤੁਕ ਦਾ ਅਰਥ ਪਹਿਲੇ ਕਰਨਾ।

''ਸਿਆਨਪ ਕਾਹੂ ਕਾਮਿ ਨ ਆਤ ॥''

ਮਾਨੁੱਖ ਦੀ ਆਪਣੀ ਸਿਆਣਪ ਪਰਮੇਸ਼ਰ ਅੱਗੇ ਕਿਸੇ ਕੰਮ ਨਹੀਂ ਆਉਂਦੀ। ਜੇਕਰ ਜੀਵ-

**ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ ॥**

ਕਿਸੇ ਕੰਮ ਵਾਸਤੇ ਪੱਛਮ ਨੂੰ ਜਾਣ ਦੀ ਮਤਾ=ਸਲਾਹ ਕਰਦਾ ਹੈ, ਤਾਂ ਪਰਮੇਸ਼ਰ ਉਸ ਨੂੰ ਪੂਰਬ ਵੱਲ ਨੂੰ ਹੀ ਲੈ ਜਾਂਦਾ ਹੈ।

**ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ ॥੧॥**

ਜੋ ਪ੍ਰਭੂ ਇਕ ਖਿਨ ਵਿਚ ਹੀ ਉਤਪਤੀ, ਪਾਲਣਾ, ਲੈਤਾ ਕਰਨ ਵਾਲਾ ਹੈ, ਸਾਰੀਆਂ ਮਤਾਤ=ਸਲਾਹਾਂ ਉਸ ਨੇ ਆਪਣੇ ਹੱਥ ਵਿਚ ਰੱਖੀਆਂ ਹੋਈਆਂ ਹਨ ॥੧॥

**ਸਿਆਨਪ ਕਾਹੂ ਕਾਮਿ ਨ ਆਤ ॥**

ਇਸ ਕਰਕੇ ਮਨੁੱਖ ਦੀ ਆਪਣੀ ਸਿਆਣਪ ਕਿਸੇ ਕੰਮ ਨਹੀਂ ਆਉਂਦੀ।

**ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ ॥੧॥ਰਹਾਉ॥**

ਮੇਰੇ ਠਾਕੁਰਿ=ਸੁਆਮੀ ਨੇ ਜੋ ਗੱਲ 'ਅਨਰੂਪਿਓ'=ਠਟੀ ਹੈ ਭਾਵ ਕਹੀ ਹੈ, ਓਹੀ ਗੱਲ ਹੋ ਰਹੀ ਹੈ ॥ ੧ ॥ ਰਹਾਉ ॥

**ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ ॥**

ਦੇਸ਼ਾਂ ਵਿੱਚ ਜਾ ਕੇ ਧਨ ਕਮਾਉਣ, ਤੇ ਇਕੱਠਾ ਕਰਨ ਦੀ ਮਨਸਾ=ਆਸਾ ਵਿਚ ਹੀ ਜੀਵ ਦੇ ਸਵਾਸ ਨਿਕਲ ਜਾਂਦੇ ਹਨ।

## ਲਸਕਰ ਨੇਬ ਖਵਾਸ ਸਭ ਤਿਆਗੇ ਜਮਪੁਰਿ ਊਠਿ ਸਿਧਾਸ ॥੨॥

ਚਾਰ ਪ੍ਰਕਾਰ ਦੀਆਂ ਲਸਕਰ=ਫੌਜਾਂ,* ਨੇਬ—ਚੋਬਦਾਰ, ਖਵਾਸ=ਚੌਰੀ ਬਰਦਾਰ,

ਅਥਵਾ—ਖਵਾਸ=ਖਾਸ ਸੇਵਕ ਮੰਤ੍ਰੀ ਆਦਿਕ ਇਹਨਾਂ ਸਾਰਿਆਂ ਨੂੰ ਤਿਆਗਕੇ ਜਮਪੁਰੀ ਨੂੰ ਉੱਠ ਕੇ ਸਿਧਾਸ=ਤੁਰ ਜਾਂਦਾ ਹੈ ॥ ੨ ॥

## ਹੋਇ ਅਨੰਨਿ ਮਨ ਹਠ ਕੀ ਦ੍ਰਿੜਤਾ ਆਪਸ ਕਉ ਜਾਨਾਤ ॥

ਅਨਿੰਨ ਭਗਤ ਹੋ ਕੇ ਭਾਵ ਇਕ ਰਸ ਭਗਤੀ ਕਰਨ ਵਾਲਾ ਹੋ ਕੇ, ਅਥਵਾ—ਅਨੰਨਿ=ਦੂਜਿਆਂ ਤੋਂ ਰਹਿਤ ਭਾਵ ਅਸੰਗ ਹੋਕੇ ਹੱਠ ਵਾਲੇ ਮਨ ਦੀ ਦ੍ਰਿੜ੍ਹਤਾ ਕਰਕੇ ਆਪਣੇ ਆਪ ਨੂੰ ਵੱਡਾ ਜਣਾਉਂਦਾ ਹੈ ।

## ਜੋ ਅਨਿੰਦੁ ਨਿੰਦੁ ਕਰਿ ਛੋਡਿਓ ਸੋਈ ਫਿਰਿ ਫਿਰਿ ਖਾਤ ॥੩॥

ਜੋ ਅੰਨ ਅਨਿੰਦੁ=ਨਿੰਦਣੇ ਤੋਂ ਰਹਿਤ ਹੈ ਉਸ ਨੂੰ ਤਾਂ ਨਿੰਦ ਕਰਕੇ ਲੋਕਾਂ ਦੇ ਸਾਹਮਣੇ ਛੱਡ ਦਿੱਤਾ ਹੈ, ਓਸੇ ਅੰਨ ਨੂੰ ਰਾਤ ਵੇਲੇ ਛਿਪ ਕੇ ਮੁੜ ਮੁੜ ਕੇ ਖਾਂਦਾ ਹੈ ।

ਯਥਾ—ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ ॥

ਜਗ ਮਹਿ ਬਕਤੇ ਦੂਧਾਧਾਰੀ ॥ ਗੁਪਤੀ ਖਾਵਹਿ 'ਵਟਿਕਾ' ਸਾਰੀ ॥ [ਪੰਨਾ ੮੭੩

ਅਥਵਾ—ਅਨਿੰਦ=ਨਿੰਦਿਆ ਤੋਂ ਰਹਿਤ ਉੱਤਮ ਮਹਾਤਮਾਂ ਨੇ ਜੋ ਪਦਾਰਥ ਨਿੰਦੁ=ਨਿੰਦਣੇ ਜੋਗ ਜਾਣਕੇ ਭਾਵ ਬੁਰਾ ਸਮਝ ਕੇ ਤਿਆਗ ਛੱਡਿਆ ਹੈ, ਇਹ ਜੀਵ ਮੁੜ ਮੁੜ ਕੇ ਉਹਨਾਂ ਹੀ ਪਦਾਰਥਾਂ ਨੂੰ,

ਅਥਵਾ—ਵਿਸ਼ਿਆਂ ਨੂੰ ਖਾਤ—ਭੋਗਦਾ ਹੈ ॥ ੩ ॥

## ਸਹਜ ਸੁਭਾਇ ਭਏ ਕਿਰਪਾਲਾ ਤਿਸੁ ਜਨ ਕੀ ਕਾਟੀ ਫਾਸ ॥

ਜਿਸ ਉੱਤੇ ਪ੍ਰਭੂ ਸਹਜ-ਸੁਭਾਇ= ਸੁਤੇ ਸਿੱਧ ਕਿਰਪਾਲੂ ਹੋਏ ਹਨ, ਉਸ ਪੁਰਸ਼ ਦੀ ਫਾਹੀ ਕੱਟੀ ਗਈ ਹੈ ।

## ਕਹੁ ਨਾਨਕ ਗੁਰੁ ਪੂਰਾ ਭੇਟਿਆ ਪਰਵਾਣੁ ਗਿਰਸਤ ਉਦਾਸ ॥੪॥੪॥੫॥

ਗੁਰੂ ਜੀ ਕਥਨ ਕਰਦੇ ਹਨ—ਜਿਸ ਨੂੰ ਪੂਰਾ ਗੁਰੂ ਮਿਲਿਆ ਹੈ, ਚਾਹੇ ਉਹ ਗ੍ਰਿਹਸਤ ਵਿਚ ਰਹਿੰਦਾ ਹੈ ਚਾਹੇ ਉਹ ਉਦਾਸ=ਸਾਧੂਪੁਣੇ ਵਿਚ ਰਹਿੰਦਾ ਹੈ ਉਹ ਪ੍ਰਮਾਣੀਕ ਹੈ । ਅਰਥਾਤ ਉਸਦਾ ਗ੍ਰਿਹਸਤ ਵੀ ਤੇ ਤਿਆਗ ਭੀ ਪ੍ਰਮਾਣੀਕ ਹੈ ॥੪॥੪॥੫॥

## ਗੂਜਰੀ ਮਹਲਾ ੪ ॥

## ਨਾਮੁ ਨਿਧਾਨੁ ਜਿਨਿ ਜਨਿ ਜਪਿਓ ਤਿਨ੍ ਕੇ ਬੰਧਨ ਕਾਟੇ ॥

ਜਿਨ੍ਹਾਂ ਗੁਰਮੁਖ ਜਨਾਂ ਨੇ ਨਿਧਾਨੁ=ਨਿੱਧੀਆਂ ਦੇ ਖਜ਼ਾਨੇ ਰੂਪ ਨਾਮ ਨੰ ਜਪਿਆ ਹੈ, ਉਹਨਾਂ ਦੇ ਸਭ ਸੰਸਾਰਕ ਬੰਧਨ ਕੱਟੇ ਗਏ ਹਨ ।

---

* ਚਾਰ ਪ੍ਰਕਾਰ ਦੀ ਫੌਜ—੧. ਰਥਾਂ ਵਾਲੀ, ੨, ਹਾਥੀ ਅਸਵਾਰ, ੩. ਘੋੜ ਅਸਵਾਰ, ੪. ਪੈਦਲ ਚਲਣ ਵਾਲੀ ।

**ਕਾਮ ਕ੍ਰੋਧ ਮਾਇਆ ਬਿਖੁ ਮਮਤਾ ਇਹ ਬਿਆਧਿ ਤੇ ਹਾਟੇ ॥੧॥**

ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਬਿਖੁ=ਜ਼ਹਿਰ ਰੂਪ ਮਾਇਆ ਦੀ ਮਮਤਾ ਇਤਿਆਦਿਕ ਬਿਆਧਿ=ਰੋਗਾਂ ਤੋਂ ਉਹ ਹਟ ਗਏ ਹਨ ॥੧॥

**ਹਰਿ ਜਸੁ ਸਾਧ ਸੰਗਿ ਮਿਲਿ ਗਾਇਓ ॥**

ਗੁਰਮੁਖਾਂ ਨੇ ਸਤ ਸੰਗਤ ਨਾਲ ਮਿਲਕੇ ਹਰੀ ਜਸ ਨੂੰ ਗਾਵਣਾ ਕੀਤਾ ਹੈ।

**ਗੁਰਪਰਸਾਦਿ ਭਇਓ ਮਨੁ ਨਿਰਮਲੁ ਸਰਬ ਸੁਖਾ ਸੁਖ ਪਾਇਅਉ ॥੧॥ਰਹਾਉ॥**

ਗੁਰਾਂ ਦੀ ਕਿਰਪਾ ਨਾਲ ਉਹਨਾਂ ਦਾ ਮਨ ਨਿਰਮਲ ਹੋ ਗਿਆ ਹੈ, ਅਤੇ ਸਾਰਿਆਂ ਸੁੱਖਾਂ ਦਾ ਮੂਲ ਰੂਪ ਆਤਮ-ਸੁਖ ਪਾਇਆ ਹੈ ॥੧॥ਰਹਾਉ॥

**ਜੋ ਕਿਛੁ ਕੀਓ ਸੋਈ ਭਲ ਮਾਨੈ ਐਸੀ ਭਗਤਿ ਕਮਾਨੀ ॥**

ਉਨ੍ਹਾਂ ਗੁਰਮੁਖਾਂ ਨੇ ਅਜੇਹੀ ਭਗਤੀ ਕਮਾਈ ਹੈ, ਕਿ ਵਾਹਿਗੁਰੂ ਨੇ ਜੋ ਕੁਝ ਕੀਤਾ ਹੈ ਉਸ ਨੂੰ ਭਲਾ ਕਰਕੇ ਮਾਨੈ=ਮੰਨਿਆਂ ਹੈ।

**ਮਿਤ੍ਰ ਸਤ੍ਰ ਸਭ ਏਕ ਸਮਾਨੇ ਜੋਗ ਜੁਗਤਿ ਨੀਸਾਨੀ ॥੨॥**

ਮਿੱਤਰ ਤੇ ਵੈਰੀ ਸਾਰੇ ਇੱਕ ਸਮਾਨ ਜਾਣੇ ਹਨ, ਭਗਤੀ ਜੋਗ ਵਿਚ ਜੁੜੇ ਰਹਿੰਦੇ ਹਨ ਏਹੋ ਗੁਰਮੁਖਾਂ ਦੀ ਅਸਲ ਨਿਸ਼ਾਨੀ ਹੈ ॥੨॥

**ਪੂਰਨ ਪੂਰਿ ਰਹਿਓ ਸ੍ਰਬ ਥਾਈ ਆਨ ਨ ਕਤਹੂੰ ਜਾਤਾ ॥**

ਜੋ ਪੂਰਨ ਪਰਮਾਤਮਾ ਸਾਰੀਆਂ ਜਗ੍ਹਾਂ ਉੱਪਰ ਪੂਰਨ ਹੋ ਰਿਹਾ ਹੈ, ਉਸ ਤੋਂ ਬਿਨਾਂ ਗੁਰਮੁਖਾਂ ਨੇ ਹੋਰ ਕਿਸੇ ਨੂੰ ਨਹੀਂ ਜਾਣਿਆਂ।

**ਘਟ ਘਟ ਅੰਤਰਿ ਸਰਬ ਨਿਰੰਤਰਿ ਰੰਗਿ ਰਵਿਓ ਰੰਗਿ ਰਾਤਾ ॥੩॥**

ਜੋ ਰੰਗਿ ਰਾਤਾ=ਪਰਮੇਸ਼ਰ ਸਭ ਘਟਾਂ ਘਟਾਂ (ਸਰੀਰਾਂ ਸਰੀਰਾਂ) ਦੇ ਅੰਦਰ ਨਿਰੰਤਰਿ=ਇੱਕਰਸ ਰਵਿਆ ਹੋਇਆ ਹੈ ਗੁਰਮੁਖ ਉਸ ਵਿਚ ਰੰਗਿ=ਪ੍ਰੇਮ ਕਰਦੇ ਹਨ।

ਅਥਵਾ :-ਜੋ ਪਰਮੇਸ਼ਰ ਸਾਰਿਆਂ ਘਟਾਂ ਘਟਾਂ ਅੰਦਰ ਨਿਰੰਤਰਿ=ਇੱਕਰਸ ਰਵਿਆ ਹੋਇਆ ਹੈ ਉਸ ਦੇ ਰੰਗਿ-ਰਾਤਾ=ਪ੍ਰੇਮ ਵਿਚ ਤਦਾਕਾਰ ਹੋਕੇ ਗੁਰਮੁਖ ਰੰਗਿ=ਅਨੰਦ ਰਹਿੰਦੇ ਹਨ ॥੩॥

**ਭਏ ਕ੍ਰਿਪਾਲ ਦਇਆਲ ਗੁਪਾਲਾ ਤਾ ਨਿਰਭੈ ਕੈ ਘਰਿ ਆਇਆ ॥**

ਜਾਂ ਦਿਆਲੂ ਗੋਪਾਲ ਕਿਰਪਾਲੂ ਹੋਏ, ਤਾਂ ਇਹ ਜੀਵ ਨਿਰਭਉ ਦੇ ਘਰ ਵਿਚ ਭਾਵ ਸਰੂਪ ਘਰ ਵਿਚ ਆਇਆ।

**ਕਲਿ ਕਲੇਸ ਮਿਟੇ ਖਿਨ ਭੀਤਰਿ ਨਾਨਕ ਸਹਜਿ ਸਮਾਇਆ ॥੪॥੫॥੬॥**

ਗੁਰੂ ਜੀ ਕਥਨ ਕਰਦੇ ਹਨ-ਉਸ ਗੁਰਮੁਖ ਦੇ ਕਲਪਨਾ ਤੇ ਕਲੇਸ਼,

ਅਥਵਾ:-ਕਲਜੁਗ ਦੇ ਕਲੇਸ਼ ਇੱਕ ਖਿਨ ਵਿੱਚ ਦੂਰ ਹੋ ਗਏ, ਅਤੇ ਸਹਜਿ=ਗਿਆਨ ਕਰਕੇ ਸਹਜਿ=ਆਤਮ ਸੁਖੁ ਵਿੱਚ ਸਮਾ ਗਿਆ ॥ ੪ ॥ ੫ ॥ ੬ ॥

[ਪੰਨਾ ੪੯੭]

**ਗੂਜਰੀ ਮਹਲਾ ੫ ॥ ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ ॥**

ਜਿਸ ਮਨੁੱਖ ਦੇ ਪਹਿ=ਕੋਲ ਮੈਂ ਆਪਣੀ ਬੇਨਤੀ ਕਰਦਾ ਹਾਂ, ਭਾਵ ਆਪਣਾ ਦੁੱਖ ਸੁਣਾਂਦਾ ਹਾਂ, ਉਹ ਅੱਗੇ ਹੀ ਆਪਣੇ ਦੁੱਖਾਂ ਨਾਲ ਭਰਿਆ ਹੋਇਆ ਹੈ।

**ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਿਨਿ ਭਉ ਸਾਗਰੁ ਤਰਿਆ ॥ ੧ ॥**

ਜਿਸ ਨੇ ਪਾਰਬ੍ਰਹਮ ਨੂੰ ਹਿਰਦੇ ਵਿੱਚ ਸਿਮਰਿਆ ਹੈ ਓਸੇ ਨੇ ਭੈ ਦਾਇਕ ਸੰਸਾਰ ਸਮੁੰਦਰ ਤੋਂ ਤਰਨਾ ਕੀਤਾ ਹੈ ॥ ੧ ॥

**ਗੁਰ ਹਰਿ ਬਿਨੁ ਕੋ ਨ ਬ੍ਰਿਥਾ ਦੁਖੁ ਕਾਟੈ ॥**

ਗੁਰੂ ਤੇ ਹਰੀ ਤੋਂ ਬਿਨਾਂ ਜਨਮ ਮਰਨ ਦੇ ਦੁੱਖ ਦੀ ਬ੍ਰਿਥਾ=ਪੀੜ ਨੂੰ ਕੋਈ ਨਹੀਂ ਕੱਟ ਸਕਦਾ।
ਅਥਵਾ:-ਹਰੀ ਸਰੂਪ ਗੁਰਾਂ ਤੋਂ ਬਿਨਾਂ ਬ੍ਰਿਥਾ=ਪੀੜਾ ਤੇ ਦੁੱਖ ਨੂੰ ਕੋਈ ਨਹੀਂ ਕੱਟ ਸਕਦਾ।

**ਪ੍ਰਭੁ ਤਜਿ ਅਵਰ ਸੇਵਕੁ ਜੇ ਹੋਈ ਹੈ ਤਿਤੁ ਮਾਨੁ ਮਹਤੁ ਜਸੁ ਘਾਟੈ ॥੧॥ਰਹਾਉ॥**

ਪ੍ਰਭੂ ਪਰਮਾਤਮਾ ਨੂੰ ਤਿਆਗਕੇ ਜੇ ਕਿਸੇ ਹੋਰ ਦੇ ਸੇਵਕ ਹੋ ਜਾਈਏ, ਤਾਂ ਤਿਸ ਕਰਕੇ ਮਾਨ ਸਮਾਨ ਤੇ ਮਹਤੁ=ਮਰਾਤਬਾ ਅਤੇ ਜਸ ਘਟ ਜਾਂਦਾ ਹੈ ॥ ੧ ॥ ਰਹਾਉ ॥

**ਮਾਇਆ ਕੇ ਸਨਬੰਧ ਸੈਨ ਸਾਕ ਕਿਤਹੀ ਕਾਮਿ ਨ ਆਇਆ ॥**

ਜਿੰਨੇ ਭੀ ਸੈਨ=ਸਾਥੀ ਮਿੱਤਰ ਤੇ ਸਾਕ ਹਨ ਇਹ ਸਭ ਮਾਇਆ ਦੇ ਸਬੰਧ ਕਰਕੇ ਹਨ,ਮਾਇਆ ਤੋਂ ਬਿਨਾਂ ਇਹ ਕਿਸੇ ਕੰਮ ਨਹੀਂ ਆਉਂਦੇ। ਅਥਵਾ:-ਅੰਤ ਸਮੇਂ ਇਹ ਸਬੰਧੀ ਕਿਸੇ ਕੰਮ ਨਹੀਂ ਆਉਂਦੇ।

**ਹਰਿ ਕਾ ਦਾਸੁ ਨੀਚ ਕੁਲੁ ਊਚਾ ਤਿਸੁ ਸੰਗਿ ਮਨ ਬਾਛਤ ਫਲ ਪਾਇਆ ॥ ੨ ॥**

ਹਰੀ ਦਾ ਦਾਸ ਭਾਵੇਂ ਨੀਚ ਕੁਲ ਵਿੱਚੋਂ ਭੀ ਹੋਵੇ ਤੌ ਭੀ ਉਹ ਸਭ ਤੋਂ ਉੱਚਾ ਭਾਵ ਉੱਤਮ ਹੈ, ਉਸ ਦੀ ਸੰਗਤ ਕਰਕੇ ਮਨ-ਇੱਛਤ ਫਲ ਪਾਇਆ ਜਾਂਦਾ ਹੈ ॥ ੨ ॥

**ਲਾਖ ਕੋਟਿ ਬਿਖਿਆ ਕੇ ਬਿੰਜਨ ਤਾ ਮਹਿ ਤ੍ਰਿਸਨ ਨ ਬੂਝੀ ॥**

ਬਿਖਿਆ=ਵਿਸ਼ਿਆਂ ਦੀ ਪ੍ਰਾਪਤੀ ਲਈ ਲੱਖਾਂ ਕ੍ਰੋੜਾਂ ਯਤਨ ਕਰਨੇ, ਤੇ ਅਨੇਕ ਤਰ੍ਹਾਂ ਦੇ ਬਿੰਜਨ=ਸਲੂਣੇ ਖਾਣੇ, ਅਥਵਾ:-ਬਿਖਿਆ=ਮਾਇਆ ਦੇ ਸੁਖ ਪਾ ਕੇ ਲੱਖਾਂ ਕ੍ਰੋੜਾਂ ਪ੍ਰਕਾਰ ਦੇ ਜੋ ਬਿੰਜਨ=ਸਲੂਣੇ ਖਾਣੇ ਹਨ, ਉਹਨਾਂ ਵਿੱਚ ਲੱਗਿਆਂ ਤ੍ਰਿਸ਼ਨਾ ਮਿਟਦੀ ਨਹੀਂ ਹੈ।

**ਸਿਮਰਤ ਨਾਮੁ ਕੋਟਿ ਉਜੀਆਰਾ ਬਸਤੁ ਅਗੋਚਰ ਸੂਝੀ ॥ ੩ ॥**

ਨਾਮ ਦੇ ਸਿਮਰਨੇ ਕਰਕੇ ਕ੍ਰੋੜਾਂ ਸੂਰਜਾਂ ਵਰਗਾ ਗਿਆਨ ਦਾ ਪ੍ਰਕਾਸ਼ ਹੁੰਦਾ ਹੈ, ਅਤੇ ਅਗੋਚਰ

ਬਸਤੁ=ਆਤਮ ਵਸਤੂ ਪ੍ਰਾਪਤ ਹੋ ਆਉਂਦੀ ਹੈ ॥ ੩ ॥

**ਫਿਰਤ ਫਿਰਤ ਤੁਮ੍ਹਰੈ ਦੁਆਰਿ ਆਇਆ ਭੈ ਭੰਜਨ ਹਰਿ ਰਾਇਆ ॥**

ਹੇ ਡਰ ਦੇ ਦੂਰ ਕਰਨ ਵਾਲੇ ਹਰੀ ਰਾਜੇ ! ਕਈ ਜਨਮਾਂ ਵਿੱਚ ਭੌਂਦਾਂ ਭੌਂਦਾਂ ਹੁਣ ਇਸ ਮਾਨੁੱਖ ਜਨਮ ਵਿੱਚ ਆਕੇ ਤੁਹਾਡੇ ਸਤਸੰਗਤ ਰੂਪ ਦੁਆਰੇ ਉੱਪਰ ਆਇਆ ਹਾਂ ।

**ਸਾਧ ਕੇ ਚਰਨ ਧੂਰਿ ਜਨੁ ਬਾਛੈ ਸੁਖੁ ਨਾਨਕ ਇਹੁ ਪਾਇਆ ॥੪॥੬॥੭॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਸੰਤਾਂ ਦੇ ਚਰਨਾਂ ਦੀ ਧੂੜੀ ਨੂੰ ਬਾਛੈ=ਚਾਹੁੰਦਾ ਹਾਂ, ਏਸੇ ਵਿੱਚ ਮੈਂ ਸੁਖ ਪਾਇਆ ਹੈ ॥ ੪ ॥ ੬ ॥ ੭ ॥

**ਗੂਜਰੀ ਮਹਲਾ ੫ ਪੰਚਪਦਾ ਘਰੁ ੨ ੧ ੴ ਸਤਿਗੁਰ ਪ੍ਰਸਾਦਿ ॥**

**ਪ੍ਰਥਮੇ ਗਰਭ ਮਾਤਾ ਕੇ ਵਾਸਾ ਊਹਾ ਛੋਡਿ ਧਰਨਿ ਮਹਿ ਆਇਆ ॥**

ਸਭ ਤੋਂ ਪਹਿਲਾਂ ਜੀਵ ਦਾ ਮਾਂ ਦੇ ਗਰਭ ਵਿੱਚ ਨਿਵਾਸ ਹੁੰਦਾ ਹੈ, ਫਿਰ ਉਸ ਥਾਂ ਨੂੰ ਛੱਡ ਕੇ ਧਰਤੀ ਵਿੱਚ ਆਉਂਦਾ ਹੈ ।

**ਚਿਤ੍ਰਸਾਲ ਸੁੰਦਰ ਬਾਗ ਮੰਦਰ ਸੰਗਿ ਨ ਕਛਹੂ ਜਾਇਆ ॥ ੧ ॥**

ਇਥੇ ਆ ਕੇ–ਚਿਤ੍ਰਸਾਲ=ਚਿਤਰਿਆ ਹੋਇਆ ਘਰ, ਭਾਵ ਜਿਸ ਵਿਚ ਸੁੰਦਰ ਤਸਵੀਰਾਂ ਲਿਖੀਆਂ ਹੋਣ, ਬੜੇ ਬੜੇ ਸੁੰਦਰ ਬਾਗ਼ ਬਗ਼ੀਚੇ ਤੇ ਮੰਦਰਾਂ ਵਿੱਚ ਫਸ ਰਹਿੰਦਾ ਹੈ, ਪਰ ਇਨ੍ਹਾਂ ਵਿੱਚੋਂ ਜੀਵ ਦੇ ਨਾਲ ਕੁਝ ਭੀ ਨਹੀਂ ਜਾਂਦਾ ॥ ੧ ॥

**ਅਵਰ ਸਭ ਮਿਥਿਆ ਲੋਭ ਲਬੀ ॥**

ਲੋਭ ਵਿੱਚ ਫਸਕੇ ਜਿਨ੍ਹਾਂ ਪਦਾਰਥਾਂ ਦਾ ਲਬੀ=ਲਾਲਚੀ ਹੋ ਰਿਹਾ ਹੈ, ਨਾਮ ਸਿਮਰਨ ਤੋਂ ਬਿਨਾਂ ਹੋਰ ਸਾਰੇ ਪਦਾਰਥ ਮਿਥਿਆ=ਝੂਠੇ ਹਨ ।

**ਗੁਰਿ ਪੂਰੈ ਦੀਓ ਹਰਿ ਨਾਮਾ ਜੀਅ ਕਉ ਏਹਾ ਵਸਤੁ ਫਬੀ ॥੧॥ ਰਹਾਉ ॥**

ਪੂਰਿਆਂ ਗੁਰਾਂ ਨੇ ਜੋ ਹਰੀ ਨਾਮ ਸਿਮਰਨ ਦਾ ਉਪਦੇਸ਼ ਦਿੱਤਾ ਹੈ, ਏਹੋ ਵਸਤੂ ਜੀਵ ਨੂੰ ਫਬੀ=ਸੁਭਾਇਮਾਨ ਕਰਨ ਵਾਲੀ ਹੈ ॥ ੧ ॥ ਰਹਾਉ ॥

**ਇਸਟ ਮੀਤ ਬੰਧਪ ਸੁਤ ਭਾਈ ਸੰਗਿ ਬਨਿਤਾ ਰਚਿ ਹਸਿਆ ॥**

ਪਦ-ਅਰਥ:–ਇਸਟ-ਮੀਤ=ਪਿਆਰੇ ਮਿੱਤਰ, ਬੰਧਪ=ਸਬੰਧੀ, ਸੁਤ=ਪੁੱਤਰ, ਭਾਈ=ਭਰਾ, ਬਨਿਤਾ=ਇਸਤਰੀ, ਅਰਥ:–ਪਿਆਰੇ ਮਿੱਤਰ (ਦੋਸਤ) ਸੰਬੰਧੀ, ਪੁੱਤਰ, ਭਰਾ, ਇਸਤਰੀ ਇਤਿਆਦਿਕਾਂ ਨਾਲ ਰਚਕੇ ਹਸਿਆ=ਖੁਸ਼ ਹੋ ਰਿਹਾ ਹੈ ।

**ਜਬ ਅੰਤੀ ਅਉਸਰੁ ਆਇ ਬਨਿਓ ਹੈ ਉਨ੍ ਪੇਖਤ ਹੀ ਕਾਲਿ ਗ੍ਰਸਿਆ ॥ ੨ ॥**

ਜਿਸ ਵੇਲੇ ਜੀਵ ਉੱਤੇ ਅੰਤੀ ਅਉਸਰੁ=ਅੰਤਮ ਸਮਾਂ ਆਕੇ ਬਣਦਾ ਹੈ, ਤਾਂ ਉਹਨਾਂ ਸਬੰਧੀਆਂ ਦੇ

ਦੇਖਦਿਆਂ ਹੀ ਜਮ ਕਾਲ ਗ੍ਰਸ ਲੈਂਦਾ ਹੈ। ਪਰ ਉਸ ਵੇਲੇ ਕੋਈ ਸਬੰਧੀ ਸਹਾਇਤਾ ਨਹੀਂ ਕਰ ਸਕਦਾ।

**ਕਰਿ ਕਰਿ ਅਨਰਥ ਬਿਹਾਝੀ ਸੰਪੈ ਸੁਇਨਾ ਰੂਪਾ ਦਾਮਾ ॥**

ਅਨਰਥ=ਪਾਪ ਕਰਮਾਂ ਨੂੰ ਕਰ ਕਰਕੇ ਸੁਇਨਾ=ਸੋਨਾ, ਰੂਪਾ=ਚਾਂਦੀ, ਦਾਮਾ=ਦਮੜੇ (ਰੁਪਏ) ਆਦਿਕ ਜੋ ਸੰਪਦਾ ਬਿਹਾਝੀ=ਇੱਕਠੀ ਕੀਤੀ ਸੀ।

**ਭਾੜੀ ਕਉ ਓਹੁ ਭਾੜਾ ਮਿਲਿਆ ਹੋਰੁ ਸਗਲ ਭਇਓ ਬਿਰਾਨਾ ॥੩॥**

ਉਸ ਵਿਚੋਂ ਜੋ ਕੁਝ ਖਾ ਪੀ ਤੇ ਹੰਢਾ ਲਿਆ ਹੈ, ਉਹ ਤਾਂ ਮਾਨੋਂ ਭਾੜੀ=ਮਜਦੂਰ ਨੂੰ ਭਾੜਾ=ਮਜਦੂਰੀ ਮਿਲ ਗਈ ਹੈ, ਤੇ ਹੋਰ ਸਭ ਕੁਝ ਪਦਾਰਥ ਬਿਰਾਨਾ=ਬਿਗਾਨਾ ਹੋ ਗਿਆ ਹੈ ॥੩॥

**ਹੈਵਰ ਗੈਵਰ ਰਥ ਸੰਬਾਹੇ ਗਹੁ ਕਰਿ ਕੀਨੇ ਮੇਰੇ ॥**

ਹੈ-ਵਰ=ਸਰੇਸ਼ਟ ਘੋੜੇ, ਗੈ-ਵਰ=ਸਰੇਸ਼ਟ ਹਾਥੀ, ਤੇ ਸੰਬਾਹੇ=ਸਮੂਹ ਰਥ ਜੋ ਸੰਬਾਹੇ=ਇਕੱਠੇ ਕੀਤੇ ਸਨ, ਅਤੇ ਗਹੁ=ਹਠ ਕਰਕੇ, ਅਥਵਾ :-ਗਹੁ=ਮੋਹ ਕਰਕੇ ਆਖਦਾ ਸੀ ਕਿ ਇਹ ਸਭ ਮੇਰੇ ਆਪਣੇ ਹਨ।

**ਜਬ ਤੇ ਹੋਈ ਲਾਂਮੀ ਧਾਈ ਚਲਹਿ ਨਾਹੀ ਇਕ ਪੈਰੇ ॥੪॥**

ਜਿਸ ਵੇਲੇ 'ਲਾਂਮੀ ਧਾਈ'=ਲੰਮੀ ਦੌੜ ਭਾਵ ਪ੍ਰਲੋਕ ਰਸਤੇ ਦੀ ਦੂਰ ਯਾਤ੍ਰਾ ਹੋਈ, ਤਾਂ ਇਹ ਹਾਥੀ ਘੋੜੇ ਆਦਿਕ ਇਕ ਪੈਰੇ=ਇੱਕ ਕਦਮ ਭਰ ਵੀ ਜੀਵ ਦੇ ਨਾਲ ਨਹੀਂ ਤੁਰਦੇ ॥੪॥

**ਨਾਮੁ ਧਨੁ ਨਾਮੁ ਸੁਖ ਰਾਜਾ ਨਾਮੁ ਕੁਟੰਬ ਸਹਾਈ ॥**

ਮੇਰਾ ਧਨ ਭੀ ਨਾਮ ਹੈ, ਸੁਖ ਭੀ ਨਾਮ ਹੈ, ਨਾਮ ਹੀ ਮੇਰਾ ਰਾਜਾ ਹੈ, ਅਥਵਾ :-ਨਾਮ ਕਰਕੇ ਮਨ ਰਾਜਾ=ਰੱਜ ਗਿਆ ਹੈ, ਨਾਮ ਹੀ ਮੇਰਾ ਕੁਟੰਬ=ਪਰਵਾਰ ਹੈ, ਨਾਮ ਹੀ ਮੇਰੀ ਸਹਾਇਤਾ ਕਰਨ ਵਾਲਾ ਹੈ।

**ਨਾਮੁ ਸੰਪਤਿ ਗੁਰਿ ਨਾਨਕ ਕਉ ਦੀਈ ਓਹ ਮਰੈ ਨ ਆਵੈ ਜਾਈ ॥੫॥੧॥੯॥**

ਗੁਰੂ ਜੀ ਕਥਨ ਕਰਦੇ ਹਨ-ਗੁਰੂ ਜੀ ਨੇ ਮੈਨੂੰ ਨਾਮ ਦੀ ਸੰਪਦਾ ਦਿਤੀ ਹੈ, ਉਹ ਸੰਪਦਾ ਕਿਤੇ ਆਉਂਦੀ ਜਾਂਦੀ ਨਹੀਂ ਅਤੇ ਨਾ ਹੀ ਮਰੈ=ਨਾਸ ਹੁੰਦੀ ਹੈ। ਅਥਵਾ -ਉਸ ਸੰਪਦਾ ਵਾਲਾ ਪੁਰਸ਼ ਨਾ ਜੰਮ ਕੇ ਆਉਂਦਾ ਹੈ ਨਾ ਹੀ ਮਰਕੇ ਕਿਤੇ ਜਾਂਦਾ ਹੈ ॥੫॥੧॥੯॥

**ਗੂਜਰੀ ਮਹਲਾ ੫ ਤਿਪਦੇ ਘਰੁ ੨ ੴ ਸਤਿਗੁਰ ਪ੍ਰਸਾਦਿ ॥**

ਰਹਾਉ ਦੀ ਪੰਗਤੀ ਤੋਂ ਅਰਥ ਸ਼ੁਰੂ ਕਰਨਾ :-''ਭਏ ਕ੍ਰਿਪਾਲ ਦਇਆਲ ਪ੍ਰਭ ਮੇਰੇ'' ਜਿਸ ਵੇਲੇ ਮੇਰੇ ਦਿਆਲੂ ਮੁਭਾ ਵਾਲੇ ਪ੍ਰਭੂ ਕਿਰਪਾਲੂ ਹੋਏ, ਤਾਂ-

**ਦੂਖ ਬਿਨਸੇ ਸੁਖ ਕੀਆ ਨਿਵਾਸਾ ਤ੍ਰਿਸਨਾ ਜਲਨਿ ਬੁਝਾਈ ॥**

ਸਾਰੇ ਦੁੱਖ ਨਾਸ ਹੋ ਗਏ, ਸੁੱਖਾਂ ਨੇ ਆਕੇ ਨਿਵਾਸ ਕੀਤਾ ਹੈ, ਅਤੇ ਮਨ ਵਿਚੋਂ ਤ੍ਰਿਸ਼ਨਾ ਰੂਪ ਜਲਨਿ=ਅਗਨੀ ਬੁਝ ਗਈ ਹੈ।

**ਨਾਮੁ ਨਿਧਾਨੁ ਸਤਿਗੁਰੂ ਦ੍ਰਿੜਾਇਆ ਬਿਨਸਿ ਨ ਆਵੈ ਜਾਈ ॥੧॥**

ਜਿਸ ਨੂੰ ਸਤਿਗੁਰਾਂ ਨੇ ਨਾਮ ਨਿੱਧੀਆਂ ਦਾ ਖਜ਼ਾਨਾ ਦ੍ਰਿੜ੍ਹ ਕਰਾਇਆ ਹੈ, ਉਹ ਜੰਮ ਕੇ ਆਉਂਦਾ ਨਹੀਂ ਤੇ ਬਿਨਸਿ=ਮਰ ਕੇ ਜਾਂਦਾ ਨਹੀਂ ॥ ੧ ॥

**ਹਰਿ ਜਪਿ ਮਾਇਆ ਬੰਧਨ ਤੂਟੇ॥**

ਹਰੀ ਦੇ ਜਪਣ ਕਰਕੇ ਮਾਇਆ ਦੇ ਸਭ ਬੰਧਨ ਟੁੱਟ ਗਏ ਹਨ।

**ਭਏ ਕ੍ਰਿਪਾਲ ਦਇਆਲ ਪ੍ਰਭ ਮੇਰੇ ਸਾਧ ਸੰਗਤਿ ਮਿਲਿ ਛੂਟੇ॥੧॥ ਰਹਾਉ॥**

ਮੇਰੇ ਪ੍ਰਭੂ ਦਿਆਲੂ ਜਿਨ੍ਹਾਂ ਉੱਤੇ ਕਿਰਪਾਲੂ ਹੋਏ ਹਨ, ਉਹ ਸਾਧ ਸੰਗਤ ਨਾਲ ਮਿਲਕੇ ਦੁੱਖਾਂ ਤੋਂ ਛੁੱਟ ਗਏ ਹਨ ॥ ੧ ॥ ਰਹਾਉ ॥

**ਆਠ ਪਹਰ ਹਰਿ ਕੇ ਗੁਨ ਗਾਵੈ ਭਗਤਿ ਪ੍ਰੇਮ ਰਸਿ ਮਾਤਾ॥**

ਜੋ ਅੱਠੇ ਪਹਿਰ ਹਰੀ ਦੇ ਗੁਣ ਗਾਉਂਦਾ ਹੈ, ਅਤੇ ਪ੍ਰੇਮਾ ਭਗਤੀ ਦੇ ਰਸ ਵਿੱਚ ਮਾਤਾ=ਮਸਤ ਰਹਿੰਦਾ ਹੈ।

**ਹਰਖ ਸੋਗ ਦੁਹੁ ਮਾਹਿ ਨਿਰਾਲਾ ਕਰਣੈਹਾਰੁ ਪਛਾਤਾ ॥ ੨ ॥**

ਤੇ ਹਰਖ ਸੋਗ ਇਨ੍ਹਾਂ ਦੋਹਾਂ ਵਿੱਚੋਂ ਨਿਰਾਲਾ=ਅਸੰਗ ਰਹਿੰਦਾ ਹੈ, ਉਸ ਨੇ ਕਰਨਹਾਰ ਪ੍ਰਭੂ ਨੂੰ ਪਛਾਤਾ=ਪਛਾਣ ਲਿਆ ਹੈ ॥ ੨ ॥

[ਪੰਨਾ ੪੯੮]

**ਜਿਸ ਕਾ ਸਾ ਤਿਨਹੀ ਰਖਿ ਲੀਆ ਸਗਲ ਜੁਗਤਿ ਬਣਿ ਆਈ॥**

ਜਿਸਦਾ ਸੇਵਕ ਸਾਂ, ਓਸੇ ਨੇ ਹੀ ਦੁੱਖਾਂ ਤੋਂ ਰੱਖ ਲਿਆ ਹੈ, ਹੁਣ ਸਾਰੀ ਜੁਗਤਿ=ਯੁਗਤੀ ਪੂਰੀ ਬਣ ਆਈ ਹੈ।

**ਕਹੁ ਨਾਨਕ ਪ੍ਰਭ ਪੁਰਖ ਦਇਆਲਾ ਕੀਮਤਿ ਕਹਣੁ ਨ ਜਾਈ॥੩॥੧॥੯॥**

ਗੁਰੂ ਜੀ ਕਥਨ ਕਰਦੇ ਹਨ-ਉਹ ਪ੍ਰਭੂ ਦਿਆਲੂ ਪੁਰਖ ਹੈ ਉਸ ਦੀ ਕੀਮਤ ਕਿਸੇ ਪਾਸੋਂ ਭੀ ਨਹੀਂ ਕਹੀ ਜਾਂਦੀ ॥ ੩ ॥ ੧ ॥ ੯ ॥

**ਗੂਜਰੀ ਮਹਲਾ ੫ ਦੁਪਦੇ ਘਰੁ ੨ ੧ ੴ ਸਤਿਗੁਰ ਪ੍ਰਸਾਦਿ॥**

**ਪਤਿਤ ਪਵਿਤ੍ਰ ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ॥**

ਜਿਸ ਪਤਿਤ=ਪਾਪੀ ਨੂੰ ਆਪਣਾ ਸੇਵਕ ਬਣਾ ਕੇ ਪਵਿੱਤਰ ਕਰ ਲਿਆ ਹੈ, ਉਸ ਨੂੰ ਦੁਨੀਆਂ ਦੇ ਸਾਰੇ ਲੋਕ ਨਮਸ਼ਕਾਰ ਕਰਦੇ ਹਨ।

**ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ॥੧॥**

ਉਸ ਦੇ ਵਰਨ ਤੇ ਜ਼ਾਤੀ ਨੂੰ ਕੋਈ ਪੁੱਛਦਾ ਨਹੀਂ ਹੈ, ਸਗੋਂ ਸਾਰੇ ਲੋਕ ਉਸਦੇ ਚਰਨਾਂ ਦੀ ਰਵਾਰੋ=ਧੂੜੀ ਨੂੰ ਬਾਛਹਿ=ਚਾਹੁੰਦੇ ਹਨ ॥੧॥

**ਠਾਕੁਰ ਐਸੋ ਨਾਮੁ ਤੁਮ੍ਾਰੋ ॥**

ਹੇ ਸੁਆਮੀ ! ਆਪ ਜੀ ਦਾ ਨਾਮ ਅਜੇਹਾ ਪਤਿਤ ਪਾਵਨ ਹੈ ।

**ਸਗਲ ਸ੍ਰਿਸਟਿ ਕੋ ਧਣੀ ਕਹੀਜੈ ਜਨ ਕੋ ਅੰਗੁ ਨਿਰਾਰੋ ॥੧॥ਰਹਾਉ॥**

ਤੂੰ ਭਾਵੇਂ ਸਾਰੀ ਸ੍ਰਿਸ਼ਟੀ ਦਾ ਮਾਲਕ ਕਹੀਦਾ ਹੈਂ, ਪਰ ਆਪਣੇ ਦਾਸ ਦਾ ਤਾਂ ਨਿਰਾਰੋ=ਨਿਰਾਲਾ ਹੀ ਭਾਵ ਖਾਸ ਕਰਕੇ ਅੰਗੁ=ਪੱਖ ਕਰਦਾ ਹੈਂ ॥੧॥ਰਹਾਉ॥

**ਸਾਧ ਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ ॥**

ਗੁਰੂ ਜੀ ਕਥਨ ਕਰਦੇ ਹਨ–ਸਤਸੰਗਤ ਦੁਆਰਾ ਜਿਸ ਨੇ ਉੱਤਮ ਬੁੱਧੀ ਪਾਈ ਹੈ, ਉਸ ਨੇ ਹਰੀ ਕੀਰਤਨ ਦਾ ਆਧਾਰੋ=ਆਸਰਾ ਲਿਆ ਹੈ ।

**ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ ॥੨॥੧॥੧੦॥**

(ਛੀਂਬਾ) ਨਾਮਦੇਵ, (ਬਾਣੀਆ) ਤ੍ਰਿਲੋਚਨ, (ਜੁਲਾਹਾ) ਕਬੀਰ, ਚਮਿਆਰ ਜਾਤੀ ਦਾ ਰਵਿਦਾਸ ਇਤਿ ਆਦਿਕ ਸਾਰੇ ਦਾਸਰੋ=ਦਾਸਾ ਭਾਵ ਨੂੰ ਧਾਰ ਕੇ ਮੁਕਤੀ ਨੂੰ ਪ੍ਰਾਪਤ ਹੋਏ ਹਨ ॥੨॥੧॥੧੦॥

**ਗੂਜਰੀ ਮਹਲਾ ੫ ॥**

ਇਸ ਸ਼ਬਦ ਦੁਆਰਾ ਪਰਮੇਸ਼ਰ ਦੀ ਬਿਅੰਤਤਾ ਦਾ ਵਰਨਣ ਕਰਦੇ ਹਨ ।

**ਹੈ ਨਾਹੀ ਕੋਊ ਬੂਝਨਹਾਰੋ ਜਾਨੈ ਕਵਨੁ ਭਤਾ ॥**

ਜਦ ਕਿ ਕੋਈ ਸਮਝਣ ਵਾਲਾ ਹੀ ਨਹੀਂ ਹੈ, ਤਾਂ ਕੋਈ "ਕਵਨੁ ਭਤਾ"=ਕਿਸ ਤਰ੍ਹਾਂ ਜਾਣੇਗਾ ।

**ਸਿਵ ਬਿਰੰਚਿ ਅਰੁ ਸਗਲ ਮੋਨਿ ਜਨ ਗਹਿ ਨ ਸਕਾਹਿ ਗਤਾ ॥੧॥**

ਸ਼ਿਵ ਜੀ, ਬਿਰੰਚਿ=ਬ੍ਰਹਮਾ ਅਤੇ ਸਾਰੇ ਮੁਨੀ-ਜਨ ਭੀ ਉਸ ਦੀ ਗਤੀ ਨੂੰ ਗਹਿ ਨ=ਫੜ ਨਹੀਂ ਸਕਦੇ ਅਰਥਾਤ ਅੰਤ ਨਹੀਂ ਪਾ ਸਕਦੇ ॥੧॥

**ਪ੍ਰਭ ਕੀ ਅਗਮ ਅਗਾਧਿ ਕਥਾ ॥**

ਕਥਨ ਤੋਂ ਰਹਿਤ ਹੋਣ ਕਰਕੇ ਪ੍ਰਭੂ ਦੀ ਕਥਾ ਅਗਮ ਤੇ ਅਗਾਧ ਹੈ ।

**ਸੁਨੀਐ ਅਵਰ ਅਵਰ ਬਿਧਿ ਬੁਝੀਐ ਬਕਨ ਕਥਨ ਰਹਤਾ ॥੧॥ਰਹਾਉ॥**

ਜੋ ਸੁਣੀਂਦੀ ਹੋਰ ਪ੍ਰਕਾਰ ਦੀ ਹੈ, ਕਿ ਪਰਮੇਸ਼ਰ ਅਵਤਾਰ ਧਾਰਕੇ ਦੁਸ਼ਟਾਂ ਦਾ ਨਾਸ ਕਰਦਾ ਹੈ, ਤੇ ਭਗਤਾਂ ਦੀ ਰੱਖਿਆ ਕਰਦਾ ਹੈ, ਅਤੇ ਵਿਚਾਰਕੇ ਦੇਖੀਏ ਤਾਂ ਹੋਰ ਵਿਧੀ ਦੀ ਸਮਝੀ ਦੀ ਹੈ, ਕਿ ਉਹ ਕਹਿਣ ਕਥਨ ਤੋਂ ਰਹਿਤ ਹੈ । ਅਥਵਾ:–ਬਕਨ=ਬਾਣੀ ਆਦਿਕਾਂ ਦੇ ਕਥਨ ਕਰਨ ਤੋਂ ਰਹਿਤ ਹੈ।੧।ਰਹਾਉ।

**ਆਪੇ ਭਗਤਾ ਆਪਿ ਸੁਆਮੀ ਆਪਨ ਸੰਗਿ ਰਤਾ ॥**

ਆਪ ਹੀ ਭਗਤੀ ਦੇ ਕਰਨ ਵਾਲਾ ਭਗਤ ਰੂਪ (ਅਰਥਾਤ ਸੇਵਕ ਰੂਪ) ਹੈ, ਆਪ ਹੀ ਸੁਆਮੀ ਰੂਪ ਹੈ, ਆਪ ਹੀ ਸਾਰਿਆਂ ਨਾਲ ਰਤਾ=ਮਿਲਿਆ ਹੋਇਆ ਹੈ ।

## ਨਾਨਕ ਕੋ ਪ੍ਰਭੁ ਪੂਰਿ ਰਹਿਓ ਹੈ ਪੇਖਿਓ ਜਤ੍ਰ ਕਤਾ ॥੨॥੨॥੧੧॥

ਗੁਰੂ ਜੀ ਕਥਨ ਕਰਦੇ ਹਨ–'ਮੈਂ' ਨਾਨਕ ਦਾ ਪ੍ਰਭੂ ਸਾਰੇ ਪਰੀਪੂਰਨ ਹੋ ਰਿਹਾ ਹੈ, ਜਤ੍ਰ-ਕਤਾ=ਜਿਥੇ ਕਿਥੇ ਸਾਰੇ ਉਸਨੂੰ ਵੇਖਣਾ ਕੀਤਾ ਹੈ ॥੨॥੨॥੧੧॥

## ਗੂਜਰੀ ਮਹਲਾ ੫ ॥

## ਮਤਾ ਮਸੂਰਤਿ ਅਵਰ ਸਿਆਨਪ ਜਨ ਕਉ ਕਛੂ ਨ ਆਇਓ ॥

ਚਾਰ ਮਨੁੱਖ ਆਪਸ ਵਿਚ ਰਲ ਕੇ ਕੋਈ ਸਲਾਹ ਕਰਨ ਉਸ ਨੂੰ 'ਮਤਾ' ਕਹਿੰਦੇ ਹਨ,

ਯਥਾ :–ਚਾਰਿ ਯਾਰ ਮਿਲਿ ਮਤਾ ਪਕਾਯੋ ॥ (ਦਸਮ ਗ੍ਰੰਥ ਪੰਨਾ ੯੫੩)

ਬਹੁਤੇ ਮਾਨੁੱਖ ਰਲਕੇ ਜੋ ਸਲਾਹ ਕਰਨ ਉਸ ਨੂੰ ਮਸੂਰਤ ਕਹਿੰਦੇ ਹਨ, ਤੇ ਸਿਆਣਪ ਬੁੱਧੀ ਦੀ ਹੁੰਦੀ ਹੈ। ਪਰ ਵਾਹਿਗੁਰੂ ਦੇ ਸਿਮਰਨ ਕਰਨ ਵਾਲੇ ਜੋ ਗੁਰਮੁਖ ਜਨ ਹਨ, ਉਨ੍ਹਾਂ ਨੂੰ ਮਤਾ, ਮਸੂਰਤ ਅਤੇ ਹੋਰ ਬੁੱਧੀ ਦੀ ਸਿਆਣਪ ਆਦਿਕ ਕੁਝ ਵੀ ਯਤਨ ਕਰਨਾ ਨਹੀਂ ਆਉਂਦਾ।

## ਸਾਖੀ–ਚਾਰ ਚੋਰਾਂ ਦੀ

ਜੰਗਲ ਵਿਚ ਚਾਰ ਚੋਰ ਸਨ, ਜਦ ਉਹਨਾਂ ਨੂੰ ਖਾਣ ਵਾਸਤੇ ਕੋਈ ਚੀਜ਼ ਨਾ ਮਿਲੀ ਤੇ ਭੁੱਖ ਨੇ ਬਹੁਤ ਤੰਗ ਕਰ ਦਿੱਤਾ, ਚਾਰੇ ਸੋਚਣ ਲੱਗ ਪਏ ਹੁਣ ਕੀ ਕਰੀਏ, ਅਜੇ ਸੋਚ ਹੀ ਰਹੇ ਸਨ, ਇਤਨੇ ਨੂੰ ਇੱਕ ਆਦਮੀ ਮੋਢਿਆਂ ਉੱਤੇ ਬੱਕਰਾ ਚੁੱਕੀ ਚੱਲਿਆ ਆ ਰਿਹਾ ਸੀ; ਉਸ ਨੂੰ ਵੇਖਕੇ ਚਾਰੇ ਹੀ ਆਪਸ ਵਿੱਚ ਬੱਕਰੇ ਖੋਹਣ ਦੀ ਸਲਾਹ ਕਰਕੇ ਇੱਕ-ਇੱਕ ਕੋਹ ਉੱਤੇ ਖੜੇ ਹੋ ਗਏ।

੧. ਜਦ ਇਕ ਦੇ ਅੱਗੋਂ ਲੰਘਿਆ ਤਾਂ ਉਸ ਨੇ ਕਿਹਾ, "ਇਹ ਮੋਢੇ ਉੱਪਰ ਕੀ ਚੁੱਕੀ ਜਾ ਰਿਹਾ ਹੈਂ, ਤੈਨੂੰ ਸ਼ਰਮ ਨਹੀਂ ਆਉਂਦੀ" ਪਰ-ਉਹ ਸੁਣਦਾ ਹੋਇਆ ਅੱਗੇ ਚਲਦਾ ਗਿਆ।

੨. ਅੱਗੋਂ ਦੂਜਾ ਮਨੁੱਖ ਮਿਲਿਆ। ਉਸ ਨੇ ਭੀ ਇਹੋ ਬਚਨ ਕਿਹਾ, "ਮੋਢੇ ਉੱਪਰ ਕੀ ਚੁੱਕੀ ਜਾ ਰਿਹਾ ਹੈਂ ਕੁਝ ਸ਼ਰਮ ਕਰ।"

੩. ਅੱਗੇ ਜਾਂਦਿਆਂ ਜਾਂਦਿਆਂ ਜਦ ਤੀਜਾ ਮਨੁੱਖ ਮਿਲਿਆ ਤਾਂ ਉਸ ਨੇ ਭੀ ਕਿਹਾ, "ਤੂੰ ਇਤਨਾ ਵੱਡਾ ਸ਼ਾਹ ਹੋ ਕੇ ਕੁੱਤਾ ਚੁੱਕੀ ਲਿਜਾ ਰਿਹਾ ਹੈਂ ਤੈਨੂੰ ਚਾਹੀਦਾ ਨਹੀਂ" ਫਿਰ ਭੀ ਉਹ ਸੁਣਦਾ ਹੋਇਆ ਤੁਰਿਆ ਗਿਆ।

੪. ਜਦ ਅੱਗੋਂ ਚੌਥਾ ਮਨੁੱਖ ਮਿਲਿਆ ਤੇ ਉਸ ਨੇ ਕਿਹਾ, "ਸ਼ਾਹ ਜੀ! ਤੁਸੀਂ ਕੁੱਤਾ ਚੁੱਕ ਕੇ ਜਾ ਰਹੇ ਹੋ ਇਹ ਤੁਹਾਡੀ ਸ਼ਾਨ ਦੇ ਖਿਲਾਫ ਹੈ, ਇਸ ਨੂੰ ਸੁੱਟ ਦਿਓ ਚੁੱਕਿਆ ਤੁਸਾਂ ਨੇ ਹੋਇਆ ਹੈ ਸ਼ਰਮ ਅਸਾਨੂੰ ਆਉਂਦੀ ਹੈ।" ਜਦ ਚਹੁੰ ਨੇ ਏਸੇ ਤਰ੍ਹਾਂ ਕਿਹਾ ਤਾਂ ਉਸ ਨੇ ਵਿਚਾਰਿਆ ਇਹ ਕੁੱਤਾ ਹੀ ਹੋਵੇਗਾ ਸਾਰੇ ਜੋ ਕਹਿ ਰਹੇ ਹਨ। ਕੁੱਤਾ ਸਮਝਕੇ ਓਥੇ ਸੁੱਟ ਦਿੱਤਾ ਤੇ ਆਪ ਚਲਾ ਗਿਆ, ਮਗਰੋਂ ਉਹਨਾਂ ਚਹੁੰ ਨੇ ਬੱਕਰਾ ਫੜਕੇ ਕੁਹ ਲਿਆ ਤੇ ਚਾੜ੍ਹਕੇ ਖਾ ਲਿਆ।

ਇਸ ਤਰ੍ਹਾਂ ਉਹਨਾਂ ਚਾਰਾਂ ਹੀ ਚੋਰਾਂ ਦਾ ਮਤਾ ਪਕਾਇਆ ਹੋਇਆ ਕਾਮਯਾਬ ਹੋ ਗਿਆ। ਭਾਵ ਚਾਰ ਆਦਮੀ ਮਿਲਕੇ ਗੱਲ ਕਰਨ ਤਾਂ ਉਸ ਨੂੰ ਮਤਾ ਕਹਿੰਦੇ ਹਨ।

ਯਥਾ:-ਭਲੋਂ[੧] ਮਨੁੱਖ ਪਛਾਨਿ ਕੈ, ਤੌ ਹਮ ਭਾਖਤ ਤੋਹਿ[੨] ॥ ਕੂਕਰ[੩] ਤੈਂ ਕਾਂਧੇ[੪] ਲਯੋ, ਲਾਜ ਲਗਤ ਹੈ ਮੋਹਿ[੫] ॥ ੪ ॥ ਚੌਪਈ ॥ ਚਾਰਿ ਕੋਸ[੬] ਮੂਰਖ ਜਬ[੭] ਆਯੋ ॥ ਚਹੂੰਅਨ ਯੌ[੮] ਬਚ ਭਾਖਿ ਸੁਨਾਯੋ ॥ ਸਾਚੁ ਸਮਝ[੯], ਲਾਜਤ ਚਿਤ ਭਯੋ ॥ ਬਕਰਾ, ਸ੍ਵਾਨਿ ਜਾਨਿ; ਤਜਿ ਦਯੋ ॥੫॥

ਦੋਹਰਾ:-ਤਿਨ ਚਾਰੋ ਗਹਿ ਤਿਹੱ[੧੦] ਲਯੋ, ਭਖਿਯੋ ਤਾਕਹੱ ਜਾਇ[੧੧] ॥

ਅਜ ਤਜਿ, ਭਜਿ ਜੜ੍ਹ ਘਰ ਗਯੋ, ਛਲ ਨਹਿ ਲਖਯੋ ਬਨਾਇ ॥

[ਦਸਮ ਗ੍ਰੰਥ ਚਰਿਤ੍ਰ ੧੦੬ ਪੰਨਾ ੯੫੩

## ਜਹ ਜਹ ਅਉਸਰੁ ਆਇ ਬਨਿਓ ਹੈ ਤਹਾ ਤਹਾ ਹਰਿ ਧਿਆਇਓ ॥ ੧ ॥

ਜਿੱਥੇ ਜਿੱਥੇ ਵੀ ਕੋਈ ਦੁੱਖ ਦਾ ਅਉਸਰੁ=ਸਮਾਂ ਆ ਬਣਿਆਂ ਹੈ ਤਹਾ+ਤਹਾ=ਤਿੱਥੇ ਤਿੱਥੇ ਹਰੀ ਨੂੰ ਹੀ ਧਿਆਉਣਾ ਕੀਤਾ ਹੈ ॥੧॥

## ਪ੍ਰਭ ਕੋ ਭਗਤਿ ਵਛਲੁ ਬਿਰਦਾਇਓ ॥

ਭਗਤਿ-ਵਛਲੁ=ਭਗਤਾਂ ਨਾਲ ਪਿਆਰ ਕਰਨਾ ਏਹ ਪ੍ਰਭੂ ਦਾ ਹੀ ਬਿਰਦਾਇਓ=ਧਰਮ ਬਣ ਆ ਰਿਹਾ ਹੈ।

## ਕਰੇ ਪ੍ਰਤਿਪਾਲ ਬਾਰਿਕ ਕੀ ਨਿਆਈ ਜਨ ਕੋ ਲਾਡ ਲਡਾਇਓ ॥੧॥ਰਹਾਉ॥

ਜਿਵੇਂ ਮਾਤਾ ਪਿਤਾ ਬੱਚੇ ਦੀ ਪ੍ਰਤਿਪਾਲ=ਪਾਲਣਾ ਕਰਦੇ ਹਨ, ਤਿਵੇਂ ਉਹ ਪ੍ਰਭੂ ਬੱਚੇ ਵਾਂਙੂ ਆਪਣੇ ਦਾਸ ਦੀ ਪ੍ਰਤਿਪਾਲਾ ਕਰਦਾ ਹੈ, ਅਤੇ ਆਪਣੇ ਸੇਵਕ ਨੂੰ ਲਾਡ ਲਡਾਉਂਦਾ ਹੈ, ਅਰਥਾਤ ਪ੍ਰੇਮ ਨਾਲ ਖਿਡਾਉਂਦਾ ਹੈ ॥੧॥ਰਹਾਉ॥

## ਜਪ ਤਪ ਸੰਜਮ ਕਰਮ ਧਰਮ ਹਰਿ ਕੀਰਤਨੁ ਜਨਿ ਗਾਇਓ ॥

ਗੁਰਮੁਖ ਜਨ ਨੇ ਜੋ ਹਰੀ ਕੀਰਤਨ ਗਾਵਣਾ ਕੀਤਾ ਹੈ, ਉਸਦੀ ਦ੍ਰਿਸ਼ਟੀ ਵਿੱਚ ਏਹੋ ਜਪ ਤਪ ਆਦਿਕ ਸਾਧਨ ਤੇ ਸੰਜਮ=ਇੰਦ੍ਰੀਆਂ ਦਾ ਦਮਨ ਕਰਨਾ, ਅਤੇ ਕਰਮ ਧਰਮ ਹਨ।

## ਸਰਨਿ ਪਰਿਓ ਨਾਨਕ ਠਾਕੁਰ ਕੀ ਅਭੈ ਦਾਨੁ ਸੁਖੁ ਪਾਇਓ ॥੨॥੩॥੧੨॥

ਗੁਰੂ ਜੀ ਕਥਨ ਕਰਦੇ ਹਨ-ਜੋ ਜਨ ਠਾਕੁਰ ਪਰਮਾਤਮਾ ਦੀ ਸ਼ਰਨ ਵਿੱਚ ਪਿਆ ਹੈ, ਉਸਨੇ ਨਿਰਭੈ ਦਾਨ ਤੇ ਆਤਮ ਸੁਖ ਪਾਇਆ ਹੈ ॥ ੨ ॥ ੩ ॥ ੧੨ ॥

## ਗੂਜਰੀ ਮਹਲਾ ੫ ॥

## ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥

ਹੇਭਾਈ!ਰਾਤ ਦਿਨੇ ਪਿਆਰੇ ਮੋਹਨ ਨੂੰ ਅਰਾਧਣਾ ਕਰੋ,ਇੱਕ ਨਿਮਖ ਭਰ ਵੀ ਢੀਲਾ—ਢਿੱਲ(ਦੇਰੀ)ਨਾਕਰੋ।

---

[੧]ਚੰਗਾ ਸਿਆਣਾ। [੨]ਤੈਨੂੰ। [੩]ਕੁੱਤਾ। [੪]ਮੋਢੇ ਉੱਪਰ। [੫]ਮੈਨੂੰ ਦੇਖਕੇ ਸ਼ਰਮ ਆਉਂਦੀ ਹੈ। [੬]ਚਾਰ ਕੋਹਾਂ ਤੱਕ। [੭]ਜਿਸ ਵੇਲੇ ਪਹੁੰਚਾ। [੮]ਇਸ ਤਰ੍ਹਾਂ ਚਾਰੇ ਹੀ ਚੋਰਾਂ ਨੇ। [੯]ਸਚ ਜਾਣਕੇ, ਚਿੱਤ ਵਿੱਚ ਸ਼ਰਮਸਾਰ ਹੋਇਆ। [੧੦]ਤਿਸ ਬੱਕਰੇ ਨੂੰ ਫੜ ਕੇ। [੧੧]ਤਿਸ ਨੂੰ ਜਾ ਕੇ ਖਾ ਲਿਆ।

## ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥ ੧ ॥

ਮਾਨ ਤੇ ਹਾਠੀਲਾ=ਹਠ ਨੂੰ ਤਿਆਗਕੇ ਸੰਤਾਂ ਦੀ ਸੇਵਾ ਕਰਨ ਵਿੱਚ ਭਾਵਨੀ=ਸ਼ਰਧਾ ਲਗਾਉਣਾ ਕਰੀਏ।

ਅਥਵਾ:-ਪਹਿਲੇ ਸੰਤਾਂ ਦੀ ਸੇਵਾ ਕਰੀਏ,ਫਿਰ ਉਹਨਾਂ ਦੇ ਬਚਨਾਂ ਉੱਪਰ ਸ਼ਰਧਾ ਰੱਖੀਏ, ਵਿੱਦਿਆ ਤੇ ਜਾਤੀ ਦੇ ਮਾਨ ਨੂੰ ਅਤੇ ਹਠ ਨੂੰ ਛੱਡ ਦੇਣਾ ਚਾਹੀਦਾ ਹੈ ॥ ੧ ॥

## ਮੋਹਨੁ ਪ੍ਰਾਨ ਮਾਨ ਰਾਗੀਲਾ ॥

ਉਹ ਮੋਹਨੁ=ਪਰਮਾਤਮਾ ਮਨ ਤੇ ਪ੍ਰਾਣਾਂ ਨੂੰ ਰਾਗੀਲਾ=ਅਨੰਦ ਦੇਣ ਵਾਲਾ ਹੈ।

ਅਥਵਾ:-ਪ੍ਰਾਣਾਂ ਦਾ ਰਾਗੀਲਾ=ਪਿਆਰਾ ਮੋਹਨ ਮਾਨ=ਵਡਿਆਈ ਦੇਣ ਵਾਲਾ ਹੈ।

## ਬਾਸਿ ਰਹਿਓ ਹੀਅਰੇ ਕੈ ਸੰਗੇ ਪੇਖਿ ਮੋਹਿਓ ਮਨੁ ਲੀਲਾ ॥ ੧ ॥ ਰਹਾਉ ॥

ਜੋ ਹੀਅਰੇ=ਹਿਰਦੇ ਦੇ ਨਾਲ ਹੀ ਵਸ ਰਿਹਾ ਹੈ, ਉਸ ਦੀ ਲੀਲ੍ਹਾ ਨੂੰ ਵੇਖਕੇ ਮਨ ਮੋਹਿਓ=ਮੋਹਿਆ ਗਿਆ ਹੈ ॥ ੧ ॥ ਰਹਾਉ ॥

## ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਮਨਹੁ ਜੰਗੀਲਾ ॥

ਜਿਸ ਦੇ ਸਿਮਰਨ ਕਰਕੇ ਮਨ ਵਿੱਚ ਅਨੰਦ ਹੁੰਦਾ ਹੈ, ਅਤੇ ਮਨ ਤੋਂ ਪਾਪਾਂ ਰੂਪੀ ਜੰਗੀਲਾ=ਜੰਗਾਲ ਲਹਿ ਜਾਂਦਾ ਹੈ।

## ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥੨॥੪॥੧੩॥

ਗੁਰੂ ਜੀ ਕਥਨ ਕਰਦੇ ਹਨ-ਉਸ ਦੇ ਮਿਲਾਪ ਦੀ ਮਹਿਮਾ ਮੈਂ ਕਥਨ ਨਹੀਂ ਕਰ ਸਕਦਾ, ਜੋ ਪਰੈ ਪਰੀਲਾ=ਪਰੇ ਤੋਂ ਪਰੇ ਹੈ। (ਵਿਆਕਰਣ ਵਿੱਚ "ਈਲਾ" ਦਾ ਅਰਥ ਘਰ ਹੈ) ਇਸ ਤੇ ਦੂਜਾ ਅਰਥ ਇੰਞ ਕਰਨਾ ਪਰੇ ਤੋਂ ਪਰੇ ਜੋ ਸਰੂਪ ਘਰ ਹੈ ਉਸ ਦੀ ਪ੍ਰਾਪਤੀ ਕਰਨ ਵਾਲੀ ਹੈ ॥੨॥੪॥੧੩॥

## ਗੂਜਰੀ ਮਹਲਾ ੫ ॥

ਕਿਸੀ ਨੇ ਕਿਹਾ ਮਾਇਆ ਕੈਸੀ ਹੈ ? ਇਸ ਸ਼ਬਦ ਵਿੱਚ ਗੁਰੂ ਜੀ ਮਾਇਆ ਦੀ ਪ੍ਰਬਲਤਾ ਦੱਸਦੇ ਹਨ।

ਰਹਾਉ ਤੋਂ ਪੰਗਤੀ ਉਠਾਣੀ:- ਬਲਵੰਤਿ ਬਿਆਪਿ ਰਹੀ ਸਭ ਮਹੀ ॥

ਬਲ ਵਾਲੀ ਮਾਇਆ ਸਾਰੀ ਧਰਤੀ ਉੱਪਰ ਵਿਆਪਕ ਹੋ ਰਹੀ ਹੈ।

## ਮੁਨਿ ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨ੍ਹੇ ਬਸਿ ਅਪਨਹੀ ॥

ਜਿੰਨੇ ਭੀ ਮੁਨੀ, ਜੋਗੀ, ਅਤੇ ਸਾਸਤ੍ਰਗਿ=ਸਾਸ਼ਤਰਾਂ ਦੇ ਗਿਆਤੇ ਕਹਾਉਂਦੇ ਹਨ, ਇਹ ਸਾਰੇ ਹੀ ਮਾਇਆ ਨੇ ਆਪਣੇ ਵੱਸ ਵਿੱਚ ਕੀਤੇ ਹੋਏ ਹਨ।

## ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ ॥੧॥

(ਬ੍ਰਹਮਾ, ਵਿਸ਼ਨੂੰ, ਸ਼ਿਵ ਰੂਪ) ਤਿੰਨ ਦੇਵਤੇ ਅਤੇ ਤੇਤੀ ਕ੍ਰੋੜ ਜੋ ਦੇਵਤੇ ਹਨ, ਉਹਨਾਂ ਦੀ ਹੈਰਤਿ=ਅਕਲ ਭੀ ਮਾਇਆ ਦੇ ਅੱਗੇ ਕੁਝ ਨਹੀਂ ਰਹੀ ॥ ੧ ॥

**ਬਲਵੰਤਿ ਬਿਆਪਿ ਰਹੀ ਸਭ ਮਹੀ ॥**

ਬਲਵੰਤਿ=ਬਲ ਵਾਲੀ ਮਾਇਆ ਸਭ ਮਹੀ=ਸਾਰੀ ਧਰਤੀ ਉੱਪਰ ਵਿਆਪਕ ਹੋ ਰਹੀ ਹੈ।

**ਅਵਰੁ ਨ ਜਾਨਸਿ ਕੋਊ ਮਰਮਾ ਗੁਰ ਕਿਰਪਾ ਤੇ ਲਹੀ ॥ ੧ ॥ ਰਹਾਉ ॥**

ਹੋਰ ਕੋਈ ਉਸ ਦੇ ਮਰਮਾ=ਭੇਦ ਨੂੰ ਨਹੀਂ ਜਾਣ ਸਕਦਾ, ਜਿਸ ਉੱਤੇ ਗੁਰੂ ਦੀ ਕਿਰਪਾ ਹੋਈ ਹੈ, "ਤੇ ਲਹੀ"=ਉਸ ਨੇ ਜਾਣ ਲਈ ਹੈ ਕਿ ਮਾਇਆ ਠਗਣੀ ਹੈ ॥੧॥ਰਹਾਉ॥

[ਪੰਨਾ ੪੯੯]

**ਜੀਤਿ ਜੀਤਿ ਜੀਤੇ ਸਭਿ ਥਾਨਾ ਸਗਲ ਭਵਨ ਲਪਟਹੀ ॥**

ਪਹਿਲਾ ਅਰਥ:-ਰਿਖੀਆਂ ਨੂੰ ਜਿੱਤਕੇ, ਦੇਵਤਿਆਂ ਨੂੰ ਜਿੱਤਕੇ, ਤੀਰਥ ਆਦਿਕ ਸਾਰੇ ਅਸਥਾਨ ਜਿੱਤੇ ਹਨ।

ਦੂਜਾ ਅਰਥ :-ਸਾਰਿਆਂ ਅਸਥਾਨਾਂ ਨੂੰ ਜਿੱਤ ਜਿੱਤ ਕੇ ਜਿੱਤ ਹੀ ਲਿਆ ਹੈ।

ਤੀਜਾ ਅਰਥ :-ਜੋ ਅਸਥਾਨ ਜਿੱਤਣੇ ਤੋਂ ਅਜਿੱਤ ਸਨ, ਉਹ ਸਾਰੇ ਅਸਥਾਨ ਜਿੱਤ ਲਏ ਹਨ।

ਚੌਥਾ ਅਰਥ :-ਮਾਇਆ ਆਪ ਜਿੱਤਣੇ ਤੋਂ ਅਜਿੱਤ ਹੈ, ਤੇ ਹੋਰ ਸਾਰਿਆਂ ਅਸਥਾਨਾਂ ਨੂੰ ਜਿੱਤਣਾ ਕੀਤਾ ਹੈ। ਅਤੇ ਸਾਰਿਆਂ ਚੌਦਾਂ ਭਵਨਾਂ ਵਿੱਚ ਲਪਟਹੀ=ਲੰਪਟ ਹੋ ਰਹੀ ਹੈ।

**ਕਹੁ ਨਾਨਕ ਸਾਧ ਤੇ ਭਾਗੀ ਹੋਇ ਚੇਰੀ ਚਰਨ ਗਹੀ ॥੨॥੫॥੧੪॥**

ਗੁਰੂ ਜੀ ਕਥਨ ਕਰਦੇ ਹਨ-ਇੱਕ ਸੰਤਾਂ ਤੋਂ ਦੂਰ ਭਾਗੀ=ਭੱਜੀ ਹੈ, ਸਫ਼ਲ ਹੋਣ ਲਈ ਚੇਰੀ=ਦਾਸੀ ਹੋਕੇ ਸੰਤਾਂ ਦੇ ਚਰਨ ਗਹੀ=ਫੜਦੀ ਹੈ ॥੨॥੫॥੧੪॥

**ਗੂਜਰੀ ਮਹਲਾ ੫ ॥**

**ਦੁਇ ਕਰ ਜੋੜਿ ਕਰੀ ਬੇਨੰਤੀ ਠਾਕੁਰੁ ਅਪਨਾ ਧਿਆਇਆ ॥**

ਦੋਵੇਂ ਕਰ=ਹੱਥ ਜੋੜਕੇ ਮੈਂ ਬੇਨਤੀ ਕੀਤੀ ਹੈ, ਅਤੇ ਆਪਣੇ ਸੁਆਮੀ ਨੂੰ ਧਿਆਉਣਾ ਕੀਤਾ ਹੈ।

**ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ ॥੧॥**

ਪਰਮੇਸ਼ਰ ਨੇ ਆਪਣਾ ਹੱਥ ਦੇ ਕੇ ਅਸਾਨੂੰ ਰੱਖ ਲਿਆ ਹੈ, ਸਾਰਿਆਂ ਦੁਰਤੁ=ਪਾਪਾਂ ਦਾ ਪੁੰਜ ਮਿਟਾ ਦਿੱਤਾ ਹੈ ॥੧॥

**ਠਾਕੁਰ ਹੋਏ ਆਪਿ ਦਇਆਲ ॥**

ਜਿਸ ਵੇਲੇ ਠਾਕੁਰ ਪਰਮਾਤਮਾ ਆਪ ਦਿਆਲੂ ਹੋਏ। ਤਾਂ-

**ਭਈ ਕਲਿਆਣ ਆਨੰਦ ਰੂਪ ਹੁਈ ਹੈ ਉਬਰੇ ਬਾਲ ਗੁਪਾਲ ॥੧॥ਰਹਾਉ॥**

ਸਭ ਤਰ੍ਹਾਂ ਦੀ ਕਲਿਆਣ ਹੋਈ ਤੇ ਅਨੰਦ ਰੂਪ ਦੀ ਪ੍ਰਾਪਤੀ ਹੋਈ,

ਅਥਵਾ :-ਅਨੰਦ ਰੂਪ ਪਰਮੇਸ਼ਰ ਦੀ ਪ੍ਰਾਪਤੀ ਹੋਣ ਕਰਕੇ ਕਲਿਆਣ=ਮੁਕਤੀ ਹੋਈ ਹੈ, ਗੁਪਾਲ ਦੀ ਕਿਰਪਾ ਨਾਲ ਅਸੀਂ ਬਾਲਕੇ ਉਬਰੇ=ਤਰ ਗਏ ਹਾਂ ॥੧॥ਰਹਾਉ॥

**ਮਿਲਿ ਵਰ ਨਾਰੀ ਮੰਗਲੁ ਗਾਇਆ ਠਾਕੁਰ ਕਾ ਜੈ ਕਾਰੁ ॥**

ਵਰ=ਪਤੀ ਪਰਮੇਸ਼ਰ ਦੀ ਪ੍ਰਾਪਤੀ ਵਾਲੀਆਂ ਸੰਤਾਂ ਰੂਪ ਨਾਰੀਆਂ ਨਾਲ ਮਿਲਕੇ ਉਸ ਦੇ ਮੰਗਲ ਰੂਪ ਜਸ ਨੂੰ ਗਾਇਆ ਹੈ, ਅਤੇ ਠਾਕੁਰ=ਪਰਮਾਤਮਾ ਦਾ ਜੈ ਜੈ ਕਾਰ ਉਚਾਰਨ ਕੀਤਾ ਹੈ।

**ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਨਿ ਸਭ ਕਾ ਕੀਆ ਉਧਾਰੁ॥੨॥੬॥੧੫॥**

ਗੁਰੂ ਜੀ ਕਥਨ ਕਰਦੇ ਹਨ, ਅਸੀਂ ਉਸ ਗੁਰੂ ਤੋਂ ਬਲਿਹਾਰ ਜਾਂਦੇ ਹਾਂ, ਜਿਸਨੇ ਸਭਨਾਂ ਦਾ ਉਧਾਰ ਕੀਤਾ ਹੈ ॥੨॥੬॥੧੫॥

**ਗੂਜਰੀ ਮਹਲਾ ੫ ॥**

ਸਬੰਧੀਆਂ ਦੀ ਨਿਰਬਲਤਾ ਦੱਸਦੇ ਹੋਏ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ–

**ਮਾਤ ਪਿਤਾ ਭਾਈ ਸੁਤ ਬੰਧਪ ਤਿਨ੍ ਕਾ ਬਲੁ ਹੈ ਥੋਰਾ ॥**

ਮਾਂ, ਪਿਉ, ਭਰਾ, ਪੁੱਤਰ ਆਦਿਕ ਜੋ ਭੀ ਸਬੰਧੀ ਹਨ, ਉਹਨਾਂ ਸਾਰਿਆਂ ਦਾ ਬਲ ਥੋੜ੍ਹਾ ਹੈ, ਕਿਉਂਕਿ ਪ੍ਰਲੋਕ ਵਿੱਚ ਕੋਈ ਭੀ ਸਹਾਇਤਾ ਨਹੀਂ ਕਰ ਸਕਦੇ।

**ਅਨਿਕ ਰੰਗ ਮਾਇਆ ਕੇ ਪੇਖੇ ਕਿਛੁ ਸਾਥਿ ਨ ਚਾਲੈ ਭੋਰਾ ॥੧॥**

ਜੋ ਮਾਇਆ ਦੇ ਅਨੇਕਾਂ ਰੰਗ ਦਿਸਦੇ ਹਨ, ਇਨ੍ਹਾਂ ਵਿੱਚੋਂ ਕੁਝ ਭੋਰਾ=ਰੰਚਕ ਮਾਤਰ ਭੀ ਨਾਲ ਨਹੀਂ ਚਲਦਾ ॥੧॥

**ਠਾਕੁਰ ਤੁਝ ਬਿਨੁ ਆਹਿ ਨ ਮੋਰਾ ॥**

ਹੇ ਠਾਕੁਰ ਪ੍ਰਭੂ ! ਆਪ ਜੀ ਤੋਂ ਬਿਨਾਂ ਮੇਰਾ ਕੋਈ ਆਸਰਾ ਨਹੀਂ ਆਹਿ=ਹੈ।

**ਮੋਹਿ ਅਨਾਥ ਨਿਰਗੁਨ ਗੁਣੁ ਨਾਹੀ ਮੈ ਆਹਿਓ ਤੁਮ੍ਰਾ ਧੋਰਾ ॥੧॥ਰਹਾਉ॥**

ਮੋਹਿ ਅਨਾਥ=ਮੈਂ ਯਤੀਮ ਗੁਣਾਂ ਤੋਂ ਹੀਣਾ ਹਾਂ, ਮੇਰੇ ਵਿਚ ਕੋਈ ਭੀ ਸ਼ੁਭ ਗੁਣ ਨਹੀਂ ਹੈ, ਮੈਂਨੇ ਤੁਹਾਡਾ ਹੀ ਧੋਰਾ=ਆਸਰਾ ਆਹਿਓ=ਚਾਹਿਆ ਭਾਵ ਤੱਕਿਆ ਹੈ ॥੧॥ਰਹਾਉ॥

**ਬਲਿ ਬਲਿ ਬਲਿ ਬਲਿ ਚਰਣ ਤੁਮ੍ਾਰੇ ਈਹਾ ਊਹਾ ਤੁਮ੍ਾਰਾ ਜੋਰਾ ॥**

ਹੇ ਠਾਕੁਰ ! ਤੁਹਾਡੇ ਚਰਨਾਂ ਉੱਤੋਂ (ਮਨ, ਬੁੱਧਿ, ਚਿੱਤ, ਹੰਕਾਰ ਰੂਪ ਅੰਤਹ ਕਰਨ ਕਰਕੇ) ਬਲਿਹਾਰ ਕੁਰਬਾਨ ਜਾਂਦਾ ਹਾਂ, ਕਿਉਂਕਿ ਈਹਾ ਊਹਾ=ਲੋਕ ਪ੍ਰਲੋਕ ਵਿਚ ਤੁਹਾਡਾ ਹੀ ਜੋਰਾ=ਬਲ ਚਲਦਾ ਹੈ, ਅਥਵਾ :–ਲੋਕ ਪ੍ਰਲੋਕ ਵਿਚ ਮੈਨੂੰ ਤੁਹਾਡਾ ਹੀ ਬਲ ਹੈ।

**ਸਾਧ ਸੰਗਿ ਨਾਨਕ ਦਰਸੁ ਪਾਇਓ ਬਿਨਸਿਓ ਸਗਲ ਨਿਹੋਰਾ ॥੨॥੭॥੧੬॥**

ਗੁਰੂ ਜੀ ਕਥਨ ਕਰਦੇ ਹਨ–ਸਾਧ ਸੰਗ ਵਿਚੋਂ ਆਪ ਜੀ ਦਾ ਦਰਸ਼ਨ ਪਾਇਆ ਹੈ, ਅਤੇ ਸਭ ਦਾ ਨਿਹੋਰਾ=ਅਹਿਸਾਨ ਚੁੱਕ ਗਿਆ ਹੈ। ਅਰਥਾਤ ਹੁਣ ਕਿਸੇ ਦੀ ਖ਼ੁਸ਼ਾਮਦ ਨਹੀਂ ਰਹੀ ॥੨॥੭॥੧੬॥

**ਗੂਜਰੀ ਮਹਲਾ ੫ ॥**

**ਆਲ ਜਾਲ ਭ੍ਰਮ ਮੋਹ ਤਜਾਵੈ ਪ੍ਰਭ ਸੇਤੀ ਰੰਗੁ ਲਾਈ ॥**

ਜਿਹੜਾ ਸੰਤ, ਆਲ ਜਾਲ=ਘਰ ਦੇ ਜੰਜਾਲਾਂ ਵਲੋਂ, ਭਰਮ ਵੱਲੋਂ, ਤੇ ਇਸਤਰੀ ਦੇ ਮੋਹ ਵੱਲੋਂ ਤਜਾਵੈ=ਛਡਾਕੇ ਪ੍ਰਭੂ ਨਾਲ ਰੰਗੁ=ਪ੍ਰੇਮ ਲਗਾ ਦੇਂਦਾ ਹੈ।

**ਮਨ ਕਉ ਇਹ ਉਪਦੇਸੁ ਦ੍ਰਿੜਾਵੈ ਸਹਜਿ ਸਹਜਿ ਗੁਣ ਗਾਈ ॥੧॥**

ਫੇਰ ਮਨ ਨੂੰ ਇਸ ਤਰ੍ਹਾਂ ਦਾ ਉਪਦੇਸ਼ ਦ੍ਰਿੜ੍ਹ ਕਰਾਵੇ, ਤਾਂ ਕਿ ਮਨ ਸਹਜਿ ਸਹਜਿ=ਹੌਲੀ ਹੌਲੀ ਵਾਹਿਗੁਰੂ ਦੇ ਗੁਣ ਗਾਈ ਜਾਵੇ ॥ ੧ ॥

**ਸਾਜਨ ਐਸੋ ਸੰਤੁ ਸਹਾਈ ॥**

ਅਜੇਹੇ ਸੰਤ ਇਸ ਲੋਕ ਦੇ ਸੱਜਣ ਹਨ, ਅਤੇ ਪ੍ਰਲੋਕ ਵਿੱਚ ਵੀ ਸਹਾਇਤਾ ਕਰਨ ਵਾਲੇ ਹਨ।

**ਜਿਸੁ ਭੇਟੇ ਤੂਟਹਿ ਮਾਇਆ ਬੰਧ ਬਿਸਰਿ ਨ ਕਬਹੂੰ ਜਾਈ ॥ ੧ ॥ ਰਹਾਉ ॥**

ਜਿਸ ਸੰਤ ਦੇ ਮਿਲਦਿਆਂ ਸਾਰ ਮਾਇਆ ਦੇ ਬੰਧਨ ਟੁੱਟ ਜਾਂਦੇ ਹਨ, ਅਤੇ ਮਨ ਵਿੱਚੋਂ ਵਾਹਿਗੁਰੂ ਨਾਮ ਕਦੇ ਭੁੱਲ ਨਹੀਂ ਜਾਂਦਾ ॥ ੧ ॥ ਰਹਾਉ ॥

**ਕਰਤ ਕਰਤ ਅਨਿਕ ਬਹੁ ਭਾਤੀ ਨੀਕੀ ਇਹ ਠਹਰਾਈ ॥**

ਅਨੇਕ ਪੁਰਸ਼ਾਂ ਨਾਲ ਮਿਲਕੇ ਬਹੁਤ ਪ੍ਰਕਾਰ ਦੀਆਂ ਸਲਾਹਾਂ ਕਰਦਿਆਂ ਕਰਦਿਆਂ ਅੰਤ ਨੂੰ ਇਹ ਗੱਲ ਨੀਕੀ=ਚੰਗੀ ਠਹਿਰਾਈ ਹੈ।

**ਮਿਲਿ ਸਾਧੂ ਹਰਿ ਜਸੁ ਗਾਵੈ ਨਾਨਕ ਭਵਜਲੁ ਪਾਰਿ ਪਰਾਈ ॥੨॥੮॥੧੭॥**

ਗੁਰੂ ਜੀ ਕਥਨ ਕਰਦੇ ਹਨ, ਜੋ ਸੰਤਾਂ ਨਾਲ ਮਿਲਕੇ ਹਰੀ ਜਸ ਨੂੰ ਗਾਂਵਦਾ ਹੈ ਉਹ ਸੰਸਾਰ ਸਮੁੰਦਰ ਤੋਂ ਪਾਰ ਪਰਾਈ=ਉਤਰ ਜਾਂਦਾ ਹੈ ॥ ੨ ॥ ੮ ॥ ੧੭ ॥

**ਗੂਜਰੀ ਮਹਲਾ ੫ ॥**

**ਖਿਨ ਮਹਿ ਥਾਪਿ ਉਥਾਪਨਹਾਰਾ ਕੀਮਤਿ ਜਾਇ ਨ ਕਰੀ ॥**

ਜੋ ਪ੍ਰਭੂ ਇੱਕ ਖਿਨ ਵਿੱਚ ਹੀ ਉਤਪਤੀ, ਪਾਲਣਾ, ਲੈਤਾ ਕਰਨ ਵਾਲਾ ਹੈ, ਉਸ ਦੀ ਕੀਮਤ ਨਹੀਂ ਕੀਤੀ ਜਾਂਦੀ।

**ਰਾਜਾ ਰੰਕੁ ਕਰੈ ਖਿਨ ਭੀਤਰਿ ਨੀਚਹ ਜੋਤਿ ਧਰੀ ॥ ੧ ॥**

ਪੁਨਾ-ਉਹ ਖਿਨ ਵਿੱਚ ਹੀ ਰਾਜੇ ਨੂੰ ਰੰਕੁ=ਕੰਗਾਲ ਕਰ ਦੇਂਦਾ ਹੈ, ਅਤੇ ਨੀਚ ਕੰਗਾਲ ਵਿੱਚ ਆਪਣੀ ਵਿਸ਼ੇਸ਼ ਜੋਤ ਧਾਰਕੇ ਰਾਜਾ ਕਰ ਦੇਂਦਾ ਹੈ ॥ ੧ ॥

**ਧਿਆਈਐ ਅਪਨੋ ਸਦਾ ਹਰੀ ॥**

ਆਪਣੇ ਵਾਹਿਗੁਰੂ ਨੂੰ ਸਦਾ ਧਿਆਉਣਾ ਕਰੀਏ।

**ਸੋਚ ਅੰਦੇਸਾ ਤਾਕਾ ਕਹਾ ਕਰੀਐ ਜਾ ਮਹਿ ਏਕ ਘਰੀ ॥ ੧ ॥ ਰਹਾਉ ॥**

ਜਾ ਮਹਿ=ਜਿਨ੍ਹਾਂ ਪਦਾਰਥਾਂ ਵਿੱਚ ਇਕ ਘੜੀ ਦਾ ਆਨੰਦ ਹੈ, ਅਥਵਾ-ਇੱਕ ਘੜੀ ਵਿਚ ਜਿਨ੍ਹਾਂ ਪਦਾਰਥਾਂ ਨੇ ਨਾਸ ਹੋ ਜਾਣਾ ਹੈ, ਮੈਂ ਸੋਚਦਾ ਹਾਂ ਉਹਨਾਂ ਪਦਾਰਥਾਂ ਦਾ ਅੰਦੇਸਾ=ਸੰਸਾ ਕੀ ਕਰਨਾ ਹੈ ॥੧॥ਰਹਾਉ॥

**ਤੁਮਰੀ ਟੇਕ ਪੂਰੇ ਮੇਰੇ ਸਤਿਗੁਰ ਮਨ ਸਰਨਿ ਤੁਮਾਰੈ ਪਰੀ ॥**

ਹੇ ਮੇਰੇ ਪੂਰੇ ਸਤਿਗੁਰੂ ! ਅਸਾਨੂੰ ਇਕ ਆਪ ਜੀ ਦੀ ਟੇਕ=ਓਟ ਹੈ, ਮੇਰੇ ਮਨ ਦੀ ਬਿਰਤੀ ਵੀ ਤੁਹਾਡੇ ਚਰਨਾਂ ਦੀ ਸ਼ਰਣ ਵਿਚ ਪਈ ਹੋਈ ਹੈ ।

**ਅਚੇਤ ਇਆਨੇ ਬਾਰਿਕ ਨਾਨਕ ਹਮ ਤੁਮ ਰਾਖਹੁ ਧਾਰਿ ਕਰੀ ॥੨॥੯॥੧੮॥**

ਗੁਰੂ ਜੀ ਕਥਨ ਕਰਦੇ ਹਨ-ਅਸੀਂ ਬੇਸਮਝ ਇਆਣੇ ਬੱਚੇ ਵਰਗੇ ਹਾਂ, ਜਿਵੇਂ ਤੁਸਾਂ ਨੇ ਕਰੀ=ਹਾਥੀ ਦੀ ਰੱਖਿਆ ਕੀਤੀ ਸੀ, ਤਿਵੇਂ ਕਿਰਪਾ ਰੂਪੀ ਕਰੀ=ਹੱਥ ਧਾਰਕੇ ਅਸਾਨੂੰ ਤੁਸੀਂ ਕਰੀ=ਕਲਜੁਗ ਦੇ ਭਿਆਨਕ ਸਮੇਂ ਤੋਂ ਰੱਖਣਾ ਕਰੋ ॥੨॥੯॥੧੮॥

**ਗੂਜਰੀ ਮਹਲਾ ੫ ॥**

**ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ ॥**

ਹੇ ਵਾਹਿਗੁਰੂ ! ਤੂੰ ਸਾਰਿਆਂ ਜੀਵਾਂ ਦਾ ਦਾਤਾ ਹੈਂ, ਆਪ ਮੇਰੇ ਮਨ ਵਿਚ ਆ ਕੇ ਵਸਣਾ ਕਰੋ ।

**ਚਰਣ ਕਮਲ ਰਿਦ ਮਾਹਿ ਸਮਾਏ ਤਹ ਭਰਮੁ ਅੰਧੇਰਾ ਨਾਹੀ ॥੧॥**

ਕਿਉਂਕਿ ਜਿਸ ਹਿਰਦੇ ਵਿਚ ਆਪ ਜੀ ਦੇ ਚਰਨ ਕਮਲ ਸਮਾਏ ਹਨ, ਤਿੱਥੇ ਭਰਮ ਰੂਪ ਅਨ੍ਹੇਰਾ ਨਹੀਂ ਰਿਹਾ ॥ ੧ ॥

**ਠਾਕੁਰ ਜਾ ਸਿਮਰਾ ਤੂੰ ਤਾਹੀ ॥**

ਹੇ ਠਾਕੁਰ=ਸੁਆਮੀ ! ਮੈਂ ਜਿਥੇ ਆਪ ਜੀ ਨੂੰ ਸਿਮਰਦਾ ਹਾਂ, ਤੂੰ ਤਾਹੀ=ਓਥੇ ਹੀ ਦਰਸ਼ਨ ਦੇਂਦਾ ਹੈਂ ।

**ਕਰਿ ਕਿਰਪਾ ਸਰਬ ਪ੍ਰਤਿਪਾਲਕ ਪ੍ਰਭ ਕਉ ਸਦਾ ਸਲਾਹੀ ॥ ੧ ॥ ਰਹਾਉ ॥**

ਹੇ ਸਾਰਿਆਂ ਦੀ ਪ੍ਰਤਿਪਾਲਾ=ਪਾਲਣਾ ਕਰਨ ਵਾਲੇ ਪ੍ਰਭੂ ! ਆਪ ਅਜੇਹੀ ਕਿਰਪਾ ਕਰੋ, ਜੋ ਸਦਾ ਆਪ ਜੀ ਨੂੰ ਹੀ ਸਲਾਹੁੰਦਾ ਰਹਾਂ ॥ ੧ ॥ ਰਹਾਉ ॥

**ਸਾਸਿ ਸਾਸਿ ਤੇਰਾ ਨਾਮੁ ਸਮਾਰਉ ਤੁਮ ਹੀ ਕਉ ਪ੍ਰਭ ਆਹੀ ॥**

ਅੰਦਰ ਸਵਾਸ ਜਾਂਦਿਆਂ, ਬਾਹਰ ਸਵਾਸ ਆਉਂਦਿਆਂ ਤੇਰਾ ਨਾਮ ਸੰਭਾਲਦਾ ਹਾਂ, ਅਤੇ ਹੇ ਪ੍ਰਭੂ ! ਆਪ ਜੀ ਨੂੰ ਹੀ ਆਹੀ=ਚਾਹੁੰਦਾ ਹਾਂ ।

**ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਨੀ ਲਾਹੀ ॥੨॥੧੦॥੧੯॥**

ਗੁਰੂ ਜੀ ਕਥਨ ਕਰਦੇ ਹਨ-ਹੇ ਕਰਤੇ ਪੁਰਖ ! ਜਦ ਤੋਂ ਆਪ ਜੀ ਦੀ ਟੇਕ=ਓਟ ਪ੍ਰਾਪਤ ਹੋਈ ਹੈ, ਤਦ ਤੋਂ ਹੋਰ ਬਿਡਾਨੀ=ਪ੍ਰਾਈ ਆਸਾ ਲਾਹ ਦਿੱਤੀ ਹੈ ॥੨॥੧੦॥੧੯॥

## [ਪੰਨਾ ੫੦੦] ਗੂਜਰੀ ਮਹਲਾ ੫ ॥

**ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ ॥**

ਹੇ ਪ੍ਰਭੂ ! ਕਿਰਪਾ ਦ੍ਰਿਸ਼ਟੀ ਕਰਕੇ ਆਪਣਾ ਦਰਸ਼ਨ ਦੇਣਾ ਕਰੋ, ਮੈਂ ਰਾਤ ਅਤੇ ਭੋਰ=ਦਿਨੇ ਆਪ ਜੀ ਦਾ ਹੀ ਜਸ ਗਾਉਂਦਾ ਹਾਂ।

**ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ ॥੧॥**

ਮੇਰੇ ਮਨ ਦਾ ਏਹੋ ਸੰਕਲਪ ਹੈ, ਕਿ ਕੇਸਾਂ ਨਾਲ ਤੁਹਾਡੇ ਦਾਸਾਂ ਦੇ ਚਰਨ ਝਾੜਨਾਂ ਕਰਾਂ ॥੧॥

**ਠਾਕੁਰ ਤੁਝ ਬਿਨੁ ਬੀਆ ਨ ਹੋਰ ॥**

ਹੇ ਸੁਆਮੀ ! ਆਪ ਜੀ ਤੋਂ ਬਿਨਾਂ ਮੇਰਾ ਹੋਰ ਕੋਈ ਦੂਜਾ ਆਸਰਾ ਨਹੀਂ ਹੈ।

**ਚਿਤਿ ਚਿਤਵਉ ਹਰਿ ਰਸਨ ਅਰਾਧਉ ਨਿਰਖਉ ਤੁਮਰੀ ਓਰ ॥੧॥ਰਹਾਉ॥**

ਚਿੱਤ ਵਿਚ ਆਪ ਜੀ ਦਾ ਚਿਤਵਉ=ਚਿੰਤਨ ਕਰਦਾ ਹਾਂ, ਰਸਨਾ ਨਾਲ ਹਰੀ ਨਾਮ ਅਰਾਧਦਾ ਹਾਂ, ਅਤੇ ਅੱਖਾਂ ਨਾਲ ਆਪ ਜੀ ਦੀ ਤਰਫ ਨਿਰਖਉ=ਵੇਖਦਾ ਹਾਂ ॥੧॥ਰਹਾਉ॥

**ਦਇਆਲ ਪੁਰਖ ਸਰਬ ਕੇ ਠਾਕੁਰ ਬਿਨਉ ਕਰਉ ਕਰ ਜੋਰਿ ॥**

ਹੇ ਦਿਆਲੂ ਪੁਰਖ ! ਆਪ ਸਾਰਿਆਂ ਦੇ ਠਾਕੁਰ=ਸੁਆਮੀ ਹੋ, ਮੈਂ ਕਰ ਜੋਰਿ=ਹੱਥ ਜੋੜਕੇ ਬੇਨਤੀ ਕਰਦਾ ਹਾਂ।

**ਨਾਮੁ ਜਪੈ ਨਾਨਕੁ ਦਾਸੁ ਤੁਮਰੋ ਉਧਰਸਿ ਆਖੀ ਫੋਰ ॥੨॥੧੧॥੨੦॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਆਪ ਜੀ ਦਾ ਦਾਸ ਆਪ ਜੀ ਦੇ ਨਾਮ ਨੂੰ ਜਪਦਾ ਹਾਂ, ਆਖੀ+ਫੋਰ=ਅੱਖ ਦੇ ਫਰਕਨੇ ਮਾਤ੍ਰ ਵਿਚ ਆਪ ਮੈਨੂੰ ਤਾਰਨਾ ਕਰੋ ॥੨॥੧੧॥੨੦॥

## ਗੂਜਰੀ ਮਹਲਾ ੫ ॥

ਕਿਸੀ ਨੇ ਕਿਹਾ, ਮਾਇਆ ਕੈਸੀ ਹੈ ? ਗੁਰੂ ਜੀ ਨੇ ਕਿਹਾ, ਮਾਇਆ ਬੜੀ ਪ੍ਰਬਲ ਹੈ। ਜੋ-

**ਬ੍ਰਹਮ ਲੋਕ ਅਰੁ ਰੁਦ੍ਰ ਲੋਕ ਆਈ ਇੰਦ੍ਰ ਲੋਕ ਤੇ ਧਾਇ ॥**

ਬ੍ਰਹਮ ਲੋਕ, ਸ਼ਿਵ ਲੋਕ ਅਤੇ ਇੰਦਰ ਲੋਕ ਨੂੰ ਸਾੜ ਕੇ ਉਥੋਂ ਧਾਇ=ਦੌੜ ਆਈ ਹੈ।

**ਸਾਧਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ ॥੧॥**

ਪਰ ਸਤ ਸੰਗਤ ਨੂੰ "ਜੋਹਿ ਨ ਸਾਕੈ"=ਵੇਖ ਭੀ ਨਹੀਂ ਸਕਦੀ, ਸਗੋਂ ਸਤਸੰਗਤ ਦੇ ਚਰਣ ਮਲ ਮਲ ਕੇ ਧੋਂਦੀ ਹੈ ॥੧॥

**ਅਬ ਮੋਹਿ ਆਇ ਪਰਿਓ ਸਰਨਾਇ ॥**

ਅਬ=ਹੁਣ ਮੈਂ ਭੀ ਸਤਸੰਗ ਵਿਚ ਆ ਕੇ ਸਤਿਗੁਰਾਂ ਦੀ ਸ਼ਰਨ ਵਿਚ ਆ ਪਿਆ ਹਾਂ।

**ਗੁਹਜ ਪਾਵਕੋ ਬਹੁਤੁ ਪ੍ਰਜਾਰੈ ਮੋਕਉ ਸਤਿਗੁਰਿ ਦੀਓ ਹੈ ਬਤਾਇ ॥੧॥ਰਹਾਉ॥**

ਇਸ ਗੁਹਜ=ਲੁਕਵੀਂ ਪਾਵਕੋ=ਅੱਗ ਮਾਇਆ ਨੇ ਬਹੁਤਿਆਂ ਪੁਰਸ਼ਾਂ ਨੂੰ ਪ੍ਰਜਾਰੈ=ਚੰਗੀ ਤਰ੍ਹਾਂ ਸਾੜਿਆ ਹੈ, ਮੈਨੂੰ ਸਤਿਗੁਰਾਂ ਨੇ ਇਸ ਤੋਂ ਬਚਣ ਦਾ ਢੰਗ ਬਤਾਇ=ਦੱਸ ਦਿੱਤਾ ਹੈ ॥੧॥ਰਹਾਉ॥

**ਸਿਧ ਸਾਧਿਕ ਅਰੁ ਜਖ੍ਹ ਕਿੰਨਰ ਨਰ ਰਹੀ ਕੰਠਿ ਉਰਝਾਇ ॥**

ਚੌਰਾਸੀ ਸਿੱਧ, ਸਾਧਿਕ=ਸਾਧਨਾ ਕਰਨ ਵਾਲੇ ਜਖ੍ਹ=ਕੁਬੇਰ ਦੀ ਕੁਲ ਵਾਲੇ, ਕਿੰਨਰ=ਦੇਵਤਿਆਂ ਦੇ ਗਵਈਏ ਅਤੇ ਨਰ=ਮਨੁੱਖ (ਇਤਿਆਦਿਕ) ਸਾਰਿਆਂ ਦੇ ਗਲ ਨਾਲ ਚੰਮੜ ਰਹੀ ਹੈ।

**ਜਨ ਨਾਨਕ ਅੰਗੁ ਕੀਆ ਪ੍ਰਭਿ ਕਰਤੈ ਜਾਕੈ ਕੋਟਿ ਐਸੀ ਦਾਸਾਇ ॥੨॥੧੨॥੨੧॥**

ਗੁਰੂ ਜੀ ਕਥਨ ਕਰਦੇ ਹਨ–ਉਸ ਪ੍ਰਭੂ ਕਰਤੇ ਨੇ ਮੈਂ ਦਾਸ ਦਾ ਅੰਗੁ–ਪੱਖ ਕੀਤਾ ਹੈ, ਜਿਸ ਦੇ ਦਰ ਉੱਤੇ ਇਸ ਤਰ੍ਹਾਂ ਦੀਆਂ ਕ੍ਰੋੜਾਂ ਹੀ ਦਾਸੀਆਂ ਹਨ ॥੨॥੧੨॥੨੧॥

**ਗੂਜਰੀ ਮਹਲਾ ੫ ॥**

ਕਿਸੀ ਨੇ ਕਿਹਾ, ਨਾਮ ਸਿਮਰਨ ਦਾ ਕੀ ਮਹਾਤਮ ਹੈ ? ਗੁਰੂ ਜੀ ਨੇ ਕਿਹਾ–

**ਅਪਜਸੁ ਮਿਟੈ ਹੋਵੈ ਜਗਿ ਕੀਰਤਿ ਦਰਗਹ ਬੈਸਣੁ ਪਾਈਐ ॥**

ਨਾਮ ਸਿਮਰਨ ਦੇ ਪ੍ਰਤਾਪ ਕਰਕੇ ਅਪਜਸੁ=ਅਪਕੀਰਤੀ (ਬਦਨਾਮੀ) ਮਿਟ ਜਾਂਦੀ ਹੈ, ਜਗਤ ਵਿਚ ਸਾਰੇ ਕੀਰਤੀ ਹੋ ਜਾਂਦੀ ਹੈ, ਅਤੇ ਦਰਗਾਹ ਵਿਚ ਬੈਠਣਾ ਪ੍ਰਾਪਤ ਹੁੰਦਾ ਹੈ।

**ਜਮ ਕੀ ਤ੍ਰਾਸ ਨਾਸ ਹੋਇ ਖਿਨ ਮਹਿ ਸੁਖ ਅਨਦ ਸੇਤੀ ਘਰ ਜਾਈਐ ॥੧॥**

ਜਮਾਂ ਦੀ ਖੌਫ-ਤਾਈ ਇਕ ਖਿਨ ਵਿਚ ਨਾਸ ਹੋ ਜਾਂਦੀ ਹੈ, ਅਤੇ ਸੁਖ ਅਨੰਦ ਦੇ ਨਾਲ ਸਰੂਪ ਘਰ ਵਿਚ ਜਾਈਦਾ ਹੈ ॥

**ਜਾਤੇ ਘਾਲ ਨ ਬਿਰਥੀ ਜਾਈਐ ॥**

ਜਾਤੇ=ਜਿਸ ਕਰਕੇ ਕੀਤੀ ਹੋਈ ਘਾਲ=ਕਮਾਈ ਵਿਅਰਥ ਨਹੀਂ ਜਾਂਦੀ।

**ਆਠ ਪਹਰ ਸਿਮਰਹੁ ਪ੍ਰਭੁ ਅਪਨਾ ਮਨਿ ਤਨਿ ਸਦਾ ਧਿਆਈਐ ॥੧॥ਰਹਾਉ॥**

ਅੱਠੇ ਪਹਿਰ ਆਪਣੇ ਪ੍ਰਭੂ ਨੂੰ ਸਿਮਰਨਾ ਕਰੋ, ਮਨ ਤਨ ਦੇ ਵਿਚ ਉਸ ਨੂੰ ਸਦਾ ਧਿਆਉਣਾ ਹੀ ਕਰੀਏ ॥੧॥ਰਹਾਉ॥

**ਮੋਹਿ ਸਰਨਿ ਦੀਨ ਦੁਖ ਭੰਜਨ ਤੂੰ ਦੇਹਿ ਸੋਈ ਪ੍ਰਭ ਪਾਈਐ ॥**

ਹੇ ਦੀਨ=ਗਰੀਬਾਂ ਦੇ ਦੁੱਖ ਭੰਜਨ=ਨਾਸ ਕਰਨ ਵਾਲੇ ਪ੍ਰਭੂ ! ਮੈਂ ਆਪ ਦੀ ਸ਼ਰਨ ਪਿਆ ਹਾਂ, ਹੇ ਪ੍ਰਭੂ ! ਜੋ ਤੂੰ ਦੇਂਦਾ ਹੈਂ, ਓਹੀ ਅਸੀਂ ਪਾਉਂਦੇ ਹਾਂ।

**ਚਰਣ ਕਮਲ ਨਾਨਕ ਰੰਗਿ ਰਾਤੇ ਹਰਿ ਦਾਸਹ ਪੈਜ ਰਖਾਈਐ ॥੨॥੧੩॥੨੨॥**

ਗੁਰੂ ਜੀ ਕਥਨ ਕਰਦੇ ਹਨ–ਅਸੀਂ ਆਪ ਜੀ ਦੇ ਚਰਨ ਕਮਲਾਂ ਦੇ ਪ੍ਰੇਮ ਵਿਚ ਰੱਤੇ ਹੋਏ ਹਾਂ,

ਹੇ ਹਰੀ ! ਆਪ ਦਾਸਾਂ ਦੀ ਪਤ-ਆਬਰੋ ਰੱਖਣਾ ਕਰੋ ॥੨॥੧੩॥੨੨॥

**ਗੂਜਰੀ ਮਹਲਾ ੫ ॥**

**ਬਿਸ੍ੰਭਰ ਜੀਅਨ ਕੋ ਦਾਤਾ ਭਗਤਿ ਭਰੇ ਭੰਡਾਰ ॥**

ਉਹ ਬਿਸ੍ੰ=ਸੰਸਾਰ ਦੇ ਭਰਨ ਵਾਲਾ ਪ੍ਰਭੂ ਸਾਰਿਆਂ ਜੀਵਾਂ ਦਾ ਦਾਤਾ ਹੈ, ਉਸ ਦੀ ਭਗਤੀ ਦੇ ਭੰਡਾਰੇ ਭਰੇ ਹੋਏ ਹਨ ਸੰਤਾਂ ਦੇ ਅੰਤਹਕਰਨ ।

**ਜਾ ਕੀ ਸੇਵਾ ਨਿਫਲ ਨ ਹੋਵਤ ਖਿਨ ਮਹਿ ਕਰੇ ਉਧਾਰੁ ॥੧॥**

ਜਿਸ ਪ੍ਰਭੂ ਦੀ ਸੇਵਾ ਕੀਤੀ ਹੋਈ ਨਿਸਫਲ ਨਹੀਂ ਹੁੰਦੀ, ਓਹ ਖਿਨ ਵਿਚ ਸੇਵਕਾਂ ਨੂੰ ਉਧਾਰ=ਤਾਰਨਾ ਕਰਦਾ ਹੈ ॥੧॥

**ਮਨ ਮੇਰੇ ਚਰਨ ਕਮਲ ਸੰਗਿ ਰਾਚੁ ॥**

ਹੇ ਮੇਰੇ ਮਨ! ਤੂੰ ਉਸ ਦੇ ਚਰਨ ਕਮਲਾਂ ਨਾਲ ਰਚ ਜਾ ।

**ਸਗਲ ਜੀਅ ਜਾਕਉ ਆਰਾਧਹਿ ਤਾਹੂ ਕਉ ਤੂੰ ਜਾਚੁ ॥੧॥ਰਹਾਉ॥**

ਜਿਸ ਪ੍ਰਭੂ ਨੂੰ ਸਾਰੇ ਜੀਵ ਅਰਾਧਦੇ ਹਨ, ਓਸੇ ਨੂੰ ਤੂੰ ਮੰਗਣਾ ਕਰ, ਭਾਵ ਉਸ ਦੇ ਨਾਮ ਦਾਨ ਨੂੰ ਮੰਗਣਾ ਕਰ । ਅਥਵਾ :-ਉਸ ਦੇ ਪਾਸੋਂ ਤੂੰ ਵਸਤੂ ਨੂੰ ਮੰਗਣਾ ਕਰ ॥੧ ॥ ਰਹਾਉ ॥

**ਨਾਨਕ ਸਰਣਿ ਤੁਮ੍ਾਰੀ ਕਰਤੇ ਤੂੰ ਪ੍ਰਭ ਪ੍ਰਾਨ ਅਧਾਰ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਕਰਤੇ ਪੁਰਖ ! ਮੈਂ ਤੁਹਾਡੀ ਸ਼ਰਨ ਪਿਆ ਹਾਂ, ਹੇ ਪ੍ਰਭੂ ਤੂੰ ਹੀ ਮੇਰੇ ਪ੍ਰਾਣਾਂ ਦਾ ਅਧਾਰ=ਆਸਰਾ ਹੈਂ ।

**ਹੋਇ ਸਹਾਈ ਜਿਸੁ ਤੂੰ ਰਾਖਹਿ ਤਿਸੁ ਕਹਾ ਕਰੇ ਸੰਸਾਰੁ ॥੨॥੧੪॥੨੩॥**

ਸਹਾਈ ਹੋ ਕੇ ਜਿਸ ਦੀ ਤੂੰ ਰੱਖਿਆ ਕਰਦਾ ਹੈਂ, ਸੰਸਾਰ ਉਸਦਾ ਕੀ ਵਿਗਾੜ ਕਰ ਸਕਦਾ ਹੈ।੨।੧੪।੨੩।

**ਗੂਜਰੀ ਮਹਲਾ ੫ ॥**

ਉਥਾਨਕਾ-ਜਿਸ ਵੇਲੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਤਾਪ ਉਤਰ ਗਿਆ, ਤਾਂ ਪ੍ਰਭੂ ਦੇ ਧੰਨਵਾਦ ਵਿਚ ਇਹ ਸ਼ਬਦ ਉਚਾਰਿਆ ।

**ਜਨ ਕੀ ਪੈਜ ਸਵਾਰੀ ਆਪ ॥**

ਮੈਂ ਸੇਵਕ ਜਨ ਦੀ ਪੈਜ=ਇੱਜ਼ਤ ਪ੍ਰਭੂ ਨੇ ਆਪ ਹੀ ਸਵਾਰੀ ਹੈ ।

**ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ ਉਤਰਿ ਗਇਓ ਸਭੁ ਤਾਪ ॥੧॥ਰਹਾਉ॥**

ਗੁਰਾਂ ਨੇ ਹਰਿ ਹਰਿ ਨਾਮ ਰੂਪ ਦਾਰੂ ਦਿੱਤਾ ਹੈ, ਜਿਸ ਨਾਲ ਸਾਰਾ ਤਾਪ ਲਹਿ ਗਿਆ ਹੈ ॥੧॥ਰਹਾਉ॥

**ਹਰਿ ਗੋਬਿੰਦੁ ਰਖਿਓ ਪਰਮੇਸਰਿ ਅਪੁਨੀ ਕਿਰਪਾ ਧਾਰਿ ॥**

ਪਰਮੇਸ਼ਰ ਨੇ ਆਪਣੀ ਕਿਰਪਾ ਦ੍ਰਿਸ਼ਟੀ ਧਾਰ ਕੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਦੁੱਖਾਂ ਤੋਂ ਰੱਖ ਲਿਆ ਹੈ ।

**ਮਿਟੀ ਬਿਆਧਿ ਸਰਬ ਸੁਖ ਹੋਏ ਹਰਿ ਗੁਣ ਸਦਾ ਬੀਚਾਰਿ ॥੧॥**

ਨਿੱਤ ਹੀ ਹਰੀ ਦੇ ਗੁਣ ਵਿਚਾਰਨੇ ਕਰ ਕੇ ਬਿਆਧਿ–ਬਿਮਾਰੀ ਮਿਟ ਗਈ ਹੈ, ਤੇ ਸਾਰੇ ਸੁਖ ਪ੍ਰਾਪਤ ਹੋ ਗਏ ਹਨ ॥੧॥

**ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ ॥**

ਮੇਰੇ ਕਰਤੇ ਅਕਾਲ ਪੁਰਖ ਨੇ ਜੋ ਮੇਰਾ ਅੰਗੀਕਾਰੁ=ਪੱਖ ਕੀਤਾ ਹੈ, ਇਹ ਸਭ ਪੂਰਿਆਂ ਗੁਰਾਂ ਦੀ ਵਡਿਆਈ ਹੈ।

**ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ ॥੨॥੧੫॥੨੪॥**

ਧੰਨ ਗੁਰੂ ਨਾਨਕ ਦੇਵ ਜੀ ਹਨ ਜਿਨ੍ਹਾਂ ਨੇ ਕਿਰਪਾ ਕਰ ਕੇ ਸੋਢ ਬੰਸ ਦੀ

ਅਥਵਾ:–ਗੁਰਤਾ-ਗੱਦੀ ਦੀ ਅਬਚਲ ਨੀਂਹ ਰੱਖੀ ਹੈ।

ਅਥਵਾ:–ਬ੍ਰਹਮ ਰੂਪੀ ਕੋਟ ਦੇ ਉਸਾਰਨੇ ਨੂੰ ਸ਼ਰਧਾ ਰੂਪੀ ਅਬਚਲ ਨੀਂਹ ਰੱਖੀ ਹੈ ਜੋ ਨਿਤਾ ਪ੍ਰਤੀ ਸਵਾਈ ਤੋਂ ਸਵਾਈ ਚੜ੍ਹ ਰਹੀ ਹੈ ॥੨॥੧੫॥੨੪॥

**ਗੂਜਰੀ ਮਹਲਾ ੫ ॥**

**ਕਬਹੂ ਹਰਿ ਸਿਉ ਚੀਤੁ ਨ ਲਾਇਓ ॥**

ਇਸ ਜੀਵ ਨੇ ਕਦੇ ਭੀ ਹਰੀ ਨਾਮ ਨਾਲ ਚਿੱਤ ਨਹੀਂ ਲਗਾਇਆ।

[ਪੰਨਾ ੫੦੧]

**ਧੰਧਾ ਕਰਤ ਬਿਹਾਨੀ ਅਉਧਹਿ ਗੁਣ ਨਿਧਿ ਨਾਮੁ ਨ ਗਾਇਓ ॥੧॥ ਰਹਾਉ॥**

ਧੰਧੇ ਕਰਦਿਆਂ ਸਾਰੀ ਅਉਧਹਿ=ਉਮਰਾ ਬਿਹਾਨੀ=ਬੀਤ ਗਈ ਹੈ, ਸ਼ੁਭ ਗੁਣਾਂ ਦੀ ਨਿੱਧੀ ਵਾਹਿਗੁਰ ਨਾਮ ਨੂੰ ਨਹੀਂ ਜਪਿਆ ॥੧॥ਰਹਾਉ॥

**ਕਉਡੀ ਕਉਡੀ ਜੋਰਤ ਕਪਟੇ ਅਨਿਕ ਜੁਗਤਿ ਕਰਿ ਧਾਇਓ ॥**

ਇਹ ਕਪਟੀ ਜੀਵ ਕਪਟੇ=ਛਲ ਦੀਆਂ ਅਨੇਕ ਯੁਗਤੀਆਂ ਕਰ ਕੇ ਧਾਇਓ=ਭੱਜਾ ਫਿਰਦਾ ਹੈ ਅਤੇ ਕੌਡੀ ਕੌਡੀ ਇਕੱਠੀ ਕਰੀ ਜਾਂਦਾ ਹੈ।

**ਬਿਸਰਤ ਪ੍ਰਭ ਕੇਤੇ ਦੁਖ ਗਨੀਅਹਿ ਮਹਾ ਮੋਹਨੀ ਖਾਇਓ ॥੧॥**

ਪ੍ਰਭੂ ਤੋਂ ਭੁੱਲੇ ਹੋਏ ਨੂੰ ਜਿੰਨੇ ਦੁੱਖ ਪ੍ਰਾਪਤ ਹੁੰਦੇ ਹਨ ਉਹ ਕਿੰਨੇ ਕੁ ਗਿਣੀਏ, ਮੈਥੋਂ ਤਾਂ ਗਿਣੇ ਨਹੀਂ ਜਾਂਦੇ, ਮਹਾ ਮੋਹਨੀ=ਮਾਇਆ ਨੇ ਇਸ ਨੂੰ ਖਾ ਲਿਆ ਹੈ ॥੧॥

**ਕਰਹੁ ਅਨੁਗ੍ਰਹੁ ਸੁਆਮੀ ਮੇਰੇ ਗਨਹੁ ਨ ਮੋਹਿ ਕਮਾਇਓ ॥**

ਹੇ ਸੁਆਮੀ ! ਆਪ ਮੇਰੇ ਉੱਤੇ ਕਿਰਪਾ ਕਰੋ, ਮੇਰੇ ਕਮਾਇਓ=ਕਮਾਏ ਹੋਏ ਭਾਵ ਕੀਤੇ ਹੋਏ ਕਰਮਾਂ ਨੂੰ ਚੇਤੇ ਨਾ ਰੱਖੋ।

**ਗੋਬਿੰਦ ਦਇਆਲ ਕ੍ਰਿਪਾਲ ਸੁਖ ਸਾਗਰ ਨਾਨਕ ਹਰਿ ਸਰਣਾਇਓ॥੨॥੧੬॥੨੫**

ਗੁਰੂ ਜੀ ਕਥਨ ਕਰਦੇ ਹਨ–ਹੇ ਗੋਬਿੰਦ ! ਤੂੰ ਦਿਆਲੂ ਤੇ ਕ੍ਰਿਪਾਲੂ ਹੈਂ, ਅਤੇ ਸੁੱਖਾਂ ਦਾ ਸਮੁੰਦਰ ਹੈਂ, ਹੇ ਹਰੀ ! ਮੈਂ ਹਰ ਤਰ੍ਹਾਂ ਕਰ ਕੇ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ ॥੨॥੧੬॥੨੫॥

**ਗੂਜਰੀ ਮਹਲਾ ੫ ॥ ਰਸਨਾ ਰਾਮ ਰਾਮ ਰਵੰਤ ॥**

ਹੇ ਭਾਈ ! ਰਸਨਾ ਨਾਲ ਰਾਮ ਨਾਮ ਨੂੰ ਰਵੰਤ=ਉਚਾਰਨਾ ਕਰ ।

**ਛੋਡਿ ਆਨ ਬਿਉਹਾਰ ਮਿਥਿਆ ਭਜੁ ਸਦਾ ਭਗਵੰਤ ॥ ੧ ॥ ਰਹਾਉ॥**

ਆਨ=ਹੋਰ ਸਾਰੇ ਝੂਠੇ ਕੰਮਾਂ ਨੂੰ ਛੱਡ ਕੇ, ਸਦਾ ਹੀ ਭਗਵੰਤ ਦਾ ਸਿਮਰਨ ਕਰ ॥੧॥ਰਹਾਉ॥

**ਨਾਮੁ ਏਕੁ ਅਧਾਰੁ ਭਗਤਾ ਈਤ ਆਗੈ ਟੇਕ ॥**

ਭਗਤਾਂ ਨੂੰ ਈਤ-ਇਸ ਲੋਕ ਵਿਚ ਇਕ ਨਾਮ ਦਾ ਅਧਾਰੁ=ਆਸਰਾ ਹੈ, ਆਗੈ=ਪ੍ਰਲੋਕ ਵਿਚ ਭੀ ਨਾਮ ਦੀ ਟੇਕ=ਓਟ ਹੈ ।

**ਕਰਿ ਕ੍ਰਿਪਾ ਗੋਬਿੰਦ ਦੀਆ ਗੁਰ ਗਿਆਨੁ ਬੁਧਿ ਬਿਬੇਕ ॥੧॥**

ਗੋਬਿੰਦ ਦੀ ਕਿਰਪਾ ਕਰ ਕੇ ਗੁਰਾਂ ਨੇ ਬੁੱਧੀ ਵਿਚ ਬਿਬੇਕ=ਬਿਬ+ਏਕ-ਦੋ'ਹ ਤੋਂ ਇਕ ਹੋਣ ਦਾ ਗਿਆਨ ਦਿੱਤਾ ਹੈ ॥੧॥

**ਕਰਣ ਕਾਰਨ ਸੰਮ੍ਰਥ ਸ੍ਰੀ ਧਰ ਸਰਣਿ ਤਾਕੀ ਗਹੀ ॥**

ਜੋ ਸ੍ਰੀ ਧਰ=ਮਾਇਆ ਦਾ ਆਸਰਾ ਰੂਪ ਹਰੀ ਸਭ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ, ਉਸ ਦੀ ਸ਼ਰਨ ਜਿਨ੍ਹਾਂ ਸੰਤਾਂ ਨੇ ਫੜੀ ਹੈ ।

**ਮੁਕਤਿ ਜੁਗਤਿ ਰਵਾਲ ਸਾਧੂ ਨਾਨਕ ਹਰਿ ਨਿਧਿ ਲਹੀ ॥੨॥੧੭॥੨੬॥**

ਉਹਨਾਂ ਸੰਤਾਂ ਦੀ ਜੋ ਚਰਨ ਧੂੜ ਹੈ, ਏਹੋ ਮੁਕਤੀ ਦੀ ਪ੍ਰਾਪਤੀ ਦੀ ਯੁਗਤੀ ਹੈ, ਏਸ ਧੂੜੀ ਕਰਕੇ ਹੀ ਹਰੀ ਰੂਪ ਨਿੱਧੀ ਨੂੰ ਲੈਣਾ ਕੀਤਾ ਹੈ ॥੨॥੧੭॥੨੬॥

**ਗੂਜਰੀ ਮਹਲਾ ੫ ਘਰੁ ੪ ਚਉਪਦੇ ੧ ਓ ਸਤਿਗੁਰ ਪ੍ਰਸਾਦਿ ॥**

**ਛਾਡਿ ਸਗਲ ਸਿਆਣਪਾ ਸਾਧ ਸਰਣੀ ਆਉ ॥**

ਹੇ ਮਨ ! ਸਾਰੀਆਂ ਸਿਆਣਪਾਂ ਛੱਡ ਕੇ ਸੰਤਾਂ ਦੀ ਸ਼ਰਨ ਵਿਚ ਆਉਣਾ ਕਰੋ ।

**ਪਾਰਬ੍ਰਹਮ ਪਰਮੇਸਰੋ ਪ੍ਰਭੂ ਕੇ ਗੁਣ ਗਾਉ ॥੧॥**

ਪਰਾ ਰੂਪ ਬ੍ਰਹਮ=ਬਿਆਪਕ ਜੋ ਪਰਮ ਈਸ਼ੂਰ ਹੈ ਉਸ ਪ੍ਰਭੂ ਦੇ ਗੁਣ ਗਾਉਣਾ ਕਰੋ ॥੧॥

**ਰੇ ਚਿਤ ਚਰਣ ਕਮਲ ਅਰਾਧਿ ॥**

ਹੇ ਮਨ ! ਪ੍ਰਭੂ ਦੇ ਚਰਨ ਕਮਲਾਂ ਨੂੰ ਅਰਾਧਣਾ ਕਰ ।

**ਸਰਬ ਸੂਖ ਕਲਿਆਣ ਪਾਵਹਿ ਮਿਟੈ ਸਗਲ ਉਪਾਧਿ ॥੧॥ਰਹਾਉ॥**

ਤਦ ਸਾਰੇ ਸੁਖ ਤੇ ਮੁਕਤੀ ਨੂੰ ਪਾਵੇਂਗਾ, ਅਤੇ ਸਾਰੇ ਉਪਾਧਿ=ਦੁੱਖ ਮਿਟ ਜਾਣਗੇ ॥੧॥ਰਹਾਉ॥

**ਮਾਤ ਪਿਤਾ ਸੁਤ ਮੀਤ ਭਾਈ ਤਿਸੁ ਬਿਨਾ ਨਹੀ ਕੋਇ॥**

ਤਿਸੁ ਬਿਨਾ=ਉਸ ਪ੍ਰਭੂ ਤੋਂ ਬਿਨਾਂ ਮਾਂ, ਪਿਉ, ਪੁੱਤਰ, ਮਿੱਤਰ ਭਰਾ ਆਦਿਕਾਂ ਵਿਚੋਂ, ਦਰਗਾਹ ਵਿਚ ਕੋਈ ਰਾਖਾ ਨਹੀਂ ਹੋਵੇਗਾ।

**ਈਤ ਊਤ ਜੀਅ ਨਾਲਿ ਸੰਗੀ ਸਰਬ ਰਵਿਆ ਸੋਇ ॥੨॥**

ਉਹ ਪ੍ਰਭੂ ਈਤ ਉਤ=ਲੋਕ ਪ੍ਰਲੋਕ ਵਿਚ ਜੀਵ ਦੇ ਨਾਲ ਹੀ ਅੰਗ ਸੰਗ ਰਹਿੰਦਾ ਹੈ, ਅਤੇ ਓਹੀ ਸਾਰਿਆਂ ਵਿਚ ਰਵਿਆ ਹੋਇਆ ਹੈ ॥ ੨ ॥ ਪਾਠਾਂਤ੍ਰ–'ਊਤ' ਪਾਠ ਭੀ ਹੈ।

**ਕੋਟਿ ਜਤਨ ਉਪਾਵ ਮਿਥਿਆ ਕਛੁ ਨ ਆਵੈ ਕਾਮਿ ॥**

ਯਤਨ ਪੂਰਬਕ ਕ੍ਰੋੜਾਂ ਉਪਾਵ ਕਰਨੇ ਝੂਠੇ ਹਨ, ਦਰਗਾਹ ਵਿਚ ਕੁਝ ਵੀ ਕੰਮ ਨਹੀਂ ਆਉਂਦੇ।

**ਸਰਣਿ ਸਾਧੂ ਨਿਰਮਲਾ ਗਤਿ ਹੋਇ ਪ੍ਰਭ ਕੈ ਨਾਮਿ ॥ ੩ ॥**

ਸਾਧੂਆਂ ਦੀ ਸ਼ਰਨ ਵਿਚ ਪਿਆਂ ਮਨ ਪਵਿੱਤਰ ਹੁੰਦਾ ਹੈ, ਅਤੇ ਪ੍ਰਭੂ ਦੇ ਨਾਮ ਸਿਮਰਨ ਕਰਕੇ ਹੀ ਮੁਕਤੀ ਹੁੰਦੀ ਹੈ ॥ ੩ ॥

**ਅਗਮ ਦਇਆਲ ਪ੍ਰਭੂ ਊਚਾ ਸਰਣਿ ਸਾਧੂ ਜੋਗੁ ॥**

ਉਹ ਪ੍ਰਭੂ ਅਗਮ=ਬਿਅੰਤ ਦਿਆਲੂ ਹੈ, ਤੇ ਸਾਰਿਆਂ ਤੋਂ ਉੱਚਾ ਹੈ, ਸ਼ਰਨ ਵਿਚ ਆਏ ਹੋਏ ਸਾਧੂਆਂ ਦੀ ਰੱਖਿਆ ਕਰਨੇ ਜੋਗ ਹੈ। ਅਥਵਾ–ਸੰਤਾਂ ਨੂੰ ਸ਼ਰਨ ਦੇਣੇ ਜੋਗ ਹੈ।

**ਤਿਸੁ ਪਰਾਪਤਿ ਨਾਨਕਾ ਜਿਸੁ ਲਿਖਿਆ ਧੁਰਿ ਸੰਜੋਗੁ ॥੪॥੧॥੨੭॥**

ਗੁਰੂ ਜੀ ਕਥਨ ਕਰਦੇ ਹਨ–ਉਹ ਪ੍ਰਭੂ ਉਸ ਨੂੰ ਪ੍ਰਾਪਤ ਹੁੰਦਾ ਹੈ, ਜਿਸ ਦੇ ਭਾਗਾਂ ਵਿਚ ਧੁਰ ਤੋਂ ਹੀ ਉਸ ਦਾ ਸੰਜੋਗੁ=ਮਿਲਾਪ ਲਿਖਿਆ ਹੋਇਆ ਹੈ ॥ ੪ ॥ ੧ ॥ ੨੭ ॥

**ਗੂਜਰੀ ਮਹਲਾ ੫ ॥ ਆਪਨਾ ਗੁਰੁ ਸੇਵਿ ਸਦ ਹੀ ਰਮਹੁ ਗੁਣ ਗੋਬਿੰਦ ॥**

ਹੇ ਭਾਈ ! ਆਪਣੇ ਗੁਰਾਂ ਦੀ ਸਦਾ ਸੇਵਾ ਕਰੋ, ਅਤੇ ਗੋਬਿੰਦ ਦੇ ਗੁਣਾਂ ਨੂੰ ਰਮਹੁ=ਉਚਾਰਨਾ ਕਰੋ।

**ਸਾਸਿ ਸਾਸਿ ਅਰਾਧਿ ਹਰਿ ਹਰਿ ਲਹਿ ਜਾਇ ਮਨ ਕੀ ਚਿੰਦ ॥੧॥**

ਅੰਦਰ ਸਵਾਸ ਜਾਂਦਿਆਂ, ਬਾਹਰ ਸਵਾਸ ਆਉਂਦਿਆਂ ਹਰਿ ਹਰਿ ਨੂੰ ਅਰਾਧਣਾ ਕਰ, ਤਾਂ ਤੇਰੇ ਮਨ ਦੀ ਚਿੰਤਾ ਲਹਿ ਜਾਵੇਗੀ ॥ ੧ ॥

**ਮੇਰੇ ਮਨ ਜਾਪਿ ਪ੍ਰਭ ਕਾ ਨਾਉ ॥**

ਹੇ ਮੇਰੇ ਮਨ ! ਤੂੰ ਪ੍ਰਭੂ ਦੇ ਨਾਮ ਨੂੰ ਜਪਣਾ ਕਰ।

**ਸੂਖ ਸਹਜ ਅਨੰਦ ਪਾਵਹਿ ਮਿਲੀ ਨਿਰਮਲ ਥਾਉ ॥੧॥ਰਹਾਉ॥**

ਤਾਂ ਤੂੰ ਅਚੁਤ ਸੁਖ ਦੇ ਅਨੰਦ ਨੂੰ ਪਾਵੇਂਗਾ, ਅਤੇ ਰਹਿਣ ਲਈ ਨਿਰਮਲ ਜਗ੍ਹਾ ਮਿਲੇਗੀ ॥੧॥ਰਹਾਉ॥

**ਸਾਧ ਸੰਗਿ ਉਧਾਰਿ ਇਹੁ ਮਨੁ ਆਠ ਪਹਰ ਆਰਾਧਿ ॥**

ਸਤ ਸੰਗਤ ਵਿਚ ਜਾ ਕੇ ਅੱਠੇ ਪਹਿਰ ਪ੍ਰਭੂ ਨੂੰ ਅਰਾਧ ਕੇ ਇਸ ਆਪਣੇ ਮਨ ਨੂੰ ਉਧਾਰ ਲੈ ।

**ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਟੈ ਸਗਲ ਉਪਾਧਿ ॥ ੨ ॥**

ਪ੍ਰਭੂ ਦੇ ਅਰਾਧਣੇ ਕਰ ਕੇ ਕਾਮ, ਕ੍ਰੋਧ, ਹੰਕਾਰ ਆਦਿਕ ਬਿਨਸ ਜਾਣਗੇ, ਅਤੇ ਸਾਰੀ ਉਪਾਧੀ ਭੀ ਮਿਟ ਜਾਏਗੀ ॥ ੨ ॥

**ਅਟਲ ਅਛੇਦ ਅਭੇਦ ਸੁਆਮੀ ਸਰਣਿ ਤਾਕੀ ਆਉ ॥**

ਜੋ ਸੁਆਮੀ ਅਟੱਲ ਤੇ ਅਛੇਦ ਅਤੇ ਅਭੇਦ=ਭੇਦਾਂ ਤੋਂ ਰਹਿਤ ਹੈ, ਉਸ ਦੀ ਸ਼ਰਨ ਵਿਚ ਆਉਣਾ ਕਰੋ ।

**ਚਰਣ ਕਮਲ ਅਰਾਧਿ ਹਿਰਦੈ ਏਕ ਸਿਉ ਲਿਵ ਲਾਉ ॥੩॥**

ਹਿਰਦੇ ਵਿਚ ਉਸ ਦੇ ਚਰਨ ਕਮਲਾਂ ਦੀ ਅਰਾਧਣਾ ਕਰਕੇ ਇਕ ਪ੍ਰਭੂ ਨਾਲ ਬਿਰਤੀ ਲਗਾਣਾ ਕਰੋ ॥੩॥

**ਪਾਰਬ੍ਰਹਮਿ ਪ੍ਰਭਿ ਦਇਆ ਧਾਰੀ ਬਖਸਿ ਲੀਨੇ ਆਪਿ ॥**

ਪ੍ਰਭੂ ਪਾਰਬ੍ਰਹਮ ਨੇ ਦਇਆ ਦ੍ਰਿਸ਼ਟੀ ਧਾਰ ਕੇ ਆਪ ਹੀ ਬਖਸ਼ ਲੀਤਾ ਹੈ !

**ਸਰਬ ਸੁਖ ਹਰਿ ਨਾਮੁ ਦੀਆ ਨਾਨਕ ਸੋ ਪ੍ਰਭੁ ਜਾਪਿ ॥੪॥੨॥੨੮॥**

ਸਾਰਿਆਂ ਸੁੱਖਾਂ ਦਾ ਸਾਧਨ ਹਰੀ ਨਾਮ ਦਿੱਤਾ ਹੈ, ਇਸ ਕਰਕੇ ਗੁਰੂ ਜੀ ਕਥਨ ਕਰਦੇ ਹਨ, ਹੇ ਭਾਈ ! ਤੂੰ ਉਸ ਪ੍ਰਭੂ ਨੂੰ ਜਪਣਾ ਕਰ । ਅਥਵਾ–ਜਿਸ ਹਰੀ ਨੇ ਸਾਰੇ ਸੁਖ ਤੇ ਆਪਣਾ ਨਾਮ ਗੁਰਮੁਖਾਂ ਨੂੰ ਦਿਤਾ ਹੈ, ਉਸ ਪ੍ਰਭੂ ਨੂੰ ਤੂੰ ਜਪਣਾ ਕਰ ॥੪॥੨॥੨੮॥

[ਪੰਨਾ ੫੦੨]

**ਗੂਜਰੀ ਮਹਲਾ ੫ ॥ ਗੁਰਪ੍ਰਸਾਦੀ ਪ੍ਰਭੁ ਧਿਆਇਆ ਗਈ ਸੰਕਾ ਤੂਟਿ ॥**

ਜਾਂ ਗੁਰਾਂ ਦੀ ਪ੍ਰਸਾਦੀ=ਕਿਰਪਾ ਨਾਲ ਪ੍ਰਭੂ ਨੂੰ ਧਿਆਇਆ ਤਾਂ ਸਾਰੀ ਸ਼ੰਕਾ ਟੁੱਟ ਗਈ ।

**ਦੁਖ ਅਨੇਰਾ ਭੈ ਬਿਨਾਸੇ ਪਾਪ ਗਏ ਨਿਖੂਟਿ ॥੧॥**

ਜਨਮ ਮਰਨ ਦਾ ਦੁੱਖ, ਅਗਿਆਨ ਰੂਪ ਹਨੇਰਾ, ਜਮਾਂ ਦਾ ਭੈ, ਇਤਿਆਦਿਕ ਸਭ ਨਾਸ ਹੋ ਗਏ ਅਤੇ ਸਾਰੇ ਪਾਪ ਭੀ ਨਿਖੁੱਟ (ਭਾਵ ਮੁੱਕ) ਗਏ ॥ ੧ ॥

**ਹਰਿ ਹਰਿ ਨਾਮ ਕੀ ਮਨਿ ਪ੍ਰੀਤਿ ॥**

ਮੇਰੇ ਮਨ ਵਿਚ ਹਰਿ ਹਰਿ ਨਾਮ ਦੀ ਪ੍ਰੀਤੀ ਲੱਗ ਰਹੀ ਹੈ ।

**ਮਿਲਿ ਸਾਧ ਬਚਨ ਗੋਬਿੰਦ ਧਿਆਏ ਮਹਾ ਨਿਰਮਲ ਰੀਤਿ ॥ ੧ ॥ ਰਹਾਉ ॥**

ਸੰਤਾਂ ਦੇ ਬਚਨ=ਉਪਦੇਸ਼ ਨਾਲ ਮਿਲਕੇ ਜਿਹੜਾ ਗੋਬਿੰਦ ਨੂੰ ਧਿਆਇਆ ਹੈ, ਏਹੋ ਬੜੀ ਨਿਰਮਲ ਰੀਤਿ=ਮਰਯਾਦਾ ਹੈ ॥ ੧ ॥ ਰਹਾਉ ॥

**ਜਾਪ ਤਾਪ ਅਨੇਕ ਕਰਣੀ ਸਫਲ ਸਿਮਰਤ ਨਾਮ ॥**

ਨਾਮ ਸਿਮਰਨ ਕਰਕੇ ਜਪ ਤਪ ਆਦਿਕ ਅਨੇਕ ਤਰ੍ਹਾਂ ਦੀ ਕਰਣੀ ਸਫਲ ਹੋ ਗਈ ਹੈ।

**ਕਰਿ ਅਨੁਗ੍ਰਹੁ ਆਪਿ ਰਾਖੇ ਭਏ ਪੂਰਨ ਕਾਮ ॥ ੨ ॥**

ਪ੍ਰਭੂ ਨੇ ਅਨੁਗ੍ਰਹੁ=ਕਿਰਪਾ ਕਰਕੇ ਆਪ ਰੱਖ ਲਿਆ ਹੈ; ਇਸ ਕਰਕੇ ਮੇਰੇ ਸਾਰੇ ਕੰਮ ਪੂਰੇ ਹੋ ਗਏ ਹਨ ॥ ੨ ॥

**ਸਾਸਿ ਸਾਸਿ ਨ ਬਿਸਰੁ ਕਬਹੂੰ ਬ੍ਰਹਮ ਪ੍ਰਭ ਸਮਰਥ ॥**

ਬ੍ਰਹਮ=ਵਿਆਪਕ ਤੇ ਸਮਰੱਥ ਪ੍ਰਭੂ ਨੂੰ ਸਵਾਸ ਸਵਾਸ ਸਿਮਰਦੇ ਹਾਂ, ਕਦੇ ਭੀ ਭੁੱਲਦਾ ਨਹੀਂ।

**ਗੁਣ ਅਨਿਕ ਰਸਨਾ ਕਿਆ ਬਖਾਨੈ ਅਗਨਤ ਸਦਾ ਅਕਥ ॥ ੩ ॥**

ਉਸ ਦੇ ਗੁਣ ਅਨੇਕਾਂ ਹਨ, ਰਸਨਾ ਕਿਹੜੇ ਕਿਹੜੇ ਗੁਣ ਕਥਨ ਕਰੇ, ਉਹ ਪ੍ਰਭੂ ਗਿਣਤੀ ਤੋਂ ਰਹਿਤ ਹੈ ਤੇ ਸਦਾ ਅਕੱਥ ਹੈ ॥ ੩ ॥

**ਦੀਨ ਦਰਦ ਨਿਵਾਰਿ ਤਾਰਣ ਦਇਆਲ ਕਿਰਪਾ ਕਰਣ ॥**

ਉਹ ਦਿਆਲੂ ਪ੍ਰਮਾਤਮਾ ਦੀਨ=ਗਰੀਬਾਂ ਦੇ ਦਰਦ=ਦੁੱਖ ਦੂਰ ਕਰਨ ਵਾਲਾ ਹੈ, ਤੇ ਦੀਨਾਂ ਨੂੰ ਸੰਸਾਰ ਤੋਂ ਤਾਰਨ ਵਾਲਾ ਹੈ, ਅਤੇ ਕਿਰਪਾ ਕਰਨ ਵਾਲਾ ਹੈ।

**ਅਟਲ ਪਦਵੀ ਨਾਮ ਸਿਮਰਣ ਦ੍ਰਿੜੁ ਨਾਨਕ ਹਰਿ ਹਰਿ ਸਰਣ ॥੪॥੩॥੨੯॥**

ਗੁਰੂ ਜੀ ਕਥਨ ਕਰਦੇ ਹਨ, ਉਸ ਦੇ ਨਾਮ ਸਿਮਰਨ ਕਰਕੇ ਅਟੱਲ ਪਦਵੀ ਦੀ ਪ੍ਰਾਪਤੀ ਹੁੰਦੀ ਹੈ, ਉਸ ਹਰਿ ਹਰਿ ਦੀ ਸ਼ਰਨ ਅਸਾਂ ਨੇ ਦ੍ਰਿੜ੍ਹ ਕੀਤੀ ਹੈ ॥ ੪ ॥ ੩ ॥ ੨੯ ॥

**ਗੂਜਰੀ ਮਹਲਾ ੫ ॥**

**ਅਹੰਬੁਧਿ ਬਹੁ ਸਘਨ ਮਾਇਆ ਮਹਾ ਦੀਰਘ ਰੋਗੁ ॥**

ਜਿਨ੍ਹਾਂ ਦੀ ਬੁੱਧੀ ਵਿੱਚ ਹੰਗਤਾ ਬਹੁਤ ਹੈ, ਤੇ ਮਾਇਆ ਦੇ ਸੰਕਲਪ ਭੀ ਸਘਨ=ਬਹੁਤ ਹਨ,
ਅਥਵਾ :-ਸਘਨ=ਮਾਇਆ ਦੀ ਜੋ ਹੰਗਤਾ ਬੁੱਧੀ ਵਿੱਚ ਬਹੁਤ ਹੈ ਏਹੋ ਇਕ ਬੜਾ ਭਾਰੀ ਦੀਰਘ ਰੋਗ ਹੈ।
ਇਸ ਰੋਗ ਦੀ ਨਵਿਰਤੀ ਵਾਸਤੇ-

**ਹਰਿ ਨਾਮੁ ਅਉਖਧੁ ਗੁਰਿ ਨਾਮੁ ਦੀਨੋ ਕਰਣ ਕਾਰਣ ਜੋਗੁ ॥੧॥**

ਸਭ ਕਾਰਨਾਂ ਦੇ ਕਰਨ ਜੋਗ ਜੋ ਗੁਰੂ ਸਾਹਿਬ ਜੀ ਹਨ ਉਹਨਾਂ ਨੇ ਨਾਮੁ=ਪ੍ਰਸਿੱਧ ਹੀ ਹਰੀ ਨਾਮ ਰੂਪੀ ਅਉਖਧੁ=ਦਾਰੂ ਦੇਣਾ ਕੀਤਾ ਹੈ ॥ ੧ ॥

**ਮਨਿ ਤਨਿ ਬਾਛੀਐ ਜਨ ਧੂਰਿ ॥**
**ਕੋਟਿ ਜਨਮ ਕੇ ਲਹਹਿ ਪਾਤਿਕ ਗੋਬਿੰਦ ਲੋਚਾ ਪੂਰਿ ॥੧॥ਰਹਾਉ॥**

ਮਨ ਤਨ ਵਿਖੇ ਸੰਤ ਜਨਾਂ ਦੇ ਚਰਨਾਂ ਦੀ ਧੂੜੀ ਨੂੰ ਬਾਛੀਐ=ਚਾਹੁਣਾ ਕਰੀਏ। ਕਿਉਂਕਿ ਚਰਨ ਧੂੜੀ ਕਰਕੇ ਹੀ ਕ੍ਰੋੜਾਂ ਜਨਮਾਂ ਦੇ ਪਾਤਿਕ=ਪਾਪ ਦੂਰ ਹੋ ਜਾਂਦੇ ਹਨ, ਅਤੇ ਗੋਬਿੰਦ ਸਭ ਇੱਛਾ ਪੂਰੀਆਂ ਕਰ ਦੇਂਦਾ ਹੈ ॥ ੧ ॥ ਰਹਾਉ ॥

**ਆਦਿ ਅੰਤੇ ਮਧਿ ਆਸਾ ਕੂਕਰੀ ਬਿਕਰਾਲ ॥**

ਆਦਿ=ਪਹਿਲੀ ਬਾਲਕ ਅਵਸਥਾ, ਮਧਿ=ਵਿਚਲੀ ਜੋਬਨ ਅਵਸਥਾ, ਅੰਤੇ=ਅੰਤਲੀ ਬ੍ਰਿਧ ਅਵਸਥਾ ਇਨ੍ਹਾਂ ਤਿੰਨ ਅਵਸਥਾਂ ਵਿੱਚ ਬਿਕਰਾਲ=ਭਿਆਨਕ ਭਾਵ ਡਰੌਣੀ ਆਸਾ ਰੂਪੀ ਕੂਕਰੀ=ਕੁੱਤੀ ਇਸ ਦੇ ਮਗਰ ਭੌਂਕਦੀ ਫਿਰਦੀ ਹੈ।

**ਗੁਰ ਗਿਆਨ ਕੀਰਤਨ ਗੋਬਿੰਦ ਰਮਣੰ ਕਾਟੀਐ ਜਮ ਜਾਲ ॥ ੨ ॥**

ਗੋਬਿੰਦ ਦੇ ਕੀਰਤਨ ਰਮਣੰ=ਉਚਾਰਨ ਨਾਲ "ਗੁਰ ਗਿਆਨ"=ਅਪ੍ਰੋਖ ਗਿਆਨ ਹੁੰਦਾ ਹੈ, ਗਿਆਨ ਕਰਕੇ ਹੀ ਆਸਾ ਰੂਪ ਕੁੱਤੀ ਮਰ ਜਾਂਦੀ ਹੈ ਤੇ ਜਮਾਂ ਦਾ ਫਾਹਾ ਕੱਟਿਆ ਜਾਂਦਾ ਹੈ ॥ ੨ ॥

**ਕਾਮ ਕ੍ਰੋਧ ਲੋਭ ਮੋਹ ਮੂਠੇ ਸਦਾ ਆਵਾ ਗਵਣ ॥**

ਜੋ ਪੁਰਸ਼ ਕਾਮ, ਕ੍ਰੋਧ, ਲੋਭ ਤੇ ਮੋਹ ਵਿੱਚ ਮੂਠੇ=ਲੁੱਟੇ ਗਏ ਹਨ, ਉਹਨਾਂ ਦਾ ਸਦਾ ਆਉਣਾ ਜਾਣਾ ਹੁੰਦਾ ਹੈ ਭਾਵ ਉਹ ਸਦਾ ਜੰਮਦੇ ਮਰਦੇ ਰਹਿੰਦੇ ਹਨ।

**ਪ੍ਰਭ ਪ੍ਰੇਮ ਭਗਤਿ ਗੁਪਾਲ ਸਿਮਰਣ ਮਿਟਤ ਜੋਨੀ ਭਵਣ ॥ ੩ ॥**

ਪ੍ਰਭੂ ਦੀ ਪ੍ਰੇਮਾ ਭਗਤੀ ਤੇ ਵਾਹਿਗੁਰੂ ਦਾ ਸਿਮਰਣ ਕਰਦਿਆਂ ਹੀ ਜੂਨੀਆਂ ਦਾ ਭਵਣ=ਭੌਣਾ ਦੂਰ ਹੋ ਜਾਂਦਾ ਹੈ ॥ ੩ ॥

**ਮਿਤ੍ਰ ਪੁਤ੍ਰ ਕਲਤ੍ਰ ਸੁਰ ਰਿਦ ਤੀਨਿ ਤਾਪ ਜਲੰਤ ॥**

ਜੋ ਪੁਰਸ਼ ਮਿੱਤਰ, ਪੁੱਤਰ, ਕਲਤ੍ਰ=ਇਸਤ੍ਰੀ ਤੇ ਸੁਰ-ਰਿਦ=ਹਿਰਦੇ ਕਰਕੇ ਦੇਵਤਿਆਂ ਦੀ ਉਪਾਸ਼ਨਾ ਵਿੱਚ ਲੱਗੇ ਹਨ, ਅਥਵਾ:- ਸੁਰ ਰਿਦ=ਸੁਹਿਰਦ ਭਾਵ ਦਿਲੀ ਦੋਸਤਾਂ ਵਿੱਚ ਲੱਗੇ ਹਨ ਉਹ ਤਿੰਨਾਂ ਤਾਪਾਂ ਵਿੱਚ ਜਲੰਤ=ਸੜਦੇ ਰਹਿੰਦੇ ਹਨ।

**ਜਪਿ ਰਾਮ ਰਾਮਾ ਦੁਖ ਨਿਵਾਰੇ ਮਿਲੈ ਹਰਿ ਜਨ ਸੰਤ ॥ ੪ ॥**

ਹਰੀ ਦੇ ਸੰਤ ਜਨਾਂ ਨਾਲ ਮਿਲਕੇ ਜਿਨ੍ਹਾਂ ਨੇ ਰਾਮ ਰਾਮ ਨੂੰ ਜਪਿਆ ਹੈ,
ਅਥਵਾ:-ਰਮਣ ਕਰਨੇ ਜੋਗ ਰਾਮ ਨੂੰ ਜਪਿਆ ਹੈ, ਉਹਨਾਂ ਨੇ ਸਾਰੇ ਦੁੱਖ ਨਵਿਰਤ ਕਰ ਲਏ ਹਨ।੪

**ਸਰਬ ਬਿਧਿ ਭ੍ਰਮਤੇ ਪੁਕਾਰਹਿ ਕਤਹਿ ਨਾਹੀ ਛੋਟਿ ॥**

ਮਨਮੁਖ ਪੁਰਸ਼ ਸਭ ਤਰ੍ਹਾਂ ਨਾਲ ਪੁਕਾਰਦੇ ਫਿਰਦੇ ਹਨ, ਪਰ ਉਹਨਾਂ ਦਾ ਕਿਤੇ ਭੀ,

ਅਥਵਾ:–ਕਿਸੀ ਪ੍ਰਕਾਰ ਕਰਕੇ ਛੁਟਕਾਰਾ ਨਹੀਂ ਹੁੰਦਾ।

**ਹਰਿ ਚਰਣ ਸਰਣ ਅਪਾਰ ਪ੍ਰਭ ਕੇ ਦ੍ਰਿੜੁ ਗਹੀ ਨਾਨਕ ਓਟ ॥੫॥੪॥੩੦॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੇ ਅਪਾਰ ਪ੍ਰਭੂ ਦੇ ਚਰਨਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ, ਉਹਨਾਂ ਨੇ ਦ੍ਰਿੜ੍ਹ ਮਨ ਹੋਕੇ ਹਰੀ ਦੀ ਓਟ ਗਹੀ=ਫੜੀ ਹੈ ॥ ੫ ॥ ੪ ॥ ੩੦ ॥

## ਗੂਜਰੀ ਮਹਲਾ ੫ ਘਰੁ ੪ ਦੁਪਦੇ ੧ ਓ ਸਤਿਗੁਰ ਪ੍ਰਸਾਦਿ ॥

**ਆਰਾਧਿ ਸ੍ਰੀਧਰ ਸਫਲ ਮੂਰਤਿ ਕਰਣ ਕਾਰਣ ਜੋਗੁ ॥**

ਜੋ ਪ੍ਰਭੂ ਸ੍ਰੀ-ਧਰ=ਮਾਇਆ ਦਾ ਆਸਰਾ ਹੈ, ਤੇ ਜਿਸ ਦੀ ਸਫਲ ਮੂਰਤੀ ਹੈ, ਅਤੇ ਸਭ ਕਾਰਨਾਂ ਦੇ ਕਰਨੇ ਜੋਗ ਹੈ, ਉਸ ਨੂੰ ਅਰਾਧਨਾ ਕਰ।

**ਗੁਣ ਰਮਣ ਸ੍ਰਵਣ ਅਪਾਰ ਮਹਿਮਾ ਫਿਰਿ ਨ ਹੋਤ ਬਿਓਗੁ ॥੧॥**

ਜਿਸ ਦੀ ਮਹਿਮਾ ਅਪਾਰ=ਬਿਅੰਤ ਹੈ ਉਸ ਦੇ ਗੁਣ ਰਮਣ=ਉਚਾਰਨ ਤੇ ਸ੍ਰਵਣ=ਸੁਣਨ ਨਾਲ ਫਿਰ ਉਸ ਨਾਲੋਂ ਬਿਓਗੁ=ਵਿਛੋੜਾ ਨਹੀਂ ਹੁੰਦਾ। ਅਥਵਾ:–ਉਸ ਦੇ ਗੁਣ ਉਚਾਰਨ ਨਾਲ ਅਤੇ ਅਪਾਰ ਮਹਿਮਾ ਦੇ ਸੁਣਨ ਨਾਲ ਫਿਰ ਕੋਈ ਬਿਓਗ=ਦੁੱਖ ਨਹੀਂ ਹੁੰਦਾ ॥ ੧ ॥

**ਮਨ ਚਰਣਾਰਬਿੰਦ ਉਪਾਸ ॥**

ਹੇ ਮਨ ! ਹਰੀ ਦੇ ਚਰਣਾਰਬਿੰਦ=ਚਰਨ-ਅਰਬਿੰਦ (ਚਰਨ ਕਮਲਾਂ) ਦੀ ਉਪਾਸ=ਉਪਾਸ਼ਨਾ ਕਰ।

**ਕਲਿ ਕਲੇਸ ਮਿਟੰਤ ਸਿਮਰਣਿ ਕਾਟਿ ਜਮਦੂਤ ਫਾਸ ॥੧॥ਰਹਾਉ॥**

ਸਿਮਰਨ ਕਰਨ ਨਾਲ ਕਲਪਨਾ ਤੇ ਕਲੇਸ਼ ਮਿਟ ਜਾਂਦੇ ਹਨ, ਅਤੇ ਜਮਦੂਤਾਂ ਦੀ ਫਾਹੀ ਭੀ ਕੱਟੀ ਜਾਂਦੀ ਹੈ ॥ ੧ ॥ ਰਹਾਉ ॥

**ਸਤ੍ਰੁ ਦਹਨ ਹਰਿ ਨਾਮ ਕਹਨ ਅਵਰ ਕਛੁ ਨ ਉਪਾਉ ॥**

ਹਰੀ ਨਾਮ ਦੇ ਕਹਨ=ਉਚਾਰਨ ਨਾਲ ਕਾਮ ਆਦਿਕ ਸ਼ਤਰੂ ਦਹਨ=ਨਾਸ ਹੋ ਜਾਂਦੇ ਹਨ, ਨਾਮ ਤੋਂ ਬਿਨਾਂ ਹੋਰ ਕੁਝ ਉਪਾਉ=ਯਤਨ ਨਹੀਂ।

**ਕਰਿ ਅਨੁਗ੍ਰਹੁ ਪ੍ਰਭੂ ਮੇਰੇ ਨਾਨਕ ਨਾਮ ਸੁਆਉ ॥੨॥੧॥੩੧॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੇ ਪ੍ਰਭੂ ਆਪ ਕਿਰਪਾ ਦ੍ਰਿਸ਼ਟੀ ਕਰਕੇ ਮੈਨੂੰ ਨਾਮ ਦਾ ਸੁਆਉ=ਲਾਭ ਦੇਣਾ ਕਰੋ ॥ ੨ ॥ ੧ ॥ ੩੧ ॥

## ਗੂਜਰੀ ਮਹਲਾ ੫ ॥

**ਤੂੰ ਸਮਰਥੁ ਸਰਨਿ ਕੋ ਦਾਤਾ ਦੁਖ ਭੰਜਨੁ ਸੁਖ ਰਾਇ ॥**

ਹੇ ਗੋਬਿੰਦ ! ਤੂੰ ਸਰਬ ਕਲਾ ਸਮਰੱਥ ਹੈਂ, ਸਰਨ ਆਇਆਂ ਨੂੰ ਸੁਖਾਂ ਦਾ ਦਾਤਾ ਹੈਂ, ਦੁੱਖਾਂ ਦੇ

ਭੰਜਨੁ=ਨਾਸ ਕਰਨ ਵਾਲਾ, ਤੇ ਸੁਖਾਂ ਦਾ ਰਾਜਾ ਹੈਂ।

**ਜਾਹਿ ਕਲੇਸ ਮਿਟੇ ਭੈ ਭਰਮਾ ਨਿਰਮਲ ਗੁਣ ਪ੍ਰਭ ਗਾਇ ॥੧॥**

ਹੇ ਨਿਰਮਲ ਪ੍ਰਭੂ! ਆਪ ਜੀ ਦੇ ਨਿਰਮਲ ਗੁਣਾਂ ਦੇ ਗਾਉਣ ਨਾਲ, (੧. ਅਵਿੱਦਿਆ, ੨. ਅਸੱਮਤਾ, ੩. ਰਾਗ, ੪. ਦ੍ਵੈਸ਼, ੫. ਅਭੀ ਨਿਵੇਸ ਇਹ) ਪੰਜੇ ਕਲੇਸ਼ ਦੂਰ ਹੋ ਜਾਂਦੇ ਹਨ, ਅਤੇ ਭੈ ਭਰਮ ਆਦਿਕ ਸਭ ਵਿਕਾਰ ਮਿਟ ਜਾਂਦੇ ਹਨ ॥ ੧ ॥

**ਗੋਵਿੰਦ ਤੁਝ ਬਿਨੁ ਅਵਰੁ ਨ ਠਾਉ ॥**

ਹੇ ਗੋਬਿੰਦ! ਆਪ ਜੀ ਤੋਂ ਬਿਨਾਂ ਮੇਰਾ ਹੋਰ ਕੋਈ ਠਾਉ=ਟਿਕਾਣਾ ਨਹੀਂ ਹੈ।

**ਕਰਿ ਕਿਰਪਾ ਪਾਰਬ੍ਰਹਮ ਸੁਆਮੀ ਜਪੀ ਤੁਮਾਰਾ ਨਾਉ ॥ਰਹਾਉ॥**

ਹੇ ਪਾਰਬ੍ਰਹਮ ਸੁਆਮੀ! ਇਹ ਕਿਰਪਾ ਕਰ, ਜੋ ਸਦਾ ਹੀ ਆਪ ਜੀ ਦਾ ਨਾਮ ਜਪਦਾ ਰਹਾਂ ॥ਰਹਾਉ॥

[ਪੰਨਾ ੫੦੩]

**ਸਤਿਗੁਰ ਸੇਵਿ ਲਗੇ ਹਰਿ ਚਰਨੀ ਵਡੈ ਭਾਗਿ ਲਿਵ ਲਾਗੀ ॥**

ਸਤਿਗੁਰਾਂ ਦੀ ਸੇਵਾ ਵਿੱਚ ਲੱਗਣੇ ਕਰਕੇ ਜਿਨ੍ਹਾਂ ਦੀ ਲਿਵ=ਬਿਰਤੀ ਹਰੀ ਦੇ ਚਰਨਾਂ ਨਾਲ ਲੱਗੀ ਹੈ, ਉਹ ਵਡਭਾਗੀ ਪੁਰਸ਼ ਹਨ।

**ਕਵਲ ਪ੍ਰਗਾਸ ਭਏ ਸਾਧ ਸੰਗੇ ਦੁਰਮਤਿ ਬੁਧਿ ਤਿਆਗੀ ॥੨॥**

ਜਿਨ੍ਹਾਂ ਨੇ ਸੰਤਾਂ ਦੇ ਸੰਗ ਕਰਕੇ ਦੁਰਮਤਿ=ਖੋਟੀ ਸਿੱਖਿਆ ਗ੍ਰਹਿਣ ਕਰਨ ਵਾਲੀ ਕੁਬੁੱਧੀ ਤਿਆਗੀ ਹੈ, ਉਹਨਾਂ ਦੇ ਹਿਰਦੇ ਕੌਲ, ਖਿੜਾਉ ਦੇ ਸਹਿਤ ਹੋਏ ਹਨ। ਅਥਵਾ :-ਪ੍ਰਕਾਸ਼ ਦੇ ਸਹਿਤ ਹੋਏ ਹਨ ॥੨॥

**ਆਠ ਪਹਰ ਹਰਿ ਕੇ ਗੁਣ ਗਾਵੈ ਸਿਮਰੈ ਦੀਨ ਦੈਆਲਾ ॥**

ਜੋ ਗੁਰਮੁਖ ਅੱਠੇ ਪਹਿਰ ਹਰੀ ਦੇ ਗੁਣ ਗਾਉਂਦੇ ਹਨ,ਅਤੇ ਦੀਨ ਦਿਆਲ ਪ੍ਰਭੂ ਦਾ ਸਿਮਰਨ ਕਰਦੇ ਹਨ।

**ਆਪਿ ਤਰੈ ਸੰਗਤਿ ਸਭ ਉਧਰੈ ਬਿਨਸੇ ਸਗਲ ਜੰਜਾਲਾ ॥ ੩ ॥**

ਉਹਨਾਂ ਦੇ ਸਾਰੇ ਜੰਜਾਲ ਬਿਨਸੇ=ਨਾਸ ਹੋ ਗਏ ਹਨ, ਉਹ ਆਪ ਤਰਕੇ ਆਪਣੀ ਸਾਰੀ ਸੰਗਤ ਨੂੰ ਭੀ ਉਧਰੈ=ਤਾਰ ਲੈਂਦੇ ਹਨ ॥ ੩ ॥

**ਚਰਣ ਅਧਾਰੁ ਤੇਰਾ ਪ੍ਰਭ ਸੁਆਮੀ ਓਤਿ ਪੋਤਿ ਪ੍ਰਭੁ ਸਾਥਿ ॥**

ਹੇ ਪ੍ਰਭੂ ਸੁਆਮੀ! ਜਿਸ ਨੂੰ ਤੇਰੇ ਚਰਨਾਂ ਦਾ ਅਧਾਰੁ=ਆਸਰਾ ਹੈ, ਹੇ ਪ੍ਰਭੂ! ਤੂੰ ਓਤਿ ਪੋਤਿ=ਤਾਣੇ ਪੇਟੇ ਸੂਤ੍ਰ ਵਾਂਙੂ ਉਸ ਦੇ ਨਾਲ ਹੀ ਵਸਦਾ ਹੈਂ।

**ਸਰਨਿ ਪਰਿਓ ਨਾਨਕ ਪ੍ਰਭ ਤੁਮਰੀ ਦੇ ਰਾਖਿਓ ਹਰਿ ਹਾਥ ॥੪॥੨॥੩੨॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ! ਜੋ ਤੁਹਾਡੀ ਸ਼ਰਣੀ ਪਿਆ ਹੈ, ਹੇ ਹਰੀ! ਆਪ ਜੀ ਨੇ ਹੱਥ ਦੇਕੇ ਉਸ ਦੀ ਰੱਖਿਆ ਕੀਤੀ ਹੈ ॥ ੪ ॥ ੨ ॥ ੩੨ ॥

## ਗੂਜਰੀ ਅਸਟਪਦੀਆ ਮਹਲਾ ੧ ਘਰੁ ੧ ੧ ਓ ਸਤਿਗੁਰ ਪ੍ਰਸਾਦਿ ॥

## ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ ॥

ਸਰੀਰ ਰੂਪ ਇੱਕ ਨਗਰੀ ਹੈ ਇਸ ਵਿੱਚ (ਕਾਮ ਆਦਿਕਾਂ ਰੂਪੀ) ਪੰਜ ਚੋਰ ਵੱਸਦੇ ਹਨ, ਜੋ ਬਰਜਤ=ਰੋਕਦਿਆਂ ਰੋਕਦਿਆਂ ਚੋਰੀ ਕਰਨ ਨੂੰ ਧਾਵੈ=ਦੌੜਦੇ ਹਨ, ਅਰਥਾਤ ਸ਼ੁਭ ਗੁਣਾਂ ਰੂਪੀ ਮਾਲ ਨੂੰ ਚੋਰੀ ਕਰਕੇ ਲਈ ਜਾਂਦੇ ਹਨ।

## ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ ॥੧॥

ਗੁਰੂ ਜੀ ਕਥਨ ਕਰਦੇ ਹਨ, ਕਾਮ ਆਦਿਆਂ ਰੂਪੀ ਤ੍ਰਿਹਦਸ=ਚੋਰਾਂ ਪਾਸੋਂ,

ਅਥਵਾ :-ਤ੍ਰਿਹਦਸ=ਦੇਵਤਿਆਂ ਪਾਸੋਂ, ਅਥਵਾ:-ਤ੍ਰਿਹ-ਦਸ=ਤਿੰਨ ਤੇ ਦਸ ਤੇਰ੍ਹਾਂ, ਦਸ ਇੰਦ੍ਰੇ ਤੇ ਤਿੰਨ ਗੁਣ ਇਨ੍ਹਾਂ ਤੇਰ੍ਹਾਂ ਪਾਸੋਂ ਜੋ ਪੁਰਸ਼ ਆਪਣੇ ਸ਼ੁਭ ਗੁਣਾਂ ਰੂਪੀ ਮਾਲ ਨੂੰ ਸੰਭਾਲ ਰੱਖਦਾ ਹੈ ਭਾਵ ਚੋਰੀ ਨਹੀਂ ਹੋਣ ਦੇਂਦਾ, ਉਹ ਪੁਰਸ਼ ਮੋਖ-ਮੁਕਤਿ=ਕੈਵਲ ਮੁਕਤੀ ਨੂੰ ਪਾਂਦਾ ਹੈ ॥ ੧ ॥

## ਚੇਤਹੁ ਬਾਸੁਦੇਉ ਬਨਵਾਲੀ ॥ ਰਾਮੁ ਰਿਦੈ ਜਪਮਾਲੀ ॥੧॥ਰਹਾਉ॥

ਬਾਸੁ ਦੇਉ=ਵਾਸਾ ਦੇਣ ਵਾਲਾ ਜੋ ਬਨ ਵਾਲੀ=ਸੰਸਾਰ ਬਨ ਦਾ ਮਾਲਕ ਪਰਮੇਸ਼ਰ ਹੈ, ਉਸ ਨੂੰ ਚੇਤਨਾ ਕਰੋ। ਹਿਰਦੇ ਵਿੱਚ ਜੋ ਰਾਮ ਦਾ ਜਪਣਾ ਹੈ ਏਹੋ ਜਪਮਾਲੀ=ਮਾਲਾ ਫੇਰਨਾ ਕਰੋ ॥੧॥ਰਹਾਉ॥

## ਉਰਧ ਮੂਲ ਜਿਸੁ ਸਾਖ ਤਲਾਹਾ ਚਾਰਿ ਬੇਦ ਜਿਤੁ ਲਾਗੇ ॥

ਬ੍ਰਹਮ ਰੂਪ ਇੱਕ ਬ੍ਰਿਛ ਹੈ, ਉਰਧ=ਉਪਰਲੇ ਲੋਕ ਜਿਸ ਦਾ ਮੂਲ=ਮੁੱਢ ਹੈ, ਅਤੇ ਤਲਾਹਾ=ਹੇਠਲੇ ਲੋਕ ਸਾਖ=ਟਾਹਣੀਆਂ ਹਨ, ਚਾਰ ਵੇਦਾਂ ਰੂਪ ਪੱਤੇ ਜਿਸ ਬ੍ਰਹਮ ਰੂਪ ਬ੍ਰਿਛ ਨਾਲ ਲੱਗ ਰਹੇ ਹਨ।

ਅਥਵਾ :-ਬ੍ਰਹਿਮਾਂਡ ਰੂਪ ਇੱਕ ਬ੍ਰਿਛ ਹੈ, ਉਰਧ=ਉਤ-ਕ੍ਰਿਸ਼ਟ ਮਾਇਆ ਸਬੱਲ ਪਰਮਾਤਮਾ ਜਿਸ ਬ੍ਰਹਮਾਂਡ ਰੂਪ ਬ੍ਰਿਛ ਦਾ ਮੂਲ=ਮੁੱਢ ਹੈ, ਤਲੇ ਦੇ ਲੋਕ ਸਾਖ=ਟਾਹਣੀਆਂ ਹਨ ਜਿਸ ਨਾਲ ਚਾਰੇ ਵੇਦ ਪੱਤੇ ਲੱਗੇ ਹੋਏ ਹਨ।

ਭਾਵ ਜਿਵੇਂ ਬ੍ਰਿਛ ਦੇ ਪੱਤਿਆਂ ਵਿੱਚ ਫਲ ਪ੍ਰਤੀਤ ਹੁੰਦਾ ਹੈ, ਤਿਵੇਂ ਧਰਮ ਅਧਰਮ ਅਤੇ ਉਸ ਦਾ ਫਲ ਸੁਖ ਦੁਖ ਆਦਿ ਵੇਦਾਂ ਦੁਆਰੇ ਪ੍ਰਤੀਤ ਹੁੰਦਾ ਹੈ ਇਸ ਕਰਕੇ ਵੇਦ ਪੱਤੇ ਹਨ।

## ਸਹਜ ਭਾਇ ਜਾਇਤੇ ਨਾਨਕ ਪਾਰਬ੍ਰਹਮ ਲਿਵ ਜਾਗੇ ॥੨॥

ਗੁਰੂ ਜੀ ਕਥਨ ਕਰਦੇ ਹਨ-ਅਜੇਹਾ ਬ੍ਰਿਛ ਸਹਜ ਭਾਇ=ਸੁਤੇ ਸਿੱਧ ਜਾਇਤੇ=ਉਤਪੰਨ ਹੋ ਰਿਹਾ ਹੈ, ਗੁਰਮੁਖ ਉਸ ਪਾਰਬ੍ਰਹਮ ਦੀ ਲਿਵ ਵਿੱਚ ਜਾਗ ਰਹੇ ਹਨ।

ਅਥਵਾ :-ਗੁਰੂ ਜੀ ਕਹਿੰਦੇ ਹਨ ਅਸੀਂ ਪਾਰਬ੍ਰਹਮ ਵਿੱਚ ਲਿਵ ਲਗਾਉਣ ਕਰਕੇ ਮੋਹ ਰੂਪ ਨੀਂਦ ਵੱਲੋਂ ਜਾਗੇ ਹਾਂ, ਅਤੇ ਸਹਜ ਭਾਇ=ਸ਼ਾਂਤੀ ਸੁਭਾਵ ਜਾਇਤੇ=ਉਤਪਤ ਹੋਇਆ ਹੈ ॥੨॥ ਪਾਠ "ਜਾਇਤੇ" ਇਕੱਠਾ ਹੀ ਕਰਨਾ ਹੈ। ਕਹੇ ਪ੍ਰਸੰਗ ਨੂੰ ਫਿਰ ਸਪਸ਼ਟ ਕਰਦੇ ਹਨ।

**ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ ॥**

ਮੇਰੇ ਸਰੀਰ ਰੂਪੀ ਘਰ ਦੇ ਹਿਰਦੇ ਰੂਪ ਆਗਨਿ=ਵੇਹੜੇ ਵਿਚ ਬ੍ਰਹਮ ਰੂਪੀ ਪਾਰਜਾਤੁ=ਕਲਪ ਬ੍ਰਿਛ ਲੱਗ ਰਿਹਾ ਭਾਵ ਸਾਖਿਆਤਕਾਰ ਹੋ ਰਿਹਾ ਹੈ, ਤਤੁ=ਤਿਸ ਬ੍ਰਹਮ ਰੂਪੀ ਬ੍ਰਿਛ ਨਾਲ ਹੇਠਲੇ ਲੋਕ,

ਅਥਵਾ:-ਤਿੰਨੇ ਗੁਣ ਡਾਲਾ=ਟਾਹਣ ਹਨ, ਵੇਦ, ਅਥਵਾ:-ਜੀਵਾਂ ਰੂਪ ਪੱਤੇ ਹਨ, ਕਰਮਾਂ ਰੂਪੀ ਪੁਹਪ=ਫੁੱਲ ਹਨ ਪਰ ਇਹ ਸਾਰੇ ਤਤੁ=ਤਿਸਦਾ ਸਰੂਪ ਹਨ।

**ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ ॥੩॥**

ਸਾਰਿਆਂ ਵਿਚ ਨਿਰੰਜਨ ਜੋਤੀ ਨੂੰ ਸੰਭੂ=ਸੰਭਾਲੋ; ਅਥਵਾ:-ਸਾਰਿਆਂ ਵਿਚ ਉਹ ਨਿਰੰਜਨ ਜੋਤੀ ਹੀ ਸੰਭੂ=ਪ੍ਰਕਾਸ਼ ਰਿਹਾ ਹੈ, ਇਹ ਗੱਲ ਜਾਣਕੇ ਬਹੁਤਿਆਂ ਜੰਜਾਲਾਂ ਨੂੰ ਛੱਡ ਦਿਓ ॥੩।

**ਸੁਣਿ ਸਿਖਵੰਤੇ ਨਾਨਕੁ ਬਿਨਵੈ ਛੋਡਹੁ ਮਾਇਆ ਜਾਲਾ ॥**

ਨਾਨਕ ਬਿਨਵੈ=ਗੁਰੂ ਜੀ ਉਚਾਰਦੇ ਹਨ, ਹੇ ਸਿੱਖਿਆ ਲੈਣ ਵਾਲੇ ਜਗਿਆਸੂ ! ਤੂੰ ਸੁਣਨਾ ਕਰ, ਮਾਇਆ ਦੇ ਜੰਜਾਲ ਨੂੰ ਛਡ ਦੇਣਾ ਕਰ।

**ਮਨਿ ਬੀਚਾਰਿ ਏਕ ਲਿਵ ਲਾਗੀ ਪੁਨਰਪਿ ਜਨਮੁ ਨ ਕਾਲਾ ॥੪॥**

ਮਨ ਵਿਚ ਇਹ ਗੱਲ ਵਿਚਾਰਨਾ ਕਰ, ਕਿ ਜਿਸ ਦੀ ਇੱਕ ਪ੍ਰਭੂ ਵਿਚ ਲਿਵ ਲੱਗੀ ਹੈ, ਪੁਨਾ ਰਪਿ=ਨਿਸਚੇ ਕਰਕੇ ਉਸ ਦਾ ਜੰਮਣਾ ਮਰਣਾ ਨਹੀਂ ਹੁੰਦਾ ॥ ੪ ॥

**ਸੋ ਗੁਰੂ ਸੋ ਸਿਖੁ ਕਥੀਅਲੇ ਸੋ ਵੈਦੁ ਜਿ ਜਾਣੈ ਰੋਗੀ ॥**

ਉਹ ਅਸਲ ਗੁਰੂ ਕਥਨ ਕੀਤਾ ਜਾਂਦਾ ਹੈ, (ਜੋ ਮਲ, ਵਿਖੇਪ, ਅਵਰਨ ਰੂਪੀ) ਰੋਗ ਨੂੰ ਪਛਾਣਕੇ ਉਸ ਦੀ ਨਵਿਰਤੀ ਦਾ ਉਪਦੇਸ਼ ਜਗਿਆਸੂ ਨੂੰ ਦੇਣਾ ਕਰਦਾ ਹੈ, ਅਤੇ ਉਹ ਅਸਲ ਸਿੱਖ ਕਥਨ ਕੀਤਾ ਜਾਂਦਾ ਹੈ ਜੋ ਗੁਰ ਉਪਦੇਸ਼ ਉੱਪਰ ਭਰੋਸਾ ਕਰਦਾ ਹੈ, ਇਸ ਉੱਪਰ ਦ੍ਰਿਸ਼ਟਾਂਤ ਦੇਂਦੇ ਹਨ :-ਅਸਲ ਵੈਦ ਓਹੀ ਹੈ ਜੋ ਰੋਗੀ ਦੇ ਰੋਗ ਨੂੰ ਪਛਾਣ ਕੇ ਉਸ ਦੀ ਨਵਿਰਤੀ ਦਾ ਦਾਰੂ ਦੇਂਦਾ ਹੈ, ਅਤੇ ਰੋਗੀ ਓਹੀ ਚੰਗਾ ਹੈ ਜਿਹੜਾ ਵੈਦ ਉੱਤੇ ਭਰੋਸਾ ਰਖਦਾ ਹੈ।

**ਤਿਸੁ ਕਾਰਣਿ ਕੰਮੁ ਨ ਧੰਧਾ ਨਾਹੀ ਧੰਧੈ ਗਿਰਹੀ ਜੋਗੀ ॥੫॥**

ਉਸ ਗੁਰੂ ਨੂੰ ਕੋਈ ਭੀ ਕੰਮ ਸੰਸਾਰ ਦੀ ਪ੍ਰਾਪਤੀ ਦਾ ਕਾਰਨ ਨਹੀਂ ਹੈ, ਅਤੇ ਸਿੱਖ ਨੂੰ ਭੀ ਕੋਈ ਧੰਧਾ ਸੰਸਾਰ ਦੀ ਪ੍ਰਾਪਤੀ ਦਾ ਕਾਰਨ ਨਹੀਂ ਹੈ। ਚਾਹੇ ਗੁਰੂ ਤੇ ਸਿੱਖ ਦੋਵੇਂ ਧੰਧਿਆਂ ਵਿਚ ਗਿਰਹੀ=ਗ੍ਰਸੇ ਹੋਏ ਭੀ ਹਨ, ਤੌਭੀ ਉਹ ਕੌਲ ਫੁੱਲ ਵਾਂਗੂੰ ਨਿਰਲੇਪ ਹਨ ਤੇ ਪਰਮੇਸ਼ਰ ਵਿਚ ਜੋਗੀ=ਜੁੜੇ ਹੋਏ ਹਨ ॥੫॥

**ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ ਲੋਭੁ ਮੋਹੁ ਤਿਸ ਮਾਇਆ ॥**

ਉਹਨਾਂ ਨੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਮਾਇਆ ਦੀ ਤਿਸ=ਤ੍ਰਿਸ਼ਨਾ ਨੂੰ ਤਜੀਅਲੇ=ਤਿਆਗ ਦਿੱਤਾ ਹੋਇਆ ਹੈ।

## ਮਨਿ ਤਤੁ ਅਵਿਗਤੁ ਧਿਆਇਆ ਗੁਰ ਪਰਸਾਦੀ ਪਾਇਆ ॥੬॥

ਸਾਰਿਆਂ ਵੇਦਾਂ ਦਾ ਤਤੁ=ਸਿਧਾਂਤ ਰੂਪ ਜੋ ਅਵਿਗਤ ਪਰਮਾਤਮਾ ਹੈ, ਤਤੁ=ਉਸ ਨੂੰ ਮਨ ਵਿੱਚ ਧਿਆਉਣਾ ਕੀਤਾ ਹੈ, ਪਰ ਉਸ ਨੂੰ ਗੁਰਾਂ ਦੀ ਪਰਸਾਦੀ=ਕਿਰਪਾ ਨਾਲ ਪਾਇਆ ਹੈ ॥ ੬ ॥

## ਗਿਆਨੁ ਧਿਆਨੁ ਸਭ ਦਾਤਿ ਕਥੀਅਲੇ ਸੇਤ ਬਰਨ ਸਭਿ ਦੂਤਾ ॥

ਗਿਆਨ ਧਿਆਨ ਆਦਿਕ ਸਾਰੇ ਸ਼ੁਭ ਗੁਣ ਏਹ ਪ੍ਰਮੇਸ਼ਰ ਦੀ ਦਾਤ ਕਥਨ ਕੀਤੀ ਜਾਂਦੀ ਹੈ, ਜਿਸ ਨੂੰ ਗੁਰੂ ਸਾਹਿਬ ਜੀ ਕਥਨ ਕਰਕੇ ਇਹ ਗਿਆਨ ਧਿਆਨ ਰੂਪੀ ਦਾਤ ਦੇਂਦੇ ਹਨ ਉਸ ਦੇ ਸਾਰੇ ਕਾਮ ਆਦਿਕ ਦੂਤ ਸੇਤ-ਬਰਨ=ਚਿੱਟੇ ਰੰਗ ਵਾਲੇ ਹੋ ਜਾਂਦੇ ਹਨ, ਭਾਵ ਭੈ ਭੀਤ ਹੋਕੇ ਦੌੜ ਜਾਂਦੇ ਹਨ।

## ਬ੍ਰਹਮ ਕਮਲ ਮਧੁ ਤਾਸੁ ਰਸਾਦੰ ਜਾਗਤ ਨਾਹੀ ਸੂਤਾ ॥੭॥

ਜੋ ਗਿਆਨ ਜਾਗ੍ਰਤ ਵਿੱਚ ਜਾਗਦਾ ਹੋਇਆ ਅਵਿੱਦਿਆ ਰੂਪ ਨੀਂਦ ਵਿੱਚ ਨਹੀਂ ਸੌਂਦਾ, ਉਹ ਹਿਰਦੇ ਕਮਲ ਦੇ ਮਧੁ=ਵਿੱਚ ਤਿਸ ਬ੍ਰਹਮ ਰਸ ਨੂੰ ਆਦੰ=ਅਦਨ ਭਾਵ ਛਕਣਾ ਕਰਦਾ ਹੈ ॥੭॥

## ਮਹਾ ਗੰਭੀਰ ਪਤ੍ਰ ਪਾਤਾਲਾ ਨਾਨਕ ਸਰਬ ਜੁ ਆਇਆ ॥

ਜੋ ਮਹਾ ਗੰਭੀਰ=ਬੜਾ ਭਾਰੀ ਬ੍ਰਹਮ ਰੂਪ ਬ੍ਰਿਛ ਹੈ, ਪਤਾਲ ਆਦਿਕ ਤਲੇ ਦੇ ਸੱਤ ਲੋਕ ਜਿਸ ਦੀਆਂ ਟਾਹਣੀਆਂ ਹਨ, ਉਪਰਲੇ ਲੋਕ ਮੁੱਢ ਹਨ, ਵੇਦਾਂ ਰੂਪ ਪੱਤੇ ਹਨ, ਗੁਰੂ ਜੀ ਕਥਨੁ ਕਰਦੇ ਹਨ, ਐਸਾ ਜੋ ਮਹਾਨ ਰੂਪ ਬ੍ਰਹਮ ਹੈ ਓਹੀ ਸਾਰਿਆਂ ਵਿੱਚ ਸੂਖਮ ਰੂਪ ਹੋਕੇ ਆਇਆ ਹੋਇਆ ਹੈ।

## ਉਪਦੇਸ ਗੁਰੂ ਮਮ ਪੁਨਹਿ ਨ ਗਰਭੰ ਬਿਖੁ ਤਜਿ ਅੰਮ੍ਰਿਤੁ ਪੀਆਇਆ ॥੮॥੧॥

ਜਿਸ ਨੇ ਮਮ=ਮੇਰੇ ਗੁਰਾਂ ਦੇ ਉਪਦੇਸ਼ ਕਰਕੇ ਵਿਸ਼ਿਆਂ ਰੂਪੀ ਜ਼ਹਿਰ ਨੂੰ ਤਿਆਗਿਆ ਹੈ ਤੇ ਨਾਮ ਅੰਮ੍ਰਿਤ ਆਪ ਪੀਤਾ ਹੈ ਅਤੇ ਹੋਰਨਾਂ ਨੂੰ ਪਿਲਾਇਆ ਹੈ ਉਹ "ਪੁਨਹਿ ਨ ਗਰਭੰ"=ਫਿਰ ਮਾਂ ਦੇ ਗਰਭ ਵਿੱਚ ਨਹੀਂ ਪੈਂਦਾ ॥ ੮ ॥ ੧ ॥

## ਗੂਜਰੀ ਮਹਲਾ ੧ ॥

## ਕਵਨ ਕਵਨ ਜਾਚਹਿ ਪ੍ਰਭ ਦਾਤੇ ਤਾਕੇ ਅੰਤ ਨ ਪਰਹਿ ਸੁਮਾਰ ॥

ਹੇ ਪ੍ਰਭੂ ਦਾਤੇ ! ਤੇਰੇ ਪਾਸੋਂ ਕੇਹੜੇ ਕੇਹੜੇ ਜਾਚਹਿ=ਮੰਗਦੇ ਹਨ ? ਸੁਮਾਰ=ਗਿਣਤੀ ਕਰੀਏ ਤਾਂ ਉਹਨਾਂ ਦਾ ਅੰਤ ਨਹੀਂ ਪੈਂਦਾ।

## ਜੈਸੀ ਭੂਖ ਹੋਇ ਅਭ ਅੰਤਰਿ ਤੂੰ ਸਮਰਥੁ ਸਚੁ ਦੇਵਣਹਾਰ ॥੧॥

ਹੇ ਸਮਰੱਥ ਪ੍ਰਭੂ ! ਜਿਸ ਤਰ੍ਹਾਂ ਦੀ ਭੁੱਖ ਕਿਸੇ ਦੇ ਅਭ=ਹਿਰਦੇ ਅੰਦਰ ਹੁੰਦੀ ਹੈ, ਹੇ ਸੱਚੇ ! ਤੂੰ ਸਚ-ਮੁਚ ਓਹੀ ਕੁਝ ਦੇਣ ਵਾਲਾ ਹੈਂ ॥ ੧ ॥

## ਐ ਜੀ ਜਪੁ ਤਪੁ ਸੰਜਮੁ ਸਚੁ ਅਧਾਰ ॥

ਐ ਜੀ=ਹੇ ਮਹਾਰਾਜ ਜੀ ! ਸੱਚ ਨਾਮ ਦਾ ਆਸਰਾ ਗ੍ਰਹਿਣ ਕਰਨ ਨਾਲ ਜਪ ਤਪ ਸੰਜਮ ਆਦਿਕ ਸਾਰੇ ਸਾਧਨ ਸਫਲ ਹੁੰਦੇ ਹਨ।

**ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ ਤੇਰੀ ਭਗਤਿ ਭਰੇ ਭੰਡਾਰ ॥੧॥ਰਹਾਉ॥**

ਹੇ ਹਰਿ ਹਰਿ ! ਆਪਣਾ ਨਾਮ ਸਿਮਰਨ ਕਰਨਾ ਦੇਹ, ਜਿਸ ਤੇ ਸੁਖ ਪਾਵਣਾ ਕਰੀਏ, ਮਹਾਤਮਾ ਅੰਤਹ ਕਰਨ, ਅਥਵਾ :-ਵੇਦ ਸ਼ਾਸਤ੍ਰ ਹੀ ਤੇਰੀ ਭਗਤੀ ਦੇ ਭੰਡਾਰੇ ਭਰੇ ਹੋਏ ਹਨ ॥ ੧ ॥ ਰਹਾਉ ॥ ਅਗਲੀ ਪੰਗਤੀ ਵਿੱਚ ਲਯ ਚਿੰਤਨ ਦਾ ਵਰਨਨ ਕਰਦੇ ਹਨ।

**ਸੁੰਨ ਸਮਾਧਿ ਰਹਹਿ ਲਿਵ ਲਾਗੇ ਏਕਾ ਏਕੀ ਸਬਦੁ ਬੀਚਾਰ ॥**

ਜੋ ਇੱਕੋ ਇੱਕ ਗੁਰ ਉਪਦੇਸ਼ ਨੂੰ ਵਿਚਾਰਕੇ ਲਿਵ ਲਗਾਕੇ "ਸੁੰਨ ਸਮਾਧਿ"=ਨਿਰ-ਵਿਕਲਪ ਸਮਾਧੀ ਵਿੱਚ ਰਹਿੰਦੇ ਹਨ।

**ਜਲੁ ਥਲੁ ਧਰਣਿ ਗਗਨੁ ਤਹ ਨਾਹੀ ਆਪੇ ਆਪੁ ਕੀਆ ਕਰਤਾਰ ॥੨॥**

ਤਿਸ ਸਮਾਧੀ ਵਿੱਚ ਤਹ=ਉਹਨਾਂ ਨੂੰ ਜਲ, ਥਲ, ਧਰਤੀ, ਗਗਨੁ-ਅਕਾਸ਼ ਆਦਿਕ ਕੁਝ ਪ੍ਰਤੀਤ ਨਹੀਂ ਹੁੰਦਾ, ਉਹਨਾਂ ਨੇ ਆਪਣੇ ਆਪ ਨੂੰ ਕਰਤਾਰ ਰੂਪ ਨਿਸਚੇ ਕੀਤਾ ਹੈ,

ਅਥਵਾ:-ਉਨ੍ਹਾਂ ਨੇ ਇਹ ਜਾਣਿਆਂ ਹੈ ਕਿ ਕਰਤਾਰ ਨੇ ਆਪਣੇ ਆਪ ਹੀ ਸਭ ਕੁਝ ਕੀਤਾ ਹੋਇਆ ਹੈ।੨।

**ਨਾ ਤਦਿ ਮਾਇਆ ਮਗਨੁ ਨ ਛਾਇਆ ਨਾ ਸੂਰਜ ਚੰਦ ਨ ਜੋਤਿ ਅਪਾਰ ॥**

ਤਦੋਂ ਨਾ ਮਾਇਆ ਰਹੀ, ਨਾ ਹੀ ਮਾਇਆ ਦੀ ਮਗਨੁ=ਮਸਤੀ ਰਹੀ, ਨਾ ਹੀ ਛਾਇਆ=ਅਵਿੱਦਿਆ ਰਹੀ, ਨਾ ਸੂਰਜ, ਨਾ ਹੀ ਚੰਦਰਮਾ ਰਿਹਾ, ਇੱਕ ਅਪਾਰ ਜੋਤੀ ਦਾ ਹੀ ਪ੍ਰਕਾਸ਼ ਰਿਹਾ।

**ਸਰਬ ਦ੍ਰਿਸਟਿ ਲੋਚਨ ਅਭ ਅੰਤਰਿ ਏਕਾ ਨਦਰਿ ਸੁ ਤ੍ਰਿਭਵਣ ਸਾਰ ॥੩॥**

ਜੋ ਪਰਮਾਤਮਾ ਲੋਚਨ=ਅੱਖਾਂ ਨਾਲ ਸਾਰਿਆਂ ਨੂੰ ਦ੍ਰਿਸਟਿ=ਵੇਖ ਰਿਹਾ ਹੈ, ਅਤੇ ਜੋ ਇੱਕ ਨਦਰੀ ਪ੍ਰਮਾਤਮਾ ਤਿੰਨਾਂ ਲੋਕਾਂ ਦਾ ਸਾਰ=ਸਿਧਾਂਤ ਰੂਪ ਹੈ ਉਸ ਨੂੰ ਅਭ ਅੰਤਰਿ=ਹਿਰਦੇ ਅੰਦਰ ਨਿਸਚੇ ਕੀਤਾ।

(ਦੂਜੇ ਅਰਥ ਵਿੱਚ ਤਿੰਨਾਂ ਤੁਕਾਂ ਦਾ ਮਹਾਂ ਪਰਲੋ ਦੇ ਰੂਪ ਵਿੱਚ ਵਰਨਨ ਚਲੇਗਾ)

ਜਲੁ ਥਲੁ ਧਰਣਿ ਗਗਨੁ ਤਹ ਨਾਹੀ ਆਪੇ ਆਪੁ ਕੀਆ ਕਰਤਾਰ ॥

ਜਦ ਮਹਾਂ ਪਰਲੋ ਦੇ ਸਮੇਂ ਕਰਤਾਰ ਨੇ ਆਪਣਾ ਆਪ ਹੀ ਕੀਤਾ ਹੋਇਆ ਸੀ, ਉਸ ਵੇਲੇ ਜਲ, ਥਲ, ਧਰਤੀ, ਅਕਾਸ਼ ਆਦਿਕ ਕੋਈ ਨਹੀਂ ਸੀ।

ਨਾ ਤਦਿ ਮਾਇਆ ਮਗਨੁ ਨ ਛਾਇਆ ਨਾ ਸੂਰਜ ਚੰਦ ਨ ਜੋਤਿ ਅਪਾਰ ॥

ਤਿਸ ਵੇਲੇ ਨਾ ਮਾਇਆ, ਨਾ ਮਾਇਆ ਦੀ ਮਸਤੀ, ਨਾ ਛਾਇਆ=ਅਵਿੱਦਿਆ ਸੀ, ਨਾ ਸੂਰਜ ਤੇ ਨਾ ਹੀ ਚੰਦਰਮਾ ਸੀ, ਉਸ ਵੇਲੇ ਇੱਕ ਅਪਾਰ ਜੋਤੀ ਆਪ ਹੀ ਸੀ।

ਸਰਬ ਦ੍ਰਿਸਟਿ ਲੋਚਨ ਅਭ ਅੰਤਰਿ ਏਕਾ ਨਦਰਿ ਸੁ ਤ੍ਰਿਭਵਣ ਸਾਰ ॥ ੩ ॥

ਜੋ ਸਾਰਾ ਪ੍ਰਪੰਚ ਅੱਖਾਂ ਨਾਲ ਦ੍ਰਿਸ਼ਟੀ ਆ ਰਿਹਾ ਸੀ, ਉਹ ਪ੍ਰਪੰਚ ਮਹਾਂ ਪਰਲੋ ਵੇਲੇ ਇੱਕ ਜੋ ਨਦਰੀ ਪਰਮਾਤਮਾ ਤਿੰਨਾਂ ਭਵਨਾਂ ਦਾ ਸਾਰ ਰੂਪ ਹੈ ਉਸ ਦੇ ਅਭ ਅੰਤਰਿ=ਹਿਰਦੇ ਅੰਦਰ ਲਯ ਸੀ ॥ ੩ ॥

## [ਪੰਨਾ ੫੦੪]

ਹੁਣ ਉਤਪਤੀ ਦਾ ਵਰਨਨ ਕਰਦੇ ਹਨ, ਜਿਸ ਵੇਲੇ ਜੀਵਾਂ ਦੇ ਕਰਮ ਫਲ ਦੇਣ ਨੂੰ ਪ੍ਰਗਟ ਹੋਏ ਤਾਂ-

**ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸ ਅਕਾਰ ॥**

ਉਸ ਪਰਮਾਤਮਾ ਨੇ ਪੌਣ, ਪਾਣੀ, ਅੱਗ ਆਦਿਕ ਤੱਤਾਂ ਨੂੰ ਇਕੱਠਾ ਕੀਤਾ, ਅਤੇ ਉਤਪਤੀ ਪਾਲਣਾ, ਲੈਤਾ ਕਰਨ ਲਈ ਬ੍ਰਹਮਾ ਵਿਸ਼ਨੂੰ ਤੇ ਸ਼ਿਵਾਂ ਦੇ ਅਕਾਰ ਕੀਤੇ।

ਅਥਵਾ :-ਇਨ੍ਹਾਂ ਤਿੰਨਾਂ ਦੇਵਤਿਆਂ ਦੁਆਰੇ ਸਾਰੇ ਪ੍ਰਪੰਚ ਦਾ ਅਕਾਰ ਕੀਤਾ।

**ਸਰਬੇ ਜਾਚਿਕ ਤੂੰ ਪ੍ਰਭੁ ਦਾਤਾ ਦਾਤਿ ਕਰੇ ਅਪੁਨੈ ਬੀਚਾਰ ॥੪॥**

ਸਾਰੇ ਜੀਵ ਜਾਚਿਕ=ਮੰਗਤੇ ਹਨ, ਹੇ ਪ੍ਰਭੂ! ਇੱਕ ਤੂੰ ਹੀ ਸਾਰਿਆਂ ਦਾ ਦਾਤਾ ਹੈਂ, ਆਪਣੇ ਵਿਚਾਰ ਦੁਆਰਾ ਦਾਤ ਦੇਣਾ ਕਰਦਾ ਹੈਂ ॥ ੪.॥

**ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ ਦੇਦੇ ਤੋਟਿ ਨਾਹੀ ਭੰਡਾਰ ॥**

ਹੇ ਪ੍ਰਭੂ ਨਾਇਕ=ਸੁਆਮੀ! ਤੇਤੀ ਕ੍ਰੋੜ ਦੇਵਤੇ ਭੀ ਤੇਰੇ ਪਾਸੋਂ ਮੰਗਦੇ ਹਨ, ਦੇਂਦੇ ਹੋਇਆਂ ਤੇਰੇ ਭੰਡਾਰੇ ਵਿੱਚੋਂ ਤੋਟਿ=ਘਾਟਾ ਨਹੀਂ ਆਉਂਦਾ।

**ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ ॥੫॥**

ਜਿਵੇਂ ਊਂਧੈ=ਮੂੰਧੇ (ਉਲਟੇ) ਭਾਂਡੇ ਵਿਚ ਕੁਝ ਨਹੀਂ ਸਮਾਂਵਦਾ, ਤੇ ਸਿੱਧੇ ਭਾਂਡੇ ਵਿਚ ਅੰਮ੍ਰਿਤ ਰੂਪ ਚੰਗੀਆਂ ਚੰਗੀਆਂ ਚੀਜ਼ਾਂ ਪਈਆਂ ਨਿਹਾਰ=ਵੇਖੀਦੀਆਂ ਹਨ। ਤਿਵੇਂ ਅਗਿਆਨ ਕਰਕੇ ਜਿਸ ਦਾ ਅੰਤਹ ਕਰਨ ਰੂਪੀ ਭਾਂਡਾ ਮੂੰਧਾ ਹੈ ਭਾਵ ਸੰਸਾਰਕ ਧੰਧਿਆਂ ਵਿਚ ਫਸਿਆ ਹੋਇਆ ਹੈ ਉਸ ਵਿਚ ਕੋਈ ਸ਼ੁਭ ਗੁਣ ਨਹੀਂ ਸਮਾਂਵਦਾ, ਜਿਸ ਦਾ ਅੰਤਹ ਕਰਨ ਰੂਪੀ ਭਾਂਡਾ ਸਿੱਧਾ ਹੈ ਭਾਵ ਪਰਮੇਸ਼ਰ ਵੱਲ ਲੱਗਾ ਹੋਇਆ ਹੈ ਉਸ ਵਿਚ ਬ੍ਰਹਮਾਨੰਦ ਰੂਪੀ ਅੰਮ੍ਰਿਤ ਪਿਆ ਹੋਇਆ ਨਿਹਾਰ=ਦੇਖੀਦਾ ਹੈ ॥੫॥

**ਸਿਧ ਸਮਾਧੀ ਅੰਤਰਿ ਜਾਚਹਿ ਰਿਧਿ ਸਿਧਿ ਜਾਚਿ ਕਰਹਿ ਜੈਕਾਰ ॥**

ਸਿੱਧ ਲੋਕ ਸਮਾਧੀ ਅੰਦਰ ਇਸਥਿਤ ਹੋਕੇ ਜਾਚਹਿ=ਮੰਗਦੇ ਹਨ, ਰਿੱਧੀਆਂ ਸਿੱਧੀਆਂ ਨੂੰ ਜਾਚਿ=ਮੰਗਕੇ ਪਰਮੇਸ਼ਰ ਦੇ ਜੈ ਜੈ ਕਾਰ ਕਰਦੇ ਹਨ।

**ਜੈਸੀ ਪਿਆਸ ਹੋਇ ਮਨ ਅੰਤਰਿ ਤੈਸੋ ਜਲੁ ਦੇਵਹਿ ਪਰਕਾਰ ॥ ੬ ॥**

ਜਿਸ ਤਰ੍ਹਾਂ ਦੀ ਮਨ ਅੰਦਰ ਪਿਆਸ=ਇੱਛਾ ਹੁੰਦੀ ਹੈ, ਉਹ ਪਰਮੇਸ਼ਰ ਓਸੇ ਪ੍ਰਕਾਰ ਦਾ ਜਲੁ ਭਾਵ ਪਦਾਰਥ ਦੇਂਦਾ ਹੈ ॥ ੬ ॥

**ਬਡੇ ਭਾਗ ਗੁਰੁ ਸੇਵਹਿ ਅਪੁਨਾ ਭੇਦੁ ਨਾਹੀ ਗੁਰਦੇਵ ਮੁਰਾਰ ॥**

ਵੱਡਿਆਂ ਭਾਗਾਂ ਵਾਲੇ ਗੁਰਮੁਖ ਪੁਰਸ਼ ਆਪਣੇ ਗੁਰਦੇਵਾਂ ਨੂੰ ਸੇਂਵਦੇ ਹਨ, ਗੁਰਦੇਵ ਤੇ ਮੁਰਾਰੀ ਵਿਚ ਕੋਈ ਭੇਦ ਨਹੀਂ ਮੰਨਦੇ।

**ਤਾਕਉ ਕਾਲੁ ਨਾਹੀ ਜਮੁ ਜੋਹੈ ਬੂਝਹਿ ਅੰਤਰਿ ਸਬਦੁ ਬੀਚਾਰ ॥੭॥**

ਜੋ ਗੁਰਮੁਖ ਗੁਰ-ਸ਼ਬਦ ਨੂੰ ਵਿਚਾਰ ਕੇ ਹਿਰਦੇ ਅੰਦਰ ਪਰਮਾਤਮਾ ਨੂੰ ਬੁੱਝਦੇ ਹਨ, ਉਹਨਾਂ ਨੂੰ ਜਮ ਕਾਲ ਜੋਹੈ ਨਾਹੀ=ਦੇਖ ਨਹੀਂ ਸਕਦਾ ॥੭॥

**ਅਬ ਤਬ ਅਵਰੁ ਨ ਮਾਗਉ ਹਰਿ ਪਹਿ ਨਾਮੁ ਨਿਰੰਜਨ ਦੀਜੈ ਪਿਆਰਿ ॥**

ਹੇ ਹਰੀ ! ਆਪ ਜੀ ਦੇ ਪਾਸੋਂ ਅਬ ਤਬ=ਸਦਾ ਸਦਾ ਮੈਂ ਹੋਰ ਕੁਝ ਨਹੀਂ ਮੰਗਦਾ,

ਅਥਵਾ–ਅਬ=ਇਸ ਸਮੇਂ ਮੈਂ ਆਪ ਜੀ ਦੇ ਪਾਸੋਂ ਹੋਰ ਕੁਝ ਨਹੀਂ ਮੰਗਦਾ, ਅਤੇ ਤਬ=ਭਵਿੱਖਤ ਭਾਵ ਅੰਤ ਸਮੇਂ ਭੀ ਆਪ ਜੀ ਪਾਸੋਂ ਹੋਰ ਕੁਝ ਨਹੀਂ ਮੰਗਾਂਗਾ, ਹੇ ਨਿਰੰਜਨ ! ਇੱਕ ਆਪਣੇ ਨਾਮ ਵਿਚ ਪਿਆਰ ਕਰਨਾ ਦਿਓ ।

**ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ ਮਾਗੈ ਹਰਿ ਜਸੁ ਦੀਜੈ ਕਿਰਪਾ ਧਾਰਿ ॥੮॥੨॥**

ਗੁਰੂ ਜੀ ਕਥਨ ਕਰਦੇ ਹਨ–ਹੇ ਹਰੀ ! ਮੈਂ ਚਾਤ੍ਰਿਕੁ=ਪਪੀਹਾ ਆਪ ਜੀ ਦਾ ਜਸ ਰੂਪੀ ਅੰਮ੍ਰਿਤ ਜਲ ਮੰਗਦਾ ਹਾਂ, ਆਪ ਕਿਰਪਾ ਦ੍ਰਿਸ਼ਟੀ ਧਾਰ ਕੇ ਜਸ ਰੂਪੀ ਜਲ ਦੇਣਾ ਕਰੋ ॥੮॥੨॥

**ਗੂਜਰੀ ਮਹਲਾ ੧ ॥**

ਇਸ ਸ਼ਬਦ ਵਿਚ ਗੁਰਮੁਖ ਤੇ ਮਨਮੁਖ ਦੀ ਦਸ਼ਾ ਦਾ ਵਰਨਨ ਕਰਦੇ ਹਨ–

**ਐ ਜੀ ਜਨਮਿ ਮਰੈ ਆਵੈ ਫੁਨਿ ਜਾਵੈ ਬਿਨੁ ਗੁਰ ਗਤਿ ਨਹੀ ਕਾਈ ॥**

ਐ ਜੀ=ਹੇ ਭਾਈ ! ਇਹ ਜੀਵ ਗੁਰਾਂ ਤੋਂ ਬਿਨਾਂ ਜੰਮਦਾ ਮਰਦਾ ਹੈ, ਮੁੜ ਮੁੜ ਕੇ ਔਂਦਾ ਜਾਂਦਾ ਹੈ, ਗੁਰਾਂ ਤੋਂ ਬਿਨਾਂ ਕਾਈ=ਅਵਿੱਦਿਆ ਵਿਚ ਲੱਗਣ ਕਰਕੇ ਕਾਈ=ਕਿਸੇ ਦੀ ਮੁਕਤੀ ਨਹੀਂ ਹੁੰਦੀ ।

**ਗੁਰਮੁਖਿ ਪ੍ਰਾਣੀ ਨਾਮੇ ਰਾਤੇ ਨਾਮੇ ਗਤਿ ਪਤਿ ਪਾਈ ॥੧॥**

ਜੋ ਗੁਰਮੁਖ ਪੁਰਸ਼ ਨਾਮ ਵਿਚ ਰੱਤੇ ਹੋਏ ਹਨ, ਉਹਨਾਂ ਨੇ ਨਾਮ ਦੇ ਅਭਿਆਸ ਕਰਕੇ ਹੀ ਗਤਿ= ਮੁਕਤੀ ਤੇ ਪਤਿ=ਇੱਜ਼ਤ ਪਾਈ ਹੈ ॥ ੧ ॥

**ਭਾਈ ਰੇ ਰਾਮ ਨਾਮਿ ਚਿਤੁ ਲਾਈ ॥**

ਹੇ ਭਾਈ ! ਰਾਮ ਨਾਮ ਦੇ ਸਿਮਰਨ ਵਿਚ ਚਿੱਤ ਬਿਰਤੀ ਨੂੰ ਲਗਾਈ ਰੱਖ ।

**ਗੁਰ ਪਰਸਾਦੀ ਹਰਿ ਪ੍ਰਭ ਜਾਚੇ ਐਸੀ ਨਾਮ ਬਡਾਈ ॥ ੧ ॥ ਰਹਾਉ ॥**

ਪਰਸਾਦੀ=ਕਿਰਪਾ ਕਰਨ ਵਾਲੇ ਗੁਰਾਂ ਪਾਸੋਂ ਹਰੀ ਪ੍ਰਭੂ ਦੀ ਪ੍ਰਾਪਤੀ ਨੂੰ ਜਾਚੇ=ਮੰਗੇ, ਤਾਂ ਅਜੇਹੀ ਨਾਮ ਦੀ ਵਡਿਆਈ ਪ੍ਰਾਪਤ ਹੁੰਦੀ ਹੈ ਜੋ ਵਰਨਨ ਨਹੀਂ ਕੀਤੀ ਜਾ ਸਕਦੀ ॥੧॥ਰਹਾਉ॥

**ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ ਉਦਰੁ ਭਰਨ ਕੈ ਤਾਈ ॥**

ਐ ਜੀ=ਹੇ ਭਾਈ ! ਕੇਤੇ=ਕਿਤਨੇ ਹੀ ਜੀਵ ਪੇਟ ਭਰਨ ਦੇ ਵਾਸਤੇ ਬਹੁਤੇ ਭੇਖ ਧਾਰਨ ਕਰਕੇ ਭਿੱਖਿਆ ਨੂੰ ਮੰਗਦੇ ਹਨ ।

**ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ ਬਿਨੁ ਗੁਰ ਗਰਬੁ ਨ ਜਾਈ ॥੨॥**

ਹਰੀ ਦੀ ਭਗਤੀ ਕੀਤੇ ਤੋਂ ਬਿਨਾਂ ਇਸ ਪ੍ਰਾਣੀ ਨੂੰ ਸੁਖ ਨਹੀਂ ਹੁੰਦਾ, ਕਿਉਂਕਿ ਗੁਰਾਂ ਤੋਂ ਬਿਨਾਂ ਹੰਕਾਰ ਨਹੀਂ ਜਾਂਦਾ, ਹੰਕਾਰ ਕਰਕੇ ਹੀ ਦੁੱਖ ਹੁੰਦਾ ਹੈ ॥੨॥

**ਐ ਜੀ ਕਾਲੁ ਸਦਾ ਸਿਰ ਊਪਰਿ ਠਾਢੇ ਜਨਮਿ ਜਨਮਿ ਵੈਰਾਈ ॥**

ਐ ਜੀ=ਹੇ ਭਾਈ ! ਜੋ ਕਈ ਜਨਮਾਂ ਜਨਮਾਤਰਾਂ ਦਾ ਵੈਰੀ ਹੈ, ਉਹ ਕਾਲ ਸਦਾ ਹੀ ਜੀਵ ਦੇ ਸਿਰ ਉੱਤੇ ਠਾਢੇ=ਖੜਾ ਹੈ।

**ਸਾਚੇ ਸਬਦਿ ਰਤੇ ਸੇ ਬਾਚੇ ਸਤਿਗੁਰ ਬੂਝ ਬੁਝਾਈ ॥੩॥**

ਜੋ ਸੱਚੇ ਗੁਰ-ਉਪਦੇਸ਼ ਵਿੱਚ ਰੱਤੇ ਹਨ, ਓਹੀ ਕਾਲ ਤੋਂ ਬਚੇ ਹਨ,ਇਹ ਬੂਝ ਸਤਿਗੁਰਾਂ ਨੇ ਸਮਝਾਈ ਹੈ।੩।

**ਗੁਰ ਸਰਣਾਈ ਜੋਹਿ ਨ ਸਾਕੈ ਦੂਤੁ ਨ ਸਕੈ ਸੰਤਾਈ ॥**

ਜੋ ਗੁਰਾਂ ਦੀ ਸ਼ਰਨ ਵਿਚ ਆਏ ਹਨ, ਉਹਨਾਂ ਨੂੰ ਜਮਦੂਤ 'ਜੋਹਿ ਨ ਸਾਕੈ'=ਦੇਖ ਭੀ ਨਹੀਂ ਸਕਦੇ, ਅਤੇ ਕਾਮ ਆਦਿਕ ਦੂਤ ਭੀ ਨਹੀਂ ਸਤਾ ਸਕਦੇ। ਕਿਉਂਕਿ-

**ਅਵਿਗਤ ਨਾਥ ਨਿਰੰਜਨਿ ਰਾਤੇ ਨਿਰਭਉ ਸਿਉ ਲਿਵਲਾਈ ॥੪॥**

ਉਹ ਅਵਿਗਤ ਨਾਥ ਨਿਰੰਜਨ ਨਾਲ ਰੱਤੇ ਹੋਏ ਹਨ, ਅਤੇ ਉਹਨਾਂ ਨੇ ਨਿਰਭਉ ਪ੍ਰਭੂ ਨਾਲ ਆਪਣੀ ਬਿਰਤੀ ਲਗਾਈ ਹੋਈ ਹੈ ॥੪॥

**ਐ ਜੀਉ ਨਾਮੁ ਦਿੜਹੁ ਨਾਮੇ ਲਿਵ ਲਾਵਹੁ ਸਤਿਗੁਰ ਟੇਕ ਟਿਕਾਈ ॥**

ਐ ਜੀਉ=ਹੇ ਭਾਈ ! ਸਤਿਗੁਰਾਂ ਦੀ ਟੇਕ ਵਿਚ ਆਪਣੇ ਆਪ ਨੂੰ ਟਿਕਾ ਕੇ ਨਾਮ ਵਿਚ ਦ੍ਰਿੜ੍ਹ ਨਿਸਚਾ ਰੱਖੋ, ਅਤੇ ਨਾਮ ਸਿਮਰਨ ਵਿਚ ਆਪਣੀ ਲਿਵ ਲਗਾਈ ਰੱਖੋ।

**ਜੋ ਤਿਸੁ ਭਾਵੈ ਸੋਈ ਕਰਸੀ ਕਿਰਤੁ ਨ ਮੇਟਿਆ ਜਾਈ ॥੫॥**

ਜੋ ਉਸ ਪ੍ਰਭੂ ਨੂੰ ਭਾਉਂਦਾ ਹੈ ਓਹੀ ਗੱਲ ਕਰਦਾ ਹੈ ਉਸ ਦਾ ਕਿਰਤੁ=ਕੀਤਾ ਹੋਇਆ ਕਿਸੇ ਪਾਸੋਂ ਮੋੜਿਆ ਨਹੀਂ ਜਾਂਦਾ। ਇਹ ਜਾਣ ਕੇ ਉਸ ਦੇ ਭਾਣੇ ਉੱਤੇ ਸ਼ਾਕਰ ਰਹੇ ॥ ੫ ॥

**ਐ ਜੀ ਭਾਗਿ ਪਰੇ ਗੁਰ ਸਰਣਿ ਤੁਮਾਰੀ ਮੈ ਅਵਰ ਨ ਦੂਜੀ ਭਾਈ ॥**

ਹੇ ਪਿਆਰੇ ਗੁਰਦੇਵ ਜੀ ! ਸੰਸਾਰ ਵੱਲੋਂ ਭੱਜ ਕੇ ਭਾਵ ਉਪਰਾਮ ਹੋ ਕੇ ਆਪ ਜੀ ਦੀ ਸ਼ਰਨ ਵਿੱਚ ਪਏ ਹਾਂ, ਕਿਉਂਕਿ ਮੈਨੂੰ ਹੋਰ ਕੋਈ ਦੂਜੀ ਥਾਂ ਨਹੀਂ ਭਾਂਵਦੀ।

**ਅਬ ਤਬ ਏਕੋ ਏਕੁ ਪੁਕਾਰਉ ਆਦਿ ਜੁਗਾਦਿ ਸਖਾਈ ॥੬॥**

ਅਬ ਤਬ=ਸਦਾ ਸਦਾ ਇੱਕ ਹੀ ਇੱਕ ਨੂੰ ਪੁਕਾਰਦੇ ਹਾਂ, ਉਹ ਇੱਕ ਪਰਮੇਸ਼ਰ ਹੀ ਆਦਿ ਜੁਗਾਦਿ=ਸਦਾ ਸਦਾਂ ਸਖਾਈ=ਸਹਾਇਤਾ ਕਰਨ ਵਾਲਾ ਹੈ।

ਅਥਵਾ-ਅਬ=ਹੁਣ ਵੀ ਇੱਕ ਦੇ ਨਾਮ ਨੂੰ ਜਪਦੇ ਹਾਂ, ਜਦੋਂ ਕੋਈ ਲੋੜ ਹੁੰਦੀ ਹੈ, ਤਬ=ਤਦੋਂ ਭੀ

ਇੱਕ ਦੇ ਅੱਗੇ ਪੁਕਾਰ ਕਰਦੇ ਹਾਂ, ਕਿਉਂਕਿ ਆਦਿ ਜੁਗਾਦਿ=ਸਦਾ ਸਦਾ ਰੱਖਿਆ ਕਰਨ ਵਾਲਾ ਇੱਕ ਪ੍ਰਭੂ ਹੀ ਸਖਾਈ=ਮਿੱਤ੍ਰ ਹੈ ॥ ੬ ॥

**ਐ ਜੀ ਰਾਖਹੁ ਪੈਜ ਨਾਮ ਅਪੁਨੇ ਕੀ ਤੁਝ ਹੀ ਸਿਉ ਬਨਿ ਆਈ ॥**

ਐ ਜੀ=ਹੇ ਮਹਾਰਾਜ ਜੀ ! ਆਪਣੇ ਨਾਮ ਦੀ ਪੈਜ=ਲੱਜਾ ਰੱਖਣਾ ਕਰੋ, ਮੇਰੀ ਪ੍ਰੀਤੀ ਆਪ ਜੀ ਦੇ ਨਾਲ ਬਣ ਆਈ ਹੈ।

**ਕਰਿ ਕਿਰਪਾ ਗੁਰ ਦਰਸੁ ਦਿਖਾਵਹੁ ਹਉਮੈ ਸਬਦਿ ਜਲਾਈ ॥੭॥**

ਗੁਰਾਂ ਨੇ ਸ਼ਬਦ ਦੇਕੇ ਹਉਮੈ=ਹੰਗਤਾ ਮਮਤਾ ਜਲਾਈ=ਸਾੜ ਦਿੱਤੀ ਹੈ, ਹੁਣ ਤਾਂ ਆਪ ਕਿਰਪਾ ਕਰਕੇ ਆਪਣਾ ਦਰਸ਼ਨ ਦਿਖਾਉਣਾ ਕਰੋ ॥ ੭ ॥

**ਐ ਜੀ ਕਿਆ ਮਾਗਉ ਕਿਛੁ ਰਹੈ ਨ ਦੀਸੈ ਇਸੁ ਜਗ ਮਹਿ ਆਇਆ ਜਾਈ ॥**

ਐ ਜੀ=ਹੇ ਮਹਾਰਾਜ ਜੀ ! ਹੋਰ ਮੈਂ ਕੀ ਮੰਗਾਂ ਕੁਝ ਰਹਿੰਦਾ ਨਹੀਂ ਦਿੱਸਦਾ, ਇਸ ਜਗਤ ਵਿਚ ਜੋ ਆਇਆ ਹੈ, ਉਹ ਤੁਰਿਆ ਜਾਂਦਾ ਹੈ।

**ਨਾਨਕ ਨਾਮੁ ਪਦਾਰਥੁ ਦੀਜੈ ਹਿਰਦੈ ਕੰਠਿ ਬਣਾਈ ॥੮॥੩॥**

ਗੁਰੂ ਜੀ ਕਥਨ ਕਰਦੇ ਹਨ, ਮੈਨੂੰ ਨਾਮ ਪਦਾਰਥ ਦੇਣਾ ਕਰੋ, ਜੋ ਮੈਂ ਕੰਠ ਕਰਕੇ ਹਿਰਦੇ ਵਿਚ ਬਣਾਈ ਰੱਖਾਂ। ਅਥਵਾ :–ਆਪਣੇ ਹਿਰਦੈ=ਗਲ ਵਿਚ ਕੰਠੀ ਬਣਾਈ ਰੱਖਾਂ ॥ ੮ ॥ ੩ ॥

**ਗੂਜਰੀ ਮਹਲਾ ੧ ॥**

**ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ ॥**

ਐ ਜੀ=ਹੇ ਮਹਾਰਾਜ ਜੀ ! ਨਾ ਅਸੀਂ ਉੱਤਮ ਹਾਂ, ਨਾ ਨੀਚ ਹਾਂ, ਨਾ ਮਧਿਮ ਹਾਂ,

ਅਥਵਾ :–ਨਾ ਅਸੀਂ ਉੱਤਮ ਹਾਂ, ਨਾ ਨੀਚ ਹਾਂ, ਕੀ ਹਾਂ ? ਕਿ ਮਧਿਮ–ਜਗਿਆਸੂ ਹਾਂ।

ਅਥਵਾ :–ਨਾ ਅਸੀਂ ਉੱਤਮ ਹਾਂ, ਨਾ ਹੀ ਮਧਿਮ ਹਾਂ, ਕੀ ਹਾਂ ? ਕਿ ਨੀਚ–ਕਨਿਸ਼ਟ ਹਾਂ। ਹਰਿ ਹਰਿ ਦੇ ਜੋ ਸੰਤ ਲੋਕ ਹਨ, ਉਹਨਾਂ ਦੀ ਸ਼ਰਨ ਵਿੱਚ ਪ੍ਰਾਪਤ ਹਾਂ।

**ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ ॥੧॥**

ਜੋ ਸੰਤ ਸੰਸਾਰ ਵੱਲੋਂ ਬੈਰਾਗੀ ਹੋਕੇ, ਅਥਵਾ :–ਪ੍ਰਭੂ ਦੇ ਬੈਰਾਗੀ=ਪ੍ਰੇਮੀ ਹੋਕੇ ਕੇਵਲ ਨਾਮ ਵਿਚ ਰੱਤੇ ਰਹਿੰਦੇ ਹਨ, ਅਤੇ ਹਰਖ ਸੋਗ ਦਾ ਜਿਨ੍ਹਾਂ ਨੂੰ ਬਿਜੋਗ=ਵਿਛੋੜਾ ਹੈ, ਤੇ ਹੰਕਾਰ ਰੂਪੀ ਰੋਗ ਨੂੰ ਜਿਨ੍ਹਾਂ ਨੇ ਬਿਸਰਜਿਤ=ਦੂਰ ਕੀਤਾ ਹੋਇਆ ਹੈ ॥ ੧ ॥

[ਪੰਨਾ ੫੦੫]

**ਭਾਈ ਰੇ ਗੁਰ ਕਿਰਪਾ ਤੇ ਭਗਤਿ ਠਾਕੁਰ ਕੀ ॥**

ਹੇ ਭਾਈ ! ਗੁਰਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਹੀ ਠਾਕੁਰ ਦੀ ਭਗਤੀ ਹੁੰਦੀ ਹੈ।

**ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ ਨਾ ਜਮ ਕਾਣਿ ਨ ਜਮ ਕੀ ਬਾਕੀ**॥੧॥ਰਹਾਉ॥

ਸਤਿਗੁਰਾਂ ਦੇ ਨਿਰਮਲ ਵਾਕਿ=ਉਪਦੇਸ਼ ਕਰਕੇ ਹਿਰਦੇ ਵਿਚ ਨਿਰਮਲ ਹਰੀ ਨਾਮ ਵਸ ਜਾਵੇ, ਤਾਂ ਜਮਾਂ ਦੀ ਕਾਣ ਨਹੀਂ ਰਹਿੰਦੀ ਅਤੇ ਨਾ ਹੀ ਜਮਾਂ ਦੀ ਬਾਕੀ ਰਹਿੰਦੀ ਹੈ ॥੧॥ਰਹਾਉ॥

**ਹਰਿ ਗੁਣ ਰਸਨ ਰਵਹਿ ਪ੍ਰਭ ਸੰਗੇ ਜੋ ਤਿਸੁ ਭਾਵੈ ਸਹਜਿ ਹਰੀ ॥**

ਰਸਨ ਸੰਗੇ=ਜੀਭ ਨਾਲ ਹਰੀ ਪ੍ਰਭੂ ਦੇ ਗੁਣਾਂ ਨੂੰ ਰਵਹਿ=ਉਚਾਰਨਾ ਕਰੇ, ਜੋ ਉਸ ਹਰੀ ਨੂੰ ਭਾਉਂਦਾ ਹੈ ਉਹ ਸੁਤੇ ਹੀ ਪ੍ਰਮਾਣੀਕ ਹੁੰਦਾ ਹੈ।

**ਬਿਨੁ ਹਰਿ ਨਾਮ ਬ੍ਰਿਥਾ ਜਗਿ ਜੀਵਨੁ ਹਰਿ ਬਿਨੁ ਨਿਹਫਲ ਮੇਕ ਘਰੀ ॥੨॥**

ਹਰੀ ਨਾਮ ਤੋਂ ਬਿਨਾਂ ਜਗਤ ਵਿਚ ਜੀਊਣਾ ਨਿਸਫਲ ਹੈ, ਹਰੀ ਸਿਮਰਨ ਤੋਂ ਬਿਨਾਂ "ਮੇਕ ਘਰੀ"=ਇੱਕ ਘੜੀ ਭੀ ਨਿਸਫਲ ਹੈ ॥੨॥

**ਐ ਜੀ ਖੋਟੇ ਠਉਰ ਨਾਹੀ ਘਰਿ ਬਾਹਰਿ ਨਿੰਦਕ ਗਤਿ ਨਹੀ ਕਾਈ ॥**

ਐ ਜੀ=ਹੇ ਭਾਈ ਜੀ ! ਸਰੂਪ ਘਰ ਤੋਂ ਬਾਹਰ ਹੋਣ ਕਰਕੇ ਖੋਟੇ ਪੁਰਸ਼ ਨੂੰ ਠਹਿਰਨਾ ਨਹੀਂ ਮਿਲਦਾ, ਅਥਵਾ :-ਘਰਿ=ਪ੍ਰਲੋਕ, ਬਾਹਰਿ=ਇਹ ਲੋਕ, ਦੋਹਾਂ ਲੋਕਾਂ ਵਿਚ ਖੋਟੇ ਪੁਰਸ਼ ਨੂੰ ਠਹਿਰਨਾ ਨਹੀਂ ਮਿਲਦਾ, ਅਥਵਾ :- ਖੋਟੇ ਪੁਰਸ਼ ਨੂੰ ਸਰੂਪ ਘਰ ਵਿਚ ਠਹਿਰਨਾ ਨਹੀਂ ਮਿਲਦਾ, ਬਾਹਰਿ=ਚੌਰਾਸੀ ਲੱਖ ਜੂਨੀਆਂ ਵਿਚ ਭਟਕਦਾ ਹੈ, ਕਾਈ=ਅਵਿੱਦਿਆ ਦੇ ਹੋਣ ਕਰਕੇ ਨਿੰਦਕ ਦੀ ਕਾਈ=ਕਿਸੀ ਤਰ੍ਹਾਂ ਭੀ ਮੁਕਤੀ ਨਹੀਂ ਹੁੰਦੀ।

**ਰੋਸੁ ਕਰੈ ਪ੍ਰਭੁ ਬਖਸ ਨ ਮੇਟੈ ਨਿਤ ਨਿਤ ਚੜੈ ਸਵਾਈ ॥੩॥**

ਪ੍ਰਭੂ ਰੋਸੁ=ਗੁੱਸਾ ਕਰਕੇ ਖੋਟਿਆਂ ਪੁਰਸ਼ਾਂ ਦੀ "ਬਖਸ ਨ ਮੇਟੈ"=ਦਾਤ ਬੰਦ ਨਹੀਂ ਕਰਦਾ, ਸਗੋਂ ਨਿਤਾਪ੍ਰਤੀ ਸਵਾਈ ਚੜ੍ਹਕੇ ਦੇਂਦਾ ਹੈ। ਅਥਵਾ :-ਨਿੰਦਕ ਪੁਰਸ਼ ਤਾਂ ਨਾਮ ਜਪਣ ਵਾਲਿਆਂ ਨਾਲ ਗੁੱਸਾ ਕਰਦਾ ਹੈ, ਪਰ, ਵਾਹਿਗੁਰੂ ਆਪਣੀ ਬਖਸ਼ਸ਼ ਨਹੀਂ ਮੇਟਦਾ ਇਸ ਕਰਕੇ ਸੰਤਾਂ ਭਗਤਾਂ ਦੀ ਇੱਜ਼ਤ ਨਿਤਾ ਪ੍ਰਤੀ ਸਵਾਈ ਤੋਂ ਸਵਾਈ ਚੜ੍ਹਦੀ ਹੈ ॥੩॥

**ਐ ਜੀ ਗੁਰ ਕੀ ਦਾਤਿ ਨ ਮੇਟੈ ਕੋਈ ਮੇਰੈ ਠਾਕੁਰਿ ਆਪਿ ਦਿਵਾਈ ॥**

ਐ ਜੀ=ਹੇ ਭਾਈ ਜੀ ! ਗੁਰਾਂ ਦੀ ਦਾਤ ਨੂੰ ਕੋਈ ਨਿੰਦਕ ਪੁਰਸ਼ ਮੇਟ ਨਹੀਂ ਸਕਦਾ, ਕਿਉਂਕਿ ਮੇਰੇ ਸੁਆਮੀ ਨੇ ਗੁਰਾਂ ਨੂੰ ਦਾਤ ਆਪ ਦਿਵਾਈ ਹੈ।

**ਨਿੰਦਕ ਨਰ ਕਾਲੇ ਮੁਖ ਨਿੰਦਾ ਜਿਨ੍ਹ ਗੁਰ ਕੀ ਦਾਤਿ ਨ ਭਾਈ ॥੪॥**

ਜਿਨ੍ਹਾਂ ਨੂੰ ਗੁਰਾਂ ਦੀ ਦਾਤ "ਨ ਭਾਈ"=ਚੰਗੀ ਨਹੀਂ ਲੱਗੀ ਭਾਵ ਪਸੰਦ ਨਹੀਂ ਆਈ, ਉਹਨਾਂ ਨਿੰਦਕ ਪੁਰਸ਼ਾਂ ਦੇ ਨਿੰਦਿਆ ਕਰਕੇ ਮੂੰਹ ਕਾਲੇ ਹਨ ॥੪॥

**ਐ ਜੀ ਸਰਣਿ ਪਰੇ ਪ੍ਰਭੁ ਬਖਸਿ ਮਿਲਾਵੈ ਬਿਲਮ ਨ ਅਧੂਆ ਰਾਈ ॥**

ਐ ਜੀ=ਹੇ ਭਾਈ ਜੀ ! ਜੋ ਪੁਰਸ਼ ਪ੍ਰਭੂ ਦੀ ਸ਼ਰਨ ਵਿਚ ਪਏ ਹਨ, ਉਹਨਾਂ ਨੂੰ ਬਖਸ਼ਕੇ ਆਪਣੇ

ਨਾਲ ਮਿਲਾ ਲੈਂਦਾ ਹੈ, ਅਧੂਆ=ਅੱਧੀ ਰਾਈ ਜਿੰਨੀ ਭੀ "ਬਿਲਮ ਨ"=ਦੇਰੀ ਨਹੀਂ ਕਰਦਾ।

## ਆਨਦ ਮੂਲੁ ਨਾਥੁ ਸਿਰਿ ਨਾਥਾ ਸਤਿਗੁਰੁ ਮੇਲਿ ਮਿਲਾਈ ॥੫॥

ਜੋ ਆਨੰਦ ਦਾ ਮੂਲੁ=ਮੁੱਢ ਹੈ, ਨਾਥਾਂ ਦਾ ਸਿਰਿ=ਸ਼੍ਰੋਮਣੀ ਨਾਥ ਹੈ, ਸਤਿਗੁਰੂ ਹੀ ਉਸ ਮੇਲ ਨਾਲ ਮਿਲਾਂਵਦੇ ਹਨ ॥ ੫ ॥

## ਐ ਜੀ ਸਦਾ ਦਇਆਲੁ ਦਇਆ ਕਰਿ ਰਵਿਆ ਗੁਰਮਤਿ ਭ੍ਰਮਨਿ ਚੁਕਾਈ ॥

ਐ ਜੀ=ਹੇ ਭਾਈ ਜੀ ! ਜੋ ਪ੍ਰਭੂ ਸਦਾ ਦਿਆਲੂ ਸੁਭਾ ਵਾਲਾ ਹੈ, ਉਹ ਗੁਰਾਂ ਦੀ ਦਇਆ ਕਰਕੇ ਰਵਿਆ=ਜਪਿਆ ਜਾਂਦਾ ਹੈ, ਕਿਉਂਕਿ ਗੁਰਾਂ ਦੀ ਸਿੱਖਿਆ ਹੀ ਭ੍ਰਮਨਿ=ਭ੍ਰਾਂਤੀ ਨੂੰ ਦੂਰ ਕਰਦੀ ਹੈ।

## ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤ ਸੰਗਤਿ ਕੀ ਵਡਿਆਈ ॥੬॥

ਜਿਵੇਂ ਪਾਰਸ ਨਾਲ ਭੇਟਿ=ਮਿਲਕੇ ਹਰ ਇੱਕ ਧਾਤੂ ਕੰਚਨੁ=ਸੋਨਾ ਹੋ ਜਾਂਦੀ ਹੈ, ਏਹੋ ਵਡਿਆਈ ਸਤ ਸੰਗਤ ਦੀ ਹੈ। ਅਰਥਾਤ ਸਤ ਸੰਗਤ ਰੂਪ ਪਾਰਸ ਨਾਲ ਮਿਲਕੇ ਧਾਤੂ ਰੂਪ ਜੀਵ ਸੋਨੇ ਵਾਂਙੂ ਸ਼ੁੱਧ ਭਾਵ ਬ੍ਰਹਮ ਰੂਪ ਹੋ ਜਾਂਦਾ ਹੈ। ਅਥਵਾ :-ਗੁਰੂ ਰੂਪ ਪਾਰਸ ਨਾਲ ਮਿਲਕੇ ਕੰਚਨ ਧਾਤੂ ਵਾਂਙੂ ਬੁੱਧੀ ਨਿਰਮਲ ਹੋ ਜਾਂਦੀ ਹੈ, ਗੁਰਾਂ ਦੀ ਜੋ ਸਤ ਸੰਗਤ ਹੈ ਉਸਦੀ ਇਹ ਵਡਿਆਈ ਹੈ ॥ ੬ ॥

## ਹਰਿ ਜਲੁ ਨਿਰਮਲੁ ਮਨੁ ਇਸਨਾਨੀ ਮਜਨੁ ਸਤਿਗੁਰੁ ਭਾਈ ॥

ਹਰੀ ਨਾਮ ਰੂਪ ਨਿਰਮਲ ਜਲ ਵਿਚ ਜਿਸ ਦਾ ਮਨ ਇਸ਼ਨਾਨ ਕਰਨ ਵਾਲਾ ਹੋਇਆ ਹੈ, ਉਸ ਦਾ ਮਜਨੁ=ਇਸ਼ਨਾਨ ਕੀਤਾ ਹੋਇਆ ਸਤਿਗੁਰਾਂ ਨੂੰ ਭਾਈ=ਭਾਇਆ ਹੈ।

ਅਥਵਾ :-ਜਿਨ੍ਹਾਂ ਦੀ ਸੇਵਾ ਕੀਤੀ ਹੋਈ ਸਤਿਗੁਰਾਂ ਨੂੰ ਭਾਈ ਹੈ, ਉਹਨਾਂ ਦਾ ਮਨ ਹਰੀ ਨਾਮ ਰੂਪੀ ਨਿਰਮਲ ਜਲ ਵਿਚ ਮਜਨੁ=ਇਸ਼ਨਾਨ ਕਰਕੇ ਇਸਨਾਨੀ=ਪਵਿੱਤਰ ਹੋਇਆ ਹੈ।

## ਪੁਨਰਪਿ ਜਨਮੁ ਨਾਹੀ ਜਨ ਸੰਗਤਿ ਜੋਤੀ ਜੋਤਿ ਮਿਲਾਈ ॥੭॥

ਸੰਤ ਜਨਾ ਦੀ ਸੰਗਤ ਕਰਨ ਵਾਲੇ ਨੂੰ ਪੁਨ-ਰਪਿ=ਫਿਰ ਨਿਸਚੇ ਕਰਕੇ ਜਨਮ ਨਹੀਂ ਹੁੰਦਾ, ਕਿਉਂਕਿ ਜੋਤੀ=ਪਰਮਾਤਮਾ ਉਸਦੀ ਜੋਤ ਨੂੰ ਆਪਣੇ ਵਿਚ ਮਿਲਾਈ=ਮਿਲਾ ਲੈਂਦਾ ਅਰਥਾਤ ਅਭੇਦ ਕਰ ਲੈਂਦਾ ਹੈ ॥ ੭ ॥

## ਤੂੰ ਵਡ ਪੁਰਖੁ ਅਗੰਮ ਤਰੋਵਰੁ ਹਮ ਪੰਖੀ ਤੁਝ ਮਾਹੀ ॥

ਹੇ ਅਗੰਮ ਪੁਰਖ ਪਰਮਾਤਮਾ ! ਤੂੰ ਇੱਕ ਵਡਾ ਤਰੋਵਰੁ=ਬ੍ਰਿਛ ਹੈਂ, ਅਸੀਂ ਤੇਰੇ ਆਸਰੇ ਵਿਚ ਰਹਿਣ ਵਾਲੇ ਪੰਛੀ ਹਾਂ।

## ਨਾਨਕ ਨਾਮੁ ਨਿਰੰਜਨ ਦੀਜੈ ਜੁਗਿ ਜੁਗਿ ਸਬਦਿ ਸਲਾਹੀ ॥੮॥੪॥

ਗੁਰੂ ਜੀ ਕਥਨ ਕਰਦੇ ਹਨ, ਹੇ ਨਿਰੰਜਨ ! ਮੈਨੂੰ ਆਪਣਾ ਨਾਮ ਦਾਨ ਦੇਣਾ ਕਰੋ, ਜੋ ਜੁਗਾਂ ਜੁਗਾਂ ਵਿਚ ਗੁਰ ਸ਼ਬਦ ਦੁਆਰਾ ਸਲਾਹੁੰਦਾ ਹੀ ਰਹਾਂ ॥ ੮ ॥ ੪ ॥

**ਗੂਜਰੀ ਮਹਲਾ ੧ ਘਰੁ ੪ ੧ ੴ ਸਤਿਗੁਰ ਪ੍ਰਸਾਦਿ ॥**

**ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ ॥**

ਮਨ ਕਰਕੇ ਪ੍ਰੇਮਾ ਭਗਤੀ ਨੂੰ ਅਰਾਧਦੇ ਹਾਂ, ਬਾਣੀ ਕਰਕੇ ਸੱਚ ਨਾਮ ਦੀ ਪਿਆਸ ਲੱਗ ਰਹੀ ਹੈ, ਸਰੀਰ ਕਰਕੇ ਪਰਮ ਹਿਤੰ=ਬਹੁ[illegible] ਹੋ ਰਿਹਾ ਹੈ। ਅਥਵਾ :-ਪਰਮ ਹਿਤੰ=ਬੜਾ ਹਿਤਕਾਰੀ ਜੋ ਸੱਚਾ ਵਾਹਿਗੁਰੂ ਹੈ ਪਿਆਸਿਆਂ ਵਾਂਙੂ ਉਸਦੀ ਪ੍ਰੇਮਾ ਭਗਤੀ ਨੂੰ ਅਰਾਧਦੇ ਹਾਂ।

**ਬਿਲਲਾਪ ਬਿਲਲ ਬਿਨੰਤੀਆ ਸੁਖ ਭਾਇ ਚਿਤ ਹਿਤੰ ॥੧॥**

ਵਿਰਲਾਪ ਹੀ ਵਿਰਲਾਪ ਕਰਕੇ, ਅਥਵਾ :-ਬਿੱਲਿਆਂ ਵਾਂਙੂ ਵਿਰਲਾਪ ਕਰਕੇ ਚਿੱਤ ਦੇ ਹਿਤੰ=ਪ੍ਰੇਮ ਕਰਕੇ ਬੇਨਤੀਆਂ ਕੀਤੀਆਂ, ਤਾਂ ਹੀ ਸੁਖ ਪ੍ਰਾਪਤ ਭਾਇ=ਹੋਇਆ ॥ ੧ ॥

**ਜਪਿ ਮਨ ਨਾਮੁ ਹਰਿ ਸਰਣੀ ॥**

ਹੇ ਮਨ ! ਹਰੀ ਸਰੂਪ ਗੁਰਾਂ ਦੀ ਸ਼ਰਨ ਵਿਚ ਪੈ ਕੇ ਹਰੀ ਨਾਮ ਨੂੰ ਜਪਣਾ ਕਰ।

**ਸੰਸਾਰ ਸਾਗਰ ਤਾਰਿ ਤਾਰਣ ਰਮ ਨਾਮ ਕਰਿ ਕਰਣੀ ॥੧॥ਰਹਾਉ॥**

ਰਮ=ਰਾਮ ਨਾਮ ਰੂਪੀ ਉੱਤਮ ਕਰਣੀ ਨੂੰ ਕਰ, ਕਿਉਂਕਿ ਸੰਸਾਰ ਸਮੁੰਦਰ ਤੋਂ ਤਾਰਨੇ ਨੂੰ ਏਹੋ ਇੱਕ ਤਾਰਿ=ਜਹਾਜ਼ ਹੈ। ਅਥਵਾ :-ਨਾਮ ਰੂਪ ਸ਼ੁਭ ਕਰਣੀ ਨੂੰ ਰਮ=ਉਚਾਰਨਾ ਕਰ, ਤਾਂ ਉਹ ਤਾਰਣਹਾਰ ਪ੍ਰਭੂ ਤੈਨੂੰ ਸੰਸਾਰ ਸਮੁੰਦਰ ਤੋਂ ਤਾਰ ਲਏਗਾ ॥ ੧ ॥ ਰਹਾਉ ॥

**ਏ ਮਨ ਮਿਰਤ ਸੁਭ ਚਿੰਤੰ ਗੁਰ ਸਬਦਿ ਹਰਿ ਰਮਣੰ ॥**

ਹੇ ਮਨ ! ਤੂੰ ਸ਼ੁਭ ਚਿੰਤਨ ਵੱਲੋਂ ਮਿਰਤ=ਮਰ ਰਿਹਾ ਹੈਂ ਤੈਨੂੰ ਚਾਹੀਦਾ ਹੈ ਗੁਰ ਸ਼ਬਦ ਦੁਆਰਾ ਹਰੀ ਨਾਮ ਨੂੰ ਰਮਣੰ=ਉਚਾਰਨਾ ਕਰ। ('ਮਿਰਤ' ਦੀ ਜਗ੍ਹਾ 'ਸਿਮਰਤ' ਪਾਠ ਭੀ ਹੁੰਦਾ ਹੈ) ਹੇ ਮਨ ! ਤੂੰ ਸ਼ੁਭ ਸਿਮਰਤ=ਸਿੰਮ੍ਰਤੀਆਂ ਦੁਆਰੇ ਸ਼ੁਭ ਚਿੰਤਨ ਨੂੰ ਸਿਮਰਤ=ਸਿਮਰਨਾ ਕਰ।

**ਮਤਿ ਤਤੁ ਗਿਆਨੰ ਕਲਿਆਣ ਨਿਧਾਨੰ ਹਰਿ ਨਾਮੁ ਮਨਿ ਰਮਣੰ ॥੨॥**

ਮਨ ਵਿਚ ਹਰੀ ਨਾਮ ਨੂੰ ਰਮਣੰ=ਉਚਾਰਨਾ ਕਰ ਤਾਂ ਮਤਿ=ਬੁੱਧੀ ਵਿਚ ਤਤੁ ਗਿਆਨੰ=ਯਥਾਰਥ ਗਿਆਨ ਹੋਵੇਗਾ, ਗਿਆਨ ਕਰਕੇ ਹੀ ਕਲਿਆਣ ਦਾ ਖਜ਼ਾਨਾ ਹੋਵੇਂਗਾ।

ਅਥਵਾ :- ਕਲਿਆਣਾ ਦਾ ਨਿਧਾਨੰ=ਖਜ਼ਾਨਾ ਜੋ ਹਰੀ ਹੈ ਉਸਦੇ ਨਾਮ ਨੂੰ ਮਨ ਵਿਚ ਉਚਾਰਨਾ ਕਰ ਤਾਂ ਤੇਰੀ ਬੁੱਧੀ ਵਿਚ ਯਥਾਰਥ ਗਿਆਨ ਹੋਵੇਗਾ ॥ ੨ ॥

**ਚਲ ਚਿਤ ਵਿਤ ਭ੍ਰਮਾ ਭ੍ਰਮੰ ਜਗੁ ਮੋਹ ਮਗਨ ਹਿਤੰ ॥**

ਚਲੇ ਜਾਣ ਵਾਲਾ ਜੋ ਵਿਤ=ਧਨ ਹੈ ਇਸ ਵਿੱਚ ਜੀਵ ਦਾ ਚਿੱਤ ਭਰਮਣਾ ਹੀ ਭਰਮਣਾ ਕਰ ਰਿਹਾ ਹੈ, ਅਥਵਾ :-ਭਰਮ ਦਾ ਭਰਮਾਇਆ ਹੋਇਆ ਧਨ ਵੱਲ ਚਿੱਤ ਚਲ=ਚੰਚਲ ਹੋ ਰਿਹਾ ਹੈ,

ਜਗਤ ਮੋਹ ਦੀ ਮਗਨਤਾ ਵਿਚ ਹਿਤੰ=ਪ੍ਰੇਮ ਕਰ ਰਿਹਾ ਹੈ।

ਅਥਵਾ :-ਹਿਤੰ=ਅਗਿਆਨ ਕਰਕੇ ਜਗੁ=ਜੀਵ ਮੋਹ ਵਿਚ ਮਗਨ ਹੋ ਰਿਹਾ ਹੈ।

## ਥਿਰੁ ਨਾਮੁ ਭਗਤਿ ਦਿੜੰ ਮਤੀ ਗੁਰ ਵਾਕਿ ਸਬਦ ਰਤੰ ॥੩॥

ਹੇ ਪੁਰਸ਼ਾ ! ਵਾਕਾਂ ਵਿਚੋਂ ਗੁਰ ਸ਼ਬਦ ਵਿਚ ਰਤੰ=ਤਦਾਕਾਰ ਹੋ ਕੇ ਥਿਰ ਕਰਨ ਵਾਲੀ ਜੋ ਨਾਮ ਭਗਤੀ ਹੈ ਉਸ ਨੂੰ ਮਤੀ ਵਿਚ ਦ੍ਰਿੜ੍ਹ ਕਰ।

ਅਥਵਾ :-ਗੁਰਾਂ ਦੇ ਮੂੰਹ ਵਿਚੋਂ ਜੋ ਸੁਭਾਵਕ ਵਾਕ ਨਿਕਲਿਆ ਹੈ, ਅਤੇ ਗੁਰਾਂ ਦਾ ਜੋ ਸਬਦ=ਉਪਦੇਸ਼ ਹੈ ਇਨ੍ਹਾਂ ਦੋਹਾਂ ਵਿਚ ਰਤੰ=ਤਦਾਕਾਰ ਹੋ ਕੇ ਦ੍ਰਿੜ੍ਹ ਮਤੀ ਵਾਲੇ ਸੰਤ, ਨਾਮ ਭਗਤੀ ਕਰਕੇ ਥਿਰ ਹੋਏ ਹਨ।੩।

## ਭਰਮਾਤਿ ਭਰਮੁ ਨ ਚੂਕਈ ਜਗੁ ਜਨਮਿ ਬਿਆਧਿ ਖਪੰ ॥

ਬਹੁਤਾ ਭਰਮਾਤਿ=ਭਰਮਣੇ ਕਰਕੇ ਅਥਵਾ :-ਤੀਰਥ ਆਦਿਕਾਂ ਉੱਤੇ ਫਿਰਨੇ ਕਰਕੇ ਭਰਮ ਦੂਰ ਨਹੀਂ ਹੁੰਦਾ, ਭਰਮ ਕਰਕੇ ਹੀ ਜਗੁ=ਜੀਵ ਜਨਮ ਮਰਨ ਰੂਪੀ ਬਿਆਧਿ=ਰੋਗ ਵਿਚ ਖਪ ਰਿਹਾ ਹੈ।

## ਅਸਥਾਨੁ ਹਰਿ ਨਿਹਕੇਵਲੰ ਸਤਿ ਮਤੀ ਨਾਮ ਤਪੰ ॥੪॥

ਹਰੀ ਦਾ ਨਿਹਕੇਵਲੰ=ਸੁੱਧ ਅਸਥਾਨ ਜੋ ਸਤਿ=ਸਤਸੰਗ ਹੈ, ਉਸ ਵਿਚ ਗੁਰ ਸੇਵਾ ਰੂਪੀ ਤਪ ਕਰਕੇ ਮਤੀ=ਬੁੱਧੀ ਵਿਚ ਨਾਮ ਧਾਰਨਾ ਕਰ।

ਅਥਵਾ :-ਹਰੀ ਦਾ ਨਿਹਕੇਵਲ ਅਸਥਾਨ ਜੋ ਸਤਿ=ਸਤਸੰਗ ਹੈ, ਉਸ ਵਿਚ ਸਤ ਮਤੀ ਵਾਲੇ ਗੁਰਮੁਖ ਮਹਾਤਮਾ ਨਾਮ ਰੂਪ ਤਪ ਨੂੰ ਤਪਦੇ ਹਨ ॥੪॥

## ਇਹੁ ਜਗੁ ਮੋਹ ਹੇਤ ਬਿਆਪਿਤੰ ਦੁਖੁ ਅਧਿਕ ਜਨਮ ਮਰਣੰ ॥

ਇਹ ਜਗੁ=ਜੀਵ ਮੋਹ ਦਾ ਹੇਤ=ਕਾਰਨ ਜੋ ਅਗਿਆਨ ਹੈ ਉਸ ਵਿਚ ਵਿਆਪ ਰਿਹਾ ਹੈ, ਏਸ ਕਰਕੇ ਇਸ ਨੂੰ ਜਨਮ ਮਰਨ ਦਾ ਅਧਿਕ=ਬਹੁਤ ਦੁੱਖ ਹੋ ਰਿਹਾ ਹੈ।

## ਭਜੁ ਸਰਣਿ ਸਤਿਗੁਰ ਊਬਰਹਿ ਹਰਿ ਨਾਮੁ ਰਿਦ ਰਮਣੰ ॥੫॥

ਜੋ ਸਤਿਗੁਰਾਂ ਦੀ ਸ਼ਰਨ ਵਿਚ ਭਜੁ=ਪ੍ਰਾਪਤ ਹੋਕੇ ਹਰੀ ਨਾਮ ਨੂੰ ਹਿਰਦੇ ਵਿਚ ਰਮਣੰ=ਉਚਾਰਦੇ ਹਨ, ਉਹ ਇਸ ਦੁੱਖ ਤੋਂ ਬਚਦੇ ਹਨ ॥੫॥

## ਗੁਰਮਤਿ ਨਿਹਚਲ ਮਨਿ ਮਨੁ ਮਨੰ ਸਹਜ ਬੀਚਾਰੰ ॥

ਨਿਸਚਲ ਕਰਨ ਵਾਲੀ ਗੁਰ ਸਿੱਖਿਆ ਨੂੰ ਮਨ ਵਿਚ ਮੰਨਣ ਕੀਤਾ, ਤਾਂ ਮਨ ਨੇ ਸਹਜ=ਗਿਆਨ ਦੁਆਰੇ ਸਹਜ=ਬ੍ਰਹਮ ਦਾ ਵਿਚਾਰ ਕਰਨਾ ਪਾਇਆ।

## ਸੋ ਮਨੁ ਨਿਰਮਲੁ ਜਿਤੁ ਸਾਚੁ ਅੰਤਰਿ ਗਿਆਨ ਰਤਨੁ ਸਾਰੰ ॥੬॥

ਜਿਸ ਦੇ ਅੰਦਰ ਸੱਚ ਨਾਮ ਹੈ ਉਹ ਨਿਰਮਲੁ=ਸ਼ੁਧ ਹੈ, ਜਿਸ ਦਾ ਮਨ ਸ਼ੁੱਧ ਹੈ ਉਹ ਰਤਨ ਰੂਪ ਗਿਆਨ ਨੂੰ, ਅਥਵਾ :-ਰਤਨੁ=ਵੈਰਾਗ ਤੇ ਗਿਆਨ ਦੋਹਾਂ ਨੂੰ ਸਾਰੰ=ਸੰਭਾਲਦਾ ਹੈ ॥੬॥

**ਭੈ ਭਾਇ ਭਗਤਿ ਤਰੁ ਭਵਜਲੁ ਮਨਾ ਚਿਤੁ ਲਾਇ ਹਰਿ ਚਰਣੀ ॥**

ਹਰੀ ਸਰੂਪ ਗੁਰਾਂ ਦੇ ਚਰਨਾਂ ਵਿਚ ਚਿੱਤ-ਬਿਰਤੀ ਲਗਾਕੇ, ਅਤੇ ਭੈ ਪੂਰਬਕ ਭਾਇ ਭਗਤਿ=ਪ੍ਰੇਮਾ ਭਗਤੀ ਕਰਕੇ ਹੇ ਮਨ ! ਤੂੰ ਸੰਸਾਰ ਸਮੁੰਦਰ ਤੋਂ ਤਰਨਾ ਕਰ।

[ਪੰਨਾ ੫੦੬]

**ਹਰਿ ਨਾਮੁ ਹਿਰਦੈ ਪਵਿਤ੍ਰੁ ਪਾਵਨੁ ਇਹੁ ਸਰੀਰੁ ਤਉ ਸਰਣੀ ॥੭॥**

ਪਾਵਨ=ਪਵਿੱਤਰ ਰੂਪ ਹਰੀ ਨਾਮ ਨੂੰ ਜਪਕੇ ਹਿਰਦੇ ਨੂੰ ਪਵਿੱਤਰ ਕਰ, ਅਤੇ ਇਸ ਪੰਜ ਭੂਤਕ ਸਰੀਰ ਨੂੰ ਤਉ=ਤਿਸਦੀ ਸ਼ਰਨ ਵਿਚ ਪਾਉਣਾ ਕਰ ॥੭॥

**ਲਬ ਲੋਭ ਲਹਰਿ ਨਿਵਾਰਣੰ ਹਰਿ ਨਾਮ ਰਾਸਿ ਮਨੰ ॥**

ਲਬ (ਪਦਾਰਥਾਂ ਦੇ ਖਾਣ ਦਾ), ਲੋਭ (ਪਦਾਰਥਾਂ ਦੇ ਇਕੱਠਿਆਂ ਕਰਨ ਦਾ) ਅਤੇ ਲਹਿਰ=ਤ੍ਰਿਸ਼ਨਾ ਇਨ੍ਹਾਂ ਸਾਰਿਆਂ ਨੂੰ ਦੂਰ ਕਰ, ਤੇ ਰਾਸਿ=ਸੱਚੇ ਹਰੀ ਨਾਮ ਨੂੰ ਮੰਨਣਾਕਰ।

**ਮਨੁ ਮਾਰਿ ਤੁਹੀ ਨਿਰੰਜਨਾ ਕਹੁ ਨਾਨਕਾ ਸਰਨੰ ॥੮॥੧॥੫॥**

ਗੁਰੂ ਜੀ ਕਥਨ ਕਰਦੇ ਹਨ, ਹੇ ਪੁਰਸ਼ਾ ! ਗੁਰਾਂ ਦੀ ਸ਼ਰਨ ਗ੍ਰਹਿਣ ਕਰਕੇ ਮਨ ਨੂੰ ਮਾਰ ਕੇ ਤੂੰ ਨਿਰੰਜਨ ਦੇ ਨਾਮ ਨੂੰ ਜਪਣਾ ਕਰ। ਅਥਵਾ :-ਗੁਰਾਂ ਦੀ ਸ਼ਰਨ ਗ੍ਰਹਿਣ ਕਰਕੇ ਮਨ ਨੂੰ ਮਾਰ, ਤਾਂ ਤੂਹੀਂ ਨਿਰੰਜਨ ਹੈਂ ਉਸ ਨਿਰੰਜਨ ਤੋਂ ਤੂੰ ਵੱਖਰਾ ਨਹੀਂ ॥੮॥੧॥੫॥

**ਗੂਜਰੀ ਮਹਲਾ ੩ ਘਰੁ ੧ ੧ ਓ ਸਤਿਗੁਰ ਪ੍ਰਸਾਦਿ ॥**

ਗੋਇੰਦਵਾਲ ਵਿਚ ਆ ਕੇ ਨਿਰਤ ਕਾਰੀਆਂ (ਰਾਸ ਧਾਰੀਆਂ) ਨੇ ਨਿਰਤਕਾਰੀ ਕੀਤੀ, ਉਸ ਨਿਰਤਕਾਰੀ ਨੂੰ ਵੇਖਕੇ ਸਿੱਖਾਂ ਨੇ ਗੁਰੂ ਜੀ ਨੂੰ ਆਕੇ ਕਿਹਾ, ਅੱਜ ਬਹੁਤ ਚੰਗੀ ਨਿਰਤਕਾਰੀ (ਰਾਸ) ਵੇਖੀ ਹੈ ਆਪ ਭੀ ਵੇਖਣਾ ਕਰੋ। ਇਹ ਗੱਲ ਸੁਣਕੇ ਗੁਰੂ ਜੀ ਨੇ ਇਸ ਸ਼ਬਦ ਦੁਆਰੇ ਕਿਹਾ -

**ਨਿਰਤਿ ਕਰੀ ਇਹੁ ਮਨੁ ਨਚਾਈ ॥ ਗੁਰ ਪਰਸਾਦੀ ਆਪੁ ਗਵਾਈ ॥**

ਜਿਹੜਾ ਸੱਤ ਅਸੱਤ ਵਸਤੂ ਦਾ ਨਿਰਤਿ ਕਰੀ=ਨਿਰਨਾ ਕਰਨਾ ਹੈ ਏਹੋ ਇਸ ਮਨ ਨੂੰ ਨਚਾਵਣਾ ਕਰੇ, ਅਥਵਾ :-ਜਿਹੜਾ ਗੁਰ ਸੇਵਾ ਵਿਚ ਇਸ ਮਨ ਨੂੰ ਨਚਾਵਣਾ ਹੈ ਏਹੋ ਨਿਰਤਕਾਰੀ ਕਰੇ। ਨ=ਪੁਰਸ਼ ਨੂੰ ਚਾਹੀਦਾ ਹੈ ਇਸ ਮਨ ਨੂੰ ਸੰਸਾਰ ਵੱਲੋਂ ਚਾਈ=ਚੁਕ ਕੇ ਨਿਰਤਿ=ਨਿਰਨਾ ਕਰੇ। ਅਥਵਾ :-ਇਸ ਮਨ ਨੂੰ ਗੁਰ ਸੇਵਾ ਵੱਲੋਂ ਨ ਚਾਈ=ਨਾ ਚੁੱਕੇ ਭਾਵ ਦੂਰ ਨ ਕਰੇ। ਅਤੇ ਗੁਰਾਂ ਦੀ ਕਿਰਪਾ ਨਾਲ ਆਪੁ=ਆਪਾ ਭਾਵ ਹੰਕਾਰ ਨੂੰ ਗੁਆਣਾ ਕਰੇ।

**ਚਿਤੁ ਥਿਰੁ ਰਾਖੈ ਸੋ ਮੁਕਤਿ ਹੋਵੈ ਜੋ ਇਛੀ ਸੋਈ ਫਲੁ ਪਾਈ ॥੧॥**

ਜੋ ਪੁਰਸ਼ ਚਿੱਤ ਨੂੰ ਥਿਰੁ=ਅਚੱਲ ਰੱਖਦਾ ਹੈ ਓਹੀ ਮੁਕਤ ਰੂਪ ਹੁੰਦਾ ਹੈ, ਅਤੇ ਮਨ ਵਿਚ ਜੋ ਇੱਛਾ ਕਰਦਾ ਹੈ ਓਹੀ ਫਲ ਪਾਂਵਦਾ ਹੈ ॥ ੧ ॥

**ਨਾਚੁ ਰੇ ਮਨ ਗੁਰ ਕੈ ਆਗੈ ॥**

ਹੇ ਮਨ ! ਤੂੰ ਗੁਰਾਂ ਦੀ ਆਗੈ=ਆਗਿਆ ਮੰਨਣ ਵਿਚ ਨੱਚਣਾ ਕਰ,ਭਾਵ ਸਾਵਧਾਨ ਹੋ ਕੇ ਗੁਰ ਸੇਵਾ ਕਰ।

**ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ ॥ ਰਹਾਉ ॥**

ਗੁਰਾਂ ਦੇ ਭਾਣੈ=ਹੁਕਮ ਮੰਨਣ ਵਿਚ ਨੱਚੇਂਗਾ ਤਾਂ ਹੀ ਤੂੰ ਸੁਖ ਪਾਵੇਂਗਾ, ਅਤੇ ਅੰਤ ਵੇਲੇ ਜਮਾਂ ਦਾ ਡਰ ਦੌੜ ਜਾਵੇਗਾ ॥ ਰਹਾਉ ॥

**ਆਪਿ ਨਚਾਏ ਸੋ ਭਗਤੁ ਕਹੀਐ ਆਪਣਾ ਪਿਆਰੁ ਆਪਿ ਲਾਏ ॥**

ਜੋ ਆਪਣੇ ਆਪ ਨੂੰ ਗੁਰ ਸੇਵਾ ਵਿਚ ਨਚਾਉਂਦਾ ਹੈ, ਉਹ ਅਸਲ ਭਗਤ ਕਿਹਾ ਜਾਂਦਾ ਹੈ, ਅਥਵਾ :-ਪਰਮੇਸ਼ਰ ਆਪਣੇ ਭਾਣੇ ਵਿਚ ਜਿਸ ਨੂੰ ਨਚਾਉਂਦਾ ਹੈ ਉਹ ਪੂਰਨ ਭਗਤ ਕਿਹਾ ਜਾਂਦਾ ਹੈ, ਪਰ ਵਾਹਿਗੁਰੂ ਆਪਣਾ ਪਿਆਰ ਆਪ ਹੀ ਗੁਰਮੁਖਾਂ ਨੂੰ ਲਗਾਂਵਦਾ ਹੈ।

**ਆਪੇ ਗਾਵੈ ਆਪਿ ਸੁਣਾਵੈ ਇਸੁ ਮਨ ਅੰਧੇ ਕਉ ਮਾਰਗਿ ਪਾਏ ॥ ੨ ॥**

ਜੀਵ ਆਪ ਹੀ ਪ੍ਰਭੂ ਦੇ ਜਸ ਨੂੰ ਗਾਵੇ, ਫਿਰ ਆਪ ਹੀ ਆਪਣੇ ਮਨ ਨੂੰ ਸੁਣਾਵੇ,

ਯਥਾ :-ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰੁ ਰੀਝਾਵੈ ॥ (ਪੰਨਾ ੩੮੧)

ਅਥਵਾ:-ਜੇ ਕੋਈ ਗਾਵਣੇ ਵਾਲਾ ਆ ਜਾਵੇ ਤਾਂ ਆਪ ਸੁਣਨ ਵਿਚ ਆਵੇ, ਜੇ ਕੋਈ ਸ੍ਰੋਤਾ ਆ ਜਾਵੇ ਤਾਂ ਆਪ ਗਾਵਣਾ ਕਰੇ। ਇਸ ਤਰ੍ਹਾਂ ਇਸ ਅੰਨ੍ਹੇ ਮਨ ਨੂੰ ਵਾਹਿਗੁਰੂ ਦੇ ਰਾਹ ਉੱਤੇ ਤੋਰੇ ॥ ੨ ॥

**ਅਨਦਿਨੁ ਨਾਚੈ ਸਕਤਿ ਨਿਵਾਰੈ ਸਿਵ ਘਰਿ ਨੀਦ ਨ ਹੋਈ ॥**

ਜੋ ਰਾਤ-ਦਿਨ ਗੁਰ ਸੇਵਾ ਵਿਚ ਨੱਚਦਾ ਹੈ, ਅਥਵਾ :-ਸੱਤ ਅਸੱਤ ਵਸਤੂ ਦਾ ਨਿਰਨਾ ਕਰਦਾ ਤੇ ਸਕਤਿ=ਮਾਇਆ ਦੀ ਇੱਛਾ ਨੂੰ ਦੂਰ ਕਰਦਾ ਹੈ, ਉਹ ਸਿਵ=ਕਲਿਆਣ ਸਰੂਪ ਘਰ ਵਿਚ ਵਾਸਾ ਕਰਦਾ ਹੈ, ਉਸ ਨੂੰ ਫਿਰ ਅਵਿੱਦਿਆ ਰੂਪੀ ਨੀਂਦ ਨਹੀਂ ਹੁੰਦੀ।

**ਸਕਤੀ ਘਰਿ ਜਗਤੁ ਸੂਤਾ ਨਾਚੈ ਟਾਪੈ ਅਵਰੋ ਗਾਵੈ ਮਨਮੁਖਿ ਭਗਤਿ ਨ ਹੋਈ ॥੩॥**

ਸਕਤੀ=ਮਾਇਆ ਦਾ ਘਰ ਜੋ ਜਗਤ ਹੈ ਇਸ ਵਿਚ ਫਸਿਆ ਹੋਇਆ ਜੀਵ ਅਵਿੱਦਿਆ ਰੂਪੀ ਨੀਂਦ ਵਿਚ ਸੁੱਤਾ ਹੋਇਆ ਨੱਚਦਾ ਟੱਪਦਾ ਹੈ ਤੇ ਹੋਰ ਹੀ ਦ੍ਵੈਤ ਦੇ ਗੀਤ ਗਾਉਂਦਾ ਹੈ, ਇਸ ਕਰਕੇ ਉਸ ਮਨਮੁਖ ਪਾਸੋਂ ਪ੍ਰਭੂ ਦੀ ਭਗਤੀ ਨਹੀਂ ਹੋ ਸਕਦੀ ॥ ੩ ॥

**ਸੁਰਿ ਨਰ ਵਿਰਤਿ ਪਖਿ ਕਰਮੀ ਨਾਚੇ ਮੁਨਿ ਜਨ ਗਿਆਨ ਬੀਚਾਰੀ ॥**

ਸੁਰਿ-ਨਰ=ਦੇਵਤੇ ਤੇ ਮਨੁੱਖ ਸ਼ਕਾਮ ਕਰਮਾਂ ਦੇ ਕਰਨ ਵਾਲੇ ਹੋ ਕੇ ਪ੍ਰਵਿਰਤੀ ਪੱਖ ਵਿਚ ਨੱਚਦੇ ਹਨ, ਅਥਵਾ :-ਦੇਵਤੇ ਤੇ ਮਨੁੱਖ ਵਿਰਤਿ=ਉਪਜੀਵਕਾ ਦੇ ਪੱਖ ਵਾਲੇ ਵਿਹਾਰਕ ਕੰਮਾਂ ਵਿਚ ਨੱਚ ਰਹੇ ਹਨ, ਅਤੇ ਮੁਨੀ ਜਨ ਮਹਾਤਮਾ ਪ੍ਰਭੂ ਦੇ ਗਿਆਨ ਦਾ ਹੀ ਵਿਚਾਰ ਕਰਦੇ ਹਨ।

**ਸਿਧ ਸਾਧਿਕ ਲਿਵ ਲਾਗੀ ਨਾਚੇ ਜਿਨ ਗੁਰਮੁਖਿ ਬੁਧਿ ਬੀਚਾਰੀ ॥ ੪ ॥**

ਸਿੱਧਾਂ ਸਾਧਕਾਂ ਦੀ ਲਿਵ ਸਿੱਧੀਆਂ ਵਿਚ ਲੱਗੀ ਹੋਈ ਨੱਚ ਰਹੀ ਹੈ, ਜਿਸ ਗੁਰਮੁਖ ਨੇ ਆਤਮ ਵਿਸ਼ੈਣੀ

ਬੁੱਧੀ ਦੀ ਵਿਚਾਰ ਕੀਤੀ ਹੈ ਉਸ ਨੇ ਇਹ ਭੇਦ ਪਾਇਆ ਹੈ–

**ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ ਜਿਨ ਲਾਗੀ ਹਰਿ ਲਿਵ ਤੁਮਾਰੀ ॥**

ਖੰਡਾਂ ਬ੍ਰਹਿਮੰਡਾਂ ਦੇ ਜੀਵ ਰਜੋ, ਸਤੋ, ਤਮੋ, ਰੂਪ ਤਿੰਨ ਗੁਣਾਂ ਵਿਚ ਨੱਚ ਰਹੇ ਹਨ, ਪਰ ਹੇ ਹਰੀ! ਜਿਨ੍ਹਾਂ ਦੀ ਲਿਵ ਆਪ ਜੀ ਵਿਚ ਲੱਗੀ ਹੈ ਉਹ ਇਸ ਨਾਚ ਤੋਂ ਬਾਹਰ ਹਨ।

**ਜੀਅ ਜੰਤ ਸਭੇ ਹੀ ਨਾਚੇ ਨਾਚਹਿ ਖਾਣੀ ਚਾਰੀ ॥ ੫ ॥**

ਸੂਖਮ, ਸਥੂਲ, ਸਾਰੇ ਹੀ ਜੀਆ ਜੰਤ ਨੱਚ ਰਹੇ ਹਨ, ਅਤੇ ਅੰਡਜ, ਜੇਰਜ, ਸੇਤਜ, ਉਤਭੁਜ, ਰੂਪ ਚਾਰੇ ਖਾਣੀਆਂ ਭੀ ਨੱਚ ਰਹੀਆਂ ਹਨ ॥ ੫ ॥

**ਜੋ ਤੁਧੁ ਭਾਵਹਿ ਸੇਈ ਨਾਚਹਿ ਜਿਨ ਗੁਰਮੁਖਿ ਸਬਦਿ ਲਿਵ ਲਾਏ ॥**

ਜਿਨ੍ਹਾਂ ਗੁਰਮੁਖਾਂ ਨੇ ਮੁਖ ਗੁਰਾਂ ਦੇ ਸਬਦਿ=ਉਪਦੇਸ਼ ਵਿਚ ਲਿਵ ਲਗਾਈ ਹੈ ਉਹ ਪੁਰਸ਼ ਆਪ ਜੀ ਨੂੰ ਭਾਉਂਦੇ ਹਨ ਜੋ ਆਪ ਜੀ ਨੂੰ ਭਾਉਂਦੇ ਹਨ ਸੇਈ ਨਾਚਹਿ=ਓਨ੍ਹਾਂ ਦਾ ਨੱਚਣਾ ਸਫਲ ਹੈ।

**ਸੇ ਭਗਤ ਸੇ ਤਤੁ ਗਿਆਨੀ ਜਿਨ ਕਉ ਹੁਕਮੁ ਮਨਾਏ ॥ ੬ ॥**

ਉਹ ਅਸਲ ਭਗਤ ਹਨ, ਓਹੀ ਤਤੁ=ਯਥਾਰਥ ਗਿਆਨੀ ਹਨ, ਜਿਨ੍ਹਾਂ ਨੂੰ ਆਪਣਾ ਹੁਕਮ ਮਨਾਂਵਦਾ ਹੈ।੬।

**ਏਹਾ ਭਗਤਿ ਸਚੇ ਸਿਉ ਲਿਵ ਲਾਗੈ ਬਿਨੁ ਸੇਵਾ ਭਗਤਿ ਨ ਹੋਈ ॥**

ਸੱਚੇ ਨਾਮ ਸਿਮਰਨ ਨਾਲ ਜਿਹੜਾ ਬਿਰਤੀ ਦਾ ਲੱਗ ਜਾਣਾ ਹੈ ਏਹੋ ਅਸਲ ਭਗਤੀ ਹੈ, ਗੁਰ ਸੇਵਾ ਤੋਂ ਬਿਨਾਂ ਭਗਤੀ ਪ੍ਰਾਪਤ ਨਹੀਂ ਹੁੰਦੀ।

**ਜੀਵਤੁ ਮਰੈ ਤਾ ਸਬਦੁ ਬੀਚਾਰੈ ਤਾ ਸਚੁ ਪਾਵੈ ਕੋਈ ॥ ੭ ॥**

ਜਾਂ ਗੁਰ ਉਪਦੇਸ਼ ਨੂੰ ਵਿਚਾਰੇ ਤਾਂ ਜੀਵਤ ਭਾ ਤੋਂ ਮਰਦਾ ਹੈ, ਤਾਂ ਹੀ ਕੋਈ ਸੱਚ ਨੂੰ ਪਾਂਵਦਾ ਹੈ॥੭॥

**ਮਾਇਆ ਕੈ ਅਰਥਿ ਬਹੁਤੁ ਲੋਕ ਨਾਚੇ ਕੋ ਵਿਰਲਾ ਤਤੁ ਬੀਚਾਰੀ ॥**

ਮਾਇਆ ਦੀ ਪ੍ਰਾਪਤੀ ਦੇ ਅਰਥਿ= ਵਾਸਤੇ ਤਾਂ ਬਹੁਤ ਹੀ ਲੋਕ ਨੱਚਦੇ ਹਨ, ਪਰ ਤੱਤ੍ਵ ਦੀ ਵਿਚਾਰ ਕਰਨ ਵਾਲਾ ਕੋਈ ਵਿਰਲਾ ਹੀ ਹੁੰਦਾ ਹੈ।

**ਗੁਰ ਪਰਸਾਦੀ ਸੋਈ ਜਨੁ ਪਾਏ ਜਿਨ ਕਉ ਕ੍ਰਿਪਾ ਤੁਮਾਰੀ ॥ ੮ ॥**

ਓਹੀ ਪੁਰਸ਼ ਗੁਰਾਂ ਦੀ ਕਿਰਪਾ ਦੁਆਰੇ ਤੱਤ੍ਵ ਦੀ ਵਿਚਾਰ ਨੂੰ ਪਾਂਦਾ ਹੈ, ਜਿਸ ਉੱਤੇ ਉਸ ਦੀ ਕਿਰਪਾ ਹੁੰਦੀ ਹੈ॥ ੮ ॥

**ਇਕੁ ਦਮੁ ਸਾਚਾ ਵੀਸਰੈ ਸਾ ਵੇਲਾ ਬਿਰਥਾ ਜਾਇ ॥**

ਜੇ ਇੱਕ ਦਮੁ=ਸ੍ਵਾਸ ਭੀ ਸੱਚਾ ਵਾਹਿਗੁਰੂ ਭੁੱਲ ਜਾਵੇ, ਤਾਂ ਉਹ ਵੇਲਾ ਵਿਅਰਥ ਜਾਂਦਾ ਹੈ।

**ਸਾਹਿ ਸਾਹਿ ਸਦਾ ਸਮਾਲੀਐ ਆਪੇ ਬਖਸੇ ਕਰੇ ਰਜਾਇ ॥੯॥**

ਇਸ ਲਈ ਸ੍ਵਾਸ ਸ੍ਵਾਸ ਉਸਨੂੰ ਸਦਾ ਸੰਭਾਲਣਾ ਕਰੀਏ, ਤਾਂ ਉਹ ਪ੍ਰਭੂ ਆਪ ਹੀ ਬਖਸ਼ਕੇ

ਰਜਾਇ=ਤ੍ਰਿਪਤ ਕਰਦਾ ਹੈ ॥ ੯ ॥

**ਸੇਈ ਨਾਚਹਿ ਜੋ ਤੁਧੁ ਭਾਵਹਿ ਜਿ ਗੁਰਮੁਖਿ ਸਬਦੁ ਵੀਚਾਰੀ ॥**

ਜਿਹੜੇ ਗੁਰਮੁਖ ਗੁਰਾਂ ਦੇ ਸ਼ਬਦ ਦੀ ਵਿਚਾਰ ਕਰਦੇ ਹਨ, ਉਹ ਆਪ ਜੀ ਨੂੰ ਭਾਂਵਦੇ ਹਨ ਓਹੀ ਪ੍ਰੇਮਾ ਭਗਤੀ ਵਿਚ ਨੱਚਦੇ ਹਨ ।

**ਕਹੁ ਨਾਨਕ ਸੇ ਸਹਜ ਸੁਖੁ ਪਾਵਹਿ ਜਿਨ ਕਉ ਨਦਰਿ ਤੁਮਾਰੀ ॥੧੦॥੧॥੯॥**

ਗੁਰੂ ਜੀ ਕਥਨ ਕਰਦੇ ਹਨ, ਹੇ ਵਾਹਿਗੁਰੂ ! ਜਿਨ੍ਹਾਂ ਨੂੰ ਤੇਰੀ ਕਿਰਪਾ ਦ੍ਰਿਸ਼ਟੀ ਹੋਈ ਹੈ, ਉਹ ਸਹਜ=ਆਤਮ ਸੁਖ ਨੂੰ ਪਾਂਦੇ ਹਨ ॥ ੧੦ ॥ ੧ ॥ ੯ ॥

**ਗੂਜਰੀ ਮਹਲਾ ੪ ਘਰੁ ੨ ੧ ੴ ਸਤਿਗੁਰ ਪ੍ਰਸਾਦਿ ॥**

**ਹਰਿ ਬਿਨੁ ਜੀਅਰਾ ਰਹਿ ਨ ਸਕੈ ਜਿਉ ਬਾਲਕੁ ਖੀਰ ਅਧਾਰੀ ॥**

ਜਿਵੇਂ ਦੁੱਧ ਦੇ ਅਧਾਰੀ=ਆਸਰੇ ਰਹਿਣ ਵਾਲਾ ਬੱਚਾ ਦੁੱਧ ਤੋਂ ਬਿਨਾਂ ਨਹੀਂ ਰਹਿ ਸਕਦਾ, ਤਿਵੇਂ ਹਰੀ ਤੋਂ ਬਿਨਾਂ ਮੇਰਾ ਜੀਅ ਰਹਿ ਨਹੀਂ ਸਕਦਾ ।

**ਅਗਮ ਅਗੋਚਰ ਪ੍ਰਭੁ ਗੁਰਮੁਖਿ ਪਾਈਐ ਅਪੁਨੇ ਸਤਿਗੁਰ ਕੈ ਬਲਿਹਾਰੀ ॥੧॥**

ਮਨ ਕਰਕੇ ਅਗਮ ਤੇ ਇੰਦ੍ਰੀਆਂ ਕਰਕੇ ਅਗੋਚਰ ਪ੍ਰਭੂ ਗੁਰਾਂ ਦੁਆਰੇ ਪ੍ਰਾਪਤ ਹੁੰਦਾ ਹੈ, ਇਸ ਲਈ ਮੈਂ ਆਪਣੇ ਸਤਿਗੁਰਾਂ ਤੋਂ ਬਲਿਹਾਰ ਜਾਂਦਾ ਹਾਂ ॥ ੧ ॥

**ਮਨ ਰੇ ਹਰਿ ਕੀਰਤਿ ਤਰੁ ਤਾਰੀ ॥**

ਹੇ ਮਨ=ਪਿਆਰੇ ! ਹਰੀ ਦੀ ਕੀਰਤੀ ਰੂਪ ਤਾਰੀ=ਨੌਕਾ ਲੈਕੇ ਤੂੰ ਤਰਨਾ ਕਰ ।

ਪ੍ਰਭੂ ਦੇ ਸਨਮੁਖ ਬੇਨਤੀ ਕਰਦੇ ਹਨ –

**ਗੁਰਮੁਖਿ ਨਾਮੁ ਅੰਮ੍ਰਿਤੁ ਜਲੁ ਪਾਈਐ ਜਿਨ ਕਉ ਕ੍ਰਿਪਾ ਤੁਮਾਰੀ ॥ਰਹਾਉ॥**

ਉਨ੍ਹਾਂ ਗੁਰਾਂ ਦੁਆਰੇ ਨਾਮ ਅੰਮ੍ਰਿਤ ਜਲ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਉੱਤੇ ਆਪ ਜੀ ਦੀ ਕਿਰਪਾ ਦ੍ਰਿਸ਼ਟੀ ਹੈ ॥ ਰਹਾਉ ॥

[ਪੰਨਾ ੫੦੭]

**ਸਨਕ ਸਨੰਦਨ ਨਾਰਦ ਮੁਨਿ ਸੇਵਹਿ ਅਨਦਿਨੁ ਜਪਤ ਰਹਹਿ ਬਨਵਾਰੀ ॥**

ਹੇ ਬਨਵਾਰੀ=ਸੰਸਾਰ ਬਨ ਦੇ ਮਾਲਕ ਪ੍ਰਭੂ ! ਸਨਕ, ਸਨੰਦਨ, (ਸਨਾਤਨ ਤੇ ਸਨਤ ਕੁਮਾਰ) ਚਾਰੇ ਭਾਈ ਆਪ ਜੀ ਨੂੰ ਸੇਂਵਦੇ ਹਨ, ਅਤੇ ਨਾਰਦ ਵਰਗੇ ਮੁਨੀ ਭੀ ਰਾਤ-ਦਿਨ ਆਪ ਜੀ ਦੇ ਨਾਮ ਨੂੰ ਜਪਦੇ ਰਹਿੰਦੇ ਹਨ ।

**ਸਰਣਾਗਤਿ ਪ੍ਰਹਿਲਾਦ ਜਨ ਆਏ ਤਿਨ ਕੀ ਪੈਜ ਸਵਾਰੀ ॥੨॥**

ਜੋ ਪ੍ਰਹਿਲਾਦ ਵਰਗੇ ਭਗਤ-ਜਨ ਆਪ ਜੀ ਦੀ ਸ਼ਰਨ ਵਿਚ ਆਏ ਹਨ, ਉਹਨਾਂ ਦੀ ਪੈਜ=ਇੱਜ਼ਤ ਆਪ ਜੀ ਨੇ ਸਵਾਰੀ ਹੈ ॥੨॥

**ਅਲਖ ਨਿਰੰਜਨੁ ਏਕੋ ਵਰਤੈ ਏਕਾ ਜੋਤਿ ਮੁਰਾਰੀ ॥**

ਹੇ ਅਲੱਖ ਨਿਰੰਜਨ ! ਪਿੱਛੇ ਭੀ ਇੱਕ ਤੂੰਹੀ ਵਰਤਦਾ ਸੀ, ਅਤੇ ਹੁਣ ਵੀ ਹੇ ਮੁਰਾਰੀ ! ਇੱਕ ਆਪ ਜੀ ਦੀ ਜੋਤ ਸਾਰਿਆਂ ਵਿਚ ਹੈ ।

**ਸਭਿ ਜਾਚਿਕ ਤੂ ਏਕੋ ਦਾਤਾ ਮਾਗਹਿ ਹਾਥ ਪਸਾਰੀ ॥੩॥**

ਸਾਰੇ ਜੀਵ ਜਾਚਿਕ=ਮੰਗਤੇ ਹਨ ਇੱਕ ਤੂੰਹੀ ਦਾਤਾ ਹੈਂ, ਸਾਰੇ ਹੀ ਜੀਵ ਹੱਥ ਪਸਾਰੀ=ਅੱਡ ਕੇ ਮੰਗਦੇ ਹਨ । ਭਾਵ ਆਪਣੇ ਮਨ ਦੇ ਸੰਕਲਪ ਅਨੁਸਾਰ ਮੰਗਦੇ ਹਨ ॥੩॥

**ਭਗਤ ਜਨਾ ਕੀ ਊਤਮ ਬਾਣੀ ਗਾਵਹਿ ਅਕਥ ਕਥਾ ਨਿਤ ਨਿਆਰੀ ॥**

ਹੇ ਅਕਥ ਪ੍ਰਭੂ ! ਉਹਨਾਂ ਭਗਤ ਜਨਾਂ ਦੀ ਬਾਣੀ ਉੱਤਮ ਹੈ, ਜੋ ਨਿਤਾਪ੍ਰਤੀ ਆਪ ਜੀ ਦੀ ਸੰਸਾਰਕ ਕਥਾ ਤੋਂ ਨਿਰਾਲੀ ਕਥਾ ਨੂੰ ਗਾਂਵਦੇ ਹਨ ।

**ਸਫਲ ਜਨਮੁ ਭਇਆ ਤਿਨ ਕੇਰਾ ਆਪਿ ਤਰੇ ਕੁਲ ਤਾਰੀ ॥੪॥**

ਉਹਨਾਂ ਦਾ ਮਨੁੱਖਾ ਜਨਮ ਸਫਲ ਹੋਇਆ ਹੈ, ਉਹ ਆਪ ਸੰਸਾਰ ਸਮੁੰਦਰ ਤੋਂ ਤਰੇ ਹਨ, ਅਤੇ ਆਪਣੀ ਕੁਲ ਭੀ ਤਾਰ ਲਈ ਹੈ ॥੪॥

**ਮਨਮੁਖ ਦੁਬਿਧਾ ਦੁਰਮਤਿ ਬਿਆਪੇ ਜਿਨ ਅੰਤਰਿ ਮੋਹ ਗੁਬਾਰੀ ॥**

ਉਹ ਮਨਮੁਖ ਪੁਰਸ਼ ਦੁਬਿਧਾ=ਦਵੈਤ ਕਰਕੇ ਦੁਰਮਤਿ=ਖੋਟੀ ਸਿੱਖਿਆ ਵਿਚ ਲੱਗੇ ਹੋਏ ਹਨ, ਜਿਨ੍ਹਾਂ ਦੇ ਅੰਦਰ ਮੋਹ ਤੇ ਅਗਿਆਨ ਰੂਪ ਅਨ੍ਹੇਰਾ ਹੈ ।

**ਸੰਤ ਜਨਾ ਕੀ ਕਥਾ ਨ ਭਾਵੈ ਓਇ ਡੂਬੇ ਸਣੁ ਪਰਵਾਰੀ ॥੫॥**

ਉਹਨਾਂ ਨੂੰ ਸੰਤ ਜਨਾਂ ਦੀ ਕਥਾ ਸੁਣਨੀ ਨਹੀਂ ਭਾਉਂਦੀ, ਇਸ ਲਈ ਉਹ ਪ੍ਰਵਾਰ ਦੇ ਸਣੁ=ਸਹਿਤ ਹੀ ਸੰਸਾਰ ਸਮੁੰਦ੍ਰ ਵਿਚ ਡੁੱਬੇ ਹੋਏ ਹਨ ॥੫॥

**ਨਿੰਦਕੁ ਨਿੰਦਾ ਕਰਿ ਮਲੁ ਧੋਵੈ ਓਹੁ ਮਲ ਭਖੁ ਮਾਇਆ ਧਾਰੀ ॥**

ਨਿੰਦਕ ਪੁਰਸ਼ ਸੰਤਾਂ ਦੀ ਨਿੰਦਿਆ ਕਰਕੇ ਉਹਨਾਂ ਦੇ ਪਾਪਾਂ ਰੂਪੀ ਮੈਲ ਨੂੰ ਧੋਂਦਾ ਹੈ, ਉਹ ਮਾਇਆਧਾਰੀ ਨਿੰਦਕ ਮਲ ਭਖੁ=ਗੰਦਗੀ ਖਾਂਦਾ ਹੈ । ਅਥਵਾ-ਚਾਹੇ ਉਹ ਮਾਇਆਧਾਰੀ ਭੀ ਹੈ ਤੋ ਭੀ ਓਹੁ ਮਲ ਭਖੁ=ਕਾਂ ਅਥਵਾ:-ਸੂਰ ਵਾਂਙੂ ਹੈ ।

**ਸੰਤ ਜਨਾ ਕੀ ਨਿੰਦਾ ਵਿਆਪੇ ਨਾ ਉਰਵਾਰਿ ਨ ਪਾਰੀ ॥੬॥**

ਸੰਤ ਜਨਾਂ ਦੀ ਨਿੰਦਿਆ ਵਿਚ ਵਿਆਪੇ=ਲੱਗਣ ਕਰਕੇ, ਉਹਨਾਂ ਨੂੰ ਨਾ ਇਸ ਲੋਕ ਦਾ ਸੁਖ, ਨਾ ਹੀ ਪਾਰੀ=ਪ੍ਰਲੋਕ ਦਾ ਸੁਖ ਹੈ ॥੬॥

**ਏਹੁ ਪਰਪੰਚੁ ਖੇਲੁ ਕੀਆ ਸਭੁ ਕਰਤੈ ਹਰਿ ਕਰਤੈ ਸਭ ਕਲ ਧਾਰੀ ॥**

ਇਹ ਸੰਸਾਰ ਦਾ ਸਾਰਾ ਖੇਲ ਕਰਤੇ ਪੁਰਖ ਨੇ ਆਪ ਹੀ ਕੀਤਾ ਹੈ, ਅਤੇ ਹਰੀ ਕਰਤੇ ਨੇ ਹੀ ਸਭਨਾਂ ਵਿਚ ਆਪਨੀ ਕਲ=ਸ਼ਕਤੀ ਧਾਰੀ ਹੋਈ ਹੈ।

**ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ ਸੂਤੁ ਖਿੰਚੈ ਏਕੰਕਾਰੀ ॥੭॥**

ਇੱਕ ਹਰੀ ਦੀ ਸੂਤੁ=ਸੱਤਾ ਸਾਰੇ ਜਗਤ ਅੰਦਰ ਵਰਤ ਰਹੀ ਹੈ, ਜਦ ਸੂਤੁ=ਚੇਤਨ ਸੱਤਾ ਨੂੰ ਖਿੱਚਦਾ ਹੈ ਤਦ ਇਕੱਲਾ ਹੀ ਰਹਿ ਜਾਂਦਾ ਹੈ ॥੭॥

**ਰਸਨਿ ਰਸਨਿ ਰਸਿ ਗਾਵਹਿ ਹਰਿ ਗੁਣ ਰਸਨਾ ਹਰਿ ਰਸੁ ਧਾਰੀ ॥**

ਜਿਨ੍ਹਾਂ ਨੇ ਆਪਣੀ ਰਸਨਾ ਹਰੀ ਨਾਮ ਰਸ ਵਿਚ ਧਾਰੀ ਹੋਈ ਹੈ, ਉਹ ਸੰਸਾਰਕ ਰਸਾਂ ਤੋਂ ਨਿ-ਰਸ ਹੋ ਕੇ ਰਸਿ=ਪ੍ਰੇਮ ਨਾਲ ਹਰੀ ਗੁਣਾਂ ਨੂੰ ਗਾਂਵਦੇ ਹਨ।

**ਨਾਨਕ ਹਰਿ ਬਿਨੁ ਅਵਰੁ ਨ ਮਾਗਉ ਹਰਿ ਰਸ ਪ੍ਰੀਤਿ ਪਿਆਰੀ ॥੮॥੧॥੭॥**

ਗੁਰੂ ਜੀ ਕਥਨ ਕਰਦੇ ਹਨ-ਹਰੀ ਨਾਮ ਤੋਂ ਬਿਨਾਂ ਮੈਂ ਹੋਰ ਕੁਝ ਨਹੀਂ ਮੰਗਦਾ, ਕਿਉਂਕਿ ਮੈਨੂੰ ਹਰੀ ਰਸ ਦੀ ਪ੍ਰੀਤੀ ਹੀ ਪਿਆਰੀ ਲੱਗ ਰਹੀ ਹੈ ॥੮॥੧॥੭॥

**ਗੂਜਰੀ ਮਹਲਾ ੫ ਘਰੁ ੨ ੧ ਓ ਸਤਿਗੁਰ ਪ੍ਰਸਾਦਿ ॥**

ਪਰਮੇਸ਼ਰ ਨੂੰ ਸਰਬ ਰੂਪ ਵਰਨਨ ਕਰਦੇ ਹੋਏ ਸਨਮੁਖ ਬੇਨਤੀ ਕਰਦੇ ਹਨ-

**ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ ॥**

ਹੇ ਪ੍ਰਭੂ! ਰਾਜਿਆਂ ਵਿਚੋਂ ਤੂੰ ਵੱਡਾ ਰਾਜਾ ਕਿਹਾ ਜਾਂਦਾ ਹੈਂ, ਭੂਮਨ=ਜ਼ਿਮੀਂਦਾਰਾਂ ਵਿੱਚੋਂ ਵੱਡਾ ਜ਼ਿਮੀਂਦਾਰ ਹੈਂ।

**ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ ॥੧॥**

ਸਭ ਠਾਕੁਰਾਂ ਵਿੱਚੋਂ ਵੱਡੀ ਠਕੁਰਾਈ ਆਪ ਜੀ ਦੀ ਹੈ, ਠਾਕੁਰ ਰਜਪੂਤਾਂ ਦੀ ਸੰਗਿਆ ਹੈ,ਠਾਕੁਰ ਸੰਗਿਆਂ ਵਿਚੋਂ ਭੀ ਆਪ ਜੀ ਦੀ ਠਕੁਰਾਈ=ਪ੍ਰਭਤਾ (ਪ੍ਰਧਾਨਤਾ) ਅਰਥਾਤ ਸਰਦਾਰੀ ਹੈ।

ਯਥਾ:-ਤੂੰ ਮੀਰਾ ਸਾਚੀ ਠਕੁਰਾਈ ਨਾਨਕ ਬਲਿ ਬਲਿ ਜਾਵਣਿਆ ॥ [ਪੰਨਾ ੧੩੨

ਕੌਮਾਂ ਵਿੱਚੋਂ ਸਿਰਤਾਜ ਤੇਰੀ ਕੌਮ ਹੈ ॥੧॥ ਅਥਵਾ :-ਜਾਤੀਆਂ ਵਿੱਚੋਂ ਵੱਡੀ ਜਾਤ ਤੇਰੀ ਹੈ ॥੧॥

**ਪਿਤਾ ਮੇਰੋ ਬਡੋ ਧਨੀ ਅਗਮਾ ॥ ਉਸਤਤਿ ਕਵਨ ਕਰੀਜੈ ਕਰਤੇ**

ਹੇ ਮੇਰੇ ਪਿਤਾ ਰੂਪ ਪਰਮੇਸ਼ਰ! ਤੂੰ ਵੱਡਾ ਅਗੰਮ ਧਨੀ ਹੈਂ। ਹੇ ਕਰਤੇ! ਤੇਰੀ ਕੇਹੜੀ ਉਸਤਤੀ ਕਰੀਏ,

**ਪੇਖਿ ਰਹੇ ਬਿਸਮਾ ॥੧॥ਰਹਾਉ॥**

ਆਪ ਜੀ ਦੇ ਕੌਤਕ ਵੇਖ ਕੇ ਬਿਸਮਾ=ਅਸਚਰਜ ਭਾਵ ਹੈਰਾਨ ਹੋ ਰਹੇ ਹਾਂ ॥੧॥ਰਹਾਉ॥

**ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ ॥**

ਸੁਖੀਆਂ ਵਿਚੋਂ ਤੂੰ ਵੱਡਾ ਸੁਖੀ ਕਿਹਾ ਜਾਂਦਾ ਹੈਂ, ਦਾਤਿਆਂ ਵਿਚੋਂ ਤੂੰ ਸਿਰਿ=ਸ਼ਰੋਮਣੀ ਦਾਤਾ ਕਿਹਾ ਜਾਂਦਾ ਹੈਂ ।

**ਤੇਜਨ ਮਹਿ ਤੇਜਵੰਸੀ ਕਹੀਅਹਿ ਰਸੀਅਨ ਮਹਿ ਰਾਤਾ ॥੨॥**

ਤੇਜ ਵਾਲਿਆਂ ਵਿਚੋਂ ਤੂੰ ਵੱਡਾ ਤੇਜ ਵੰਸੀ ਭਾਵ ਤੇਜ ਪ੍ਰਤਾਪ ਵਾਲਾ ਕਹਾਉਂਦਾ ਹੈਂ, ਰਸੀਆ ਹੋ ਕੇ ਰਸੀਆਂ ਵਿਚ ਭੀ ਰਾਤਾ=ਮਿਲਿਆ ਹੋਇਆ ਹੈਂ ॥ ੨ ॥

**ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ ॥**

ਸੂਰਬੀਰਾਂ ਵਿੱਚੋਂ ਤੂੰ ਵੱਡਾ ਸੂਰਬੀਰ ਕਿਹਾ ਜਾਂਦਾ ਹੈਂ, ਭੋਗੀਆਂ ਵਿਚੋਂ ਤੂੰ ਵੱਡਾ ਭੋਗੀ ਹੈਂ ।

**ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥੩॥**

ਗ੍ਰਿਹਸਤੀਆਂ ਵਿਚੋਂ ਤੂੰ ਵੱਡਾ ਗ੍ਰਿਹਸਤੀ (ਕ੍ਰਿਸ਼ਨ ਰੂਪ) ਹੈਂ, ਅਤੇ ਜੋਗੀਆਂ ਵਿਚੋਂ ਤੂੰ ਵੱਡਾ ਜੋਗੀ (ਸ਼ਿਵ ਰੂਪ) ਹੈਂ ॥੩॥

**ਕਰਤਨ ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ ॥**

ਕਰਤਿਆਂ ਵਿਚੋਂ ਤੂੰ ਵੱਡਾ ਕਰਤਾ ਕਿਹਾ ਜਾਂਦਾ ਹੈਂ, ਆਚਾਰਨ=ਕਰਤੱਬਾਂ ਦੇ ਕਰਨ ਵਾਲਿਆਂ ਵਿਚੋਂ ਵੱਡਾ ਤੂੰ ਆਚਾਰੀ=ਕਰਤੱਬਾਂ ਦੇ ਕਰਨ ਵਾਲਾ ਹੈਂ ॥

**ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ ॥੪॥**

(ਨਰਸੀ ਭਗਤ ਦੀ ਹੁੰਡੀ ਤਾਰਨ ਕਰਕੇ) ਸ਼ਾਹੂਕਾਰਾਂ ਵਿਚੋਂ ਤੂੰ ਸੱਚਾ ਸ਼ਾਹੂਕਾਰ ਹੈਂ, ਵਪਾਰੀਆਂ ਵਿਚੋਂ ਤੂੰ ਵੱਡਾ ਵਪਾਰੀ ਹੈਂ ॥੪॥

**ਦਰਬਾਰਨ ਮਹਿ ਤੇਰੋ ਦਰਬਾਰਾ ਸਰਨ ਪਾਲਨ ਟੀਕਾ ॥**

ਸਾਰਿਆਂ ਦਰਬਾਰਾਂ ਵਿੱਚੋਂ ਆਪ ਜੀ ਦਾ ਦਰਬਾਰ ਵੱਡਾ ਹੈ, ਯਥਾ–ਅਤਿ,ਊਚਾ ਤਾਕਾ ਦਰਬਾਰਾ ॥ ਜਿਤਨੇ ਭੀ ਸ਼ਰਨ ਆਇਆਂ ਦੀ ਪਾਲਣਾ ਕਰਨ ਵਾਲੇ ਹਨ, ਉਹਨਾਂ ਸਾਰਿਆਂ ਵਿਚੋਂ ਤੂੰ ਟੀਕਾ= ਸ਼ਰੋਮਣੀ ਹੈਂ ।

**ਲਖਿਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ ॥੫॥**

ਤੇਰੀ ਲਖਿਮੀ=ਦੌਲਤ ਕਿੰਨੀ ਹੈ, ਉਹ ਗਿਣੀ ਹੀ ਨਹੀਂ ਜਾਂਦੀ, ਤੇਰੀ ਸੀਕਾ=ਹਕੂਮਤ ਨੂੰ ਭੀ ਕੋਈ ਗਿਣ ਨਹੀਂ ਸਕਦਾ । ਅਥਵਾ:–ਧਾਤੂ ਉਤੇ ਲੱਗੀ ਹੋਈ ਰਾਜ ਦੀ ਮੁਹਰ ਨੂੰ 'ਸਿੱਕਾ' ਆਖਦੇ ਹਨ ਜਿਸ ਨੂੰ 'ਰੁਪੱਯਾ' ਕਹਿੰਦੇ ਹਨ ॥੫॥

**ਨਾਮਨ ਮਹਿ ਤੇਰੋ ਪ੍ਰਭ ਨਾਮਾ ਗਿਆਨਨ ਮਹਿ ਗਿਆਨੀ ॥**

ਹੇ ਪ੍ਰਭੂ ! ਨਾਮਾਂ ਵਿਚੋਂ ਆਪ ਜੀ ਦਾ ਨਾਮ ਵੱਡਾ ਹੈ, ਅਤੇ ਗਿਆਨੀਆਂ ਵਿੱਚੋਂ ਤੂੰ ਵੱਡਾ ਗਿਆਨੀ ਹੈਂ ।

**ਜੁਗਤਨ ਮਹਿ ਤੇਰੀ ਪ੍ਰਭ ਜੁਗਤਾ ਇਸਨਾਨਨ ਮਹਿ ਇਸਨਾਨੀ ॥੬॥**

ਹੇ ਪ੍ਰਭੂ ! ਜੁਗਤਨ=ਦਲੀਲ ਵਾਲਿਆਂ ਵਿਚੋਂ ਤੇਰੀ ਜੁਗਤਾ=ਦਲੀਲ ਵੱਡੀ ਹੈ, ਅਤੇ ਇਸ਼ਨਾਨੀਆਂ ਵਿਚੋਂ ਤੂੰ ਵੱਡਾ ਇਸ਼ਨਾਨੀ ਹੈਂ ॥੬॥

**ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ ॥**

ਹੇ ਪ੍ਰਭੂ ! ਚੌਰਾਸੀ ਸਿੱਧਾਂ ਵਿਚੋਂ ਤੇਰੀ ਸਿੱਧੀ ਪ੍ਰਬਲ ਹੈ, ਕਰਮਨ=ਕਰਮ ਕਾਂਡੀਆਂ ਵਿਚੋਂ ਸਿਰਿ ਕਰਮਾ=ਸ਼ਰੋਮਣੀ ਕਰਮ ਕਾਂਡੀ ਤੂੰ ਹੈਂ । ਅਥਵਾ:-ਕਰਮਨ=ਕਿਰਪਾ ਦੇ ਕਰਨ ਵਾਲਿਆਂ ਵਿਚੋਂ ਸਿਰਿ ਕਰਮਾ=ਸ਼ਰੋਮਣੀ ਭਾਵ ਵੱਡੀ ਕਿਰਪਾ ਕਰਨ ਵਾਲਾ ਤੂੰ ਹੈਂ ।

[ਪੰਨਾ ੫੦੮]

**ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ ॥੭॥**

ਹੇ ਪ੍ਰਭੂ ਆਗਿਆ ਵਿੱਚੋਂ ਤੇਰੀ ਆਗਿਆ ਜ਼ਬਰਦਸਤ ਹੈ, ਅਤੇ ਹੁਕਮ ਦੇ ਕਰਨ ਵਾਲੇ ਜਿਤਨੇ-ਕੁ ਰਾਜੇ ਮਹਾਰਾਜੇ ਹਨ, ਉਹਨਾਂ ਦੇ ਸਿਰ ਉੱਤੇ ਆਪ ਜੀ ਦਾ ਹੁਕਮ ਹੈ ॥੭॥

**ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥**

ਹੇ ਸੁਆਮੀ ! ਜਿਵੇਂ ਤੂੰ ਬੁਲਾਂਵਦਾ ਹੈਂ ਤਿਵੇਂ ਮੈਂ ਬੋਲਦਾ ਹਾਂ, ਨਹੀਂ ਤਾਂ ਅਸਾਡੇ ਵਿਚ ਬੋਲਣ ਦੀ ਕੇਹੜੀ ਕੁਦਰਤਿ=ਤਾਕਤ ਹੈ ।

**ਸਾਧ ਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ ॥੮॥੧॥੮॥**

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ ! ਜੋ ਆਪ ਜੀ ਦੀ ਵੱਡੀ ਪਿਆਰੀ ਸਾਧ ਸੰਗਤ ਹੈ, ਮੈਂ ਉਸ ਨਾਲ ਮਿਲ ਕੇ ਆਪ ਜੀ ਦਾ ਜਸ ਗਾਇਆ ਹੈ ॥੮॥੧॥੮॥

**ਗੂਜਰੀ ਮਹਲਾ ੫ ਘਰੁ ੪ ੴ ਸਤਿਗੁਰ ਪ੍ਰਸਾਦਿ ॥**

**ਨਾਥ ਨਰਹਰ ਦੀਨ ਬੰਧਵ ਪਤਿਤ ਪਾਵਨ ਦੇਵ ॥**

ਹੇ ਨਾਥ=ਸੁਆਮੀ ! ਨਰਹਰ=ਨਰਾਂ ਦੇ ਹਰੇ ਕਰਨ ਵਾਲੇ, ਵਾ:-ਨਰਸਿੰਘ ਅਵਤਾਰ ਧਾਰਨ ਵਾਲੇ ! ਆਪ ਦੀਨ ਬੰਧਵ=ਗ਼ਰੀਬਾਂ ਦੇ ਸਬੰਧੀ ਹੋ, ਅਤੇ ਹੇ ਦੇਵ=ਪ੍ਰਕਾਸ਼ ਰੂਪ ਪ੍ਰਭੂ ! ਆਪ ਪਤਿਤ ਪਾਵਨ=ਪਾਪੀਆਂ ਦੇ ਪਵਿੱਤ੍ਰ ਕਰਨ ਵਾਲੇ ਹੋ ।

**ਭੈ ਤ੍ਰਾਸ ਨਾਸ ਕ੍ਰਿਪਾਲ ਗੁਣ ਨਿਧਿ ਸਫਲ ਸੁਆਮੀ ਸੇਵ ॥੧॥**

ਹੇ ਕ੍ਰਿਪਾਲੂ ! ਸ਼ੁਭ ਗੁਣਾਂ ਦੀ ਨਿਧੀ ਆਪ ਭੈ-ਤ੍ਰਾਸ=ਭਿਆਨਕ ਡਰ ਦੇ ਨਾਸ ਕਰਨ ਵਾਲੇ ਹੋ, ਪੁਨਾ, ਹੇ ਸੁਆਮੀ ! ਆਪ ਜੀ ਦੀ ਸੇਵਾ ਸਫਲ ਹੈ ॥੧॥

## ਹਰਿ ਗੋਪਾਲ ਗੁਰ ਗੋਬਿੰਦ ॥

ਹੇ ਗੁਪਾਲ ਹਰੀ ! ਸਾਰਿਆਂ ਤੋਂ ਗੁਰ=ਵੱਡੇ ਗੋਬਿੰਦ=ਵੇਦਾਂ ਕਰਕੇ ਜਾਣਨੇ ਜੋਗ।

## ਚਰਣ ਸਰਣ ਦਇਆਲ ਕੇਸਵ ਤਾਰਿ ਜਗ ਭਵਸਿੰਧ ॥ ੧ ॥ ਰਹਾਉ ॥

ਹੇ ਕੇਸਵ ! ਦਿਆਲੂ ਸੁਭਾ ਵਾਲੇ, ਮੈਂ ਆਪ ਜੀ ਦੇ ਚਰਨਾਂ ਦੀ ਸ਼ਰਨ ਹਾਂ, ਆਪ ਮੈਨੂੰ ਭਵ=ਭਿਆਨਕ ਸੰਸਾਰ ਸਮੁੰਦਰ ਤੋਂ ਤਾਰਨਾ ਕਰ ॥ ੧ ॥ ਰਹਾਉ ॥

## ਕਾਮ ਕ੍ਰੋਧ ਹਰਨ ਮਦ ਮੋਹ ਦਹਨ ਮੁਰਾਰਿ ਮਨ ਮਕਰੰਦ ॥

ਹੇ ਮੁਰਾਰੀ ! ਆਪ ਕਾਮ, ਕ੍ਰੋਧ, ਦੇ ਹਰਨ=ਨਾਸ ਕਰਨ ਵਾਲੇ ਹੋ, ਤੇ ਮਦ, ਮੋਹ, ਨੂੰ ਦਹਨ=ਸਾੜਨ ਵਾਲੇ ਹੋ, ਮੇਰਾ ਮਨ ਰੂਪੀ ਮਕਰੰਦ=ਭੌਰਾ ਆਪ ਜੀ ਦੇ ਚਰਨ ਕਮਲਾਂ ਦੀ ਮਕਰੰਦ=ਧੂੜੀ,
ਅਥਵਾ :-ਰਸ, ਅਥਵਾ :-ਸੁਗੰਧੀ ਨੂੰ ਚਾਹੁੰਦਾ ਹੈ।

## ਜਨਮ ਮਰਣ ਨਿਵਾਰਿ ਧਰਣੀ ਧਰ ਪਤਿ ਰਾਖੁ ਪਰਮਾਨੰਦ ॥ ੨ ॥

ਹੇ ਧਰਣੀ+ਧਰ=ਧਰਤੀ ਦੇ ਆਸਰਾ ਰੂਪ ਪਰਮਾਨੰਦ=ਪਰਮ ਅਨੰਦ ਸਰੂਪ ਪ੍ਰਭੂ ! ਜਨਮ ਮਰਨ ਦੇ ਦੁੱਖ ਨੂੰ ਨਿਵਾਰਿ=ਦੂਰ ਕਰਕੇ ਮੇਰੀ ਇੱਜ਼ਤ ਰੱਖ ਲੈ ॥ ੨ ॥

## ਜਲਤ ਅਨਿਕ ਤਰੰਗ ਮਾਇਆ ਗੁਰ ਗਿਆਨ ਹਰਿ ਰਿਦ ਮੰਤ ॥

ਮਾਇਆ ਦੇ ਅਨੇਕ ਤਰ੍ਹਾਂ ਦੇ "ਤਰੰਗ ਜਲਤ"—ਸੰਕਲਪਾਂ ਵਿਚ ਮੈਂ ਸੜ ਰਿਹਾ ਹਾਂ, ਹੇ ਹਰੀ ! ਗੁਰ ਮੰਤ੍ਰ ਦੁਆਰਾ ਮੇਰੇ ਹਿਰਦੇ ਵਿਚ ਗਿਆਨ ਦੇਣਾ ਕਰ।

## ਛੇਦਿ ਅਹੰਬੁਧਿ ਕਰੁਣਾਮੈ ਚਿੰਤ ਮੇਟਿ ਪੁਰਖ ਅਨੰਤ ॥ ੩ ॥

ਹੇ ਕਰੁਣਾਮੈ=ਕਿਰਪਾ ਸਰੂਪ ਪ੍ਰਭੂ ! ਹੰਗਤਾ ਵਾਲੀ ਬੁੱਧੀ ਛੇਦਿ=-ਕੱਟਣਾ ਕਰ, ਅਤੇ ਹੇ ਅਨੰਤ ਪੁਰਖ ! ਮੇਰੀ ਚਿੰਤਾ ਨੂੰ ਮੇਟਣਾ ਕਰ ॥ ੩ ॥

## ਸਿਮਰਿ ਸਮਰਥ ਪਲ ਮਹੂਰਤ ਪ੍ਰਭ ਧਿਆਨੁ ਸਹਜ ਸਮਾਧਿ ॥

ਹੇ ਸਮਰਥ ਪ੍ਰਭੂ ! ਜੋ ਪਲ ਤੇ ਮਹੂਰਤ ਕਾਲ ਵਿਚ ਤੇਰੇ ਸਿਮਰਨ ਦਾ ਧਿਆਨ ਕਰਨਾ ਹੈ, ਮੇਰੇ ਲਈ ਇਹੋ ਸਹਜ=ਨਿਰ ਵਿਕਲਪ ਸਮਾਧੀ ਹੈ।

## ਦੀਨ ਦਇਆਲ ਪ੍ਰਸੰਨ ਪੂਰਨ ਜਾਚੀਐ ਰਜ ਸਾਧ ॥ ੪ ॥

ਹੇ ਦੀਨ ਦਿਆਲ ਪ੍ਰਭੂ ! ਸਾਰਿਆਂ ਵਿਚ ਪੂਰਨ, ਮੈਂ ਆਪ ਜੀ ਤੋਂ ਸੰਤਾਂ ਦੀ ਰਜ ਜਾਚੀਐ=ਧੂੜ ਮੰਗਦਾ ਹਾਂ, ਆਪ ਪ੍ਰਸੰਨ ਹੋਕੇ ਦੇਣਾ ਕਰੋ ॥ ੪ ॥

## ਮੋਹ ਮਿਥਨ ਦੁਰੰਤ ਆਸਾ ਬਾਸਨਾ ਬਿਕਾਰ ॥

ਮੋਹ ਕਰਕੇ ਮਿਥਿਆ ਪਦਾਰਥਾਂ ਦੀ ਦੁਰੰਤ=ਬਿਅੰਤ ਆਸਾ, ਅਤੇ ਵਿਕਾਰਾਂ ਦੀ ਮੰਦ ਵਾਸ਼ਨਾ ਲੱਗ ਰਹੀ ਹੈ।

**ਰਖੁ ਧਰਮ ਭਰਮ ਬਿਦਾਰਿ ਮਨ ਤੇ ਉਧਰੁ ਹਰਿ ਨਿਰੰਕਾਰ ॥੫॥**

ਹੇ ਨਿਰੰਕਾਰ ਹਰੀ ! ਮੇਰਾ ਸੇਵਕ ਧਰਮ ਰੱਖਕੇ, ਮਨ ਵਿੱਚੋਂ ਭਰਮ ਨੂੰ ਬਿਦਾਰਿ=ਨਾਸ ਕਰਕੇ ਸੰਸਾਰ ਸਮੁੰਦਰ ਤੋਂ ਤਾਰਨਾ ਕਰ ॥ ੫ ॥

**ਧਨਾਢਿ ਆਢਿ ਭੰਡਾਰ ਹਰਿ ਨਿਧਿ ਹੋਤ ਜਿਨਾ ਨ ਚੀਰ ॥**

ਹੇ ਨਿੱਧੀਆਂ, ਸਿੱਧੀਆਂ, ਦੇ ਮਾਲਕ ਹਰੀ ! ਜਿਨ੍ਹਾਂ ਦੇ ਤਨ ਉੱਤੇ ਚੀਰ=ਕੱਪੜਾ ਭੀ ਨਹੀਂ ਹੁੰਦਾ ਸੀ, ਉਹ ਤੇਰੇ ਨਾਮ ਭੰਡਾਰੇ ਨੂੰ ਪਾਕੇ ਧਨਾਢਿ=ਧਨਵਾਨਾਂ ਦੇ ਭੀ ਆਢਿ=ਆਸਰਾ ਰੂਪ ਹੋ ਗਏ ਹਨ ।

**ਖਲ ਮੁਗਧ ਮੂੜ ਕਟਾਖ੍ਯ ਸ੍ਰੀ ਧਰ ਭਏ ਗੁਣ ਮਤਿ ਧੀਰ ॥੬॥**

ਹੇ ਸ੍ਰੀ-ਧਰ=ਮਾਇਆ ਦੇ ਆਸਰਾ ਰੂਪ ਪ੍ਰਭੂ ! ਜੋ ਮਨ, ਬਾਣੀ, ਸਰੀਰ, ਕਰਕੇ ਮਹਾਂ ਜੜ੍ਹ ਮੂਰਖ ਸਨ, ਉਹ ਤੇਰੀ ਕਟਾਖ੍ਯ=ਕਿਰਪਾ ਦ੍ਰਿਸ਼ਟੀ ਕਰਕੇ ਸ਼ੁਭ ਗੁਣ ਪਾਕੇ ਮਤੀ ਦੇ ਧੀਰਜਵਾਨ ਹੋ ਗਏ ਹਨ ॥੬॥

**ਜੀਵਨ ਮੁਕਤ ਜਗਦੀਸ ਜਪਿ ਮਨ ਧਾਰਿ ਰਿਦ ਪਰਤੀਤਿ ॥**

ਜਿਨ੍ਹਾਂ ਨੇ ਹਿਰਦੇ ਵਿੱਚ ਪਰਤੀਤਿ=ਸ਼ਰਧਾ ਧਾਰਕੇ ਮਨ ਵਿੱਚ ਜਗਤ ਦੇ ਮਾਲਕ ਨੂੰ ਜਪਿਆ ਹੈ, ਉਹ ਜੀਵਨ ਮੁਕਤ ਹੋਏ ਹਨ ।

**ਜੀਅ ਦਇਆ ਮਇਆ ਸਰਬਤ੍ਰ ਰਮਣੰ ਪਰਮ ਹੰਸਹ ਰੀਤਿ ॥੭॥**

ਕਿਉਂਕਿ ਉਹਨਾਂ ਪਰਮ ਹੰਸਾਂ ਦੀ ਇਹ ਰੀਤੀ ਹੈ, ਕਿ ਸਾਰਿਆਂ ਵਿੱਚ ਮਇਆ=ਕ੍ਰਿਪਾਲੂ ਪ੍ਰਭੂ ਨੂੰ ਰਮਣੰ=ਰਮਿਆ ਹੋਇਆ ਜਾਣਕੇ ਸਾਰਿਆਂ ਜੀਵਾਂ ਉੱਤੇ ਦਇਆ ਕਰਦੇ ਹਨ ਅਥਵਾ:-ਸਾਰਿਆਂ ਜੀਵਾਂ ਉੱਤੇ ਦਇਆ ਕਰਨੀ, ਤੇ ਮਇਆ ਸਰੂਪ ਪ੍ਰਭੂ ਨੂੰ ਸਾਰੇ ਰਮਿਆ ਹੋਇਆ ਨਿਸਚੇ ਕਰਨਾ, ਏਹੋ ਪਰਮ ਹੰਸਹ=ਤੱਤਵੇਤਾ ਮਹਾਤਮਾਂ ਦੀ ਰੀਤੀ ਹੈ । ॥ ੭ ॥

**ਦੇਤ ਦਰਸਨੁ ਸ੍ਰਵਨ ਹਰਿ ਜਸੁ ਰਸਨ ਨਾਮ ਉਚਾਰ ॥**

ਜੋ ਸ੍ਰਵਨ=ਕੰਨਾਂ ਨਾਲ ਹਰੀ ਜਸ ਨੂੰ ਸੁਣਦਾ ਹੈ, ਤੇ ਰਸਨਾ ਨਾਲ ਨਾਮ ਨੂੰ ਉਚਾਰਦਾ ਹੈ ਉਸ ਨੂੰ ਭਗਵਾਨ ਦਰਸ਼ਨ ਦੇਂਦਾ ਹੈ ।

**ਅੰਗਸੰਗ ਭਗਵਾਨ ਪਰਸਨ ਪ੍ਰਭ ਨਾਨਕ ਪਤਿਤ ਉਧਾਰ** ॥੮॥੧॥੨॥੫॥੧॥੧॥੨॥੫੭॥

ਗੁਰੂ ਜੀ ਕਥਨ ਕਰਦੇ ਹਨ, ਉਹ ਭਗਵਾਨ ਦੇ ਅੰਗਾਂ ਨਾਲ ਪਰਸਨ=ਸਪਰਸ਼ ਕਰਦਾ ਹੈ, ਜੋ ਪ੍ਰਭੂ ਪਤਿਤ=ਪਾਪੀਆਂ ਨੂੰ ਉਧਾਰਨਾ ਕਰਦਾ ਹੈ ॥੮॥੧॥੨॥੫॥੧॥੧॥੨॥੫੭॥

## ਗੂਜਰੀ ਕੀ ਵਾਰ ਮਹਲਾ ੩

ਇਹ ਗੂਜਰੀ ਦੀ ਵਾਰ ਤੀਜੇ ਪਾਤਸ਼ਾਹ ਜੀ ਨੇ ਉਚਾਰੀ ਹੈ, ਇਸ ਵਿੱਚ ਸਾਰੀਆਂ ਵਾਰ=ਪੌੜੀਆਂ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਹਨ ।

# ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ

ਸਿਕੰਦਰ ਅਤੇ ਬਿਰਾਹਿਮ ਦੋ ਰਜਵਾੜੇ ਸਨ। ਸ਼ਰੀਕੇ ਵਿੱਚੋਂ ਭਰਾ ਭਾਈ ਸਨ। ਸਿਕੰਦਰ ਰਾਜਾ ਬਹੁਤ ਧਰਮਾਤਮਾ ਸੀ ਅਤੇ ਬਿਰਾਹਿਮ ਕੁ-ਨਿਆਈਂ ਤੇ ਬੜਾ ਵਿਭਚਾਰੀ ਸੀ। ਇਸ ਦਾ ਇਹ ਨਿਯਮ ਸੀ "ਜੋ ਨਵਾਂ ਵਿਆਹਿਆ ਡੋਲਾ ਸ਼ਹਿਰ ਵਿੱਚ ਆਉਂਦਾ ਸੀ ਉਸਨੂੰ ਪਹਿਲੇ ਆਪਣੇ ਮੰਦਰਾਂ ਵਿੱਚ ਬੁਲਵਾ ਕੇ ਨੌਜਵਾਨ ਸੁੰਦਰ ਕੰਨਿਆਂ ਨਾਲ ਮੰਦ ਕਰਮ ਕਰਦਾ ਸੀ। ਪਿੱਛੋਂ ਉਸ ਨੂੰ ਮਾਲਕ ਦੇ ਘਰ ਭੇਜਦਾ ਸੀ।"

ਇੱਕ ਸਮੇਂ ਇੱਕ ਬ੍ਰਾਹਮਣ ਨੇ ਆਪਣੇ ਪੁੱਤਰ ਦਾ ਵਿਵਾਹ ਬੜੀ ਧੂਮ ਧਾਮ ਨਾਲ ਕੀਤਾ। ਡੋਲਾ ਲੈ ਕੇ ਤੁਰਿਆ ਤਾਂ ਬ੍ਰਾਹਮਣ ਦੇ ਦਿਲ ਵਿੱਚ ਵਿਚਾਰ ਆ ਗਈ ਕਿ ਜੇ ਡੋਲਾ ਮੈਂ ਆਪਣੇ [illegible] ਲੈ ਗਿਆ ਤਾਂ ਬਿਰਾਹਿਮ ਬਾਦਸ਼ਾਹ ਨੇ ਪਹਿਲੇ ਆਪਣੇ ਮੰਦਰਾਂ ਵਿੱਚ ਬੁਲਾ ਕੇ ਮੇਰੀ ਨੂੰਹ ਦ[illegible] ਭ੍ਰਿਸ਼ਟ ਕਰ ਦੇਣਾ ਹੈ ਸੋ ਜਿੱਥੋਂ ਤੱਕ ਹੋ ਸਕੇ ਧਰਮ ਦੀ ਰੱਖਿਆ ਹਰ ਹਾਲਤ ਵਿੱਚ ਕਰਨੀ [illegible] ਹੈ। ਆਪਣੇ ਦਿਲ ਦੀ ਵਿਚਾਰ ਆਪਣੇ ਭਰਾਵਾਂ ਨਾਲ ਕਰਕੇ ਧਰਮ ਅਤੇ ਆਪਣੀ ਇੱਜ਼ਤ ਬ[illegible] ਲਈ ਸਿਕੰਦਰ ਰਾਜਾ ਦੀ ਸ਼ਰਨ ਆ ਡਿੱਗੇ, ਅਤੇ ਆਪਣਾ ਸਾਰਾ ਬ੍ਰਿਤਾਂਤ ਸੁਣਾ ਦਿੱਤਾ। ਬਿ[illegible] ਨੂੰ ਪਤਾ ਲੱਗ ਗਿਆ ਕਿ ਬ੍ਰਾਹਮਣ ਆਪਣੇ ਪੁੱਤਰ ਦੀ ਸ਼ਾਦੀ ਕਰਕੇ ਡੋਲੇ ਨੂੰ ਸਿਕੰਦਰ ਰ[illegible] ਸ਼ਹਿਰ ਲੈ ਗਿਆ ਹੈ। ਉਸ ਨੇ ਇੱਕ ਚਿੱਠੀ ਲਿਖ ਕੇ ਭੇਜੀ ਕਿ ਮੇਰੀ ਢੱਕ ਤੇਰੇ ਪਾਸ ਆਈ ਹੈ ਇਸਨੂੰ ਜਲਦੀ ਵਾਪਸ ਭੇਜ ਦੇਹ। ਇਸ ਚਿੱਠੀ ਤੋਂ ਸਿਕੰਦਰ ਰਾਜਾ ਸਮਝ ਗਿਆ ਕਿ ਬਿਰਾਹਿਮ ਰਾ[illegible] ਠੀਕ ਕਾਮੀ ਹੈ, ਹੋਰਨਾਂ ਦੇ ਧਰਮ ਭ੍ਰਿਸ਼ਟ ਕਰਨ ਵਾਲਾ ਹੈ। ਤਿਸ ਵੇਲੇ ਸਿਕੰਦਰ ਰਾਜਾ ਨੇ ਉਸ ਦੇ ਮੰਦੇ ਖਿਆਲ ਟਾਲਣ ਵਾਸਤੇ ਵਿਤੋਂ ਪਰੇ ਯਤਨ ਕੀਤੇ। ਜਦ ਦੇਖਿਆ ਕਿ ਉਹ ਕਿਸੇ ਤਰ੍ਹਾਂ ਭੀ ਆਪਣੇ ਮੰਦੇ ਖਿਆਲਾਂ ਤੋਂ ਟਲਣ ਨੂੰ ਤਿਆਰ ਨਹੀਂ, ਤਦ ਖੁਲ੍ਹਮ ਖੁੱਲ੍ਹਾ ਉਸ ਨੂੰ ਆਖ ਦਿੱਤਾ, "ਬ੍ਰਾਹਮਣ ਤੇ ਬ੍ਰਾਹਮਣੀ ਮੇਰੀ ਸ਼ਰਨ ਵਿੱਚ ਆਏ ਹਨ, ਇਨ੍ਹਾਂ ਦੀ ਪੱਤ ਨੂੰ ਮੈਂ ਆਪਣੀ ਪਤ ਸਮਝਦਾ ਹਾਂ।"

ਇਤਨੀ ਗੱਲ ਆਖ ਕੇ ਪਿੱਛੋਂ ਸੈਨਾ ਭੇਜ ਕੇ ਜੰਗ ਸ਼ੁਰੂ ਕਰ ਦਿੱਤਾ। ਬਿਰਾਹਿਮ ਦੀ ਸਾਰੀ ਸੈਨਾ ਕੈਦ ਕਰ ਲੀਤੀ। ਅੰਤ ਨੂੰ ਬਿਰਾਹਿਮ ਨੂੰ ਵੀ ਕੈਦ ਵਿੱਚ ਪਾ ਦਿੱਤਾ ਤੇ ਆਪ ਰਾਜ ਕਰਨ ਲੱਗ ਪਿਆ। ਕੁਝ ਸਮਾਂ ਇਸ ਤਰ੍ਹਾਂ ਲੰਘ ਗਿਆ। ਸਿਕੰਦਰ ਨੇ ਧਰਮਾਤਮਾ ਰਾਜਿਆਂ ਦੀਆਂ ਕਹਾਣੀਆਂ ਸੁਣਾ ਸੁਣਾ ਕੇ ਉਸ ਨੂੰ ਨੇਕ ਰਸਤੇ ਲਿਆਉਣ ਦਾ ਯਤਨ ਕੀਤਾ।

ਦੂਸਰੀ ਇਹ ਗੱਲ ਕਿ ਕੈਦ ਦੇ ਦੁੱਖ ਨੇ ਬਿਰਾਹਿਮ ਤੇ ਕਾਫੀ ਅਸਰ ਪਾਇਆ। ਆਖਰ ਬਿਰਾਹਿਮ ਨੇ ਸਿਕੰਦਰ ਪਾਸੋਂ ਖਿਮਾ ਮੰਗੀ। ਉਸ ਵੇਲੇ ਸਿਕੰਦਰ ਬਾਦਸ਼ਾਹ ਨੇ ਸ਼ੁਭ ਸਿੱਖਿਆ ਦੇ ਕੇ ਉਸ ਨੂੰ ਬੜੇ ਮਾਨ ਸਹਿਤ ਤੋਰ ਦਿੱਤਾ।

ਪਿਛੋਂ ਏਸੇ ਪ੍ਰਸੰਗ ਦੀ ਪੌੜੀ ਢਾਡੀਆਂ ਨੇ ਗਾਇਨੁ ਕੀਤੀ।

"ਪਾਪੀ ਖਾਨ ਬਿਰਾਹਿਮ ਪਰ ਚੜ੍ਹਿਆ ਸਿਕੰਦਰ।
ਭੇੜ ਦੁਹਾਂ ਦਾ ਮੱਚਿਆ ਬੱਡ ਰਣ ਦੇ ਅੰਦਰ।
ਫੜਿਆ ਖਾਨ ਬਿਰਮ ਨੂੰ ਕਰ ਬਡ ਆਡੰਬਰ।

**ਹਰਿ ਨਾਮੁ ਨ ਪਾਇਆ ਜਨਮੁ ਬਿਰਥਾ ਗਵਾਇਆ**
**ਨਾਨਕ ਜਮੁ ਮਾਰਿ ਕਰੇ ਖੁਆਰ ॥ ੨ ॥**

ਜਿਨ੍ਹਾਂ ਨੇ ਗੁਰਾਂ ਤੋਂ ਹਰੀ ਨਾਮ ਨਹੀਂ ਪਾਇਆ, ਉਨ੍ਹਾਂ ਨੇ ਮਨੁੱਖਾ ਜਨਮ ਵਿਅਰਥ ਗਵਾ ਲਿਆ ਹੈ, ਗੁਰੂ ਜੀ ਆਖਦੇ ਹਨ, ਉਨ੍ਹਾਂ ਨੂੰ ਜਮ ਮਾਰ ਕੇ ਖੁਆਰ=ਖ਼ਰਾਬ ਕਰਦਾ ਹੈ ॥ ੨ ॥

**ਪਉੜੀ ॥ ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ ॥**

ਜਦੋਂ ਪ੍ਰਭੂ ਨੇ ਆਪਣੇ ਆਪ ਨੂੰ ਪ੍ਰਗਟ ਕੀਤਾ ਸੀ, ਤਦੋਂ ਹੋਰ ਕੋਈ ਦੂਜਾ ਨਹੀਂ ਸੀ।

**ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ ॥**

ਚਾਰ ਮਨੁੱਖ ਮਿਲ ਕੇ ਜੋ ਸਲਾਹ ਕਰਨ ਉਸ ਨੂੰ ਮਤਾ ਕਹਿੰਦੇ ਹਨ,
ਯਥਾ:-ਚਾਰਿ ਯਾਰ ਮਿਲਿ ਮਤਾ ਪਕਾਯੋ ॥* (ਦਸਮ ਗ੍ਰੰਥ ਪੰਨਾ ੬੫੩)
ਬਹੁਤ ਲੋਕ ਮਿਲ ਕੇ ਜੋ ਸਲਾਹ ਕਰਨ ਉਸ ਨੂੰ ਮਸੂਰਤ ਕਹਿੰਦੇ ਹਨ,
ਉਹ ਪ੍ਰਭੂ ਆਪ ਹੀ ਆਪਣੇ ਨਾਲ ਸਲਾਹ ਮਸ਼ਵਰਾ ਕਰਦਾ ਹੈ, ਅਤੇ ਜੋ ਕਰਦਾ ਹੈ ਓਹੋ ਕੁਝ ਹੁੰਦਾ ਹੈ।

**ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ ॥**

ਉਸ ਵੇਲੇ ਕੋਈ ਅਕਾਸ਼ ਪਤਾਲ ਨਹੀਂ ਸੀ, ਅਤੇ ਨਾ ਹੀ ਤ੍ਰੈ-ਲੋਈ=ਤਿੰਨੇ ਲੋਕ ਸਨ।

**ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ ॥**

ਤਦੋਂ ਉਹ ਨਿਰੰਕਾਰ ਆਪੇ ਹੀ ਆਪ ਸੀ, ਹੋਰ ਕੋਈ ਉਤਪਤੀ ਨਹੀਂ ਹੋਈ ਹੋਈ ਸੀ।

**ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ ॥ ੧ ॥**

ਜਿਵੇਂ ਉਸ ਨੂੰ ਭਾਉਂਦਾ ਹੈ ਤਿਵੇਂ ਕਰਦਾ ਹੈ, ਕਿਉਂਕਿ ਉਸ ਤੋਂ ਬਿਨਾਂ ਹੋਰ ਕੋਈ ਕੁਝ ਕਰਨ ਵਾਲਾ ਨਹੀਂ ਹੈ ॥ ੧ ॥

**ਸਲੋਕੁ ਮਃ ੩ ॥ ਸਾਹਿਬੁ ਮੇਰਾ ਸਦਾ ਹੈ ਦਿਸੈ ਸਬਦੁ ਕਮਾਇ ॥**

ਮੇਰਾ ਮਾਲਕ ਪਰਮਾਤਮਾ ਸਦਾ ਹੀ ਥਿਰ ਰੂਪ ਹੈ, ਗੁਰਸ਼ਬਦ ਦੀ ਕਮਾਈ ਕਰਨ ਵਾਲਿਆਂ ਨੂੰ ਦਿਸਦਾ ਹੈ

**ਓਹੁ ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ ॥**

ਉਹ ਪਰਮਾਤਮਾ ਅਉ=ਬਹੁੜੋਂ ਹਾਣੀ=ਨਾਸ ਕਦੇ ਨਹੀਂ ਹੁੰਦਾ, ਨਾ ਜੰਮ ਕੇ ਔਂਦਾ ਹੈ ਨਾ ਮਰਕੇ ਜਾਂਦਾਹੈ।

**ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ ॥**

ਜੋ ਪ੍ਰਭੂ ਸਾਰਿਆਂ ਵਿੱਚ ਸਮਾ ਰਿਹਾ ਹੈ ਉਸ ਸਦਾ=ਨਿਤ ਰੂਪ ਪਰਮਾਤਮਾ ਨੂੰ ਸਦਾ ਸੇਵਨਾ ਕਰੀਏ।

---

*ਦੇਖੋ ਸਾਖੀ ਚਾਰ ਚੋਰਾਂ ਦੀ ਸਫ਼ਾ ੪੭

**ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ॥**

ਅਵਰੁ=ਹੋਰ ਕਿਸੇ ਦੂਜੇ ਦੀ ਸੇਵਾ ਕਿਉਂ ਕਰਨੀ ਹੈ, ਜੋ ਜੰਮਦਾ ਅਤੇ ਮਰ ਜਾਂਦਾ ਹੈ।

**ਨਿਹਫਲੁ ਤਿਨ ਕਾ ਜੀਵਿਆ ਜਿ ਖਸਮੁ ਨ ਜਾਣਹਿ ਆਪਣਾ**

ਉਨ੍ਹਾਂ ਦਾ ਜੀਊਣਾ ਨਿਸਫਲ ਹੈ, ਜਿਹੜੇ ਮਨੁੱਖ ਆਪਣੇ ਖਸਮੁ=ਪਰਮੇਸ਼ਰ ਨੂੰ ਨਹੀਂ ਜਾਣਦੇ,

**ਅਵਰੀ ਕਉ ਚਿਤੁ ਲਾਇ॥** ਅਤੇ ਚਿੱਤ ਨੂੰ ਹੋਰਨਾਂ ਕੰਮਾਂ ਵਿੱਚ ਲਗਾਂਦੇ ਹਨ।

**ਨਾਨਕ ਏਵ ਨ ਜਾਪਈ ਕਰਤਾ ਕੇਤੀ ਦੇਇ ਸਜਾਇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਏਹ ਨਹੀਂ ਜਾਪਈ=ਜਾਣਿਆਂ ਜਾਂਦਾ, ਜੋ ਕਰਤਾ ਪੁਰਖ ਉਨ੍ਹਾਂ ਨੂੰ ਕੇਤੀ=ਕਿੰਨੀ ਕੁ ਸਜ਼ਾ ਦੇਵੇਗਾ ॥ ੧ ॥

**ਮਃ ੩ ॥ ਸਚਾ ਨਾਮੁ ਧਿਆਈਐ ਸਭੋ ਵਰਤੈ ਸਚੁ॥**

ਜੋ ਸੱਚਾ ਸਾਰਿਆਂ ਵਿੱਚ ਵਰਤ ਰਿਹਾ ਹੈ ਉਸ ਦੇ ਸੱਚ ਨਾਮ ਨੂੰ ਧਿਆਉਣਾ ਕਰੀਏ।

**ਨਾਨਕ ਹੁਕਮੁ ਬੁਝਿ ਪਰਵਾਣੁ ਹੋਇ ਤਾ ਫਲੁ ਪਾਵੈ ਸਚੁ॥**

ਗੁਰੂ ਜੀ ਕਥਨ ਕਰਦੇ ਹਨ, ਹੁਕਮ ਨੂੰ ਬੁੱਝ ਕੇ ਪ੍ਰਮਾਣੀਕ ਹੋਵੇ, ਤਾਂ ਸੱਚ ਦੀ ਪ੍ਰਾਪਤੀ ਰੂਪ ਫਲ ਨੂੰ, ਅਥਵਾ:-ਮੋਖ ਨੂੰ ਪਾਂਦਾ ਹੈ।

**ਕਥਨੀ ਬਦਨੀ ਕਰਤਾ ਫਿਰੈ ਹੁਕਮੈ ਮੂਲਿ ਨ ਬੁਝਈ ਅੰਧਾ ਕਚੁ ਨਿਕਚੁ ॥੨॥**

ਜੋ ਬਦਨੀ=ਮੂੰਹ ਨਾਲ ਕਥਨੀਆਂ ਕਰਦਾ ਫਿਰਦਾ ਹੈ, ਅਥਵਾ:-ਕਥਨੀਆਂ ਤੇ ਬਦਨੀ=ਕਵੀਸ਼ਰੀਆਂ ਕਰਦਾ ਫਿਰਦਾ ਹੈ, ਪਰਮੇਸ਼ਰ ਦੇ ਹੁਕਮ ਨੂੰ ਮੂਲਿ=ਕਦਾਚਿਤ ਬੁੱਝਦਾ ਨਹੀਂ ਹੈ, ਨਿ=ਵਿਸ਼ੇਸ਼ ਕਰਕੇ ਉਹ ਅੰਨ੍ਹਾ ਅਗਿਆਨੀ ਕੱਚਿਆਂ ਤੋਂ ਭੀ ਕੱਚਾ ਹੈ। ਅਥਵਾ:-ਕੱਚੇ ਸ਼ਕਾਮ ਕਰਮਾਂ ਨੂੰ ਕਰਕੇ ਨਿ=ਵਿਸ਼ੇਸ਼ ਕਰਕੇ ਕੱਚਾ ਹੈ ॥ ੨ ॥

**ਪਉੜੀ ॥ ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ॥**

ਸਾਰੀ ਸ੍ਰਿਸ਼ਟੀ ਦਾ ਮੂਲੁ=ਕਾਰਨ ਜੋ ਅਗਿਆਨ ਹੈ ਉਸ ਦੁਆਰੇ ਜਗਤ ਨੂੰ ਰਚਾਇਆ=ਪੈਦਾ ਕਰਕੇ, ਫਿਰ ਆਪਸ ਵਿੱਚ ਜੀਵਾਂ ਦਾ ਸੰਜੋਗੁ=ਮਿਲਾਪ ਤੇ ਵਿਜੋਗੁ=ਵਿਛੋੜਾ ਪੈਦਾ ਕੀਤਾ ਹੈ।

**ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ ॥**

ਹੁਕਮੀ=ਪਰਮਾਤਮਾ ਨੇ ਆਪਣੇ ਹੁਕਮ ਨਾਲ ਸਾਰੀ ਸ੍ਰਿਸ਼ਟੀ ਸਾਜੀ ਹੈ, ਅਤੇ ਜੋਤੀ=ਪਰਮਾਤਮਾ ਨੇ ਸਾਰਿਆਂ ਵਿੱਚ ਆਪਣੀ ਜੋਤਿ=ਸੱਤਾ ਨੂੰ ਮਿਲਾਇਆ ਹੋਇਆ ਹੈ॥

**ਜੋਤੀ ਹੂੰ ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ॥**

ਉਸ ਜੋਤੀ ਤੋਂ ਹੀ ਸਭ ਨੂੰ ਚਾਨਣ ਮਿਲ ਰਿਹਾ ਹੈ,

ਯਥਾ:-ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥ [ਪੰਨਾ ੬੬੩

ਮੇਰੇ ਸਤਿਗੁਰਾਂ ਨੇ ਇਹ ਉਪਦੇਸ਼ ਮੈਨੂੰ ਸੁਣਾਇਆ ਹੈ।

**ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਸਿਰਿ ਧੰਧੈ ਲਾਇਆ ॥**

ਤ੍ਰੈਗੁਣ=(ਰਜੋ ਸਤੋ ਤਮੋ ਰੂਪ) ਤਿੰਨ ਗੁਣਾਂ ਤੋਂ ਬ੍ਰਹਮਾ ਵਿਸ਼ਨੂੰ ਸ਼ਿਵ ਤਿੰਨਾਂ ਦੇਵਤਿਆਂ ਨੂੰ ਸਿਰਿ=ਸਿਰਜ ਕੇ ਉਤਪਤੀ, ਪਾਲਣਾ, ਲੈਤਾ, ਰੂਪ ਧੰਧੇ ਵਿੱਚ ਲਗਾਇਆ ਹੋਇਆ ਹੈ।

**ਮਾਇਆ ਕਾ ਮੂਲੁ ਰਚਾਇਓਨੁ ਤੁਰੀਆ ਸੁਖੁ ਪਾਇਆ॥ ੨ ॥**

ਸਾਰਿਆਂ ਦਾ ਮੂਲੁ=ਮੁੱਢ ਜੋ ਮਾਇਆ ਹੈ ਉਸ ਦੁਆਰਾ ਜਗਤ ਨੂੰ ਰਚਿਆ ਹੈ, ਉਸ ਨੂੰ ਤਿਆਗਕੇ ਜੋ ਤੁਰੀਆ-ਪਦ ਵਿੱਚ ਲੱਗਾ ਹੈ ਉਸ ਨੇ ਸੁਖ ਪਾਇਆ ਹੈ ॥ ੨॥

**ਸਲੋਕੁ ਮਃ ੩ ॥ ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ ॥**

ਉਹ ਜਪ ਤੇ ਉਹ ਤਪ ਸਫਲਾ ਹੈ, ਜੇਹੜਾ ਸਤਿਗੁਰਾਂ ਨੂੰ ਭਾਉਂਦਾ ਹੈ।

**ਸਤਿਗੁਰ ਕੈ ਭਾਣੈ ਵਡਿਆਈ ਪਾਵੈ ॥**

ਜੋ ਸਤਿਗੁਰਾਂ ਦੇ ਹੁਕਮ ਵਿੱਚ ਚਲਦਾ ਹੈ, ਉਹ ਵਡਿਆਈ ਪਾਂਵਦਾ ਹੈ।

**ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਗੁਰ ਉਪਦੇਸ਼ ਵਿੱਚ ਸਮਾ ਕੇ ਜਿਸਨੇ ਆਪਾ ਭਾਵ ਹੰਕਾਰ ਨੂੰ ਛੱਡਿਆ ਹੈ, ਉਹ ਅੰਤ ਨੂੰ ਗੁਰ=ਪੂਜਯ ਪਰਮਾਤਮਾ ਵਿੱਚ ਸਮਾਵੇ=ਅਭੇਦ ਹੁੰਦਾ ਹੈ ॥ ੧॥

**ਮਃ੩॥ ਗੁਰ ਕੀ ਸਿਖ ਕੋ ਵਿਰਲਾ ਲੇਵੈ॥ ਨਾਨਕ ਜਿਸੁ ਆਪਿ ਵਡਿਆਈ ਦੇਵੈ॥੨॥**

ਉਹ ਕੋਈ ਵਿਰਲਾ ਹੀ ਗੁਰਾਂ ਦੀ ਸਿੱਖਿਆ ਨੂੰ ਲੈਂਦਾ ਹੈ।

ਗੁਰੂ ਜੀ ਕਥਨ ਕਰਦੇ ਹਨ-ਜਿਸ ਨੂੰ ਪ੍ਰਭੂ ਆਪ ਵਡਿਆਈ ਦੇਂਦਾ ਹੈ ॥ ੨॥

**ਪਉੜੀ ॥ ਮਾਇਆ ਮੋਹੁ ਅਗਿਆਨੁ ਹੈ ਬਿਖਮੁ ਅਤਿ ਭਾਰੀ ॥**

ਮਾਇਆ ਦਾ ਮੋਹ ਆਪਣੇ ਆਪ ਨਵਿਰਤ ਹੋਣਾ ਬੜਾ ਬਿਖਮੁ=ਕਠਨ ਹੈ, ਤੇ ਅਗਿਆਨ ਦਾ ਨਵਿਰਤ ਹੋਣਾ ਭੀ ਅਤਿ ਭਾਰੀ=ਬੜਾ ਮੁਸ਼ਕਿਲ ਹੈ।

**ਪਥਰ ਪਾਪ ਬਹੁ ਲਦਿਆ ਕਿਉ ਤਰੀਐ ਤਾਰੀ ॥**

ਜੀਵ ਨੇ ਬਹੁਤ ਹੀ ਪਾਪਾਂ ਰੂਪ ਪੱਥਰਾਂ ਨੂੰ ਲੱਦਿਆ ਹੋਇਆ ਹੈ, ਸੰਸਾਰ ਰੂਪ ਤਾਰੀ=ਨਦੀ ਤੋਂ ਕਵੇਂ ਤਰੇਗਾ।

**ਅਨਦਿਨੁ ਭਗਤੀ ਰਤਿਆ ਹਰਿ ਪਾਰਿ ਉਤਾਰੀ ॥**

ਜੋ ਪੁਰਸ਼ ਰਾਤ-ਦਿਨ ਭਗਤੀ ਵਿਚ ਰਤਿਆ=ਮਿਲਿਆ ਰਹਿੰਦਾ ਹੈ, ਉਸਨੂੰ ਹਰੀ ਪਾਰ ਉਤਾਰਦਾ ਹੈ।

**ਗੁਰ ਸਬਦੀ ਮਨੁ ਨਿਰਮਲਾ ਹਉਮੈ ਛਡਿ ਵਿਕਾਰੀ ॥**

ਗੁਰਾਂ ਦੇ ਉਪਦੇਸ਼ ਕਰਕੇ ਹੰਗਤਾ ਮਮਤਾ ਤੇ ਵਿਸ਼ੇ ਵਿਕਾਰਾਂ ਨੂੰ ਛੱਡਕੇ ਜਿਸ ਦਾ ਮਨ ਨਿਰਮਲ ਹੋਇਆਂ ਹੈ।

**ਹਰਿ ਹਰਿ ਨਾਮੁ ਧਿਆਈਐ ਹਰਿ ਹਰਿ ਨਿਸਤਾਰੀ ॥ ੩ ॥**

ਅਤੇ ਹਰਿ ਹਰਿ ਨਾਮ ਨੂੰ ਧਿਆਉਂਦਾ ਹੈ, ਉਸ ਨੂੰ ਹਰੀ ਹਰ ਤਰ੍ਹਾਂ ਕਰਕੇ ਸੰਸਾਰ ਤੋਂ ਤਾਰ ਦੇਂਦਾ ਹੈ ।੩।

**ਸਲੋਕੁ ॥ ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ ॥**

ਕਬੀਰ ਜੀ ਕਥਨ ਕਰਦੇ ਹਨ, ਰਾਈ ਦੇ ਦਸਵੈ ਭਾਇ=ਦਸਵੇਂ ਹਿੱਸੇ ਜੇਡਾ ਮੁਕਤੀ ਦਾ ਦਰਵਾਜ਼ਾ ਗਿਆਨ ਸੰਕੁੜਾ=ਭੀੜਾ (ਤੰਗ) ਅਰਥਾਤ ਅਤੀ ਸੂਖਮ ਹੈ ।

**ਮਨੁ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉ ਕਰਿ ਜਾਇ ॥**

ਜੀਵ ਦਾ ਮਨ ਤਾਂ ਮੈਗਲੁ=ਹਾਥੀ ਜੇਡਾ ਮੋਟਾ ਹੋ ਰਿਹਾ ਹੈ. ਇਸ ਕਰਕੇ ਮੁਕਤੀ ਦੇ ਦਰਵਾਜ਼ੇ ਵਿੱਚੋਂ ਕਿਸ ਤਰ੍ਹਾਂ ਨਿਕਲਿਆ ਜਾਏਗਾ ? ਉੱਤਰ-

**ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥**

ਜੇ ਕਰ ਕੋਈ ਅਜੇਹਾ ਸਤਿਗੁਰੂ ਮਿਲ ਜਾਵੇ ਜੋ ਤੁਠਾ=ਪ੍ਰਸੰਨ ਹੋਕੇ ਨਾਮ ਦੀ ਪਸਾਉ=ਦਾਤ ਦੇਣਾ ਕਰੇ । ਤਾਂ-

**ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥੧॥**

ਮੁਕਤੀ ਦਾ ਦਰਵਾਜ਼ਾ ਏਡਾ ਮੋਕਲਾ=ਖੁੱਲ੍ਹਾ ਹੋ ਜਾਂਦਾ ਹੈ, ਜਿਸ ਵਿੱਚੋਂ ਮਨ ਸਹਜੇ=ਸੁਖੈਨ ਹੀ ਔਂਦਾ ਜਾਂਦਾ ਹੈ ॥ ੧ ॥ ੩ ॥

**ਮਃ ੩ ॥ ਨਾਨਕ ਮੁਕਤਿ ਦੁਆਰਾ ਅਤਿ ਨੀਕਾ ਨਾਨ੍ਹਾ ਹੋਇ ਸੁ ਜਾਇ ॥**

ਸ੍ਰੀ ਗੁਰੂ ਅਮਰਦਾਸ ਜੀ ਕਥਨ ਕਰਦੇ ਹਨ, ਮੁਕਤੀ ਦਾ ਦਰਵਾਜ਼ਾ ਗਿਆਨ ਅਤਿ ਨੀਕਾ=ਬਹੁਤ ਨਿੱਕਾ ਭਾਵ ਸੂਖਮ ਹੈ, ਜੇ ਕਰ ਮਨ ਵੀ ਨਾਨ੍ਹਾ=ਨਿੱਕਾ ਹੋਵੇ ਅਰਥਾਤ ਸੂਖਮ ਹੋਵੇ ਤਾਂ ਉਸ ਵਿੱਚ ਪ੍ਰਵੇਸ਼ ਕਰ ਜਾਂਦਾ ਹੈ।

**ਹਉਮੈ ਮਨੁ ਅਸਥੂਲੁ ਹੈ ਕਿਉ ਕਰਿ ਵਿਚੁਦੇ ਜਾਇ ॥**

ਜਿਸ ਦਾ ਹਉਮੈ=ਹੰਗਤਾ ਮਮਤਾ ਕਰਕੇ ਮਨ ਅਸਥੂਲੁ=ਮੋਟਾ ਹੋ ਰਿਹਾ ਹੈ, ਉਹ ਇਸ ਸੂਖਮ ਦਰਵਾਜ਼ੇ ਦੇ ਵਿੱਚ ਕਿਸ ਤਰ੍ਹਾਂ ਪ੍ਰਵੇਸ਼ ਕਰ ਜਾਏਗਾ ਭਾਵ ਨਹੀਂ ਕਰ ਸਕਦਾ ।

**ਸਤਿਗੁਰ ਮਿਲਿਐ ਹਉਮੈ ਗਈ ਜੋਤਿ ਰਹੀ ਸਭ ਆਇ ॥**

ਸਤਿਗੁਰਾਂ ਦੇ ਮਿਲਾਪ ਕਰਕੇ ਜਿਸ ਦੀ ਹੰਗਤਾ ਮਮਤਾ ਦੂਰ ਹੋ ਗਈ ਹੈ, ਉਸ ਨੇ ਇਹ ਨਿਸਚੇ ਕੀਤਾ ਹੈ, ਕਿ ਪ੍ਰਭੂ ਦੀ ਜੋਤ ਸਭਨਾਂ ਵਿੱਚ ਆ ਰਹੀ ਹੈ ।

**[ਪੰਨਾ ੫੧੦]**

**ਇਹੁ ਜੀਉ ਸਦਾ ਮੁਕਤੁ ਹੈ ਸਹਜੇ ਰਹਿਆ ਸਮਾਇ ॥ ੨ ॥**

ਇਸ ਤਰ੍ਹਾਂ ਜਾਣਨੇ ਕਰਕੇ ਇਹ ਜੀਵ ਨਿੱਤ ਮੁਕਤ ਸਰੂਪ ਹੈ, ਅਤੇ ਸਹਜੇ=ਗਿਆਨ ਕਰਕੇ "ਸਹਜ ਪਦ" ਵਿੱਚ ਸਮਾ ਰਹਿੰਦਾ ਹੈ ॥ ੨ ॥

**ਪਉੜੀ ॥ ਪ੍ਰਭਿ ਸੰਸਾਰੁ ਉਪਾਇਕੈ ਵਸਿ ਆਪਣੈ ਕੀਤਾ ॥**

ਪ੍ਰਭੂ ਨੇ ਸੰਸਾਰ ਨੂੰ ਪੈਦਾ ਕਰਕੇ ਆਪਣੇ ਵਸ ਵਿੱਚ ਕੀਤਾ ਹੋਇਆ ਹੈ ॥

**ਗਣਤੈ ਪ੍ਰਭੂ ਨ ਪਾਈਐ ਦੂਜੈ ਭਰਮੀਤਾ ॥**

ਕਰਮਾਂ ਦੀ ਗਿਣਤੀ ਕਰਨ ਨਾਲ, ਪ੍ਰਭੂ ਨਹੀਂ ਪ੍ਰਾਪਤ ਹੁੰਦਾ, ਗਿਣਤੀ ਕਰਨ ਵਾਲਾ ਪੁਰਸ਼ ਦ੍ਵੈਤ-ਭਾਵ ਵਿੱਚ ਭਰਮਦਾ ਰਹਿੰਦਾ ਹੈ।

**ਸਤਿਗੁਰ ਮਿਲਿਐ ਜੀਵਤੁ ਮਰੈ ਬੁਝਿ ਸਚਿ ਸਮੀਤਾ ॥**

ਸਤਿਗੁਰਾਂ ਨਾਲ ਮਿਲਕੇ ਜੋ ਜੀਵਤ ਭਾ ਤੋਂ ਮਰਦਾ ਹੈ, ਉਹ ਪ੍ਰਭੂ ਨੂੰ ਬੁੱਝ ਕੇ ਸੱਚ-ਸਰੂਪ ਵਿੱਚ ਸਮੀਤਾ=ਸਮਾ ਜਾਂਦਾ ਭਾਵ ਅਭੇਦ ਹੋ ਜਾਂਦਾ ਹੈ।

**ਸਬਦੇ ਹਉਮੈ ਖੋਈਐ ਹਰਿ ਮੇਲਿ ਮਿਲੀਤਾ ॥**

ਗੁਰ ਸ਼ਬਦ ਦੁਆਰੇ ਹੰਗਤਾ ਮਮਤਾ ਨੂੰ ਖੋਣਾ ਕਰੀਏ, ਤਾਂ ਹਰੀ ਆਪਣੇ ਮੇਲ ਵਿੱਚ ਮਿਲਾ ਲੈਂਦਾ ਹੈ।

**ਸਭ ਕਿਛੁ ਜਾਣੈ ਕਰੇ ਆਪਿ ਆਪੇ ਵਿਗਸੀਤਾ ॥੪॥**

ਉਹ ਹਰੀ ਆਪ ਹੀ ਸਭ ਨੂੰ ਪੈਦਾ ਕਰਦਾ ਹੈ, ਆਪ ਹੀ ਸਭ ਕੁਝ ਜਾਣਦਾ ਹੈ, ਆਪ ਹੀ ਸਾਰਿਆਂ ਨੂੰ ਵੇਖਕੇ ਵਿਗਸੀਤਾ=ਪ੍ਰਸੰਨ ਹੁੰਦਾ ਹੈ ॥ ੪ ॥

**ਸਲੋਕੁ ਮਃ ੩॥ ਸਤਿਗੁਰ ਸਿਉ ਚਿਤੁ ਨ ਲਾਇਓ ਨਾਮੁ ਨ ਵਸਿਓ ਮਨਿ ਆਇ ॥**

ਜਿਸਨੇ ਸਤਿਗੁਰਾਂ ਨਾਲ ਚਿੱਤ ਨੂੰ ਨਹੀਂ ਲਗਾਇਆ, ਅਤੇ ਜਿਸਦੇ ਮਨ ਵਿੱਚ ਨਾਮ ਨਹੀਂ ਆ ਕੇ ਵੱਸਿਆ।

**ਧ੍ਰਿਗੁ ਇਵੇਹਾ ਜੀਵਿਆ ਕਿਆ ਜੁਗ ਮਹਿ ਪਾਇਆ ਆਇ ॥**

ਇਸ ਤਰ੍ਹਾਂ ਦੇ ਜੀਵਣ ਨੂੰ ਧ੍ਰਿਕਾਰ ਹੈ, ਦੱਸੋ, ਉਸ ਨੇ ਜਗਤ ਵਿੱਚ ਆਕੇ ਕੀ ਲਾਭ ਪਾਇਆ ਹੈ? ਜੇ ਆਖੇ, ''ਮਾਇਆ ਖੱਟੀ ਹੈ'' ਤਾਂ–

**ਮਾਇਆ ਖੋਟੀ ਰਾਸਿ ਹੈ ਏਕ ਚਸੇ ਮਹਿ ਪਾਜੁ ਲਹਿ ਜਾਇ ॥**

ਮਾਇਆ ਦੀ ਰਾਸ ਹੀ ਖੋਟੀ ਹੈ, ਕਿਉਂਕਿ ਇੱਕ ਚਸੇ ਦੇ ਵਿੱਚ ਹੀ ਇਸ ਦਾ ਪਾਜ ਖੁੱਲ੍ਹ ਜਾਂਦਾ ਹੈ।

**ਹਥਹੁ ਛੁੜਕੀ ਤਨੁ ਸਿਆਹੁ ਹੋਇ ਬਦਨੁ ਜਾਇ ਕੁਮਲਾਇ ॥**

ਮਾਇਆ ਹੱਥੋਂ ਨਿਕਲ ਜਾਵੇ ਤਾਂ ਸਰੀਰ ਦਾ ਰੰਗ ਸਿਆਹੁ=ਕਾਲਾ ਹੋ ਜਾਂਦਾ ਹੈ, ਅਤੇ ਇਸ ਦਾ ਬਦਨੁ=ਚੇਹਰਾ ਕੁਮਲਾ ਜਾਂਦਾ ਹੈ।

**ਜਿਨ ਸਤਿਗੁਰ ਸਿਉ ਚਿਤੁ ਲਾਇਆ ਤਿਨ ਸੁਖੁ ਵਸਿਆ ਮਨਿ ਆਇ ॥**

ਜਿਨ੍ਹਾਂ ਨੇ ਸਤਿਗੁਰਾਂ ਨਾਲ ਚਿੱਤ-ਬਿਰਤੀ ਨੂੰ ਲਗਾਇਆ ਹੈ, ਉਹਨਾਂ ਦੇ ਮਨ ਵਿੱਚ ਸੁਖ ਆ ਕੇ ਵੱਸਿਆ ਹੈ।

**ਹਰਿ ਨਾਮੁ ਧਿਆਵਹਿ ਰੰਗ ਸਿਉ ਹਰਿ ਨਾਮਿ ਰਹੇ ਲਿਵ ਲਾਇ ॥**

ਉਹ ਗੁਰਮੁਖ ਰੰਗ ਸਿਉ=ਪ੍ਰੇਮ ਨਾਲ ਹਰੀ ਨਾਮ ਨੂੰ ਧਿਆਉਂਦੇ ਹਨ, ਅਤੇ ਹਰੀ ਨਾਮੀ ਦੇ ਨਾਮ ਵਿੱਚ ਬਿਰਤੀ ਲਗਾ ਰਹੇ ਹਨ ।

**ਨਾਨਕ ਸਤਿਗੁਰ ਸੋ ਸਉਪਿਆ ਜਿ ਜੀਅ ਮਹਿ ਰਹਿਆ ਸਮਾਇ ॥**

ਗੁਰੂ ਜੀ ਕਥਨ ਕਰਦੇ ਹਨ, ਉਹਨਾਂ ਨੂੰ ਸਤਿਗੁਰਾਂ ਨੇ ਉਹ ਧਨ ਸੌਂਪਿਆ ਹੈ, ਜਿਹੜਾ ਅੰਤਹ ਕਰਨ ਵਿੱਚ ਸਮਾ ਰਿਹਾ ਹੈ । ਅਥਵਾ:-ਜਿਹੜਾ ਸਾਰਿਆਂ ਜੀਵਾਂ ਦੇ ਵਿੱਚ ਹੀ ਸਮਾ ਰਿਹਾ ਹੈ ।

**ਰੰਗੁ ਤਿਸੈ ਕਉ ਅਗਲਾ ਵੰਨੀ ਚੜੈ ਚੜਾਇ ॥੧॥**

ਉਸ ਗੁਰਮੁਖ ਨੂੰ ਅਗਲਾ=ਬਹੁਤਾ ਰੰਗੁ=ਅਨੰਦ ਪ੍ਰਾਪਤ ਹੁੰਦਾ ਹੈ, ਅਤੇ ਗੁਰਾਂ ਦਾ ਚੜ੍ਹਾਇਆ ਹੋਇਆ (ਚਤੁਰਥ ਭੂਮਿਕਾ ਦਾ) ਰੰਗ ਚੜ੍ਹਦਾ ਹੈ ॥੧॥

**ਮਃ ੩ ॥ ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥**

ਮਾਇਆ ਨਾਗਨੀ=ਸੱਪਣੀ ਰੂਪ ਹੋਕੇ ਸਾਰੇ ਸੰਸਾਰ ਨਾਲ ਲਿਪਟ ਰਹੀ ਹੈ ।

**ਇਸ ਕੀ ਸੇਵਾ ਜੋ ਕਰੇ ਤਿਸਹੀ ਕਉ ਫਿਰਿ ਖਾਇ ॥**

ਜੋ ਪੁਰਸ਼ ਇਸ ਮਾਇਆ ਰੂਪ ਸੱਪਣੀ ਦੀ ਸੇਵਾ ਕਰਦਾ ਹੈ; ਭਾਵ-ਇਸ ਨਾਲ ਪ੍ਰੀਤੀ ਕਰਕੇ ਇਸ ਨੂੰ ਕੱਠਾ ਕਰਦਾ ਹੈ ਇਹ ਫਿਰ ਉਲਟਾ ਉਸ ਨੂੰ ਹੀ ਖਾਂਦੀ ਹੈ ਭਾਵ ਦੁੱਖ ਦੇਂਦੀ ਹੈ ।

**ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ ॥**

ਸੰਸਾਰ ਵਿੱਚ ਕੋਈ ਵਿਰਲਾ ਹੀ ਗੁਰਮੁਖ ਗਾਰੜੂ=ਮਾਂਦ੍ਰੀ ਹੈ, ਉਸ ਨੇ ਦਲ-ਮਲ ਕੇ ਆਪਣੇ ਪਾਇ=ਚਰਨਾਂ ਨਾਲ ਲਾ ਲਿਆ ਹੈ ।

**ਨਾਨਕ ਸੋਈ ਉਬਰੇ ਜਿ ਸਚਿ ਰਹੇ ਲਿਵ ਲਾਇ ॥੨॥**

ਗੁਰੂ ਜੀ ਕਥਨ ਕਰਦੇ ਹਨ, ਇਸ ਮਾਇਆ ਤੋਂ ਉਹ ਪੁਰਖ ਉਬਰੇ=ਬਚੇ ਹਨ, ਜੇਹੜੇ ਸੱਚ ਵਿੱਚ ਲਿਵ ਲਗਾ ਰਹੇ ਹਨ ॥ ੨ ॥

**ਪਉੜੀ ॥ ਢਾਢੀ ਕਰੇ ਪੁਕਾਰ ਪ੍ਰਭੂ ਸੁਣਾਇਸੀ ॥**

ਢਾਢੀ=ਜਸ ਦੇ ਕਰਨ ਵਾਲਾ ਜਗਿਆਸੂ ਪੁਕਾਰ=ਬੇਨਤੀ ਕਰਕੇ ਪ੍ਰਭੂ ਨੂੰ ਸੁਣਾਂਦਾ ਹੈ ।

**ਅੰਦਰਿ ਧੀਰਕ ਹੋਇ ਪੂਰਾ ਪਾਇਸੀ ॥**

ਪਰ ਜੇ ਹਿਰਦੇ ਅੰਦਰ ਧੀਰਕ=ਧੀਰਜ ਹੋਵੇ ਅਰਥਾਤ ਸੁਖ ਦੁਖ ਵਿੱਚ ਡੋਲੇ ਨਾ, ਤਾਂ ਪੂਰੇ ਪ੍ਰਭੂ ਨੂੰ ਪਾਂਦਾ ਹੈ

**ਜੋ ਧੁਰਿ ਲਿਖਿਆ ਲੇਖੁ ਸੇ ਕਰਮ ਕਮਾਇਸੀ ॥**

ਜੋ ਧੁਰ ਤੋਂ ਲੇਖ ਲਿਖਿਆ ਗਿਆ ਹੈ, ਇਹ ਜੀਵ ਓਹੀ ਕਰਮ ਕਮਾਂਵਦਾ ਹੈ ।

**ਜਾ ਹੋਵੈ ਖਸਮੁ ਦਇਆਲੁ ਤਾ ਮਹਲੁ ਘਰੁ ਪਾਇਸੀ ॥**

ਜਾਂ ਖਸਮੁ=ਪਰਮਾਤਮਾ ਦਿਆਲੂ ਹੋਵੇ, ਤਾਂ ਮਹਲੁ=ਸਰੂਪ ਨੂੰ ਆਪਣੇ ਘਰੁ=ਹਿਰਦੇ ਵਿੱਚ ਪਾ ਲੈਂਦਾ ਹੈ।

**ਸੋ ਪ੍ਰਭੁ ਮੇਰਾ ਅਤਿ ਵਡਾ ਗੁਰਮੁਖਿ ਮੇਲਾਇਸੀ ॥੫॥**

ਉਹ ਮੇਰਾ ਪ੍ਰਭੂ ਅਤਿ=ਬਹੁਤ ਵੱਡਾ ਹੈ, ਗੁਰਾਂ ਦੁਆਰੇ ਜਗਿਆਸੂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ।੫।

**ਸਲੋਕ ਮਃ ੩ ॥ ਸਭਨਾ ਕਾ ਸਹੁ ਏਕੁ ਹੈ ਸਦ ਹੀ ਰਹੈ ਹਜੂਰਿ ॥**

ਸਭ ਜੀਵਾਂ ਰੂਪ ਇਸਤ੍ਰੀਆਂ ਦਾ ਸਹੁ=ਪਤੀ (ਮਾਲਕ) ਇੱਕ ਪ੍ਰਭੂ ਹੀ ਹੈ, ਜੋ ਸਦਾ ਹੀ ਸਭ ਦੇ ਹਜੂਰਿ=ਨੇੜੇ ਰਹਿੰਦਾ ਹੈ।

**ਨਾਨਕ ਹੁਕਮੁ ਨ ਮੰਨਈ ਤਾ ਘਰ ਹੀ ਅੰਦਰਿ ਦੂਰਿ ॥**

ਗੁਰੂ ਜੀ ਕਥਨ ਕਰਦੇ ਹਨ, ਜਾਂ ਇਹ ਜੀਵ ਰੂਪ ਇਸਤ੍ਰੀ ਉਸਦੇ ਹੁਕਮ ਨੂੰ ਨਹੀਂ ਮੰਨਦੀ, ਤਾਂ ਉਹ ਘਰ ਦੇ ਅੰਦਰ ਹੁੰਦਾ ਹੋਇਆ ਭੀ ਦੂਰ ਪ੍ਰਤੀਤ ਹੁੰਦਾ ਹੈ।

**ਹੁਕਮੁ ਭੀ ਤਿਨ੍ਹਾ ਮਨਾਇਸੀ ਜਿਨ ਕਉ ਨਦਰਿ ਕਰੇਇ ॥**

ਪਰ, ਹੁਕਮ ਭੀ ਉਨ੍ਹਾਂ ਪਾਸੋਂ ਮਨਾਂਵਦਾ ਹੈ, ਜਿਨ੍ਹਾਂ ਉੱਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ।

**ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ ॥੧॥**

ਜਿਸਨੇ ਪ੍ਰੇਮ ਨਾਲ ਪਤੀ ਪਰਮਾਤਮਾ ਦਾ ਹੁਕਮ ਮੰਨਿਆਂ ਹੈ, ਉਸਨੇ ਸੁਹਾਗਣ ਹੋਕੇ ਸੁਖ ਪਾਇਆ ਹੈ।੧।

**ਮਃ ੩ ॥ ਰੈਣਿ ਸਬਾਈ ਜਲਿ ਮੁਈ ਕੰਤ ਨ ਲਾਇਓ ਭਾਉ ॥**

ਜਿਸ ਜੀਵ ਰੂਪ ਇਸਤ੍ਰੀ ਨੇ ਆਪਣੇ ਕੰਤ=ਪਤੀ ਪਰਮਾਤਮਾ ਨਾਲ ਭਾਉ=ਪ੍ਰੇਮ ਨਹੀਂ ਲਗਾਇਆ, ਉਹ ਸਾਰੀ ਅਵਸਥਾ ਰੂਪੀ ਰਾਤ ਬਿਰਹੁ ਦੀ ਅੱਗ ਨਾਲ।

ਅਥਵਾ:–ਮਾਇਆ ਦੀ ਤ੍ਰਿਸ਼ਨਾ ਰੂਪ ਅੱਗ ਨਾਲ ਜਲਿ=ਸੜਦੀ ਹੋਈ ਮਰ ਗਈ ਹੈ।

**ਨਾਨਕ ਸੁਖਿ ਵਸਨਿ ਸੋੁਹਾਗਣੀ ਜਿਨ੍ਹ ਪਿਆਰਾ ਪੁਰਖੁ ਹਰਿ ਰਾਉ ॥੨॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੂੰ ਹਰੀ ਰਾਜਾ ਪੁਰਖ ਪਿਆਰਾ ਲੱਗਾ ਹੈ, ਉਹ ਸੁਹਾਗਣਾਂ ਸੁਖ ਪੂਰਬਕ ਵਸਦੀਆਂ ਹਨ।੨।

**ਪਉੜੀ ॥ ਸਭੁ ਜਗੁ ਫਿਰਿ ਮੈ ਦੇਖਿਆ ਹਰਿ ਇਕੋ ਦਾਤਾ ॥**

ਮੈਂ ਸਾਰਾ ਸੰਸਾਰ ਫਿਰ ਕੇ ਵੇਖਿਆ ਹੈ ਸਾਰਿਆਂ ਦਾ ਦਾਤਾ ਇੱਕ ਹਰੀ ਹੀ ਹੈ।

**ਉਪਾਇ ਕਿਤੈ ਨ ਪਾਈਐ ਹਰਿ ਕਰਮ ਬਿਧਾਤਾ ॥**

ਕਰਮ ਬਿਧਾਤਾ=ਫਲ-ਬਰ ਦਾਤਾ ਜੋ ਹਰੀ ਹੈ, ਉਹ ਕਿਸੇ ਹੋਰ ਉਪਾਇ=ਯਤਨ ਕਰਕੇ ਨਹੀਂ ਪਾਇਆ ਜਾਂਦਾ।

**ਗੁਰ ਸਬਦੀ ਹਰਿ ਮਨਿ ਵਸੈ ਹਰਿ ਸਹਜੇ ਜਾਤਾ ॥**

ਜੋ ਹਰੀ ਮਨ ਵਿੱਚ ਵਸਦਾ ਹੈ, ਗੁਰਾਂ ਦੇ ਉਪਦੇਸ਼ ਕਰਕੇ ਉਸ ਹਰੀ ਨੂੰ ਸਹਜੇ ਹੀ ਜਾਤਾ=ਜਾਣ ਲਿਆ ਹੈ।

**ਅੰਦਰਹੁ ਤ੍ਰਿਸਨਾ ਅਗਨਿ ਬੁਝੀ ਹਰਿ ਅੰਮ੍ਰਿਤਸਰਿ ਨਾਤਾ ॥**

ਜੋ ਸਤਸੰਗ ਰੂਪੀ ਸਰੋਵਰ ਹਰੀ ਨਾਮ ਅੰਮ੍ਰਿਤ ਨਾਲ ਭਰਪੂਰ ਹੈ, ਉਸ ਵਿੱਚ ਜੋ ਨਾਤਾ=ਇਸ਼ਨਾਨ ਕਰਦਾ ਹੈ, ਉਸਦੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ ਰੂਪ ਅੱਗ ਬੁਝ ਗਈ ਹੈ।

**ਵਡੀ ਵਡਿਆਈ ਵਡੇ ਕੀ ਗੁਰਮੁਖਿ ਬੋਲਾਤਾ ॥੬॥**

ਉਹ ਗੁਰਮੁਖ ਹੀ ਵੱਡੇ ਪ੍ਰਭੂ ਦੀ ਵੱਡੀ ਵਡਿਆਈ ਨੂੰ ਆਪ ਬੋਲਦਾ ਹੈ, ਅਤੇ ਹੋਰਨਾਂ ਪਾਸੋਂ ਬੁਲਾਂਦਾ ਹੈ।੬।

**[ਪੰਨਾ ੫੧੧]**

**ਸਲੋਕੁ ਮਃ ੩ ॥ ਕਾਇਆ ਹੰਸ ਕਿਆ ਪ੍ਰੀਤਿ ਹੈ ਜਿ ਪਇਆ ਹੀ ਛਡਿ ਜਾਇ ॥**

ਇਸ ਕਾਇਆਂ ਨਾਲ ਹੰਸ=ਜੀਵ ਦੀ ਕੇਹੀ ਪ੍ਰੀਤੀ ਹੈ, ਜੋ ਕਾਇਆਂ ਨੂੰ ਇੱਥੇ ਪਿਆਂ ਹੀ ਛੱਡ ਕੇ ਚਲਾ ਜਾਂਦਾ ਹੈ।

**ਏਸਨੋ ਕੂੜੁ ਬੋਲਿ ਕਿ ਖਵਾਲੀਐ ਜਿ ਚਲਦਿਆ ਨਾਲਿ ਨ ਜਾਇ ॥**

ਅਤੇ ਇਸ ਕਾਇਆਂ ਨੂੰ ਝੂਠ ਬੋਲ ਕੇ ਕੀ ਖੁਆਣਾ ਹੈ, ਜੋ ਚਲਦਿਆਂ ਵੇਲੇ ਜੀਵ ਦੇ ਨਾਲ ਨਹੀਂ ਜਾਂਦੀ। ਪ੍ਰਸ਼ਨ:-ਕਰਮਾਂ ਦਾ ਲੇਖਾ ਕਿਸ ਪਾਸੋਂ ਪੁੱਛਿਆ ਜਾਂਦਾ ਹੈ ? ਉੱਤਰ-

**ਕਾਇਆ ਮਿਟੀ ਅੰਧੁ ਹੈ ਪਉਣੈ ਪੁਛਹੁ ਜਾਇ ॥**

**ਹਉ ਤਾ ਮਾਇਆ ਮੋਹਿਆ ਫਿਰਿ ਫਿਰਿ ਆਵਾ ਜਾਇ ॥**

ਮਿੱਟੀ ਆਦਿਕ ਪੰਜਾਂ ਤੱਤਾਂ ਕਰਕੇ ਰਚੀ ਹੋਈ ਕਾਇਆਂ ਤਾਂ ਅੰਧੁ=ਜੜ੍ਹ ਹੈ, ਇਸ ਕਰਕੇ ਪਉਣੈ=ਪ੍ਰਾਣਾਂ ਦਾ ਪਤੀ ਜੋ ਜੀਵ ਹੈ, ਉਸ ਪਾਸੋਂ ਜਾ ਕੇ ਪੁੱਛਣਾ ਕਰੋ।

ਜੀਵ ਨੇ ਕਿਹਾ, "ਹਉ=ਮੈਂ ਤਾਂ ਮਾਇਆ ਦਾ ਮੋਹਿਆ ਹੋਇਆ ਹਾਂ" ਇਸ ਕਰਕੇ ਮੁੜ ਮੁੜ ਕੇ, ਆਵਾ ਜਾਇ=ਆਉਂਦਾ ਜਾਂਦਾ ਹਾਂ।

**ਨਾਨਕ ਹੁਕਮੁ ਨ ਜਾਤੋ ਖਸਮ ਕਾ ਜਿ ਰਹਾ ਸਚਿ ਸਮਾਇ ॥੧॥**

ਗੁਰੂ ਜੀ ਕਥਨ ਕਰਦੇ ਹਨ, ਜੀਵ ਨੇ ਕਿਹਾ, "ਮੈਂ ਆਪਣੇ ਮਾਲਕ ਪ੍ਰਭੂ ਦਾ ਹੁਕਮ ਮੰਨਣਾ ਨਹੀਂ ਜਾਣਿਆਂ, ਜਿਸ ਕਰਕੇ ਮੈਂ ਸੱਚ ਵਿੱਚ ਸਮਾ ਰਹਿੰਦਾ"॥੧॥

ਪ੍ਰਸ਼ਨ-ਇੱਕ ਸਿੱਖ ਨੇ ਪੁੱਛਿਆ, ਅਚੱਲ ਧਨ ਕਿਹੜਾ ਹੈ ?" ਗੁਰ ਉੱਤਰ-

**ਮਃ ੩ ॥ ਏਕੋ ਨਿਹਚਲ ਨਾਮ ਧਨੁ ਹੋਰੁ ਧਨੁ ਆਵੈ ਜਾਇ ॥**

ਇੱਕ ਨਾਮ ਧਨ ਹੀ ਅਚੱਲ ਹੈ, ਹੋਰ ਜਿਤਨਾ ਧਨ ਹੈ ਉਹ ਆਉਣੇ ਜਾਣੇ ਵਾਲਾ ਹੈ।

**ਇਸੁ ਧਨ ਕਉ ਤਸਕਰੁ ਜੋਹਿ ਨ ਸਕਈ ਨਾ ਓਚਕਾ ਲੈ ਜਾਇ ॥**

ਇਸ ਨਾਮ ਧਨ ਨੂੰ ਪ੍ਰਤੱਖ ਤਸਕਰੁ=ਚੋਰ, ਵਾ:-ਕਾਮ ਆਦਿਕ ਚੋਰ ਵੇਖ ਭੀ ਨਹੀਂ ਸਕਦੇ, ਨਾ ਹੀ ਪ੍ਰਤੱਖ ਓਚਕਾ=ਠੱਗ, ਅਥਵਾ:-ਮਨ ਰੂਪੀ ਠੱਗ, ਲਿਜਾ ਸਕਦਾ ਹੈ।

**ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ ॥**

ਇਹ ਹਰੀ ਨਾਮ ਰੂਪੀ ਧਨ ਜਿਸ ਜੀਵ ਦੇ ਨਾਲ ਰਵਿ ਰਹਿਆ=ਮਿਲ ਰਿਹਾ ਹੈ, ਉਸ ਜੀਵ ਦੇ ਨਾਲ ਹੀ ਪ੍ਰਲੋਕ ਵਿਚ ਜਾਂਦਾ ਹੈ।

**ਪੂਰੇ ਗੁਰ ਤੇ ਪਾਈਐ ਮਨਮੁਖਿ ਪਲੈ ਨ ਪਾਇ ॥**

ਇਹ ਨਾਮ ਧਨ ਪੂਰਿਆਂ ਗੁਰਾਂ ਤੋਂ ਪ੍ਰਾਪਤ ਹੁੰਦਾ ਹੈ, ਮਨਮੁਖਾਂ ਦੇ ਬੁੱਧੀ ਰੂਪ ਪੱਲੇ ਵਿੱਚ ਪੈਂਦਾ ਨਹੀਂ ਹੈ।

**ਧਨੁ ਵਾਪਾਰੀ ਨਾਨਕਾ ਜਿਨ੍ਹਾ ਨਾਮ ਧਨੁ ਖਟਿਆ ਆਇ ॥੨॥**

ਗੁਰੂ ਜੀ ਕਥਨ ਕਰਦੇ ਹਨ, ਉਹ ਗੁਰਮੁਖ ਵਪਾਰੀ ਧੰਨਤਾ ਜੋਗ ਹਨ, ਜਿਨ੍ਹਾਂ ਨੇ ਸੰਸਾਰ ਵਿਚ ਆ ਕੇ ਨਾਮ ਧਨ ਖੱਟਿਆ ਹੈ ॥ ੨ ॥

**ਪਉੜੀ ॥ ਮੇਰਾ ਸਾਹਿਬੁ ਅਤਿ ਵਡਾ ਸਚੁ ਗਹਿਰ ਗੰਭੀਰਾ ॥**

ਮੇਰਾ ਸਾਹਿਬੁ=ਮਾਲਕ ਪ੍ਰਭੂ ਅਤਿ=ਬਹੁਤ ਵੱਡਾ ਹੈ, ਸੱਤ-ਸਰੂਪ ਹੈ, ਗਹਿਰ=ਡੂੰਘਾ, ਗੰਭੀਰਾ= ਨਿਰਹੱਲ ਹੈ।

**ਸਭੁ ਜਗੁ ਤਿਸਕੈ ਵਸਿ ਹੈ ਸਭੁ ਤਿਸਕਾ ਚੀਰਾ ॥**

ਸਾਰਾ ਸੰਸਾਰ ਉਸ ਦੇ ਵੱਸ ਵਿੱਚ ਹੈ, ਕਿਉਂਕਿ ਸਾਰਾ ਸੰਸਾਰ ਤਿਸਦਾ ਚੀਰਾ=ਵਿਸਤਾਰ ਹੈ, ਵਾ:-ਹੱਦ ਹੈ. ਅਥਵਾ:-ਚੀਰਾ=ਦਫ਼ਤਰ ਹੈ।

**ਗੁਰਪਰਸਾਦੀ ਪਾਈਐ ਨਿਹਚਲੁ ਧਨੁ ਧੀਰਾ ॥**

ਮਨ ਨੂੰ ਧੀਰਾ=ਧੀਰਜ ਦੇਣ ਵਾਲਾ ਨਾਮ ਰੂਪੀ ਅਚੱਲ ਧਨ ਗੁਰਾਂ ਦੀ ਕਿਰਪਾ ਨਾਲ ਪਾਈਦਾ ਹੈ।

**ਕਿਰਪਾ ਤੇ ਹਰਿ ਮਨਿ ਵਸੈ ਭੇਟੈ ਗੁਰੁ ਸੂਰਾ ॥**

ਸੂਰਾ=ਸੂਰਬੀਰ ਗੁਰੂ ਮਿਲ ਜਾਵੇ, ਤਾਂ ਉਨ੍ਹਾਂ ਦੀ ਕਿਰਪਾ ਨਾਲ ਹਰੀ ਨਾਮ ਮਨ ਵਿੱਚ ਵੱਸਦਾ ਹੈ।

**ਗੁਣਵੰਤੀ ਸਾਲਾਹਿਆ ਸਦਾ ਥਿਰੁ ਨਿਹਚਲੁ ਹਰਿ ਪੂਰਾ ॥੭॥**

ਥਿਰੁ=ਇਸਥਿਤ ਰੂਪ ਜੋ ਪਰਬਤ ਹਨ, ਉਹਨਾਂ ਵਾਂਗੂੰ ਨਿਸਚਲ ਪੂਰੇ ਹਰੀ ਨੂੰ ਗੁਣਾਂ ਵਾਲੀਆਂ ਨੇ ਸਦਾ ਸਲਾਹੁਣਾ ਕੀਤਾ ਹੈ। ਅਥਵਾ:-ਜੋ ਪੂਰਾ ਹਰੀ ਸਦਾ ਅਚੱਲ ਹੈ, ਗੁਣਾਂ ਵਾਲੀਆਂ ਮਹਾਤਮਾਂ ਰੂਪ ਸਖੀਆਂ ਨੇ ਆਪਣੇ ਮਨ ਨੂੰ ਥਿਰ ਕਰਕੇ ਉਸ ਨੂੰ ਸਦਾ ਸਲਾਹੁਣਾ ਕੀਤਾ ਹੈ ॥ ੭ ॥

**ਸਲੋਕੁ ਮਃ ੩ ॥ ਧ੍ਰਿਗੁ ਤਿਨ੍ਹਾ ਦਾ ਜੀਵਿਆ ਜੋ ਹਰਿ ਸੁਖੁ ਪਰਹਰਿ ਤਿਆਗਦੇ ਦੁਖੁ ਹਉਮੈ ਪਾਪ ਕਮਾਇ ॥**

ਉਹਨਾਂ ਦੇ ਜੀਵਨ ਨੂੰ ਧ੍ਰਿਕਾਰ (ਲਾਨ੍ਹਤ) ਹੈ, ਜੋ ਸੁਖ ਸਰੂਪ ਹਰੀ ਨਾਮ ਨੂੰ ਤਿਆਗ ਛੱਡਦੇ ਹਨ,

ਅਤੇ ਹੰਗਤਾ ਮਮਤਾ ਦੇ ਸਹਿਤ ਹੋਕੇ ਦੁਖਦਾਈ ਪਾਪ ਕਰਮਾਂ ਨੂੰ ਕਮਾਂਦੇ ਹਨ।

**ਮਨਮੁਖ ਅਗਿਆਨੀ ਮਾਇਆ ਮੋਹਿ ਵਿਆਪੇ ਤਿਨ੍ ਬੂਝ ਨ ਕਾਈ ਪਾਇ ॥**

ਉਹ ਮਨਮੁਖ ਅਗਿਆਨੀ ਮਾਇਆ ਦੇ ਮੋਹ ਵਿਚ ਵਿਆਪੇ ਹੋਏ ਹਨ, ਇਸ ਕਰਕੇ ਉਹਨਾਂ ਨੂੰ (ਭਲੇ ਬੁਰੇ ਦੀ) ਕਾਈ=ਕੋਈ ਬੂਝ=ਸਮਝ ਨਹੀਂ ਪੈਂਦੀ।

**ਹਲਤਿ ਪਲਤਿ ਓਇ ਸੁਖੁ ਨ ਪਾਵਹਿ ਅੰਤਿ ਗਏ ਪਛੁਤਾਇ ॥**

ਉਹ "ਹਲਤਿ ਪਲਤਿ"=ਲੋਕ ਪ੍ਰਲੋਕ ਵਿਚ ਸੁਖ ਨਹੀਂ ਪਾਂਦੇ, ਅੰਤ ਵੇਲੇ ਇਥੋਂ ਗਏ ਹੋਏ ਪਸਚਾਤਾਪ ਕਰਦੇ ਹਨ।

**ਗੁਰਪਰਸਾਦੀ ਕੋ ਨਾਮੁ ਧਿਆਏ ਤਿਸੁ ਹਉਮੈ ਵਿਚਹੁ ਜਾਇ ॥**

ਜੇਹੜਾ ਕੋਈ ਗੁਰਾਂ ਦੀ ਕਿਰਪਾ ਨਾਲ ਨਾਮ ਨੂੰ ਧਿਆਉਂਦਾ ਹੈ, ਉਸ ਦੇ ਹਿਰਦੇ ਵਿਚੋਂ ਹੰਗਤਾ ਮਮਤਾ ਚਲੀ ਜਾਂਦੀ ਹੈ।

**ਨਾਨਕ ਜਿਸੁ ਪੂਰਬਿ ਹੋਵੈ ਲਿਖਿਆ ਸੋ ਗੁਰ ਚਰਣੀ ਆਇ ਪਾਇ ॥੧॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਦੇ ਮੱਥੇ ਉਪਰ ਪਹਿਲਾਂ ਤੋਂ ਹੀ ਸ਼ੁਭ ਕਰਮਾਂ ਦਾ ਲੇਖ ਲਿਖਿਆ ਹੁੰਦਾ ਹੈ, ਉਹ ਪੁਰਖ ਗੁਰ ਚਰਨਾਂ ਵਿਚ ਆ ਪੈਂਦਾ ਹੈ ॥ ੧ ॥

**ਮਃ ੩ ॥ ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ ॥**

ਮਨਮੁਖ ਦਾ ਹਿਰਦਾ ਕੌਲ ਊਧਾ=ਮੂੰਧਾ (ਉਲਟਾ) ਹੈ ਅਰਥਾਤ ਵਾਹਿਗੁਰੂ ਤੋਂ ਬੇ-ਮੁਖ ਹੈ, ਇਸ ਕਰਕੇ ਨਾ ਉਸ ਤੋਂ ਭਗਤੀ ਹੁੰਦੀ ਹੈ, ਅਤੇ ਨਾ ਹੀ ਉਸ ਤੋਂ ਵਾਹਿਗੁਰੂ ਨਾਮ ਜਪਿਆ ਜਾਂਦਾ ਹੈ।

**ਸਕਤੀ ਅੰਦਰਿ ਵਰਤਦਾ ਕੂੜੁ ਤਿਸ ਕਾ ਹੈ ਉਪਾਉ ॥**

ਉਹ ਸਕਤੀ=ਮਾਇਆ ਦੇ ਅੰਦਰ ਹੀ ਵਰਤਦਾ ਹੈ, ਅਤੇ ਉਸ ਮਾਇਆ ਦੀ ਪ੍ਰਾਪਤੀ ਦਾ ਉਪਾਉ=ਯਤਨ ਹੀ ਝੂਠ ਬੋਲਣਾ ਹੈ।

**ਤਿਸ ਕਾ ਅੰਦਰਿ ਚਿਤੁ ਨ ਭਿਜਈ ਮੁਖਿ ਫੀਕਾ ਆਲਾਉ ॥**

ਉਸ ਮਨਮੁਖ ਦਾ ਚਿੱਤ ਸਤ-ਸੰਗਤ ਅੰਦਰ ਨਹੀਂ ਭਿੱਜਦਾ, ਕਿਉਂਕਿ ਉਹ ਮੂੰਹੋਂ ਫਿੱਕੇ ਬਚਨ ਬੋਲਦਾ ਹੈ।

**ਓਇ ਧਰਮਿ ਰਲਾਏ ਨਾ ਰਲਨਿ੍ ਓਨਾ ਅੰਦਰਿ ਕੂੜੁ ਸੁਆਉ ॥**

ਜੇਕਰ ਉਹ ਮਨਮੁਖ ਧਰਮੀ ਪੁਰਸ਼ਾਂ ਨਾਲ ਰਲਾਏ ਜਾਣ ਤਾਂ ਉਹ ਨਹੀਂ ਰਲਦੇ ਹਨ, ਕਿਉਂਕਿ, ਉਹਨਾਂ ਦੇ ਅੰਦਰ ਝੂਠ ਬੋਲਣ ਦਾ ਸੁਆਉ=ਸੁਆਦ ਹੈ।

**ਨਾਨਕ ਕਰਤੈ ਬਣਤ ਬਣਾਈ ਮਨਮੁਖ ਕੂੜੁ ਬੋਲਿ ਬੋਲਿ ਡੁਬੇ**

ਗੁਰੂ ਜੀ ਕਥਨ ਕਰਦੇ ਹਨ, ਕਰਤੇ ਪੁਰਖ ਨੇ ਹੀ ਇਹ ਬਨਾਵਟ ਬਣਾਈ ਹੈ, ਕਿ ਮਨਮੁਖ ਝੂਠ

ਬੋਲ ਬੋਲਕੇ ਸੰਸਾਰ ਸਮੁੰਦਰ ਵਿਚ ਡੁੱਬੇ ਹਨ,

**ਗੁਰਮੁਖਿ ਤਰੇ ਜਪਿ ਹਰਿ ਨਾਉ ॥੨॥**

ਅਤੇ ਗੁਰਮੁਖ ਜਨ ਹਰੀ ਨਾਮ ਨੂੰ ਜਪਕੇ ਸੰਸਾਰ ਸਾਗਰ ਤੋਂ ਤਰੇ ਹਨ ॥ ੨ ॥

**ਪਉੜੀ ॥ ਬਿਨੁ ਬੂਝੇ ਵਡਾ ਫੇਰੁ ਪਇਆ ਫਿਰਿ ਆਵੈ ਜਾਈ ॥**

ਵਾਹਿਗੁਰੂ ਦੇ ਬੁੱਝੇ ਤੋਂ ਬਿਨਾਂ; ਅਥਵਾ:-ਇਸ ਭੇਦ ਦੇ ਬੁੱਝੇ ਤੋਂ ਬਿਨਾਂ ਜੀਵ ਨੂੰ ਚੌਰਾਸੀ ਦਾ ਵੱਡਾ ਫੇਰੁ=ਚੱਕ੍ਰ ਪਿਆ ਹੈ, ਇਸ ਲਈ ਮੁੜ ਮੁੜ ਕੇ ਔਂਦਾ ਜਾਂਦਾ ਹੈ।

**ਸਤਿਗੁਰ ਕੀ ਸੇਵਾ ਨ ਕੀਤੀਆ ਅੰਤਿ ਗਇਆ ਪਛੁਤਾਈ ॥**

ਇਸ ਨੇ ਸਤਿਗੁਰਾਂ ਦੀ ਸੇਵਾ ਨਾ ਕੀਤੀ, ਇਸ ਲਈ ਅੰਤ ਵੇਲੇ ਪਛਤਾਂਦਾ ਚਲਾ ਗਿਆ।

**ਆਪਣੀ ਕਿਰਪਾ ਕਰੇ ਗੁਰੁ ਪਾਈਐ ਵਿਚਹੁ ਆਪੁ ਗਵਾਈ ॥**

ਵਾਹਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰੇ ਤਾਂ ਗੁਰੂ ਪਾਈਦਾ ਹੈ, ਅਤੇ ਹਿਰਦੇ ਵਿਚੋਂ ਆਪਾ ਭਾ ਹੰਕਾਰ ਨੂੰ ਗੁਆ ਲੈਂਦਾ ਹੈ।

**ਤ੍ਰਿਸਨਾ ਭੁਖ ਵਿਚਹੁ ਉਤਰੈ ਸੁਖੁ ਵਸੈ ਮਨਿ ਆਈ ॥**

ਦਿਲ ਵਿਚੋਂ ਮਾਇਆ ਦੀ ਤ੍ਰਿਸ਼ਨਾ ਰੂਪੀ ਭੁੱਖ ਉਤਰ ਜਾਂਦੀ ਹੈ, ਅਤੇ ਮਨ ਵਿਚ ਸੁਖ ਆ ਵਸਦਾ ਹੈ।

**ਸਦਾ ਸਦਾ ਸਾਲਾਹੀਐ ਹਿਰਦੈ ਲਿਵ ਲਾਈ ॥੮॥**

ਲਿਵ ਲਗਾਕੇ ਹਿਰਦੇ ਵਿਚ ਸਦਾ ਰੂਪ ਪਰਮਾਤਮਾ ਨੂੰ ਸਦਾ ਹੀ ਸਲਾਹੁਣਾ ਕਰੀਏ ॥੮॥

**ਸਲੋਕੁ ਮਃ ੩ ॥ ਜਿ ਸਤਿਗੁਰੁ ਸੇਵੇ ਆਪਣਾ ਤਿਸਨੋ ਪੂਜੇ ਸਭੁ ਕੋਇ ॥**

ਜਿਹੜੇ ਪੁਰਖ ਆਪਣੇ ਸਤਿਗੁਰਾਂ ਨੂੰ ਸੇਂਵਦੇ ਹਨ, ਉਹਨਾਂ ਨੂੰ ਸਭ ਕੋਈ ਪੂਜਦਾ ਹੈ।

**ਸਭਨਾ ਉਪਾਵਾ ਸਿਰਿ ਉਪਾਉ ਹੈ ਹਰਿ ਨਾਮੁ ਪਰਾਪਤਿ ਹੋਇ ॥**

ਗੁਰ ਸੇਵਾ ਹੀ ਸਾਰਿਆਂ ਉਪਾਵਾਂ ਦਾ ਸਿਰਿ=ਸ਼ਰੋਮਣੀ ਉਪਾਵ ਹੈ, ਗੁਰ ਸੇਵਾ ਕਰਕੇ ਹੀ ਹਰੀ ਨਾਮ ਪ੍ਰਾਪਤ ਹੁੰਦਾ ਹੈ।

**ਅੰਤਰਿ ਸੀਤਲ ਸਾਤਿ ਵਸੈ ਜਪਿ ਹਿਰਦੈ ਸਦਾ ਸੁਖੁ ਹੋਇ ॥**

ਅਤੇ ਅੰਤਰਿ=ਅੰਤਹ ਕਰਨ ਵਿਚ ਸੀਤਲ ਕਰਨ ਵਾਲੀ ਸ਼ਾਂਤੀ ਵਸਦੀ ਹੈ, ਹਿਰਦੇ ਵਿਚ ਨਾਮ ਜਪਿਆਂ ਨਿੱਤ ਸੁਖ ਪ੍ਰਾਪਤ ਹੁੰਦਾ ਹੈ।

**ਅੰਮ੍ਰਿਤੁ ਖਾਣਾ ਅੰਮ੍ਰਿਤੁ ਪੈਨ੍ਣਾ ਨਾਨਕ ਨਾਮੁ ਵਡਾਈ ਹੋਇ ॥੧॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਨੂੰ ਨਾਮ ਸਿਮਰਨ ਦੀ ਵਡਿਆਈ ਪ੍ਰਾਪਤ ਹੋਈ ਹੈ, ਉਸ ਦਾ ਖਾਣਾ ਅੰਮ੍ਰਿਤੁ=ਸਫਲ ਹੈ ਤੇ ਕੱਪੜਿਆਂ ਦਾ ਪਹਿਰਣਾ ਭੀ ਅੰਮ੍ਰਿਤੁ=ਸਫਲ ਹੈ।
ਅਥਵਾ:-ਅੰਮ੍ਰਿਤੁ ਖਾਣਾ=ਨਾਮ ਅੰਮ੍ਰਿਤ ਨੂੰ ਜਪਣਾ ਕਰਦੇ ਹਨ,

ਅੰਮ੍ਰਿਤੁ ਪੈਨ੍ਣਾ=ਨਾਮ ਅੰਮ੍ਰਿਤ ਨੂੰ ਸੁਣਨਾ ਕਰਦੇ ਹਨ,

ਗੁਰੂ ਜੀ ਕਥਨ ਕਰਦੇ ਹਨ, ਨਾਮ ਜਪਣ ਕਰਕੇ ਹੀ ਉਹਨਾਂ ਦੀ ਵਡੀ ਵਡਿਆਈ ਹੁੰਦੀ ਹੈ ॥੧॥

## (ਪੰਨਾ ੫੧੨)

**ਮਃ ੩ ॥ ਏ ਮਨ ਗੁਰ ਕੀ ਸਿਖ ਸੁਣਿ ਹਰਿ ਪਾਵਹਿ ਗੁਣੀ ਨਿਧਾਨੁ ॥**

ਹੇ ਮਨ ! ਤੂੰ ਗੁਰਾਂ ਦੀ ਸਿੱਖਿਆ ਨੂੰ ਸੁਣਨਾ ਕਰ, ਤਾਂ ਸ਼ੁਭ ਗੁਣਾਂ ਦੇ ਨਿਧਾਨੁ=ਖਜ਼ਾਨੇ ਹਰੀ ਨੂੰ ਪਾਵੇਂਗਾ।

**ਹਰਿ ਸੁਖ ਦਾਤਾ ਮਨਿ ਵਸੈ ਹਉਮੈ ਜਾਇ ਗੁਮਾਨੁ ॥**

ਸੁਖਾਂ ਦਾ ਦਾਤਾ ਹਰੀ ਮਨ ਵਿਚ ਵਸ ਜਾਵੇ, ਤਾਂ ਹੰਗਤਾ, ਮਮਤਾ, ਤੇ ਜਾਤੀ ਦਾ ਗੁਮਾਨੁ=ਹੰਕਾਰ ਦੂਰ ਹੋ ਜਾਂਦਾ ਹੈ।

**ਨਾਨਕ ਨਦਰੀ ਪਾਈਐ ਤਾ ਅਨਦਿਨੁ ਲਾਗੈ ਧਿਆਨੁ ॥੨॥**

ਗੁਰੂ ਜੀ ਕਥਨ ਕਰਦੇ ਹਨ, ਜਾਂ ਰਾਤ-ਦਿਨ ਗਰ ਚਰਨਾਂ ਵਿਚ ਧਿਆਨ ਲੱਗ ਜਾਵੇ ਤਾ ਨਦਰੀ=ਪਰਮਾਤਮਾ ਪਾਈਦਾ ਹੈ ॥ ੨ ॥

**ਪਉੜੀ ॥ ਸਤੁ ਸੰਤੋਖੁ ਸਭੁ ਸਚੁ ਹੈ ਗੁਰਮੁਖਿ ਪਵਿਤਾ ॥**

ਗੁਰਮੁਖਾਂ ਦਾ ਸਤ, ਸੰਤੋਖ, ਆਦਿਕ ਸ਼ੁਭ ਗੁਣਾਂ ਦਾ ਧਾਰਨਾ ਤੇ ਸੱਚ ਬੋਲਣਾ ਆਦਿਕ ਸਭ ਕੁਝ ਪਵਿੱਤਰ ਹੈ। ਅਥਵਾ:-ਗੁਰਮੁਖਾਂ ਦਾ ਸਤ, ਸੰਤੋਖ, ਆਦਿਕ ਸਭ ਕੁਝ ਸਚੁ=ਸਫਲਾ ਹੈ, ਅਤੇ ਗੁਰਮੁਖਾਂ ਦਾ ਮਨ ਭੀ ਪਵਿੱਤਰ ਹੈ।

**ਅੰਦਰਹੁ ਕਪਟੁ ਵਿਕਾਰੁ ਗਇਆ ਮਨੁ ਸਹਜੇ ਜਿਤਾ ॥**

ਜਿਨ੍ਹਾਂ ਦੇ ਅੰਦਰੋਂ ਕਪਟ ਤੇ ਵਿਕਾਰ ਚਲਾ ਗਿਆ ਹੈ, ਉਨ੍ਹਾਂ ਨੇ ਸਹਜੇ ਹੀ ਮਨ ਨੂੰ ਜਿੱਤ ਲਿਆ ਹੈ।

**ਤਹ ਜੋਤਿ ਪ੍ਰਗਾਸੁ ਅਨੰਦ ਰਸੁ ਅਗਿਆਨੁ ਗਵਿਤਾ ॥**

ਤਿਨ੍ਹਾਂ ਨੂੰ ਜੋਤੀ ਦਾ ਪ੍ਰਕਾਸ਼ ਹੋਣ ਕਰਕੇ ਆਤਮਕ ਅਨੰਦ ਦਾ ਰਸ ਆਇਆ ਹੈ, ਤੇ ਅਗਿਆਨ ਨੂੰ ਗਵਿਤਾ=ਗੁਆ ਦਿੱਤਾ ਹੈ।

**ਅਨਦਿਨੁ ਹਰਿ ਕੇ ਗੁਣ ਰਵੈ ਗੁਣ ਪਰਗਟੁ ਕਿਤਾ ॥**

ਰਾਤ-ਦਿਨ ਹਰੀ ਦੇ ਗੁਣ ਰਵੈ=ਉਚਾਰਦਾ ਹੋਇਆ, ਹੋਰਨਾਂ ਦੇ ਹਿਰਦੇ ਵਿਚ ਭੀ ਸ਼ੁਭ ਗੁਣ ਪ੍ਰਗਟ ਕਰਦਾ ਹੈ। ਅਥਵਾ:-ਸ਼ੁਭ ਗੁਣਾਂ ਨੇ ਉਸ ਨੂੰ ਸੰਸਾਰ ਵਿਚ ਪ੍ਰਗਟ ਕਰ ਦਿੱਤਾ ਹੈ।

**ਸਭਨਾ ਦਾਤਾ ਏਕੁ ਹੈ ਇਕੋ ਹਰਿ ਮਿਤਾ ॥੯॥**

ਸਾਰਿਆਂ ਦਾ ਦਾਤਾ ਇੱਕ ਹਰੀ ਹੈ, ਅਤੇ ਇੱਕ ਹਰੀ ਹੀ ਗੁਰਮੁਖਾਂ ਦਾ ਮਿੱਤਰ ਹੈ ॥ ੯ ॥

**ਸਲੋਕੁ ਮਃ ੩ ॥** ਇੱਕ ਸਿੱਖ ਨੇ ਪੁੱਛਿਆ, "ਬ੍ਰਾਹਮਣ ਦੇ ਲੱਖਣ ਕੀ ਹਨ ?" ਉੱਤਰ-

**ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ ਜਿ ਅਨਦਿਨੁ ਹਰਿ ਲਿਵ ਲਾਏ ॥**

ਜਿਹੜਾ ਰਾਤ-ਦਿਨ ਹਰੀ ਵਿਚ ਲਿਵ ਲਗਾ ਕੇ ਬ੍ਰਹਮ ਨੂੰ ਬਿੰਦੇ=ਜਾਣਦਾ ਹੈ ਓਹੀ 'ਬ੍ਰਾਹਮਣ' ਕਹੀਦਾ ਹੈ।

ਬ੍ਰਹਮ ਬਿੰਦੇ ਤਿਸਦਾ ਬ੍ਰਹਮਤ ਰਹੈ ਏਕ ਸਬਦਿਲਿਵ ਲਾਇ ॥

ਤਥਾ:–ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥ ਆਪ ਤਰੈ ਸਗਲੇ ਕੁਲ ਤਾਰੈ ॥

ਯਥਾ:–ਕਹੁ ਕਬੀਰ ਜੋ ਬ੍ਰਹਮ ਬੀਚਾਰੈ ॥ ਸੋ ਬ੍ਰਾਹਮਣ ਕਹੀਅਤੁ ਹੈ ਹਮਾਰੈ ॥

**ਸਤਿਗੁਰ ਪੁਛੈ ਸਚੁ ਸੰਜਮੁ ਕਮਾਵੈ ਹਉਮੈ ਰੋਗੁ ਤਿਸੁ ਜਾਏ ॥**

ਜੋ ਸਤਿਗੁਰਾਂ ਤੋਂ ਪੁੱਛ ਕੇ ਸਚੁ ਸੰਜਮੁ=ਨਿਸ਼ਕਪਟ ਇੰਦ੍ਰੀਆਂ ਦਾ ਦਮਨ ਕਰਨਾ ਕਮਾਂਵਦਾ ਹੈ, ਉਸ ਬ੍ਰਾਹਮਣ ਦਾ ਹਉਮੈ ਰੂਪੀ ਰੋਗ ਦੂਰ ਹੋ ਜਾਂਦਾ ਹੈ।

**ਹਰਿ ਗੁਣ ਗਾਵੈ ਗੁਣ ਸੰਗ੍ਰਹੈ ਜੋਤੀ ਜੋਤਿ ਮਿਲਾਏ ॥**

ਐਸਾ ਬ੍ਰਾਹਮਣ ਹਰੀ ਗੁਣਾਂ ਨੂੰ ਗਾਉਂਦਾ ਹੈ, ਹਰੀ ਗੁਣਾਂ ਨੂੰ ਸੰਗ੍ਰਹੈ=ਇਕੱਠਾ ਕਰਦਾ ਹੈ, ਜੋਤੀ=ਪਰਮਾਤਮਾ ਨਾਲ ਆਪਣੀ ਜੋਤ ਨੂੰ ਮਿਲਾਂਵਦਾ ਹੈ।

**ਇਸੁ ਜੁਗ ਮਹਿ ਕੋ ਵਿਰਲਾ ਬ੍ਰਹਮ ਗਿਆਨੀ ਜਿ ਹਉਮੈ ਮੇਟਿ ਸਮਾਏ ॥**

ਇਸ ਕਲਜੁਗ ਵਿਚ ਬ੍ਰਹਮ ਗਿਆਨੀ ਬ੍ਰਾਹਮਣ ਕੋਈ ਵਿਰਲਾ ਹੀ ਹੈ, ਜਿਹੜਾ ਹੰਗਤਾ ਮਮਤਾ ਨੂੰ ਮੇਟ ਕੇ ਸਿਮਰਨ ਵਿਚ ਹੀ ਸਮਾ ਗਿਆ ਹੈ।

**ਨਾਨਕ ਤਿਸਨੋ ਮਿਲਿਆ ਸਦਾਸੁਖੁ ਪਾਈਐ ਜਿ ਅਨਦਿਨੁ ਹਰਿ ਨਾਮੁ ਧਿਆਏ** ॥੧॥

ਗੁਰੂ ਜੀ ਕਥਨ ਕਰਦੇ ਹਨ–ਉਸ ਨੂੰ ਮਿਲਿਆਂ ਨਿੱਤ ਸੁਖ ਪ੍ਰਾਪਤ ਹੁੰਦਾ ਹੈ, ਜਿਹੜਾ ਰਾਤ-ਦਿਨ ਹਰੀ ਨਾਮ ਨੂੰ ਧਿਆਉਂਦਾ ਹੈ ॥੧॥

**ਮਃ ੩ ॥ ਅੰਤਰਿ ਕਪਟੁ ਮਨਮੁਖ ਅਗਿਆਨੀ ਰਸਨਾ ਝੂਠੁ ਬੋਲਾਇ ॥**

ਜਿਸ ਮਨਮੁਖ ਅਗਿਆਨੀ ਦੇ ਦਿਲ ਅੰਦਰ ਕਪਟ ਹੈ, ਉਹ ਰਸਨਾ ਨਾਲ ਆਪ ਝੂਠ ਬੋਲਦਾ ਹੈ, ਤੇ ਹੋਰਨਾਂ ਪਾਸੋਂ ਝੂਠ ਬੁਲਾਂਦਾ ਹੈ।

**ਕਪਟਿ ਕੀਤੈ ਹਰਿ ਪੁਰਖੁ ਨ ਭੀਜੈ ਨਿਤ ਵੇਖੈ ਸੁਣੈ ਸੁਭਾਇ ॥**

ਕਪਟ ਕੀਤਿਆਂ ਹਰੀ ਪੁਰਖ=ਭੀਜੈ=ਪ੍ਰਸੰਨ ਨਹੀਂ ਹੁੰਦਾ, ਕਿਉਂਕਿ ਉਹ ਜੀਵ ਦੇ ਕੀਤੇ ਹੋਏ ਕਰਤੱਬਾਂ ਨੂੰ ਨਿਤਾਪ੍ਰਤੀ ਸੁਭਾਵਕ ਹੀ ਵੇਖਦਾ ਤੇ ਸੁਣਦਾ ਹੈ।

ਜਿਨਾ ਅੰਦਰਿ ਕਪਟੁ ਵਿਕਾਰੁ ਹੈ ਤਿਨਾ ਰੋਇਕਿਆ ਕੀਜੈ ॥

**ਦੂਜੈ ਭਾਇ ਜਾਇ ਜਗੁ ਪਰਬੋਧੈ ਬਿਖੁ ਮਾਇਆ ਮੋਹ ਸੁਆਇ ॥**

ਕਪਟੀ ਦਾ ਆਪਣਾ ਮਨ ਦ੍ਵੈਤ ਭਾ ਵੱਲ ਜਾਂਦਾ ਹੈ, ਅਤੇ ਮੋਹ ਕਰਕੇ ਬਿਖ ਰੂਪ ਮਾਇਆ ਦੇ ਸੁਆਇ=ਲਾਭ ਵਾਸਤੇ ਜਗਤ ਦੇ ਜੀਵਾਂ ਨੂੰ ਪਰਬੋਧੈ=ਗਿਆਨ ਦੇਂਦਾ ਹੈ।

**ਇਤੁ ਕਮਾਣੈ ਸਦਾ ਦੁਖੁ ਪਾਵੈ ਜੰਮੈ ਮਰੈ ਫਿਰਿ ਆਵੈ ਜਾਇ ॥**

ਇਸ ਤਰ੍ਹਾਂ ਦੇ ਕਰਮ ਕਮਾਉਣ ਕਰਕੇ ਨਿੱਤ ਹੀ ਦੁੱਖ ਪਾਂਦਾ ਹੈ, ਮੁੜ ਮੁੜ ਜਨਮ ਮਰਨ ਵਿਚ ਆਉਂਦਾ ਜਾਂਦਾ ਹੈ ।

**ਸਹਸਾ ਮੂਲਿ ਨ ਚੁਕਈ ਵਿਚਿ ਵਿਸਟਾ ਪਚੈ ਪਚਾਇ ॥**

ਉਹਨਾਂ ਦਾ ਸੰਸਾ ਮੂਲਿ=ਕਦਾਚਿਤ ਦੂਰ ਨਹੀ ਹੁੰਦਾ, ਵਿਸ਼ਿਆਂ ਰੂਪੀ ਵਿਸਟਾ=ਗੰਦਗੀ ਵਿਚ ਆਪ ਪਚੈ=ਖਰਾਬ ਹੁੰਦੇ ਹਨ ਤੇ ਹੋਰਨਾਂ ਨੂੰ ਭੀ ਪਚਾਇ=ਖ਼ਰਾਬ ਕਰਦੇ ਹਨ ।

**ਜਿਸਨੋ ਕ੍ਰਿਪਾ ਕਰੇ ਮੇਰਾ ਸੁਆਮੀ ਤਿਸੁ ਗੁਰ ਕੀ ਸਿਖ ਸੁਣਾਇ ॥**

ਮੇਰਾ ਸੁਆਮੀ ਪਰਮਾਤਮਾ ਜਿਸ ਉੱਤੇ ਕਿਰਪਾ ਕਰਦਾ ਹੈ, ਉਸ ਨੂੰ ਗੁਰੂ ਦੀ ਸਿੱਖਿਆ ਸੁਣਵਾਂਦਾ ਹੈ ।

**ਹਰਿ ਨਾਮੁ ਧਿਆਵੈ ਹਰਿ ਨਾਮੋ ਗਾਵੈ ਹਰਿ ਨਾਮੋ ਅੰਤਿ ਛਡਾਇ ॥੨॥**

ਉਹ ਫਿਰ ਹਰੀ ਨਾਮ ਨੂੰ ਧਿਆਉਂਦਾ ਹੈ, ਹਰੀ ਨਾਮ ਨੂੰ ਗਾਉਂਦਾ ਹੈ, ਅਤੇ ਹਰੀ ਨਾਮ ਉਸ ਨੂੰ ਅੰਤ ਵੇਲੇ ਦੇ ਦੁੱਖਾਂ ਤੋਂ ਛੁਡਾ ਲੈਂਦਾ ਹੈ ॥੨॥

**ਪਉੜੀ ॥ ਜਿਨਾ ਹੁਕਮੁ ਮਨਾਇਓਨੁ ਤੇ ਪੂਰੇ ਸੰਸਾਰਿ ॥**

ਜਿਨ੍ਹਾਂ ਨੂੰ ਵਾਹਿਗੁਰੂ ਨੇ ਆਪਣਾ ਹੁਕਮ ਮਨਵਾਇਆ ਹੈ, ਉਹ ਸੰਸਾਰ ਵਿੱਚ ਪੂਰੇ ਪੁਰਖ ਹਨ ।

**ਸਾਹਿਬੁ ਸੇਵਨਿ੍ ਆਪਣਾ ਪੂਰੈ ਸਬਦਿ ਵੀਚਾਰਿ ॥**

ਉਹ ਪੂਰੇ ਗੁਰਾਂ ਦੇ ਸ਼ਬਦ ਦੀ ਵਿਚਾਰ ਦੁਆਰਾ ਆਪਣੇ ਸਾਹਿਬ=ਪ੍ਰਮਾਤਮਾ ਨੂੰ ਸਿਮਰਦੇ ਹਨ ।

**ਹਰਿ ਕੀ ਸੇਵਾ ਚਾਕਰੀ ਸਚੈ ਸਬਦਿ ਪਿਆਰਿ ॥**

ਜੋ ਸੱਚੇ ਗੁਰਾਂ ਦੇ ਸ਼ਬਦ ਵਿਚ ਪਿਆਰ ਕਰਨਾ ਹੈ, ਏਹੋ ਹਰੀ ਦੀ ਸੇਵਾ ਤੇ ਚਾਕਰੀ=ਨੌਕਰੀ ਹੈ ।

ਅਥਵਾ:-ਜਿਨ੍ਹਾਂ ਨੇ ਸੱਚੇ ਗੁਰਾਂ ਦੇ ਸ਼ਬਦ ਵਿਚ ਪਿਆਰ ਕੀਤਾ ਹੈ, ਉਹਨਾਂ ਨੇ ਚਾ=ਚਾਉ ਨਾਲ ਹਰੀ ਦੀ ਸੇਵਾ ਕਰੀ=ਕੀਤੀ ਹੈ ।

**ਹਰਿ ਕਾ ਮਹਲੁ ਤਿਨ੍ਹੀ ਪਾਇਆ ਜਿਨ੍ ਹਉਮੈ ਵਿਚਹੁ ਮਾਰਿ ॥**

ਉਹਨਾਂ ਨੇ ਹਰੀ ਦਾ ਮਹਲੁ=ਸਰੂਪ ਪਾਇਆ ਹੈ, ਜਿਨ੍ਹਾਂ ਨੇ ਹਿਰਦੇ ਵਿਚੋਂ ਹਉਮੈ ਮਾਰੀ ਹੈ ।

**ਨਾਨਕ ਗੁਰਮੁਖਿ ਮਿਲਿ ਰਹੇ ਜਪਿ ਹਰਿ ਨਾਮਾ ਉਰ ਧਾਰਿ ॥੧੦॥**

ਗੁਰੂ ਜੀ ਕਥਨ ਕਰਦੇ ਹਨ-ਉਹ ਗੁਰਮੁਖ ਪ੍ਰਭੂ ਨਾਲ ਮਿਲ ਰਹੇ ਹਨ, ਜਿਨ੍ਹਾਂ ਨੇ ਹਰੀ ਨਾਮ ਦਾ ਜਪਣਾ ਹਿਰਦੇ ਵਿਚ ਧਾਰਿਆ ਹੈ ॥੧੦॥

**ਸਲੋਕੁ ਮਃ ੩ ॥**

**ਗੁਰਮੁਖਿ ਧਿਆਨ ਸਹਜ ਧੁਨਿ ਉਪਜੈ ਸਚਿ ਨਾਮਿ ਚਿਤੁ ਲਾਇਆ ॥**

ਜਿਨ੍ਹਾਂ ਨੇ ਸੱਚ ਨਾਮ ਵਿਚ ਚਿੱਤ ਨੂੰ ਲਗਾਇਆ ਹੈ, ਉਹਨਾਂ ਨੂੰ ਮੁਖ ਗੁਰਾਂ ਦੇ ਧਿਆਨ ਕਰਕੇ ਸਹਜ ਧੁਨਿ=ਸ਼ਾਂਤੀ ਦਾਇਕ ਬਾਣੀ ਉਤਪੰਨ ਹੋਈ ਹੈ ।

**ਗੁਰਮੁਖਿ ਅਨਦਿਨੁ ਰਹੈ ਰੰਗਿ ਰਾਤਾ ਹਰਿ ਕਾ ਨਾਮੁ ਮਨਿ ਭਾਇਆ ॥**

ਗੁਰਮੁਖ ਰਾਤ-ਦਿਨ ਰੰਗਿ=ਪ੍ਰੇਮ ਵਿਚ ਰਾਤਾ=ਰੰਗਿਆ ਰਹਿੰਦਾ ਹੈ, ਅਤੇ ਹਰੀ ਨਾਮ ਦਾ ਸਿਮਰਨ ਮਨ ਵਿਚ ਭਾਇਆ=ਚੰਗਾ ਲੱਗਾ ਹੈ ।

**ਗੁਰਮੁਖਿ ਹਰਿ ਵੇਖਹਿ ਗੁਰਮੁਖਿ ਹਰਿ ਬੋਲਹਿ ਗੁਰਮੁਖਿ ਹਰਿ ਸਹਜਿ ਰੰਗੁ ਲਾਇਆ ॥**

ਗੁਰਮੁਖਾਂ ਨੇ ਹਰੀ ਨੂੰ ਵੇਖਿਆ ਹੈ, ਗੁਰਮੁਖਾਂ ਨੇ ਹਰੀ ਨਾਮ ਨੂੰ ਬੋਲਿਆ ਹੈ, ਗੁਰਮੁਖਾਂ ਨੇ ਸਹਜਿ=ਸੁਭਾਵਕ ਹੀ ਹਰੀ ਵਿਚ ਰੰਗੁ=ਪ੍ਰੇਮ ਲਗਾਇਆ ਹੋਇਆ ਹੈ ।

**ਨਾਨਕ ਗੁਰਮੁਖਿ ਗਿਆਨੁ ਪਰਾਪਤਿ ਹੋਵੈ ਤਿਮਰ ਅਗਿਆਨੁ ਅਧੇਰੁ ਚੁਕਾਇਆ ॥**

ਗੁਰੂ ਜੀ ਕਥਨ ਕਰਦੇ ਹਨ-ਗੁਰਮੁਖਾਂ ਨੇ ਗੁਰਾਂ ਦੁਆਰੇ ਗਿਆਨ ਦੇ ਪ੍ਰਾਪਤ ਹੋਣ ਕਰਕੇ ਤਿਮਰ=ਅਤਿਸੇ ਕਰਕੇ ਅਗਿਆਨ ਰੂਪ ਅਨ੍ਹੇਰੇ ਨੂੰ ਚੁਕਾਇਆ=ਦੂਰ ਕੀਤਾ ਹੈ । ਅਥਵਾ:-ਜਿਵੇਂ ਸੂਰਜ ਕਰਕੇ ਤਿਮਰ=ਅਨ੍ਹੇਰਾ ਦੂਰ ਹੁੰਦਾ ਹੈ, ਤਿਵੇਂ ਗਿਆਨ ਕਰਕੇ ਅਗਿਆਨ ਰੂਪ ਅਨ੍ਹੇਰਾ ਦੂਰ ਹੁੰਦਾ ਹੈ ।

**ਜਿਸਨੋ ਕਰਮੁ ਹੋਵੈ ਧੁਰਿ ਪੂਰਾ ਤਿਨਿ ਗੁਰਮੁਖਿ ਹਰਿ ਨਾਮੁ ਧਿਆਇਆ ॥੧॥**

ਜਿਸ ਨੂੰ ਧੁਰ ਤੋਂ ਹੀ ਧੁਰ ਰੂਪ ਪਰਮੇਸ਼ਰ ਦਾ ਪੂਰਾ ਕਰਮੁ=ਅਨੁਗ੍ਰਹੁ ਹੁੰਦਾ ਹੈ, ਉਸ ਗੁਰਮੁਖ ਨੇ ਗੁਰਾਂ ਦੁਆਰੇ ਹਰੀ ਨਾਮ ਨੂੰ ਧਿਆਇਆ ਹੈ ॥੧॥

**ਮਃ ੩ ॥ ਸਤਿਗੁਰੁ ਜਿਨਾ ਨ ਸੇਵਿਓ ਸਬਦਿ ਨ ਲਗੋ ਪਿਆਰੁ ॥**

ਜਿਨ੍ਹਾਂ ਨੇ ਸਤਿਗੁਰਾਂ ਨੂੰ ਨਹੀਂ ਸੇਵਿਆ ਹੈ, ਅਤੇ ਗੁਰ ਉਪਦੇਸ਼ ਵਿਚ ਜਿਨ੍ਹਾਂ ਦਾ ਪਿਆਰ ਨਹੀਂ ਲੱਗਾ ।

**ਸਹਜੇ ਨਾਮੁ ਨ ਧਿਆਇਆ ਕਿਤੁ ਆਇਆ ਸੰਸਾਰਿ ॥**

ਜਿਸ ਨੇ ਸੁਭਾਵਕ ਸਹਜੇ=ਸ਼ਾਂਤਿ ਸਰੂਪ ਪ੍ਰਭੂ ਦਾ ਨਾਮ ਨਹੀਂ ਧਿਆਇਆ, ਉਹ ਸੰਸਾਰ ਵਿਚ ਕਿਸ ਲਈ ਆਇਆ ਹੈ ।

**ਫਿਰਿ ਫਿਰਿ ਜੂਨੀ ਪਾਈਐ ਵਿਸਟਾ ਸਦਾ ਖੁਆਰੁ ॥**

ਉਹ ਮੁੜ ਮੁੜ ਕੇ ਜੂਨੀਆਂ ਵਿਚ ਪਾਈਦਾ ਹੈ, ਅਤੇ ਸਦਾ ਹੀ ਵਿਸਟਾ=ਗੰਦਗੀ ਵਿਚ ਖੁਆਰ=ਖਰਾਬ ਹੁੰਦਾ ਹੈ ।

**ਕੂੜੈ ਲਾਲਚਿ ਲਗਿਆ ਨਾ ਉਰਵਾਰੁ ਨ ਪਾਰੁ ॥**

ਝੂਠੇ ਪਦਾਰਥਾਂ ਦੇ ਲਾਲਚ ਵਿਚ ਲੱਗਣੇ ਕਰਕੇ, ਨਾ ਉਰਵਾਰੁ=ਇਹ ਲੋਕ, ਨਾਹੀਂ ਪਾਰੁ=ਪ੍ਰਲੋਕ ਸੌਰਦਾ ਹੈ ।

[ਪੰਨਾ ੫੧੩]

**ਨਾਨਕ ਗੁਰਮੁਖਿ ਉਬਰੇ ਜਿ ਆਪਿ ਮੇਲੇ ਕਰਤਾਰਿ ॥੨॥**

ਗੁਰੂ ਜੀ ਕਥਨ ਕਰਦੇ ਹਨ-ਉਹ ਗੁਰਮੁਖ ਦੁੱਖਾਂ ਤੋਂ ਉਬ੍ਰੇ=ਬਚੇ ਹਨ, ਅਥਵਾ:-ਸੰਸਾਰ ਤੋਂ ਤਰੇ ਹਨ, ਜਿਨ੍ਹਾਂ ਨੂੰ ਕਰਤਾਰ ਨੇ ਆਪਣੇ ਨਾਲ ਮੇਲ਼ਿਆ ਹੈ ॥੨॥

**ਪਉੜੀ ॥ ਭਗਤ ਸਚੈ ਦਰਿ ਸੋਹਦੇ ਸਚੈ ਸਬਦਿ ਰਹਾਏ ॥**

ਉਹ ਭਗਤ ਸੱਚੇ ਦਰਬਾਰ ਵਿਚ ਸ਼ੋਭਦੇ ਹਨ, ਜੋ ਸੱਚੇ ਗੁਰਾਂ ਦੇ ਸਬਦਿ=ਹੁਕਮ ਵਿਚ ਰਹਾਏ॥ ਰਹਿੰਦੇ ਹਨ।

**ਹਰਿ ਕੀ ਪ੍ਰੀਤਿ ਤਿਨ ਊਪਜੀ ਹਰਿ ਪ੍ਰੇਮ ਕਸਾਏ ॥**

ਤਿਨ੍ਹਾਂ ਦੇ ਅੰਦਰ ਹਰੀ ਦੀ ਪ੍ਰੀਤੀ ਉਤਪੰਨ ਹੋਈ ਹੈ, ਮਾਨੋਂ ਹਰੀ ਨੇ ਉਹਨਾਂ ਨਾਲ ਪ੍ਰੇਮ ਨਾਲ ਕਸਾਏ=ਖਿੱਚ ਲਿਆ ਹੈ।

**ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ ਰਸਨਾ ਹਰਿ ਰਸੁ ਪਿਆਏ ॥**

ਸਦੀਵ ਕਾਲ ਹਰੀ ਦੇ ਰੰਗਿ=ਪ੍ਰੇਮ ਵਿੱਚ ਰੱਤੇ ਹੋਣ ਕਰਕੇ ਰੰਗਿ=ਆਨੰਦ ਵਿੱਚ ਰਹਿੰਦੇ ਹਨ, ਅਤੇ ਰਸਨਾ ਨਾਲ ਹਰੀ ਰਸ ਨੂੰ ਪਿਆਏ=ਪੀਂਦੇ ਹਨ।

**ਸਫਲੁ ਜਨਮੁ ਜਿਨੀ ਗੁਰਮੁਖਿ ਜਾਤਾ ਹਰਿ ਜੀਉ ਰਿਦੈ ਵਸਾਏ ॥**

ਉਹਨਾਂ ਗੁਰਮੁਖਾਂ ਦਾ ਮਨੁੱਖਾ ਜਨਮ ਸਫਲ ਹੋਇਆ ਹੈ, ਜਿਨ੍ਹਾਂ ਨੇ ਹਿਰਦੇ ਵਿਚ ਹਰਿ ਜੀ ਨੂੰ ਵਸਾਉਣਾ ਜਾਣਿਆ ਹੈ।

**ਬਾਝੁ ਗੁਰੂ ਫਿਰੈ ਬਿਲਲਾਦੀ ਦੂਜੈ ਭਾਇ ਖੁਆਏ ॥੧੧॥**

ਸਾਰੀ ਦੁਨੀਆਂ ਦ੍ਵੈਤ ਭਾ ਵਿਚ ਖੁਆਏ=ਭੁੱਲੀ ਹੋਈ ਗੁਰਾਂ ਤੋਂ ਬਿਨਾਂ ਵਿਰਲਾਪ ਕਰਦੀ ਫਿਰਦੀ ਹੈ।੧੧।

**ਸਲੋਕੁ ਮਃ ੩ ॥**

**ਕਲਿਜੁਗ ਮਹਿ ਨਾਮੁ ਨਿਧਾਨੁ ਭਗਤੀ ਖਟਿਆ ਹਰਿ ਉਤਮ ਪਦੁ ਪਾਇਆ ॥**

ਜਿਨ੍ਹਾਂ ਭਗਤਾਂ ਨੇ ਕਲਜੁਗ ਵਿਚ ਨਾਮ ਰੂਪ ਖ਼ਜ਼ਾਨੇ ਨੂੰ ਖੱਟਿਆ ਹੈ, ਉਹਨਾਂ ਨੇ ਹਰੀ ਰੂਪ ਉੱਤਮ ਪਦ ਨੂੰ ਪਾਇਆ ਹੈ।

**ਸਤਿਗੁਰ ਸੇਵਿ ਹਰਿ ਨਾਮੁ ਮਨਿ ਵਸਾਇਆ ਅਨਦਿਨੁ ਨਾਮੁ ਧਿਆਇਆ ॥**

ਸਤਿਗੁਰ ਦੀ ਸੇਵਾ ਕਰਕੇ ਹਰੀ ਨਾਮ ਨੂੰ ਮਨ ਵਿਚ ਵਸਾਇਆ ਹੈ, ਅਤੇ ਰਾਤ-ਦਿਨ ਵਾਹਿਗੁਰੂ ਨਾਮ ਨੂੰ ਧਿਆਇਆ ਹੈ।

**ਵਿਚੇ ਗ੍ਰਿਹ ਗੁਰ ਬਚਨਿ ਉਦਾਸੀ ਹਉਮੈ ਮੋਹੁ ਜਲਾਇਆ ॥**

ਜਿਸ ਨੇ ਗੁਰ ਉਪਦੇਸ਼ ਨਾਲ ਹੰਗਤਾ-ਮਮਤਾ ਤੇ ਮੋਹ ਨੂੰ ਜਲਾਇਆ=ਸਾੜਿਆ ਹੈ, ਉਹ ਗ੍ਰਿਹਸਤ ਵਿਚ ਰਹਿੰਦਾ ਹੋਇਆ ਹੀ ਉਦਾਸੀਨ ਹੈ।

**ਆਪਿ ਤਰਿਆ ਕੁਲ ਜਗਤੁ ਤਰਾਇਆ ਧੰਨੁ ਜਣੇਦੀ ਮਾਇਆ ॥**

ਉਹ ਸੰਸਾਰ ਸਮੁੰਦਰ ਤੋਂ ਆਪ ਤਰਿਆ ਹੈ, ਤੇ ਆਪਣੀ ਕੁਲ ਨੂੰ ਭੀ ਤਾਰ ਲਿਆ ਹੈ, ਉਸ ਦੇ ਜੰਮਣ ਵਾਲੀ ਮਾਂ ਧੰਨ ਹੈ।

**ਐਸਾ ਸਤਿਗੁਰੁ ਸੋਈ ਪਾਏ ਜਿਸੁ ਧੁਰਿ ਮਸਤਕਿ ਹਰਿ ਲਿਖਿ ਪਾਇਆ ॥**

ਇਸ ਤਰ੍ਹਾਂ ਦੇ ਸਤਿਗੁਰਾਂ ਨੂੰ ਉਹ ਪੁਰਖ ਪਾਂਦਾ ਹੈ, ਜਿਸ ਦੇ ਮੱਥੇ ਉੱਤੇ ਧੁਰ ਤੋਂ ਹਰੀ ਨੇ ਚੰਗਾ ਲੇਖ ਲਿਖ ਪਾਇਆ ਹੈ।

**ਜਨ ਨਾਨਕ ਬਲਿਹਾਰੀ ਗੁਰ ਆਪਣੇ ਵਿਟਹੁ**
**ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥੧॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਆਪਣੇ ਸਤਿਗੁਰਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ, ਜਿਸ ਗੁਰੂ ਨੇ ਭਰਮ ਵਿਚ ਭੁੱਲੇ ਹੋਏ ਮੇਰੇ ਮਨ ਨੂੰ ਸਿੱਧੇ ਰਸਤੇ ਪਾ ਦਿੱਤਾ ਹੈ ॥ ੧ ॥

**ਮਃ ੩ ॥ ਤ੍ਰੈ ਗੁਣ ਮਾਇਆ ਵੇਖਿ ਭੁਲੇ ਜਿਉ ਦੇਖਿ ਦੀਪਕਿ ਪਤੰਗ ਪਚਾਇਆ ॥**

ਤਿੰਨ ਗੁਣ ਰੂਪ ਮਾਇਆ ਨੂੰ ਵੇਖ ਕੇ ਭੁੱਲੇ ਹੋਏ ਜੀਵ, ਇਉਂ ਦੁਖੀ ਹੋ ਰਹੇ ਹਨ ਜਿਵੇਂ ਪਤੰਗਾ ਦੀਵੇ ਉੱਤੇ ਪਚਾਇਆ=ਦੁਖੀ ਹੁੰਦਾ ਵੇਖੀਦਾ ਹੈ।

**ਪੰਡਿਤ ਭੁਲਿ ਭੁਲਿ ਮਾਇਆ ਵੇਖਹਿ ਦਿਖਾ ਕਿਨੈ ਕਿਹੁ ਆਣਿ ਚੜਾਇਆ ॥**

ਪੰਡਿਤ ਵੀ ਵਾਹਿਗੁਰੂ ਵੱਲੋਂ ਭੁੱਲ ਭੁੱਲ ਕੇ ਮਾਇਆ ਵੱਲ ਵੇਖਦੇ ਹਨ, ਕਥਾ ਕਰਦੇ ਹੋਏ ਭੀ ਵੇਖਦੇ ਹਨ ਕਿ ਅਜੇ ਤੱਕ ਕਿਸੇ ਨੇ ਕੁਝ ਲਿਆ ਕੇ ਚੜ੍ਹਾਇਆ ਹੈ ਜਾਂ ਨਹੀਂ।

**ਦੂਜੈ ਭਾਇ ਪੜਹਿ ਨਿਤ ਬਿਖਿਆ ਨਾਵਹੁ ਦਯਿ ਖੁਆਇਆ ॥**

ਦ੍ਵੈਤ ਭਾਉ ਵਿਚ ਲੱਗੇ ਹੋਏ ਨਿੱਤ ਹੀ ਬਿਖਿਆ=ਮਾਇਆ ਲਈ ਪੜ੍ਹਦੇ ਹਨ, ਇਹਨਾਂ ਨੂੰ ਦਯਿ=ਪ੍ਰੇਰਕ ਪਰਮਾਤਮਾ ਨੇ ਹੀ ਨਾਮ ਵੱਲੋਂ ਖੁਆਇਆ=ਭੁਲਾ ਦਿੱਤਾ ਹੈ।

**ਜੋਗੀ ਜੰਗਮ ਸੰਨਿਆਸੀ ਭੁਲੇ ਓਨ੍ਹਾ ਅਹੰਕਾਰੁ ਬਹੁ ਗਰਬੁ ਵਧਾਇਆ ॥**

ਜੋਗੀ, ਜੰਗਮ ਤੇ ਸੰਨਿਆਸੀ ਭੀ ਭੁੱਲੇ ਹੋਏ ਹਨ; ਉਹਨਾਂ ਨੇ ਆਪਣੇ ਹਿਰਦੇ ਅੰਦਰ ਭੇਖ ਦਾ ਹੰਕਾਰ ਤੇ ਧਨ ਦਾ ਬਹੁਤ ਹੀ ਗਰਬ ਵਧਾਇਆ ਹੋਇਆ ਹੈ ॥

**ਛਾਦਨੁ ਭੋਜਨੁ ਨ ਲੈਹੀ ਸਤ ਭਿਖਿਆ ਮਨ ਹਠਿ ਜਨਮੁ ਗਵਾਇਆ ॥**

ਸਤ ਧਰਮ ਦੀ ਭਿੱਖਿਆ ਅਨੁਸਾਰ ਛਾਦਨੁ=ਕੱਪੜਾ ਤੇ ਭੋਜਨ ਨਹੀਂ ਲੈਂਦੇ*, ਮਨ ਦੇ ਹਠ ਕਰਕੇ ਉਹਨਾਂ ਨੇ ਮਨੁੱਖਾ ਜਨਮ ਨਿਸਫਲ ਗੁਆ ਲਿਆ ਹੈ।

**ਏਤੜਿਆ ਵਿਚਹੁ ਸੋ ਜਨੁ ਸਮਧਾ ਜਿਨਿ ਗੁਰਮੁਖਿ ਨਾਮੁ ਧਿਆਇਆ ॥**

ਇਤਨਿਆਂ ਵਿਚੋਂ ਉਹ ਪੁਰਖ 'ਸਮਧਾ'=ਸਮਝਿਆ ਹੈ, ਜਿਸ ਗੁਰਮੁਖ ਨੇ ਗੁਰਾਂ ਦੁਆਰੇ ਨਾਮ ਨੂੰ ਧਿਆਉਣਾ ਕੀਤਾ ਹੈ।

---

* ਵਾ:—ਸਤ=ਸ਼ਰਧਾ ਨਾਲ ਦਿੱਤੀ ਹੋਈ, ਅਥਵਾ—ਸੱਤ ਬਚਨ ਕਹਿ ਕੇ ਨਹੀਂ ਲੈਂਦੇ।
ਅਥਵਾ:—ਜਤ ਸਤ ਦੇ ਸਹਿਤ ਹੋ ਕੇ ਛਾਦਨ ਭੋਜਨ ਦੀ ਭਿੱਖਿਆ ਨਹੀਂ ਲੈਂਦੇ।

**ਜਨ ਨਾਨਕ ਕਿਸ ਨੋ ਆਖਿ ਸੁਣਾਈਐ ਜਾ ਕਰਦੇ ਸਭਿ ਕਰਾਇਆ ॥੨॥**

ਗੁਰੂ ਜੀ ਕਥਨ ਕਰਦੇ ਹਨ–ਕਿਸ ਪੁਰਖ ਨੂੰ ਕੁਝ ਆਖ ਕੇ ਸੁਣਾਉਣਾ ਕਰੀਏ, ਜਦ ਕਿ ਸਾਰੇ ਹੀ ਆਪਣੇ ਮਨ ਦਾ ਕਰਾਇਆ ਕਰਦੇ ਹਨ ਭਾਵ ਮਨ ਮਰਜ਼ੀ ਅਨੁਸਾਰ ਚਲਦੇ ਹਨ ॥੨॥

**ਪਉੜੀ ॥ ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ ॥**

ਮਾਇਆ ਦੇ ਮੋਹ ਕਰਕੇ ਕਾਮ, ਕ੍ਰੋਧ ਤੇ ਹੰਕਾਰ ਵਾਲਾ ਜੀਵ ਪ੍ਰੇਤ ਰੂਪ ਹੈ।

**ਏਹ ਜਮ ਕੀ ਸਿਰਕਾਰ ਹੈ ਏਨ੍ਹਾ ਉਪਰਿ ਜਮ ਕਾ ਡੰਡੁ ਕਰਾਰਾ ॥**

ਇਹ ਕਾਮ, ਕ੍ਰੋਧ, ਆਦਿਕ ਜਮ ਦੀ ਸਿਰਕਾਰ=ਰਈਯਤ ਹਨ, ਇਸ ਲਈ ਇਹਨਾਂ ਦੇ ਸੰਗੀ ਜੀਵਾਂ ਉੱਤੇ ਜਮਾਂ ਦਾ ਕਰਾਰਾ=ਤਕੜਾ ਡੰਡਾਂ ਹੈ।

**ਮਨਮੁਖ ਜਮ ਮਗਿ ਪਾਈਅਨਿ੍ ਜਿਨ੍ ਦੂਜਾ ਭਾਉ ਪਿਆਰਾ ॥**

ਉਹ ਮਨਮੁਖ ਪੁਰਖ ਜਮਾਂ ਦੇ ਰਸਤੇ ਵਿਚ ਪਾਏ ਜਾਂਦੇ ਹਨ, ਜਿਨ੍ਹਾਂ ਨੂੰ ਦ੍ਵੈਤ ਭਾਉ ਪਿਆਰਾ ਹੈ।

**ਜਮਪੁਰਿ ਬਧੇ ਮਾਰੀਅਨਿ ਕੋ ਸੁਣੈ ਨ ਪੂਕਾਰਾ ॥**

ਉਹ ਜਮ ਪੁਰੀ ਵਿਚ ਬਧੇ=ਬੰਨ੍ਹੇ ਹੋਏ ਮਾਰ ਖਾਂਦੇ ਹਨ, ਉਹਨਾਂ ਦੀ ਪੁਕਾਰ ਕੋਈ ਨਹੀਂ ਸੁਣਦਾ।

**ਜਿਸਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਗੁਰਮੁਖਿ ਨਿਸਤਾਰਾ ॥੧੨॥**

ਜਿਸ ਨੂੰ ਪਰਮਾਤਮਾ ਕਿਰਪਾ ਕਰਦਾ ਹੈ ਉਸ ਨੂੰ ਪੂਰਾ ਗੁਰੂ ਮਿਲਦਾ ਹੈ, ਫਿਰ ਉਸ ਗੁਰਮੁਖ ਸਿੱਖ ਦਾ ਜਮਾਂ ਤੋਂ ਛੁਟਕਾਰਾ ਹੋ ਜਾਂਦਾ ਹੈ ॥੧੨॥

**ਸਲੋਕੁ ਮਃ ੩ ॥**

**ਹਉਮੈ ਮਮਤਾ ਮੋਹਣੀ ਮਨਮੁਖਾ ਨੋ ਗਈ ਖਾਇ ॥**

ਹੰਗਤਾ ਮਮਤਾ ਵਿਚ ਲਗਣੇ ਕਰਕੇ ਮੋਹਣੀ=ਮਾਇਆ ਮਨਮੁਖਾਂ ਨੂੰ ਖਾ ਗਈ ਹੈ।
ਅਥਵਾ:–ਮੋਹਣੀ=ਮਾਇਆ ਦੀ ਹੰਗਤਾ ਮਮਤਾ ਮਨਮੁਖਾਂ ਨੂੰ ਖਾ ਗਈ ਹੈ।

**ਜੋ ਮੋਹਿ ਦੂਜੈ ਚਿਤੁ ਲਾਇਦੇ ਤਿਨਾ ਵਿਆਪਿ ਰਹੀ ਲਪਟਾਇ ॥**

ਜਿਹੜੇ ਪੁਰਖ ਮੋਹ ਅਤੇ ਦ੍ਵੈਤ ਭਾਵ ਵਿਚ ਚਿੱਤ ਨੂੰ ਲਗਾਂਵਦੇ ਹਨ, ਉਹਨਾਂ ਨੂੰ ਮਾਇਆ ਵਿਆਪ ਕੇ ਲੰਪਟ ਹੋ ਰਹੀ ਹੈ।

**ਗੁਰ ਕੈ ਸਬਦਿ ਪਰ ਜਾਲੀਐ ਤਾ ਏਹ ਵਿਚਹੁ ਜਾਇ ॥**

ਗੁਰਾਂ ਦੇ ਉਪਦੇਸ਼ ਕਰਕੇ ਪਰ=ਭਲੀ ਪ੍ਰਕਾਰ ਭਾਵ ਚੰਗੀ ਤਰ੍ਹਾਂ ਸਾੜ ਦੇਈਏ, ਤਾਂ ਇਹ ਹਿਰਦੇ ਅੰਦਰੋਂ ਚਲੀ ਜਾਂਦੀ ਹੈ।

**ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ ॥**

ਇਸ ਦੇ ਜਾਣ ਕਰਕੇ, ਤਨ, ਮਨ, ਉਜਲਾ=ਪਵਿੱਤਰ ਹੁੰਦਾ ਹੈ, ਅਤੇ ਪ੍ਰਭੂ ਦਾ ਨਾਮ ਮਨ ਵਿਚ ਆ ਵਸਦਾ ਹੈ।

**ਨਾਨਕ ਮਾਇਆ ਕਾ ਮਾਰਣੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ ॥੧॥**

ਗੁਰੂ ਜੀ ਕਥਨ ਕਰਦੇ ਹਨ-ਮਾਇਆ ਦੇ ਮਾਰਨ ਦਾ ਸਾਧਨ ਹਰੀ ਨਾਮ ਹੈ, ਜੋ ਗੁਰਾਂ ਦੁਆਰੇ ਪਾਇਆ ਜਾਂਦਾ ਹੈ ॥ ੧ ॥

**ਮਃ ੩ ॥ ਇਹੁ ਮਨੁ ਕੇਤੜਿਆ ਜੁਗ ਭਰਮਿਆ ਥਿਰੁ ਰਹੈ ਨ ਆਵੈ ਜਾਇ ॥**

ਇਹ ਚੰਚਲ ਮਨ ਕਈ ਜੁੱਗਾਂ ਤੱਕ ਭੌਂਦਾ ਰਿਹਾ ਹੈ, ਕਦੇ ਥਿਰੁ=ਇਸਥਿਤ ਨਹੀਂ ਰਹਿੰਦਾ, ਇਸ ਕਰਕੇ ਆਉਂਦਾ ਤੇ ਜਾਂਦਾ ਹੈ।

**ਹਰਿ ਭਾਣਾ ਤਾ ਭਰਮਾਇਅਨੁ ਕਰਿ ਪਰਪੰਚੁ ਖੇਲੁ ਉਪਾਇ ॥**

ਜਾਂ ਹਰੀ ਦਾ ਹੁਕਮ ਹੋਇਆ ਤਾਂ ਸੰਸਾਰ ਰੂਪ ਖੇਡ ਨੂੰ ਉਤਪੰਨ ਕਰਕੇ ਉਸ ਵਿਚ ਇਸ ਜੀਵ ਨੂੰ ਭਰਮਾਇਅਨੁ=ਭੁਆਣਾ ਕੀਤਾ ਹੈ।

**[ਪੰਨਾ ੫੧੪]**

**ਜਾ ਹਰਿ ਬਖਸੇ ਤਾ ਗੁਰ ਮਿਲੈ ਅਸਥਿਰੁ ਰਹੈ ਸਮਾਇ ॥**

ਜਾਂ ਹਰੀ ਬਖਸ਼ਸ਼ ਕਰੇ ਤਾਂ ਪੂਰੇ ਗੁਰੂ ਮਿਲਦੇ ਹਨ, ਤਾਂ ਭਰਮਣੇ ਵੱਲੋਂ ਇਸਥਿਤ ਹੋ ਕੇ ਅਚੱਲ ਵਾਹਿਗੁਰੂ ਵਿਚ ਸਮਾ ਰਹਿੰਦਾ ਹੈ।

**ਨਾਨਕ ਮਨ ਹੀ ਤੇ ਮਨੁ ਮਾਨਿਆ ਨਾ ਕਿਛੁ ਮਰੈ ਨ ਜਾਇ ॥੨॥**

ਗੁਰੂ ਜੀ ਕਥਨ ਕਰਦੇ ਹਨ-ਜਦ ਗੁਰਾਂ ਦੇ ਮਨ ਹੀ=ਮੰਤ੍ਰ ਦੇ ਉੱਤੇ ਜੀਵ ਦਾ ਮਨ ਮੰਨਿਆਂ ਗਿਆ, ਤਾਂ ਇਸ ਤਰ੍ਹਾਂ ਦੀ ਦ੍ਰਿਸ਼ਟੀ ਹੋ ਜਾਂਦੀ ਹੈ, ਕਿ ਨਾ ਕੁਝ ਮਰਦਾ ਹੈ, ਨਾ ਜੰਮਦਾ ਹੈ ॥੨॥

**ਪਉੜੀ ॥ ਕਾਇਆ ਕੋਟੁ ਅਪਾਰੁ ਹੈ ਮਿਲਣਾ ਸੰਜੋਗੀ ॥**

ਕਾਇਆਂ ਰੂਪੀ ਕੋਟੁ=ਕਿਲ੍ਹਾ ਅਪਾਰੁ=ਸਰੇਸ਼ਟ ਹੈ, ਇਸ ਦਾ ਮਿਲਣਾ ਪੂਰਬਲੇ ਸਰੇਸ਼ਟ ਕਰਮਾਂ ਦੇ ਸੰਜੋਗ ਕਰਕੇ ਹੁੰਦਾ ਹੈ।

**ਕਾਇਆ ਅੰਦਰਿ ਆਪਿ ਵਸਿ ਰਹਿਆ ਆਪੇ ਰਸ ਭੋਗੀ ॥**

ਇਸ ਕਾਇਆਂ ਦੇ ਅੰਦਰ ਹੀ ਉਹ ਪ੍ਰਭੂ ਆਪ ਵਸ ਰਿਹਾ ਹੈ, ਅਤੇ ਆਪ ਹੀ ਰਸਾਂ ਨੂੰ ਭੋਗਦਾ ਹੈ।

**ਆਪਿ ਅਤੀਤੁ ਅਲਿਪਤੁ ਹੈ ਨਿਰਜੋਗੁ ਹਰਿ ਜੋਗੀ ॥**

ਅਤੀਤੁ=ਤਿੰਨਾਂ ਗੁਣਾਂ ਤੋਂ ਰਹਿਤ ਹੋਣ ਕਰਕੇ ਉਹ ਆਪ ਸਾਰਿਆਂ ਤੋਂ ਅਲਿਪਤੁ=ਅਸੰਗ ਹੈ, ਅਤੇ ਨਿਰਜੋਗੁ=ਸਬੰਧ ਤੋਂ ਰਹਿਤ ਹਰੀ ਸਾਰਿਆਂ ਨਾਲ ਜੋਗੀ=ਜੁੜ ਭਾਵ ਮਿਲ ਰਿਹਾ ਹੈ।

**ਜੋ ਤਿਸੁ ਭਾਵੈ ਸੋ ਕਰੇ ਹਰਿ ਕਰੇ ਸੁ ਹੋਗੀ ॥**

ਜੋ ਉਸ ਨੂੰ ਭਾਉਂਦਾ ਹੈ ਉਹ ਕਰਦਾ ਹੈ ਅਤੇ ਜੋ ਹਰੀ ਕਰੇਗਾ ਉਹੋ ਕੁਝ ਹੋਗੀ=ਹੋਵੇਗਾ।

**ਹਰਿ ਗੁਰਮੁਖਿ ਨਾਮੁ ਧਿਆਈਐ ਲਹਿ ਜਾਹਿ ਵਿਜੋਗੀ ॥੧੩॥**

ਗੁਰਾਂ ਦੁਆਰੇ ਹਰੀ ਨਾਮ ਨੂੰ ਧਿਆਈਏ, ਤਾਂ ਸਾਰੇ ਵਿਜੋਗੀ=ਦੁੱਖ ਲਹਿ ਜਾਂਦੇ ਹਨ ॥੧੩॥

**ਸਲੋਕੁ ਮਃ ੩ ॥**

**ਵਾਹੁ ਵਾਹੁ ਆਪਿ ਅਖਾਇਦਾ ਗੁਰ ਸਬਦੀ ਸਚੁ ਸੋਇ ॥**

ਉਹ ਸੱਚਾ ਪ੍ਰਭੂ ਆਪ ਹੀ ਗੁਰ ਸ਼ਬਦੀਆਂ ਪਾਸੋਂ ਵਾਹੁ ਵਾਹੁ=ਵਾਹਿਗੁਰੂ, ਵਾਹਿਗੁਰੂ, ਜਪਵਾਂਦਾ ਹੈ।

**ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ ॥**

ਵਾਹੁ ਵਾਹੁ=ਵਾਹਿਗੁਰੂ, ਵਾਹਿਗੁਰੂ, ਜਪਣਾ ਹੀ ਸਿਫਤਿ=ਪਰਮੇਸ਼ਰ ਦੀ ਸ਼ਲਾਘਾ ਹੈ, ਪਰ ਇਸ ਗੱਲ ਨੂੰ ਕੋਈ ਵਿਰਲਾ ਹੀ ਗੁਰਮੁਖ ਸਮਝਦਾ ਹੈ।

**ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ ॥**

ਸਚੁ=ਨਿਸਚੇ ਨਾਲ ਵਾਹਿਗੁਰੂ, ਵਾਹਿਗੁਰੂ, ਬਾਣੀ ਦੇ ਜਪਣ ਕਰਕੇ ਸੱਚੇ ਨਾਲ ਮਿਲਾਪ ਹੋ ਜਾਂਦਾ ਹੈ। ਅਥਵਾ:-ਵਾਹਿਗੁਰੂ, ਵਾਹਿਗੁਰੂ, ਬਾਣੀ ਸੱਚ ਦੀ ਹੈ, ਇਸ ਕਰਕੇ ਸੱਚ ਦੇ ਨਾਲ ਮਿਲਾਪ ਹੋ ਜਾਂਦਾ ਹੈ।

**ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ ॥੧॥**

ਗੁਰੂ ਜੀ ਕਥਨ ਕਰਦੇ ਹਨ-ਵਾਹਿਗੁਰੂ, ਵਾਹਿਗੁਰੂ, ਕਰਦਿਆਂ ਪ੍ਰਭੂ ਪਾਇਆ ਜਾਂਦਾ ਹੈ, ਪਰ, ਵਾਹਿਗੁਰੂ ਦਾ ਸਿਮਰਨ ਕਰਮਿ=ਭਾਗਾਂ ਨਾਲ ਪ੍ਰਾਪਤ ਹੁੰਦਾ ਹੈ ॥੧॥

**ਮਃ ੩ ॥ ਵਾਹੁ ਵਾਹੁ ਕਰਤੀ ਰਸਨਾ ਸਬਦਿ ਸੁਹਾਈ ॥**

ਗੁਰਮੁਖਾਂ ਦੀ ਰਸਨਾ ਵਾਹਿਗੁਰੂ, ਵਾਹਿਗੁਰੂ, ਸ਼ਬਦ ਉਚਾਰਨ ਕਰਦਿਆਂ ਸ਼ੋਭਨੀਕ ਹੋਈ ਹੈ।

**ਪੂਰੈ ਸਬਦਿ ਪ੍ਰਭੁ ਮਿਲਿਆ ਆਈ ॥**

ਇਸ ਪੂਰੇ ਸ਼ਬਦ ਦੇ ਜਪਣ ਵਾਲੇ ਨੂੰ ਪ੍ਰਭੂ ਆ ਕੇ ਮਿਲਿਆ ਹੈ।

**ਵਡਭਾਗੀਆ ਵਾਹੁ ਵਾਹੁ ਮੁਹਹੁ ਕਢਾਈ ॥**

ਵੱਡਿਆਂ ਭਾਗਾਂ ਵਾਲੇ ਪੁਰਖ ਆਪਣੇ ਮੂੰਹੋਂ ਵਾਹਿਗੁਰੂ, ਵਾਹਿਗੁਰੂ, ਹੀ ਉਚਾਰਦੇ ਹਨ।

**ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ੍ ਕਉ ਪਰਜਾ ਪੂਜਣ ਆਈ ॥**

ਜੋ ਵਾਹਿਗੁਰੂ, ਵਾਹਿਗੁਰੂ, ਜਾਪ ਕਰਦੇ ਹਨ, ਉਹ ਪੁਰਸ਼ ਸ਼ੋਭਨੀਕ ਹਨ, ਸਾਰੀ ਪਰਜਾ ਉਹਨਾਂ ਦੇ ਚਰਨਾਂ ਨੂੰ ਪੂਜਣ ਲਈ ਆਉਂਦੀ ਹੈ।

**ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ ॥੨॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਕਰਮਿ=ਜੀਵ ਨੂੰ ਵਾਹਿਗੁਰੂ, ਵਾਹਿਗੁਰੂ, ਦਾ ਜਾਪ ਕਰਨਾ ਪ੍ਰਾਪਤ ਹੋਇਆ ਹੈ, ਓਸੇ ਨੇ ਸੱਚੇ ਦਰਬਾਰ ਵਿਚ ਸੋਭਾ ਪਾਈ ਹੈ ॥ ੨ ॥

**ਪਉੜੀ ॥ ਬਜਰ ਕਪਾਟ ਕਾਇਆ ਗੜ੍ਹ ਭੀਤਰਿ ਕੂੜੁ ਕੁਸਤੁ ਅਭਿਮਾਨੀ ॥**

ਇਸ ਕਾਇਆਂ ਰੂਪੀ ਗੜ=ਕਿਲ੍ਹੇ ਦੇ ਅੰਦਰ ਬੱਜਰ ਵਾਂਙੂ ਬੜੇ ਸਖ਼ਤ (ਪੰਜਾਂ ਕੋਸ਼ਾਂ ਰੂਪੀ) ਕਪਾਟ=ਤਖ਼ਤੇ ਜੜ੍ਹੇ ਹੋਏ ਹਨ, ਫਿਰ, ਇਹ ਅਭਿਮਾਨੀ=ਹੰਕਾਰੀ ਪੁਰਸ਼ ਕੂੜੁ=ਝੂਠ ਬੋਲਦਾ ਹੈ ਤੇ ਕੁਸਤੁ=ਖੋਟਾ ਹਠ ਕਰਦਾ ਹੈ।

**ਭਰਮਿ ਭੂਲੇ ਨਦਰਿ ਨ ਆਵਨੀ ਮਨਮੁਖ ਅੰਧ ਅਗਿਆਨੀ ॥**

ਭਰਮ ਵਿੱਚ ਭੁੱਲੇ ਹੋਏ ਨੂੰ ਕੁਝ ਨਿਗਾਹ ਨਹੀਂ ਆਉਂਦਾ, ਕਿਉਂਕਿ ਅਗਿਆਨ ਕਰਕੇ ਅੰਨ੍ਹਾ ਹੋ ਰਿਹਾ ਹੈ।

**ਉਪਾਇ ਕਿਤੈ ਨ ਲਭਨੀ ਕਰਿ ਭੇਖ ਥਕੇ ਭੇਖਵਾਨੀ ॥**

ਕਿਸੇ ਉਪਾਇ=ਯਤਨ ਨਾਲ ਭੀ ਨਹੀਂ ਲੱਭਦਾ, ਕਿਉਂਕਿ ਭੇਖਧਾਰੀ ਪੁਰਸ਼ ਅਨੇਕਾਂ ਭੇਖ ਕਰਕੇ ਥੱਕ ਗਏ ਹਨ।

**ਗੁਰ ਸਬਦੀ ਖੋਲਾਈਅਨਿ ਹਰਿ ਨਾਮੁ ਜਪਾਨੀ ॥**

ਗੁਰ ਸ਼ਬਦੀਆਂ ਨੇ ਹਰੀ ਨਾਮ ਨੂੰ ਜਪਕੇ ਗੁਰਾਂ ਦੁਆਰ ਉਹ ਪੰਜਾਂ ਕੋਸ਼ਾਂ ਰੂਪ ਤਖਤੇ ਖ਼ੁਲ੍ਹਾਵਣਾ ਕੀਤੇ ਹਨ।

**ਹਰਿ ਜੀਉ ਅੰਮ੍ਰਿਤ ਬਿਰਖੁ ਹੈ ਜਿਨ ਪੀਆ ਤੇ ਤ੍ਰਿਪਤਾਨੀ ॥ ੧੪ ॥**

ਹਰਿ ਜੀਉ=ਪਰਮਾਤਮਾ ਅੰਮ੍ਰਿਤ ਫਲ ਦਾ ਬ੍ਰਿਛ (ਦਰਖਤ) ਹੈ, ਜਿਸ ਨੇ ਇਸ ਫਲ ਦਾ ਰਸ ਪੀਤਾ ਹੈ ਉਹ ਤ੍ਰਿਪਤਾਨੀ=ਤ੍ਰਿਪਤ ਹੋ ਗਿਆ ਹੈ ॥ ੧੪ ॥

**ਸਲੋਕੁ ਮਃ ੩ ॥ ਵਾਹੁ ਵਾਹੁ ਕਰਤਿਆ ਰੈਣਿ ਸੁਖਿ ਵਿਹਾਇ ॥**

ਵਾਹਿਗੁਰੂ, ਵਾਹਿਗੁਰੂ, ਕਰਦਿਆਂ ਸਾਰੀ ਅਵਸਥਾ (ਉਮਰਾ) ਰੂਪੀ ਰਾਤ ਸੁਖਾਂ ਵਿੱਚ ਵਿਹਾਇ=ਬਤੀਤ ਹੁੰਦੀ ਹੈ।

**ਵਾਹੁ ਵਾਹੁ ਕਰਤਿਆ ਸਦਾ ਅਨੰਦੁ ਹੋਵੈ ਮੇਰੀ ਮਾਇ ॥**

ਹੇ ਮੇਰੇ ਭਾਈ! ਵਾਹਿਗੁਰੂ, ਵਾਹਿਗੁਰੂ, ਕਰਦਿਆਂ ਸਦਾ ਹੀ ਮਨ ਨੂੰ ਅਨੰਦ ਹੁੰਦਾ ਹੈ।

**ਵਾਹੁ ਵਾਹੁ ਕਰਤਿਆ ਹਰਿ ਸਿਉ ਲਿਵ ਲਾਇ ॥**

ਵਾਹਿਗੁਰੂ, ਵਾਹਿਗੁਰੂ, ਕਰਦਿਆਂ ਹਰੀ ਨਾਲ ਬਿਰਤੀ ਜੁੜ ਜਾਂਦੀ ਹੈ।

**ਵਾਹੁ ਵਾਹੁ ਕਰਮੀ ਬੋਲੈ ਬੋਲਾਇ ॥ ਵਾਹੁ ਵਾਹੁ ਕਰਤਿਆ ਸੋਭਾ ਪਾਇ ॥**

ਵਾਹਿਗੁਰੂ ਦਾ ਬੁਲਾਇਆ ਹੋਇਆ ਹੀ ਕਰਮੀ=ਜੀਵ, ਵਾਹਿਗੁਰੂ, ਵਾਹਿਗੁਰੂ, ਬੋਲਦਾ ਹੈ। ਵਾਹਿਗੁਰੂ, ਵਾਹਿਗੁਰੂ, ਉਚਾਰਨ ਕਰਦਿਆਂ ਹੀ ਜੀਵ ਸੋਭਾ ਪਉਂਦਾ ਹੈ।

**ਨਾਨਕ ਵਾਹੁ ਵਾਹੁ ਸਤਿ ਰਜਾਇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਵਾਹਿਗੁਰੂ ਵਾਹਿਗੁਰੂ ਮੰਤ੍ਰ ਦਾ ਜੋ ਉਚਾਰਨ ਕਰਨਾ ਹੈ ਇਹ ਸੱਤ-ਸਰੂਪ ਪਰਮੇਸ਼ਰ ਦੀ ਰਜਾਇ=ਆਗਿਆ ਹੈ ॥ ੧ ॥

**ਮਃ ੩ ॥ ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ ॥**

ਵਾਹਿਗੁਰੂ ਵਾਹਿਗੁਰੂ ਉਚਾਰਨ ਕਰਨਾ ਇਹ ਸੱਚ ਸਰੂਪ ਪਰਮੇਸ਼ਰ ਦੀ ਬਾਣੀ ਹੈ, ਇਹ ਵਾਹਿਗੁਰੂ ਬਾਣੀ ਗੁਰਮੁਖਾਂ ਨੇ ਢੂੰਢਕੇ ਲੱਭੀ ਹੈ।

**ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ ॥**

ਗੁਰਮੁਖ ਵਾਹਿਗੁਰੂ, ਵਾਹਿਗੁਰੂ ਸ਼ਬਦ ਨੂੰ ਮੂੰਹ 'ਚੋਂ ਉਚਾਰਦੇ ਹਨ, ਅਤੇ ਹਿਰਦੇ ਨਾਲ ਭੀ ਵਾਹਿਗੁਰੂ, ਵਾਹਿਗੁਰੂ ਨੂੰ ਉਚਾਰਦੇ ਹਨ।

**ਵਾਹੁ ਵਾਹੁ ਕਰਤਿਆ ਹਰਿ ਪਾਇਆ ਸਹਜੇ ਗੁਰਮੁਖਿ ਭਾਲਿ ॥**

ਵਾਹਿਗੁਰੂ ਵਾਹਿਗੁਰੂ ਉਚਾਰਨ ਕਰਦਿਆਂ ਗੁਰਮੁਖਾਂ ਨੇ ਸਹਜੇ ਹੀ ਹਰੀ ਨੂੰ ਢੂੰਢਕੇ ਪਾ ਲਿਆ ਹੈ।

**ਸੇ ਵਡਭਾਗੀ ਨਾਨਕਾ ਹਰਿ ਹਰਿ ਰਿਦੈ ਸਮਾਲਿ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਜੋ ਹਿਰਦੇ ਵਿਚ ਹਰਿ ਹਰਿ ਨੂੰ ਸੰਭਾਲਦੇ ਹਨ ਉਹ ਵੱਡਿਆਂ ਭਾਗਾਂ ਵਾਲੇ ਹਨ ॥ ੨ ॥

**ਪਉੜੀ ॥ ਏ ਮਨਾ ਅਤਿ ਲੋਭੀਆ ਨਿਤ ਲੋਭੇ ਰਾਤਾ ॥**

ਇਹ ਮਨ ਅਤਿ-ਵੱਡਾ ਲੋਭੀ ਹੈ, ਇਸ ਕਰਕੇ ਨਿੱਤ ਹੀ ਲੋਭ ਵਿਚ ਰੱਤਾ ਰਹਿੰਦਾ ਹੈ।

**ਮਾਇਆ ਮਨਸਾ ਮੋਹਣੀ ਦਹਦਿਸ ਫਿਰਾਤਾ ॥**

**ਅਗੈ ਨਾਉ ਜਾਤਿ ਨ ਜਾਇਸੀ ਮਨਮੁਖਿ ਦੁਖੁ ਖਾਤਾ ॥**

ਮੋਹਣੀ ਜੋ ਮਾਇਆ ਹੈ ਉਸ ਦੀ ਮਨਸਾ=ਵਾਸ਼ਨਾ ਦੇ ਵੱਸ ਹੋਕੇ ਦਸੋ ਦਿਸ਼ਾਂ ਵਿਚ ਫਿਰਦਾ ਹੈ। ਅਗੈ=ਪ੍ਰਲੋਕ ਵਿਚ ਮਨੁੱਖ ਦਾ ਨਾਮ ਤੇ ਜਾਤੀ ਨਹੀਂ ਜਾਂਦੀ, ਪ੍ਰਲੋਕ ਵਿਚ ਜਾਕੇ ਮਨਮੁਖ ਦੁੱਖ ਨੂੰ ਹੀ ਖਾਤਾ=ਭੋਗਦਾ ਹੈ।

**ਰਸਨਾ ਹਰਿ ਰਸੁ ਨ ਚਖਿਓ ਫੀਕਾ ਬੋਲਾਤਾ ॥**

ਉਸ ਨੇ ਜੀਭ ਨਾਲ ਹਰੀ ਨਾਮ ਰਸ ਨਹੀਂ ਚੱਖਿਆ, ਤੇ ਫਿੱਕਿਆਂ ਬਚਨਾਂ ਨੂੰ ਬੋਲਦਾ ਹੈ।

**ਜਿਨਾ ਗੁਰਮੁਖਿ ਅੰਮ੍ਰਿਤੁ ਚਖਿਆ ਸੇ ਜਨ ਤ੍ਰਿਪਤਾਤਾ ॥੧੫॥**

ਜਿਨ੍ਹਾਂ ਗੁਰਮੁਖਾਂ ਨੇ ਨਾਮ ਅੰਮ੍ਰਿਤ ਰਸ ਚੱਖਿਆ ਹੈ, ਉਹ ਪੁਰਸ਼ ਤ੍ਰਿਪਤ ਹੋ ਗਏ ਹਨ ॥ ੧੫ ॥

**ਸਲੋਕੁ ਮਃ ੩ ॥ ਵਾਹੁ ਵਾਹੁ ਤਿਸਨੋ ਆਖੀਐ ਜਿ ਸਚਾ ਗਹਿਰ ਗੰਭੀਰੁ ॥**

ਵਾਹਿਗੁਰੂ ਵਾਹਿਗੁਰੂ ਉਸ ਨੂੰ ਆਖੀਦਾ ਹੈ, ਜਿਹੜਾ ਪ੍ਰਭੂ ਸੱਚਾ, ਗਹਿਰ=ਡੂੰਘਾ ਤੇ ਗੰਭੀਰੁ=ਨਿਰਹਲ ਹੈ।

[ਪੰਨਾ ੫੧੫]

**ਵਾਹੁ ਵਾਹੁ ਤਿਸ ਨੋ ਆਖੀਐ ਜਿ ਗੁਣ ਦਾਤਾ ਮਤਿ ਧੀਰੁ ॥**

ਵਾਹਿਗੁਰੂ ਵਾਹਿਗੁਰੂ ਉਸ ਨੂੰ ਆਖੀਦਾ ਹੈ, ਜਿਹੜਾ ਸ਼ੁਭ ਗੁਣਾਂ ਦਾ ਦਾਤਾ, ਤੇ ਮਤਿ ਧੀਰੁ=ਧੀਰਜ਼-ਵਾਨ, ਬੁੱਧੀ ਵਾਲਾ ਹੈ।

**ਵਾਹੁ ਵਾਹੁ ਤਿਸ ਨੋ ਆਖੀਐ ਜਿ ਸਭ ਮਹਿ ਰਹਿਆ ਸਮਾਇ ॥**

ਵਾਹਿਗੁਰੂ ਵਾਹਿਗੁਰੂ ਉਸ ਨੂੰ ਆਖੀਦਾ ਹੈ ਜਿਹੜਾ ਸਾਰਿਆਂ ਵਿਚ ਸਮਾ ਰਿਹਾ ਹੈ।

**ਵਾਹੁ ਵਾਹੁ ਤਿਸ ਨੋ ਆਖੀਐ ਜਿ ਦੇਦਾ ਰਿਜਕੁ ਸਬਾਹਿ ॥**

ਵਾਹਿਗੁਰੂ ਵਾਹਿਗੁਰੂ ਉਸ ਨੂੰ ਆਖੀਦਾ ਹੈ ਜੋ 'ਰਿਜਕ ਸਬਾਹਿ'=ਸਾਰਿਆਂ ਨੂੰ ਰਿਜਕ ਪਹੁੰਚਾ ਦੇਂਦਾ ਹੈ।

**ਨਾਨਕ ਵਾਹੁ ਵਾਹੁ ਇਕੋ ਕਰਿ ਸਾਲਾਹੀਐ ਜਿ ਸਤਿਗੁਰ ਦੀਆ ਦਿਖਾਇ ॥੧॥**

ਗੁਰੂ ਜੀ ਕਥਨ ਕਰਦੇ ਹਨ, ਉਸ ਇੱਕ ਨੂੰ ਵਾਹਿਗੁਰੂ ਵਾਹਿਗੁਰੂ ਕਰਕੇ ਸਲਾਹੁੰਦੇ ਹਾਂ, ਜਿਹੜਾ ਪ੍ਰਭੂ ਅਸਾਨੂੰ ਸਤਿਗੁਰਾਂ ਨੇ ਵਿਖਾ ਦਿੱਤਾ ਹੈ ॥ ੧ ॥

**ਮਃ ੩ ॥ ਵਾਹੁ ਵਾਹੁ ਗੁਰਮੁਖ ਸਦਾ ਕਰਹਿ ਮਨਮੁਖ ਮਰਹਿ ਬਿਖੁ ਖਾਇ ॥**

ਗੁਰਮੁਖ ਪੁਰਖ ਸਦਾ ਵਾਹਿਗੁਰੂ ਵਾਹਿਗੁਰੂ ਕਰਦੇ ਹਨ, ਅਤੇ ਮਨਮੁਖ ਵਿਸ਼ਿਆਂ ਰੂਪੀ ਬਿਖੁ=ਵਿਹੁ (ਜ਼ਹਿਰ) ਨੂੰ ਖਾ ਕੇ ਮਰਦੇ ਹਨ। ਕਿਉਂਕਿ :-

**ਓਨਾ ਵਾਹੁ ਵਾਹੁ ਨ ਭਾਵਈ ਦੁਖੇ ਦੁਖਿ ਵਿਹਾਇ ॥**

ਉਹਨਾਂ ਮਨਮੁਖਾਂ ਨੂੰ ਵਾਹਿਗੁਰੂ ਵਾਹਿਗੁਰੂ ਕਰਨਾ ਨਹੀਂ ਭਾਂਵਦਾ, ਇਸ ਲਈ ਉਹਨਾਂ ਦੀ ਉਮਰਾ ਦੁੱਖ ਹੀ ਦੁੱਖ ਵਿਚ ਬੀਤਦੀ ਹੈ।

**ਗੁਰਮੁਖਿ ਅੰਮ੍ਰਿਤੁ ਪੀਵਣਾ ਵਾਹੁ ਵਾਹੁ ਕਰਹਿ ਲਿਵ ਲਾਇ ॥**

ਗੁਰਮੁਖ ਲਿਵ ਲਗਾਕੇ ਵਾਹਿਗੁਰੂ ਵਾਹਿਗੁਰੂ ਕਰਨੇ ਰੂਪ ਅੰਮ੍ਰਿਤ ਨੂੰ ਪੀਣਾ ਕਰਦੇ ਹਨ।

**ਨਾਨਕ ਵਾਹੁ ਵਾਹੁ ਕਰਹਿ ਸੇ ਜਨ ਨਿਰਮਲੇ ਤ੍ਰਿਭਵਣ ਸੋਝੀ ਪਾਇ ॥੨॥**

ਗੁਰੂ ਜੀ ਕਥਨ ਕਰਦੇ ਹਨ, ਜੋ ਵਾਹਿਗੁਰੂ ਵਾਹਿਗੁਰੂ ਉਚਾਰਨ ਕਰਦੇ ਹਨ, ਉਹ ਪੁਰਸ਼ ਪਵਿੱਤਰ ਹਨ, ਉਹ ਤਿੰਨਾਂ ਭਵਨਾ ਦੀ (ਅੰਤ੍ਰਜਾਮਤਾ ਰੂਪ) ਸੋਝੀ ਨੂੰ ਪਾਂਵਦੇ ਹਨ।

ਅਥਵਾ :-ਮਿਥਿਆ ਰੂਪਤਾ ਦੀ ਸੋਝੀ ਪਾਂਵਦੇ ਹਨ ॥ ੨ ॥

**ਪਉੜੀ ॥ ਹਰਿ ਕੇ ਭਾਣੇ ਗੁਰੁ ਮਿਲੈ ਸੇਵਾ ਭਗਤਿ ਬਨੀਜੈ ॥**

ਹਰੀ ਦੇ ਭਾਣੇ ਅੰਦਰ ਗੁਰੂ ਮਿਲਣ ਤਾਂ ਸੇਵਾ ਰੂਪ ਭਗਤੀ ਕਰਨੀ ਬਣਦੀ ਹੈ।

**ਹਰਿ ਕੈ ਭਾਣੈ ਹਰਿ ਮਨਿ ਵਸੈ ਸਹਜੇ ਰਸੁ ਪੀਜੈ ॥**

ਹਰੀ ਦੇ ਭਾਣੇ ਅੰਦਰ ਤੁਰੀਏ, ਤਾਂ ਹਰੀ ਮਨ ਵਿਚ ਵਸਦਾ ਹੈ, ਤੇ ਸਹਿਜੇ ਹੀ ਆਤਮ ਰਸ ਨੂੰ ਪੀਂਦਾ ਹੈ।

**ਹਰਿ ਕੈ ਭਾਣੈ ਸੁਖੁ ਪਾਈਐ ਹਰਿ ਲਾਹਾ ਨਿਤ ਲੀਜੈ ॥**

ਹਰੀ ਦੇ ਭਾਣੇ ਅੰਦਰ ਤੁਰੀਏ ਤਾਂ ਸੁਖ ਪਾਈਦਾ ਹੈ, ਤੇ ਨਿਤਾਪ੍ਰਤੀ ਹਰੀ ਪ੍ਰਾਪਤੀ ਦਾ ਲਾਭ ਲਈਦਾ ਹੈ।

**ਹਰਿ ਕੈ ਤਖਤਿ ਬਹਾਲੀਐ ਨਿਜ ਘਰਿ ਸਦਾ ਵਸੀਜੈ ॥**

ਹਰੀ ਦੇ ਸਤ-ਸੰਗ ਰੂਪ ਤਖਤ ਉੱਪਰ ਆਪਣੇ ਆਪ ਨੂੰ ਬਿਠਾਈਏ, ਤਾਂ ਸਰੂਪ ਰੂਪੀ ਨਿਜ ਘਰ ਵਿਚ ਸਦਾ ਵਸ ਰਹੀਦਾ ਹੈ।

**ਹਰਿ ਕਾ ਭਾਣਾ ਤਿਨੀ ਮੰਨਿਆ ਜਿਨਾ ਗੁਰੂ ਮਿਲੀਜੈ ॥ ੧੯ ॥**

ਉਨ੍ਹਾਂ ਗੁਰਮੁਖਾਂ ਨੇ ਹਰੀ ਦਾ ਭਾਣਾ ਮੰਨਿਆ ਹੈ, ਜਿਨ੍ਹਾਂ ਨੂੰ ਪੂਰਾ ਗੁਰੂ ਮਿਲਿਆ ਹੈ ॥ ੧੯ ॥

**ਸਲੋਕੁ ਮਃ ੩ ॥ ਵਾਹੁ ਵਾਹੁ ਸੇ ਜਨ ਸਦਾ ਕਰਹਿ ਜਿਨ੍ ਕਉ ਆਪੇ ਦੇਇ ਬੁਝਾਇ॥**

ਸੇ ਜਨ=ਉਹ ਪੁਰਸ਼ ਸਦਾ ਹੀ ਵਾਹਿਗੁਰੂ ਵਾਹਿਗੁਰੂ ਉਚਾਰਨ ਕਰਦੇ ਹਨ, ਜਿਨ੍ਹਾਂ ਨੂੰ ਪ੍ਰਭੂ ਇਸ ਦਾ ਮਹਾਤਮ ਸਮਝਾ ਦੇਂਦਾ ਹੈ।

**ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ ਹਉਮੈ ਵਿਚਹੁ ਜਾਇ ॥**

ਵਾਹਿਗੁਰੂ ਵਾਹਿਗੁਰੂ ਕਰਦਿਆਂ ਮਨ ਸ਼ੁੱਧ ਹੁੰਦਾ ਹੈ, ਅਤੇ ਹਿਰਦੇ ਵਿਚੋਂ ਹਉਮੈ ਚਲੀ ਜਾਂਦੀ ਹੈ।

**ਵਾਹੁ ਵਾਹੁ ਗੁਰਸਿਖੁ ਜੋ ਨਿਤ ਕਰੇ ਸੋ ਮਨ ਚਿੰਦਿਆ ਫਲੁ ਪਾਇ ॥**

ਜੋ ਗੁਰਸਿੱਖ ਨਿਤਾਪ੍ਰਤੀ ਵਾਹਿਗੁਰੂ ਵਾਹਿਗੁਰੂ ਉਚਾਰਨ ਕਰਦੇ ਹਨ, ਉਹ ਮਨ-ਇੱਛਤ ਫਲ ਨੂੰ ਪਾਉਂਦੇ ਹਨ।

**ਵਾਹੁ ਵਾਹੁ ਕਰਹਿ ਸੇ ਜਨ ਸੋਹਣੇ ਹਰਿ ਤਿਨ ਕੈ ਸੰਗਿ ਮਿਲਾਇ ॥**

ਜੋ ਵਾਹਿਗੁਰੂ ਵਾਹਿਗੁਰੂ ਕਰਦੇ ਹਨ, ਉਹ ਸੋਹਣੇ ਪੁਰਸ਼ ਹਨ, ਹੇ ਹਰੀ ! ਮੈਨੂੰ ਉਨ੍ਹਾਂ ਦੇ ਨਾਲ ਮਿਲਾਵਣਾ ਕਰ।

**ਵਾਹੁ ਵਾਹੁ ਹਿਰਦੈ ਉਚਰਾ ਮੁਖਹੁ ਭੀ ਵਾਹੁ ਵਾਹੁ ਕਰੇਉ ॥**

ਫਿਰ, ਮੈਂ ਹਿਰਦੇ ਵਿਚ ਵਾਹਿਗੁਰੂ ਵਾਹਿਗੁਰੂ ਸਿਮਰਾਂਗਾ, ਅਤੇ ਮੂੰਹੋਂ ਭੀ ਵਾਹਿਗੁਰੂ ਵਾਹਿਗੁਰੂ ਉਚਾਰਨ ਕਰਾਂਗਾ।

**ਨਾਨਕ ਵਾਹੁ ਵਾਹੁ ਜੋ ਕਰਹਿ ਹਉ ਤਨੁ ਮਨੁ ਤਿਨ੍ ਕਉ ਦੇਉ ॥੧॥**

ਗੁਰੂ ਜੀ ਕਥਨ ਕਰਦੇ ਹਨ, ਜੋ ਸਿੱਖ ਵਾਹਿਗੁਰੂ ਵਾਹਿਗੁਰੂ ਕਰਦੇ ਹਨ, ਮੈਂ ਉਹਨਾਂ ਨੂੰ ਆਪਣਾ ਤਨ, ਮਨ, ਅਰਪਣ ਕਰ ਦਿਆਂਗਾ ॥੧॥

**ਮਃ ੩ ॥ ਵਾਹੁ ਵਾਹੁ ਸਾਹਿਬੁ ਸਚੁ ਹੈ ਅੰਮ੍ਰਿਤੁ ਜਾਕਾ ਨਾਉ ॥**

ਜਿਸ ਦਾ ਵਾਹਿਗੁਰੂ ਵਾਹਿਗੁਰੂ ਨਾਮ ਅੰਮ੍ਰਿਤ ਰੂਪ ਹੈ, ਉਹ ਸਾਹਿਬ ਸੱਚਾ ਹੈ।

**ਜਿਨਿ ਸੇਵਿਆ ਤਿਨਿ ਫਲੁ ਪਾਇਆ ਹਉ ਤਿਨ੍ ਬਲਿਹਾਰੈ ਜਾਉ ॥**

ਜਿਨ੍ਹਾਂ ਨੇ ਵਾਹਿਗੁਰੂ ਨੂੰ ਸੇਵਿਆ=ਸਿਮਰਿਆ ਹੈ ਉਹਨਾਂ ਨੇ ਗਿਆਨ ਫਲ ਪਾਇਆ ਹੈ, ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ।

**ਵਾਹੁ ਵਾਹੁ ਗੁਣੀ ਨਿਧਾਨੁ ਹੈ ਜਿਸਨੋ ਦੇਇ ਸੁ ਖਾਇ ॥**

ਵਾਹਿਗੁਰੂ ਵਾਹਿਗੁਰੂ ਮੰਤ੍ਰ ਸ਼ੁਭ ਗੁਣਾਂ ਦਾ ਖਜ਼ਾਨਾ ਹੈ, ਜਿਸ ਨੂੰ ਗੁਰੂ ਦੇਂਦਾ ਹੈ ਓਹੀ ਇਸ ਮੰਤ ਨੂੰ ਖਾਇ=ਜਪਦਾ ਹੈ।

**ਵਾਹੁ ਵਾਹੁ ਜਲਿ ਥਲਿ ਭਰਪੂਰੁ ਹੈ ਗੁਰਮੁਖਿ ਪਾਇਆ ਜਾਇ ॥**

ਜੋ ਵਾਹਿਗੁਰੂ ਜਲਾਂ, ਥਲਾਂ, ਵਿੱਚ ਵਿਆਪਕ ਹੈ, ਉਹ ਵਾਹਿਗੁਰੂ ਗੁਰਾਂ ਦੁਆਰੇ ਪਾਇਆ ਜਾਂਦਾ ਹੈ।

**ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ ਗੁਰ ਪੂਰੇ ਵਾਹੁ ਵਾਹੁ ਭਾਵੈ ॥**

ਹੇ ਗੁਰਸਿੱਖੋ! ਤੁਸੀਂ ਸਾਰੇ ਰਲਕੇ ਸਦਾ ਹੀ ਵਾਹਿਗੁਰੂ ਵਾਹਿਗੁਰੂ ਦਾ ਸਿਮਰਨ ਕਰੋ, ਕਿਉਂਕਿ ਪੂਰਿਆਂ ਗੁਰਾਂ ਨੂੰ ਵਾਹਿਗੁਰੂ ਵਾਹਿਗੁਰੂ ਕਰਨਾ ਭਾਂਵਦਾ ਹੈ।

ਅਥਵਾ:-ਵਾਹਿਗੁਰੂ ਵਾਹਿਗੁਰੂ ਜਪਣ ਵਾਲਾ ਸਿੱਖ, ਪੂਰਿਆਂ ਗੁਰਾਂ ਨੂੰ ਭਾਂਵਦਾ ਹੈ।

**ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ ਤਿਸੁ ਜਮ ਕੰਕਰੁ ਨੇੜਿ ਨ ਆਵੈ ॥੨॥**

ਗੁਰੂ ਜੀ ਕਥਨ ਕਰਦੇ ਹਨ, ਜੋ ਪੁਰਸ਼ ਮਨ ਚਿੱਤ ਕਰਕੇ ਵਾਹਿਗੁਰੂ ਵਾਹਿਗੁਰੂ ਕਰਦਾ ਹੈ, ਤਿਸਦੇ ਨੇੜੇ ਜਮ ਕੰਕਰੁ=ਜਮਦੂਤ ਨਹੀਂ ਆਉਂਦਾ ॥ ੨ ॥

**ਪਉੜੀ ॥ ਹਰਿ ਜੀਉ ਸਚਾ ਸਚੁ ਹੈ ਸਚੀ ਗੁਰਬਾਣੀ ॥**

ਸਚੁ=ਨਿਸਚੇ ਕਰਕੇ, ਅਥਵਾ:-ਸੱਚ-ਮੁਚ ਹਰਿ ਜੀ ਸੱਚਾ ਹੈ, ਅਤੇ ਗੁਰਾਂ ਦੀ ਬਾਨੀ ਭੀ ਸੱਚੀ ਹੈ।

**ਸਤਿਗੁਰ ਤੇ ਸਚੁ ਪਛਾਣੀਐ ਸਚਿ ਸਹਜਿ ਸਮਾਣੀ ॥**

ਸਤਿਗੁਰਾਂ ਪਾਸੋਂ ਸੱਚ ਨੂੰ ਪਛਾਨਣਾ ਕਰੀਏ, ਤਾਂ ਸਹਜੇ ਸੱਚ ਵਿਖੇ ਅਭੇਦਤਾ ਹੁੰਦੀ ਹੈ।

**ਅਨਦਿਨੁ ਜਾਗਹਿ ਨਾ ਸਵਹਿ ਜਾਗਤ ਰੈਣਿ ਵਿਹਾਣੀ ॥**

ਜੋ ਰਾਤ-ਦਿਨ ਸਿਮਰਨ ਵਿੱਚ ਜਾਗਦੇ ਹਨ, ਤੇ ਮੋਹ ਨੀਂਦ ਵਿੱਚ ਨਹੀਂ ਸੌਂਦੇ, ਉਹਨਾਂ ਦੀ ਸਾਰੀ ਅਵਸਥਾ ਰੂਪੀ ਰਾਤ ਗਿਆਨ ਜਾਗ੍ਰਤ ਵਿੱਚ ਵਿਹਾਣੀ=ਬਤੀਤ ਹੁੰਦੀ ਹੈ।

**ਗੁਰਮਤੀ ਹਰਿ ਰਸੁ ਚਾਖਿਆ ਸੇ ਪੁੰਨ ਪਰਾਣੀ ॥**

ਜਿਨ੍ਹਾਂ ਨੇ ਗੁਰ-ਸਿੱਖਿਆ ਦੁਆਰੇ ਹਰੀ ਨਾਮ ਰਸ ਨੂੰ ਚੱਖਿਆ ਹੈ, ਉਹ ਪਰਾਣੀ=ਜੀਵ ਪੁੰਨਾਤਮਾ ਹਨ।

**ਬਿਨੁ ਗੁਰ ਕਿਨੈ ਨ ਪਾਇਓ ਪਚਿ ਮੁਏ ਅਜਾਣੀ ॥ ੧੭ ॥**

ਪੂਰਿਆਂ ਗੁਰਾਂ ਤੋਂ ਬਿਨਾਂ ਵਾਹਿਗੁਰੂ ਨੂੰ ਕਿਸੇ ਨੇ ਭੀ ਨਹੀਂ ਪਾਇਆ, ਅਜਾਣੀ=ਅਗਿਆਤ ਪੁਰਸ਼ ਵਿਹਾਰਾਂ ਵਿੱਚ ਹੀ ਫਸਕੇ ਮਰ ਗਏ ਹਨ ॥ ੧੭ ॥

**ਸਲੋਕੁ ਮਃ ੩ ॥ ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥**

ਨਿਰੰਕਾਰ ਦੀ ਜੋ ਵਾਹਿਗੁਰੂ ਵਾਹਿਗੁਰੂ ਰੂਪ ਬਾਣੀ ਹੈ, ਉਸ ਜੇਡਾ ਹੋਰ ਕੋਈ ਮੰਤ੍ਰ ਨਹੀਂ ਹੈ।

**ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ ॥**

ਵਾਹੁ=ਅਸਚਰਜ ਰੂਪ ਵਾਹਿਗੁਰੂ ਅਗਮ ਤੇ ਅਥਾਹ ਹੈ, ਅਤੇ ਉਸ ਦਾ ਸੱਚਾ ਸਿਮਰਨ ਹੀ ਵਾਹਿਗੁਰੂ ਵਾਹਿਗੁਰੂ ਹੈ।

**ਵਾਹੁ ਵਾਹੁ ਵੇਪਰਵਾਹੁ ਹੈ ਵਾਹੁ ਵਾਹੁ ਕਰੇ ਸੁ ਹੋਇ ॥**

ਵਾਹੁ=ਅਸਚਰਜ ਰੂਪ ਵਾਹਿਗੁਰੂ ਵੇ-ਪਰਵਾਹ ਹੈ, ਵਾਹੁ=ਅਸਚਰਜ ਰੂਪ ਵਾਹਿਗੁਰੂ ਜੋ ਕਰਦਾ ਹੈ, ਓਹੀ ਕੁਝ ਹੁੰਦਾ ਹੈ। ਅਥਵਾ:-ਜੋ ਪੁਰਸ਼ ਵਾਹਿਗੁਰੂ ਵਾਹਿਗੁਰੂ ਸਿਮਰਨ ਕਰਦਾ ਹੈ, ਉਹ ਭੀ ਵੇ-ਪਰਵਾਹ ਹੋ ਜਾਂਦਾ ਹੈ।

**ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ ॥**

ਵਾਹਿਗੁਰੂ ਵਾਹਿਗੁਰੂ ਨਾਮ ਅੰਮ੍ਰਿਤ ਰੂਪ ਹੈ, ਇਸ ਨੂੰ ਕੋਈ ਵਿਰਲਾ ਹੀ ਗੁਰਮੁਖ ਪਾਉਂਦਾ ਹੈ।

**ਵਾਹੁ ਵਾਹੁ ਕਰਮੀ ਪਾਈਐ ਆਪਿ ਦਇਆ ਕਰਿ ਦੇਇ ॥**

ਵਾਹਿਗੁਰੂ ਵਾਹਿਗੁਰੂ ਮੰਤ੍ਰ ਨੂੰ ਉਹ ਕਰਮੀ=ਜੀਵ ਪਾਉਂਦਾ ਹੈ ਜਿਸ ਨੂੰ ਪ੍ਰਭੂ ਆਪ ਦਇਆ ਦ੍ਰਿਸ਼ਟੀ ਕਰਕੇ ਦੇਂਦਾ ਹੈ॥

[ਪੰਨਾ ੫੧੯]

**ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨੁ ਨਾਮੁ ਲਏਇ ॥੧॥**

ਗੁਰੂ ਜੀ ਕਥਨ ਕਰਦੇ ਹਨ, ਰਾਤ-ਦਿਨ ਵਾਹਿਗੁਰੂ ਵਾਹਿਗੁਰੂ ਨਾਮ ਨੂੰ ਲੈਂਦੇ ਰਹੀਏ, ਤਾਂ ਗੁਰਾਂ ਦੁਆਰੇ ਵਾਹੁ=ਧੰਨਤਾ ਜੋਗ ਵਾਹੁ=ਅਸਚਰਜ ਰੂਪ ਪਰਮਾਤਮਾ ਪਾਈਦਾ ਹੈ॥ ੧॥

**ਮਃ ੩ ॥ ਬਿਨੁ ਸਤਿਗੁਰ ਸੇਵੇ ਸਾਤਿ ਨ ਆਵਈ ਦੂਜੀ ਨਾਹੀ ਜਾਇ ॥**

ਸਤਿਗੁਰਾਂ ਦੀ ਸੇਵਾ ਤੋਂ ਬਿਨਾਂ ਸ਼ਾਂਤੀ ਨਹੀਂ ਆਉਂਦੀ, ਕਿਉਂਕਿ ਗੁਰਾਂ ਤੋਂ ਬਿਨਾਂ ਸ਼ਾਂਤੀ ਪ੍ਰਾਪਤ ਕਰਨ ਲਈ ਦੂਜੀ ਜਗ੍ਹਾ ਹੋਰ ਕੋਈ ਨਹੀਂ ਹੈ।

**ਜੇ ਬਹੁਤੇਰਾ ਲੋਚੀਐ ਵਿਣੁ ਕਰਮੈ ਨ ਪਾਇਆ ਜਾਇ ॥**

ਜੇਕਰ ਬਹੁਤੇਰਾ=ਬਹੁਤਾ ਚਾਹੁੰਣਾ ਭੀ ਕਰੀਏ ਕਿ ਗੁਰੂ ਮਿਲਣ, ਤੌ ਭੀ ਸ਼ੁਭ ਕਰਮਾਂ ਤੋਂ ਬਿਨਾਂ ਗੁਰੂ ਨਹੀਂ ਪਾਇਆ ਜਾਂਦਾ।

**ਜਿਨ੍ਾ ਅੰਤਰਿ ਲੋਭ ਵਿਕਾਰੁ ਹੈ ਦੂਜੈ ਭਾਇ ਖੁਆਇ ॥**

ਜਿਨ੍ਹਾਂ ਪੁਰਸ਼ਾਂ ਦੇ ਅੰਤਹ ਕਰਨ ਦੇ ਵਿੱਚ ਲੋਭ ਆਦਿਕ ਵਿਕਾਰ ਹਨ, ਉਹ ਦ੍ਵੈਤ ਭਾਵ ਵਿੱਚ ਖੁਆਇ=ਭੁੱਲੇ ਫਿਰਦੇ ਹਨ।

**ਜੰਮਣੁ ਮਰਣੁ ਨ ਚੁਕਈ ਹਉਮੈ ਵਿਚਿ ਦੁਖੁ ਪਾਇ ॥**

ਉਹਨਾਂ ਦਾ ਜੰਮਣਾ ਮਰਨਾ "ਨ ਚੁਕਈ"=ਨਵਿਰਤ ਨਹੀਂ ਹੁੰਦਾ, ਉਹ ਹਉਮੈ ਦੇ ਵਿੱਚ ਹੋਣ ਕਰਕੇ ਦੁਖ ਪਾਉਂਦੇ ਰਹਿੰਦੇ ਹਨ।

**ਜਿਨ੍ਹਾ ਸਤਿਗੁਰ ਸਿਉ ਚਿਤੁ ਲਾਇਆ ਸੁ ਖਾਲੀ ਕੋਈ ਨਾਹਿ ॥**

ਜਿਨ੍ਹਾਂ ਨੇ ਸਤਿਗੁਰਾਂ ਨਾਲ ਚਿੱਤ ਬਿਰਤੀ ਨੂੰ ਲਗਾਇਆ ਹੈ, ਉਹਨਾਂ ਵਿੱਚੋਂ ਕੋਈ ਭੀ ਮੁਕਤੀ ਤੋਂ ਖਾਲੀ ਨਹੀਂ ਰਿਹਾ।

**ਤਿਨ ਜਮ ਕੀ ਤਲਬ ਨ ਹੋਵਈ ਨਾ ਓਇ ਦੁਖ ਸਹਾਹਿ ॥**

ਉਹਨਾਂ ਨੂੰ ਜਮ ਦੀ ਤਲਬ*=ਬੁਲਾਵਣ ਨਹੀਂ ਹੁੰਦੀ, ਅਤੇ ਨਾ ਹੀ ਉਹ ਦੁੱਖ ਸਹਾਰਦੇ ਹਨ।

**ਨਾਨਕ ਗੁਰਮੁਖਿ ਉਬਰੇ ਸਚੈ ਸਬਦਿ ਸਮਾਹਿ ॥੨॥**

ਗੁਰੂ ਜੀ ਕਥਨ ਕਰਦੇ ਹਨ, ਸੱਚੇ ਗੁਰਾਂ ਦੇ ਸ਼ਬਦ ਦੇ ਸਮਾਹਿ=ਸਮਾਹੜੇ ਭਾਵ ਅਨੰਦ ਨੂੰ ਪਾ ਕੇ ਗੁਰਮੁਖ ਜਨ ਸੰਸਾਰ ਸਮੁੰਦਰ ਦੇ ਦੁੱਖ ਤੋਂ ਉਬਰੇ=ਬਚ ਗਏ ਹਨ ॥੨॥

**ਪਉੜੀ ॥ ਢਾਢੀ ਤਿਸਨੋ ਆਖੀਐ ਜਿ ਖਸਮੈ ਧਰੇ ਪਿਆਰੁ ॥**

ਵਾਰ, ਅਥਵਾ:-ਜਸ ਦੇ ਕਰਨ ਵਾਲਾ ਢਾਢੀ ਉਸ ਨੂੰ ਕਹੀਦਾ ਹੈ, ਜਿਹੜਾ ਮਾਲਕ ਪ੍ਰਭੂ ਨਾਲ ਪਿਆਰ ਧਾਰਦਾ ਹੈ।

**ਦਰਿ ਖੜਾ ਸੇਵਾ ਕਰੇ ਗੁਰ ਸਬਦੀ ਵੀਚਾਰੁ ॥**

ਸੁਆਮੀ ਦੇ ਦਰਵਾਜ਼ੇ ਉੱਤੇ ਖੜੋਤਾ ਸੇਵਾ ਕਰਦਾ ਹੈ, ਅਤੇ ਗੁਰਾਂ ਦੇ ਉਪਦੇਸ਼ ਦੀ ਵਿਚਾਰ ਕਰਦਾ ਹੈ।

**ਢਾਢੀ ਦਰੁ ਘਰੁ ਪਾਇਸੀ ਸਚੁ ਰਖੈ ਉਰ ਧਾਰਿ ॥**

ਜੋ ਸੱਚ ਨਾਮ ਨੂੰ ਹਿਰਦੇ ਵਿੱਚ ਧਾਰੀ ਰੱਖਦਾ ਹੈ, ਉਹ ਢਾਢੀ ਸਰੂਪ ਘਰ ਦੀ ਪ੍ਰਾਪਤੀ ਦੇ ਗਿਆਨ ਰੂਪ ਦਰਵਾਜ਼ੇ ਨੂੰ ਪਾਉਂਦਾ ਹੈ।

**ਢਾਢੀ ਕਾ ਮਹਲੁ ਅਗਲਾ ਹਰਿ ਕੈ ਨਾਇ ਪਿਆਰਿ ॥**

ਢਾਢੀ ਦਾ ਮਹਲੁ=ਸਰੂਪ ਜੋ ਅਗਲਾ=ਅਨਾਦੀ ਹੈ, ਉਹ ਹਰੀ ਨਾਮ ਦੇ ਪਿਆਰ ਕਰਕੇ ਪ੍ਰਾਪਤ ਹੁੰਦਾ ਹੈ।

**ਢਾਢੀ ਕੀ ਸੇਵਾ ਚਾਕਰੀ ਹਰਿ ਜਪਿ ਹਰਿ ਨਿਸਤਾਰਿ ॥੧੮॥**

ਢਾਢੀ ਦੀ ਸੇਵਾ ਨਿਸ਼ਕਾਮ, ਚਾਕਰੀ ਸ਼ਕਾਮ, ਅਥਵਾ:-ਚਾ=ਉਤਸ਼ਾਹ ਨਾਲ ਸੇਵਾ ਕਰੀ=ਕੀਤੀ ਹੋਈ ਵੇਖਕੇ, ਅਤੇ ਹਰੀ ਨਾਮ ਨੂੰ ਜਪਦਿਆਂ ਦੇਖਕੇ ਹਰੀ ਇਸ ਨੂੰ ਤਾਰ ਲੈਂਦਾ ਹੈ ॥੧੮॥

---

*ਨੋਟ:-ਸਰਕਾਰੀ ਹੁਕਮ ਨਾਲ ਬੁਲਾਏ ਜਾਣ ਦਾ ਨਾਮ "ਤਲਬ" ਆਖਦੇ ਹਨ।

## ਸਲੋਕੁ ਮਃ ੩॥ ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ ॥

ਗੂਜਰੀ ਰਾਗਣੀ ਦੁਆਰਾ ਕਥਨ ਕਰਦੇ ਹਨ, ਹੇ ਗਵਾਰ ਜਾਤੀ ਵਾਲੇ ਪੁਰਸ਼ਾ! ਜਾਂ ਤੂੰ ਆਪਣੇ ਮਾਲਕ ਪ੍ਰਭੂ ਨੂੰ ਪਾ ਲਵੇਂ ਤਾਂ ਤੂੰ ਤਰ ਜਾਏਂਗਾ।

ਅਥਵਾ:-ਹੇ ਗਵਾਰਿ=ਮੂਰਖਾ! ਤੇਰੀ ਉਮਰਾ ਧੰਧਿਆਂ ਵਿੱਚ ਹੀ "ਗੂਜਰੀ ਜਾਤਿ"=ਗੁਜ਼ਰਦੀ ਜਾ ਰਹੀ ਹੈ, ਜਾਂ ਤੂੰ ਆਪਣੇ ਮਾਲਕ ਪ੍ਰਭੂ ਨੂੰ ਪਾਏਂਗਾ ਤਾਂ ਤਰ ਜਾਏਂਗਾ।

ਅਥਵਾ:-ਗਵਾਰ ਜਾਤੀ ਵਾਲੀਆਂ ਗੁੱਜਰਨੀਆਂ ਨੇ ਜਾਂ ਆਪਣੇ ਸਹੁ=ਕ੍ਰਿਸ਼ਨ ਭਗਵਾਨ ਨੂੰ ਪਾ ਲਿਆ ਹੈ, ਕੀ ਤੂੰ ਨਹੀਂ ਪਾ ਸਕਦਾ? । ਅਥਵਾ:-ਜਾਂ ਤੂੰ ਆਪਣੇ ਸ਼ਹੁ ਨੂੰ ਪਾ ਲਵੇਂ, ਤਾਂ ਜਾਤੀ ਅਭਿਮਾਨ ਅਤੇ ਗਵਾਰ ਤਾਈ ਗੂਜਰੀ=ਗੁਜ਼ਰ ਜਾਏਗੀ।

## ਗੁਰ ਕੈ ਸਬਦਿ ਵੀਚਾਰਿ ਅਨਦਿਨੁ ਹਰਿ ਜਪੁ ਜਾਪਣਾ ॥

ਤਾਂਤੇ ਗੁਰਾਂ ਦੇ ਸ਼ਬਦ ਦੀ ਵਿਚਾਰ ਕਰਕੇ, ਰਾਤ-ਦਿਨ ਹਰੀ ਨਾਮ ਜਪੁ=ਜਪੁ ਨੂੰ ਜਾਪਣਾ=ਜਪਣਾ ਕਰ।

## ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ ਸਾ ਕੁਲਵੰਤੀ ਨਾਰਿ ॥

ਜਿਸ ਨੂੰ ਸਤਿਗੁਰ ਦੇਵ ਜੀ ਮਿਲਦੇ ਹਨ, ਉਸ ਨੂੰ ਪਰਮਾਤਮਾ ਦਾ ਡਰ ਪੈਂਦਾ ਹੈ; ਫਿਰ ਓਹੀ ਜੀਵ ਰੂਪ ਇਸਤ੍ਰੀ ਉੱਤਮ ਕੁਲ ਵਾਲੀ ਮੰਨੀ ਜਾਂਦੀ ਹੈ।

## ਸਾ ਹੁਕਮੁ ਪਛਾਣੈ ਕੰਤ ਕਾ ਜਿਸਨੋ ਕ੍ਰਿਪਾ ਕੀਤੀ ਕਰਤਾਰਿ ॥

ਜਿਸ ਉੱਤੇ ਕਰਤਾਰ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ, ਓਹੀ ਆਪਣੇ ਪਤੀ ਪਰਮਾਤਮਾ ਦਾ ਹੁਕਮ ਪਛਾਣਦੀ ਹੈ। ਜੋ ਇਸਤ੍ਰੀ ਆਪਣੇ ਮਾਲਕ ਪ੍ਰਭੂ ਦਾ ਹੁਕਮ ਨਹੀਂ ਪਛਾਣਦੀ-

## ਓਹ ਕੁਚਜੀ ਕੁਲਖਣੀ ਪਰਹਰਿ ਛੋਡੀ ਭਤਾਰਿ ॥

ਉਹ ਕੁਚਜੀ=ਖੋਟੇ ਕਰਤੱਬਾਂ ਵਾਲੀ ਹੈ, ਕੁਲਖਣੀ=ਖੋਟੇ ਲੱਛਣਾਂ ਵਾਲੀ ਹੈ,

ਅਥਵਾ:-ਸ਼ੁਭ-ਗੁਣਾਂ ਰੂਪੀ ਕੁਲ ਦੇ ਖੈ ਕਰਨ ਵਾਲੀ ਹੈ, ਉਸ ਨੂੰ ਭਤਾਰਿ=ਪਤੀ ਪਰਮਾਤਮਾ ਨੇ "ਪਰਹਰਿ ਛੋਡੀ"=ਤਿਆਗ ਛੱਡਿਆ ਹੈ।

## ਭੈ ਪਇਐ ਮਲੁ ਕਟੀਐ ਨਿਰਮਲ ਹੋਵੈ ਸਰੀਰੁ ॥

ਹਿਰਦੇ ਵਿੱਚ ਪ੍ਰਭੂ ਦਾ ਡਰ ਪੈਣ ਕਰਕੇ ਪਾਪਾਂ ਰੂਪੀ, ਅਥਵਾ:-ਰਾਗ ਦ੍ਵੈਸ਼ ਰੂਪੀ ਮੈਲ ਕੱਟੀ ਜਾਂਦੀ ਹੈ, ਤੇ ਸਰੀਰੁ=ਸੂਖਮ ਸਰੀਰ ਭਾਵ ਅੰਤਹ ਕਰਨ ਸ਼ੁੱਧ ਹੋ ਜਾਂਦਾ ਹੈ।

## ਅੰਤਰਿ ਪਰਗਾਸੁ ਮਤਿ ਊਤਮ ਹੋਵੈ ਹਰਿ ਜਪਿ ਗੁਣੀ ਗਹੀਰੁ ॥

ਸ਼ੁਭ-ਗੁਣਾਂ ਦੇ ਗਹੀਰੁ=ਸਮੁੰਦਰ ਹਰੀ ਨੂੰ ਜਪਦਿਆਂ ਹੋਇਆਂ ਮਤੀ ਉੱਤਮ ਹੁੰਦੀ ਹੈ, ਤੇ ਹਿਰਦੇ ਅੰਦਰ ਪਰਗਾਸੁ=ਗਿਆਨ ਹੋ ਜਾਂਦਾ ਹੈ।

## ਭੈ ਵਿਚਿ ਬੈਸੈ ਭੈ ਰਹੈ ਭੈ ਵਿਚਿ ਕਮਾਵੈ ਕਾਰ ॥

ਜੋ ਵਾਹਿਗੁਰੂ ਦੇ ਡਰ ਵਿੱਚ ਬੈਠਦਾ ਹੈ, ਡਰ ਵਿੱਚ ਹੀ ਰਹਿੰਦਾ ਹੈ, ਅਤੇ ਡਰ ਵਿੱਚ ਹੀ ਕਾਰ ਕਮਾਂਦਾ ਹੈ।

## ਐਥੈ ਸੁਖੁ ਵਡਿਆਈਆ ਦਰਗਹ ਮੋਖ ਦੁਆਰ ॥

ਉਸ ਨੂੰ ਐਥੈ=ਇਸ ਲੋਕ ਵਿਚ ਸੁਖ ਤੇ ਵਡਿਆਈਆਂ ਮਿਲਦੀਆਂ ਹਨ, ਤੇ ਮੁਕਤੀ ਰੂਪ ਦਰਵਾਜ਼ੇ ਵਿਚੋਂ ਲੰਘ ਕੇ ਦਰਗਾਹ=ਸੱਚ-ਖੰਡ ਵਿਚ ਜਾ ਵਸਦਾ ਹੈ।

ਅਥਵਾ:-ਅੰਤਹ ਕਰਨ ਰੂਪ ਦਰਗਾਹ ਅੰਦਰ ਮੁਕਤੀ ਦਾ ਦਰਵਾਜ਼ਾ ਬ੍ਰਹਮ ਗਿਆਨ ਪ੍ਰਾਪਤ ਹੁਦਾ ਹੈ।

ਅਥਵਾ:-ਐਥੈ =ਇਸ ਲੋਕ ਵਿਚ ਸੁਖ ਪ੍ਰਾਪਤ ਹੁੰਦਾ ਹੈ, ਤੇ ਪ੍ਰਲੋਕ ਦਰਗਾਹ ਵਿਚ ਵਡਿਆਈਆਂ ਅਤੇ ਮੋਖ ਦਾ ਦਰਵਾਜ਼ਾ ਗਿਆਨ ਪ੍ਰਾਪਤ ਹੁੰਦਾ ਹੈ।

## ਭੈ ਤੇ ਨਿਰਭਉ ਪਾਈਐ ਮਿਲਿ ਜੋਤੀ ਜੋਤਿ ਅਪਾਰ ॥

ਪ੍ਰਭੂ ਦੇ ਡਰ ਧਾਰਨ ਨਾਲ ਹੀ ਨਿਰਭਉ ਪਦ ਪਾਈਦਾ ਹੈ, ਅਤੇ ਅਪਾਰ ਜੋਤੀ ਪ੍ਰਭੂ ਨਾਲ ਇਸ ਦੀ ਜੋਤ ਮਿਲ ਜਾਂਦੀ ਹੈ।

## ਨਾਨਕ ਖਸਮੈ ਭਾਵੈ ਸਾ ਭਲੀ ਜਿਸਨੋ ਆਪੇ ਬਖਸੇ ਕਰਤਾਰੁ ॥੧॥

ਗੁਰੂ ਜੀ ਕਥਨ ਕਰਦੇ ਹਨ--ਜਿਸ ਜੀਵ ਰੂਪ ਇਸਤ੍ਰੀ ਨੂੰ ਕਰਤਾਰ ਆਪ ਬਖਸ਼ਦਾ ਹੈ, "ਸਾ ਭਲੀ"=ਉਹ ਸਭ ਤੋਂ ਚੰਗੀ ਹੈ ਅਤੇ ਓਹੀ ਖਸਮ ਪਰਮਾਤਮਾ ਨੂੰ ਭਾਂਵਦੀ ਹੈ ॥੧॥

## ਮਃ ੩ ॥ ਸਦਾ ਸਦਾ ਸਾਲਾਹੀਐ ਸਚੇ ਕਉ ਬਲਿ ਜਾਉ ॥

ਸਦਾ=ਨਿੱਤ ਰੂਪ ਸੱਚੇ ਪਰਮਾਤਮਾ ਨੂੰ ਸਦਾ ਹੀ ਸਲਾਹੁਣਾ ਕਰੀਏ, ਅਤੇ ਉਸ ਸੱਚੇ ਤੋਂ ਬਲਿਹਾਰ ਜਾਣਾ ਕਰੋ।

## ਨਾਨਕ ਏਕੁ ਛੋਡਿ ਦੂਜੈ ਲਗੈ ਸਾ ਜਿਹਵਾ ਜਲਿ ਜਾਉ ॥੨॥

ਗੁਰੂ ਜੀ ਕਥਨ ਕਰਦੇ ਹਨ-ਜੋ ਇੱਕ ਸੁਆਮੀ ਨੂੰ ਛੱਡ ਕੇ ਦੂਜੇ ਦੇ ਸਿਮਰਨ ਵਿਚ ਲੱਗੀ ਹੈ, ਉਹ ਜੀਭ ਜਲਿ ਜਾਉ= ਸੜ ਜਾਵੇ ॥ ੨ ॥

## ਪਉੜੀ ॥ ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ ॥

(੧. ਅੰਸਾ ਅਵਤਾਰ, ੨. ਅਵੇਸ਼ਾ ਅਵਤਾਰ, ੩. ਨਿੱਤਜ ਅਵਤਾਰ, ੪. ਨਮਿੱਤਕ ਅਵਤਾਰ, ੫. ਪੂਰਨ ਅਵਤਾਰ, ੬. ਪੂਰਨ ਤਮ ਅਵਤਾਰ, ਇਸ ਤਰ੍ਹਾਂ ਦੇ ਛੇ ਅਵਤਾਰਾਂ ਵਿਚੋਂ) ਅੰਸਾ ਅਵਤਾਰ ਜੋ ਪਰਸਰਾਮ ਤੇ ਪ੍ਰਿਥੂ ਆਦਿਕਾਂ ਨੂੰ ਪੈਦਾ ਕੀਤਾ ਹੈ, ਉਹਨਾਂ ਨੇ ਭੀ ਆਪਣੇ ਅੰਦਰ ਦ੍ਵੈਤ ਭਾਵ ਧਾਰਨ ਕੀਤਾ ਹੈ। ਅਥਵਾ :-ਦ੍ਵੈਤ ਭਾਵ ਰੂਪ ਜੋ ਸੰਸਾਰ ਪੈਦਾ ਕੀਤਾ ਹੈ, ਇਸ ਦੇ ਵਿਚ ਅੰਸਾ ਅਵਤਾਰ ਪ੍ਰਿਥੂ ਆਦਿਕ ਰਾਜੇ ਉਤਪੰਨ ਕੀਤੇ ਹਨ।

## ਜਿਉ ਰਾਜੇ ਰਾਜੁ ਕਮਾਵਦੇ ਦੁਖ ਸੁਖ ਭਿੜੀਆ ॥

ਜਿਵੇਂ ਆਮ ਰਾਜੇ ਰਾਜ-ਭਾਗ ਕਮਾਂਵਦੇ ਹੋਏ ਦੁੱਖ ਸੁਖ ਲਈ ਭਿੜਦੇ ਹਨ, ਤਿਵੇਂ ਉਹ ਅੰਸਾ ਅਵਤਾਰ ਵੀ ਲੜਦੇ ਹਨ।

## ਈਸਰੁ ਬ੍ਰਹਮਾ ਸੇਵਦੇ ਅੰਤੁ ਤਿਨ੍ਹੀ ਨ ਲਹੀਆ ॥

ਈਸਰੁ=ਸ਼ਿਵ ਜੀ, ਤੇ ਬ੍ਰਹਮਾ ਆਦਿਕ ਦੇਵਤੇ ਉਸ ਪ੍ਰਭੂ ਨੂੰ ਸੇਂਵਦੇ ਹਨ, ਪਰ ਉਹਨਾਂ ਨੇ ਭੀ ਪ੍ਰਭੂ ਦਾ ਅੰਤ ਨਹੀਂ ਜਾਣਿਆ। ਅਥਵਾ:-ਜਿਹੜੇ ਜੀਵ, ਸ਼ਿਵ ਤੇ ਬ੍ਰਹਮਾ ਆਦਿਕਾਂ ਨੂੰ ਸੇਵਦੇ=ਪੂਜਦੇ ਹਨ, ਉਹਨਾਂ ਜੀਵਾਂ ਨੇ ਭੀ ਪ੍ਰਭੂ ਦਾ ਅੰਤ ਨਹੀਂ ਜਾਣਿਆ।

## ਨਿਰਭਉ ਨਿਰੰਕਾਰੁ ਅਲਖੁ ਹੈ ਗੁਰਮੁਖਿ ਪ੍ਰਗਟੀਆ ॥

ਜੋ ਨਿਰੰਕਾਰ ਨਿਰਭਉ ਤੇ ਅਲੱਖ ਹੈ, ਉਹ ਗੁਰਮੁਖਾਂ ਨੂੰ ਪ੍ਰਗਟ ਹੋਇਆ ਹੈ।

## ਤਿਥੈ ਸੋਗੁ ਵਿਜੋਗੁ ਨ ਵਿਆਪਈ ਅਸਥਿਰੁ ਜਗਿ ਥੀਆ ॥੧੯॥

ਜਿੱਥੇ ਗੁਰਮੁਖ ਪਹੁੰਚੇ ਹਨ, ਉਥੇ ਪਦਾਰਥਾਂ ਦਾ ਵਿਜੋਗ ਜਨ ਸੋਗ ਨਹੀਂ ਵਿਆਪਦਾ, ਇਸ ਲਈ ਗੁਰਮੁਖ ਜਗਤ ਵਿਚ ਇਸਥਿਰ ਹੋਏ ਹਨ ॥੧੯॥

## ਸਲੋਕੁ ਮਃ ੩ ॥ ਏਹੁ ਸਭੁ ਕਿਛੁ ਆਵਣ ਜਾਣੁ ਹੈ ਜੇਤਾ ਹੈ ਆਕਾਰੁ ॥

ਇਹ ਜਿਤਨਾ ਕੁ ਸੰਸਾਰ ਦਿਖਾਈ ਦੇਂਦਾ ਹੈ, ਇਹ ਸਾਰਾ ਕੁਛ ਆਉਣ ਤੇ ਜਾਣ ਵਾਲਾ ਹੈ।

## ਜਿਨਿ ਏਹੁ ਲੇਖਾ ਲਿਖਿਆ ਸੋ ਹੋਆ ਪਰਵਾਣੁ ॥

ਜਿਸ ਨੇ ਇਹ ਆਉਣ ਜਾਣ ਵਾਲਾ ਲੇਖਾ ਲਿਖ ਲਿਆ ਹੈ ਭਾਵ ਇਸ ਹਿਸਾਬ ਨੂੰ ਜਾਣ ਲਿਆ ਹੈ। ਅਥਵਾ:-ਜਿਸ ਨੇ ਇਹ ਨਾਮ ਰੂਪ ਲੇਖਾ ਲਿਖ ਲਿਆ ਹੈ। ਅਥਵਾ:=ਸੱਤ ਅਸੱਤ ਦੇ ਨਿਰਨੇ ਨੂੰ ਜਾਣ ਲਿਆ ਹੈ, ਉਹ ਜੀਵ ਸੰਸਾਰ ਵਿਚ ਪ੍ਰਮਾਣੀਕ ਹੋਇਆ ਹੈ।

## ਨਾਨਕ ਜੇ ਕੋ ਆਪੁ ਗਣਾਇਦਾ ਸੋ ਮੂਰਖੁ ਗਾਵਾਰੁ ॥੧॥

ਗੁਰੂ ਜੀ ਕਥਨ ਕਰਦੇ ਹਨ-ਜਿਹੜਾ ਕੋਈ ਹੰਕਾਰ ਸਹਿਤ ਹੋ ਕੇ ਆਪਣੇ ਆਪ ਨੂੰ ਗਣਾਉਂਦਾ ਹੈ, ਉਹ ਮੂਰਖ ਗਾਵਾਰੁ=ਚੰਡਾਲ ਹੈ ॥੧॥

## ਮਃ ੩ ॥ ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ ॥

ਮਨ ਰੂਪੀ ਕੁੰਚਰੁ=ਹਾਥੀ ਹੈ, ਗੁਰੂ ਪੀਲਕੁ=ਮਹਾਵਤ ਹਨ, ਗਿਆਨ ਕੁੰਡਾ ਹੈ, ਗਿਆਨ ਰੂਪ ਕੁੰਡੇ ਨਾਲ ਜਿੱਧਰ ਗੁਰੂ ਖਿੱਚਦਾ ਹੈ ਓਧਰ ਨੂੰ ਹੀ ਮਨ ਰੂਪ ਹਾਥੀ ਜਾਂਦਾ ਹੈ।

## ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ ॥੨॥

ਗੁਰੂ ਜੀ ਕਥਨ ਕਰਦੇ ਹਨ-ਮਨ ਰੂਪ ਹਾਥੀ ਗਿਆਨ ਕੁੰਡੇ ਤੋਂ ਬਾਹਰਾ=ਬਿਨਾਂ ਫਿਰਿ ਫਿਰਿ=ਮੁੜ ਮੁੜ ਕੇ ਚੌਰਾਸੀ ਲੱਖ ਜੂਨੀਆਂ ਰੂਪੀ, ਅਥਵਾ:-ਸੰਸਾਰ ਰੂਪ ਉਜਾੜ ਵਿਚ, ਯਾਂ-ਵਿਸ਼ੇ ਵਿਕਾਰਾਂ ਰੂਪੀ ਉਝੜਿ=ਕੁਰਾਹੇ ਵਿਚ ਪੈਂਦਾ ਹੈ ॥੨॥

## [ਪੰਨਾ ੫੧੭]

## ਪਉੜੀ ॥ ਤਿਸੁ ਆਗੈ ਅਰਦਾਸਿ ਜਿਨਿ ਉਪਾਇਆ ॥

ਹੇ ਪੁਰਸ਼ਾ ! ਜਿਸ ਵਾਹਿਗੁਰੂ ਨੇ ਤੈਨੂੰ ਪੈਦਾ ਕੀਤਾ ਹੈ, ਉਸ ਅੱਗੇ ਬੇਨਤੀ ਕਰ।

## ਸਤਿਗੁਰੁ ਅਪਣਾ ਸੇਵਿ ਸਭ ਫਲ ਪਾਇਆ ॥

ਜਿਸ ਨੇ ਆਪਣੇ ਸਤਿਗੁਰਾਂ ਨੂੰ ਸੇਵਿਆ ਹੈ, ਉਸ ਨੇ ਸਾਰਿਆਂ ਫਲਾਂ ਨੂੰ ਪਾ ਲਿਆ ਹੈ।

## ਅੰਮ੍ਰਿਤ ਹਰਿ ਕਾ ਨਾਉ ਸਦਾ ਧਿਆਇਆ ॥

ਜਿਸ ਨੇ ਹਰੀ ਦੇ ਨਾਮ ਅੰਮ੍ਰਿਤ ਨੂੰ ਸਦੀਵ ਕਾਲ ਧਿਆਉਣਾ ਕੀਤਾ ਹੈ। ਤੇ-

## ਸੰਤ ਜਨਾ ਕੈ ਸੰਗਿ ਦੁਖੁ ਮਿਟਾਇਆ ॥

ਸੰਤ ਜਨਾਂ ਦੇ ਸੰਗ ਵਿਚ ਰਹਿਣਾ ਕੀਤਾ ਹੈ, ਉਸ ਨੇ ਸਾਰਿਆਂ ਦੁੱਖਾਂ ਨੂੰ ਮਿਟਾ ਲਿਆ ਹੈ।

## ਨਾਨਕ ਭਏ ਅਚਿੰਤੁ ਹਰਿ ਧਨੁ ਨਿਹਚਲਾਇਆ ॥੨੦॥

ਗੁਰੂ ਜੀ ਕਥਨ ਕਰਦੇ ਹਨ-ਦੁਨੀਆਂ ਵਿਖੇ ਉਹ ਪੁਰਸ਼ ਚਿੰਤਾ ਤੋਂ ਰਹਿਤ ਹੋਏ ਹਨ, ਜਿਨ੍ਹਾਂ ਨੂੰ ਨਿਸਚਲ ਹਰੀ ਨਾਮ ਧਨ ਆ ਕੇ ਪ੍ਰਾਪਤ ਹੋਇਆ ਹੈ ॥੨੦॥

## ਸਲੋਕ ਮਃ ੩ ॥ ਖੇਤਿ ਮਿਆਲਾ ਉਚੀਆ ਘਰੁ ਉਚਾ ਨਿਰਣਉ ॥

ਉੱਚੇ ਘਰ ਅਕਾਸ਼ ਵਿਚ ਰਹਿਣ ਵਾਲਾ ਜੋ ਬੱਦਲ ਹੈ, ਜਦ ਉਸ ਦੇ ਵਰਸਣੇ ਦਾ ਨਿਰਣਉ=ਨਿਰਨਾ ਕਰਦੇ ਹਨ ਤਾਂ ਜਲ ਠਹਿਰਨ ਵਾਸਤੇ ਜ਼ਿਮੀਂਦਾਰ ਖੇਤ ਦੀਆਂ ਮਿਆਲਾਂ=ਵੱਟਾਂ ਉੱਚੀਆਂ ਕਰ ਲੈਂਦੇ ਹਨ।

## ਮਹਲ ਭਗਤੀ ਘਰਿ ਸਰੈ ਸਜਣ ਪਾਹੁਣਿਅਉ ॥

ਘਰ ਦੇ ਵਿਚ ਮਹਲ=ਇਸਤ੍ਰੀ ਭਗਤਣੀ ਸਰੈ=ਹੋਵੇ, ਤਾਂ ਹੀ ਸੱਜਣ ਮਹਾਤਮਾਂ ਪ੍ਰਾਹੁਣੇ ਆਉਂਦੇ ਹਨ। ਇਸੇ ਤਰ੍ਹਾਂ ਚੇਤਨ ਅਕਾਸ਼ ਰੂਪੀ ਉੱਚੇ ਘਰ ਵਿਚ ਰਹਿਣ ਵਾਲੇ ਗੁਰੂ ਰੂਪ ਬੱਦਲ ਦੇ ਵਰਸਣੇ ਦਾ ਜਿਸ ਵੇਲੇ ਨਿਰਨਾ ਕਰੇ, ਕਿ-ਹੁਣ ਗੁਰਾਂ ਨੇ ਉਪਦੇਸ਼ ਦੇ ਕੇ ਨਿਹਾਲ ਕਰਨਾ ਹੈ, ਤਾਂ ਜਗਿਆਸੂ ਨੂੰ ਚਾਹੀਦਾ ਹੈ ਆਪਣੇ ਅੰਤਹ ਕਰਨ ਰੂਪੀ ਖੇਤ ਦੀਆਂ ਸਾਧਨਾਂ ਰੂਪੀ ਵੱਟਾਂ ਉੱਚੀਆਂ ਕਰੇ, ਭਾਵ ਚਾਰ ਸਾਧਨਾ ਸੰਯੁਕਤ ਹੋਵੇ। ਘਰਿ=ਅੰਤਹ ਕਰਨ ਵਿਚ ਭਗਤੀ ਰੂਪੀ ਮਹਲ=ਇਸਤ੍ਰੀ ਹੋਵੇ ਤਾਂ ਸ਼ੁਭ ਗੁਣਾਂ ਰੂਪੀ ਸੱਜਣ ਪ੍ਰਾਹੁਣੇ ਆ ਕੇ ਪ੍ਰਾਪਤ ਹੁੰਦੇ ਹਨ।

## ਬਰਸਨਾ ਤ ਬਰਸੁ ਘਨਾ ਬਹੁੜਿ ਬਰਸਹਿ ਕਾਹਿ ॥

ਇਸ ਤਰ੍ਹਾਂ ਬੇਨਤੀ ਕਰੇ, ਹੇ ਪ੍ਰਭੂ ! ਜੇਕਰ ਵਰਸਣਾ ਹੈ ਤਾਂ ਹੁਣੇ ਹੀ ਘਨਾ=ਬਹੁਤਾ ਵਰਸਣਾ ਕਰੋ, ਕਿਉਂਕਿ ਸ਼ੌਂਕ ਅਵਸਥਾ ਦੇ ਦੂਰ ਹੋਇਆਂ ਫਿਰ ਵਰਸਣਾ ਕਿਸ ਕੰਮ ਹੈ।

**ਨਾਨਕ ਤਿਨ੍ ਬਲਿਹਾਰਣੈ ਜਿਨ੍ ਗੁਰਮੁਖਿ ਪਾਇਆ ਮਨ ਮਾਹਿ ॥੧॥**

ਗੁਰੂ ਜੀ ਕਥਨ ਕਰਦੇ ਹਨ–ਜਿਨ੍ਹਾਂ ਨੇ ਗੁਰਾਂ ਦੁਆਰੇ ਮਨ ਵਿਚ ਪ੍ਰਭੂ ਨੂੰ ਪਾਇਆ ਹੈ, ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ ॥੧॥

**ਮਃ ੩ ॥ ਮਿਠਾ ਸੋ ਜੋ ਭਾਵਦਾ ਸਜਣੁ ਸੋ ਜਿ ਰਾਸਿ ॥**

ਮਿੱਠਾ ਪਦਾਰਥ ਓਹੀ ਹੈ ਜੋ ਮਨ ਨੂੰ ਭਾਂਵਦਾ ਹੈ, ਅਸਲ ਸੱਜਣ ਓਹੀ ਹੈ ਜੇਹੜਾ ਰਾਸਿ=ਸਚਿਆਈ ਵਿਚ ਰਹਿੰਦਾ ਹੈ।

**ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥੨॥**

ਗੁਰੂ ਜੀ ਕਥਨ ਕਰਦੇ ਹਨ–ਉਹ ਅਸਲ ਗੁਰਮੁਖ ਜਾਣੀਦਾ ਹੈ, ਜਿਸ ਨੂੰ ਪ੍ਰਭੂ ਆਪ ਪਰਗਾਸੁ=ਗਿਆਨ ਦੇਣਾ ਕਰਦਾ ਹੈ ॥੨॥

**ਪਉੜੀ ॥ ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ ॥**

ਹੇ ਪ੍ਰਭੂ ! ਆਪ ਜੀ ਦੇ ਪਾਸ ਮੈਂ ਸੇਵਕ ਦੀ ਬੇਨਤੀ ਹੈ, ਕਿਉਂਕਿ ਤੂੰ ਹੀ ਅਸਾਡਾ ਸੱਚਾ ਮਾਲਕ ਹੈਂ।

**ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ ॥**

ਤੂੰ ਹੀ ਅਸਾਡਾ ਸਦਾ ਸਦਾ ਰਖਵਾਲਾ=ਰੱਖਿਆ ਕਰਨ ਵਾਲਾ ਹੈਂ, ਇਸ ਲਈ ਮੈਂ ਆਪ ਜੀ ਨੂੰ ਧਿਆਉਂਦਾ ਹਾਂ।

**ਜੀਅ ਜੰਤ ਸਭਿ ਤੇਰਿਆ ਤੂ ਰਹਿਆ ਸਮਾਈ ॥**

ਇਹ ਸਾਰੇ ਸੂਖਮ ਸਥੂਲ ਜੀਆ ਜੰਤ ਆਪ ਜੀ ਦੇ ਹਨ, ਤੂੰ ਹੀ ਸਾਰਿਆਂ ਵਿਚ ਸਮਾ ਰਿਹਾ ਹੈਂ।

**ਜੋ ਦਾਸ ਤੇਰੇ ਕੀ ਨਿੰਦਾ ਕਰੇ ਤਿਸੁ ਮਾਰਿ ਪਚਾਈ ॥**

ਜਿਹੜਾ ਕੋਈ ਤੇਰੇ ਦਾਸ ਦੀ ਨਿੰਦਿਆ ਕਰਦਾ ਹੈ, ਤੂੰ ਉਸ ਨੂੰ ਮਾਰਕੇ ਪਚਾਈ=ਤਬਾਹ ਕਰਦਾ ਹੈਂ।

**ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ ॥੨੧॥**

ਗੁਰੂ ਜੀ ਕਥਨ ਕਰਦੇ ਹਨ–ਦਾਸਾਂ ਦੇ ਪਾਈ=ਚਰਨੀ ਲੱਗਕੇ ਚਿੰਤਾ ਨੂੰ ਛੱਡ ਕੇ ਨਿਸਚਿੰਤ ਹੋ ਕੇ ਰਹਿਣਾ ਕਰ ॥੨੧॥

**ਸਲੋਕ ਮਃ ੩ ॥ ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ॥**

ਪਦਾਰਥਾਂ ਦੀ ਆਸਾ ਕਰਦਾ ਹੋਇਆ ਸਾਰਾ ਜਗਤ ਮਰ ਰਿਹਾ ਹੈ, ਪਰ ਇੱਕ ਆਸਾ ਨਹੀਂ ਮਰ ਜਾਂਦੀ।

**ਨਾਨਕ ਆਸਾ ਪੂਰੀਆ ਸਚੇ ਸਿਉ ਚਿਤੁ ਲਾਇ ॥੧॥**

ਗੁਰੂ ਜੀ ਕਥਨ ਕਰਦੇ ਹਨ–ਆਸਾਂ ਤਾਂ ਪੂਰੀਆਂ ਹੁੰਦੀਆਂ ਹਨ, ਜਾਂ ਸੱਚੇ ਨਾਲ ਚਿੱਤ-ਬਿਰਤੀ ਨੂੰ ਲਗਾਣਾ ਕਰੇ ॥੧॥

**ਮਃ ੩ ॥ ਆਸਾ ਮਨਸਾ ਮਰਿ ਜਾਇਸੀ ਜਿਨਿ ਕੀਤੀ ਸੋ ਲੈ ਜਾਇ ॥**

ਮਨਸਾ=ਬੁੱਧੀ 'ਚੋਂ ਪਦਾਰਥਾਂ ਦੀ ਆਸਾ ਤਾਂ ਮਰ ਜਾਏਗੀ, ਜਾਂ ਜਿਸ ਪ੍ਰਭੂ ਨੇ ਲਗਾਣਾ ਕੀਤੀ ਹੈ ਜਾਂ ਉਹ ਪ੍ਰਭੂ ਲੈ ਜਾਵੇ।

**ਨਾਨਕ ਨਿਹਚਲੁ ਕੋ ਨਹੀ ਬਾਝਹੁ ਹਰਿ ਕੈ ਨਾਇ ॥੨॥**

ਗੁਰੂ ਜੀ ਕਥਨ ਕਰਦੇ ਹਨ, ਹਰੀ ਦੇ ਨਾਮ ਤੋਂ ਬਿਨਾਂ ਸੰਸਾਰ ਵਿਚ ਕੋਈ ਭੀ ਅਚੱਲ ਨਹੀਂ ਹੈ ॥੨॥

**ਪਉੜੀ ॥ ਆਪੇ ਜਗਤੁ ਉਪਾਇਓਨੁ ਕਰਿ ਪੂਰਾ ਥਾਟੁ ॥**

ਵਾਹਿਗੁਰੂ ਨੇ ਆਪ ਹੀ ਪੂਰਾ ਥਾਟੁ=ਬਨਾਉ ਬਣਾਕੇ ਜਗਤ ਨੂੰ ਪੈਦਾ ਕੀਤਾ ਹੈ।

**ਆਪੇ ਸਾਹੁ ਆਪੇ ਵਣਜਾਰਾ ਆਪੇ ਹੀ ਹਰਿ ਹਾਟੁ ॥**

ਸ਼ਾਹੂਕਾਰ ਭੀ ਆਪ ਹੈ, ਵਣਜਾਰਾ ਭੀ ਆਪ ਹੈ, ਹਰੀ ਹੈ। ਅਥਵਾ :-ਆਪੇ ਸ਼ਾਹ ਗੁਰੂ ਰੂਪ ਹੈ, ਆਪੇ ਵਣਜਾਰਾ ਜਗਿਆਸੂ ਰੂਪ ਹੈ, ਹਰੀ ਆਪੇ ਹੀ ਹਟੀ ਸਤ-ਸੰਗ ਰੂਪ ਹੈ।

**ਆਪੇ ਸਾਗਰੁ ਆਪੇ ਬੋਹਿਥਾ ਆਪੇ ਹੀ ਖੇਵਾਟੁ ॥**

ਆਪ ਹੀ ਸਮੁੰਦਰ ਰੂਪ ਹੈ, ਆਪ ਹੀ ਜਹਾਜ਼ ਰੂਪ ਹੈ, ਆਪ ਹੀ ਮਲਾਹ ਰੂਪ ਹੈ। ਅਥਵਾ:-ਆਪ ਹੀ ਸੰਸਾਰ ਸਮੁੰਦਰ ਰੂਪ ਹੈ, ਆਪ ਹੀ ਨਾਮ ਗਿਆਨ ਰੂਪੀ ਜਹਾਜ਼ ਹੈ,ਆਪ ਹੀ ਖੇਵਾਟੁ=ਮਲਾਹ ਗੁਰੂ ਰੂਪ ਹੈ।

**ਆਪੇ ਗੁਰੁ ਚੇਲਾ ਹੈ ਆਪੇ ਆਪੇ ਦਸੇ ਘਾਟੁ ॥**

ਆਪ ਹੀ ਗੁਰੂ ਰੂਪ ਹੈ, ਆਪ ਹੀ ਚੇਲਾ ਰੂਪ ਹੈ, ਆਪ ਹੀ ਵੈਰਾਗ ਰੂਪੀ ਘਾਟ=ਬੇੜੀ ਪੱਤਣ ਦੇ ਦੱਸਣ ਵਾਲਾ ਹੈ।

**ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲ ਵਿਖ ਕਾਟੁ ॥੨੨॥੧॥ਸੁਧੁ॥**

ਗੁਰੂ ਜੀ ਕਥਨ ਕਰਦੇ ਹਨ, ਹੇ ਪੁਰਸ਼ਾ ! ਤੂੰ ਨਾਮ ਨੂੰ ਧਿਆਉਣਾ ਕਰ, ਤਾਂ ਤੇਰੇ ਸਾਰੇ ਕਿਲਵਿਖ=ਪਾਪ ਕੱਟੇ ਜਾਣਗੇ ॥੨੨॥੧॥ ਸੁਧੁ—ਇਸ ਵਾਰ ਦੇ ਅੱਖਰ ਸ਼ੁੱਧ ਹਨ ਕੋਈ ਸੱਜਣ ਅਦਲਾ-ਬਦਲੀ ਕਰਨ ਦੀ ਕੋਸ਼ਿਸ਼ ਨਾ ਕਰੇ।

**ਰਾਗੁ ਗੂਜਰੀ ਵਾਰ ਮਹਲਾ ੫ ॥**

ਇਹ ਗੂਜਰੀ ਦੀ (ਦੂਜੀ) ਵਾਰ ਪੰਚਮ ਪਿਤਾ ਜੀ ਨੇ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਉਚਾਰਨ ਕੀਤੀ ਹੈ, ਸਲੋਕ, ਮਹੱਲੇ, ਅਤੇ ਪੌੜੀਆਂ, ਸਭ ਪੰਚਮ ਪਾਤਸ਼ਾਹ ਜੀ ਦੀਆਂ ਆਉਣਗੀਆਂ।

**ੴ ਸਤਿਗੁਰ ਪ੍ਰਸਾਦਿ ॥ ਸਲੋਕੁ ਮਃ ੫ ॥**

**ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥**

**ਉਥਾਨਕਾ**—ਸਿੱਖ ਨੇ ਬੇਨਤੀ ਕੀਤੀ, "ਦਰਗਾਹ ਵਿਚ ਥਾਂ ਕਿਸ ਨੂੰ ਮਿਲਦੀ ਹੈ ?" ਉੱਤਰ—ਜਿਹੜਾ ਮਨੁੱਖ ਮਨ ਅੰਦਰ ਗੁਰੂ ਨੂੰ ਅਰਾਧਣਾ ਕਰਦਾ ਹੈ ਅਤੇ ਜੀਭ ਨਾਲ ਗੁਰਾਂ ਦੇ ਨਾਮ ਨੂੰ ਜਪਦਾ ਹੈ।

**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥**

ਅੱਖਾਂ ਨਾਲ ਸਤਿਗੁਰਾਂ ਦਾ ਦਰਸ਼ਨ ਵੇਖਦਾ ਹੈ, ਅਤੇ ਕੰਨਾਂ ਨਾਲ ਗੁਰਾਂ ਦਾ ਨਾਮ ਸੁਣਦਾ ਹੈ।

**ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥**

ਤੇ ਸਤਿਗੁਰਾਂ ਦੀ ਸੇਵਾ ਨਾਲ ਮਿਲਿਆ ਰਹਿੰਦਾ ਹੈ, ਉਹ ਮਨੁੱਖ ਪ੍ਰਲੋਕ ਦਰਗਾਹ ਵਿੱਚ ਸੁਖ ਦੀ ਥਾਂ ਪਾਂਵਦਾ ਹੈ।

**ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ ॥**

ਗੁਰੂ ਜੀ ਆਖਦੇ ਹਨ, ਜਿਸ ਉੱਤੇ ਵਾਹਿਗੁਰੂ ਆਪਣੀ ਕਿਰਪਾ ਕਰਦਾ ਹੈ, ਉਸ ਨੂੰ ਏਹ ਵਥੁ= ਵਸਤਾਂ ਦੇਂਦਾ ਹੈ।

**ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥ ੧ ॥**

ਅਜੇਹੇ ਗੁਣਾਂ ਵਾਲੇ ਕੋਈ ਕੋਈ ਵਿਰਲੇ ਹੀ ਸੰਸਾਰ ਵਿੱਚ ਉੱਤਮ ਕਥਨ ਕੀਤੇ ਜਾਂਦੇ ਹਨ।
ਅਥਵਾ:-ਜਗਤ ਵਿੱਚੋਂ ਅਜੇਹੇ ਗੁਣਾਂ ਵਾਲੇ ਉੱਤਮ ਕੋਈ ਕੋਈ ਵਿਰਲੇ ਹੀ ਕਾਢੀਅਹਿ- ਨਿਕਲਦੇ ਹਨ ॥ ੧ ॥

**ਮਃ ੫ ॥ ਰਖੇ ਰਖਣਹਾਰਿ ਆਪਿ ਉਬਾਰਿਅਨੁ ॥**

ਰੱਖਿਆ ਕਰਨ ਵਾਲਾ ਪ੍ਰਭੂ ਰੱਖਿਆ ਕਰਕੇ, ਆਪ ਹੀ ਦੁੱਖਾਂ ਤੋਂ ਉਬਾਰਿਅਨੁ=ਬਚਾਉਂਦਾ ਹੈ।

**ਗੁਰ ਕੀ ਪੈਰੀ ਪਾਇ ਕਾਜ ਸਵਾਰਿਅਨੁ ॥**

ਗੁਰਾਂ ਦੀ ਚਰਨੀ ਪਾ ਕੇ ਸਿੱਖਾਂ ਦੇ ਕੰਮ ਸਵਾਰ ਦੇਂਦਾ ਹੈ।

**ਹੋਆ ਆਪਿ ਦਇਆਲੁ ਮਨਹੁ ਨ ਵਿਸਾਰਿਅਨੁ ॥**

ਜਿਸ ਤੇ ਆਪ ਦਿਆਲੂ ਹੋਇਆ ਹੈ ਉਹ ਮਨੁੱਖ ਉਸ ਪ੍ਰਭੂ ਨੂੰ ਮਨ 'ਚੋਂ ਨਹੀਂ ਭੁਲਾਂਵਦਾ।
ਅਥਵਾ:-ਉਹ ਪ੍ਰਭੂ ਉਸ ਨੂੰ ਆਪਣੇ ਮਨ 'ਚੋਂ ਨਹੀਂ ਭੁਲਾਂਵਦਾ।

**ਸਾਧ ਜਨਾ ਕੈ ਸੰਗਿ ਭਵਜਲੁ ਤਾਰਿਅਨੁ ॥**

ਸੰਤ ਜਨਾਂ ਦੇ ਨਾਲ ਮੇਲਕੇ ਸੰਸਾਰ ਸਮੁੰਦਰ ਤੋਂ ਤਾਰ ਦੇਂਦਾ ਹੈ।

**ਸਾਕਤ ਨਿੰਦਕ ਦੁਸਟ ਖਿਨ ਮਾਹਿ ਬਿਦਾਰਿਅਨੁ ॥**

ਸਾਕਤ ਦੁਸ਼ਟਾਂ ਨੂੰ ਅਤੇ ਨਿੰਦਕਾਂ ਨੂੰ ਇੱਕ ਖਿਨ ਵਿੱਚ ਨਾਸ ਕਰਦਾ ਹੈ।

**ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਭਾਈ ! ਆਪਣੇ ਮਨ ਵਿੱਚ ਉਸ ਸਾਹਿਬ ਦੀ ਓਟ ਗ੍ਰਹਿਣ ਕਰੋ।

[ਪੰਨਾ ੫੧੮]

**ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ ॥੨॥**

ਜਿਸਦੇ ਸਿਮਰਦਿਆਂ ਸੁਖ ਹੁੰਦਾ ਹੈ, ਅਤੇ ਸਾਰੇ ਦੁੱਖ ਚਲੇ ਜਾਂਦੇ ਹਨ ॥ ੨ ॥

**ਪਉੜੀ ॥ ਅਕੁਲ ਨਿਰੰਜਨ ਪੁਰਖੁ ਅਗਮੁ ਅਪਾਰੀਐ ॥**

**ਸਚੋ ਸਚਾ ਸਚੁ ਸਚੁ ਨਿਹਾਰੀਐ ॥**

ਹੇ ਨਿਰੰਜਨ ਪੁਰਖ ਪਰਮਾਤਮਾ ! ਤੂੰ ਅਕੁਲ=ਕੁਲਾਂ ਤੋਂ ਰਹਿਤ ਹੈਂ, ਅਗਮ=ਥੌਂਫ ਤੋਂ ਰਹਿਤ ਹੈਂ, ਅਪਾਰੀਐ=ਪਾਰਾਵਾਰ ਤੋਂ ਰਹਿਤ ਹੈਂ। ਸੱਚੇ ਗੁਰਾਂ ਦੇ, ਸੱਚੇ ਉਪਦੇਸ਼ ਦਵਾਰਾ, ਸੱਚ ਨਾਮ ਨੂੰ ਜਪ ਕੇ ਗੁਰਮੁਖ ਤੇਰੇ ਸੱਚ ਸਰੂਪ ਨੂੰ ਹੀ ਨਿਹਾਰੀਐ=ਵੇਖਦੇ ਹਨ।

**ਕੂੜੁ ਨ ਜਾਪੈ ਕਿਛੁ ਤੇਰੀ ਧਾਰੀਐ ॥ ਸਭਸੈ ਦੇ ਦਾਤਾਰੁ ਜੇਤ ਉਪਾਰੀਐ ॥**

ਹੇ ਪ੍ਰਭੂ ! ਆਪ ਜੀ ਦੀ ਬਣਾਈ ਹੋਈ ਜਿੰਨੀ-ਕੁ ਸ੍ਰਿਸ਼ਟੀ ਹੈ, ਇਸ ਵਿੱਚੋਂ ਕੁਝ ਵੀ ਝੂਠ ਨਹੀਂ ਜਾਪਦਾ। ਹੇ ਦਾਤਾਰੁ=ਦਾਤੇ ਵਾਹਿਗੁਰੂ ! ਜੇਤ ਉਪਾਰੀਐ=ਜਿੰਨੀ ਕੁ ਸ੍ਰਿਸ਼ਟੀ ਆਪ ਜੀ ਨੇ ਪੈਦਾ ਕੀਤੀ ਹੈ, ਸਾਰਿਆਂ ਨੂੰ ਆਪ ਹੀ ਦਾਤਾਂ ਦੇਂਦੇ ਹੋ।

**ਇਕਤੁ ਸੂਤਿ ਪਰੋਇ ਜੋਤਿ ਸੰਜਾਰੀਐ ॥ ਹੁਕਮੇ ਭਵਜਲ ਮੰਝਿ ਹੁਕਮੇ ਤਾਰੀਐ ॥**

ਇੱਕ ਸੁਆਸਾਂ ਰੂਪੀ ਸੂਤ੍ਰ ਵਿੱਚ ਪਰੋ ਕੇ ਸਾਰਿਆਂ ਵਿੱਚ ਤੁਸਾਂ ਨੇ ਅਪਣੀ ਜੋਤਿ=ਚੇਤਨ-ਸੱਤਾ ਸੰਜਾਰੀਐ= ਮੇਲੀ ਹੋਈ ਹੈ। ਤੁਸੀਂ ਅਪਣੇ ਹੁਕਮ ਅੰਦਰ ਮਨਮੁੱਖਾਂ ਨੂੰ ਸੰਸਾਰ ਸਮੁੰਦਰ ਵਿੱਚ ਡੋਬਦੇ ਹੋ, ਅਤੇ ਅਪਣੇ ਹੁਕਮ ਅੰਦਰ ਹੀ ਗੁਰਮੁਖਾਂ ਨੂੰ ਸੰਸਾਰ ਸਾਗਰ ਤੋਂ ਤਾਰਦੇ ਹੋ।

**ਪ੍ਰਭ ਜੀਉ ਤੁਧੁ ਧਿਆਏ ਸੋਇ ਜਿਸੁ ਭਾਗੁ ਮਥਾਰੀਐ ॥**

ਹੇ ਪ੍ਰਭ ਜੀਓ ! ਆਪ ਜੀ ਨੂੰ ਉਹ ਮਨੁੱਖ ਧਿਆਉਂਦਾ ਹੈ ਜਿਸ ਦੇ ਮੱਥੇ ਦੇ ਭਾਗ ਚੰਗੇ ਹਨ।

**ਤੇਰੀ ਗਤਿ ਮਿਤਿ ਲਖੀ ਨ ਜਾਇ ਹਉ ਤੁਧੁ ਬਲਿਹਾਰੀਐ ॥ ੧ ॥**

ਤੇਰੀ ਗਤ ਦੀ ਮਿਤਿ=ਮਰਯਾਦਾ ਜਾਣੀ ਨਹੀਂ ਜਾਂਦੀ, ਹਉ=ਮੈਂ ਆਪ ਜੀ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ ॥ ੧ ॥

**ਸਲੋਕੁ ਮਃ ੫ ॥ ਜਾ ਤੂੰ ਤੁਸਹਿ ਮਿਹਰਵਾਨ ਅਚਿੰਤੁ ਵਸਹਿ ਮਨ ਮਾਹਿ ॥**

ਹੇ ਮੇਹਰਵਾਨ ਪ੍ਰਭੂ ! ਜਾਂ ਤੂੰ ਤੁਸਹਿ=ਪ੍ਰਸੰਨ ਹੋਵੇਂ ਤਾਂ ਅਚਿੰਤ=ਅਚਾਨਕ (ਚੁੱਪ ਕੀਤਾ ਹੀ) ਮਨ ਵਿੱਚ ਆ ਵੱਸਦਾ ਹੈਂ।

**ਜਾ ਤੂੰ ਤੁਸਹਿ ਮਿਹਰਵਾਨ ਨਉ ਨਿਧਿ ਘਰ ਮਹਿ ਪਾਹਿ ॥**

ਹੇ ਮੇਹਰਵਾਨ ਪ੍ਰਭੂ ! ਜਾਂ ਤੂੰ ਤੁਸਹਿ=ਪ੍ਰਸੰਨ ਹੋਵੇਂ ਤਾਂ ਇਹ ਜੀਵ ਘਰ ਵਿੱਚ ਹੀ ਨੌਨਿੱਧੀਆਂ ਪਾਂਵਦਾ ਹੈ।

**ਜਾ ਤੂੰ ਤੁਸਹਿ ਮਿਹਰਵਾਨ ਤਾ ਗੁਰ ਕਾ ਮੰਤ੍ਰੁ ਕਮਾਹਿ ॥**

ਹੇ ਮੇਹਰਵਾਨ ਪ੍ਰਭੂ ! ਜਾਂ ਤੂੰ ਪ੍ਰਸੰਨ ਹੋਵੇਂ ਤਾਂ ਇਹ ਜੀਵ ਗੁਰਾਂ ਦਾ ਮੰਤ੍ਰ=ਉਪਦੇਸ਼ ਕਮਾਂਵਦਾ ਹੈ।

**ਜਾ ਤੂੰ ਤੁਸਹਿ ਮਿਹਰਵਾਨ ਤਾ ਨਾਨਕ ਸਚਿ ਸਮਾਹਿ ॥੧॥**

ਗੁਰੂ ਜੀ ਆਖਦੇ ਹਨ-ਹੇ ਮੇਹਰਵਾਨ ਪ੍ਰਭੂ ! ਜਾਂ ਤੂੰ ਤੁਸਹਿ=ਪ੍ਰਸੰਨ ਹੋਵੇਂ ਤਾਂ ਤੇਰੇ ਸੱਚ ਸਰੂਪ ਵਿਖੇ ਜੀਵ ਸਮਾਂਵਦਾ ਹੈ। ਅਥਵਾ :-ਸੱਚਾ ਸਮਾਹਿ=ਅਨੰਦ ਹੁੰਦਾ ਹੈ ॥੧॥

**ਮਃ ੫ ॥ ਕਿਤੀ ਬੈਹਨ੍ਹਿ ਬੈਹਣੇ ਮੁਚੁ ਵਜਾਇਨਿ ਵਜ ॥**

ਕਿਤਨੇ ਹੀ ਰਾਜੇ ਬੈਹਨਿ=ਤਖ਼ਤਾਂ ਤੇ ਬਹਿ ਕੇ ਮੁਚੁ=ਬਹੁਤੇ ਵਾਜਿਆਂ ਨੂੰ ਵਜਾ ਗਏ ਹਨ। ਅਥਵਾ:-ਜੋ ਆਪਣੇ ਪ ਤਆਂ ਵਾਜਿਆਂ ਨੂੰ ਵਜਾਂਵਦੇ ਸਨ, ਉਹ ਕਿਤਨੇ ਹੀ ਇਸ ਸੰਸਾਰ ਵਹਿਣ ਵਿਖੇ ਬੈਹਣੇ=ਰੁੜ੍ਹ ਗਏ ਹਨ।

**ਨਾਨਕ ਸਚੇ ਨਾਮ ਵਿਣੁ ਕਿਸੈ ਨ ਰਹੀਆ ਲਜ ॥੨॥**

ਗੁਰੂ ਜੀ ਆਖਦੇ ਹਨ-ਸੱਚੇ ਨਾਮ ਤੋਂ ਬਿਨਾਂ ਹੋਣ ਕਰਕੇ ਅੰਤ ਨੂੰ ਕਿਸੇ ਦੀ ਭੀ ਲੱਜਾ (ਇੱਜ਼ਤ) ਨਹੀਂ ਰਹੀ ॥੨॥

**ਪਉੜੀ ॥ ਤੁਧੁ ਧਿਆਇਨ੍ਹਿ ਬੇਦ ਕਤੇਬਾ ਸਣੁ ਖੜੇ ॥**

ਹੇ ਵਾਹਿਗੁਰੂ ! ਪੰਡਿਤ ਲੋਕ ਵੇਦਾਂ ਸਹਿਤ, ਅਤੇ ਕਾਜ਼ੀ, ਮੁੱਲਾਂ, ਕਤੇਬਾਂ ਸਹਿਤ, ਖੜੇ ਹੋ ਕੇ ਤੈਨੂੰ ਧਿਆਉਂਦੇ ਹਨ।

**ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ ॥**

ਜਿੰਨੇ ਕੁ ਤੇਰੇ ਦਰ ਤੇ ਡਿੱਗੇ ਪਏ ਹਨ, ਉਹਨਾਂ ਦੀ ਗਿਣਤੀ ਅਸਾਡੇ ਪਾਸੋਂ ਗਿਣੀ ਨਹੀਂ ਜਾਂਦੀ।

**ਬ੍ਰਹਮੇ ਤੁਧੁ ਧਿਆਇਨ੍ਹਿ ਇੰਦ੍ਰ ਇੰਦ੍ਰਾਸਣਾ ॥**

ਬ੍ਰਹਮੇ ਵੀ ਆਪ ਜੀ ਨੂੰ ਧਿਆਉਂਦੇ ਹਨ, ਤੇਤੀ ਕ੍ਰੋੜ ਦੇਵਤਿਆਂ ਦਾ ਰਾਜਾ ਇੰਦਰ ਭੀ ਆਪਣੇ ਇੰਦ੍ਰਾਸਣਾ=ਸਿੰਘਾਸਣ ਉੱਪਰ ਬੈਠਾ ਹੋਇਆ ਆਪ ਜੀ ਨੂੰ ਧਿਆਉਂਦਾ ਹੈ।

**ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ ॥**

ਸੰਕਰ=ਮਹਾਂ ਦੇਵ ਜੀ, ਅਤੇ ਵਿਸ਼ਨੂੰ ਨੇ ਜੋ ਭੀ ਅਵਤਾਰ ਧਾਰੇ ਹਨ, ਉਹ ਸਾਰੇ ਦੇ ਸਾਰੇ ਹੀ ਹੇ ਹਰੀ ! ਆਪ ਜੀ ਦੇ ਜਸ ਨੂੰ ਮੂੰਹੋਂ ਭਣਾ=ਕਥਨ ਕਰਦੇ ਹਨ।

**ਪੀਰ ਪਿਕਾਬਰ ਸੇਖ ਮਸਾਇਕ ਅਉਲੀਏ ॥**

ਮੁਸਲਮਾਨਾਂ ਦੇ ਮੱਤ ਦੇ ਪੀਰ, ਪੈਗੰਬਰ, ਸ਼ੇਖ, ਮਸਾਇਕ=ਮੇਹਨਤਾਂ ਕਰਨ ਵਾਲੇ, ਅਤੇ ਔਲੀਏ, ਸਭ ਆਪ ਜੀ ਦੇ ਜਸ ਨੂੰ ਕਥਨ ਕਰਦੇ ਹਨ।

**ਓਤਿ ਪੋਤਿ ਨਿਰੰਕਾਰ ਘਟਿ ਘਟਿ ਮਉਲੀਏ ॥**

ਹੇ ਨਿਰੰਕਾਰ 'ਓਤਿ+ਪੋਤਿ=ਤਾਣੇ ਪੇਟੇ ਵਾਂਙੂ ਆਪ ਸਭ ਘਟਾਂ ਘਟਾਂ ਵਿਖੇ ਮਉਲੀਏ=ਮਿਲ ਰਹੇ ਹੋ।

**ਕੂੜਹੁ ਕਰੇ ਵਿਣਾਸੁ ਧਰਮੇ ਤਗੀਐ ॥**

ਕੂੜਹੁ=ਝੂਠਿਆਂ ਨੂੰ ਤੂੰ ਵਿਣਾਸੁ=ਨਾਸ ਕਰਦਾ ਹੈਂ, ਅਤੇ ਧਰਮੀਆਂ ਨੂੰ ਤਗੀਐ=ਇਸਥਿੱਤ ਕਰਦਾ ਹੈਂ।

**ਜਿਤੁ ਜਿਤੁ ਲਾਇਹਿ ਆਪਿ ਤਿਤੁ ਤਿਤੁ ਲਗੀਐ ॥੨॥**

ਜਿਸ ਜਿਸ ਤਰਫ਼ ਤੂੰ ਆਪ ਲਾਉਂਦਾ ਹੈਂ, ਤਿਸ ਤਿਸ ਤਰਫ਼ ਲਗੀਂਦਾ ਹੈ ॥੨॥

**ਸਲੋਕੁ ਮਃ ੫ ॥ ਚੰਗਿਆਈ ਆਲਕੁ ਕਰੇ ਬੁਰਿਆਈ ਹੋਇ ਸੇਰੁ ॥**

ਇਹ ਜੀਵ ਚੰਗਿਆਂ ਕਰਮਾਂ ਦੇ ਕਰਨ ਵੇਲੇ ਆਲਕੁ=ਆਲਸ ਕਰਦਾ ਹੈ,
ਅਤੇ ਬੁਰਿਆਂ ਕਰਮਾਂ ਦੇ ਕਰਨ ਵੇਲੇ ਸੇਰੁ=ਸ਼ੇਰ ਦੀ ਨਿਆਈਂ ਤਕੜਾ ਹੋ ਜਾਂਦਾ ਹੈ।
ਯਥਾ :-ਬੁਰੇ ਕਾਮ ਕਉ ਊਠਿ ਖਲੋਇਆ ॥ ਨਾਮ ਕੀ ਬੇਲਾ ਪੈ ਪੈ ਸੋਇਆ ॥੧॥ [ਪੰਨਾ ੭੩੮

**ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ ॥੧॥**

ਗੁਰੂ ਜੀ ਆਖਦੇ ਹਨ, ਉਸ ਗਾਫਲ ਦੇ ਪੈਰਾਂ ਵਿਚ ਅੱਜ ਜਾਂ ਕੱਲ੍ਹ ਫਾਹੀ ਆ ਪਵੇਗੀ ॥੧॥

**ਮਃ ੫ ॥ ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ ॥**

ਇਸ ਜੀਵ ਨੇ ਹਿਤੁ=ਪ੍ਰੇਮ ਪੂਰਬਕ ਕਿਤਨੇ ਹੀ ਕੁਢੰਗ=ਖੋਟੇ ਕੰਮ ਕੀਤੇ ਹਨ, ਜੋ "ਗੁਝਾ ਥੀਐ ਨ"= ਛਿਪੇ ਰਹਿਣੇ ਵਾਲੇ ਨਹੀਂ ਸਨ।

**ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ ॥੨॥**

ਗੁਰੂ ਜੀ ਆਖਦੇ ਹਨ, ਪਰ ਤਿਸ ਮਾਲਕ ਪ੍ਰਭੂ ਨੇ ਮਨ ਦੇ ਵਿਚ ਹੀ ਢੱਕ ਦਿੱਤੇ ਹਨ, ਇਸ ਕਰ ਕੇ ਉਹ ਪ੍ਰਭੂ ਸੱਚਾ ਮਿਤ੍ਰ ਹੈ ॥੨॥

**ਪਉੜੀ ॥ ਹਉ ਮਾਗਉ ਤੁਝੈ ਦਇਆਲ ਕਰਿ ਦਾਸਾ ਗੋਲਿਆ ॥**

ਹੇ ਦਿਆਲੂ ! ਮੈਂ ਆਪ ਜੀ ਪਾਸੋਂ ਇੱਕ ਦਾਨ ਮੰਗਦਾ ਹਾਂ, ਮੈਨੂੰ ਅਪਣਿਆਂ ਦਾਸਾਂ ਦਾ ਗੋਲਿਆ=ਦਾਸ ਕਰ ਲੈ।

**ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ ॥**

ਜੇਕਰ ਆਪ ਮੇਰੇ ਨਾਲ ਬੋਲ ਪਵੋ ਤਾਂ ਮੇਰਾ ਏਸੇ ਵਿਚ ਜੀਊਣਾ ਹੈ, ਅਤੇ ਏਸੇ ਗੱਲ ਵਿੱਚ ਹੀ ਮੈਂ ਨੌਂ ਨਿੱਧਾਂ, ਤੇ ਰਾਜ-ਭਾਗ ਪ੍ਰਾਪਤ ਕਰ ਲਵਾਂਗਾ।

**ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ ॥**

ਨਾਮ ਅੰਮ੍ਰਿਤ ਦਾ ਨਿਧਾਨੁ=ਖਜ਼ਾਨਾ ਤੁਹਾਡੇ ਦਾਸਾਂ ਦੇ ਘਰਾਂ ਵਿਚ ਘਣਾ=ਬਹੁਤ ਸਾਰਾ ਹੈ।

**ਤਿਨ੍ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ ॥**

ਉਹਨਾਂ ਦਾਸਾਂ ਦੇ ਨਾਲ ਮਿਲਕੇ-ਤੇਰੇ ਜਸ ਨੂੰ ਸ੍ਰਵਣੀ=ਕੰਨਾਂ ਨਾਲ ਸੁਣਕੇ ਮੈਂ ਨਿਹਾਲ ਹੋਵਾਂਗਾ।

**ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ ॥**

ਜੇ ਮੈਂ ਉਨ੍ਹਾਂ ਦਾਸਾਂ ਦੀ ਸੇਵਾ ਰੂਪ ਕਾਰ ਕਮਾਵਾਂਗਾ ਤਾਂਹੀ ਮੇਰਾ ਸਰੀਰ ਪਵਿੱਤ੍ਰ ਹੋਵੇਗਾ।

**ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ ॥**

ਪੱਖਾ ਝੱਲਾ-ਗਾਂ, ਪਾਣੀ ਭਰਾਂ-ਗਾ, ਪੀਸਿ=ਚੱਕੀ ਪੀਹਾਂ-ਗਾ, ਅਤੇ ਉਹਨਾਂ ਦਾਸਾਂ ਦੇ ਚਰਨ ਧੋਵਾਂ-ਗਾ ਤਾਂਹੀ ਬਿਗਸਾ=ਅਨੰਦ ਹੋਵਾਂਗਾ।

**ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ ॥**

ਮੈਥੋਂ ਆਪਣੇ ਆਪ ਕੁਝ ਨਹੀਂ ਹੁੰਦਾ, ਹੇ ਪ੍ਰਭੂ ! ਆਪ ਹੀ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਣਾ ਕਰੋ।

**ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮਸਾਲੀਐ ॥ ੩ ॥**

ਮੋਹਿ=ਮੈਂ ਨਿਰਗੁਣੇ ਨੂੰ ਸੰਤਾਂ ਦੀ ਧਰਮਸਾਲਾ ਵਿਖੇ ਬੈਠਣ ਲਈ ਥਾਂ ਦਿਚੈ=ਦੇਣਾ ਕਰੋ ॥ ੩ ॥

**ਸਲੋਕ ਮਃ ੫ ॥ ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ ॥**

ਹੇ ਸੱਜਣ ਪ੍ਰਮਾਤਮਾ ! ਇਹ ਕਿਰਪਾ ਕਰ ਜੋ ਤੇਰੇ ਪਵਿੱਤਰ ਚਰਨਾਂ ਦੀ ਮੈਂ ਸਦਾ ਹੀ ਧੂੜ ਹੋ ਰਹਿਣਾ ਕਰਾਂ।

**ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ ॥ ੧ ॥**

ਗੁਰੂ ਜੀ ਆਖਦੇ ਹਨ, ਹੇ ਪ੍ਰਭੂ ! ਆਪ ਜੀ ਦੀ ਸ਼ਰਨ ਆਇਆ ਹਾਂ, ਇਹ ਕਿਰਪਾ ਕਰੋ, "ਮੈਂ ਸਦਾ ਹੀ ਆਪ ਜੀ ਨੂੰ ਹਾਜਰਾ ਹਜ਼ੂਰ ਦੇਖਾਂ" ॥ ੧ ॥

**ਮਃ ੫ ॥ ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਣੀ ਮਨੁ ਲਾਗ ॥**

ਹਰੀ ਦੇ ਚਰਨਾਂ ਨਾਲ ਮਨ ਲਗਾਕੇ ਅਸੰਖ=ਅਨਗਿਣਤ ਹੀ ਪਤਿਤ=ਪਾਪੀ, ਪੁਨੀਤ=ਪਵਿੱਤ੍ਰ ਹੋ ਜਾਂਦੇ ਹਨ।

**ਅਠਸਠਿ ਤੀਰਥ ਨਾਮੁ ਪ੍ਰਭ ਜਿਸੁ ਨਾਨਕ ਮਸਤਕਿ ਭਾਗ ॥੨॥**

ਪ੍ਰਭੂ ਦੇ ਨਾਮ ਵਿਖੇ ਅਠਾਹਠ ਤੀਰਥਾਂ ਦਾ ਮਹਾਤਮ ਹੈ, ਗੁਰੂ ਜੀ ਆਖਦੇ ਹਨ, "ਨਾਮ ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਦੇ ਮੱਥੇ ਦੇ ਭਾਗ ਚੰਗੇ ਹਨ।"

**ਪਉੜੀ ॥ ਨਿਤ ਜਪੀਐ ਸਾਸਿ ਗਿਰਾਸਿ ਨਾਉ ਪਰਵਦਿਗਾਰ ਦਾ ॥**

ਸਾਰਿਆਂ ਦੀ ਪਰਵਦਿਗਾਰ=ਪਾਲਣਾ ਕਰਨ ਵਾਲੇ ਪ੍ਰਭੂ ਦਾ ਨਾਮ ਨਿਤਾਪ੍ਰਤੀ ਸ੍ਵਾਸ ਲੈਂਦਿਆਂ ਤੇ ਗਿਰਾਸਿ=ਭੋਜਨ ਖਾਂਦਿਆਂ ਜਪਣਾ ਕਰੋ।

**ਜਿਸ ਨੋ ਕਰੇ ਰਹੰਮ ਤਿਸੁ ਨ ਵਿਸਾਰਦਾ ॥**

ਉਹ ਪ੍ਰਭੂ ਜਿਸ ਤੇ ਰਹੰਮ=ਦਇਆ ਕਰਦਾ ਹੈ ਉਸਨੂੰ ਭੁਲਾਂਵਦਾ ਨਹੀਂ ਹੈ।

**ਆਪਿ ਉਪਾਵਣਹਾਰ ਆਪੇ ਹੀ ਮਾਰਦਾ ॥**

ਉਹ ਪ੍ਰਭੂ ਆਪ ਹੀ ਜੀਵਾਂ ਦੇ ਪੈਦਾ ਕਰਨ ਵਾਲਾ ਹੈ, ਅਤੇ ਆਪ ਹੀ ਮਾਰਦਾ ਹੈ।

**[ਪੰਨਾ ੫੧੯]**

**ਸਭੁ ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ ॥**

ਜਾਣੀ ਜਾਣ ਪਰਮਾਤਮਾ ਸਭ ਕੁਝ ਜਾਣਦਾ ਹੈ, ਆਪ ਹੀ ਜੀਵਾਂ ਦੇ ਕਰਮਾਂ ਨੂੰ ਬੁੱਝਦਾ ਹੈ, ਆਪ ਹੀ ਫਲ ਦੇਣਾ ਵਿਚਾਰਦਾ ਹੈ।

**ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥**

ਉਹ ਕੁਦਰਤੀ ਪਰਮਾਤਮਾ ਐਡਾ ਸਮਰੱਥ ਹੈ ਜੋ ਇੱਕ ਖਿਨ ਵਿੱਚ ਹੀ ਅਨੇਕਾਂ ਰੂਪ ਧਾਰ ਲੈਂਦਾ ਹੈ।

**ਜਿਸਨੋ ਲਾਏ ਸਚਿ ਤਿਸਹਿ ਉਧਾਰਦਾ ॥**

ਜਿਸ ਮਨੁੱਖ ਨੂੰ ਸੱਚ ਨਾਮ ਵਿਖੇ ਲਾਉਂਦਾ ਹੈ ਉਸ ਨੂੰ ਸੰਸਾਰ ਸਾਗਰ ਤੋਂ ਤਾਰ ਲੈਂਦਾ ਹੈ।

**ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ ॥**

ਜਿਸ ਮਨੁੱਖ ਦੇ ਵਲਿ=ਤਰਫ਼ ਹੁੰਦਾ ਹੈ ਉਹ ਮਨੁੱਖ ਕਦੇ ਭੀ ਨਹੀਂ ਹਾਰਦਾ।

**ਸਦਾ ਅਭਗੁ ਦੀਬਾਣੁ ਹੈ ਹਉ ਤਿਸੁ ਨਮਸਕਾਰਦਾ ॥੪॥**

ਉਸ ਦਾ ਦੀਬਾਣੁ=ਆਸਰਾ ਸਦਾ ਹੀ ਅਭਗੁ=ਨਾਸ ਤੋਂ ਰਹਿਤ ਹੈ, ਹਉ=ਮੈਂ ਉਸ ਨੂੰ ਨਮਸ਼ਕਾਰ ਕਰਦਾ ਹਾਂ ॥ ੪ ॥

**ਸਲੋਕ ਮਃ ੫ ॥ ਕਾਮੁ ਕ੍ਰੋਧੁ ਲੋਭੁ ਛੋਡੀਐ ਦੀਜੈ ਅਗਨਿ ਜਲਾਇ ॥**

ਕਾਮ, ਕ੍ਰੋਧ, ਲੋਭ, ਤੇ ਮੋਹ, ਆਦਿਕ ਪੰਜਾਂ ਦੁਸ਼ਟਾਂ ਨੂੰ ਛੱਡ ਦੇਈਏ, ਬਲਕਿ ਬ੍ਰਹਮ ਦ੍ਰਿਸ਼ਟੀ ਰੂਪ ਅੱਗ ਵਿੱਚ ਜਲਾਇ=ਸਾੜ ਹੀ ਦੇਈਏ।

**ਜੀਵਦਿਆ ਨਿਤ ਜਾਪੀਐ ਨਾਨਕ ਸਾਚਾ ਨਾਉ ॥ ੧ ॥**

ਗੁਰੂ ਜੀ ਆਖਦੇ ਹਨ, ਜੀਊਂਦਿਆਂ ਤੱਕ ਸਦਾ ਹੀ ਸੱਚੇ ਨਾਮ ਨੂੰ ਜਪਣਾ ਕਰੀਏ ॥੧॥

**ਮਃ ੫ ॥ ਸਿਮਰਤ ਸਿਮਰਤ ਪ੍ਰਭੁ ਆਪਣਾ ਸਭ ਫਲ ਪਾਏ ਆਹਿ ॥**

ਅਸਾਂ ਨੇ ਆਪਣੇ ਪ੍ਰਭੂ ਨੂੰ ਸਿਮਰਦਿਆਂ ਸਿਮਰਦਿਆਂ ਸਾਰੇ ਫਲ ਪਾਏ ਆਹਿ=ਹਨ।

**ਨਾਨਕ ਨਾਮੁ ਅਰਾਧਿਆ ਗੁਰ ਪੂਰੈ ਦੀਆ ਮਿਲਾਇ ॥ ੨ ॥**

ਗੁਰੂ ਜੀ ਆਖਦੇ ਹਨ, ਜਦੀ ਪ੍ਰਭੂ ਦੇ ਨਾਮ ਨੂੰ ਅਰਾਧਿਆ ਤਾਂ ਪੂਰਿਆਂ ਗੁਰਾਂ ਨੇ ਅਸਾਨੂੰ ਪ੍ਰਭੂ ਨਾਲ ਮਿਲਾ ਦਿੱਤਾ ॥ ੨ ॥

**ਪਉੜੀ ॥ ਸੋ ਮੁਕਤਾ ਸੰਸਾਰਿ ਜਿ ਗੁਰਿ ਉਪਦੇਸਿਆ ॥**

ਸੰਸਾਰ ਵਿੱਚ ਉਹ ਪੁਰਸ਼ ਮੁਕਤ ਰੂਪ ਹੈ ਜਿਸ ਨੂੰ ਗੁਰਾਂ ਨੇ ਉਪਦੇਸ਼ ਦੇਣਾ ਕੀਤਾ ਹੈ।

**ਤਿਸ ਕੀ ਗਈ ਬਲਾਇ ਮਿਟੇ ਅੰਦੇਸਿਆ ॥**

ਉਸ ਦੀ ਅਵਿੱਦਿਆ ਰੂਪ ਬਲਾ ਚਲੀ ਗਈ ਹੈ, ਅਤੇ ਅੰਦੇਸਿਆ=ਸੰਸੇ ਭੀ ਮਿਟ ਗਏ ਹਨ।

**ਤਿਸ ਕਾ ਦਰਸਨੁ ਦੇਖਿ ਜਗਤੁ ਨਿਹਾਲੁ ਹੋਇ ॥**

ਉਹਨਾਂ ਗੁਰਮੁਖਾਂ ਦਾ ਦਰਸ਼ਨ ਦੇਖ ਕੇ ਸਾਰਾ ਜਗਤ ਨਿਹਾਲ ਹੁੰਦਾ ਹੈ।

**ਜਨ ਕੈ ਸੰਗਿ ਨਿਹਾਲੁ ਪਾਪਾ ਮੈਲੁ ਧੋਇ ॥**

ਸੰਤ ਜਨਾਂ ਦੇ ਨਾਲ ਮਿਲਕੇ ਪਾਪਾਂ ਰੂਪੀ ਮੈਲ ਨੂੰ ਧੋ ਕੇ ਨਿਹਾਲ ਹੋਈਦਾ ਹੈ।

**ਅੰਮ੍ਰਿਤੁ ਸਾਚਾ ਨਾਉ ਓਥੈ ਜਾਪੀਐ ॥**

ਉਥੇ ਸਤਿ-ਸੰਗ ਵਿਚ ਸੱਚਾ ਨਾਮ ਅੰਮ੍ਰਿਤ ਜਪਿਆ ਜਾਂਦਾ ਹੈ।

**ਮਨ ਕਉ ਹੋਇ ਸੰਤੋਖੁ ਭੁਖਾ ਧ੍ਰਾਪੀਐ ॥**

ਮਨ ਨੂੰ ਸੰਤੋਖ ਹੋਣ ਕਰਕੇ ਭੁੱਖਾ ਜੀਵ ਪਦਾਰਥਾਂ ਵੱਲੋਂ ਧ੍ਰਾਪੀਐ=ਰਜ ਜਾਂਦਾ ਹੈ।

**ਜਿਸੁ ਘਟਿ ਵਸਿਆ ਨਾਉ ਤਿਸੁ ਬੰਧਨ ਕਾਟੀਐ ॥**

ਜਿਸ ਦੇ ਹਿਰਦੇ ਵਿਚ ਨਾਮ ਵਸਿਆ ਹੈ ਤਿਸ ਦੇ ਸਭ ਬੰਧਨ ਕੱਟੇ ਗਏ ਹਨ।

**ਗੁਰ-ਪਰਸਾਦਿ ਕਿਨੈ ਵਿਰਲੈ ਹਰਿ ਧਨੁ ਖਾਟੀਐ ॥੫॥**

ਗੁਰਾਂ ਦੀ ਕਿਰਪਾ ਨਾਲ ਕਿਸੇ ਵਿਰਲੇ ਪੁਰਸ਼ ਨੇ ਹਰੀ ਨਾਮ ਧਨ ਖੱਟਣਾ ਕੀਤਾ ਹੈ ॥੫॥

**ਸਲੋਕ ਮਃ ੫ ॥ ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ ॥**

ਹੇ ਭਾਈ! ਮਨ ਵਿਖੇ ਨਾਮ ਦੀ ਚਿਤਵਨੀ ਨੂੰ ਚਿਤਵਣਾ ਕਰੋ, ਤੇ ਰੋਜ਼ਾਨਾ ਅੰਮ੍ਰਿਤ ਵੇਲੇ ਉੱਠਣ ਦਾ ਉੱਦਮ ਕਰੋ।

**ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ ॥੧॥**

ਗੁਰੂ ਜੀ ਆਖਦੇ ਹਨ, ਹੇ ਭਾਈ! ਇੰਞ ਬੇਨਤੀ ਕਰੋ, ਕਿ "ਹੇ ਹਰੀ ਦੇ ਮਿੱਤਰ ਸਤਿਗੁਰੋ! ਆਪ ਕਿਰਪਾ ਕਰਕੇ ਮੈਨੂੰ ਹਰੀ ਦੇ ਕੀਰਤਨ ਦਾ ਆਹਰੋ=ਉੱਦਮ ਦੇਣਾ ਕਰੋ" ॥੧॥

**ਮਃ ੫ ॥ ਦ੍ਰਿਸਟਿ ਧਾਰਿ ਪ੍ਰਭਿ ਰਾਖਿਆ ਮਨੁ ਤਨੁ ਰਤਾ ਮੂਲਿ ॥**

ਜਿਸ ਦਾ ਮਨ ਤਨ ਮੂਲਿ=ਅਧਿਸਠਾਨ ਰੂਪ ਪ੍ਰਭੂ ਦੇ ਸਿਮਰਨ ਵਿਖੇ ਰੱਤਾ ਹੈ, ਉਸ ਨੂੰ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਧਾਰ ਕੇ ਰੱਖਿਆ ਹੈ।

**ਨਾਨਕ ਜੋ ਪ੍ਰਭ ਭਾਣੀਆ ਮਰਉ ਵਿਚਾਰੀ ਸੂਲਿ ॥੨॥**

ਗੁਰੂ ਜੀ ਆਖਦੇ ਹਨ, ਜੋ ਜੀਵ ਰੂਪ ਇਸਤ੍ਰੀ ਪ੍ਰਭੂ ਨੂੰ ਭਾ ਗਈ ਹੈ, ਵਿਚਾਰਨਾ ਕਰੋ ਉਸ ਵਿਚਾਰੀ ਦੀ ਸੂਲਿ=ਪੀੜਾ ਮਰ ਗਈ ਹੈ। ਭਾਵ ਦੂਰ ਹੋ ਗਈ ਹੈ।

**ਪਉੜੀ ॥ ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥**

ਹੇ ਭਾਈ ! ਆਪਣੇ ਜੀਅ ਦੀ ਜੋ ਭੀ ਬਿਰਥਾ=ਹਾਲਤ (ਦਸ਼ਾ) ਹੋਵੇ ਉਹ ਗੁਰਾਂ ਅੱਗੇ ਬੇਨਤੀ ਕਰ।
ਕਿਉਂਕਿ– "ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥
ਜਿਸਕੈ ਦੀਐ ਰਹੈ ਅਘਾਇ ॥ ਬਹੁਰਿ ਨ ਤ੍ਰਿਸਨਾ ਲਾਗੈ ਆਇ ॥" [ਪੰ: ੨੮੧

**ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ॥**

ਸਾਰੀਆਂ ਸਿਆਣਪਾਂ ਛੱਡ ਕੇ ਮਨ ਵੀ ਅਰਪ ਦੇ, ਤਨ ਵੀ ਗੁਰਾਂ ਅੱਗੇ ਧਰ ਦੇ।

**ਪੂਜਹੁ ਗੁਰ ਕੇ ਪੈਰ ਦੁਰਮਤਿ ਜਾਇ ਜਰਿ ॥**

ਗੁਰਾਂ ਦੇ ਪਵਿੱਤ੍ਰ ਚਰਨ ਪੂਜਣਾ ਕਰੋ, ਤਾਂ ਦੁਰਮਤਿ=ਖੋਟੀ ਮੱਤ ਸੜ ਜਾਏਗੀ।

**ਸਾਧ ਜਨਾ ਕੈ ਸੰਗਿ ਭਵਜਲੁ ਬਿਖਮੁ ਤਰਿ ॥**

ਸੰਤ ਜਨਾਂ ਦੇ ਨਾਲ ਮਿਲ ਕੇ ਬਿਖਮੁ=ਕਠਨ ਸੰਸਾਰ ਸਮੁੰਦਰ ਤੋਂ ਤਰਨਾ ਕਰ।

**ਸੇਵਹੁ ਸਤਿਗੁਰ ਦੇਵ ਅਗੈ ਨ ਮਰਹੁ ਡਰਿ ॥**

ਦੇਵ=ਪ੍ਰਕਾਸ਼ ਰੂਪ ਸਤਿਗੁਰਾਂ ਨੂੰ ਸੇਵਨਾ ਕਰੋ, ਤਾਂ ਅਗੈ=ਪ੍ਰਲੋਕ ਵਿਚ ਡਰ ਕੇ ਨਹੀਂ ਮਰੋਗੇ।

**ਖਿਨ ਮਹਿ ਕਰੇ ਨਿਹਾਲੁ ਊਣੇ ਸੁਭਰ ਭਰਿ ॥**

ਸੇਵਕਾਂ ਨੂੰ ਇੱਕ ਖਿਨ ਵਿਖੇ ਨਿਹਾਲ ਕਰਦਾ ਹੈ, ਅਤੇ ਊਣੇ=ਖਾਲੀਆਂ ਨੂੰ ਸੁਭਰ=ਨਾਕੋ ਨੱਕ ਭਰਦਾ ਹੈ।

**ਮਨ ਕਉ ਹੋਇ ਸੰਤੋਖੁ ਧਿਆਈਐ ਸਦਾ ਹਰਿ ॥**

ਹਰੀ ਨਾਮ ਨੂੰ ਸਦਾ ਧਿਆਉਣੇ ਕਰਕੇ ਭੁੱਖੇ ਮਨ ਨੂੰ ਸੰਤੋਖ ਹੁੰਦਾ ਹੈ।

**ਸੋ ਲਗਾ ਸਤਿਗੁਰ ਸੇਵ ਜਾਕਉ ਕਰਮੁ ਧੁਰਿ ॥੬॥**

ਉਹ ਮਨੁੱਖ ਸਤਿਗੁਰਾਂ ਦੀ ਸੇਵਾ ਵਿਚ ਲੱਗਾ ਹੈ, ਧੁਰੋਂ ਜਿਸ ਦੇ ਕਰਮ ਚੰਗੇ ਹਨ ॥੬॥

**ਸਲੋਕ ਮਃ ੫ ॥ ਲਗੜੀ ਸੁਥਾਨਿ ਜੋੜਣਹਾਰੈ ਜੋੜੀਆ ॥**

ਜਿਸ ਦੀ ਬਿਰਤੀ ਜੋੜਨ ਵਾਲੇ ਗੁਰਾਂ ਨੇ ਇਕਾਗਰਤਾ ਵਿਚ ਜੋੜੀ ਹੈ, ਉਸ ਦੀ 'ਬਿਰਤੀ' ਸਰੂਪ ਰੂਪੀ ਸੁਥਾਨਿ=ਸਰੇਸ਼ਟ ਅਸਥਾਨ ਵਿਚ ਲੱਗੀ ਹੈ।

**ਨਾਨਕ ਲਹਰੀ ਲਖ ਸੈਆਨ ਡੂਬਣ ਦੇਇ ਨ ਮਾ ਪਿਰੀ ॥੧॥**

ਗੁਰੂ ਜੀ ਆਖਦੇ ਹਨ–ਭਾਵੇਂ ਵਾਸ਼ਨਾ ਰੂਪੀ ਲਹਿਰਾਂ ਲੱਖਾਂ ਸੈਆਨ=ਸੈਂਕੜੇ ਆਉਣ,
ਅਥਵਾ :–ਆਨ=ਦ੍ਵੈਤ ਦੀਆਂ ਚਾਹੇ ਲੱਖਾਂ ਲਹਿਰਾਂ ਆਉਣ, ਪਰ ਉਹਨਾ ਵਿਚ ਮਾ=ਮੇਰਾ ਪਿਰੀ= ਪਰਮਾਤਮਾ ਡੁੱਬਣ ਨਹੀਂ ਦੇਂਦਾ।

**ਮਃ ੫ ॥ ਬਨਿ ਭੀਹਾਵਲੈ ਹਿਕੁ ਸਾਥੀ ਲਧਮੁ, ਦੁਖ ਹਰਤਾ ਹਰਿ ਨਾਮਾ ॥**

ਦੁੱਖਾਂ ਦੇ ਹਰਤਾ=ਨਾਸ ਕਰਨ ਵਾਲਾ ਜੋ ਹਰੀ ਦਾ ਨਾਮ ਹੈ, ਏਹੀ ਭੀਹਾਵਲੇ=ਭਿਆਨਕ ਬਨਿ=ਸੰਸਾਰ ਵਿਚ ਇੱਕ ਆਪਣਾ ਸਾਥੀ ਲੱਭਣਾ ਕੀਤਾ ਹੈ।

**ਬਲਿ ਬਲਿ ਜਾਈ ਸੰਤ ਪਿਆਰੇ ਨਾਨਕ ਪੂਰਨ ਕਾਮਾਂ ॥੨॥**

ਗੁਰੂ ਜੀ ਆਖਦੇ ਹਨ, ਅਸੀਂ ਪਿਆਰੇ ਸੰਤਾਂ ਤੋਂ ਬਲਿਹਾਰ ਕੁਰਬਾਨ ਜਾਂਦੇ ਹਾਂ, ਜਿਨ੍ਹਾਂ ਦੇ ਆਪਣੇ ਸਾਰੇ ਕੰਮ ਪੂਰਨ ਹਨ। ਅਥਵਾ:-ਜੋ ਸਿੱਖਾਂ ਦੇ ਕੰਮ ਪੂਰਨ ਕਰਨ ਵਾਲੇ ਹਨ।

**ਪਉੜੀ ॥ ਪਾਈਅਨਿ ਸਭਿ ਨਿਧਾਨ ਤੇਰੈ ਰੰਗਿ ਰਤਿਆ ॥**

ਉਸ ਵਾਹਿਗੁਰੂ ਦੇ ਰੰਗਿ=ਪ੍ਰੇਮ ਵਿਚ ਰੰਗਿਆਂ ਹੋਇਆਂ ਸਾਰੇ ਨਿਧਾਨ=ਖਜ਼ਾਨੇ ਪ੍ਰਾਪਤ ਹੁੰਦੇ ਹਨ।

**ਨ ਹੋਵੀ ਪਛੋਤਾਉ ਤੁਧਨੋ ਜਪਤਿਆ ॥**

ਉਸ ਵਾਹਿਗੁਰੂ ਨੂੰ ਜਪਦਿਆਂ ਹੋਇਆਂ ਪਛਤਾਵਾ ਨਹੀਂ ਹੁੰਦਾ।

**ਪਹੁਚਿ ਨ ਸਕੈ ਕੋਇ ਤੇਰੀ ਟੇਕ ਜਨ ॥**

ਜਿਸ ਜਨ ਨੂੰ ਉਸ ਵਾਹਿਗੁਰੂ ਦੀ ਟੇਕ=ਓਟ ਹੈ, ਉਸ ਨੂੰ ਦੁੱਖ ਦੇਣ ਲਈ ਉਸ ਦੇ ਪਾਸ ਕੋਈ ਦੁਸ਼ਮਣ ਨਹੀਂ ਪਹੁੰਚ ਸਕਦਾ।

**ਗੁਰ ਪੂਰੇ ਵਾਹੁ ਵਾਹੁ ਸੁਖ ਲਹਾ ਚਿਤਾਰਿ ਮਨ ॥**

ਪੂਰੇ ਗੁਰੂ "ਵਾਹੁ ਵਾਹੁ"=ਧੰਨ ਹਨ ਧੰਨ, ਜਿਨ੍ਹਾਂ ਨੂੰ ਚਿਤਾਰਿ=ਯਾਦ ਕਰਕੇ ਮਨ=ਮੈਂ ਸੁਖ ਲੈਂਦਾ ਹਾਂ।

**ਗੁਰ ਪਹਿ ਸਿਫਤਿ ਭੰਡਾਰੁ ਕਰਮੀ ਪਾਈਐ ॥**

ਗੁਰਾਂ ਕੋਲ ਵਾਹਿਗੁਰੂ ਦੀ ਸਿਫਤ ਦਾ ਖਜ਼ਾਨਾ ਹੈ, ਪਰ, ਕਰਮਾਂ ਨਾਲ ਪ੍ਰਾਪਤ ਹੁੰਦਾ ਹੈ।

**ਸਤਿਗੁਰ ਨਦਰਿ ਨਿਹਾਲ ਬਹੁੜਿ ਨ ਧਾਈਐ ॥**

ਜਾਂ ਸਤਿਗੁਰ ਦੇਵ ਜੀ ਨਿਹਾਲ=ਮੇਹਰ ਦੀ ਨਜ਼ਰ ਕਰਕੇ ਵੇਖਣ, ਤਾਂ ਫਿਰ ਇਹ ਜੀਵ ਜੂਨੀਆਂ ਵਿਚ ਨਹੀਂ ਦੌੜਦਾ।

**ਰਖੈ ਆਪਿ ਦਇਆਲੁ ਕਰਿ ਦਾਸਾ ਆਪਣੇ ॥**

ਦਿਆਲੂ ਪਰਮਾਤਮਾ ਆਪਣਿਆਂ ਦਾਸਾਂ ਨੂੰ ਆਪ ਹੱਥ ਦੇਕੇ ਰੱਖਦਾ ਹੈ।

[ਪੰਨਾ ੫੨੦]

**ਹਰਿ ਹਰਿ ਹਰਿ ਹਰਿ ਨਾਮੁ ਜੀਵਾ ਸੁਣਿ ਸੁਣੇ ॥੭॥**

ਜੋ ਹਰੀ ਹਰ ਏਕ ਜੀਵਾਂ ਦੇ ਹਰੇ ਕਰਨ ਵਾਲਾ ਹੈ ਉਸ ਹਰੀ ਨਾਮ ਨੂੰ ਸੁਣ ਸੁਣ ਕੇ, ਅਥਵਾ:-ਸੁਣਿ=ਕੰਨਾਂ ਦੁਆਰੇ ਸੁਣਕੇ ਮੈਂ ਜੀਊਂਦਾ ਹਾਂ ॥ ੭ ॥

**ਸਲੋਕ ਮਃ ੫ ॥ ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥**

ਹੇ ਸਹਿ=ਮਾਲਕ ਪ੍ਰਭੂ ! ਤੈਨੇ ਮੇਰੀ ਪਤਿ=ਪੱਤ-ਆਬਰੋ ਦੇ ਢੱਕਣ ਕੂ=ਨੂੰ ਪ੍ਰੇਮ ਰੂਪੀ ਪਟੋਲਾ=ਰੇਸ਼ਮੀ ਬਸਤਰ ਦਿੱਤਾ ਹੈ।

**ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ ॥ ੧ ॥***

ਗੁਰੂ ਜੀ ਆਖਦੇ ਹਨ, ਹੇ ਮੇਰੇ ਸਾਂਈਂ ! ਤੂੰ ਦਾਨਾ=ਦਾਨਾ ਅਤੇ ਬੀਨਾ=ਚਤੁਰ ਹੈਂ, ਪਰ, ਮੈਂ ਤੇਰੀ ਸਾਰ=ਕਦਰ ਜਾਣਦਾ ਨਹੀਂ ਹਾਂ ॥ ੧ ॥

**ਮਃ ੫ ॥ ਤੈਡੈ ਸਿਮਰਣਿ ਹਭੁ ਕਿਛੁ ਲਧਮੁ ਬਿਖਮੁ ਨ ਡਿਠਮੁ ਕੋਈ ॥**

ਹੇ ਸਾਂਈਂ ! ਤੇਰੇ ਸਿਮਰਨ ਕੀਤਿਆਂ ਹਭੁ ਕਿਛੁ=ਸਭ ਕੁਝ ਲਧਮੁ=ਲੱਭਦਾ ਹੈ; ਅਤੇ ਕੋਈ ਕੰਮ ਬਿਖਮੁ=ਕਠਨ ਭਾਵ ਮੁਸ਼ਕਲ ਨਹੀਂ ਦਿੱਸਦਾ।

**ਜਿਸੁ ਪਤਿ ਰਖੈ ਸਚਾ ਸਾਹਿਬੁ ਨਾਨਕ ਮੇਟਿ ਨ ਸਕੈ ਕੋਈ ॥੨॥**

ਗੁਰੂ ਜੀ ਆਖਦੇ ਹਨ, ਹੇ ਸੱਚੇ ਸਾਹਿਬ ! ਜਿਸ ਦੀ ਪੱਤ-ਆਬਰੋ (ਇੱਜ਼ਤ) ਤੂੰ ਰੱਖਦਾ ਹੈਂ, ਉਸ ਦੀ ਇੱਜ਼ਤ ਨੂੰ ਕੋਈ ਭੀ ਨਹੀਂ ਮੇਟ ਸਕਦਾ ॥ ੨ ॥

**ਪਉੜੀ ॥ ਹੋਵੈ ਸੁਖੁ ਘਣਾ ਦਯਿ ਧਿਆਇਐ ॥**

ਦਯਿ=ਪ੍ਰੇਰਕ ਵਾਹਿਗੁਰੂ ਨੂੰ ਧਿਆਈਐ ਤਾਂ ਘਣਾ=ਬਹੁਤਾ ਸੁਖ ਹੁੰਦਾ ਹੈ।

**ਵੰਞੈ ਰੋਗਾ ਘਾਣਿ ਹਰਿ ਗੁਣ ਗਾਇਐ ॥**

ਹਰੀ ਦੇ ਗੁਣ ਗਾਉਣ ਕਰਕੇ ਰੋਗਾਂ ਦਾ ਘਾਣਿ=ਅਗਿਆਨ ਵੰਞੈ=ਦੂਰ ਹੁੰਦਾ ਹੈ।

**ਅੰਦਰਿ ਵਰਤੈ ਠਾਢਿ ਪ੍ਰਭਿ ਚਿਤਿ ਆਇਐ ॥**

ਪ੍ਰਭੂ ਦੇ ਚੇਤੇ ਆਉਣ ਕਰਕੇ ਹਿਰਦੇ ਅੰਦਰ ਠੰਢ ਵਰਤ ਜਾਂਦੀ ਹੈ।

**ਪੂਰਨ ਹੋਵੈ ਆਸ ਨਾਇ ਮੰਨਿ ਵਸਾਇਐ ॥**

ਮਨ ਵਿਚ ਹਰੀ ਨਾਮ ਦੇ ਵਸਾਉਣ ਕਰਕੇ ਸਭ ਆਸਾ ਪੂਰਨ ਹੁੰਦੀਆਂ ਹਨ।

**ਕੋਇ ਨ ਲਗੈ ਬਿਘਨੁ ਆਪੁ ਗਵਾਇਐ ॥**

ਆਪਾ ਭਾ ਹੰਕਾਰ ਦੇ ਗਵਾਣ ਕਰਕੇ ਕੋਈ ਭੀ ਬਿਘਨ ਨਹੀਂ ਲੱਗਦਾ।

---

*ਨੋਟ:–ਕਈ ਸੱਜਣ ਇਸ ਸਲੋਕ ਦੇ ਅਸਲ ਸਿਧਾਂਤ ਨੂੰ ਨਾ ਜਾਣਦੇ ਹੋਏ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਸਮੇਂ, ਰੁਮਾਲ ਪਾਉਣ ਦੇ ਵਕਤ, ਇਸ ਸਲੋਕ ਨੂੰ ਪੜ੍ਹਦੇ ਹਨ। ਪਰ-ਇਹ ਗੁਰਮਤ ਤੋਂ ਬਿਲਕੁਲ ਉਲਟ ਹੈ, ਇਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਭੋਗ ਸਮੇਂ ਰੁਮਾਲਾ ਪਾ ਕੇ ਇਹ ਸਲੋਕ ਨਹੀਂ ਪੜ੍ਹਨਾ ਚਾਹੀਦਾ।

## ਗਿਆਨ ਪਦਾਰਥੁ ਮਤਿ ਗੁਰ ਤੇ ਪਾਇਐ ॥

ਗਿਆਨ ਪਦਾਰਥ ਵਾਲੀ ਮਤਿ=ਬੁੱਧੀ ਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ।

ਅਥਵਾ:–ਗੁਰਾਂ ਦੀ ਕਿਰਪਾ ਕਰਕੇ ਮਤਿ=ਬੁੱਧੀ ਵਿਚ ਗਿਆਨ-ਪਦਾਰਥ ਪ੍ਰਾਪਤ ਹੁੰਦਾ ਹੈ।

## ਤਿਨਿ ਪਾਏ ਸਭੇ ਥੋਕ ਜਿਸੁ ਆਪਿ ਦਿਵਾਇਐ ॥

ਜਿਸ ਨੂੰ ਪ੍ਰਭੂ ਆਪ ਦਿਵਾਉਂਦਾ ਹੈ, ਉਸ ਪੁਰਸ਼ ਨੇ ਸਾਰੇ ਥੋਕ=ਪਦਾਰਥ ਪਾਏ ਹਨ।

## ਤੂੰ ਸਭਨਾ ਕਾ ਖਸਮੁ ਸਭ ਤੇਰੀ ਛਾਇਐ ॥੮॥

ਹੇ ਵਾਹਿਗੁਰੂ ! ਤੂੰ ਸਾਰਿਆਂ ਦਾ ਮਾਲਕ ਹੈਂ, ਸਾਰੇ ਜੀਵ ਤੇਰੀ ਛਾਇਐ=ਛਾਂ ਹੇਠ ਬੈਠੇ ਹਨ, ਭਾਵ ਤੇਰੇ ਆਸਰੇ ਹਨ ॥੮॥

## ਸਲੋਕ ਮਃ ੫ ॥ ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ ॥

ਹੇ ਵਾਹਿਗੁਰੂ ! ਮੰਝਿ ਹਿਰਦੇ ਵਿਚ ਤੇਰੀ ਮੁਹੱਬਤ ਹੋਣ ਕਰਕੇ ਸ੍ਰਿਸ਼ਟੀ ਰੂਪ,

ਅਥਵਾ:–ਆਸਾ ਤ੍ਰਿਸ਼ਨਾ ਰੂਪੀ ਤਰੰਦੜੀ=ਤਾਰੂ ਨਦੀ ਵਿਚ ਤਰੰਦੜੀ=ਤਰਦਿਆਂ ਹੋਇਆ ਮੇਰਾ ਮਨ ਰੂਪੀ ਖੋਜੁ=ਪੈਰ ਨਹੀਂ ਖੁਭਦਾ।

## ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ ॥੧॥

ਹੇ ਸਹ=ਮਾਲਕ ਪ੍ਰਭੂ ! ਆਪ ਜੀ ਦੇ ਪਵਿੱਤ੍ਰ ਚਰਨਾਂ ਨਾਲ ਮੇਰਾ ਹੀਅੜਾ=ਹਿਰਦਾ ਸੀਤਮੁ=ਸੀਤਾ ਗਿਆ ਹੈ, ਗੁਰੂ ਜੀ ਆਖਦੇ ਹਨ-ਸੰਕਲਪਾਂ, ਵਿਕਲਪਾਂ, ਰੂਪੀ ਨਾਲਿਆਂ ਤੋਂ ਪਾਰ ਕਰਨ ਲਈ ਹੇ ਹਰੀ ! ਤੂੰਹੀ ਪ੍ਰੇਮ ਰੂਪ ਤੁਲਹਾ ਹੈਂ, ਅਤੇ ਆਸਾ, ਤ੍ਰਿਸ਼ਨਾ, ਰੂਪ ਨਦੀ ਤੋਂ ਪਾਰ ਕਰਨ ਲਈ ਹੇ ਹਰੀ ! ਤੂੰ ਹੀ ਭਗਤੀ ਰੂਪੀ ਬੇੜੀ ਹੈਂ ॥੧॥

## ਮਃ ੫ ॥ ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ ॥

ਜਿਨ੍ਹਾਂ ਦਾ ਦਰਸ਼ਨ ਵੇਖਦਿਆਂ ਸਾਰ 'ਦੁਰਮਤਿ ਵੰਞੈ'=ਖੋਟੀ ਮੱਤ ਦੂਰ ਹੋ ਜਾਵੇ, ਅਸਾਡੜੇ=ਅਸਾਡੇ ਤਾਂ ਓਹੀ ਮਿੱਤਰ ਹਨ।

## ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ ॥੨॥

ਗੁਰੂ ਜੀ ਆਖਦੇ ਹਨ–ਮੈਂ ਤਾਂ ਸਾਰਾ ਜਗਤ ਢੂੰਢਿਆ ਹੈ; ਪਰ, ਅਜਿਹੇ ਗੁਰਮੁਖ ਸੰਸਾਰ ਵਿਚ ਕੋਈ ਵਿਰਲੇ ਹੀ ਦਿੱਸਦੇ ਹਨ।

## ਪਉੜੀ ॥ ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ ॥

ਹੇ ਸਾਹਿਬ ! ਤੇਰਿਆਂ ਭਗਤਾਂ ਦਾ ਦਰਸ਼ਨ ਕੀਤਿਆਂ ਹੀ ਤੂੰ ਚੇਤੇ ਆਉਂਦਾ ਹੈਂ।

## ਮਨ ਕੀ ਕਟੀਐ ਮੈਲੁ ਸਾਧ ਸੰਗਿ ਵੁਠਿਆ ॥

ਸਤ-ਸੰਗਤ ਵਿਚ ਜਾ ਕੇ ਵੁਠਿਆ=ਵੱਸਣ ਨਾਲ ਹੀ ਮਨ ਦੀ ਰਾਗ-ਦ੍ਵੈਸ਼ ਰੂਪੀ ਮੈਲ ਕੱਟੀ ਜਾਂਦੀ ਹੈ।

**ਜਨਮ ਮਰਣ ਭਉ ਕਟੀਐ ਜਨ ਕਾ ਸਬਦੁ ਜਪਿ ॥**

ਸੰਤ ਜਨਾਂ ਦਾ ਸਬਦੁ=ਉਪਦੇਸ਼ ਜਪਣ ਨਾਲ ਜਨਮ ਮਰਣ ਦਾ ਭਉ=ਡਰ ਕੱਟਿਆ ਜਾਂਦਾ ਹੈ।

**ਬੰਧਨ ਖੋਲਨਿ੍ ਸੰਤ ਦੂਤ ਸਭਿ ਜਾਹਿ ਛਪਿ ॥**

ਸੰਤ ਜਨ ਹੀ ਹਉਮੈਂ ਦੇ ਬੰਧਨ ਖੋਲ੍ਹ ਦੇਂਦੇ ਹਨ, ਅਤੇ ਉਹਨਾਂ ਦੀ ਕਿਰਪਾ ਨਾਲ ਹੀ ਕਾਮ ਆਦਿਕ ਦੂਤ ਲੁਕ ਜਾਂਦੇ ਹਨ।

**ਤਿਸੁ ਸਿਉ ਲਾਇਨਿ੍ ਰੰਗੁ ਜਿਸ ਦੀ ਸਭ ਧਾਰੀਆ ॥**

ਜਿਸ ਵਾਹਿਗੁਰੂ ਦੀ ਇਹ ਸਾਰੀ ਦੁਨੀਆਂ ਧਾਰੀ ਹੋਈ ਹੈ, ਉਸ ਦੇ ਨਾਲ ਸੰਤ ਜਨ ਰੰਗੁ=ਪ੍ਰੇਮ ਲਗਾਂਦੇ ਹਨ।

**ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ ॥**

ਅਪਾਰ ਗੁਣਾਂ ਵਾਲੇ ਅਗਮ ਰੂਪ ਪਰਮਾਤਮਾ ਦਾ ਸਤ-ਸੰਗ ਰੂਪ ਅਸਥਾਨ ਉੱਚਿਆਂ ਤੋਂ ਉੱਚਾ ਹੈ।

ਅਥਵਾ :–ਅਗਮ ਰੂਪ ਪਰਮਾਤਮਾ ਆਪ ਵੀ ਉੱਚਾ ਹੈ, ਅਤੇ ਅਪਾਰ ਗੁਣਾਂ ਵਾਲੇ ਪ੍ਰਭੂ ਦਾ ਸਤ-ਸੰਗ ਅਸਥਾਨ ਭੀ ਉੱਚਾ ਹੈ।

**ਰੈਣਿ ਦਿਨਸੁ ਕਰ ਜੋੜਿ ਸਾਸਿ ਸਾਸਿ ਧਿਆਈਐ ॥**

ਰਾਤ-ਦਿਨੇ ਕਰ=ਹੱਥ ਜੋੜ ਕੇ ਅੰਦਰ ਸ੍ਵਾਸ ਜਾਂਦਿਆਂ ਅਤੇ ਬਾਹਰ ਸ੍ਵਾਸ ਔਂਦਿਆਂ ਉਸ ਵਾਹਿਗੁਰੂ ਨੂੰ ਧਿਆਉਣਾ ਕਰੀਏ।

**ਜਾ ਆਪੇ ਹੋਇ ਦਇਆਲੁ ਤਾਂ ਭਗਤ ਸੰਗੁ ਪਾਈਐ ॥੯॥**

ਜਾਂ ਉਹ ਪ੍ਰਭੂ ਆਪ ਦਿਆਲੂ ਹੋਵੇ, ਤਾਂ ਭਗਤਾਂ ਦਾ ਸੰਗ ਕਰਨਾ ਪ੍ਰਾਪਤ ਹੁੰਦਾ ਹੈ ॥੯॥

**ਸਲੋਕ ਮਃ ੫ ॥ ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ ॥**

ਵਿ=ਵਿਸ਼ੇਸ਼ ਕਰਕੇ 'ਡਾਨੜੈ'=ਡੰਨ ਦੇਣ ਵਾਲਾ ਜੋ ਪ੍ਰਲੋਕ ਬਾਰਿ=ਦਰਵਾਜ਼ਾ ਹੈ ਤਿਸ ਵਿਚ "ਹੁੰਮਸ ਧੁੰਮਸ"=ਡੰਡ-ਰੌਲੀ ਪੈ ਰਹੀ ਹੈ, ਅਤੇ ਰਾਹੀ=ਪਾਪੀ ਜੀਵਾਂ ਦੀਆਂ ਕੂਕਾਂ ਪੈ ਰਹੀਆਂ ਹਨ, ਕਿ-ਹਾਇ ਮਾਰੇ ਗਏ, ਲੁੱਟੇ ਗਏ। ਪ੍ਰਲੋਕ ਵਿਖੇ ਪਾਪੀ ਜੀਵਾਂ ਦੀ ਅਜੇਹੀ ਹਾਲਤ ਹੁੰਦੀ ਸੁਣ ਕੇ-

**ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ ॥੧॥**

ਜਿਨ੍ਹਾਂ ਦੀ ਡੋਰੀ=ਬਿਰਤੀ ਉਸ ਮਾਲਕ ਪ੍ਰਭੂ ਦੇ ਨਾਲ ਲੱਗੀ ਹੈ, ਉਹ ਤਾਂ ਅਨੰਦ ਦੇ ਨਾਲ ਅਸ-ਪੱਤ੍ਰ ਬਣ ਨੂੰ ਗਾਹੀ=ਲੰਘ ਜਾਂਦੇ ਹਨ ॥ ੧ ॥

ਅਥਵਾ :–ਬਾਰਿ ਵਿਡਾਨੜੈ–ਪਰਾਇਆ ਬਾਰ ਜੋ ਸੰਸਾਰ ਹੈ, ਤਿਸ ਵਿਖੇ ਤਮਾਮ ਜੀਵਾਂ ਦੀ "ਹੁੰਮਸ ਧੁੰਮਸ"=ਡੰਡ-ਰੌਲੀ ਪੈ ਰਹੀ ਹੈ, ਕਾਰ ਵਿਹਾਰਾਂ ਦੀ, ਅਤੇ ਕਾਮ ਆਦਿਕਾਂ ਦੀਆਂ ਤੇ ਵੇਦਾਂ ਸ਼ਾਸਤ੍ਰਾਂ ਦੀਆਂ ਕੂਕਾਂ ਪੈ ਰਹੀਆਂ ਹਨ : ਕਿ–ਕਾਮ ਆਦਿਕਾਂ ਤੋਂ ਬਚੋ ਤੇ ਆਪਣੇ ਆਪ ਨੂੰ ਰਾਹੀ ਨਿਸਚੇ ਕਰੋ। ਇਹ ਗੱਲ

ਸੁਣਦਿਆਂ ਸਾਰ ਜਿਨ੍ਹਾਂ ਦੀ ਡੋਰੀ=ਬਿਰਤੀ ਤਿਸ ਮਾਲਕ ਪ੍ਰਭੂ ਦੇ ਨਾਲ ਲੱਗੀ ਹੈ ਉਹ ਅਨੰਦ ਦੇ ਨਾਲ ਸੰਸਾਰ ਬਨੁ ਗਾਹੀ=ਬਨ (ਜੰਗਲ) ਨੂੰ ਗਾਹੀ ਲੰਘ ਜਾਂਦੇ ਹਨ।

ਅਥਵਾ=ਡਾਨੜੈ=੧. ਰਿਖੀ ਦੰਡ, ੨. ਪਿਤਰ ਡੰਡ, ੩. ਦੇਵ ਦੰਡ, ੪. ਜਮ ਦੰਡ, ਇਹਨਾਂ ਤੋਂ ਵਿ=ਰਹਤ ਕਰਨ ਵਾਲਾ ਜੋ ਸਤ-ਸੰਗ ਰੂਪ ਬਾਰਿ=ਦਰਵਾਜ਼ਾ ਹੈ, ਉਸ ਵਿਚ ਕਥਾ ਕੀਰਤਨ ਦੀ ਹੁੰਮਸ ਧੁੰਮਸ ਪੈ ਰਹੀ ਹੈ। ਅਤੇ ਰਾਹੀ=ਮਹਾਤਮਾਂ ਦੀਆਂ ਕੂਕਾਂ ਪੈ ਰਹੀਆਂ ਹਨ ਕਿ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਨਾ ਗਵਾਓ। ਇਹ ਗੱਲ ਸੁਣ ਕੇ ਤਿਸ ਮਾਲਕ ਪ੍ਰਭੂ ਨਾਲ ਜਿਨ੍ਹਾਂ ਦੀ ਡੋਰੀ=ਬਿਰਤੀ ਲੱਗੀ ਹੈ, ਉਹ ਅਨੰਦ ਦੇ ਨਾਲ ਸੰਸਾਰ ਬਨ ਨੂੰ ਲੰਘ ਜਾਂਦੇ ਹਨ ॥੧॥

## ਮਃ ੫ ॥ ਸਚੀ ਬੈਸਕ ਤਿਨ੍ਹਾ ਸੰਗਿ ਜਿਨ ਸੰਗਿ ਜਪੀਐ ਨਾਉ ॥

ਉਹਨਾਂ ਨਾਲ ਬੈਠਕ ਕਰਨੀ ਸੱਚੀ ਹੈ, ਜਿਨ੍ਹਾਂ ਨਾਲ ਮਿਲਕੇ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ।

## ਤਿਨ੍ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ ॥੨॥

ਤਿਨ੍ਹਾਂ ਦੀ ਸੰਗਤ ਨਾਲ ਕਦੇ ਮਿਲਾਪ ਨਹੀਂ ਕਰਨਾ ਚਾਹੀਦਾ, ਗੁਰੂ ਜੀ ਆਖਦੇ ਹਨ, ਜਿਨ੍ਹਾਂ ਨੂੰ ਕੇਵਲ ਆਪਣਾ ਹੀ ਸੁਆਉ=ਪ੍ਰਯੋਜਨ (ਸੁਆਰਥ) ਹੈ।

## ਪਉੜੀ ॥ ਸਾ ਵੇਲਾ ਪਰਵਾਣੁ ਜਿਤੁ ਸਤਿਗੁਰੁ ਭੇਟਿਆ ॥

ਉਹ ਵੇਲਾ ਪ੍ਰਮਾਨੀਕ ਹੈ ਜਿਸ ਵੇਲੇ ਪੂਰਨ ਸਤਿਗੁਰ ਦੇਵ ਜੀ ਮਿਲੇ ਹਨ।

## ਹੋਆ ਸਾਧੂ ਸੰਗੁ ਫਿਰਿ ਦੂਖ ਨ ਤੇਟਿਆ ॥

ਜਿਸ ਨੂੰ ਸੰਤਾਂ ਦਾ ਸਤ-ਸੰਗ ਕਰਨਾ ਪ੍ਰਾਪਤ ਹੋਇਆ ਹੈ, ਉਹ ਫਿਰ ਦੁੱਖਾਂ ਦੇ ਤੇਟੇ (ਅੜਿੱਕੇ) ਨਹੀਂ ਚੜ੍ਹਦਾ, ਅਰਥਾਤ ਦੁੱਖਾਂ ਦੇ ਪੰਜੇ ਵਿਚ ਨਹੀਂ ਫਸਦਾ।

## ਪਾਇਆ ਨਿਹਚਲੁ ਥਾਨੁ ਫਿਰਿ ਗਰਭਿ ਨ ਲੇਟਿਆ ॥

ਜਿਸ ਨੇ ਸਰੂਪ ਰੂਪੀ ਨਿਸਚਲ ਥਾਂ ਪਾਇਆ ਹੈ, ਉਹ ਫਿਰ ਮਾਂ ਦੇ ਗਰਭ ਵਿਚ ਨਹੀਂ ਲੇਟਦਾ।

## ਨਦਰੀ ਆਇਆ ਇਕੁ ਸਗਲ ਬ੍ਰਹਮੇਟਿਆ ॥

ਉਸ ਨੂੰ ਇੱਕ ਬ੍ਰਹਮ ਹੀ ਸਾਰਿਆਂ ਵਿਚ ਅਟਿਆ=ਪਰੀ-ਪੂਰਨ ਨਿਗਾਹ ਆਇਆ ਹੈ।

## ਤਤੁ ਗਿਆਨੁ ਲਾਇ ਧਿਆਨੁ ਦ੍ਰਿਸਟਿ ਸਮੇਟਿਆ ॥

ਸੰਸਾਰ ਵੱਲੋਂ ਦ੍ਰਿਸ਼ਟੀ ਨੂੰ ਸਮੇਟ ਕੇ ਜਦੀ ਧਿਆਨ ਲਗਾਇਆ, ਤਾਂ ਤਤੁ ਗਿਆਨੁ=ਯਥਾਰਥ ਗਿਆਨ ਦੀ ਪ੍ਰਾਪਤੀ ਹੋਈ।

## ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ ॥

ਉਹ ਜੋ ਭੀ ਮੂੰਹੋਂ ਬਚਨ ਬੋਲਦਾ ਹੈ, ਸਭ ਪ੍ਰਭੂ ਦੇ ਜਪ ਨੂੰ ਹੀ ਜਪਦਾ ਹੈ।

## ਹੁਕਮੇ ਬੁਝਿ ਨਿਹਾਲੁ ਸੁਖਿ ਸੁਖੇਟਿਆ ॥

ਜੋ ਪ੍ਰਭੂ ਦੇ ਹੁਕਮ ਨੂੰ ਬੁੱਝਦਾ ਹੈ ਅਰਥਾਤ ਭਾਣਾ ਮੰਨਦਾ ਹੈ ਉਹ ਸੁੱਖਾਂ 'ਚੋਂ ਆਤਮ ਸੁਖ ਵਿਚ ਅਟਿਆ ਹੋਇਆ ਨਿਹਾਲੁ=ਵੇਖਣ ਵਿਚ ਆਉਂਦਾ ਹੈ।

## ਪਰਖਿ ਖਜਾਨੈ ਪਾਏ ਸੇ ਬਹੁੜਿ ਨ ਖੋਟਿਆ ॥੧੦॥

ਜਿਨ੍ਹਾਂ ਨੂੰ ਪਰਖਕੇ ਵਾਹਿਗੁਰੂ ਨੇ ਸਰੂਪ ਖ਼ਜ਼ਾਨੇ ਵਿਚ ਪਾਇਆ ਹੈ, ਉਹ ਫਿਰ ਖੋਟੇ ਨਹੀਂ ਹੁੰਦੇ ॥੧੦॥

ਵਾਹਿਗੁਰੂ ਦੇ ਪਿਆਰ ਵਾਲੇ ਭਗਤ ਪ੍ਰਭੂ ਦੇ ਵਿਛੋੜੇ ਨੂੰ ਨਹੀਂ ਸਹਾਰ ਸਕਦੇ ਵਿਛੋੜੇ ਕਰਕੇ ਹਰ ਵੇਲੇ ਬਿਹਬਲ ਰਹਿੰਦੇ ਹਨ, ਕਿਉਂਕਿ-

## ਸਲੋਕੁ ਮਃ ੫ ॥ ਵਿਛੋਹੇ ਜੰਬੂਰ ਖਵੇ ਨ ਵੰਞਨਿ ਗਾਖੜੇ ॥

ਵਾਹਿਗੁਰੂ ਦੇ ਵਿਛੋੜੇ ਰੂਪੀ ਜੰਬੂਰ*=ਕਾਲੇ ਡੇਮੂੰ "ਖਵੇ ਨ ਵੰਞਨਿ"=ਸਹਾਰੇ ਨਹੀਂ ਜਾਂਦੇ, ਕਿਉਂਕਿ ਇਹ ਸਹਾਰਨੇ ਬੜੇ ਗਾਖੜੇ=ਕਠਨ ਹਨ।

ਅਥਵਾ:-ਵਿਛੋੜੇ ਰੂਪੀ ਜੰਬੂਰ ਸਹਾਰੇ ਨਹੀਂ ਜਾਂਦੇ ਇਹ ਬੜੇ ਕਠਨ ਹਨ।

## ਜੇ ਸੋ ਧਣੀ ਮਿਲੰਨਿ ਨਾਨਕ ਸੁਖ ਸੰਬੂਹ ਸਚੁ ॥੧॥

ਗੁਰੂ ਜੀ ਆਖਦੇ ਹਨ-ਜੇਕਰ ਉਹ ਧਣੀ=ਮਾਲਕ ਪ੍ਰਭੂ ਮਿਲ ਪਵੇ ਤਾਂ ਸਚੁ=ਨਿਸਚੇ ਕਰਕੇ ਸਮੂਹ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ ॥੧॥

ਜ਼ਮੀਨ ਨਾਲੋਂ ਪਾਣੀ ਦਸ ਹਿੱਸੇ ਵੱਧ ਹੈ, ਪਰ ਪਾਣੀ ਜ਼ਮੀਨ ਨੂੰ ਡੋਬਦਾ ਨਹੀਂ, ਇਹੋ ਵਾਹਿਗੁਰੂ ਦੀ ਕੁਦਰਤ ਹੈ-

[ਪੰਨਾ ੫੨੧]

## ਮਃ ੫ ॥ ਜਿਮੀ ਵਸੰਦੀ ਪਾਣੀਐ ਈਧਣੁ ਰਖੈ ਭਾਹਿ ॥

ਜ਼ਮੀਨ ਪਾਣੀ ਵਿਚ ਵਸ ਰਹੀ ਹੈ, ਅਤੇ ਈਧਣੁ=ਲੱਕੜਾਂ ਵਿਚ ਵਾਹਿਗੁਰੂ ਨੇ ਭਾਹਿ=ਅੱਗ ਰੱਖੀ ਹੋਈ ਹੈ।

## ਨਾਨਕ ਸੋ ਸਹੁ ਆਹਿ ਜਾਕੈ ਆਢਲਿ ਹਭੁ ਕੋ ॥੨॥

ਗੁਰੂ ਜੀ ਆਖਦੇ ਹਨ-ਹੇ ਪੁਰਸ਼ਾ! ਉਸ ਸਹੁ=ਮਾਲਕ ਪਰਮਾਤਮਾ ਨੂੰ ਆਹਿ=ਚਾਹੁਣਾ ਕਰ, ਜਿਸ ਦੇ "ਆਢਲਿ"=ਆਸਰੇ ਹਭੁ ਕੋ =ਸਭ ਕੋਈ ਰਹਿੰਦਾ ਹੈ ॥੨॥

## ਪਉੜੀ ॥ ਤੇਰੇ ਕੀਤੇ ਕੰਮ ਤੁਧੈ ਹੀ ਗੋਚਰੇ ॥

ਹੇ ਵਾਹਿਗੁਰੂ ਤੇਰੇ ਬਣਾਏ ਹੋਏ ਕੰਮ, ਤੇਰੇ ਹੀ ਦ੍ਰਿਸ਼ਟੀ ਗੋਚਰ ਹਨ।

---

* ਜੰਬੂਰ ਲੋਹੇ ਦੇ ਹੁੰਦੇ ਹਨ ਜਿਸ ਨਾਲ ਫੜ ਕੇ ਤਾਰ ਨੂੰ ਖਿੱਚਦੇ ਹਨ, ਲੁਹਾਰਾਂ ਪਾਸ, ਤੇ ਧਨਿਆਰਿਆਂ ਪਾਸ ਹੁੰਦੇ ਹਨ।

**ਸੋਈ ਵਰਤੈ ਜਗਿ ਜਿ ਕੀਆ ਤੁਧੁ ਧੁਰੇ ॥**

ਤੁਸਾਂ ਨੇ ਜੋ ਧੁਰ ਤੋਂ ਕੀਤਾ ਹੈ, ਓਹੀ ਜਗਤ ਵਿਖੇ ਵਰਤਦਾ ਹੈ।

**ਬਿਸਮੁ ਭਏ ਬਿਸਮਾਦ ਦੇਖਿ ਕੁਦਰਤਿ ਤੇਰੀਆ ॥**

ਹੇ ਬਿਸਮਾਦ=ਅਸਚਰਜ ਰੂਪ ਪਰਮਾਤਮਾ ! ਤੇਰੀ ਕੁਦਰਤ ਨੂੰ ਵੇਖ ਕੇ ਅਸੀਂ "ਬਿਸਮੁ ਭਏ"= ਅਸਚਰਜ ਹੋਏ ਹਾਂ।

**ਸਰਣਿ ਪਰੇ ਤੇਰੀ ਦਾਸ ਕਰਿ ਗਤਿ ਹੋਇ ਮੇਰੀਆ ॥**

(ਮੈਂ) ਦਾਸ ਤੇਰੀ ਸ਼ਰਨ ਪਿਆ ਹਾਂ, ਤੂੰ ਕਿਰਪਾ ਕਰ ਜੋ ਮੇਰੀ ਗਤੀ ਹੋ ਜਾਵੇ।

**ਤੇਰੈ ਹਥਿ ਨਿਧਾਨੁ ਭਾਵੈ ਤਿਸੁ ਦੇਹਿ ॥**

ਸਾਰੇ ਨਿਧਾਨੁ=ਖ਼ਜ਼ਾਨੇ ਆਪ ਜੀ ਦੇ ਹੱਥ ਵਿਚ ਹਨ, ਪਰ, ਜਿਸ ਨੂੰ ਚਾਹੁੰਦਾ ਹੈਂ ਉਸਨੂੰ ਦੇਂਦਾ ਹੈਂ।

**ਜਿਸ ਨੋ ਹੋਇ ਦਇਆਲੁ ਹਰਿ ਨਾਮੁ ਸੇਇ ਲੇਹਿ ॥**

ਜਿਸ ਤੇ ਦਿਆਲੂ ਹੁੰਦਾ ਹੈਂ, ਉਹੀ ਪੁਰਸ਼ ਹਰੀ ਨਾਮ ਨੂੰ ਲੈਂਦਾ ਹੈ।

**ਅਗਮ ਅਗੋਚਰ ਬੇਅੰਤ ਅੰਤੁ ਨ ਪਾਈਐ ॥**

ਹੇ ਬੇਅੰਤ ! ਤੂੰ ਮਨ ਕਰਕੇ ਅਗਮ ਹੈਂ ਇੰਦ੍ਰੀਆਂ ਕਰ ਕੇ ਅਗੋਚਰ ਹੈਂ, ਆਪ ਜੀ ਦਾ ਅੰਤ ਨਹੀਂ ਪਾਇਆ ਜਾਂਦਾ।

**ਜਿਸਨੋ ਹੋਹਿ ਕ੍ਰਿਪਾਲੁ ਸੁ ਨਾਮੁ ਧਿਆਈਐ ॥੧੧॥**

ਜਿਸ ਉੱਤੇ ਤੂੰ ਕ੍ਰਿਪਾਲੂ ਹੁੰਦਾ ਹੈਂ, ਓਹੀ ਪੁਰਸ਼ ਨਾਮ ਨੂੰ ਧਿਆਉਂਦਾ ਹੈ ॥੧੧॥

**ਸਲੋਕ ਮਃ ੫ ॥ ਕੜਛੀਆ ਫਿਰੰਨ੍ਹਿ ਸੁਆਉ ਨ ਜਾਣਨਿ ਸੁਞੀਆ ॥**

ਦ੍ਰਿਸ਼ਟਾਂਤ:-ਜਿਵੇਂ ਕੜਛੀਆਂ ਰਸੋਈ ਵਿਚ ਫਿਰਦੀਆਂ ਹਨ, ਪਰ ਰਸੋਈ ਦੇ ਸੁਆਦ ਨੂੰ ਨਹੀਂ ਜਾਣਦੀਆਂ ਸੁਆਦ ਤੋਂ ਸੁੰਞੀਆਂ=ਖਾਲੀ ਰਹਿੰਦੀਆਂ ਹਨ। ਤਿਵੇਂ-ਕੜਛੀਆਂ ਦੀ ਨਿਆਈਂ ਤਮਾਮ ਜੀਵ ਸੰਸਾਰ ਵਿਖੇ ਫਿਰਦੇ ਹਨ ਕੋਈ ਤੀਰਥਾਂ ਉਪਰ ਫਿਰਦਾ ਹੈ, ਕੋਈ ਜੰਗਲਾਂ ਵਿਚ ਫਿਰਦਾ ਹੈ, ਕੋਈ ਮੰਦਰਾਂ ਵਿਚ ਤੇ ਕੋਈ ਮਸੀਤਾਂ ਵਿਚ ਫਿਰਦਾ ਹੈ। ਕੋਈ ਸਿਨੈਮੇ (Theatre) ਤੇ ਕੋਈ ਮੱਲ ਅਖਾੜਿਆਂ ਵਿਚ ਫਿਰਦਾ ਹੈ, ਪਰ ਨਾਮ ਦੇ ਸੁਆਦ ਨੂੰ ਕੋਈ ਨਹੀਂ ਜਾਣਦਾ, ਸਭ ਕੋਈ ਨਾਮ ਤੋਂ ਸੁੰਞੀਆਂ=ਖਾਲੀ ਹਨ। ਅਥਵਾ:-ਜਿਵੇਂ ਕੜਛੀਆਂ ਰਸੋਈ ਵਿਚ ਫਿਰਦੀਆਂ ਹੋਈਆਂ ਭੀ ਅਸੰਗ ਰਹਿੰਦੀਆਂ ਹਨ, ਤਿਵੇਂ ਪੂਰਨ ਮਹਾਤਮਾਂ ਸੰਸਾਰ ਵਿਚ ਫਿਰਦੇ ਹੋਏ ਭੀ ਸੰਸਾਰ ਤੋਂ ਅਸੰਗ ਰਹਿੰਦੇ ਹਨ। ਪਦਾਰਥਾਂ ਦੇ ਸੁਆਦ ਨੂੰ ਨਹੀਂ ਜਾਣਦੇ ਪਦਾਰਥਾਂ ਵੱਲੋਂ ਸੁੰਞੀਆਂ=ਖਾਲੀ ਰਹਿੰਦੇ ਹਨ।

ਅਥਵਾ:-ਧਾਰਨਾ ਤੋਂ ਬਿਨਾਂ ਜੋ ਪੰਡਿਤ ਤੇ ਗਿਆਨੀ ਪੁਰਸ਼ ਹਨ, ਉਹਨਾਂ ਦੀਆਂ ਜਿਹਵਾ ਰੂਪ ਕੜਛੀਆਂ, ਵੇਦ, ਸ਼ਾਸਤ੍ਰਾਂ ਰੂਪ ਭਾਂਡਿਆਂ ਵਿਚ ਫਿਰਦੀਆਂ ਹਨ, ਪਰ, ਸਿਧਾਂਤ ਰੂਪ ਰਸੋਈ ਦੇ ਸੁਆਦ ਨੂੰ ਨਹੀਂ ਜਾਣਦੀਆਂ ਕਿਉਂਕਿ-ਸਿਧਾਂਤ ਤੋਂ ਸੁੰਞੀਆਂ=ਖਾਲੀ ਰਹਿੰਦੀਆਂ ਹਨ।

**ਸੋਈ ਮੁਖ ਦਿਸੰਨਿ ਨਾਨਕ ਰਤੇ ਪ੍ਰੇਮ ਰਸਿ ॥੧॥**

ਗੁਰੂ ਜੀ ਆਖਦੇ ਹਨ–ਜੋ ਪ੍ਰੇਮ ਰਸ ਵਿਚ ਰੱਤੇ ਹੋਏ ਹਨ ਓਹੀ ਮੂੰਹ ਉੱਜਲੇ ਦਿਸਦੇ ਹਨ।

**ਮਃ ੫ ॥ ਖੋਜੀ ਲਧਮੁ ਖੋਜੁ ਛਡੀਆ ਉਜਾੜਿ ॥**

ਜਿਨ੍ਹਾਂ ਨੇ ਸੰਸਾਰ ਉਜਾੜ ਨੂੰ ਛੱਡਿਆ ਹੈ, ਉਹਨਾਂ ਨੇ ਖੋਜੀ ਹੋ ਕੇ ਪਰਮਾਤਮਾ ਦਾ ਖੋਜੁ=ਖੁਰਾ ਲੱਭ ਲਿਆ ਹੈ ।

**ਤੈ ਸਹਿ ਦਿਤੀ ਵਾੜਿ ਨਾਨਕ ਖੇਤੁ ਨ ਛਿਜਈ ॥੨॥**

ਗੁਰੂ ਜੀ ਕਥਨ ਕਰਦੇ ਹਨ–ਉਸ ਮਾਲਕ ਪ੍ਰਭੂ ਨੇ ਜਦ ਕਿਰਪਾ ਰੂਪੀ ਵਾੜ ਦਿੱਤੀ ਤਾਂ ਸ਼ੁਭ ਗੁਣਾਂ ਰੂਪੀ ਖੇਤ ਛਿਜਈ=ਨਾਸ਼ ਨਹੀਂ ਹੁੰਦਾ। ਅਥਵਾ:–ਉਸ ਮਾਲਕ ਨੇ ਜਦ ਨਾਮ ਭਗਤੀ ਰੂਪੀ ਵਾੜ ਦਿੱਤੀ, ਤਾਂ ਸ੍ਵਾਸਾਂ ਰੂਪੀ ਖੇਤ ਨਿਸਫਲ ਨਹੀਂ ਜਾਂਦਾ।

**ਪਉੜੀ ॥ ਆਰਾਧਿਹੁ ਸਚਾ ਸੋਇ ਸਭੁ ਕਿਛੁ ਜਿਸੁ ਪਾਸਿ ॥**

ਜਿਸ ਪ੍ਰਭੂ ਦੇ ਪਾਸ ਸਭ ਕੁਝ ਹੈ ਉਸ ਸੱਚੇ ਨੂੰ ਆਰਾਧਣਾ ਕਰੋ।

**ਦੁਹਾ ਸਿਰਿਆ ਖਸਮੁ ਆਪਿ ਖਿਨ ਮਹਿ ਕਰੇ ਰਾਸਿ ॥**

ਦੋਹਾਂ ਸਿਰਿਆਂ ਭਾਵ ਦੋਹਾਂ ਲੋਕਾਂ ਦਾ ਆਪ ਮਾਲਕ ਹੈ, ਅਤੇ ਇੱਕ ਖਿਨ ਵਿਚ ਸਾਰੇ ਕੰਮ ਰਾਸਿ=ਸੂਤ ਕਰ ਦੇਂਦਾ ਹੈ।

**ਤਿਆਗਹੁ ਸਗਲ ਉਪਾਵ ਤਿਸ ਕੀ ਓਟ ਗਹੁ ॥**

ਹੇ ਭਾਈ ! ਸਾਰਿਆਂ ਯਤਨਾਂ ਨੂੰ ਛੱਡ ਕੇ ਓਸੇ ਦੀ ਓਟ ਪਕੜਨਾ ਕਰੋ ।

**ਪਉ ਸਰਣਾਈ ਭਜਿ ਸੁਖੀ ਹੂੰ ਸੁਖ ਲਹੁ ॥**

ਦੋੜਕੇ ਉਸ ਦੀ ਸ਼ਰਨ ਪੈਣਾ ਕਰੋ, ਤਾਂ ਸੁਖ ਹੀ ਸੁਖ ਲਓਗੇ।

ਅਥਵਾ:-ਸੁਖਾਂ ਵਿਚੋਂ ਆਤਮ ਸੁਖ ਪਾ ਲਓਗੇ।

**ਕਰਮ ਧਰਮ ਤਤੁ ਗਿਆਨੁ ਸੰਤਾ ਸੰਗੁ ਹੋਇ ॥**

ਸੰਤਾਂ ਦੀ ਸੰਗਤ ਦੁਆਰੇ ਸ਼ੁਭ ਕਰਮ ਧਰਮ ਕਰਨ ਨਾਲ ਤਤੁ ਗਿਆਨੁ=ਯਥਾਰਥ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

**ਜਪੀਐ ਅੰਮ੍ਰਿਤ ਨਾਮੁ ਬਿਘਨੁ ਨ ਲਗੈ ਕੋਇ ॥**

ਨਾਮ ਅੰਮ੍ਰਿਤ ਦੇ ਜਪਣੇ ਕਰਕੇ ਕੋਈ ਬਿਘਨ ਨਹੀਂ ਲੱਗਦਾ।

**ਜਿਸਨੋ ਆਪਿ ਦਇਆਲੁ ਤਿਸੁ ਮਨਿ ਵੁਠਿਆ ॥**

ਜਿਸ ਮਨੁੱਖ ਤੇ ਪ੍ਰਭੂ ਆਪ ਦਿਆਲੂ ਹੁੰਦਾ ਹੈ, ਤਿਸ ਦੇ ਮਨ ਵਿਚ ਵੱਸਿਆ ਹੈ।

## ਪਾਈਅਨਿ ਸਭਿ ਨਿਧਾਨ ਸਾਹਿਬਿ ਤੁਠਿਆ ॥੧੨॥

ਮਾਲਕ ਦੇ ਤੁਠਿਆ=ਪ੍ਰਸੰਨ ਹੋਇਆਂ ਹੀ ਸਾਰੇ ਨਿਧਾਨ=ਖਜ਼ਾਨੇ ਪਾਈਦੇ ਹਨ ॥੧੨॥

## ਸਲੋਕ ਮਃ ੫ ॥ ਲਧਮੁ ਲਭਣਹਾਰੁ ਕਰਮੁ ਕਰੰਦੋ ਮਾ ਪਿਰੀ ॥

''ਮਾ+ਪਿਰੀ''=ਮੇਰਾ ਪਤੀ ਜੋ ਪਰਮਾਤਮਾ ਹੈ ਉਸ ਨੇ ਜਿਸ ਉਪਰ ਆਪਣਾ ਕਰਮੁ=ਅਨੁਗ੍ਰਹੁ ਕੀਤਾ ਹੈ, ਉਸ ਨੇ ਲੱਭਣ ਵਾਲਾ ਹੋ ਕੇ ਪ੍ਰਭੂ ਨੂੰ ਲੱਭ ਲਿਆ ਹੈ ।

ਅਥਵਾ:-ਲੱਭਣ ਵਾਲਾ ਹੋ ਕੇ ਲੱਭ ਲਿਆ ਹੈ, ਕਿ ਕਿਰਪਾ ਕਰਨ ਵਾਲਾ ਮੇਰਾ ਪਤੀ ਪਰਮਾਤਮਾ ਹੀ ਹੈ ।

## ਇਕੋ ਸਿਰਜਣਹਾਰੁ ਨਾਨਕ ਬਿਆ ਨ ਪਸੀਐ ॥੧॥

ਗੁਰੂ ਜੀ ਆਖਦੇ ਹਨ-ਉਹ ਇੱਕੋ ਹੀ ਸਾਰਿਆਂ ਦੇ ਪੈਦਾ ਕਰਨ ਵਾਲ਼ਾ ਹੈ, ਉਸ ਵਰਗਾ ਹੋਰ ਕੋਈ ਬਿਆ=ਦੂਜਾ ਪਸੀਐ=ਦਿਸਦਾ ਹੀ ਨਹੀਂ ਹੈ ॥੧॥

## ਮਃ ੫ ॥ ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿ ਕੈ ॥

ਨਾਮ ਰੂਪੀ ਸੱਚਾ ਬਾਣ ਸੰਨ੍ਹਿ ਕੈ=ਤਾਣ ਕੇ ਪਾਪਾਂ ਨੂੰ ਪਛਾੜ ਦੇ ਭਾਵ ਨਾਸ ਕਰ ਦੇਹ ।

## ਗੁਰ ਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ ॥੨॥

ਗੁਰੂ ਜੀ ਕਥਨ ਕਰਦੇ ਹਨ-ਗੁਰ ਮੰਤ੍ਰ ਨੂੰ ਹਮੇਸ਼ਾ ਯਾਦ ਰੱਖ, ਪ੍ਰਸ਼ਨ ਕੀਤਾ, ''ਜੀ ! ਮਿਲੇਗਾ ਕੀ'' ? ਉੱਤਰ=ਤਾਂ ਤੈਨੂੰ ਦੁੱਖ ਨਹੀਂ ਥੀਵਈ=ਹੋਵੇਗਾ ॥੨॥

## ਪਉੜੀ ॥ ਵਾਹੁ ਵਾਹੁ ਸਿਰਜਣਹਾਰ ਪਾਈਅਨੁ ਠਾਢਿ ਆਪਿ ॥

ਸਾਰਿਆਂ ਨੂੰ ਪੈਦਾ ਕਰਨ ਵਾਲਾ ਸਿਰਜਨਹਾਰ ਪ੍ਰਭੂ ਧੰਨ ਧੰਨ ਹੈ, ਜਿਸ ਨੇ ਆਪੇ ਹੀ ਠੰਢ ਪਾਈ ਹੈ ।

## ਜੀਅ ਜੰਤ ਮਿਹਰਵਾਨੁ ਤਿਸਨੋ ਸਦਾ ਜਾਪਿ ॥

ਜੋ ਸੂਖਮ, ਅਸਥੂਲ, ਜੀਆਂ ਜੰਤਾਂ, ਉੱਪਰ ਮਿਹਰ ਕਰਣ ਵਾਲਾ ਹੈ, ਉਸ ਨੂੰ ਸਦਾ ਜਪਣਾ ਕਰੋ ।

## ਦਇਆ ਧਾਰੀ ਸਮਰਥਿ ਚੂਕੇ ਬਿਲ ਬਿਲਾਪ ॥

ਜਾਂ ਸਮਰੱਥ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਧਾਰੀ, ਤਾਂ ਬਿੱਲਿਆਂ ਦੀ ਨਿਆਈਂ ਵਿਰਲਾਪ ਕਰਨੇ ਦੂਰ ਹੋ ਗਏ । ਅਥਵਾ:-ਬਿਲ=ਬਿਲਕੁਲ ਹੀ ਵਿਰਲਾਪ ਕਰਨੇ ਚੂਕੇ=ਦੂਰ ਹੋ ਗਏ ।

ਅਥਵਾ:-ਸਰੀਰ ਰੂਪੀ ਬਿਲ=ਖੁੱਡ ਵਾਸਤੇ ਵਿਰਲਾਪ ਕਰਨੇ ਦੂਰ ਹੋ ਗਏ ।

## ਨਠੇ ਤਾਪ ਦੁਖ ਰੋਗ ਪੂਰੇ ਗੁਰ ਪ੍ਰਤਾਪਿ ॥

ਪੂਰਿਆਂ ਗੁਰਾਂ ਦੇ ਪ੍ਰਤਾਪ ਕਰਕੇ (ਆਧ, ਬਿਆਧ, ਉਪਾਧ, ਰੂਪ) ਤਿੰਨੇ ਤਾਪ, ਤੇ ਦੁਖਦਾਈ ਅਗਿਆਨ ਰੂਪੀ ਰੋਗ ਨਠੇ=ਨੱਸ ਗਏ ।

## ਕੀਤੀਅਨੁ ਆਪਣੀ ਰਖ ਗਰੀਬ ਨਿਵਾਜਿ ਥਾਪਿ ॥

ਗਰੀਬਾਂ ਨੂੰ ਵਡਿਆਣ ਵਾਲੇ ਵਾਹਿਗੁਰੂ ਨੇ ਕੰਡ (ਪਿਠ) ਤੇ ਥਾਪੀ ਦੇ ਕੇ,

ਅਥਵਾ :-ਸ਼ੁਭ ਗੁਣਾਂ ਨਾਲ ਥਾਪ ਕੇ ਆਪਣਿਆਂ ਦਾਸਾਂ ਦੀ ਰੱਖਿਆ ਕੀਤੀ ਹੈ ।

**ਆਪੇ ਲਇਅਨੁ ਛਡਾਇ ਬੰਧਨ ਸਗਲ ਕਾਪਿ ॥**

ਸਾਰੇ ਸੰਸਾਰਕ ਬੰਧਨ ਕਾਪਿ=ਕੱਟ ਕੇ ਆਪਣਿਆਂ ਦਾਸਾਂ ਨੂੰ ਪ੍ਰਭੂ ਨੇ ਆਪ ਹੀ ਛੁਡਾ ਲਿਆ ਹੈ।

**ਤਿਸਨ ਬੁਝੀ ਆਸ ਪੁੰਨੀ ਮਨ ਸੰਤੋਖਿ ਧ੍ਰਾਪਿ ॥**

ਤ੍ਰਿਸ਼ਨਾ ਦੇ ਬੁਝਣ ਕਰਕੇ ਪਦਾਰਥਾਂ ਦੀ ਆਸਾ ਪੂਰੀ ਹੋ ਗਈ ਹੈ, ਅਤੇ ਮਨ ਸੰਤੋਖ ਕਰਕੇ ਰੱਜ ਗਿਆ ਹੈ।

**ਵਡੀ ਹੂੰ ਵਡਾ ਅਪਾਰ ਖਸਮੁ ਜਿਸੁ ਲੇਪੁ ਨ ਪੁੰਨਿ ਪਾਪਿ ॥੧੩॥**

ਉਹ ਅਪਾਰ ਖਸਮ ਵੱਡਿਆਂ ਤੋਂ ਵੱਡਾ ਹੈ, ਜਿਸ ਨੂੰ ਪਾਪਾਂ-ਪੁੰਨਾਂ ਦਾ ਕੋਈ ਲੇਪ ਨਹੀਂ ਹੈ ॥੧੩॥

**ਸਲੋਕ ਮ: ੫ ॥ ਜਾਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ ॥**

ਜਿਸ ਉੱਪਰ ਪ੍ਰਭੂ ਕ੍ਰਿਪਾਲੂ ਹੋਇਆ ਹੈ, ਓਹੀ ਮਨੁੱਖ ਹਰਿ ਹਰਿ ਨਾਮ ਨੂੰ ਜਪਦੇ ਜਪਾਉਂਦੇ ਹਨ।

**ਨਾਨਕ ਪ੍ਰੀਤਿ ਲਗੀ ਤਿਨ ਰਾਮ ਸਿਉ ਭੇਟਤ ਸਾਧ ਸੰਗਾਤ ॥੧॥**

ਗੁਰੂ ਜੀ ਆਖਦੇ ਹਨ–ਸੰਤਾਂ ਦੀ ਸੰਗਤ ਨਾਲ ਮਿਲਣ ਕਰਕੇ ਉਹਨਾਂ ਦੀ ਰਾਮ ਨਾਲ ਪ੍ਰੀਤੀ ਲੱਗੀ ਹੈ।੧।

**ਮ: ੫ ॥ ਰਾਮੁ ਰਮਹੁ ਬਡਭਾਗੀਹੋ ਜਲਿ ਥਲਿ ਮਹੀਅਲਿ ਸੋਇ ॥**

ਹੇ ਵੱਡੇ ਭਾਗਾਂ ਵਾਲਿਓ ! ਰਾਮ ਨੂੰ ਰਮਹੁ=ਉਚਾਰਨਾ ਕਰੋ, ਉਹ ਰਾਮ ਜਲਾਂ, ਥਲਾਂ, ਮਹੀ–ਪ੍ਰਿਥਵੀ ਅਤੇ ਅਲਿ=ਅਕਾਸ਼ ਵਿਚ ਪਰੀ-ਪੂਰਨ ਹੈ।

**ਨਾਨਕ ਨਾਮਿ ਅਰਾਧਿਐ ਬਿਘਨੁ ਨ ਲਾਗੈ ਕੋਇ ॥੨॥**

ਗੁਰੂ ਜੀ ਆਖਦੇ ਹਨ–ਉਸ ਦੇ ਨਾਮ ਅਰਾਧਣੇ ਕਰਕੇ ਕੋਈ ਭੀ ਦੁੱਖ ਨਹੀਂ ਲੱਗਦਾ ॥੨॥

**ਪਉੜੀ ॥ ਭਗਤਾ ਕਾ ਬੋਲਿਆ ਪਰਵਾਣੁ ਹੈ ਦਰਗਹ ਪਵੈ ਥਾਇ ॥**

ਹੇ ਵਾਹਿਗੁਰੂ ! ਭਗਤਾਂ ਦਾ ਬਚਨ ਬੋਲਿਆ ਹੋਇਆ ਤੈਨੂੰ ਪਰਵਾਣੁ=ਮਨਜ਼ੂਰ ਹੈ, ਕਿਉਂਕਿ, ਉਨ੍ਹਾਂ ਦਾ ਬਚਨ ਦਰਗਾਹ ਵਿਚ ਥਾਂ ਪੈਂਦਾ ਭਾਵ ਕਬੂਲ ਹੁੰਦਾ ਹੈ।

[ਪੰਨਾ ੫੨੨] **ਭਗਤਾ ਤੇਰੀ ਟੇਕ ਰਤੇ ਸਚਿ ਨਾਇ ॥**

ਭਗਤਾਂ ਨੂੰ ਹਰ ਵੇਲੇ ਤੇਰੀ ਟੇਕ=ਓਟ ਹੈ, ਅਤੇ ਭਗਤ ਸੱਚ ਨਾਮ ਵਿਚ ਰੱਤੇ ਰਹਿੰਦੇ ਹਨ।

**ਜਿਸਨੋ ਹੋਇ ਕ੍ਰਿਪਾਲੁ ਤਿਸ ਕਾ ਦੂਖੁ ਜਾਇ ॥**

ਜਿਸ ਉੱਤੇ ਤੂੰ ਕਿਰਪਾਲੂ ਹੁੰਦਾ ਹੈਂ, ਉਸ ਦਾ ਸਭ ਦੁੱਖ ਚਲਿਆ ਜਾਂਦਾ ਹੈ।

**ਭਗਤ ਤੇਰੇ ਦਇਆਲ ਓਨ੍ਹਾ ਮਿਹਰ ਪਾਇ ॥**

ਹੇ ਦਿਆਲੂ ਪ੍ਰਭੂ ! ਜੋ ਤੇਰੇ ਭਗਤ ਹਨ, ਉਹਨਾਂ ਦੀ ਝੋਲੀ ਵਿਚ ਤੂੰ ਮੇਹਰ ਦਾ ਦਾਨ ਪਾਉਂਦਾ ਹੈਂ।

**ਦੂਖੁ ਦਰਦੁ ਵਡ ਰੋਗੁ ਨ ਪੋਹੇ ਤਿਸੁ ਮਾਇ ॥**

ਦੁਖ-ਜਨ ਦਰਦ, ਅਥਵਾ:–ਦੁੱਖ ਜਨਮ ਮਰਨ ਦਾ, ਦਰਦੁ=ਸਰੀਰਕ ਪੀੜਾ,

ਅਥਵਾ:-ਸਿਰ ਦਰਦ, ਵੱਡਾ ਰੋਗ ਹੰਕਾਰ ਰੂਪੀ, ਅਤੇ ਮਾਇਆ ਦੀ ਤਿਸੁ=ਤ੍ਰਿਸ਼ਨਾ, ਇਤਿਆਦਿਕ ਕੋਈ ਭੀ ਉਹਨਾਂ ਨੂੰ ਨਹੀਂ ਪੋਂਹਦਾ।

## ਭਗਤਾ ਏਹੁ ਅਧਾਰੁ ਗੁਣ ਗੋਵਿੰਦ ਗਾਇ ॥

ਜੋ ਗੋਬਿੰਦ ਦੇ ਗੁਣ ਗਾਉਣੇ ਹਨ-ਏਹੁ ਭਗਤਾਂ ਦਾ ਅਧਾਰੁ=ਆਸਰਾ ਹੈ।

## ਸਦਾ ਸਦਾ ਦਿਨੁ ਰੈਣਿ ਇਕੋ ਇਕੁ ਧਿਆਇ ॥

ਭਗਤ ਰਾਤ-ਦਿਨੇ "ਸਦਾ ਸਦਾ"=ਨਿਤਾ ਪ੍ਰਤੀ ਇਕਾਗਰ ਚਿੱਤ ਹੋਕੇ ਇੱਕੋ ਇੱਕ ਪ੍ਰਭੂ ਨੂੰ ਧਿਆਉਂਦੇ ਹਨ।

## ਪੀਵਤਿ ਅੰਮ੍ਰਿਤ ਨਾਮੁ ਜਨ ਨਾਮੇ ਰਹੇ ਅਘਾਇ ॥੧੪॥

'ਭਗਤ ਜਨ' ਨਾਮ ਅੰਮ੍ਰਿਤ ਨੂੰ ਪੀਂਦੇ ਹਨ, ਅਤੇ ਨਾਮ ਕਰਕੇ ਹੀ ਸੰਸਾਰਕ ਪਦਾਰਥਾਂ ਵੱਲੋਂ ਅਘਾਇ=ਰੱਜ ਰਹੇ ਹਨ ॥੧੪॥

## ਸਲੋਕ ਮਃ ੫ ॥ ਕੋਟਿ ਬਿਘਨ ਤਿਸੁ ਲਾਗਤੇ ਜਿਸਨੋ ਵਿਸਰੈ ਨਾਉ ॥

ਕ੍ਰੋੜਾਂ ਬਿਘਨ=ਦੁੱਖ ਉਸ ਪੁਰਸ਼ ਨੂੰ ਲੱਗਦੇ ਹਨ, ਜਿਸ ਨੂੰ ਪ੍ਰਭੂ ਦਾ ਨਾਮ ਭੁੱਲਦਾ ਹੈ।

ਯਥਾ :-ਦੂਖ ਰੋਗੁ ਸੋਗੁ ਬਿਸਰੈ ਜਬ ਨਾਮੁ ॥ [ਪੰਨਾ ੧੯੬

## ਨਾਨਕ ਅਨ ਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥੧॥*

ਗੁਰੂ ਜੀ ਆਖਦੇ ਹਨ-ਉਹ ਪੁਰਸ਼ ਰਾਤ-ਦਿਨੇ ਇਉਂ ਵਿਰਲਾਪ ਕਰਦੇ ਹਨ, ਜਿਵੇਂ ਸੁੰਞੈ=ਖਾਲੀ ਅਰਥਾਤ ਉੱਜੜੇ ਘਰ ਉੱਤੇ ਬੈਠਾ ਕਾਉਂ=ਕਾਂ ਕੁਰਲੌਂਦਾ ਹੈ ॥੧॥

## ਮਃ ੫ ॥ ਪਿਰੀ ਮਿਲਾਵਾ ਜਾ ਥੀਐ ਸਾਈ ਸੁਹਾਵੀ ਰੁਤਿ ॥

੧. ਜਦੋਂ ਪਿਰੀ ਪਰਮਾਤਮਾ ਨਾਲ ਮਿਲਾਪ ਹੁੰਦਾ ਹੈ, ਪ੍ਰਤੱਖ ਛੇ ਰੁੱਤਾਂ 'ਚੋਂ ਓਹੀ ਰੁੱਤ ਸ਼ੋਭਨੀਕ ਹੈ।

੨. ਅਥਵਾ:-ਚਾਰ ਜੁਗਾਂ ਰੂਪ ਰੁੱਤਾਂ 'ਚੋਂ ਉਹ ਜੁਗ ਰੂਪੀ ਰੁੱਤ ਸ਼ੋਭਨੀਕ ਹੈ।

੩. ਅਥਵਾ:-ਚਾਰ ਖਾਣੀਆਂ ਰੂਪ ਰੁੱਤਾਂ 'ਚੋਂ ਉਹ ਖਾਣੀ ਰੂਪ ਰੁੱਤ ਸ਼ੋਭਨੀਕ ਹੈ।

੪. ਅਥਵਾ:-ਚਾਰ ਅਵਸਥਾਂ ਰੂਪ ਰੁੱਤਾਂ 'ਚੋਂ ਉਹ ਅਵਸਥਾ ਰੂਪੀ ਰੁੱਤ ਸ਼ੋਭਨੀਕ ਹੈ।

## ਘੜੀ ਮੁਹਤੁ ਨਹ ਵੀਸਰੈ ਨਾਨਕ ਰਵੀਐ ਨਿਤ ॥੨॥

ਇੱਕ ਘੜੀ, ਅਤੇ ਮੁਹਤੁ=ਅੱਧੀ ਘੜੀ ਭੀ ਪ੍ਰਭੂ ਨਾ ਭੁੱਲੇ, ਗੁਰੂ ਜੀ ਆਖਦੇ ਹਨ-ਉਸਨੂੰ ਨਿਤਾਪ੍ਰਤੀ ਰਵੀਐ=ਉਚਾਰਨਾ ਭਾਵ ਯਾਦ ਕਰੀਏ ॥ ੨ ॥

## ਪਉੜੀ ॥ ਸੂਰਬੀਰ ਵਰੀਆਮ ਕਿਨੈ ਨ ਹੋੜੀਐ ॥

ਕਾਮ, ਕ੍ਰੋਧ, ਆਦਿਕ ਪੰਜੇ ਵਿਸ਼ੇ--ਵਰੀਆਮ=ਅਤ-ਰਥੀ ਸੂਰਬੀਰ ਹਨ, ਇਹਨਾਂ ਨੂੰ ਕਿਸੀ ਨੇ ਭੀ ਹੋੜੀਐ=ਹਟਾਇਆ ਨਹੀਂ ਹੈ।

* ਏਹੋ ਸਲੋਕ ਏਸੇ ਵਾਰ ਦੇ ਇੱਕੀਵੇਂ ਸਲੋਕ ਵਿਚ ਭੀ ਆਵੇਗਾ।

**ਫਉਜ ਸਤਾਣੀ ਹਾਠ ਪੰਚਾ ਜੋੜੀਐ ॥**

ਇਹਨਾਂ ਪੰਜਾਂ ਦੀ ਜੋੜੀ ਹੋਈ ਜੋ ਵਿਕਾਰਾਂ ਰੂਪੀ ਫ਼ੌਜ ਹੈ, ਇਹ ਸ+ਤਾਣੀ=ਸਹਿਤ ਬਲ ਦੇ ਹੈ, ਅਤੇ ਬੜੇ ਹਠ ਵਾਲੀ ਹੈ। ਅਥਵਾ:-ਮੋਹ ਰਾਜਾ ਦੇ ਹਾਠ=ਤਰਫ਼ ਦੀ ਹੈ।

**ਦਸ ਨਾਰੀ ਅਉਧੂਤ ਦੇਨਿ ਚਮੋੜੀਐ ॥**

ਬੜੇ ਵਿਰਕਤ ਜੋ ਅਉਧੂਤ=ਸਾਧੂ ਹਨ, ਉਹਨਾਂ ਨਾਲ ਵੀ ਦਸ ਨਾਰੀ=ਕਈ ਔਰਤਾਂ ਚਮੋੜ ਦਿੰਦੇ ਹਨ। ਅਥਵਾ:-ਦਸ ਨਾਰੀ=ਦਸ ਇੰਦ੍ਰੀਆਂ ਚਮੋੜ ਦਿੰਦੇ ਹਨ।

**ਜਿਣਿ ਜਿਣਿ ਲੈਨਿ ਰਲਾਇ ਏਹੋ ਏਨਾ ਲੋੜੀਐ ॥**

ਇਹ ਕਾਮਾਦਿਕ ਸਾਰਿਆਂ ਨੂੰ ਜਿੱਤ ਜਿੱਤ ਕੇ ਆਪਣੇ ਨਾਲ ਰਲਾ ਲੈਂਦੇ ਹਨ, ਇਹਨਾਂ ਕਾਮ ਆਦਿਕਾਂ ਨੂੰ ਭੀ ਏਹੋ ਲੋੜੀਐ=ਚਾਹੀਦਾ ਹੈ, ਕਿ ਸਾਰਾ ਸੰਸਾਰ ਅਸਾਡੇ ਹੀ ਵਸ ਵਿੱਚ ਹੋ ਜਾਵੇ।

**ਤ੍ਰੈਗੁਣ ਇਨਕੈ ਵਸਿ ਕਿਨੈ ਨ ਮੋੜੀਐ ॥**

ਤ੍ਰੈ-ਗੁਣੀ ਜੀਵ ਵੀ ਇਨ੍ਹਾਂ ਦੇ ਵਸ ਵਿੱਚ ਹਨ, ਕਿਸੇ ਨੇ ਭੀ ਇਹਨਾਂ ਦਾ ਮੂੰਹ ਨਹੀਂ ਮੋੜਨਾ ਕੀਤਾ।

**ਭਰਮੁ ਕੋਟੁ ਮਾਇਆ ਖਾਈ ਕਹੁ ਕਿਤੁ ਬਿਧਿ ਤੋੜੀਐ ॥**

ਇਹਨਾਂ ਕਾਮ ਆਦਿਕ ਸੂਰਮਿਆਂ ਦਾ ਭਰਮ ਰੂਪੀ ਕੋਟ=ਕਿਲ੍ਹਾ ਹੈ, ਤੇ ਉਸ ਕਿਲ੍ਹੇ ਦੀ ਮਾਇਆ ਰੂਪੀ ਖਾਈ ਹੈ, ਕਤ ਖਾਂ, "ਉਸ ਕਿਲ੍ਹੇ ਨੂੰ ਕਿਸ ਪ੍ਰਕਾਰ ਤੋੜਨਾ ਕਰੀਏ। ਉੱਤਰ-

**ਗੁਰੁ ਪੂਰਾ ਆਰਾਧਿ ਬਿਖਮ ਦਲੁ ਫੋੜੀਐ ॥**

ਹੇ ਸਿੱਖ! ਤੂੰ ਪੂਰੇ ਗੁਰਾਂ ਦੁਆਰੇ ਪ੍ਰਭੂ ਨੂੰ ਅਰਾਧਕੇ ਬਿਖਮ=ਕਠਨ ਕਾਮਾਦਿਕਾਂ ਦੀ ਦਲ=ਫੌਜ ਨੂੰ ਫੋੜਨਾ ਕਰ।

**ਹਉ ਤਿਸੁ ਅਗੈ ਦਿਨ ਰਾਤਿ ਰਹਾ ਕਰ ਜੋੜੀਐ ॥੧੫॥**

ਏਸੇ ਕਰਕੇ ਮੈਂ ਤਾਂ ਉਸ ਗੁਰੂ ਅੱਗੇ ਰਾਤ-ਦਿਨ ਕਰ ਜੋੜੀਐ=ਹੱਥ ਜੋੜ ਕੇ ਖਲੋਤਾ ਰਹਿੰਦਾ ਹਾਂ ॥੧੫॥

**ਸਲੋਕ ਮਃ ੫ ॥ ਕਿਲਵਿਖ ਸਭੇ ਉਤਰਨਿ ਨੀਤ ਨੀਤ ਗੁਣ ਗਾਉ ॥**

ਨੀਤ ਨੀਤ=ਨਿਤਾਪ੍ਰਤੀ (ਹਮੇਸ਼ਾਂ) ਪ੍ਰਭੂ ਦੇ ਗੁਣ ਗਾਉਣ ਕਰਕੇ, ਸਾਰੇ ਕਿਲਵਿਖ=ਪਾਪ ਉੱਤਰ ਜਾਂਦੇ ਹਨ।

**ਕੋਟਿ ਕਲੇਸਾ ਊਪਜਹਿ ਨਾਨਕ ਬਿਸਰੈ ਨਾਉ ॥੧॥**

ਗੁਰੂ ਜੀ ਆਖਦੇ ਹਨ, ਪ੍ਰਭੂ ਦੇ ਨਾਮ ਵਿਸਰਨੇ ਕਰਕੇ ਕ੍ਰੋੜਾਂ ਕਲੇਸਾ=ਦੁੱਖ ਊਪਜਹਿ=ਪੈਦਾ ਹੁੰਦੇ ਹਨ।੧।

**ਮਃ ੫ ॥ ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥**

ਗੁਰੂ ਜੀ ਆਖਦੇ ਹਨ, ਪੂਰਨ ਸਤਿਗੁਰਾਂ ਦੇ ਮਿਲਣ ਕਰਕੇ ਸਾਧਨਾਂ ਦੀ ਪੂਰੀ ਜੁਗਤੀ ਪ੍ਰਾਪਤ ਹੁੰਦੀ ਹੈ। ਜਿਨ੍ਹਾਂ ਦੀ ਜੁਗਤ ਪੂਰੀ ਹੋ ਗਈ ਹੈ, ਉਹਨਾਂ ਬ੍ਰਹਮ ਗਿਆਨੀਆਂ ਦੀ-

**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥੨॥**

ਹਸਦਿਆਂ, ਖੇਡਦਿਆਂ, ਬਸਤਰਾਂ ਦੇ ਪਹਿਨਦਿਆਂ, ਅਤੇ ਚੰਗੇ ਚੰਗੇ ਪਦਾਰਥ ਖਾਂਦਿਆਂ ਦੇ ਵਿਚ ਹੀ ਮੁਕਤੀ ਹੋ ਜਾਂਦੀ ਹੈ ॥੨॥

**ਪਉੜੀ ॥ ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ ॥**

ਉਹ ਸਤਿਗੁਰੂ ਧੰਨਤਾ ਦੇ ਜੋਗ ਹਨ, ਜਿਨ੍ਹਾਂ ਨੇ (ਜਗਿਆਸੂ ਦੇ ਹਿਰਦੇ ਵਿਚੋਂ) ਭਰਮ ਰੂਪ ਗੜੁ=ਕਿਲ੍ਹੇ ਨੂੰ ਤੋੜਿਆ ਹੈ।

**ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ ॥**

ਉਹ ਸਤਿਗੁਰੂ ਵਾਹੁ ਵਾਹੁ=ਧੰਨਤਾ ਦੇ ਜੋਗ ਹਨ, ਜਿਨ੍ਹਾਂ ਨੇ ਹਰੀ ਨਾਲ ਜੋੜਿਆ ਹੈ।

**ਨਾਮੁ ਨਿਧਾਨੁ ਅਖੁਟੁ ਗੁਰੁ ਦੇਇ ਦਾਰੂਓ ॥**

"ਅਖੁਟੁ ਨਿਧਾਨੁ"=ਨਾ ਮੁੱਕਣ ਵਾਲੇ ਖ਼ਜ਼ਾਨੇ 'ਚੋਂ ਗੁਰੂ ਨਾਮ ਰੂਪ ਦਾਰੂ ਦੇਂਦੇ ਹਨ।

**ਮਹਾ ਰੋਗੁ ਬਿਕਰਾਲ ਤਿਨੈ ਬਿਦਾਰੂਓ ॥**

ਬੜਾ ਭਿਆਨਕ ਜੋ ਹੰਕਾਰ ਰੂਪੀ ਰੋਗ ਹੈ, ਤਿਸ ਰੋਗ ਨੂੰ ਉਸ ਨਾਮ ਦਾਰੂ ਦੁਆਰੇ ਗੁਰੂ ਸਾਹਿਬ ਜੀ ਬਿਦਾਰੂਓ=ਨਾਸ ਕਰਦੇ ਹਨ।

**ਪਾਇਆ ਨਾਮੁ ਨਿਧਾਨੁ ਬਹੁਤੁ ਖਜਾਨਿਆ ॥**

ਗੁਰੂ ਦੀ ਕਿਰਪਾ ਨਾਲ ਬਹੁਤਿਆਂ ਖ਼ਜ਼ਾਨਿਆਂ ਵਿਚੋਂ ਵੱਡਾ ਨਾਮ ਰੂਪੀ ਖਜ਼ਾਨਾ ਪਾਇਆ ਹੈ।

**ਜਿਤਾ ਜਨਮੁ ਅਪਾਰੁ ਆਪੁ ਪਛਾਨਿਆ ॥**

ਆਪਣੇ ਸ੍ਵੈ ਸਰੂਪ ਨੂੰ ਪਛਾਣ ਕੇ ਅਪਾਰ=ਸਰੇਸ਼ਟ ਮਨੁੱਖਾ ਜਨਮ ਨੂੰ ਜਿੱਤ ਲਿਆ ਹੈ।

**ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥**

ਸਮਰੱਥ ਗੁਰਦੇਵਾਂ ਦੀ ਮਹਿਮਾਂ ਅਸਾਡੇ ਪਾਸੋਂ ਕਹੀ ਨਹੀਂ ਜਾਂਦੀ।

**ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ ॥੧੯॥**

ਗੁਰੂ, ਉਸ ਪਾਰਬ੍ਰਹਮ ਪਰਮੇਸ਼ਰ ਦਾ ਸਰੂਪ ਹਨ, ਜੋ ਅਪਰੰਪਰ=ਸੰਸਾਰ ਤੋਂ ਪਰੇ, ਅਲਖ=ਜਾਣਨੇ ਤੋਂ ਰਹਿਤ ਅਤੇ ਅਭੇਵ=ਭੇਦਾਂ ਤੋਂ ਰਹਿਤ ਪ੍ਰਭੂ ਹੈ ॥੧੯॥

**ਸਲੋਕੁ ਮਃ ੫ ॥ ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥**

ਹੇ ਜੀਵ ! ਅੰਮ੍ਰਿਤ ਵੇਲੇ ਉੱਠਣ ਦਾ ਉੱਦਮ ਕਰਦਿਆਂ ਤੇ ਨਾਮ ਜਪਣ ਦੀ ਕਮਾਈ ਕਰਦਿਆਂ ਹੋਇਆਂ ਤੂੰ ਸੁੱਖਾਂ ਨੂੰ ਭੋਗੇਂਗਾ।

**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥੧॥**

ਗੁਰੂ ਜੀ ਆਖਦੇ ਹਨ–ਨਾਮ ਧਿਆਵਦਿਆਂ ਹੋਇਆਂ ਤੂੰ ਪ੍ਰਭੂ ਨਾਲ ਮਿਲ ਜਾਵੇਂਗਾ, ਅਤੇ ਮਨ

ਵਿਚੋਂ ਚਿੰਤਾ ਉਤਰ ਜਾਏਗੀ ।।੧।।

**ਮਃ ੫ ॥ ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ ॥**

ਨਿਰਮਲ ਮਨ ਵਾਲੇ ਸਾਧੂਆਂ ਦੇ ਸੰਗ ਮਿਲ ਕੇ ਗੋਬਿੰਦ ਦੇ ਰਮਣ ਰੂਪ ਸ਼ੁਭ ਚਿੰਤਨ ਨੂੰ ਕਰ।

ਅਥਵਾ :–ਸ਼ੁਭ ਚਿੰਤਨ=ਮਨ ਕਰਕੇ ਸ਼ੁਭ ਚਿੰਤਨ ਕਰ, ਬਾਣੀ ਦੁਆਰਾ ਗੋਬਿੰਦ ਦੇ ਨਾਮ ਨੂੰ ਰਮਣ=ਉਚਾਰਨਾ ਕਰ, ਸਰੀਰ ਕਰਕੇ ਨਿਰਮਲ ਸੰਤਾਂ ਦੀ ਸੰਗਤ ਕਰ।

**ਨਾਨਕ ਨਾਮੁ ਨ ਵਿਸਰਉ ਇਕ ਘੜੀ ਕਰਿ ਕਿਰਪਾ ਭਗਵੰਤ ॥੨॥**

ਗੁਰੂ ਜੀ ਆਖਦੇ ਹਨ–ਹੇ ਭਾਈ ! ਇਸ ਤਰ੍ਹਾਂ ਬੇਨਤੀ ਕਰ, "ਭਗਵੰਤ ! ਅਸਾਡੇ ਤੇ ਕਿਰਪਾ ਕਰ ਜੋ ਆਪ ਜੀ ਦਾ ਨਾਮ ਅਸਾਨੂੰ ਇੱਕ ਘੜੀ ਭਰ ਵੀ ਨਾ ਭੁੱਲੇ।।੨।।

**ਪਉੜੀ ॥ ਤੇਰਾ ਕੀਤਾ ਹੋਇ ਤ ਕਾਹੇ ਡਰਪੀਐ ॥**

ਜਾਂ ਤਿਸ ਪ੍ਰਭੂ ਦਾ ਕੀਤਾ ਹੋਇਆ ਸਭ ਕੁਝ ਹੋ ਰਿਹਾ ਹੈ, ਤਾਂ ਫਿਰ ਕਿਸ ਵਾਸਤੇ ਡਰਨਾ ਹੈ।

**ਜਿਸੁ ਮਿਲਿ ਜਪੀਐ ਨਾਉ ਤਿਸੁ ਜੀਉ ਅਰਪੀਐ ॥**

ਜਿਸ ਦੇ ਮਿਲਿਆਂ ਨਾਮ ਜਪਿਆ ਜਾਵੇ, ਉਸ ਨੂੰ ਆਪਣਾ ਜੀਉ ਅਰਪ ਦੇਣਾ ਚਾਹੀਦਾ ਹੈ।

**ਆਇਐ ਚਿਤਿ ਨਿਹਾਲੁ ਸਾਹਿਬ ਬੇਸੁਮਾਰ ॥**

ਬੇ-ਸੁਮਾਰ=ਅਨ-ਗਿਣਤ ਸਾਹਿਬ ਦੇ ਚੇਤੇ ਆਇਆਂ ਨਿਹਾਲ ਹੋਈਦਾ ਹੈ।

**ਤਿਸਨੋ ਪੋਹੇ ਕਵਣੁ ਜਿਸੁ ਵਲਿ ਨਿਰੰਕਾਰ ॥**

ਜਿਸ ਦੇ ਪੱਖ ਵਿਚ ਨਿਰੰਕਾਰ ਆਪ ਹੈ, ਉਸ ਨੂੰ ਭਲਾ ਕੌਣ ਪੋਹ ਸਕਦਾ ਹੈ। ਅਰਥਾਤ ਕੋਈ ਭੀ ਨੇੜੇ ਆ ਕੇ ਦੁੱਖ ਨਹੀਂ ਦੇ ਸਕਦਾ।

**ਸਭੁ ਕਿਛੁ ਤਿਸਕੈ ਵਸਿ ਨ ਕੋਈ ਬਾਹਰਾ ॥**

ਉਸ ਪਰਮਾਤਮਾ ਦੇ ਵਸ ਵਿਚ ਸਭ ਕੁਝ ਹੈ ਉਸ ਦੇ ਹੁਕਮ ਤੋਂ ਬਾਹਰ ਕੋਈ ਨਹੀਂ ਹੈ।

[ਪੰਨਾ ੫੨੩] **ਸੋ ਭਗਤਾ ਮਨਿ ਵੁਠਾ ਸਚਿ ਸਮਾਹਰਾ ॥**

ਉਹ ਸਮਾਹਰਾ=ਆਨੰਦ ਰੂਪ ਸੱਚਾ ਵਾਹਿਗੁਰੂ ਭਗਤਾਂ ਦੇ ਮਨ ਵਿਚ ਵੱਸ ਰਿਹਾ ਹੈ।

**ਤੇਰੇ ਦਾਸ ਧਿਆਇਨਿ ਤੁਧੁ ਤੂੰ ਰਖਣਵਾਲਿਆ ॥**

ਹੇ ਪ੍ਰਭੂ ! ਤੇਰੇ ਦਾਸ ਤੈਨੂੰ ਹੀ ਧਿਆਉਂਦੇ ਹਨ, ਅਤੇ ਤੂੰ ਉਹਨਾਂ ਦੀ ਰੱਖਿਆ ਕਰਨ ਵਾਲਾ ਹੈਂ।

**ਸਿਰਿ ਸਭਨਾ ਸਮਰਥੁ ਨਦਰਿ ਨਿਹਾਲਿਆ ॥੧੭॥**

ਅਸਾਂ ਨੇ ਨਦਰਿ ਨਿਹਾਲਿਆ=ਅੱਖੀਂ ਦੇਖਿਆ ਹੈ ਕਿ ਤੂੰ ਸਾਰਿਆਂ ਦੇ ਸਿਰ ਤੇ ਸਮਰੱਥ ਹੈਂ।

ਅਥਵਾ:–ਸਾਰਿਆਂ ਦੇ ਸਿਰ ਉੱਪਰ ਤੂੰ ਸਮਰੱਥ ਹੈਂ, ਪਰ ਜਿਸ ਵੱਲ ਨਦਰਿ=ਕ੍ਰਿਪਾ ਦ੍ਰਿਸ਼ਟੀ ਕਰਦੇ ਹੋ ਉਸ ਨੂੰ ਨਿਹਾਲਿਆ=ਦੁੱਖਾਂ ਤੋਂ ਰਹਿਤ ਕਰ ਦਿੰਦੇ ਹੋ ।।੧੭।।

**ਸਲੋਕ ਮਃ ੫॥ ਕਾਮ ਕ੍ਰੋਧ ਮਦ ਲੋਭ ਮੋਹ ਦੁਸਟ ਬਾਸਨਾ ਨਿਵਾਰਿ ॥**

ਕਾਮ, ਕ੍ਰੋਧ, ਮਦ=ਹੰਕਾਰ, ਲੋਭ, ਮੋਹ ਆਦਿ ਜੋ (ਪੰਜ) ਦੁਸ਼ਟ ਹਨ, ਇਹਨਾਂ ਦੀ ਵਾਸ਼ਨਾ ਮਨ ਵਿੱਚੋਂ ਦੂਰ ਕਰ ਦਿਓ।

**ਰਾਖਿ ਲੇਹੁ ਪ੍ਰਭੁ ਆਪਣੇ ਨਾਨਕ ਸਦ ਬਲਿਹਾਰਿ ॥੧॥**

ਹੇ ਆਪਣੇ ਪ੍ਰਭੂ ! ਅਸਾਨੂੰ ਆਪਣੇ ਦਾਸ ਜਾਣਕੇ ਰੱਖ ਲਓ,ਗੁਰੂ ਜੀ ਕਥਨ ਕਰਦੇ ਹਨ, ਅਸੀਂ ਆਪ ਜੀ ਤੋਂ ਸਦਾ ਬਲਿਹਾਰ ਕੁਰਬਾਨ ਜਾਂਦੇ ਹਾਂ ॥ ੧ ॥

**ਮਃ ੫ ॥ ਖਾਂਦਿਆ ਖਾਂਦਿਆ ਮੁਹੁ ਘਠਾ ਪੈਨੰਦਿਆ ਸਭੁ ਅੰਗੁ ॥**

ਚੰਗੇ ਚੰਗੇ ਪਦਾਰਥ ਖਾਂਦਿਆਂ ਖਾਂਦਿਆਂ ਮੂੰਹ ਘਸ ਗਿਆ ਹੈ, ਭਾਵ ਜ਼ੁਬਾਨ ਸਿਥਲ ਹੋ ਗਈ ਹੈ, ਤੇ ਦੰਦ ਨਿਕਲ ਗਏ ਹਨ ਅਤੇ ਕੱਪੜੇ ਪਾਂਦਿਆਂ ਪਾਂਦਿਆਂ ਸਾਰੇ ਅੰਗ ਘਸ ਗਏ ਭਾਵ ਸਿਥਲ (ਕਮਜ਼ੋਰ) ਹੋ ਗਏ ਹਨ।

**ਨਾਨਕ ਧ੍ਰਿਗੁ ਤਿਨਾ ਦਾ ਜੀਵਿਆ ਜਿਨ ਸਚਿ ਨ ਲਗੋ ਰੰਗੁ ॥ ੨ ॥**

ਗੁਰੂ ਜੀ ਆਖਦੇ ਹਨ, ਉਹਨਾਂ ਦੇ ਜਿਊਣੇ ਨੂੰ ਧ੍ਰਿਕਾਰ ਹੈ, ਜਿਨ੍ਹਾਂ ਦਾ ਅਜੇ ਤੱਕ ਵੀ ਸੱਚੇ ਵਾਹਿਗੁਰੂ ਨਾਲ ਰੰਗੁ=ਪ੍ਰੇਮ ਨਹੀਂ ਲੱਗਾ ॥ ੨ ॥

**ਪਉੜੀ ॥ ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ ॥**

ਹੇ ਪ੍ਰਭੂ ! ਜਿਵੇਂ ਜਿਵੇਂ ਆਪ ਜੀ ਦਾ ਹੁਕਮ ਹੁੰਦਾ ਹੈ, ਤਿਵੇਂ ਤਿਵੇਂ ਹੀ ਸਾਥੋਂ ਕੰਮ ਹੁੰਦਾ ਹੈ।

**ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ ॥**

ਜਿੱਥੇ ਜਿੱਥੇ ਆਪ ਅਸਾਨੂੰ ਰੱਖਦੇ ਹੋ, ਤਿੱਥੇ ਜਾਕੇ ਹੀ ਅਸੀਂ ਖਲੋਣਾ ਕਰਦੇ ਹਾਂ।

**ਨਾਮ ਤੇਰੈ ਕੈ ਰੰਗਿ ਦੁਰਮਤਿ ਧੋਵਣਾ ॥**

ਆਪ ਜੀ ਦੇ ਨਾਮ ਦੇ ਰੰਗਿ=ਪ੍ਰੇਮ ਕਰਕੇ ਹੀ ਦੁਰਮਤਿ=ਖੋਟੀ ਬੁੱਧੀ ਨੂੰ ਧੋਣਾ ਕਰਦੇ ਹਾਂ।

**ਜਪਿ ਜਪਿ ਤੁਧੁ ਨਿਰੰਕਾਰ ਭਰਮੁ ਭਉ ਖੋਵਣਾ ॥**

ਹੇ ਨਿਰੰਕਾਰ ! ਆਪ ਜੀ ਦੇ ਨਾਮ ਜਪ ਨੂੰ ਜਪ ਕੇ ਹੀ ਭਰਮ ਅਤੇ ਜਮਾਂ ਦੇ ਡਰ ਨੂੰ ਖੋਣਾ ਕਰਦੇ ਹਾਂ।

**ਜੋ ਤੇਰੈ ਰੰਗਿ ਰਤੇ ਸੇ ਜੋਨਿ ਨ ਜੋਵਣਾ ॥**

ਜੋ ਪੁਰਸ਼ ਆਪ ਜੀ ਦੇ ਪ੍ਰੇਮ ਵਿੱਚ ਰੱਤੇ ਹੋਏ ਹਨ, ਉਹ ਜੂਨੀਆਂ ਦੇ ਦੁੱਖਾਂ ਨੂੰ ਜੋਵਣਾ=ਦੇਖਣਾ ਨਹੀਂ ਕਰਦੇ

**ਅੰਤਰਿ ਬਾਹਰਿ ਇਕੁ ਨੈਣ ਅਲੋਵਣਾ ॥**

ਉਹ ਸਾਰੇ ਬ੍ਰਹਿਮੰਡ ਦੇ ਅੰਦਰ ਬਾਹਰ ਇੱਕ ਆਪ ਜੀ ਨੂੰ ਹੀ ਨੈਣ=ਅੱਖਾਂ ਨਾਲ ਅਲੋਵਣਾ= ਵੇਖਣਾ ਕਰਦੇ ਹਨ।

**ਜਿਨੀ ਪਛਾਤਾ ਹੁਕਮੁ ਤਿਨ੍ ਕਦੇ ਨ ਰੋਵਣਾ ॥**

ਜਿਨ੍ਹਾਂ ਨੇ ਆਪ ਜੀ ਦੇ ਹੁਕਮ ਨੂੰ ਪਛਾਣਨਾ ਕੀਤਾ ਹੈ, ਤਿਨ੍ਹਾਂ ਨੇ ਕਦੇ ਰੋਣਾ ਨਹੀਂ ਕੀਤਾ।

**ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ ॥੧੯॥**

ਗੁਰੂ ਜੀ ਕਥਨ ਕਰਦੇ ਹਨ, ਉਹਨਾਂ ਨੇ ਬਖ਼ਸ਼ਸ਼ ਦੁਆਰੇ ਆਪਣੇ ਮਨ ਵਿੱਚ ਨਾਮ ਨੂੰ ਹੀ ਪਰੋਵਣਾ=ਧਾਰਨਾ ਕੀਤਾ ਹੈ ॥ ੧੯ ॥

**ਸਲੋਕ ਮਃ ੫॥ ਜੀਵਦਿਆ ਨ ਚੇਤਿਓ ਮੂਆ ਰਲੰਦੜੋ ਖਾਕੁ॥**

ਜਿਸ ਮਨੁੱਖ ਨੇ ਜੀਊਂਦਿਆਂ ਪ੍ਰਭੂ ਦੇ ਨਾਮ ਨੂੰ ਚੇਤਿਆ ਨਹੀਂ ਹੈ, ਉਹ ਮਰਦਾ ਹੀ ਖਾਕੁ= ਮਿੱਟੀ ਨਾਲ ਰਲੰਦੜੋ=ਰਲ ਗਿਆ ਹੈ।

**ਨਾਨਕ ਦੁਨੀਆ ਸੰਗਿ ਗੁਦਾਰਿਆ ਸਾਕਤ ਮੂੜ ਨਪਾਕ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਜ਼ਿੰਦਗੀ ਦਾ ਸਾਰਾ ਸਮਾਂ ਦੁਨੀਆਂ ਦੇ ਨਾਲ ਹੀ ਗੁਦਾਰਿਆ=ਬਤੀਤ ਕਰ ਦਿੱਤਾ ਹੈ, ਉਹ ਸਾਕਤ ਮੂਰਖ ਨਪਾਕ=ਅਪਵਿੱਤ੍ਰ ਹੈ ॥ ੧ ॥

**ਮਃ ੫ ॥ ਜੀਵੰਦਿਆ ਹਰਿ ਚੇਤਿਆ ਮਰੰਦਿਆ ਹਰਿ ਰੰਗਿ ॥**

ਜਿਸ ਮਨੁੱਖ ਨੇ ਜੀਊਂਦਿਆਂ ਹਰੀ ਨਾਮ ਨੂੰ ਜਪਿਆ ਹੈ, ਅਤੇ ਮਰਨ ਲੱਗਿਆਂ ਵੀ ਹਰੀ ਵਿੱਚ ਰੰਗਿ=ਪ੍ਰੇਮ ਕੀਤਾ ਹੈ।

**ਜਨਮੁ ਪਦਾਰਥੁ ਤਾਰਿਆ ਨਾਨਕ ਸਾਧੂ ਸੰਗਿ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਉਸ ਨੇ ਸਾਧੂਆਂ ਦੇ ਸੰਗ ਕਰਕੇ ਆਪਣੇ ਜਨਮ ਪਦਾਰਥ ਨੂੰ ਤਾਰ ਲਿਆ ਹੈ–ਭਾਵ ਮਨੁੱਖਾ ਜਨਮ ਨੂੰ ਸਫ਼ਲਾ ਕਰ ਲਿਆ ਹੈ ॥ ੨ ॥

**ਪਉੜੀ ॥ ਆਦਿ ਜੁਗਾਦੀ ਆਪਿ ਰਖਣ ਵਾਲਿਆ ॥**

ਉਹ ਪਰਮੇਸ਼ਰ "ਆਦਿ ਜੁਗਾਦੀ"=ਸਦਾ ਸਦਾ ਆਪ ਹੀ ਰੱਖਿਆ ਕਰਨ ਵਾਲਾ ਹੈ।

**ਸਚੁ ਨਾਮੁ ਕਰਤਾਰੁ ਸਚੁ ਪਸਾਰਿਆ ॥**

ਉਸ ਕਰਤਾਰ ਦਾ ਨਾਮ ਸੱਚਾ ਹੈ, ਅਤੇ ਉਸ ਦਾ ਸੰਸਾਰ ਪਸਾਰਾ ਵੀ ਸੱਚਾ ਹੈ।

**ਊਣਾ ਕਹੀ ਨ ਹੋਇ ਘਟੇ ਘਟਿ ਸਾਰਿਆ ॥**

ਕਿਸੀ ਜਗ੍ਹਾ ਤੇ ਵੀ ਊਣਾ ਨਹੀਂ ਹੁੰਦਾ, ਸਾਰਿਆਂ ਘਟਾਂ ਘਟਾਂ ਵਿੱਚ ਪੂਰਨ ਹੈ।

**ਮਿਹਰਵਾਨ ਸਮਰਥ ਆਪੇ ਹੀ ਘਾਲਿਆ ॥**

ਉਹ ਮਿਹਰਵਾਨ ਪ੍ਰਭੂ (ਸਰਬ ਕਲਾ) ਸਮਰੱਥ ਹੈ, ਆਪੇ ਹੀ ਸਾਰੇ ਕੰਮ ਘਾਲਿਆ=ਕਰਦਾ ਹੈ। ਅਥਵਾ:–ਆਪ ਹੀ ਸਾਰਿਆਂ ਵਿੱਚ ਸੱਤਾ ਨੂੰ ਘਾਲਿਆ=ਪਾਂਵਦਾ ਹੈ।

**ਜਿਨ੍ ਮਨਿ ਵੁਠਾ ਆਪਿ ਸੇ ਸਦਾ ਸੁਖਾਲਿਆ ॥**

ਉਹ ਪ੍ਰਭੂ ਜਿਨ੍ਹਾਂ ਦੇ ਮਨ ਵਿੱਚ ਆਪ ਵਸਿਆ ਹੈ, ਉਹ ਪੁਰਸ਼ ਸਦੀਵ ਕਾਲ ਸੁਖੀ ਹਨ।

**ਆਪੇ ਰਚਨੁ ਰਚਾਇ ਆਪੇ ਹੀ ਪਾਲਿਆ ॥**

ਆਪ ਹੀ ਜੀਵਾਂ ਦੀ ਰਚਨਾਂ ਨੂੰ ਰਚਾਇ=ਬਣਾਉਂਦਾ ਹੈ, ਫਿਰ ਆਪ ਹੀ ਸਾਰਿਆਂ ਨੂੰ ਪਾਲਦਾ ਹੈ।

**ਸਭੁ ਕਿਛੁ ਆਪੇ ਆਪਿ ਬੇਅੰਤ ਅਪਾਰਿਆ ॥**

(ਸੁਤੰਤ੍ਰ ਰੂਪ ਹੋਣ ਕਰਕੇ) ਸਭ ਕੁਝ ਆਪੇ ਆਪ ਕਰਦਾ ਹੈ, ਉਹ ਬਿਅੰਤ ਗੁਣਾਂ ਕਰਕੇ ਅਪਾਰਿਆ=ਪਾਰਾਵਾਰ ਤੋਂ ਰਹਿਤ ਹੈ।

**ਗੁਰ ਪੂਰੇ ਕੀ ਟੇਕ ਨਾਨਕ ਸੰਮ੍ਾਲਿਆ ॥ ੧੯ ॥**

ਗੁਰੂ ਜੀ ਕਥਨ ਕਰਦੇ ਹਨ, ਅਸਾਂ ਨੇ ਪੂਰਿਆਂ ਗੁਰਾਂ ਦੀ ਓਟ ਲੈਕੇ, ਉਸ ਨੂੰ ਸੰਭਾਲਣਾ ਕੀਤਾ ਹੈ ॥੧੯॥

**ਸਲੋਕ ਮਃ ੫ ॥ ਆਦਿ ਮਧਿ ਅਰੁ ਅੰਤਿ ਪਰਮੇਸਰਿ ਰਖਿਆ ॥**

ਆਦਿ=ਬਾਲਕ ਅਵਸਥਾ, ਮਧਿ=ਵਿਚਾਲੇ ਜੋਬਨ ਅਵਸਥਾ, ਅਤੇ ਅੰਤਿ=ਬ੍ਰਿਧ ਅਵਸਥਾ ਵਿਚ ਅਸਾਨੂੰ ਪਰਮੇਸ਼ਰ ਨੇ ਹੀ ਰੱਖਣਾ ਕੀਤਾ ਹੈ।

**ਸਤਿਗੁਰਿ ਦਿਤਾ ਹਰਿਨਾਮੁ ਅੰਮ੍ਰਿਤੁ ਚਖਿਆ ॥**

ਜਾਂ ਸਤਿਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਦੇਣਾ ਕੀਤਾ, ਤਾਂ ਹੀ ਹਰੀ ਨਾਮ ਅੰਮ੍ਰਿਤ ਰਸ ਦੇ ਸੁਆਦ ਨੂੰ ਚੱਖਣਾ ਕੀਤਾ।

**ਸਾਧਾ ਸੰਗੁ ਅਪਾਰੁ ਅਨਦਿਨੁ ਹਰਿ ਗੁਣ ਰਵੈ ॥**

ਸੰਤਾਂ ਦੇ ਨਾਲ ਮਿਲਕੇ ਜੋ ਸਿੱਖ ਰਾਤ-ਦਿਨੇ ਅਪਾਰ ਹਰੀ ਦੇ ਗੁਣਾਂ ਨੂੰ ਰਵੈ=ਉਚਾਰਦਾ ਹੈ।

**ਪਾਏ ਮਨੋਰਥ ਸਭਿ ਜੋਨੀ ਨਹ ਭਵੈ ॥**

ਉਹ ਸਾਰਿਆਂ ਮਨੋਰਥਾਂ ਨੂੰ ਪਾ ਲੈਂਦਾ ਹੈ, ਅਤੇ (ਚੌਰਾਸੀ ਲੱਖ) ਜੂਨੀਆਂ ਵਿੱਚ ਨਹੀਂ ਫਿਰਦਾ।

**ਸਭੁ ਕਿਛੁ ਕਰਤੇ ਹਥਿ ਕਾਰਣੁ ਜੋ ਕਰੈ ॥**

ਜੋ ਪ੍ਰਭੂ ਸਭ ਕਾਰਣ ਕਾਰਜਾਂ ਦੇ ਕਰਨ ਵਾਲਾ ਹੈ, ਉਸ ਕਰਤੇ ਪੁਰਖ ਦੇ ਹੱਥ ਵਿਚ ਸਭ ਕੁਝ ਹੈ।

**ਨਾਨਕੁ ਮੰਗੈ ਦਾਨੁ ਸੰਤਾ ਧੂਰਿ ਤਰੈ ॥ ੧ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ, ਸੰਸਾਰ ਸਾਗਰ ਤੋਂ ਤਾਰਨ ਵਾਲੀ ਜੋ ਸੰਤਾਂ ਦੀ ਚਰਣ ਧੂੜੀ ਹੈ, ਉਸ ਦਾ ਦਾਨ ਆਪ ਜੀ ਤੋਂ ਮੰਗਦਾ ਹਾਂ ॥ ੧ ॥

**ਮਃ ੫ ॥ ਤਿਸਨੋ ਮੰਨਿ ਵਸਾਇ ਜਿਨਿ ਉਪਾਇਆ ॥**

ਹੇ ਪੁਰਖਾ ! ਜਿਸ ਵਾਹਿਗੁਰੂ ਨੇ ਸਾਰਿਆਂ ਨੂੰ ਪੈਦਾ ਕੀਤਾ ਹੈ, ਉਸ ਨੂੰ ਤੂੰ ਆਪਣੇ ਮਨ ਵਿੱਚ ਵਸਾਣਾ ਕਰ।

**ਜਿਨਿ ਜਨਿ ਧਿਆਇਆ ਖਸਮੁ ਤਿਨਿ ਸੁਖੁ ਪਾਇਆ ॥**

ਜਿਨ੍ਹਾਂ ਜਨਾਂ ਨੇ ਖਸਮੁ=ਪਰਮਾਤਮਾ ਨੂੰ ਧਿਆਉਣਾ ਕੀਤਾ ਹੈ, ਉਹਨਾਂ ਨੇ ਸੁਖ ਪਾਉਣਾ ਕੀਤਾ ਹੈ।

**ਸਫਲੁ ਜਨਮੁ ਪਰਵਾਨੁ ਗੁਰਮੁਖਿ ਆਇਆ ॥**

ਗੁਰਮੁਖਾਂ ਦਾ ਆਇਆ ਹੋਇਆ ਪ੍ਰਮਾਨੀਕ ਮਨੁੱਖਾ ਜਨਮ ਸਫਲਾ ਹੋਇਆ ਹੈ।

**ਹੁਕਮੈ ਬੁਝਿ ਨਿਹਾਲੁ ਖਸਮਿ ਫੁਰਮਾਇਆ ॥**

ਖਸਮਿ=ਪਰਮਾਤਮਾ ਨੇ ਜੋ ਹੁਕਮ ਫੁਰਮਾਇਆ ਹੈ, ਉਸ ਹੁਕਮ ਨੂੰ ਬੁੱਝਕੇ ਗੁਰਮੁਖ ਨਿਹਾਲ ਹੋਏ ਹਨ।

**ਜਿਸੁ ਹੋਆ ਆਪਿ ਕ੍ਰਿਪਾਲੁ ਸੁ ਨਹ ਭਰਮਾਇਆ ॥**

ਜਿਸ (ਸਿੱਖ) ਉੱਤੇ ਪ੍ਰਭੂ ਆਪ ਕਿਰਪਾਲੂ ਹੋਇਆ ਹੈ, ਉਹ (ਸਿੱਖ) ਜੂਨੀਆਂ ਵਿੱਚ ਭਰਮਦਾ ਨਹੀਂ ਹੈ।

**ਜੋ ਜੋ ਦਿਤਾ ਖਸਮਿ ਸੋਈ ਸੁਖੁ ਪਾਇਆ ॥**

ਖਸਮਿ=ਮਾਲਕ ਪਰਮਾਤਮਾ ਨੇ (ਕਰਮਾਂ ਅਨੁਸਾਰ) ਜੋ ਜੋ ਭੀ ਪਦਾਰਥ ਦਿੱਤਾ ਹੈ, ਉਹਨਾਂ ਨੇ ਉਸ ਨੂੰ ਸੁਖ ਰੂਪ ਕਰਕੇ ਪਾਇਆ ਹੈ।

**ਨਾਨਕ ਜਿਸਹਿ ਦਇਆਲੁ ਬੁਝਾਏ ਹੁਕਮੁ ਮਿਤ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਉੱਤੇ ਪ੍ਰਭੂ ਦਿਆਲੂ ਹੁੰਦਾ ਹੈ। ਉਸ ਨੂੰ ਹੁਕਮ ਮੰਨਣ ਦੀ ਮਿਤ=ਮਰਯਾਦਾ ਸਮਝਾਂਦਾ ਹੈ।

**ਜਿਸਹਿ ਭੁਲਾਏ ਆਪਿ ਮਰਿ ਮਰਿ ਜਮਹਿ ਨਿਤ ॥ ੨ ॥**

ਜਿਸ ਨੂੰ ਅਪਣੇ ਵੱਲੋਂ ਭੁਲਾਂਦਾ ਹੈ, ਉਹ ਪੁਰਸ਼ ਨਿਤਾ-ਪ੍ਰਤੀ ਸੰਸਾਰ ਵਿੱਚ ਮਰਿ=ਤਹਿਕੀਕ (ਨਿਸਚੇ ਕਰਕੇ) ਜੰਮਦਾ ਮਰਦਾ ਹੈ, ਅਥਵਾ:-ਮਰ ਮਰਕੇ ਜੰਮਦਾ ਹੈ।

**ਪਉੜੀ ॥ ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ ॥**

ਨਿੰਦਕਾਂ ਨੂੰ ਤਤਕਾਲਿ=ਸ਼ੀਘਰ ਹੀ ਮਾਰਨਾ ਕੀਤਾ ਹੈ, ਇੱਕ ਖਿਨ ਭਰ ਵੀ ਟਿਕਣ ਨਹੀਂ ਦਿੱਤਾ।

**ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ ॥**

ਪ੍ਰਭੂ ਆਪਣਿਆਂ ਦਾਸਾਂ ਦਾ ਦੁੱਖ ਖਵਿ=ਸਹਾਰ ਨਹੀਂ ਸਕਦਾ, ਇਸ ਲਈ ਨਿੰਦਕਾਂ ਨੂੰ ਫੜਕੇ ਜੂਨੀਆਂ ਵਿਖੇ ਜੁਤੇ=ਜੋੜ ਦਿੱਤਾ ਹੈ।

[ਪੰਨਾ ੫੨੪]

**ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ ॥**

ਸਿਰ ਦੇ ਵਾਲਾਂ ਤੋਂ ਫੜਕੇ ਧੋਬੀ ਵਾਂਙੂ ਪਛਾੜਦਾ ਭਾਵ ਦੁੱਖ ਦੇਂਦਾ ਹੈ, ਤੇ ਅੰਤ ਨੂੰ ਜਮ ਰਸਤੇ ਵਿਖੇ ਮੁਤੇ=ਭੇਜਦਾ ਹੈ।

**ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ ॥**

ਜਮ ਰਸਤੇ ਵਿੱਚ ਜਮਾਂ ਦੇ ਦੁੱਖ ਲੱਗਣ ਕਰਕੇ, ਨਿੰਦਕ ਵਿਰਲਾਪ ਕਰਦੇ ਹਨ, ਤੇ ਘੋਰਿ=ਕੁੰਭੀ ਨਰਕ ਵਿੱਚ (ਸੂਲਾਂ ਦੀ ਸੇਜਾ ਤੇ) ਸੌਣਾ ਕਰਦੇ ਹਨ।

**ਕੰਠਿ ਲਾਇ ਦਾਸ ਰਖਿਅਨੁ ਨਾਨਕ ਹਰਿ ਸਤੇ ॥ ੨੦ ॥**

ਗੁਰੂ ਜੀ ਆਖਦੇ ਹਨ, ਸਤੇ=ਸਤ ਚਿੱਤ ਅਨੰਦ ਰੂਪ ਹਰੀ ਨੇ ਆਪਣਿਆਂ ਦਾਸਾਂ ਨੂੰ ਆਪਣੇ ਗਲ ਨਾਲ ਲਗਾ ਕੇ ਰੱਖਣਾ ਕੀਤਾ ਹੈ ॥੨੦॥

**ਸਲੋਕ ਮਃ ੫॥ ਰਾਮੁ ਜਪਹੁ ਵਡਭਾਗੀਹੋ ਜਲਿ ਥਲਿ ਪੂਰਨੁ ਸੋਇ ॥**

ਹੇ ਵੱਡਿਆਂ ਭਾਗਾਂ ਵਾਲਿਓ ! ਰਾਮ ਨਾਮ ਨੂੰ ਜਪਣਾ ਕਰੋ, ਉਹ ਰਾਮ ਜਲ, ਥਲ, ਆਦਿਕ ਸਾਰਿਆਂ ਵਿੱਚ ਪੂਰਨ ਹੈ।

**ਨਾਨਕ ਨਾਮਿ ਧਿਆਇਐ ਬਿਘਨੁ ਨ ਲਾਗੈ ਕੋਇ ॥ ੧ ॥**

ਗੁਰੂ ਜੀ ਆਖਦੇ ਹਨ, ਪ੍ਰਭੂ ਦੇ ਨਾਮ ਧਿਆਉਣ ਕਰਕੇ ਕੋਈ ਭੀ ਬਿਘਨ ਨਹੀਂ ਲੱਗਦਾ ॥੧॥

**ਮਃ ੫ ॥ ਕੋਟਿ ਬਿਘਨ ਤਿਸੁ ਲਾਗਤੇ ਜਿਸਨੋ ਵਿਸਰੈ ਨਾਉ ॥**

ਜਿਸ ਨੂੰ ਪ੍ਰਭੂ ਦਾ ਨਾਮ ਭੁੱਲ ਜਾਂਦਾ ਹੈ, ਉਸ ਪੁਰਸ਼ ਨੂੰ ਕ੍ਰੋੜਾਂ ਬਿਘਨ ਆ ਕੇ ਲੱਗਦੇ ਹਨ।

**ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥ ੨ ॥***

ਗੁਰੂ ਜੀ ਆਖਦੇ ਹਨ, ਉਹ ਰਾਤ-ਦਿਨੇ ਇੰਞ ਵਿਰਲਾਪ ਕਰਦੇ ਰਹਿੰਦੇ ਹਨ, ਜਿਵੇਂ ਸੁੰਞੈ=ਖਾਲੀ ਘਰ ਵਿੱਚ ਕਾਂ ਵਿਰਲਾਪ ਕਰਦਾ ਭਾਵ ਕਰਲੌਂਦਾ ਹੈ ॥੨॥

**ਪਉੜੀ ॥ ਸਿਮਰਿ ਸਿਮਰਿ ਦਾਤਾਰ ਮਨੋਰਥ ਪੂਰਿਆ ॥**

ਦਾਤੇ (ਵਾਹਿਗੁਰੂ) ਨੂੰ ਸਿਮਰਦਿਆਂ ਸਿਮਰਦਿਆਂ ਸੇਵਕ ਦੇ ਸਾਰੇ ਮਨੋਰਥ ਪੂਰੇ ਹੋ ਗਏ ਹਨ।

**ਇਛ ਪੁੰਨੀ ਮਨਿ ਆਸ ਗਏ ਵਿਸੂਰਿਆ ॥**

ਇੱਛਾ ਅਤੇ ਮਨ ਦੀ ਆਸਾ ਪੂਰੀ ਹੋ ਗਈ ਹੈ। ਅਥਵਾ:-ਇਛ ਪੁੰਨੀ=ਪ੍ਰਮਾਤਮਾ ਨੇ ਮਨ ਦੀ ਆਸਾ ਪੂਰੀ ਕੀਤੀ ਹੈ। ਅਥਵਾ:-ਮਨ ਵਿਖੇ ਜੋ ਇੱਛਾ ਸੀ, ਉਹ ਪੁੰਨੀ=ਪੂਰੀ ਹੋ ਗਈ ਆਸ=ਹੈ। ਅਤੇ ਵਿਸੂਰਿਆ=ਝੋਰੇ ਚਲੇ ਗਏ ਹਨ।

**ਪਾਇਆ ਨਾਮੁ ਨਿਧਾਨੁ ਜਿਸ ਨੋ ਭਾਲਦਾ ॥**

ਜਿਸ ਨਾਮ ਖ਼ਜ਼ਾਨੇ ਨੂੰ ਸੇਵਕ ਲੱਭਦਾ ਸੀ, ਓਹੀ ਨਾਮ ਖ਼ਜ਼ਾਨਾ ਸੇਵਕ ਨੇ ਪਾ ਲਿਆ ਹੈ।

---

*ਇਹ ਸਲੋਕ ਏਥੇ ਵਾਰ ਦੇ 'ਪੰਦ੍ਰਵੇਂ ਸਲੋਕ' ਵਿੱਚ ਭੀ ਆ ਚੁਕਾ ਹੈ ਪੰਨਾ ੫੨੨।

## ਜੋਤਿ ਮਿਲੀ ਸੰਗਿ ਜੋਤਿ ਰਹਿਆ ਘਾਲਦਾ ॥

ਹੁਣ ਤਾਂ ਜੋਤੀ=ਪਰਮਾਤਮਾ ਨਾਲ ਜੋਤ ਮਿਲ ਗਈ ਹੈ, ਅੱਗੋਂ ਲਈ 'ਰਹਿਆ ਘਾਲਦਾ'=ਕਮਾਈ ਕਰਨ ਤੋਂ ਰਹਿ ਗਿਆ ਹੈ।

## ਸੂਖ ਸਹਜ ਆਨੰਦ ਵੁਠੇ ਤਿਤੁ ਘਰਿ ॥

ਤਿਸ ਸੇਵਕ ਦੇ ਘਰ ਵਿਚ "ਸਹਜ ਸੂਖ"=ਅਚੁਤ ਸੁਖ ਦੇ ਅਨੰਦ ਆ ਕੇ ਵੂਠੇ=ਵਸੇ ਹਨ।

## ਆਵਣ ਜਾਣ ਰਹੇ ਜਨਮੁ ਨ ਤਹਾ ਮਰਿ ॥

ਉਸ ਸੇਵਕ ਦਾ ਆਉਣਾ ਜਾਣਾ ਰਹਿ ਗਿਆ ਹੈ, ਅਤੇ ਤਹਾ=ਤਿਸ ਜਗ੍ਹਾ ਜਾ ਕੇ ਟਿਕਿਆ ਹੈ ਜਿੱਥੇ ਜੰਮਣਾ ਮਰਨਾ ਨਹੀਂ ਹੈ।

## ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ ॥

ਅਜੇਹਾ ਸੇਵਕ ਤੇ ਸਾਹਿਬ ਪਰਮਾਤਮਾ ਇੱਕ ਹਨ, ਦੋਵੇਂ ਇੱਕ ਰੂਪ ਹੀ ਦ੍ਰਿਸਟਾਇਆ=ਨਜ਼ਰ ਆਏ ਹਨ।

## ਗੁਰ ਪ੍ਰਸਾਦਿ ਨਾਨਕ ਸਚਿ ਸਮਾਇਆ ॥੨੧॥੧॥੨॥ ਸੁਧੁ

ਗੁਰੂ ਜੀ ਆਖਦੇ ਹਨ, ਗੁਰਾਂ ਦੀ ਕਿਰਪਾ ਨਾਲ ਉਹ ਸੇਵਕ ਅੰਤ ਨੂੰ ਸੱਚ ਵਿਚ ਅਭੇਦ ਹੋਇਆ ਹੈ ॥੨੧॥੧॥੨॥ ਸੁਧੁ

ਇਹ ਵਾਰ 'ਸ਼ੁੱਧ' ਹੈ ਇਸ ਵਿਚ ਕਿਸੇ ਅੱਖਰ ਦੀ ਅਦਲਾ-ਬਦਲੀ ਨਹੀਂ ਕਰਨੀ।



# ਰਾਗੁ ਗੂਜਰੀ ਭਗਤ ਬਾਣੀ

## ਰਾਗੁ ਗੂਜਰੀ ਭਗਤਾ ਕੀ ਬਾਣੀ

## ੧ ਓ ਸਤਿਗੁਰ ਪ੍ਰਸਾਦਿ ॥

## ਸ੍ਰੀ ਕਬੀਰ ਜੀਉ ਕਾ ਚਉਪਦਾ ਘਰੁ ੨ ਦੂਜਾ ॥

**ਉਥਾਨਕਾ:**—ਇੱਕ ਪਖੰਡੀ ਸਾਧੂ ਭਿੱਖਿਆ ਦਾ ਅੰਨ ਛੱਡ ਕੇ ਇਕ ਗ੍ਰਿਹਸਤੀ ਦੇ ਚੁਬਾਰੇ ਵਿਚ ਰਹਿਕੇ ਓਸੇ ਗ੍ਰਿਹਸਤੀ ਦੇ ਘਰ ਦਾ ਅੰਨ ਛਕ ਕੇ ਅਤੇ ਦੁੱਧ ਪੀ ਕੇ ਉਸ ਦੀ ਮਸਤੀ ਵਿਚ ਬੂਹਾ ਮਾਰ ਕੇ ਅੰਦਰ ਸੁੱਤਾ ਰਹਿੰਦਾ ਸੀ ਤੇ ਪਹਿਲੇ ਸਭਨਾਂ ਨੂੰ ਆਖ ਦੇਂਦਾ ਸੀ ਕਿ ਮੈਨੂੰ ਬੁਲਾਵੇ ਕੋਈ ਨਾ (ਅਤੇ ਲੋਕ ਇਹ ਸਮਝਣ ਕਿ ਇਹ ਸਮਾਧੀ ਵਿਚ ਇਸਥਿਤ ਹੋ ਕੇ ਭਜਨ ਕਰਦਾ ਹੈ) ਕਿਸੀ ਕਾਰਨ ਕਬੀਰ ਜੀ ਭੀ ਓਥੇ ਜਾ ਪਹੁੰਚੇ ਤੇ ਉਸ ਪਖੰਡੀ ਦੀ ਕਿਰਿਆ ਨੂੰ ਦੇਖ ਕੇ ਦਿਲ ਵਿਚ ਬੜੇ ਹੈਰਾਨ ਹੋਏ ਤੇ ਉਸ ਪਖੰਡੀ ਨੂੰ ਆਖਦੇ ਹਨ, "ਹੇ ਭਲਿਆ ਲੋਕਾ ! ਮਧੂਕੜੀ ਦਾ ਅੰਨ ਖਾਣਾ ਸਭ ਤੋਂ ਸਰੇਸ਼ਟ ਹੈ।"

ਯਥਾ—ਕਬੀਰ ਭਲੀ ਮਧੂਕਰੀ, ਨਾਨਾ ਬਿਧਿ ਕੋ ਨਾਜੁ ॥ ਦਾਵਾ ਕਾਹੂ ਕੋ ਨਹੀ, ਬਡਾ ਦੇਸੁ ਬਡ ਰਾਜੁ"।੧੬੮।
[ਸਲੋਕ ਕਬੀਰ ਜੀ ਪੰਨਾ ੧੩੭੩

ਇੱਕ ਗ੍ਰਿਹਸਤੀ ਦੇ ਘਰ ਦਾ ਅੰਨ ਛਕਿਆ ਤਾਂ ਸਫ਼ਲ ਹੈ, ਜੇਕਰ ਵਾਹਿਗੁਰੂ ਦਾ ਭਜਨ ਸਿਮਰਨ ਕਰੇ। ਯਾਂ ਸਤਿਸੰਗ ਦੀ ਸੇਵਾ ਕਰੇ, ਯਾਂ ਉਸਦੇ ਮਨ ਦੀਆਂ ਕਾਮਨਾਂ ਨੂੰ ਪੂਰਨ ਕਰੇ । ਇਹਨਾਂ ਤਿੰਨਾਂ ਗੱਲਾਂ ਚੋਂ ਇੱਕ ਗੱਲ ਜ਼ਰੂਰ ਕਰਨੀ ਚਾਹੀਦੀ ਹੈ। ਪਰ, ਤੇਰੇ ਵਿਚ ਕੋਈ ਗੱਲ ਵੀ ਨਹੀਂ । ਇਸ ਕਰਕੇ ਯਾਦ ਰੱਖ ! ਤੈਨੂੰ ਬਲਦ ਬਣ ਕੇ ਹਿਸਾਬ ਦੇਣਾ ਪਵੇਗਾ।

ਤਾਂ ਅੱਗੋਂ ਉਸ ਨੇ ਕਿਹਾ–"ਓਏ ਜੁਲਾਹੇ ! ਅਸੀਂ ਤੇਰੇ ਵਰਗੇ ਵੀ ਨਾ ਹੋਏ ? ਤੂੰ ਨਜ਼ੂਨ ਜਾਤੀ ਵਾਲਾ ਹੋ ਕੇ ਅਸਾਨੂੰ ਉਪਦੇਸ਼ ਦੇਂਦਾ ਹੈਂ ?"

ਇਹ ਗੱਲ ਸੁਣ ਕੇ ਕਬੀਰ ਜੀ ਤਾਂ ਚਲੇ ਗਏ। ਪਰ, ਸਮੇਂ ਅਨੁਸਾਰ ਓਹੀ ਪਖੰਡੀ ਮਰ ਕੇ ਉਹਨਾਂ ਦੇ ਘਰ ਬੈਲ ਆ ਬਣਿਆ ਤੇ ਸਮਾਂ ਪਾ ਕੇ ਉਹਨਾਂ ਨੇ ਹਲ ਨਾਲ ਜੋੜਿਆ। ਉਹ ਬਥੇਰਾ ਜ਼ੋਰ ਲਾਵਣ, ਮਾਰਨ ਕੁੱਟਣ ਵੀ ਸਹੀ, ਪੂਛ ਵੀ ਮਰੋੜਨ, ਪਰ ਉਹ ਬੈਲ ਹਿੱਲੇ ਨਾ। ਕੁਦਰਤਨ ਕਬੀਰ ਜੀ ਉਸ ਮੌਕੇ ਫਿਰ ਓਥੇ ਆ ਨਿਕਲੇ। ਮਾਰ ਪੈਂਦੀ ਵੇਖ ਕੇ ਦਿਲ ਵਿਚ ਤਰਸ ਆਇਆ ਤੇ ਅੰਤਰ-ਜਾਮਤਾ ਨਾਲ ਦੇਖਿਆ ਕਿ ਇਹ ਬੈਲ ਤਾਂ ਓਹੀ ਪਖੰਡੀ ਸਾਧੂ ਆ ਕੇ ਬਣਿਆ ਹੈ। ਤਿਸ ਵੇਲੇ ਕਬੀਰ ਜੀ ਨੇ ਲੋਕਾਂ ਨੂੰ ਪਰੇ ਹਟਾ ਕੇ ਉਸ ਦੇ ਕੰਨ ਵਿਚ ਕਿਹਾ, ਕਿ–

"ਦੇਖ ! ਤੈਨੂੰ ਅਸੀਂ ਕਿਹਾ ਸੀ, ਕਿ ਤੂੰ ਭਜਨ ਸਿਮਰਨ ਕਰ, ਨਹੀਂ ਤਾਂ ਤੈਨੂੰ ਹਿਸਾਬ ਦੇਣਾ ਪਵੇਗਾ। ਤਿਸ ਵੇਲੇ ਤੂੰ ਤਮੋਗੁਣੀ ਵਿਚ ਆ ਗਿਆ ਸੀ, ਹੁਣ ਤਾਂ ਹਲ ਵਾਹੇ ਬਿਨਾਂ ਛੁਟਕਾਰਾ ਨਹੀਂ ਹੋਣਾ। ਉਸ ਵੇਲੇ ਕਿਹਾ ਸੀ ਕਿ ਚਾਰ ਪੈਰ, ਦੋ ਸਿੰਗ ਤੇ ਗੁੰਗਾ ਮੂੰਹ ਹੋਵੇਗਾ, ਤਦ ਤੂੰ ਕਿਵੇਂ ਗੁਣਾਂ ਨੂੰ ਗਾਏਂਗਾ। ਹੁਣ ਤੂੰ ਭਲਮਾਣਸੀ ਨਾਲ ਉੱਠ ਕੇ ਚੱਲ ਪਓ।" ਤਦ ਉਹ ਉੱਠ ਕੇ ਚੱਲ ਪਿਆ। ਇਹ ਕੌਤਕ ਵੇਖ ਕੇ ਲੋਕ ਬੜੇ ਹੈਰਾਨ ਹੋਏ ਕਿ ਕਬੀਰ ਨੇ ਕੀ ਜਾਦੂ ਕੀਤਾ ਹੈ। ਤਦ ਲੋਕ ਕਬੀਰ ਜੀ ਦੇ ਮਗਰ ਪੈ ਗਏ ਕਿ ਦੱਸੋ! ਇਹ ਕੀ ਕਾਰਨ ਹੈ ? ਅਸੀਂ ਬਥੇਰਾ ਮਾਰ ਚੁਕੇ ਹਾਂ ਤੇ ਇਹ ਨਹੀਂ ਚਲਿਆ ਸੀ, ਹੁਣ ਤੁਹਾਡੇ ਆਖੇ ਲੱਗ ਕੇ ਇਹ ਝੱਟ ਉੱਠ ਤੁਰਿਆ ਹੈ।

ਕਬੀਰ ਜੀ ਨੇ ਕਿਹਾ, "ਇਹ ਓਹੀ ਸਾਧੂ ਹੈ ਜਿਸ ਨੂੰ ਤੁਸੀਂ ਮਲਾਈ ਪਾ ਕੇ ਦੁੱਧ ਪਿਲਾਂਵਦੇ ਸੀ ਤੇ ਨਾਨ੍ਹਾ ਪਰਕਾਰ ਦੇ ਭੋਜਨ ਤਿਆਰ ਕਰਕੇ ਥਾਲ ਵਿਚ ਪਰੋਸ ਕੇ ਖੁਆਂਦੇ ਸੀ ਉਸ ਵੇਲੇ ਏਸ ਨੇ ਭਜਨ ਸਿਮਰਨ ਨਹੀਂ ਕੀਤਾ ਸੀ, ਉਸ ਦਾ ਹਿਸਾਬ ਹੁਣ ਬਲਦ ਬਣ ਕੇ ਦੇ ਰਿਹਾ ਹੈ।" ਇਹ ਗੱਲ ਕਹਿ ਕੇ ਹੁਣ ਕਬੀਰ ਜੀ ਸਭਨਾਂ ਨੂੰ ਸਾਂਝਾ ਉਪਦੇਸ਼ ਦੇਂਦੇ ਹਨ, ਕਿਉਂਕਿ–

ਪਰਥਾਇ ਸਾਖੀ ਮਹਾ ਪੁਰਖ ਬੋਲਦੇ, ਸਾਂਝੀ ਸਗਲ ਜਹਾਨੈ ॥ [ਸੋਰਠਿ ਵਾਰ ਪੰਨਾ ੬੪੭

## ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈ ਹੈ ॥

ਹੇ ਪੁਰਖਾ ! ਜਦੋਂ ਇਸ ਬੈਲ ਦੀ ਨਿਆਈਂ ਤੇਰੇ ਚਾਰ ਪੈਰ, ਦੋ ਸਿੰਙ, ਅਤੇ ਗੁੰਗਾ ਮੂੰਹ ਹੋਵੇਗਾ, ਤਦੋਂ ਕਿਸ ਤਰ੍ਹਾਂ ਪਰਮੇਸ਼ਰ ਦੇ ਗੁਣ ਗਾਵੇਂਗਾ ?

## ਊਠਤ ਬੈਠਤ ਠੇਗਾ ਪਰਿ ਹੈ ਤਬ ਕਤ ਮੂਡ ਲੁਕਈ ਹੈ ॥੧॥

ਉੱਠਣੇ ਸਮੇਂ ਲਾਠਾ (ਸੋਟਾ) ਮਾਰਨਗੇ ਅਤੇ ਬਹਿਣੇ ਵਕਤ ਠੇਗਾ ਪਰਿ ਹੈ=ਸੋਟਾ ਪਵੇਗਾ, ਤਦੋਂ ਤੂੰ ਕਿਥੇ ਮੂੰਹ ਸਿਰ ਲੁਕਾਵੇਂਗਾ ॥੧॥ ਯਥਾ:–ਜਮ ਕਾ ਠੇਗਾ ਬੁਰਾ ਹੈ ਓਹੁ ਨਹੀ ਸਹਿਆ ਜਾਇ ॥

## ਹਰਿ ਬਿਨੁ ਬੈਲ ਬਿਰਾਨੇ ਹੁਈ ਹੈ ॥
## ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈ ਹੈ ॥੧॥ਰਹਾਉ॥

ਹਰੀ ਦੇ ਨਾਮ ਜਪੇ ਤੋਂ ਬਿਨਾਂ ਬਿਰਾਨੇ=ਬੀਆਬਾਨ ਉਜਾੜ ਦੇ ਬੈਲ ਹੋਈਦਾ ਹੈ ਜਿਸ ਦਾ ਕੋਈ ਰੱਖਯਕ ਨਹੀਂ ਹੁੰਦਾ। ਵਾ–ਬਿਰਾਨੇ=ਬਿਗਾਨੇ ਬੈਲ ਹੋਈਦਾ ਹੈ। ਬਿਗਾਨੇ ਬੈਲ ਦੀ ਬਹੁਤ ਦੁਰਦਸ਼ਾ ਹੁੰਦੀ ਹੈ ਕਿਉਂਕਿ ਮੰਗਿਆ ਹੋਇਆ ਜੋ ਹੋਇਆ। ਮੰਗੇ ਹੋਏ ਬੈਲ ਨੂੰ ਪੱਠਾ ਕੋਈ ਨਹੀਂ ਪਾਂਦਾ, ਸਾਰਾ ਦਿਨ ਵਾਹ ਕੇ ਸੰਧਿਆ ਵੇਲੇ ਸਾਂਈਆਂ ਦੇ ਘਰ ਭੇਜ ਦੇਂਦੇ ਹਨ। ਨਕੇਲ ਨਾਲ ਨਾਕਨ=ਨੱਕ ਫਟ ਜਾਂਦੇ ਹਨ, ਪੰਜਾਲੀ ਨਾਲ ਕਾਧਨ=ਮੋਢੇ ਟੁੱਟ ਜਾਂਦੇ ਹਨ, ਅਤੇ ਕੋਧਰੇ ਅੰਨ ਦਾ ਭੁਸ=ਭੋਂ ਖਾਣ ਨੂੰ ਮਿਲਦਾ ਹੈ ਜੋ ਬੜਾ ਖੁਸ਼ਕ ਹੁੰਦਾ ਹੈ ॥੧॥

ਫਿਰ ਜਦ ਬੈਲ ਬੁੱਢਾ ਹੋ ਜਾਂਦਾ ਹੈ ਤਾਂ ਕਿਸੇ ਕੰਮ ਜੋਗਾ ਨਹੀਂ ਰਹਿੰਦਾ ਤਾਂ ਮਾਲਕ ਉਸ ਨੂੰ ਬਨ (ਜੰਗਲ) ਵਿਚ ਕੱਢ ਦੇਂਦੇ ਹਨ। ਯਥਾ–

**ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਾਈ ਹੈ**

ਫਿਰ ਤਾਂ ਸਾਰਾ ਦਿਨ ਬਨ=ਜੰਗਲ ਦੇ ਮਹੀਆ=ਵਿਚ ਭਟਕਦਾ ਫਿਰਦਾ ਹੈ, ਫਿਰਦਿਆਂ ਫਿਰਦਿਆਂ ਸਾਰਾ ਦਿਨ ਲੰਘ ਜਾਂਦਾ ਹੈ ਤੇ ਰਾਤ ਹੋ ਜਾਂਦੀ ਹੈ ਪਰ ਅਜਹੁ=ਤੋਂ ਭੀ ਪੇਟ ਰੱਜਦਾ ਨਹੀਂ ਕਿਉਂਕਿ ਬੁੱਢੇ ਹੋਣ ਦੇ ਕਾਰਨ ਦੰਦ ਨਹੀਂ ਰਹਿੰਦੇ ਅਤੇ ਹਰਿਆ ਹਰਿਆ ਘਾਹ, ਲੋਕ ਵੱਢ ਕੇ ਲੈ ਜਾਂਦੇ ਹਨ। ਪਿੱਛੋਂ ਧਰਤੀ ਦੇ ਨਾਲ ਜੋ ਛੋਟਾ ਛੋਟਾ ਘਾਹ ਰਹਿ ਜਾਂਦਾ ਹੈ, ਉਹ ਮੂੰਹ ਵਿਚ ਨਹੀਂ ਆਉਂਦਾ।

**ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈ ਹੈ ॥੨॥**

ਨਿਯਮ ਸਮਝ ਲਓ ! ਜਿਸ ਨੇ ਭਗਤ ਜਨਾਂ ਦਾ ਕਿਹਾ ਬਚਨ ਨਹੀਂ ਮੰਨਿਆਂ, ਉਹ ਆਪਣੇ ਕੀਤੇ ਕਰਮ ਦਾ ਫਲ ਆਪ ਪਾਉਂਦਾ ਹੈ ॥੨॥

**ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ ਅਨਿਕ ਜੋਨਿ ਭਰਮਈ ਹੈ ॥**

ਮਹਾਂ ਭਰਮ ਵਿਚ ਡੁੱਬਾ ਹੋਇਆ ਜੀਵ ਦੁਖ-ਸੁਖ ਨੂੰ ਧਾਰਨ ਕਰਦਾ ਹੈ ਅਤੇ ਅਨੇਕ ਜੂਨੀਆਂ ਵਿੱਚ ਭਟਕਦਾ ਫਿਰਦਾ ਹੈ।

**ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰੁ ਕਤ ਪਈ ਹੈ ॥੩॥**

ਪ੍ਰਭੂ ਪਰਮਾਤਮਾ ਨੂੰ ਭੁਲਾ ਕੇ ਰਤਨ ਵਤ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਖੋਹ ਦਿੱਤਾ। ਤਾਂ ਤੇ ਹੇ ਪੁਰਖਾ ! ਇਹ ਮਨੁੱਖ ਜਨਮ ਦੀ ਪ੍ਰਾਪਤੀ ਦਾ ਅਥਵਾ :-ਉੱਤਮ ਪੁਰਖਾਂ ਦੇ ਸਤਿਸੰਗ ਦਾ ਅਉਸਰੁ= ਸਮਾਂ ਫਿਰ ਤੂੰ ਕਦੋਂ ਪਾਵੇਂਗਾ ? ਭਾਵ ਇਹ ਸਮਾਂ ਫਿਰ ਤੈਨੂੰ ਨਹੀਂ ਮਿਲੇਗਾ ॥੩॥

ਯਥਾ-ਹਰਿ ਕੇ ਨਾਮ ਬਿਨੁ ਧ੍ਰਿਗ ਸ੍ਰੋਤ ॥
ਜੀਵਤ ਰੂਪ ਬਿਸਾਰਿ ਜੀਵਹਿ, ਤਿਹ ਕਤ ਜੀਵਨ ਹੋਤ ॥
ਖਾਤ ਪੀਤ ਅਨੇਕ ਬਿੰਜਨ, ਜੈਸੇ ਭਾਰ ਬਾਹਕ ਖੋਤ ॥
ਆਠ ਪਹਰ ਮਹਾ ਸ੍ਰਮੁ ਪਾਇਆ, ਜੈਸੇ ਬਿਰਖ ਜੰਤੀ ਜੋਤ ॥
ਤਜਿ ਗੋਪਾਲ ਜਿ ਆਨ ਲਾਗੇ, ਸੇ ਬਹੁ ਪ੍ਰਕਾਰੀ ਰੋਤ ॥
[ਕੇਦਾਰਾ ਪੰਨਾ ੧੧੨੧

**ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈ ਹੈ ॥**

-ਪਹਿਲਾ ਅਰਥ-

ਜਿਸ ਪ੍ਰਕਾਰ ਤੇਲਕ=ਤੇਲੀ ਦਾ ਕਪਿ=ਬਲਦ ਕੋਹਲੂ ਦੇ ਅਫੇਰ ਚੌਫੇਰ ਭਰਮਦਾ ਫਿਰਦਾ ਹੈ, ਪ੍ਰੰਤੂ ਚਾਰ ਪੰਜ ਕੋਹ ਪੈਂਡੇ ਦੇ ਗਤਿ ਬਿਨੁ=ਗਮਨ ਕੀਤੇ ਤੋਂ ਬਿਨਾਂ ਹੀ ਉਸ ਦੀ ਸਾਰੀ ਰਾਤ ਬਿਹਈ= ਬਤੀਤ ਹੋ ਜਾਂਦੀ ਹੈ। ਇਸੀ ਪਰਕਾਰ ਤੇਲੀ ਦੇ ਬਲਦ ਦੀ ਨਿਆਈਂ ਇਹ ਜੀਵ ਪਦਾਰਥਾਂ ਵਿਚ ਹੀ ਭਰਮਦੇ ਫਿਰਦੇ ਰਹੇ।

ਯਥਾ-ਭ੍ਰਮਤ ਭ੍ਰਮਤ ਊਹਾਂ ਹੀ ਮੂਏ, ਬਾਹੁੜਿ ਗ੍ਰਿਹਿ ਨ ਮੰਝਾਰਿ ॥
[ਧਨਾਸਰੀ ਮ: ੫ ਪੰਨਾ ੬੭੪

ਤਥਾ–ਸਾਕਤ ਮੂੜ ਮਾਇਆ ਕੇ ਬਧਿਕ, ਵਿਚਿ ਮਾਇਆ ਫਿਰਹਿ ਫਿਰੰਦੇ ॥
ਤ੍ਰਿਸਨਾ ਜਲਤ ਕਿਰਤ ਕੇ ਬਾਧੇ, ਜਿਉ ਤੇਲੀ ਬਲਦ ਭਵੰਦੇ ॥
[ਬਿਲਾਵਲ ਮਹਲਾ ੪ ਪੰਨਾ ੮੦੦

ਪਰਮੇਸ਼ਰ ਦੀ ਤਰਫ ਗਤਿ ਬਿਨੁ=ਗਮਨ ਕੀਤੇ ਤੋਂ ਬਗੈਰ ਹੀ ਅਵਸਥਾ ਰੂਪੀ ਸਾਰੀ ਰਾਤ ਨਿਸਫਲ ਬਤੀਤ ਹੋ ਗਈ ਹੈ।

–ਦੂਜਾ ਭਾਵ–

ਜਿਸ ਪ੍ਰਕਾਰ ਕਪਿ=ਬਾਂਦਰ ਅਗਨੀ ਸੁਖ ਦੀ ਪ੍ਰਾਪਤੀ ਵਾਸਤੇ ਤੇਲਕ=ਰਤਕਾਂ ਦੇ ਆਲੇ ਦੁਆਲੇ ਭਰਮਦੇ ਫਿਰਦੇ ਹਨ, ਪਰੰਤੂ ਅਸਲੀ ਅਗਨੀ ਸੁਖ ਦੀ ਗਤਿ ਬਿਨੁ=ਪ੍ਰਾਪਤੀ ਤੋਂ ਬਿਨਾਂ ਹੀ ਸਾਰੀ ਰਾਤ ਬਤੀਤ ਹੋ ਜਾਂਦੀ ਹੈ।

ਭਾਵ–"ਜਿਸ ਵੇਲੇ ਸਰਦੀ ਦੇ ਮੌਸਮ ਸਮੇਂ ਰੱਤਕਾਂ ਦੇ ਪਾਸ ਅੱਗ ਸਮਝ ਕੇ ਉਹ ਬਾਂਦਰ ਇਕੱਠੇ ਹੋਕੇ ਬੈਠਦੇ ਹਨ ਤਾਂ ਆਪੋ ਵਿਚ ਉਨ੍ਹਾਂ ਨੂੰ ਇੱਕ ਦੂਜੇ ਦਾ ਸੇਕ ਆਉਣ ਲੱਗ ਜਾਂਦਾ ਹੈ ਤੇ ਬਾਂਦਰ ਸਮਝਦੇ ਹਨ ਕਿ ਅਸਾਨੂੰ ਇਹਨਾਂ ਰੱਤਕਾਂ ਵਿਚੋਂ ਸੇਕ ਆ ਰਿਹਾ ਹੈ ਇਸ ਕਰਕੇ ਜੇਹੜਾ ਵੀ ਬਾਂਦਰ ਔਂਦਾ ਹੈ, ਓਹ ਉਸ ਦੇ ਆਲੇ ਦੁਆਲੇ ਬੈਠਦਾ ਜਾਂਦਾ ਹੈ।"

ਇਸੀ ਪਰਕਾਰ ਇਹ ਜੀਵ ਬਾਂਦਰ ਦੀ ਨਿਆਈਂ ਸਬੰਧੀਆਂ ਰੂਪੀ ਰੱਤਕਾਂ ਦੇ ਆਲੇ ਦੁਆਲੇ ਭਰਮਦਾ ਫਿਰਦਾ ਹੈ ਜਿਸ ਵੇਲੇ ਭੀ ਕੋਈ ਸਬੰਧੀ ਤਥਾ ਪੁੱਤਰ ਆਦਿ ਆ ਕੇ ਮਿਲਦਾ ਹੈ ਤਾਂ ਚਿੱਤ-ਬਿਰਤੀ ਦੀ ਇਕਾਗਰਤਾ ਹੋਣ ਕਰਕੇ ਇਸ ਨੂੰ ਸੁਖ ਭਾਸਦਾ ਹੈ, ਪਰ ਉਸ ਵੇਲੇ ਇਹ ਪੁੱਤਰ ਨੂੰ ਹੀ ਸੁਖ ਸਰੂਪ ਸਮਝਦਾ ਹੈ।

ਸੱਜਣੋ ! ਜੇਕਰ ਪੁੱਤਰ ਸੁਖ ਰੂਪ ਹੋਵੇ ਤਾਂ ਓਹੀ ਪੁੱਤਰ ਜਦ ਪਾਸ ਰਹਿਣ ਲੱਗ ਜਾਂਦਾ ਹੈ ਤੇ ਪਿਤਾ ਦਾ ਕਿਹਾ ਨਹੀਂ ਮੰਨਦਾ ਤਾਂ ਦੁੱਖ ਰੂਪ ਲੱਗਦਾ ਹੈ ਤੇ ਉਸ ਨੂੰ ਮਾਰਦਾ ਹੈ। ਇਹ ਇੱਕ ਬੜਾ ਭਾਰੀ ਭੁਲੇਖਾ ਹੈ ਜੇਹੜਾ ਪੁੱਤਰ ਨੂੰ ਸੁਖ ਰੂਪ ਸਮਝਣਾ ਹੈ। ਇਸ ਭੁਲੇਖੇ ਕਰ ਕੇ ਹੀ ਅਸਲੀ ਆਤਮਾ ਸੁਖ ਦੀ ਪ੍ਰਾਪਤੀ ਹੋਏ ਤੋਂ ਬਿਨਾਂ ਹੀ ਇਸ ਜੀਵ ਦੀ ਅਵਸਥਾ ਰੂਪੀ ਰਾਤ ਨਿਸਫਲ ਬਿਹਈ ਹੈ=ਬਤੀਤ ਹੋ ਜਾਂਦੀ ਹੈ।

–ਤੀਜਾ ਭਾਵ–

ਜਿਸ ਪਰਕਾਰ ਕਪਿ=ਬਾਂਦਰ, ਤੇਲਕ=ਤ੍ਰੇਲ ਦੇ ਕਿਣਕਿਆਂ ਨੂੰ ਸੁੰਦਰ ਫਲ ਜਾਣ ਕੇ ਅਥਵਾ :–ਮੋਤੀ ਸਮਝ ਕੇ ਚਾਂਦਨੀ ਰਾਤ ਵਿਚ ਭਰਮਦੇ ਫਿਰਦੇ ਹਨ। ਜਦ ਹੱਥ ਵਿਚ ਫੜ ਕੇ ਵੇਖਦੇ ਹਨ, ਤਦ ਕੁਛ ਵੀ ਨਹੀਂ ਆਉਂਦਾ, ਉਹ ਤ੍ਰੇਲ ਦੇ ਤਿਪਕੇ ਹੇਠਾਂ ਜ਼ਮੀਨ ਉੱਪਰ ਡਿੱਗ ਪੈਂਦੇ ਹਨ, ਉਹਨਾਂ ਸੁੰਦਰ ਫਲਾਂ ਦੀ ਅਥਵਾ :–ਮੋਤੀਆਂ ਦੀ ਗਤਿ ਬਿਨੁ=ਪ੍ਰਾਪਤੀ ਤੋਂ ਬਿਨਾਂ ਹੀ ਸਾਰੀ ਰਾਤ ਨਿਸਫਲ ਬਤੀਤ ਹੋ ਜਾਂਦੀ ਹੈ। ਇਸੀ ਪਰਕਾਰ ਬਾਂਦਰ ਦੀ ਨਿਆਈਂ ਇਹ ਜੀਵ ਤ੍ਰੇਲ ਵਤ ਜੋ ਮਿਥਿਆ ਪਦਾਰਥ ਹਨ, ਉਹਨਾਂ ਲਈ ਭਰਮਦਾ ਫਿਰਦਾ ਹੈ। ਯਥਾ–

ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥
[ਰਾਮਕਲੀ ਮ: ੧ ਪੰਨਾ ੮੭੬

ਤੇ ਬੁੱਧਾਂ ਰੂਪ ਹੱਥ ਮਾਰਦਾ ਹੈ, ਪ੍ਰੰਤੂ ਸ਼ੁਭ ਗੁਣ ਰੂਪੀ ਮੋਤੀ ਅਥਵਾ:-ਪਰਮੇਸ਼ਰ ਸੁਖ ਦੀ ਪ੍ਰਾਪਤੀ ਰੂਪ ਸੁੰਦਰ ਫਲ ਮਿਲੇ ਤੋਂ ਬਿਨਾਂ ਇਸ ਜੀਵ ਦੀ ਅਵਸਥਾ ਰੂਪੀ ਰਾਤ ਨਿਸਫਲ ਬਤੀਤ ਹੋ ਜਾਂਦੀ ਹੈ।

ਇਹ ਤਿੰਨੇ ਅਰਥ ਸੰਪ੍ਰਦਾਈ ਹਨ, ਛੋਟੇ ਪ੍ਰਿਆਵਾਂ ਵਿੱਚ ਲਿਖੇ ਹੋਏ ਹਨ।

## ਕਹਤ ਕਬੀਰ ਰਾਮ ਨਾਮ ਬਿਨੁ ਮੂੰਡ ਧੁਨੇ ਪਛੁਤਈ ਹੈ ॥੪॥੧॥

ਕਬੀਰ ਜੀ ਕਥਨ ਕਰਦੇ ਹਨ, ਇੱਕ ਰਾਮ ਨਾਮ ਤੋਂ ਬਿਨਾਂ ਇਹ ਜੀਵ ਮੂੰਡ ਧੁਨੇ=ਸਿਰ ਫੇਰ ਕੇ ਪਛੁਤਾਵਾ ਕਰਦੇ ਹਨ।

ਅਥਵਾ:-ਉਸ ਪਖੰਡੀ ਨੂੰ ਕਹਿੰਦੇ ਹਨ-ਇੱਕ ਰਾਮ ਨਾਮ ਤੋਂ ਬਿਨਾਂ ਤੂੰ ਸਿਰ ਫੇਰਕੇ ਪਸਚਾਤਾਪ ਕਰਦਾ ਹੈਂ ॥੪॥੧॥

## ਗੂਜਰੀ ਘਰੁ ੩ ॥

**ਉਥਾਨਕਾ:**-ਜਿਸ ਵੇਲੇ ਕਬੀਰ ਜੀ ਤਾਣੀ ਦਾ ਤਨਣਾ ਬੁਨਣਾ ਤਿਆਗ ਕੇ ਇੱਕ ਰਾਮ ਨਾਮ ਦੇ ਸਿਮਰਨ ਵਿਚ ਡਟ ਗਏ, ਤਿਸ ਵੇਲੇ ਕਬੀਰ ਜੀ ਦੀ ਮਾਤਾ ਘਰ ਵਿਚ ਨਿੱਕਾ ਨਿੱਕਾ ਜੀਆ ਜੰਤ ਵੇਖਕੇ ਡੁਸਕਾਰਿਆਂ ਸਹਿਤ ਰੋਂਦੀ ਨੇ ਜੋ ਕੁਝ ਆਪਣੇ ਮੂੰਹੋਂ ਕਿਹਾ, ਹੁਣ ਕਬੀਰ ਜੀ ਚਾਰ ਤੁਕਾਂ ਵਿੱਚ ਉਸਦਾ ਅਨੁਵਾਦ ਕਰਦੇ ਹਨ-

## ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ॥ ਏ ਬਾਰਿਕ ਕੈਸੇ ਜੀਵਹਿ ਰਘੁਰਾਈ ॥੧॥

ਕਬੀਰ ਜੀ ਦੀ ਮਾਤਾ 'ਨੀਮਾ' ਮੁਸਿ ਮੁਸਿ=ਡੁਸਕ ਡੁਸਕ ਕੇ ਰੋਂਦੀ ਹੈ ਤੇ ਆਖਦੀ ਹੈ, ਹੇ ਰਘੁਰਾਈ-ਪਰਮੇਸ਼ਰ! ਇਹ ਬਾਲਕੇ ਕਮਾਲਾ ਕਮਾਲੀ ਕਿਸ ਤਰ੍ਹਾਂ ਜੀਵਣਗੇ, ਇਹਨਾਂ ਨੂੰ ਖਾਣ ਪਾਣ ਨੂੰ ਕਿੱਥੋਂ ਮਿਲੇਗਾ? ਅਥਵਾ:-ਹੇ ਪ੍ਰਮਾਤਮਾ! ਏਹ ਬਾਲਕਾ ਕਬੀਰ, ਹੁਣ ਕਿਵੇਂ ਜੀਵੇਗਾ? ਏਹ ਤਾਂ ਮਰਨ ਨੂੰ ਤਿਆਰ ਹੈ। ਕਿਉਂਕਿ-

## ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ॥
## ਹਰਿ ਕਾ ਨਾਮੁ ਲਿਖਿ ਲੀਓ ਸਰੀਰ ॥੧॥ਰਹਾਉ॥

ਤਾਣੀ ਦਾ ਤਨਣਾ ਤੇ ਬੁਨਣਾ ਕਬੀਰ ਨੇ ਸਭ ਤਿਆਗ ਦਿੱਤਾ ਹੈ ਅਤੇ ਇੱਕ ਹਰੀ ਦਾ ਨਾਮ ਹੀ ਸਰੀਰ ਉੱਤੇ ਲਿਖ ਲੀਤਾ ਹੈ।

ਯਥਾ-ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ ॥
ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ ॥
[ਬਿਲਾਵਲ ਪੰਨਾ ੮੫੬

ਇੱਥੋਂ ਤਕ ਕਬੀਰ ਜੀ ਦੀ ਮਾਤਾ ਨੇ ਕਿਹਾ ਹੈ। ਅੱਗੋਂ ਹੁਣ ਕਬੀਰ ਜੀ ਆਪਣੀ ਮਾਤਾ ਜੀ ਨੂੰ ਆਪ ਸਮਝਾਂਦੇ ਹਨ-

**ਜਬ ਲਗੁ ਤਾਗਾ ਬਾਹਉ ਬੇਹੀ ॥ ਤਬ ਲਗੁ ਬਿਸਰੈ ਰਾਮੁ ਸਨੇਹੀ ॥੨॥**

ਹੇ ਮਾਤਾ ! ਤਾਣੀ ਦਾ ਕੰਮ ਮੈਂ ਇਸ ਵਾਸਤੇ ਛੱਡਿਆ ਹੈ ਕਿ ਜਦ ਤੱਕ ਮੈਂ *ਬੇਹੀ=ਨਲੀ ਵਿਚ ਤਾਗਾ=ਧਾਗਾ ਬਾਹਉ=ਪਾਂਵਦਾ ਹਾਂ। ਤਦ ਤੱਕ ਮੈਨੂੰ ਸਨੇਹੀ=ਪਿਆਰਾ ਰਾਮ ਵਿੱਸਰ ਜਾਂਦਾ ਹੈ। ਕਿਉਂਕਿ ਧਾਗਾ ਬੇਹੀ ਵਿਚੋਂ ਮੂੰਹ ਦੀ ਫੂਕ ਨਾਲ ਖਿੱਚਣਾ ਪੈਂਦਾ ਹੈ। ਜਿਤਨਾ ਚਿਰ ਫੂਕ ਮਾਰੀਦੀ ਹੈ ਉਤਨਾ ਚਿਰ ਨਾਮ ਨਹੀਂ ਜਪਿਆ ਜਾਂਦਾ । ਇਸ ਕਰਕੇ ਏਸ ਵਿਹਾਰ ਨੂੰ ਵਿਘਨ ਰੂਪ ਸਮਝ ਕੇ ਮੈਂ ਛੱਡ ਦਿੱਤਾ ਹੈ।

**ਓਛੀ ਮਤਿ ਮੇਰੀ ਜਾਤਿ ਜੁਲਾਹਾ ॥ ਹਰਿ ਕਾ ਨਾਮੁ ਲਹਿਓ ਮੈ ਲਾਹਾ ॥੩॥**

ਓਛੀ=ਤੁੱਛ ਮੇਰੀ ਬੁੱਧੀ ਹੈ ਅਤੇ ਜਾਤੀ ਮੇਰੀ ਜੁਲਾਹਾ ਹੈ ਜੋ ਸਭ ਦੇ ਹਾਸੇ ਜੋਗ ਹੈ ਫਿਰ ਵੀ ਇਸ ਜਾਤੀ ਦੇ ਵਿਚ ਹੀ ਮੈਂ (ਕਬੀਰ) ਨੇ ਹਰੀ ਨਾਮ ਦਾ ਲਾਭ ਲੈਣਾ ਕੀਤਾ ਹੈ। ਜਿਸ ਦੇ ਸਦਕੇ ਤੇਰੀਆਂ ਸਭ ਕੁਲਾਂ ਤਰ ਜਾਣੀਆਂ ਹਨ। ਤੂੰ ਸਗੋਂ ਅਫਸੋਸ ਕਰਦੀ ਹੈਂ।

ਅਥਵਾ:-ਬੁੱਧੀ ਮੇਰੀ ਭਾਵੇਂ ਤੁੱਛ ਹੈ, ਫਿਰ ਵੀ "ਜੁ+ਲਾਹਾ"=ਜੋ ਲਾਭ ਵਾਲਾ ਆਤਮ-ਪਦ ਹੈ ਉਸ ਨੂੰ ਮੈਂਨੇ ਜਾਤਿ=ਜਾਨਣਾ ਕੀਤਾ ਹੈ।

ਇਹ ਗੱਲ ਸੁਣ ਕੇ ਮਾਂ ਨੇ ਕਿਹਾ, "ਹੋਰ ਗੱਲ ਤਾਂ ਕੋਈ ਨਹੀਂ ਮੈਨੂੰ ਕੇਵਲ ਇਹਨਾਂ ਬੱਚਿਆਂ ਦਾ ਫ਼ਿਕਰ ਖਾ ਰਿਹਾ ਹੈ।"

**ਕਹਤ ਕਬੀਰ ਸੁਨਹੁ ਮੇਰੀ ਮਾਈ ॥**
**ਹਮਰਾ ਇਨਕਾ ਦਾਤਾ ਏਕੁ ਰਘੁਰਾਈ ॥੪॥੨॥**

ਕਬੀਰ ਜੀ ਕਹਿੰਦੇ ਹਨ, ਹੇ ਮੇਰੀ ਮਾਤਾ ! ਤੂੰ ਸੁਣਨਾ ਕਰ। ਅਸਾਡਾ ਅਤੇ ਇਹਨਾਂ ਬੱਚਿਆਂ ਦਾ ਦਾਤਾ ਅਰਥਾਤ ਰੋਜੀ ਦੇਣ ਵਾਲਾ ਇੱਕ ਰਘੁਰਾਈ=ਪਰਮੇਸ਼ਰ ਹੀ ਹੈ॥ ੪ ॥ ੨ ॥

## [ਪੰਨਾ ੫੨੫] ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧

**ੴ ਸਤਿਗੁਰ ਪ੍ਰਸਾਦਿ ॥**

**ਉਥਾਨਕਾ**–ਜਿੱਥੇ ਨਾਮਦੇਵ ਜੀ ਰਹਿੰਦੇ ਸਨ, ਓਥੋਂ ਦੇ ਲੋਕ ਨਾਮਦੇਵ ਜੀ ਨਾਲ ਬੜਾ ਵਿਰੋਧ ਕਰਦੇ ਸਨ। ਪਰ ਨਾਮਦੇਵ ਜੀ ਅੱਗੋਂ ਕੁਝ ਵੀ ਨਹੀਂ ਆਖਦੇ ਸਨ। ਇਸ ਦੀ ਧੀਰਜ ਵੇਖ ਕੇ ਇੱਕ ਸਮੇਂ ਭਗਵਾਨ ਨੇ ਸਾਖਿਆਤ ਦਰਸ਼ਨ ਦੇ ਕੇ ਕਿਹਾ–

* ਅੰਗਰੇਜ਼ੀ ਵਿਚ ਬੇਹੀ "ਸ਼ਟਲ"। ਕਸ਼ਮੀਰ ਵਿਚ "ਮਕੂ"। ਪੰਜਾਬੀ ਵਿਚ ਨਲੀ। ਪੂਰਬ ਵਿੱਚ "ਬੇਹੀ" ਕਹਿੰਦੇ ਹਨ। ਵਿਚਾਰ ਸਾਗਰ ਵਿਚ 'ਵੇਮ' ਕਥਨ ਕੀਤਾ ਹੈ।

ਹੇ ਭਗਤ ਨਾਮਦੇਵ ! ਜੇ ਤੂੰ ਕਹੇਂ ਤਾਂ ਤੈਨੂੰ ਇਸ ਇਲਾਕੇ ਦਾ ਰਾਜਾ ਬਣਾ ਦੇਵਾਂ ਜੋ ਸਾਰਿਆਂ ਉੱਤੇ ਤੂੰ ਆਪਣਾ ਹੁਕਮ ਚਲਾਵੀਂ, ਇਹ ਗੱਲ ਸੁਣ ਕੇ ਨਾਮਦੇਵ ਨੇ ਕਿਹਾ-

**ਜੌ ਰਾਜੁ ਦੇਹਿ ਤ ਕਵਨ ਬਡਾਈ ॥**
**ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥੧॥**

ਹੇ ਭਗਵਾਨ ! ਜੇਕਰ ਆਪ ਮੈਨੂੰ ਇਸ ਇਲਾਕੇ ਦਾ ਰਾਜ-ਭਾਗ ਦੇ ਦੇਵੋ ਤਾਂ ਇਸ ਵਿਚ ਮੇਰੀ ਕਾਹਦੀ ਵਡਿਆਈ ਹੈ। ਜੇਕਰ ਮੇਰੇ ਪਾਸੋਂ ਭਿੱਖਿਆ ਮੰਗਵਾ ਲਓ ਤਾਂ ਮੇਰਾ ਕੀ ਘਟ ਜਾਣਾ ਹੈ। ਇਹ ਲਾਭ ਹਾਣ ਤੈਨੂੰ ਹੀ ਹੈ ਕਿਉਂਕਿ ਅਸੀਂ ਹੁਣ ਤੇਰੇ ਹੋ ਚੁੱਕੇ ਹਾਂ ॥੧॥

ਯਥਾ:-ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ ॥
ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ ॥
[ਗਉੜੀ ਮ: ੪ ਪੰਨਾ ੧੬੬

ਅਸੀਂ ਆਪਣੇ ਮਨ ਨੂੰ ਏਹੀ ਕਹਿੰਦੇ ਹਾਂ, ਕਿ-

**ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ ॥**
**ਬਹੁਰਿ ਨ ਹੋਇ ਤੇਰਾ ਆਵਨ ਜਾਨੁ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਹਰੀ ਨੂੰ ਭਜਨਾ (ਯਾਦ) ਕਰ ਜੋ ਹਰੀ ਨਿਰਬਾਨੁ=ਬੰਧਨਾਂ ਤੋਂ ਰਹਿਤ ਆਤਮ ਪਦ ਦੇ ਦੇਣ ਵਾਲਾ ਹੈ। ਬਹੁਰਿ=ਫਿਰ ਤੇਰਾ ਸੰਸਾਰ ਵਿਚਆਉਣਾ ਜਾਣਾ ਨਹੀਂ ਹੋਵੇਗਾ ॥੧॥

**ਸਭ ਤੈ ਉਪਾਈ ਭਰਮ ਭੁਲਾਈ ॥ ਜਿਸ ਤੂੰ ਦੇਵਹਿ ਤਿਸਹਿ ਬੁਝਾਈ ॥੨॥**

ਹੇ ਭਗਵਾਨ ! ਸਾਰੀ ਸ੍ਰਿਸ਼ਟੀ ਤੈਂਨੇ ਉਤਪਨ ਕਰਕੇ ਭਰਮ ਵਿੱਚ ਭੁਲਾਈ ਹੈ ਕਰਮਾ ਅਨੁਸਾਰ, ਜਿਸ ਨੂੰ ਤੂੰ ਕਿਰਪਾ ਕਰਕੇ ਨਾਮ ਦਾਨ ਦੇਂਦਾ ਹੈਂ ਤਿਸ ਨੂੰ ਤੇਰੀ ਬੁਝਾਈ=ਸਮਝ ਆਈ ਹੈ ॥੨॥

**ਸਤਿਗੁਰੁ ਮਿਲੈ ਤ ਸਹਸਾ ਜਾਈ॥ ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥੩॥**

ਸਤ ਵਸਤੂ ਦੇ ਜਾਣਨ ਵਾਲੇ ਪੂਰਨ ਗੁਰੂ ਮਿਲਣ ਤਾਂ ਪ੍ਰਮਾਣ ਗਤ ਸੰਸਾ ਤੇ ਪ੍ਰਮੇਯ ਗਤ ਸੰਸਾ ਦੂਰ ਹੋ ਜਾਂਦਾ ਹੈ ਤੇ ਬ੍ਰਹਮ ਦਾ ਨਿਰਨੇ ਹੋ ਜਾਂਦਾ ਹੈ। ਹਰੀ ਤੋਂ ਬਿਨਾਂ ਹਉ=ਮੈਂ ਕਿਸਨੂੰ ਪੂਜਾਂ ਕਿਉਂਕਿ ਉਸ ਤੋਂ ਬਿਨਾਂ ਦੂਜਾ ਹੋਰ ਕੋਈ ਨਿਗਾਹ ਨਹੀਂ ਆਉਂਦਾ। ਯਥਾ-

ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ, ਕਿਆ ਹਉ ਪੂਜ ਚੜਾਈ ॥
ਹਰਿ ਸਾਚੇ ਭਾਵੈ ਸਾ ਪੂਜਾ ਹੋਵੈ, ਭਾਣਾ ਮੰਨਿ ਵਸਾਈ ॥
[ਰਾਮਕਲੀ ਮ: ੩ ਪੰਨਾ ੯੧੦

ਪੁਨਾ-ਭਗਵਾਨ ਨੇ ਕਿਹਾ, "ਹੇ ਨਾਮਦੇਵ ! ਅੱਗੇ ਤੂੰ ਠਾਕੁਰ ਪੂਜਾ ਕਰਦਾ ਹੁੰਦਾ ਸੀ ਹੁਣ ਕਿਉਂ ਛੱਡ ਬੈਠਾ ਹੈਂ, ਇਸ ਦਾ ਕੀ ਕਾਰਨ ਹੈ ?" ਉੱਤਰ-ਹੇ ਭਗਵਾਨ !

**ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥**

ਇੱਕ ਪੱਥਰ ਵਿਖੇ ਤਾਂ ਭਾਉ=ਪ੍ਰੇਮ ਕਰੀਏ ਤੇ ਦੂਜੇ ਪੱਥਰ ਨੂੰ ਨਿਸਫਲ ਜਾਣ ਕੇ ਉਸ ਉੱਤੇ ਪੈਰ ਧਰੀਏ ਤਾਂ ਇਹ ਠੀਕ ਨਹੀਂ ਕਿਉਂਕਿ ਪੱਥਰ ਜਾਤੀ ਤਾਂ ਦੋਹਾਂ ਵਿਚ ਇੱਕ ਹੀ ਹੈ ।

**ਜੇ ਓਹੁ ਦੇਉ ਤ ਓਹੁ ਭੀ ਦੇਵਾ ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੪॥੧॥**

ਜੇਕਰ ਉਹ ਪਹਿਲਾ ਪੱਥਰ ਦੇਵਤਾ ਹੈ ਤਾਂ ਉਹ ਦੂਜਾ ਪੱਥਰ ਵੀ ਦੇਵਤਾ ਹੈ । ਨਾਮਦੇਵ ਜੀ ਕਹਿੰਦੇ ਹਨ, ਅਸੀਂ ਤਾਂ ਇਸ ਝੰਬੇਲੇ ਨੂੰ ਛੱਡ ਕੇ ਇੱਕ ਹਰੀ ਦੀ ਸੇਵਾ ਕਰਦੇ ਹਾਂ, ਭਾਵ ਉਸ ਦਾ ਸਿਮਰਨ ਕਰਦੇ ਹਾਂ ॥ ੪ ॥ ੧ ॥

## ਗੂਜਰੀ ਘਰੁ ੧ ॥

**ਉਥਾਨਕਾ**—ਨਾਮਦੇਵ ਜੀ ਕਿਧਰੇ ਬਾਹਰ ਗਏ ਹੋਏ ਸਨ; ਜਦ ਘਰ ਵਿਚ ਆਏ ਤਾਂ ਨਾਲਦੀ ਗੁਆਂਢਣ ਨੇ ਆ ਕੇ ਕਿਹਾ, "ਹੇ ਨਾਮਦੇਵ ! ਤੇਰੇ ਮਗਰੋਂ ਤੇਰੇ ਘਰ ਭਗਵਾਨ ਆਇਆ ਸੀ ।"

ਇਹ ਗੱਲ ਸੁਣ ਕੇ ਨਾਮਦੇਵ ਜੀ ਅਸਚਰਜ ਹੋ ਗਏ ਤੇ ਆਖਦੇ ਹਨ—

**ਮਲੈ ਨ ਲਾਛੈ ਪਾਰਮਲੋ ਪਰਮਲੀਓ ਬੈਠੋ ਰੀ ਆਈ ॥**
**ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ ॥ ੧ ॥**
**ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥੧॥ਰਹਾਉ॥**

ਅੰਨਵੇ—ਰਹਾਉ ਦੀ ਪੰਗਤੀ ਤੋਂ ਅਰਥ ਉਠਾਣਾ--

ਕਉਣੁ ਕਹੈ=ਇਸ ਗੱਲ ਨੂੰ ਕੌਣ ਕਹਿੰਦਾ ਹੈ ? ਤੇ, ਕਿਣਿ ਬੂਝੀਐ=ਕਿਸ ਨੂੰ ਸਮਝ ਹੈ ?

ਅਥਵਾ:-ਕਿਸ ਪਾਸੋਂ ਅਸੀਂ ਪੁੱਛੀਏ ? ਰੀ ਬਾਈ=ਹੇ ਮਾਈ ! ਉਹ ਰਮਈਆ=ਪਰਮਾਤਮਾ ਤਾਂ ਆ+ਕੁਲੁ=ਕੁਲਾਂ ਤੋਂ ਰਹਿਤ ਹੈ ।

ਪੁਨਾ--ਉਸ ਦੇ ਵਿਚ ਮਲੈ ਨ ਲਾਛੈ=ਅਵਿੱਦਿਆ ਰੂਪ ਮੈਲ ਦਾ ਕੋਈ ਲਾਛੈ=ਚਿੰਨ੍ਹ ਨਹੀਂ, ਇਸੀ ਤੇ ਉਹ ਸਭ ਰਾਗ ਦਵੈਖ ਤੇ ਪਾਪਾਂ ਰੂਪੀ ਪਾਰ+ਮਲੋ=ਮੈਲਾਂ ਤੋਂ ਪਰੇ ਹੈ । ਅਤੇ ਪਰਮਲੀਓ=ਬਾਵਨ ਚੰਦਨ ਰੂਪ ਹੈ, ਹੇ ਮਾਈ ! ਜਿਸ ਨੂੰ ਤੂੰ ਕਹਿੰਦੀ ਹੈਂ ਕਿ ਤੇਰੇ ਘਰ ਵਿਚ ਆ ਕੇ ਬੈਠਾ ਹੈ, ਉਸ ਭਗਵਾਨ ਨੂੰ ਆਂਵਦਾ ਹੋਇਆ ਕਿਸੀ ਨੇ ਦੇਖਿਆ ਨਹੀਂ, ਤੇ ਹੇ ਮਾਈ ! ਉਸ ਦੇ ਰਸਤੇ ਨੂੰ ।

ਅਥਵਾ:-ਉਸ ਦੇ ਅਨੰਦ ਨੂੰ ਭਲਾ ਕੌਣ ਜਾਣ ਸਕਦਾ ਹੈ ॥੧॥

ਹੁਣ ਉਸ ਭਗਵਾਨ ਦੇ ਆਵਣ ਵਿਚ ਤਿੰਨ ਦ੍ਰਿਸ਼ਟਾਂਤ ਦੇਂਦੇ ਹਨ—

**ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ ॥**

(੧) ਪਹਿਲਾ ਦ੍ਰਿਸ਼ਟਾਂਤ-ਜਿਸ ਤਰ੍ਹਾਂ ਅਕਾਸ਼ ਵਿਚ ਉੱਡਦੇ ਜਾਂਦੇ ਪੰਛੀ ਦਾ ਖੋਜੁ=ਰਸਤਾ ਨਿਰਖਿਓ ਨ ਜਾਈ=ਦੇਖਿਆ ਨਹੀਂ ਜਾਂਦਾ, ਤਿਵੇਂ ਉਸ ਪਰਮੇਸ਼ਰ ਦੇ ਔਣ ਦੇ ਰਸਤੇ ਨੂੰ ਕੋਈ ਦੇਖ ਨਹੀਂ ਸਕਦਾ ।

**ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ॥੨॥**

(੨) ਦੂਜਾ ਦ੍ਰਿਸ਼ਟਾਂਤ–ਜਿਸ ਪ੍ਰਕਾਰ ਪਾਣੀ ਦੇ ਮਾਝੈ=ਵਿੱਚ ਚਿਰ ਕਾਲ ਦੇ ਲੰਘੇ ਹੋਏ ਮਾਛਲੋ=ਮੱਛ ਦਾ ਰਸਤਾ ਵੇਖਿਆ ਨਹੀਂ ਜਾਂਦਾ।

**ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ ॥**

(੩) ਤੀਜਾ ਦ੍ਰਿਸ਼ਟਾਂਤ–ਜਿਵੇਂ ਕੋਈ ਕਹੇ ਕਿ ਅਕਾਸ਼ ਦੀ ਮਿੱਟੀ ਦਾ ਬਣਿਆਂ ਹੋਇਆ ਘੜੂਅਲੋ= ਘੜਾ ਮ੍ਰਿਗ ਤ੍ਰਿਸ਼ਨਾ ਰੂਪੀ ਜਲ ਨਾਲ ਭਰਿਆ ਹੋਇਆ ਅਕਾਸ਼ ਵਿਚ ਹੈ।

**ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ॥੩॥੨॥**

ਨਾਮਦੇਵ ਜੀ ਕਥਨ ਕਰਦੇ ਹਨ, ਹੇ ਮਾਈ ! ਜਿਸ ਮੇਰੇ ਬੀਠੁਲ ਸੁਆਮੀ ਦੇ ਔਣ ਵਿਚ ਇਹ ਤਿੰਨ ਦ੍ਰਿਸ਼ਟਾਂਤ ਜਰਿਆ=ਜੜੇ ਹਨ। ਜੇਕਰ ਅਕਾਸ਼ ਦੀ ਮਿੱਟੀ ਤੇ ਬੰਝਿਆ ਦਾ ਪੁੱਤਰ ਜਿਸਨੇ ਘੜਾ ਬਣਾਯਾ ਹੈ ਤੇ ਮ੍ਰਿਗ ਤ੍ਰਿਸ਼ਨਾ ਦਾ ਜਲ ਇਹ ਤਿੰਨ ਸੱਚੇ ਹਨ ਤਾਂ ਉਸ ਦਾ ਆਉਣਾ ਭੀ ਸੱਚਾ ਹੈ, ਨਹੀਂ ਤਾਂ ਏਹ ਤਿੰਨੇ ਦ੍ਰਿਸ਼ਟਾਂਤ–ਅਕਾਸ਼ ਵਿਚ ਪੰਛੀ ਦਾ ਰਸਤਾ, ਜਲ ਵਿਚ ਮੱਛ ਦਾ ਰਸਤਾ, ਅਤੇ ਅਕਾਸ਼ ਦੀ ਮਿੱਟੀ ਦਾ ਘੜਾ ਮ੍ਰਿਗ ਤ੍ਰਿਸ਼ਨਾ ਰੂਪੀ ਜਲ ਨਾਲ ਭਰਿਆ ਹੋਇਆ, ਜੈਸੇ ਮਿਥਿਆ ਹਨ, ਤੈਸੇ ਉਸ ਭਗਵਾਨ ਦਾ ਆਵਣਾ ਭੀ ਅਸੰਭਵ ਹੈ। ਕਿਉਂਕਿ ਦੇਸ਼ ਕਾਲ ਵਾਲੀ ਵਸਤੂ ਵਿੱਚ ਔਣਾ ਜਾਣਾ ਬਣ ਸਕਦਾ ਹੈ ਤੇ ਉਹ ਭਗਵਾਨ ਦੇਸ ਕਾਲ ਤੋਂ ਰਹਿਤ ਹੈ। –ਦੂਜਾ ਅਰਥ–

ਨਾਮਦੇਵ ਜੀ ਕਥਨ ਕਰਦੇ ਹਨ, ਜਿਸ ਮੇਰੇ ਸੁਆਮੀ ਚੇ=ਦੇ ਵਿੱਚ ਇਹ ਤਿੰਨ ਗੁਣ ਜੜਤਕਾਰੀ ਹਨ–
ਸੰਸਾਰ ਦੀ "ਬੀ"=ਉਤਪਤੀ ਕਰਨੀ। ਸੰਸਾਰ ਦੀ "ਠ"=ਠਹਿਰਾਵਣਾ ਭਾਵ ਪਾਲਣਾ ਕਰਨੀ।
ਸੰਸਾਰ ਦੀ "ਲ"=ਲੈਤਾ ਕਰਨੀ ॥੩॥੨॥

**ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩ ੧ੴ ਸਤਿਗੁਰ ਪ੍ਰਸਾਦਿ ॥**

**ਉਥਾਨਕਾ**–ਜਿਸ ਵੇਲੇ ਭਗਤ ਰਵਿਦਾਸ ਜੀ ਉੱਚ ਪਦਵੀ ਤੇ ਪਹੁੰਚ ਕੇ ਠਾਕੁਰ ਪੂਜਾ ਕਰਨੀ ਛੱਡ ਬੈਠੇ ਤਾਂ ਪ੍ਰੀਖਿਆ ਵਾਸਤੇ ਭਗਵਾਨ ਨੇ ਅਕਾਸ਼ ਬਾਣੀ ਦੁਆਰੇ ਕਿਹਾ, "ਹੇ ਭਗਤ ! ਅੱਗੇ ਤੂੰ ਮੈਨੂੰ ਖੀਰ ਦਾ ਭੋਗ ਲਗਾਂਦਾ ਸੀ, ਫੁੱਲਾਂ ਦੀ ਮਾਲਾ ਗਲ ਵਿਚ ਪਾਂਦਾ ਸੀ, ਇਸ਼ਨਾਨ ਕਰੌਂਦਾ ਸੀ। ਹੁਣ ਤੂੰ ਕਿਉਂ ਛੱਡ ਬੈਠਾ ਹੈਂ ?" ਅੱਗੋਂ ਭਗਤ ਰਵਿਦਾਸ ਨੇ ਆਪਣਾ ਨਿਸਚਾ ਦਸਦਿਆਂ ਹੋਇਆਂ ਕਿਹਾ–

**ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥**

ਹੇ ਭਗਵਾਨ ! ਦੁੱਧ ਨੂੰ ਤਾਂ ਵੱਛੇ ਨੇ ਥਣਾਂ ਵਿਚੋਂ ਪੀਕੇ ਬਿਟਾਰਿਓ=ਵਿਗਾੜ ਦਿੱਤਾ ਭਾਵ ਜੂਠਾ ਕਰ ਦਿੱਤਾ। ਹੁਣ ਆਪ ਨੂੰ ਜੂਠੇ ਦੁੱਧ ਦਾ ਭੋਗ ਕੈਸੇ ਲਗਾਵਾਂ। ਜੇ ਆਪ ਫੁੱਲਾਂ ਦੀ ਮਾਲਾ ਕਹੋ, ਤਾਂ ਫੁੱਲਾਂ ਨੂੰ ਭੌਰਿਆਂ ਨੇ ਸੁਗੰਧੀ ਲੈ ਲੈ ਕੇ ਜੂਠਾ ਕਰ ਦਿੱਤਾ ਹੈ। ਜੇ ਆਪ ਕਹੋ ਜਲ ਨਾਲ ਇਸ਼ਨਾਨ ਕਰਾਉਣ ਲਈ

ਕਹੋ ਤਾਂ ਜਲ ਨੂੰ ਮੱਛੀਆਂ ਨੇ ਵਿਗਾੜ ਦਿੱਤਾ ਹੈ। ਓਹ ਟੱਟੀ ਪਿਸ਼ਾਬ ਵਿਚ ਹੀ ਕਰਦੀਆਂ ਹਨ। ਇਸੀ ਕਾਰਨ ਕਰਕੇ ਮੈਂ ਪੂਜਾ ਕਰਨੀ ਛੱਡ ਦਿੱਤੀ ਹੈ।

**ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥**
**ਅਵਰੁਨ ਫੂਲੁ ਅਨੂਪੁ ਨ ਪਾਵਉ ॥੧॥ਰਹਾਉ॥**

ਹੇ ਮਾਈ=ਮਾਇਆ ਪਤੀ ਗੋਬਿੰਦ ਤੇਰੀ ਪੂਜਾ ਵਾਸਤੇ ਕਹਾ=ਕਿੱਥੋਂ ਅਥਵਾ:-ਕੇਹੜੀ ਪਵਿੱਤ੍ਰ ਚੀਜ਼ ਲੈ ਕਰਕੇ ਚੜ੍ਹਾਵਾਂ। ਅਥਵਾ:-ਹੇ ਭਾਈ ! ਗੋਬਿੰਦ ਦੀ ਪੂਜਾ ਵਾਸਤੇ ਕੇਹੜੀ ਸਮਿਗ੍ਰੀ ਲੈਕੇ ਚੜ੍ਹਾਵਾਂ।

ਯਥਾ-ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ, ਕਿਆ ਹਉ ਪੂਜ ਚੜਾਈ ॥
[ਰਾਮਕਲੀ ਮ: ੩ ਪੰਨਾ ੯੧੦

ਕਿਉਂਕਿ ਅਵਰੁਨ=ਹੋਰ ਅਨੂਪੰ ਫੂਲ ਭਾਵ ਪਵਿੱਤ੍ਰ ਫੂਲ ਮੈਂ ਨਹੀਂ ਪਾਂਵਦਾ। ਅਰਥਾਤ ਸੁੱਚੇ ਫੂਲ ਕੋਈ ਲੱਭਦੇ ਨਹੀਂ। (ਟਕਸਾਲ ਦਾ ਸੰਪ੍ਰਦਾਈ ਪਾਠ "ਅਵਰੁਨ" ਹੈ)।

ਜੇ ਆਪ ਚੰਦਨ ਛਿੜਕਣ ਵਾਸਤੇ ਕਹੋ, ਤਾਂ-

**ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥**

ਮੈਲਾਗਰ=ਬਾਵਨ ਚੰਦਨ ਵੀ ਭੁਇਅੰਗਾ=ਸਰਪਾਂ ਕਰਕੇ ਬੇਰ੍ਹੇ=ਘੇਰਿਆ ਹੋਇਆ ਹੈ। ਇਸੀ ਤੇ ਵਿਹੁ ਨਾਲ ਭਰਿਆ ਹੋਇਆ ਚੰਦਨ ਚੜ੍ਹਾਣੇ ਯੋਗ ਨਹੀਂ ਹੈ।

ਵਿਹੁ ਤੇ ਅੰਮ੍ਰਿਤੁ ਇਹ ਦੋਨੋਂ ਇਕੱਠੇ ਹੀ ਇੱਕ ਸਮੁੰਦਰ ਦੇ ਨਾਲ ਵਸ ਰਹੇ ਹਨ।

ਅਥਵਾ:-ਵਿਹੁ ਸ਼ਿਵਾਂ ਦੇ ਕੰਠ ਵਿਚ ਵਸਦੀ ਹੈ ਤੇ ਅੰਮ੍ਰਿਤ ਮਸਤਕ ਵਿੱਚ ਹੈ, ਤੋ ਭੀ ਵਿਹੁ ਦੀ ਭੜਾਸ ਅੰਮ੍ਰਿਤ ਵਿਚ ਪ੍ਰਾਪਤ ਹੁੰਦੀ ਹੈ, ਤੋ ਭੀ ਓਹ ਜੋਗ ਨਹੀਂ ॥੨॥

**ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥**

ਧੂਪ, ਦੀਪਕ, ਨਈਬੇਦਹਿ=ਗੁੜ ਆਦਿਕ ਮਿੱਠਾ ਭੋਜਨ ਜੋ ਨਈਬੇਦਹਿ=ਅਰਪਣ ਕਰਨਾ ਹੈ ! ਇਹ ਸਭ ਬਾਸਾ=ਬੇਹੇ ਹਨ।

ਜੈਸੇ ਕਿਸੀ ਮਨੁੱਖ ਨੂੰ ਜੂਠਾ ਯਾ ਬਾਸਾ ਅੰਨ ਛਕਾਈਏ ਤਾਂ ਉਹ ਪ੍ਰਸੰਨ ਨਹੀਂ ਹੁੰਦਾ ਤੇ ਹੇ ਪਰਮੇਸ਼ਰ ! ਤੂੰ ਕਿਵੇਂ ਪ੍ਰਸੰਨ ਹੋਵੇਂਗਾ। ਇਸ ਕਾਰਨ ਕਰਕੇ ਹੇ ਭਗਵਨ ! ਮੈਂ ਦਾਸ ਤੇਰੀ ਪੂਜਾ ਕਿਵੇਂ ਕਰਾਂ ॥੩॥

**ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥**

ਮੈਂ ਤਾਂ ਤਨ ਮਨ ਦੇ ਅਰਪਣੇ ਰੂਪੀ ਪੂਜਾ ਨੂੰ ਚੜ੍ਹਾਂਦਾ ਹਾਂ। ਗੁਰਾਂ ਦੀ ਕਿਰਪਾ ਦੁਆਰੇ ਨਿਰੰਜਨੁ= ਮਾਇਆ ਮਲ ਤੋਂ ਰਹਿਤ ਪਰਮੇਸ਼ਰ ਨੂੰ ਪਾਂਵਦਾ ਹਾਂ। ਅਥਵਾ:-ਸਿੱਖਾਂ ਨੂੰ ਉਪਦੇਸ਼ ਕਰਦੇ ਹਨ-

ਹੇ ਭਾਈ ! ਤਨ ਮਨ ਦੇ ਅਰਪਣੇ ਰੂਪੀ ਪੂਜਾ ਨੂੰ ਚੜ੍ਹਾਵੋ ਅਤੇ ਗੁਰਾਂ ਦੀ ਕਿਰਪਾ ਦੁਆਰੇ ਨਿਰੰਜਨ ਨੂੰ ਪਾਵੋ ॥ ੪ ॥

**ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥੫॥੧॥**

ਹੇ ਭਗਵਨ ! ਇਸ ਤੋਂ ਬਿਨਾਂ ਤੇਰੀ ਪੂਜਾ ਅਰਚਾ ਹੋਰ ਕੋਈ ਨਹੀਂ ਹੈ ਏਹੀ ਮਨ ਤਨ ਦੇ ਅਰਪਣੇ

ਰੂਪੀ ਪੂਜਾ ਸਭ ਤੋਂ ਸਰੇਸ਼ਟ ਹੈ। ਅਥਵਾ ਹੇ ਭਗਵਾਨ ! ਤੇਰੀ ਅਰਚਾ=ਮੂਰਤੀ ਦੀ ਪੂਜਾ।

ਅਥਵਾ :–ਪੂਜਾ ਤੇ ਅਰਚਾ=ਚੰਦਨ ਦਾ ਛਿਣਕਣਾ ਆਦਿ ਮੇਰੇ ਪਾਸੋਂ ਕੋਈ ਨਹੀਂ ਹੁੰਦਾ ਹੈ।

ਅਥਵਾ:–ਤੇਰੀ ਪੂਜਾ ਦੀ ਤੇ ਅਰਚਾ=ਚੰਦਨ ਛਿਣਕਣ ਦੀ ਮੈਨੂੰ ਕੋਈ ਆਹਿ ਨ=ਚਾਹ ਨਹੀਂ। ਇਸ ਤੇ ਰਵਿਦਾਸ ਜੀ ਕਹਿੰਦੇ ਹਨ, ਹੇ ਭਗਵਾਨ ! ਹੁਣ ਮੇਰੀ ਕੇਹੋ ਜੇਹੀ ਗਤੀ ਹੋਵੇਗੀ ? ਇਤਨੀ ਗੱਲ ਸੁਣ ਕੇ ਭਗਵਾਨ ਨੇ ਝਟ ਪਰਗਟ ਹੋ ਕੇ ਭਗਤ ਨੂੰ ਗਲ ਨਾਲ ਲਗਾ ਲੀਤਾ ॥੫॥੧॥

ਉਪਰਲੇ ਭਾਵ ਨਾਲ ਮਿਲਦਾ ਜੁਲਦਾ ਸ਼ਬਦ ਨਾਮਦੇਵ ਜੀ ਨੇ ਕਿਹਾ ਹੈ–

ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥
ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥
ਆਨੀਲੇ ਫੂਲ ਪਰੋਈ ਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ ॥
ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥
ਆਨੀਲੇ ਦੂਧ ਰੀਧਾਈ ਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ ॥
ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥

[ਆਸਾ ਬਾਣੀ ਨਾਮਦੇਵ ਪੰਨਾ ੪੮੫

## ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ ਘਰੁ ੧

## ੧ ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ**–ਪਰਮੇਸ਼ਰ ਭਗਤੀ ਬਿਨਾਂ, ਦਿਖਾਵੇ ਮਾਤਰ ਜੋ ਭੇਖ ਧਾਰਨੇ ਹਨ ਤੇ ਜਪ ਤਪ ਤੀਰਥ ਸ਼ਨਾਨ, ਆਦਿਕ ਸਾਧਨ ਕਰਨੇ ਹਨ, ਤਿਨ੍ਹਾਂ ਦੀ ਨਖੇਧੀ ਕਰਦੇ ਹੋਏ ਜੈ ਚੰਦ ਪੰਡਿਤ ਨੂੰ ਉਪਦੇਸ਼ ਦੇਂਦੇ ਹਨ–

ਰਹਾਉ ਤੋਂ ਪੰਗਤੀ ਚੁੱਕਣੀ– ਭਰਮੇ ਭੂਲੀ ਰੇ ਜੈ ਚੰਦਾ ॥

ਹੇ ਜੈ ਚੰਦ ਬ੍ਰਾਹਮਣ ! ਤੇਰੀ ਬੁੱਧੀ ਭਰਮ ਵਿਚ ਭੁੱਲ ਰਹੀ ਹੈ। ਭੇਖੀ ਸਾਧੂਆਂ ਵਾਂਗ–

**ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ॥**

ਜਿਨ੍ਹਾਂ ਪੁਰਸ਼ਾਂ ਨੇ ਅੰਦਰ ਰਾਗ ਦਵੈਸ਼ ਅਵਿੱਦਿਆ ਰੂਪ ਮੈਲ ਹੋਣ ਕਰਕੇ ਆਪਣੇ ਮਨ ਨੂੰ ਨਿਰਮਲ ਨਹੀਂ ਕੀਤਾ ਤੇ ਬਾਹਰੋਂ ਤਨ ਉੱਪਰ ਉਦਾਸੀ (ਸਾਧੂ) ਭੇਖ ਧਾਰਨ ਕੀਤਾ ਹੈ। ਤਿਨ੍ਹਾਂ ਦਾ ਉਦਾਸੀ (ਸਾਧੂ) ਹੋਣਾ ਨਿਸਫਲ ਹੈ।

**ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ ॥੧॥**

ਘਟਿ=ਸਰੀਰ ਵਿਚ ਜੋ ਹਿਰਦਾ ਕਵਲ ਹੈ ਉਸ ਵਿਚ ਜਿਨ੍ਹਾਂ ਪੁਰਸ਼ਾਂ ਨੇ ਬ੍ਰਹਮ ਨੂੰ ਜਾਣਿਆਂ ਨਹੀਂ, ਤਿਨ੍ਹਾਂ ਦਾ ਸੰਨਿਆਸੀ ਹੋਣਾ ਕਿਸ ਕੰਮ ਹੈ।

[ਪੰਨਾ ੫੨੬]

## ਭਰਮੇ ਭੂਲੀ ਰੇ ਜੈ ਚੰਦਾ ॥ ਨਹੀ ਨਹੀ ਚੀਨ੍ਹਿਆ ਪਰਮਾਨੰਦਾ ॥੧॥ਰਹਾਉ॥

ਹੇ ਜੈਂ ਚੰਦ ਬ੍ਰਾਹਮਣ ! ਤੇਰੀ ਬੁੱਧੀ ਭਰਮ ਵਿੱਚ ਭੁੱਲ ਰਹੀ ਹੈ । ਭੇਖੀ ਉਦਾਸੀਆਂ (ਸਾਧਾਂ) ਨੇ ਪਰਮਾਨੰਦ ਨੂੰ ਜਾਣਿਆਂ ਨਹੀਂ ਹੈ । ਭੇਖੀ ਸੰਨਿਆਸੀਆਂ ਨੇ ਵੀ ਪਰਮਾਨੰਦ ਨੂੰ ਜਾਣਿਆਂ ਨਹੀਂ । ਹੇ ਜੈ ਚੰਦ ਬ੍ਰਾਹਮਣ ! ਬਾਹਰਲੇ ਸ਼ਕਾਮ ਕਰਮਾਂ ਦੇ ਕਰਨ ਨਾਲ ਭੀ ਪਰਮਾਨੰਦ ਨੂੰ ਜਾਣਿਆਂ ਨਹੀਂ ।

## ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ ॥

ਭੇਖੀ ਸਾਧੂਆਂ ਨੇ ਆਪਣੇ ਗਲ ਵਿੱਚ ਖਿੰਥਾ ਤੇ ਕੰਨਾਂ 'ਚ ਮੁੰਦਰਾਂ ਪਾ ਕੇ ਗ੍ਰਿਹਸਤੀਆਂ ਦੇ ਘਰਾਂ ਘਰਾਂ 'ਚੋਂ ਛਤੀਹ ਪਰਕਾਰ ਦੇ ਅੰਮ੍ਰਿਤ ਭੋਜਨ ਖਾਕੇ ਆਪਣੇ ਪਿੰਡੁ=ਸਰੀਰ ਨੂੰ ਵਧਾ ਲੀਤਾ, ਗੋਗੜ ਮੋਟੀ ਕਰ ਲਈ ਪਰ ਵਾਹਿਗੁਰੂ ਨਾਮ ਦਾ ਸਿਮਰਨ ਨਾ ਕੀਤਾ ਕਿਉਂਕਿ ਮਨ ਉਹਨਾਂ ਦਾ ਮਾਇਆ ਵਿਚ ਲੱਗਾ ਰਿਹਾ ਹੈ ।

## ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥ ੨ ॥

ਮਹਾਂ ਅਪਵਿੱਤਰ, ਮਸਾਣ ਭੂਮੀ ਦੀ ਭਸਮ=ਸੁਆਹ ਸਰੀਰ ਉੱਤੇ ਲਾਵਣਾ ਕੀਤੀ ਮੁਕਤੀ ਫਿਰ ਵੀ ਨਾ ਹੋਈ, ਇਹ ਨਿਯਮ ਹੈ ਗੁਰ ਉਪਦੇਸ਼ ਤੋਂ ਬਿਨਾਂ ਸਭ ਵੇਦਾਂ ਸ਼ਾਸਤਰਾਂ ਦੇ ਸਿਧਾਂਤ ਰੂਪ ਅਕਾਲ ਪੁਰਖ ਨੂੰ ਕਿਸੀ ਨੇ ਪਾਵਣਾ ਨਹੀਂ ਕੀਤਾ ।

## ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ ॥

ਹੇ ਜੈ ਚੰਦ ਬ੍ਰਾਹਮਣ ! ਪਖੰਡ ਸਹਿਤ ਨਦੀ ਕਿਨਾਰੇ ਬੈਠਕੇ ਜਪ ਕਰਨ ਨਾਲ ਕੀ ਲਾਭ ਹੈ ? ਅਰ ਪੰਜ ਧੂਣੀਆਂ ਰੂਪ ਤਪ ਦੇ ਤਪਣ ਨਾਲ ਕੀ ਲਾਭ ਹੈ ? ਸ਼ਕਾਮ ਕਰਮਾਂ ਰੂਪ ਜਲ ਰਿੜਕਣ ਨਾਲ ਕਾਇ=ਕੀ ਲਾਭ ਹੈ ? ਭਾਵ ਕੁਝ ਲਾਭ ਨਹੀਂ ।

ਯਥਾ-ਭਰਮੇ ਭੂਲਾ ਸਾਕਤੁ ਫਿਰਤਾ ॥ ਨੀਰੁ ਬਿਰੋਲੈ ਖਪਿ ਖਪਿ ਮਰਤਾ ॥

[ਸੂਹੀ ਮ: ੫ ਪੰਨਾ ੭੩੯

ਤਥਾ-ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ ਨੈਨੂ ਕੈਸੇ ਰੀਸੈ ॥

[ਸਾਰਗ ਮ: ੫ ਪੰਨਾ ੧੨੦੫

ਪ੍ਰਸ਼ਨ-ਤਾਂ ਫੇਰ ਕੀ ਕਰਤੱਬ ਕਰਨਾ ਚਾਹੀਦਾ ਹੈ ? ਉੱਤਰ-

## ਲਖ ਚਉਰਾਸੀਹ ਜਿਨਿ ਉਪਾਈ ਸੋ ਸਿਮਰਹੁ ਨਿਰਬਾਣੀ ॥ ੩ ॥

ਜਿਸ ਪਰਮਾਤਮਾ ਨੇ ਚੋਰਾਸੀ-ਲੱਖ ਜੂਨ ਪੈਦਾ ਕੀਤੀ ਹੈ, ਉਸ ਨਿਰਬੰਧ ਰੂਪ ਵਾਹਿਗੁਰੂ ਨੂੰ ਸਿਮਰਨਾ ਕਰੋ ।

## ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ ॥

ਪਰਮਾਤਮਾ ਦੇ ਸਿਮਰਨ ਬਿਨਾਂ, ਹੱਥ ਵਿੱਚ ਕਮੰਡਲੁ= ਡੋਲ ਯਾ ਚਿੱਪੀ ਆਦਿਕ ਫੜਨ ਨਾਲ ਕੀ

ਲਾਭ ਹੈ ? ਤੇ, ਰੇ=ਹੇ ਪੰਡਿਤ ! ਕਾਪੜੀ ਭੇਖ ਧਾਰਨ ਨਾਲ ਕੀ ਲਾਭ ਹੈ ੬੮ ਤੀਰਥਾਂ ਉੱਪਰ ਫਿਰਨ ਨਾਲ ਕੀ ਲਾਭ ਹੈ ? ਭਾਵ ਕੁਝ ਨਹੀਂ ।

**ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥੪॥੧॥**

*ਤ੍ਰਿਲੋਚਨ ਭਗਤ ਜੀ ਕਥਨ ਕਰਦੇ ਹਨ, ਹੇ ਪ੍ਰਾਣੀ ਜੈ ਚੰਦ ਬ੍ਰਾਹਮਣ ! ਤੂੰ ਸੁਣਨਾ ਕਰ । ਮੋਖ ਰੂਪੀ ਕਣ=ਅੰਨ ਤੋਂ ਬਿਨਾਂ ਜੋ ਕਰਮਾ ਰੂਪੀ ਨਾੜ ਹੈ, ਉਹਨਾਂ ਨੂੰ ਗਾਹ ਕੀ ਪਾਉਣਾ ਹੈ ਇੰਦਰੀਆਂ ਰੂਪ ਬੈਲਾਂ ਨੂੰ ਜੋੜਕੇ, ਭਾਵ ਜਿਨ੍ਹਾਂ ਸਾਧਨਾਂ ਵਿੱਚ ਮੁਕਤੀ ਨਹੀਂ ਉਹਨਾਂ ਸਾਧਨਾਂ ਲਈ ਇੰਦਰੀਆਂ ਨੂੰ ਕਿਉਂ ਦੁੱਖ ਦੇਣਾ ਹੈ ॥ ੪ ॥ ੧ ॥

## ਗੂਜਰੀ

**ਉਥਾਨਕਾ—**ਇੱਕ ਸਮੇਂ ਭਗਤ ਤ੍ਰਿਲੋਚਨ ਜੀ ਪਾਸ ਉਸ ਦੇ ਪ੍ਰੇਮੀ ਸੇਵਕ ਨੇ ਬੇਨਤੀ ਕੀਤੀ, ਕਿ "ਮਹਾਰਾਜ ! ਅੰਤ ਸਮੇਂ ਭਾਵ ਮਰਨ ਤੋਂ ਬਾਅਦ ਜੀਵ ਦੀ ਕੀ ਦਸ਼ਾ ਹੁੰਦੀ ਹੈ ?" ਤਾਂ ਭਗਤ ਜੀ ਨਿਯਮ ਕਰਦੇ ਹੋਏ ਕਥਨ ਕਰਦੇ ਹਨ:—

**ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**

ਜੋ ਪੁਰਸ਼, ਅੰਤਿ ਕਾਲ=ਮਰਨ ਸਮੇਂ ਮਾਇਆ ਨੂੰ ਯਾਦ ਕਰਦਾ ਹੈ, ਐਸੀ ਚਿੰਤਾ ਵਿਖੇ ਭਾਵ ਮਾਇਆ ਦੇ ਧਿਆਨ ਚਿੰਤਨ ਵਿੱਚ ਹੀ ਜੇਕਰ ਮਰ ਜਾਂਦਾ ਹੈ । ਤਾਂ—

**ਸਰਪ ਜੋਨਿ ਵਲਿ ਵਲਿ ਅਉਤਰੈ ॥੧॥**

ਉਹ ਸਰਪ ਜੂਨੀ ਵਿੱਚ ਵਲਿ ਵਲਿ=ਮੁੜ ਮੁੜਕੇ ਅਉਤਰੈ=ਉਤਰਦਾ ਹੈ ਭਾਵ ਆਂਵਦਾ ਹੈ ।
ਅਥਵਾ:—ਵਲਿ ਵਲਿ=ਵਲਾਂ ਵਾਲਾ ਭਾਵ ਜਲੇਬੀ ਸਰਪ ਬਣਕੇ ਬਾਰੰ-ਬਾਰ ਸੰਸਾਰ ਵਿੱਚ ਆਂਵਦਾਹੈ॥੧॥

**ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥**

ਅਰੀ ਬਾਈ=ਹੇ ਭਾਈ ! ਗੋਬਿਦ=ਅਕਾਲ ਪੁਰਖ ਦਾ ਨਾਮ ਮਤਾਂ ਭੁੱਲ ਜਾਵੇ ।
ਅਥਵਾ:—ਮਤਿ=ਬੁੱਧੀ ਵਿੱਚੋਂ ਗੋਬਿੰਦ ਦਾ ਨਾਮ ਭੁੱਲਣੇ ਕਰਕੇ ਇਹ ਜੂਨਾਂ ਧਾਰਨੀਆਂ ਪੈਂਦੀਆਂ ਹਨ ।

---

*ਤ੍ਰਿਲੋਚਨ ਦੋ ਹੋਏ ਹਨ, ਇੱਕ ਬ੍ਰਾਹਮਣ ਜਿਸ ਨੇ ਧੰਨੇ ਨੂੰ ਪੱਥਰ ਦਿੱਤਾ ਸੀ ਅਤੇ ਪਖੰਡੀ ਸੀ । ਦੂਜਾ ਬਾਣੀਆਂ, ਜਿਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਆਈ ਹੈ ।

ਇਸ ਦਾ ਜਨਮ ਸੰਮਤ ੧੩੨੫ ਵਿਖੇ ਬੰਬਈ ਸੂਬਾ, ਜ਼ਿਲਾ ਸ਼ੋਲਾਪੁਰ, ਪਿੰਡ ਬਾਰਸਨੇ ਵਿੱਚ ਹੋਇਆ । ਆਪ ਭਗਤ ਨਾਮਦੇਵ ਜੀ ਦੇ ਸਮ-ਕਾਲੀ ਅਤੇ ਬਹੁਤ ਉੱਚੇ ਸਤ-ਸੰਗੀ ਤੇ ਗ੍ਰਹਿਸਤੀ ਭਗਤ ਸਨ । ਪੰਚਮ ਪਾਤਿਸ਼ਾਹ ਜੀ ਨੇ ਆਪ ਦੇ ਗੁਰਬਾਣੀ ਵਿੱਚ ਚਾਰ ਸ਼ਬਦ ਦਰਜ ਕੀਤੇ ਹਨ ।

੧ ਸ਼ਬਦ ਸ੍ਰੀ ਰਾਗ ਵਿਖੇ, ੨ ਸ਼ਬਦ ਗੂਜਰੀ ਰਾਗ ਵਿਖੇ, ੧ ਸ਼ਬਦ ਧਨਾਸਰੀ ਰਾਗ ਵਿੱਚ ।

**ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**

ਅੰਤਿ ਕਾਲਿ=ਮਰਨ ਸਮੇਂ ਜੋ ਔਰਤ ਪੁਰਸ਼ ਨੂੰ ਯਾਦ ਕਰਦੀ ਹੈ ਅਤੇ ਐਸੀ ਚਿੰਤਾ ਵਿਖੇ ਭਾਵ ਪੁਰਸ਼ ਨੂੰ ਯਾਦ ਕਰਦਿਆਂ ਕਰਦਿਆਂ ਜੇਕਰ ਮਰ ਜਾਵੇ ਤਾਂ–

**ਬੇਸਵਾ ਜੋਨਿ ਵਲਿ ਵਲਿ ਅਉਤਰੈ ॥ ੨ ॥**

ਉਹ ਔਰਤ ਵਾਰ-ਵਾਰ ਵੇਸ਼ਵਾ ਦੀ ਜੂਨੀ ਵਿੱਚ ਅਉਤਰੈ=ਉਤਰਦੀ ਭਾਵ ਆਉਂਦੀ ਹੈ ਤੇ ਵੇਸ਼ਵਾ ਰੂਪ ਹੋਕੇ ਅਨੇਕਾਂ ਪੁਰਸ਼ਾਂ ਨਾਲ ਭੋਗ ਕਰਦੀ ਹੈ ॥ ੨ ॥

**ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸੂਕਰ ਜੋਨਿ ਵਲਿ ਵਲਿ ਅਉਤਰੈ ॥ ੩ ॥**

ਅੰਤਿ ਕਾਲਿ–ਮਰਨ ਸਮੇਂ ਜੋ ਪੁਰਸ਼ ਆਪਣਿਆਂ ਲੜਕਿਆਂ ਨੂੰ ਯਾਦ ਕਰਦਾ ਹੈ ਤੇ ਐਸੀ ਚਿੰਤਾ ਵਿੱਚ ਮਰਦਾ ਹੈ, ਉਹ ਪੁਰਸ਼ ਵਾਰ-ਵਾਰ ਸੂਕਰ=ਸੂਰ ਜੂਨੀ ਵਿੱਚ ਅਉਤਰੈ=ਉਤਰਦਾ ਭਾਵ ਆਂਵਦਾ ਹੈ। (ਕਿਉਂਕਿ ਸੂਰ ਦੇ ਬੱਚੇ ਬਹੁਤ ਪੈਦਾ ਹੁੰਦੇ ਹਨ)।

**ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥**

ਅੰਤਿ ਕਾਲਿ=ਮਰਨ ਵੇਲੇ ਜੋ ਪੁਰਸ਼ ਮੰਦਰਾਂ ਨੂੰ ਚੇਤੇ ਕਰਦਾ ਹੈ ਤੇ ਇਸੇ ਹੀ ਚਿੰਤਾ ਵਿੱਚ ਮਰਦਾ ਹੈ, ਉਹ ਪੁਰਸ਼ ਮੁੜ ਮੁੜਕੇ ਪ੍ਰੇਤ ਜੂਨੀ ਵਿੱਚ ਅਉਤਰੈ=ਉਤਰਦਾ ਭਾਵ ਆਂਵਦਾ ਹੈ ॥ ੪ ॥

**ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾਕੇ ਰਿਦੈ ਬਸੈ ॥੫॥੨॥**

ਅੰਤਿ ਕਾਲਿ=ਪ੍ਰਾਣ ਤਿਆਗਣ ਸਮੇਂ ਜੋ ਪੁਰਸ਼ ਨਾਰਾਇਣੁ=ਪਰਮਾਤਮਾ ਦਾ ਨਾਮ ਸਿਮਰਦਾ ਹੈ ਤੇ ਇਸੇ ਹੀ ਚਿੰਤਾ ਵਿੱਚ ਪ੍ਰਾਣ ਤਿਆਗ ਦਿੰਦਾ ਹੈ ਭਾਵ ਸਿਮਰਨ ਕਰਦਾ ਕਰਦਾ ਮਰਦਾ ਹੈ ਤਾਂ–ਭਗਤ ਤ੍ਰਿਲੋਚਨ ਜੀ ਕਥਨ ਕਰਦੇ ਹਨ, ਉਹ ਪੁਰਸ਼ ਮੁਕਤ ਹੋ ਜਾਂਦਾ ਹੈ ਅਤੇ ਵਾ+ਕੇ ਰਿਦੈ=ਉਸ ਦੇ ਹਿਰਦੇ ਵਿੱਚ ਪੀਤ+ਅੰਬਰੁ=ਪੀਲੇ ਕੱਪੜਿਆਂ ਵਾਲਾ ਪਰਮਾਤਮਾ ਆਕੇ ਵੱਸਦਾ ਹੈ।

ਸੋ ਭਾਵ ਕਿ–"ਅੰਤ ਮਤਾ ਸੋਈ ਗਤਾ", ਭਾਵੇਂ ਭਜਨੀਕ ਹੋਵੇ, ਭਾਵੇਂ ਪਾਪੀ, ਅੰਤ ਵੇਲੇ ਜੋ ਸੰਕਲਪ ਫੁਰਦਾ ਹੈ, ਉਸ ਦਾ ਫਲ ਜਲਦੀ ਪ੍ਰਾਪਤ ਹੁੰਦਾ ਹੈ। ਜਿਵੇਂ ਕਿ ਨਾਨਕ ਪਰਕਾਸ਼ ਉਤ੍ਰਾਰਧ ਦੇ ਚੌਥੇ ਧਿਆ ਵਿੱਚ ਲਾਹੌਰ ਵਾਸੀ ਦੁਨੀ ਚੰਦ ਦੇ ਬਾਪ ਦੀ ਸਾਖੀ ਹੈ। ਪਹਿਲੀ ਅਵਸਥਾ ਵਿੱਚ ਭਗਤ ਸੀ, ਪਰ ਅੰਤ ਵੇਲੇ ਮਾਸ ਦਾ ਫੁਰਨਾ ਫੁਰਿਆ ਤੇ ਬਘਿਆੜ ਦੀ ਜੂਨੀ ਵਿੱਚ ਪਿਆ।

## ਗੂਜਰੀ

## ਸ੍ਰੀ ਜੈ ਦੇਵ ਜੀਉ ਕਾ ਪਦਾ ਘਰੁ ੪ ੧ ੴ ਸਤਿਗੁਰ ਪ੍ਰਸਾਦਿ॥

**ਉਥਾਨਕਾ**—*ਜੈਦੇਵ ਭਗਤ ਜੀ ਪਾਸੋਂ ਉਸ ਦੇ ਸੇਵਕ ਨੇ ਪੁੱਛ ਕੀਤੀ, ਕਿ "ਮੈਨੂੰ ਲੋਕ ਆਪੋ ਆਪਣੇ ਖਿਆਲਾਂ ਅਨੁਸਾਰ–ਸ਼ਿਵਜੀ, ਗਣੇਸ਼, ਸੂਰਜ, ਅਸ਼ਟਭੁਜੀ ਦੇਵੀ, ਵਿਸ਼ਨੂੰ ਮਹਾਰਾਜ ਜੀ ਦੀ ਉਪਾਸ਼ਨਾ ਕਰਨ ਲਈ ਪਰੇਰਦੇ ਹਨ, ਤੁਸੀਂ ਦੱਸੋ ਕਿਸ ਦੀ ਉਪਾਸ਼ਨਾ ਕਰਾਂ ਜਿਸ ਤੇ ਜਮਾਂ ਦਾ ਖੌਫ ਦੂਰ ਹੋ ਜਾਵੇ ਤੇ ਮੁਕਤੀ ਨੂੰ ਪ੍ਰਾਪਤ ਹੋ ਜਾਵਾਂ ?"

(ਅੰਨਵੇਂ ਤੁਕਾਂ ਵੱਲ ਖਿਆਲ ਕਰੋ।) ਉੱਤਰ:–ਇਛਸਿ ਜਮਾਦਿ ਪਰਾਭਯੰ

ਹੇ ਪੁਰਖਾ, ਜੇ ਤੈਨੂੰ ਜਮ ਆਦਿਕਾਂ ਦੇ ਭੈ ਤੋਂ ਪਰੇ ਹੋਣ ਦੀ ਇੱਛਾ ਹੈ।

ਅਥਵਾ:–ਜਮ ਆਦਿਕਾਂ ਦੇ ਪਰਾਭਯੰ=ਨਿਰਾਦਰ ਕਰਨ ਦੀ ਇੱਛਾ ਹੈ, ਤਾਂ–

ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰ ਧਰ ਸਰਣੰ॥ ਕੇਵਲ ਰਾਮ ਨਾਮ ਮਨੋਰਮੰ॥

ਅਰਥ–ਖੋਟੀ ਬੁੱਧੀ ਤੇ ਸਾਰੇ ਪਾਪਾਂ ਨੂੰ ਤਿਆਗਕੇ ਪਰਮਾਤਮਾ ਦੀ ਸ਼ਰਨ ਗ੍ਰਹਿਣ ਕਰ ਤੇ ਕੇਵਲ ਰਾਮ ਦੇ ਨਾਮ ਨੂੰ ਮਨ ਵਿੱਚ ਰਮੰ=ਉਚਾਰਨਾ ਕਰ।

ਜਸੁ–ਹੇ ਪੁਰਖਾ, ਜੇ ਤੈਨੂੰ ਆਪਣੇ ਜਸ ਕਰੌਣ ਦੀ ਇੱਛਾ ਹੈ ਤਾਂ–

ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰ ਧਰ ਸਰਣੰ॥ ਕੇਵਲ ਰਾਮ ਨਾਮ ਮਨੋਰਮੰ॥

ਸ੍ਰਸਤਿ–ਹੇ ਪੁਰਸ਼ਾ! ਜੇ ਤੈਨੂੰ ਸ੍ਰਸਤਿ=ਕਲਿਆਣ ਰੂਪ ਹੋਣ ਦੀ ਇੱਛਾ ਹੈ, ਤਾਂ–

ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰ ਧਰ ਸਰਣੰ॥ ਕੇਵਲ ਰਾਮ ਨਾਮ ਮਨੋਰਮੰ॥

ਸੁਕ੍ਰਿਤ–ਹੇ ਪੁਰਸ਼ਾ! ਜੇ ਤੈਨੂੰ ਸੁਕ੍ਰਿਤ=ਪੁੰਨਾਤਮਾ ਰੂਪ ਹੋਣ ਦੀ ਇੱਛਾ ਹੈ, ਤਾਂ–

ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰ ਧਰ ਸਰਣੰ॥ ਕੇਵਲ ਰਾਮ ਨਾਮ ਮਨੋਰਮੰ॥

ਕ੍ਰਿਤੰ–ਹੇ ਪੁਰਸ਼ਾ! ਜੇ ਤੈਨੂੰ ਆਪਣੀ ਕ੍ਰਿਤੰ=ਕੀਰਤੀ ਕਰੌਣ ਦੀ ਇੱਛਾ ਹੈ, ਤਾਂ–

ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰ ਧਰ ਸਰਣੰ॥ ਕੇਵਲ ਰਾਮ ਨਾਮ ਮਨੋਰਮੰ॥

---

*ਦੱਖਣੀ ਬੰਗਾਲ ਜ਼ਿਲਾ ਬੀਰ ਭੂਮਿ ਦੇ ਕੇਂਦੂਲੀ ਨਾਮੇ ਪਿੰਡ ਦੇ ਨਿਵਾਸੀ ਭੋਜ ਦੇਵ ਬ੍ਰਾਹਮਣ ਦੇ ਸਪੁੱਤਰ ਜੈਦੇਵ ਜੀ ਹੋਏ ਹਨ। ਮਾਤਾ ਰਮਾ ਦੇਵੀ ਦੇ ਉਦਰ ਤੋਂ ਜੈਦੇਵ ਜੀ ਦਾ ਜਨਮ ੧੨੬੫ ਬਿਕ੍ਰਮੀ ਵਿੱਚ ਹੋਇਆ। ਪਹਿਲੇ ਆਪ ਕ੍ਰਿਸ਼ਨ ਉਪਾਸ਼ਕ ਸਨ। ਤੱਤ੍ਰਵੇਤਾ ਮਹਾਤਮਾ ਦੀ ਸਤਸੰਗਤ ਕਰਨ ਨਾਲ ਆਪ ਅਕਾਲ ਪੁਰਖ ਦੇ ਅਨਿੰਨ ਉਪਾਸ਼ਕ ਬਣ ਗਏ। ਰਾਗ ਵਿੱਦਿਆ ਦੇ ਆਪ ਬੜੇ ਪਰੇਮੀ ਸਨ ਆਪਣੀ ਪਦਮਾਵਤੀ ਇਸਤ੍ਰੀ ਨਾਲ ਮਿਲਕੇ ਮਨੋਹਰ ਸੁਰ ਨਾਲ ਆਪਣੇ ਰਚੇ ਪਦਾਂ ਨੂੰ ਗਾਇਆ ਕਰਦੇ ਸੀ। ਗੀਤ ਗੋਵਿੰਦ, ਰਸਨਾ ਰਘਾਵਾ, ਚੰਦ੍ਰ ਲੋਕ ਆਦਿ ਕਈ ਗ੍ਰੰਥ ਆਪ ਨੇ ਬਣਾਏ ਹਨ। ਬੰਗਾਲ ਦੇ ਰਾਜਾ ਬਲਾਲਸੇਨ ਦੇ ਪੁੱਤਰ ਰਾਜਾ ਲਖਮਣ ਸੇਨ ਦੀ ਕਚਹਿਰੀ ਵਿਚ ਪੰਜ ਪਰਸਿੱਧ ਕਵੀਆਂ 'ਚੋਂ ਉੱਚੇ ਕਵੀ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਪ ਦੇ ਦੋ ਸ਼ਬਦ ਹਨ।

ਹੇ ਪੁਰਖਾ ! ਜੇਕਰ ਭਵਭੂਤ=ਕਲਿਆਣ ਸਰੂਪ ਭਾਵ=ਹੋਣ ਦੀ ਇੱਛਾ ਹੈ, ਤਾਂ-

ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰ ਧਰ ਸਰਣੰ ॥ ਕੇਵਲ ਰਾਮ ਨਾਮ ਮਨੋਰਮੰ ॥

ਜੇਕਰ-ਤੇਰੇ ਕੋ ਸਮ+ਅਬਿਅੰ=ਭਲੀ ਪਰਕਾਰ ਅਬਿਨਾਸੀ ਰੂਪ ਹੋਣ ਦੀ ਇੱਛਾ ਹੈ ਤਾਂ-

ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰ ਧਰ ਸਰਣੰ ॥ ਕੇਵਲ ਰਾਮ ਨਾਮ ਮਨੋਰਮੰ ॥

ਜੇਕਰ-ਪਰਮ ਪ੍ਰਸੰਨ ਰੂਪ ਹੋਣ ਦੀ ਇੱਛਾ ਹੈ ਤਾਂ-

ਤਜਿ ਸਕਲ ਦੁਹਕ੍ਰਿਤ ਦੁਰਮਤੀ ॥

ਜੇਕਰ-ਮਿਦੰ ਕਹੀਏ ਇਦੰ=ਏਹ ਜੋ ਆਤਮਾ ਅਭਿੰਨ ਪਰਮਾਤਮਾ ਹੈ ਉਸ ਦਾ ਸਰੂਪ ਹੋਣ ਦੀ ਇੱਛਾ ਹੈ, ਤਾਂ- ਤਜਿ ਸਕਲ ਦੁਹਕ੍ਰਿਤ ਦੁਰਮਤੀ ॥

ਇਸ ਤਰੀਕੇ ਨਾਲ ਪਹਿਲੇ ਆਰੰਭ ਕਰਕੇ ਚੰਗੀ ਤਰ੍ਹਾਂ ਅੱਖਰਾਂ ਦੀ ਜੋਜਨਾਂ ਜੋੜ ਕੇ ਫੇਰ ਆਦ ਤੋਂ ਸ਼ੁਰੂ ਕਰਨਾ। ਪ੍ਰਸ਼ਨ-ਪਰਮਾਤਮਾ ਕੈਸਾ ਹੈ ? ਉੱਤਰ-

## ਪਰਮਾਦਿ ਪੁਰਖ ਮਨੋਪਿਮੰ ਸਤਿ ਆਦਿ ਭਾਵ ਰਤੰ ॥

ਪਰਮਾਦਿ-ਪਰਮ+ਆਦਿ=ਸਭ ਤੋਂ ਵੱਡਾ ਹੈ ਤੇ ਸਾਰਿਆਂ ਦੀ ਆਦ ਰੂਪ ਹੈ।

ਪੁਰਖ=ਪੂਰਨ ਹੈ ਅਥਵਾ :-ਪੁਰਸ਼ ਇੱਕ ਪਰਮਾਤਮਾ ਹੀ ਹੈ ਹੋਰ ਸਭ ਨਾਰੀਆਂ ਹਨ।

ਯਥਾ :-ਠਾਕੁਰੁ ਏਕੁ ਸਬਾਈ ਨਾਰਿ ॥ [ਪੰਨਾ ੯੩੩

ਮਨੋਪਿਮੰ=ਅਨ+ਉਪਮੰ=ਉਪਮਾ ਤੋਂ ਰਹਿਤ ਹੈ, ਉਸ ਦੀ ਉਪਮਾ ਕਥਨ ਕੀਤੀ ਨਹੀਂ ਜਾਂਦੀ।

ਸਤਿ ਆਦਿ ਭਾਵ ਰਤੰ ॥ ਸਤਿਆਦੀ ਭਾਵ=ਵਿਸ਼ੇਸ਼ਣਾ ਦੇ ਰਤੰ=ਸੰਯੁਕਤ ਹੈ।

ਭਾਵ=ਸਤਿ ਚੇਤਨ ਅਨੰਦ ਸਰੂਪ ਹੈ।

ਅਥਵਾ :-ਸਤਿ=ਤ੍ਰਿੰਨ ਕਾਲ ਅਬਾਧ ਹੈ। ਆਦਿ=ਸਭ ਦੀ ਆਦ ਰੂਪ ਹੈ।

ਭਾਵ=ਪਦਾਰਥਾਂ ਵਿਚ ਰਤੰ=ਮਿਲਿਆ ਹੋਇਆ ਹੈ।

## ਪਰਮਦਭੁਤੰ ਪਰਕ੍ਰਿਤਿ ਪਰੰ

ਪਰ ਮਦ ਭੁਤੰ=ਪਰੰ+ਅਦਭੁਤੰ ਸਾਰਿਆਂ ਤੋਂ ਪਰੰ=ਪਰੇ ਭਾਵ ਅਸੰਗ ਰੂਪ ਹੈ ਤੇ ਅਦਭੁਤੰ= ਅਸਚਰਜੇ ਰੂਪ ਹੈ। ਪਰਕ੍ਰਿਤਿ=ਮਾਇਆ ਤੋਂ ਪਰੰ=ਪਰੇ ਹੈ ਭਾਵ ਨਿਰਲੇਪ।

## ਜਦਿ ਚਿੰਤਿ ਸਰਬ ਗਤੰ ॥੧॥

ਜਦਿ=ਜੋ ਸਭ ਕਰ ਕੇ ਚਿੰਤਨ ਕਰਨ ਯੋਗ ਹੈ ਤੇ ਸਾਰਿਆਂ ਵਿਚ ਗਤੰ=ਪ੍ਰਾਪਤ ਭਾਵ ਮਿਲਿਆ ਹੋਇਆ ਹੈ। ਅਥਵਾ :-ਹੇ ਪੁਰਸ਼ਾ ! ਜਦਿ=ਜੇਕਰ ਤੈਨੂੰ ਚਿੰਤਨ ਕਰਨ ਦੀ ਇੱਛਾ ਹੈ, ਤਾਂ ਸਾਰਿਆਂ ਵਿਚ ਪਰਾਪਤ ਰੂਪ ਜੋ ਪਰਮਾਤਮਾ ਹੈ-

## ਕੇਵਲ ਰਾਮ ਨਾਮ ਮਨੋਰਮੰ ॥

ਕੇਵਲ=ਸਿਰਫ਼ ਉਸ ਰਾਮ ਦੇ ਨਾਮ ਨੂੰ ਮਨੋਰਮੰ=ਉਚਾਰਨਾ ਕਰ।

ਅਥਵਾ:-ਉਹ ਪਰਮਾਤਮਾ ਕੇਵਲ=ਸ਼ੁੱਧ ਹੈ। ਰਾਮ=ਰਮਿਆ ਹੋਇਆ ਹੈ। ਨਾਮ=ਪ੍ਰਸਿੱਧ ਹੈ। ਮਨੋਰਮੰ=ਸੁੰਦਰ ਹੈ।

## ਬਦਿ ਅੰਮ੍ਰਿਤ ਤਤ ਮਇਅੰ ॥

ਬਦਿ=ਕਥਨ ਕਰਨ ਯੋਗ ਹੈ, ਅੰਮ੍ਰਿਤ ਰੂਪ ਹੈ ਤੇ ਸਭ ਵੇਦਾਂ ਸ਼ਾਸਤਰਾਂ ਦਾ ਤਤ ਮਇਅੰ= ਸਿਧਾਂਤ ਰੂਪ ਹੈ। ਅਥਵਾ:-ਹੇ ਪੁਰਸ਼ਾ! ਜੇ ਤੈਨੂੰ ਤਰਨ ਦੀ ਇੱਛਾ ਹੈ ਤਾਂ ਸਭ ਵੇਦਾਂ ਸ਼ਾਸਤਰਾਂ ਦੇ ਸਿਧਾਂਤ ਰੂਪ ਪਰਮਾਤਮਾ ਦੇ ਨਾਮ ਅੰਮ੍ਰਿਤ ਨੂੰ ਬਦਿ=ਉਚਾਰਨਾ ਕਰ।

## ਨ ਦਨੋਤਿ ਜ ਸਮਰਣੇਨ ਜਨਮ ਜਰਾਧਿ ਮਰਣ ਭਇਅੰ ॥੧॥ਰਹਾਉ॥

ਜ=ਜਿਸ ਪਰਮਾਤਮਾ ਦੇ ਸਮਰਣੇਨ=ਸਿਮਰਨ ਕਰਨ ਨਾਲ ਜਨਮ ਮਰਨ ਦੇ ਮਧ ਕਾਲ ਭਾਵ ਜੀਵਨ ਸਮੇਂ ਦੀ ਦਨੋਤਿ=ਪੀੜਾ, ਨ ਭਇਅੰ=ਨਹੀਂ ਹੁੰਦੀ।

ਅਥਵਾ:-ਜਿਸ ਪਰਮਾਤਮਾ ਦੇ ਸਿਮਰਨ ਕਰਨ ਨਾਲ ਜਰਾਧਿ=ਜਰ+ਆਧਿ, ਜਰ=ਬੁਢੇਪਾ, ਜੋਬਨ, ਬਾਲ, ਇਨ੍ਹਾਂ ਤਿੰਨਾਂ ਅਵਸਥਾ ਦੀ ਦਨੋਤਿ=ਪੀੜਾ, ਨ ਭਇਅੰ=ਨਹੀਂ ਹੁੰਦੀ।

ਪੁਨਾ-ਜਿਸ ਪਰਮਾਤਮਾ ਦੇ ਸਿਮਰਨ ਕਰਨ ਨਾਲ ਆਧਿ, ਬਿਆਧਿ, ਉਪਾਧਿ, ਇਨ੍ਹਾਂ ਤਿੰਨਾਂ ਰੋਗਾਂ ਦੀ ਪੀੜਾ ਭੀ ਨਹੀਂ ਹੁੰਦੀ।

## ਇਛਸਿ ਜਮਾਦਿ ਪਰਾਭਯੰ ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥

ਹੇ ਪੁਰਸ਼ਾ! ਜੇ ਤੈਨੂੰ ਜਮ ਆਦਿਕਾਂ ਦੇ ਭੈ ਤੋਂ ਪਰੇ ਹੋਣ ਦੀ ਜਾਂ ਜਮ ਆਦਿਕਾਂ ਦੇ ਪਰਾਭਯੰ= ਨਿਰਾਦਰ ਕਰਨ ਦੀ ਇੱਛਾ ਹੈ ਤਾਂ ਸ੍ਵਸਤਿ=ਕਲਿਆਣ ਰੂਪ ਪਰਮਾਤਮਾ ਦੇ ਸੁਕ੍ਰਿਤ=ਪੁੰਨ ਰੂਪ ਜਸ ਨੂੰ ਕ੍ਰਿਤੰ=ਕਰ।

## ਭਵ ਭੂਤ ਭਾਵ ਸਮਬ੍ਰਿਅੰ ਪਰਮੰ ਪ੍ਰਸੰਨ ਮਿਦੰ ॥ ੨ ॥

ਭਵ=ਭਵਿੱਖਤ, ਅੱਗੋਂ ਆਵਣ ਵਾਲਾ ਸਮਾਂ। ਭੂਤ=ਜੋ ਸਮਾਂ ਪਿੱਛੇ ਲੰਘ ਗਿਆ ਹੈ।

ਭਾਵ=ਵਰਤਮਾਨ, ਜੋ ਹੁਣ ਲੰਘ ਰਿਹਾ ਹੈ। ਸਮਬ੍ਰਿਅੰ=ਸਮ+ਅਬ੍ਰਿਅੰ।

ਭੂਤ, ਭਵਿੱਖਤ, ਵਰਤਮਾਨ, ਤਿੰਨਾਂ ਸਮਿਆਂ ਵਿੱਚ ਜੋ ਅਬ੍ਰਿਅੰ=ਅਬਿਨਾਸੀ ਪਰਮਾਤਮਾ ਇੱਕ ਸਮਾਨ ਰਹਿਣ ਵਾਲਾ ਹੈ।

ਪੁਨਾ-ਮਿਦੰ=ਇਦੰ=ਇਹ ਜੋ ਆਤਮਾ ਅਭਿੰਨ ਪਰਮਾਤਮਾ ਹੈ, ਉਹ ਪਰਮੰ=ਬਹੁਤ ਪ੍ਰਸੰਨ ਰੂਪ ਹੈ।

## ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿ ਬਿਧਿ ਆਚਰਣੰ ॥

ਇੱਕ ਅਵਿਧੀ ਚਰਨ ਹੁੰਦਾ ਹੈ ਦੂਜਾ ਵਿਧੀ ਚਰਨ ਹੁੰਦਾ ਹੈ। ਜਦਿ=ਜੇਹੜੀ ਪਰਾਏ ਘਰਾਂ ਦੇ ਲੈਣ ਵਿੱਚ ਲੋਭ ਆਦਿਕ ਦ੍ਰਿਸ਼ਟੀ ਕਰਨੀ ਹੈ ਇਹ ਅਵਿਧੀ ਚਰਨ ਹੈ।

## ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ ॥ ੩ ॥

ਦੁਰ+ਮਤੀ=ਖੋਟੀ ਬੁੱਧੀ ਤੇ ਸਾਰੇ ਦੁਹਕ੍ਰਿਤ=ਪਾਪਾਂ ਨੂੰ ਤਜਿ=ਤਿਆਗਕੇ ਚਕ੍ਰ-ਧਰ=ਪਰਮਾਤਮਾ

ਦੀ ਸ਼ਰਨ ਨੂੰ ਜੇਹੜਾ ਗ੍ਰਹਿਣ ਕਰਨਾ ਹੈ, ਇਹ ਵਿਧੀ ਚਰਨ ਹੈ।

ਭਾਵ–ਜਿਨ੍ਹਾਂ ਕਰਮਾਂ ਦੇ ਕਰਨ ਦੀ ਸ਼ਾਸਤ੍ਰ ਵਿੱਚ ਆਗਿਆ ਹੈ ਉਹ ਵਿਧੀ ਚਰਨ ਹੈ ਅਤੇ ਜਿਨ੍ਹਾਂ ਕਰਮਾਂ ਦੇ ਕਰਨ ਦੀ ਆਗਿਆ ਨਹੀਂ ਹੈ ਉਹ ਅਵਿਧੀ ਚਰਨ ਹੈ।

## ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ ॥

ਹਰੀ ਦੀ ਭਗਤੀ ਨਿਜ=ਆਪ ਨਿਹਕੇਵਲਾ=ਸ਼ੁੱਧ ਹੈ, ਹੋਰਨਾਂ ਨੂੰ ਸ਼ੁੱਧ ਕਰਨ ਵਾਲੀ ਹੈ। ਇਸ ਤੇ ਰਿਦ ਕਰਮਣਾ ਬਚਸਾ=ਮਨ, ਸਰੀਰ, ਬਾਣੀ, ਦੁਆਰਾ ਤਿਸ ਭਗਤੀ ਨੂੰ ਕਰ।

## ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ ॥ ੪ ॥

ਪਰਮੇਸ਼ਰ ਦੀ ਭਗਤੀ ਬਿਨਾਂ ਜੋਗ ਕਰਨ ਦਾ ਕਿੰ=ਕੀ ਲਾਭ ਹੈ ? ਯੱਗ ਕਰਨ ਦਾ ਕੀ ਲਾਭ ਹੈ :– ਦਾਨ ਕਰਨ ਦਾ ਕੀ ਲਾਭ ਹੈ ? ਤਪੱਸਿਆ ਕਰਨ ਦਾ ਕੀ ਲਾਭ ਹੈ ? ਭਾਵ ਕੁਝ ਲਾਭ ਨਹੀਂ।

ਤਥਾ–ਸਗਲੇ ਕਰਮ ਧਰਮ ਜੁਗ ਸਾਧੇ ॥ ਬਿਨੁ ਹਰਿ ਰਸ ਸੁਖ ਤਿਲੁ ਨਹੀ ਲਾਧੇ ॥

ਤਥਾ–ਸਗਲੇ ਕਰਮ ਧਰਮ ਜੁਗ ਸੋਧੇ ॥ ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ ॥

[ਸਾਰੀ ਅਸਟਪਦੀ ਰਾਮਕਲੀ ਮ: ੫ ਪੰਨਾ ੯੧੩

ਤਥਾ–ਯਤਫਲੰ ਨਾਸਤੀ ਤਪਸਾ, ਨ ਜੋਗੇਨ ਸਮਾਧੀ ਨ ਤਤਫਲੰ ॥
ਲਭਤੇ ਸਮਜ ਕਲਊ ਕੇਸ਼ਵ ਕੀਰਤਨਾਤ ॥ ੬੮ ॥

[ਸ੍ਰੀ ਮਦਭਾਗਵਤ ਧਿਆ ੧

ਅਥਵਾ:–ਜਿਸ ਨੇ ਪਰਮਾਤਮਾ ਦੀ ਕੀਰਤਨ ਭਗਤੀ ਕੀਤੀ ਹੈ, ਉਸ ਨੂੰ ਕੀਤੇ ਬਗੈਰ ਹੀ ਸਭ ਸਾਧਨਾਂ ਦਾ ਫਲ ਪ੍ਰਾਪਤ ਹੋ ਜਾਂਦਾ ਹੈ। ਸਮਝੋ ਉਸ ਨੇ ਜੋਗ ਵੀ ਕਿੰ=ਕਰ ਲਿਆ ਹੈ। ਯੱਗ ਵੀ ਕਿੰ=ਕਰ ਲਿਆ ਹੈ। ਦਾਨ ਵੀ ਕਿੰ=ਕਰ ਲਿਆ ਹੈ। ਤਪੱਸਿਆ ਵੀ ਕਰ ਲਈ ਹੈ।

ਯਥਾ-ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥ [ਬਿਹਾਗੜਾ ਛੰਤ ਮ: ੫ ਪੰਨਾ ੫੪੬

## ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ॥

ਹੇ ਪੁਰਸ਼ਾ ! ਗੋਬਿੰਦ ਜੋ ਪਰਮਾਤਮਾ ਗੋ=ਵੇਦਾਂ ਕਰਕੇ ਬਿੰਦ=ਜਾਨਣੇ ਜੋਗ ਉਸ ਨੂੰ ਏਤ=ਇਸ ਪ੍ਰਕਾਰ ਜਪਣਾ ਕਰ ਜਿਸ ਤਰ੍ਹਾਂ ਪੂਰਬ ਰੀਤੀ ਕਥਨ ਕੀਤੀ ਹੈ।

ਉਹ ਪਰਮਾਤਮਾ ਸਕਲ=ਸਾਰੀਆਂ ਸਿੱਧੀਆਂ, ਰਿੱਧੀਆਂ ਦਾ ਪਦੰ=ਆਸਰਾ ਹੈ।

ਅਥਵਾ:-ਸਭ ਸਿੱਧੀਆਂ, ਰਿੱਧੀਆਂ ਦੇ ਪਦੰ=ਦੇਣ ਵਾਲਾ ਹੈ।

## ਜੈ ਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ॥ ੫ ॥ ੧ ॥

ਜੈ ਦੇਵ ਭਗਤ ਜੀ ਕਥਨ ਕਰਦੇ ਹਨ, ਤਿਸ ਪੁਰਸ਼ ਦਾ ਸੰਸਾਰ ਵਿੱਚ ਆਉਣਾ ਸਫੁਟੰ=ਸਫਲ ਹੈ, ਜਿਸ ਨੇ ਭਵ ਭੂਤ ਕਹੀਏ ਭੂਤ, ਭਵਿਖਤ, ਵਰਤਮਾਨ ਆਦਿ ਸਾਰਿਆਂ ਸਮਿਆਂ ਵਿੱਚ ਪਰਮੇਸ਼ਰ ਨੂੰ ਗਤੰ=ਪ੍ਰਾਪਤ ਰੂਪ ਨਿਸਚੇ ਕੀਤਾ ਹੈ।

-ਦੂਜਾ ਅਰਥ-

ਪਰਮੇਸ਼ਰ ਅੱਗੇ ਆਪਣੀ ਪ੍ਰਾਰਥਨਾ ਕਰਦੇ ਹੋਏ ਜੈ ਦੇਵ ਭਗਤ ਜੀ ਕਥਨ ਕਰਦੇ ਹਨ-

ਹੇ ਭਵਭੂਤ=ਕਲਿਆਣ ਸਰੂਪ ਪ੍ਰਮਾਤਮਾ ! ਸਾਰਿਆਂ ਵਿਚ ਗਤੰ=ਪ੍ਰਾਪਤ ਰੂਪ, ਮੈਂ ਸਫੁਟੰ=ਪਰਗਟ "ਤ"=ਆਪ ਦੀ "ਸ"=ਸ਼ਰਨ ਵਿਚ ਆਇਆ ਹਾਂ, ਆਪ ਮੇਰੇ ਤੇ ਕਿਰਪਾ ਰੱਖਣੀ ।

ਨੋਟ-ਗੂਜਰੀ ਰਾਗ ਵਿਖੇ

| | |
|---|---|
| ੨ ਸ਼ਬਦ | ਕਬੀਰ ਜੀ ਦੇ ਹਨ । |
| ੨ ਸ਼ਬਦ | ਨਾਮਦੇਵ ਜੀ ਦੇ ਹਨ । |
| ੧ ਸ਼ਬਦ | ਰਵਿਦਾਸ ਜੀ ਦਾ ਹੈ । |
| ੨ ਸ਼ਬਦ | ਤ੍ਰਿਲੋਚਨ ਜੀ ਦੇ ਹਨ । |
| ੧ ਸ਼ਬਦ | ਜੈ ਦੇਵ ਜੀ ਦਾ ਹੈ । |

ਕੁਲ ਸ਼ਬਦ ੮ ਹਨ ।

## -ਗੂਜਰੀ ਰਾਗ ਸਮਾਪਤੰ-



# ਰਾਗੁ ਦੇਵਗੰਧਾਰੀ

ਪੰਨਾ ੫੨੭

## ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

## ਰਾਗੁ ਦੇਵ ਗੰਧਾਰੀ* ਮਹਲਾ ੪ ਘਰੁ ੧

ਕਿਸੀ ਨੇ ਕਿਹਾ, "ਅਸਲ ਸੇਵਕ ਜਨ ਕਿਹੜਾ ਹੈ ?" ਗੁਰ ਉੱਤਰ :-

**ਸੇਵਕ ਜਨ ਬਨੇ ਠਾਕੁਰ ਲਿਵ ਲਾਗੇ ॥**

ਹੇ ਠਾਕੁਰ ! ਜੋ ਆਪ ਜੀ ਨਾਲ ਲਿਵ ਲਾਉਂਦੇ ਹਨ, ਓਹੀ ਅਸਲ ਸੇਵਕ ਜਨ ਬਣੇ ਹਨ।

**ਜੋ ਤੁਮਰਾ ਜਸੁ ਕਹਤੇ ਗੁਰਮਤਿ ਤਿਨ ਮੁਖ ਭਾਗ ਸਭਾਗੇ ॥੧॥ ਰਹਾਉ॥**

ਜੋ ਪੁਰਸ਼ ਗੁਰ ਸਿੱਖਿਆ ਲੈ ਕੇ ਆਪ ਜੀ ਦੇ ਜਸ ਨੂੰ ਕਹਿੰਦੇ ਹਨ, ਉਹਨਾਂ ਸੁਭਾਗਿਆਂ ਦੇ ਮੁਖ=ਉੱਤਮ ਭਾਗ ਹਨ। ਅਥਵਾ:-ਉਹਨਾਂ ਦੇ ਇਸ ਜਨਮ ਦੇ ਮੁਖ ਭਾਗ ਹਨ, ਅਤੇ ਪਿਛਲੇ ਜਨਮ ਦੇ ਭੀ ਸਭਾਗੇ=ਸ੍ਰੇਸ਼ਟ ਭਾਗ ਸਨ ॥੧॥ਰਹਾਉ॥

**ਟੂਟੇ ਮਾਇਆ ਕੇ ਬੰਧਨ ਫਾਹੇ ਹਰਿ ਰਾਮ ਨਾਮ ਲਿਵ ਲਾਗੇ ॥**

ਹਰੀ ਰਾਮ ਨਾਮ ਦੇ ਸਿਮਰਨ ਵਿਚ ਲਿਵ ਲਗਾਉਣ ਕਰਕੇ ਸੇਵਕ ਦੇ ਗਲੋਂ ਮਾਇਆ ਦੇ ਬੰਧਨ ਰੂਪ ਫਾਹੇ ਟੁੱਟ ਗਏ ਹਨ।

**ਹਮਰਾ ਮਨੁ ਮੋਹਿਓ ਗੁਰ ਮੋਹਨਿ ਹਮ ਬਿਸਮ ਭਈ ਮੁਖਿ ਲਾਗੇ ॥੧॥**

ਮੋਹ ਲੈਣ ਵਾਲੇ ਗੁਰਾਂ ਨੇ ਅਸਾਡਾ ਮਨ ਮੋਹ ਲਿਆ ਹੈ, ਗੁਰਾਂ ਦੇ "ਮੁਖਿ ਲਾਗੇ" ਦਰਸ਼ਨ ਕਰਕੇ ਮੈਂ ਬਿਸਮ=ਅਸਚਰਜ ਹੋ ਗਈ ਹਾਂ ॥੧॥

---

* "ਦੇਵ ਗੰਧਾਰੀ" ਮਾਲਕੌਂਸ ਰਾਗ ਦੀ ਇਸਤ੍ਰੀ ਹੈ।

ਯਥਾ – ਦੁਤੀਆ ਮਾਲਕਉਸਕ ਆਲਾਪਹਿ ॥ ਸੰਗਿ ਰਾਗਨੀ ਪਾਚਉ ਥਾਪਹਿ ॥
ਗੋਂਡਕਰੀ ਅਰੁ "ਦੇਵ ਗੰਧਾਰੀ' ॥ [ਰਾਗ ਮਾਲਾ ਪੰਨਾ ੧੪੨੯

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਨੰਬਰ ਛੇਵਾਂ ਹੈ।

੧. ਪਹਿਲਾ "ਸਿਰੀ ਰਾਗ" ਹੈ, ੨. ਦੂਜਾ "ਮਾਝ ਰਾਗ", ੩. ਤੀਜਾ "ਗਉੜੀ ਰਾਗ", ੪. ਚੌਥਾ "ਆਸਾ ਰਾਗ", ੫. ਪੰਜਵਾਂ "ਗੂਜਰੀ ਰਾਗ", ੬. ਛੇਵਾਂ "ਦੇਵ ਗੰਧਾਰੀ" ਹੈ। ਦੁਪਹਿਰ ਵੇਲੇ ਤੋਂ ਅੱਧੀ-ਰਾਤ ਤੱਕ ਗਾਈ ਜਾਂਦੀ ਹੈ।

**ਸਗਲੀ ਰੈਣਿ ਸੋਈ ਅੰਧਿਆਰੀ ਗੁਰ ਕਿੰਚਤ ਕਿਰਪਾ ਜਾਗੇ ॥**

ਅਗਿਆਨ ਰੂਪ ਅਨ੍ਹੇਰੇ ਕਰਕੇ, ਸਾਰੀ ਅਵਸਥਾ ਰੂਪੀ ਰਾਤ ਮੋਹ ਨੀਂਦ ਵਿਚ ਸੁੱਤੇ ਰਹੇ ਸਾਂ, ਹੁਣ ਗੁਰੂ ਜੀ ਦੀ ਕਿੰਚਤ=ਥੋੜੀ ਜਿੰਨੀ ਕਿਰਪਾ ਹੋਣ ਨਾਲ ਹੀ ਜਾਗ ਪਏ ਹਾਂ ।

**ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ ਮੋਹਿ ਤੁਮ ਸਰਿ ਅਵਰੁ ਨ ਲਾਗੇ ॥੨॥੧॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ । ਮੈਂ ਸੇਵਕ ਜਨ ਦੇ ਆਪ ਸੁੰਦਰ ਸੁਆਮੀ ਹੋ, ਮੈਨੂੰ ਆਪ ਜੀ ਦੇ ਸਦਰਸ ਹੋਰ ਕੋਈ ਸੁੰਦਰ ਨਹੀਂ ਲੱਗਦਾ ॥੨॥੧॥

**ਦੇਵ ਗੰਧਾਰੀ ॥ ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ ॥**

(ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ) ਜਗਿਆਸੂ ਆਖਦਾ ਹੈ-ਹੇ ਸੰਤ ਜੀ ! ਕਹੋ ਖਾਂ, ਕਿਸ ਗਲੀ ਵਿਚ ਪ੍ਰਵੇਸ਼ ਕਰਨ ਨਾਲ ਅਰਥਾਤ ਕਿਸ ਸਾਧਨ ਦੇ ਕਰਨ ਨਾਲ ਮੇਰਾ ਸੁੰਦਰ ਪ੍ਰਭੂ ਮਿਲਦਾ ਹੈ ?

**ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ ॥੧॥ਰਹਾਉ॥**

ਹੇ ਹਰੀ ਦੇ ਸੰਤੋ ! ਮੈਨੂੰ ਸ਼ੁਭ ਰਸਤਾ ਦੱਸੋ, ਮੈਂ ਆਪ ਜੀ ਦੇ ਪਿੱਛੇ ਪਿੱਛੇ ਲੱਗੀ ਫਿਰਦੀ ਹਾਂ, ਅਰਥਾਤ ਆਪ ਜੀ ਦੀ ਆਗਿਆ ਮੰਨਦੀ ਹਾਂ ॥੧॥ਰਹਾਉ॥

ਸੰਤਾਂ ਨੇ ਕਿਹਾ, "ਹੇ ਜਗਿਆਸੂ ! ਪਹਿਲੇ ਮੈਂ ਭੀ ਤੇਰੇ ਵਾਂਙੂ ਭਟਕਦੀ ਫਿਰਦੀ ਸੀ", ਪਰ-

**ਪ੍ਰਿਅ ਕੇ ਬਚਨ ਸੁਖਾਨੇ ਹੀਅਰੈ ਇਹ ਚਾਲ ਬਨੀ ਹੈ ਭਲੀ ॥**

ਪ੍ਰਿਅ=ਪਿਰੀ ਪਰਮਾਤਮਾ ਦੇ ਬਚਨ ਮੇਰੇ ਹਿਰਦੇ ਵਿਚ ਸੁਖਾਨੇ=ਚੰਗੇ ਲਗੇ ਹਨ, ਅਰਥਾਤ ਉਸ ਦੇ ਭਾਣੇ ਨੂੰ ਮੰਨਦੀ ਹਾਂ ਏਹੋ ਚਾਲ ਸਭ ਤੋਂ ਭਲੀ=ਚੰਗੀ ਬਣੀ ਹੈ ।

**ਲਟੁਰੀ ਮਧੁਰੀ ਠਾਕੁਰ ਭਾਈ ਓਹ ਸੁੰਦਰਿ ਹਰਿ ਢੁਲਿ ਮਿਲੀ ॥੧॥**

ਭਾਵੇਂ ਲਟੁਰੀ=ਲਟੋਰ ਅਰਥਾਤ ਚੰਚਲ, ਤੇ ਮਧੁਰੀ=ਸ਼ੁਭ ਗੁਣਾਂ ਤੋਂ ਰਹਿਤ ਸੀ,

ਵਾ:-ਨੀਚ ਜਾਤ ਵਾਲੀ ਸੀ, ਪਰ ਉਹ ਸੁੰਦਰ ਠਾਕੁਰ ਨੂੰ ਭਾ ਗਈ ।

ਅਥਵਾ:-ਮੈਂ ਲਟੁਰੀ=ਲਟਕ ਵਾਲੀ ਤੇ ਮਧੁਰੀ=ਮਿੱਠੇ ਬਚਨਾਂ ਦੇ ਬੋਲਣ ਵਾਲੀ ਸੀ, ਤਾਂ ਹੀ ਮੈਂ ਠਾਕੁਰ ਨੂੰ ਭਾ ਗਈ, ਅਤੇ ਢੁਲਿ=ਨਿਰ-ਹੰਕਾਰਨ ਹੋ ਕੇ ਉਸ ਸੁੰਦਰ ਹਰੀ ਨੂੰ ਮਿਲ ਗਈ ਹਾਂ ॥੧॥

**ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ ॥**

ਸਾਰਿਆਂ ਦਾ ਪਤੀ ਇੱਕ ਪਰਮਾਤਮਾ ਹੈ, ਤੇ ਸਾਰੀਆਂ ਸਖੀਆਂ ਪਰਮਾਤਮਾ ਦੀਆਂ ਹਨ, ਪਰ ਜਿਹੜੀ ਸਖੀ ਪਤੀ ਪਰਮਾਤਮਾ ਨੂੰ ਭਾਉਂਦੀ ਹੈ ਓਹੀ ਚੰਗੀ ਹੈ ।

**ਨਾਨਕੁ ਗਰੀਬੁ ਕਿਆ ਕਰੇ ਬਿਚਾਰਾ ਹਰਿ ਭਾਵੈ ਤਿਤੁ ਰਾਹਿ ਚਲੀ ॥੨॥੨॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਵਿਚਾਰਾ ਗ਼ਰੀਬ ਕੀ ਕਰ ਸਕਦਾ ਹਾਂ, ਜੋ ਹਰੀ ਨੂੰ ਭਾਉਂਦਾ ਹੈ, ਉਸੇ ਰਾਹ ਚਲਦੀ ਹਾਂ ॥੨॥੨॥

**ਦੇਵ ਗੰਧਾਰੀ ॥ ਮੇਰੇ ਮਨ ਮੁਖਿ ਹਰਿ ਹਰਿ ਹਰਿ ਬੋਲੀਐ ॥**

ਮੇਰੇ ਮਨ=ਹੇ ਮੇਰੇ ਭਾਈ ! ਸਾਰਿਆਂ ਤੋਂ ਮੁਖੀ ਜੋ ਹਰੀ ਹੈ ਮਨ ਕਰਕੇ ਉਸ ਦੇ ਨਾਮਾਂ ਨੂੰ, ਬਾਣੀ ਦੁਆਰੇ ਉਸ ਹਰੀ ਨੂੰ, ਤਨ ਕਰਕੇ ਉਸ ਹਰੀ ਦੇ ਨਾਮਾਂ ਨੂੰ ਬੋਲਣਾ ਕਰੀਏ।

ਅਥਵਾ:–ਮੁਖ ਕਰਕੇ ਹਰੀ ਦੇ ਹਰਿ ਹਰਿ ਨਾਮਾਂ ਨੂੰ ਬੋਲਣਾ ਕਰੀਏ।

**ਗੁਰਮੁਖਿ ਰੰਗਿ ਚਲੂਲੈ ਰਾਤੀ ਹਰਿ ਪ੍ਰੇਮ ਭੀਨੀ ਚੋਲੀਐ ॥੧॥ਰਹਾਉ॥**

ਜਾਂ ਗੁਰਮੁਖਿ=ਗੁਰਾਂ ਦੁਆਰੇ ਚਲੂਲੇ=ਗੂੜ੍ਹੇ ਰੰਗ ਵਿਚ ਚੋਲੀ=ਬੁੱਧੀ ਰੰਗੀ ਗਈ ਤਾਂ ਦੇਹ ਰੂਪ ਚੋਲੀ ਹਰੀ ਦੇ ਪ੍ਰੇਮ ਵਿਚ ਭੀਨੀ=ਭਿੱਜ ਗਈ ॥੧॥ਰਹਾਉ॥

**ਹਉ ਫਿਰਉ ਦਿਵਾਨੀ ਆਵਲ ਬਾਵਲ ਤਿਸੁ ਕਾਰਣਿ ਹਰਿ ਢੋਲੀਐ ॥**

ਤਿਸ ਢੋਲੀਐ=ਪਿਆਰੇ ਹਰੀ ਦੀ ਪ੍ਰਾਪਤੀ ਦੇ ਕਾਰਣਿ=ਵਾਸਤੇ, ਹਉ=ਮੈਂ ਦੀਵਾਨਿਆਂ ਵਾਂਙੂ "ਆਵਲ ਬਾਵਲ" ਅਸਤ ਬਿ-ਅਸਤ, ਅਥਵਾ:–ਔਲੀ ਬੌਲੀ ਹੋਈ ਫਿਰਦੀ ਹਾਂ।

**ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ ਹਮ ਤਿਸਕੀ ਗੁਲ ਗੋਲੀਐ ॥੧॥**

ਜਿਹੜਾ ਕੋਈ ਮੇਰਾ ਪਿਆਰਾ ਪ੍ਰੀਤਮ ਮੈਨੂੰ ਮਿਲਾਵੇਗਾ ਮੈਂ ਉਸ ਦੀ "ਗੁਲ-ਗੋਲੀਐ"=ਦਾਸਾਂ ਦੀ ਦਾਸੀ ਹੁੰਦੀ ਹਾਂ ॥੧॥

**ਸਤਿਗੁਰੁ ਪੁਰਖੁ ਮਨਾਵਹੁ ਅਪੁਨਾ ਹਰਿ ਅੰਮ੍ਰਿਤੁ ਪੀ ਝੋਲੀਐ ॥**

ਮੈਂ ਆਪਣੇ ਸਤਿਗੁਰ ਪੁਰਖਾਂ ਨੂੰ ਮਨਾਉਂਦੀ ਹਾਂ, ਅਤੇ ਉਹਨਾਂ ਦੀ ਕਿਰਪਾ ਨਾਲ ਹੰਗਤਾ-ਮਮਤਾ ਰੂਪੀ ਬੂਰ ਨੂੰ ਝੋਲੀਐ=ਹਟਾ ਕੇ ਹਰੀ ਨਾਮ ਅੰਮ੍ਰਿਤ ਨੂੰ ਪੀਂਦੀ ਹਾਂ।

**ਗੁਰ ਪ੍ਰਸਾਦਿ ਜਨ ਨਾਨਕ ਪਾਇਆ ਹਰਿ ਲਾਧਾ ਦੇਹ ਟੋਲੀਐ ॥੨॥੩॥**

ਗੁਰਮੁਖ ਜਨਾਂ ਨੇ ਗੁਰਾਂ ਦੀ ਕਿਰਪਾ ਨਾਲ ਹਰੀ ਨੂੰ ਪਾਇਆ ਹੈ, ਪ੍ਰਸ਼ਨ-ਹਰੀ ਨੂੰ ਕਿੱਥੋਂ ਪਾਇਆ ਹੈ ?

ਉੱਤਰ – ਦੇਹ ਦੇ ਵਿਚੋਂ ਹੀ ਹਰੀ ਨੂੰ ਟੋਲੀਐ=ਢੂੰਢਕੇ ਲਾਧਾ=ਲੱਭ ਲਿਆ ਹੈ ॥੨॥੩॥

**ਦੇਵ ਗੰਧਾਰੀ* ॥ ਅਬ ਹਮ ਚਲੀ ਠਾਕੁਰ ਪਹਿ ਹਾਰਿ ॥**

ਹੇ ਠਾਕੁਰ ! ਹੁਣ ਮੈਂ ਹਾਰ ਕੇ ਆਪ ਜੀ ਦੇ ਪਾਸ ਚਲੀ ਆਈ ਹਾਂ।

**ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ ॥੧॥ਰਹਾਉ॥**

ਹੇ ਸਮਰੱਥ ਪ੍ਰਭੂ ! ਜਦ ਮੈਂ ਆਪ ਜੀ ਦੀ ਸ਼ਰਣ ਵਿਚ ਆ ਗਈ ਹਾਂ,
ਤਾਂ ਹੇ ਪ੍ਰਭੂ ! ਤੇਰੀ ਮਰਜ਼ੀ ਹੈ ਭਾਵੇਂ ਰੱਖ ਲੈ, ਭਾਵੇਂ ਮਾਰ ਲੈ ॥੧॥ਰਹਾਉ॥

---

* ਜਿਸ ਵੇਲੇ "ਦੇਵ ਗੰਧਾਰੀ" ਰਾਗ ਸ਼ੁਰੂ ਹੁੰਦਾ ਹੈ ਉਸ ਵੇਲੇ ਪਹਿਲੇ ਸ਼ਬਦ ਨਾਲ "ਰਾਗੁ ਦੇਵ ਗ਼ੰਧ਼ਾਰੀ ਮਹਲਾ ੪ ਘਰੁ ੧" ਲਿਖਿਆ ਹੋਇਆ ਹੈ, ਉਸ ਤੋਂ ਅਗਲੇ ਪੰਜ ਸ਼ਬਦਾਂ ਦਾ ਸਿਰਲੇਖ "ਦੇਵ ਗੰਧਾਰੀ" ਹੀ ਹੈ 'ਮਹੱਲਾ' ਨਹੀਂ ਲਿਖਿਆ ਹੋਇਆ। ਸੰਸੇ ਕਰਨ ਦੀ ਕੋਈ ਲੋੜ ਨਹੀਂ, ਕਿਉਂਕਿ ਸ੍ਰੀ ਕਰਤਾਰ ਪੁਰ ਸਾਹਿਬ ਵਾਲੀ ਬੀੜ, ਅਤੇ ਦਮਦਮੇ ਸਾਹਿਬ ਵਾਲੀ ਜੋ ਬੀੜ ਹੈ, ਉਹਨਾਂ ਦੋਹਾਂ ਬੀੜਾਂ ਵਿਚ ਭੀ ਏਸੇ ਤਰ੍ਹਾਂ ਪੰਜ ਸ਼ਬਦਾਂ ਨਾਲ "ਦੇਵ ਗੰਧਾਰੀ", ਹੀ ਲਿਖਿਆ ਹੋਇਆ ਹੈ।

**[ਪੰਨਾ ੫੨੯] ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ ॥**

ਜੋ ਸੰਸਾਰਕ ਲੋਕਾਂ ਦੀ ਚਤੁਰਾਈ ਤੇ ਉਪਮਾ ਹੈ, ਉਸ਼ਨੂੰ ਮੈਂ ਗਿਆਨ ਅੱਗ ਵਿਚ ਜਾਰਿ=ਸਾੜ ਦਿੱਤਾ ਹੈ।

**ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ ॥੧॥**

ਚਾਹੇ ਕੋਈ ਭਲਾ ਕਹੇ, ਭਾਵੇਂ ਕੋਈ ਬੁਰਾ ਕਹੇ, ਅਸਾਂ ਨੇ ਤਾਂ ਤੇਰੇ ਉਪਰੋਂ ਤਨ ਮਨ ਨੂੰ ਢਾਰਿ=ਢਾਰਿ ਭਾਵ ਕੁਰਬਾਨ ਕਰ ਦਿੱਤਾ ਹੈ। ਅਥਵਾ:-ਅਸਾਂ ਨੇ ਤਾਂ ਤਨੁ=ਦੇਹ ਅਧਿਆਸ ਨੂੰ ਢਾਲ ਦਿੱਤਾ ਭਾਵ ਨਵਿਰਤ ਕਰ ਦਿੱਤਾ ਹੈ ॥੧॥

**ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ ਤਿਸੁ ਰਾਖਹੁ ਕਿਰਪਾ ਧਾਰਿ ॥**

ਹੇ ਪ੍ਰਭੂ ਠਾਕੁਰ ! ਜੋ ਆਪ ਜੀ ਦੀ ਸ਼ਰਣ ਵਿਚ ਆਉਂਦਾ ਹੈ, ਉਸ਼ ਨੂੰ ਤੁਸੀਂ ਕਿਰਪਾ ਦ੍ਰਿਸ਼ਟੀ ਧਾਰ ਕੇ ਰੱਖ ਲੈਂਦੇ ਹੋ।

**ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ ਰਾਖਹੁ ਲਾਜ ਮੁਰਾਰਿ ॥੨॥੪॥**

ਗੁਰੂ ਜੀ ਕਥਨ ਕਰਦੇ ਹਨ, ਹੇ ਹਰਿ ਜੀਉ ! ਮੈਂ ਸੇਵਕ ਜਨ ਤੁਹਾਡੀ ਸ਼ਰਣ ਵਿਚ ਪਿਆ ਹਾਂ, ਹੇ ਮੁਰਾਰੀ ! ਆਪ ਮੇਰੀ ਲੱਜਾ ਰੱਖਣਾ ਕਰੋ ॥ ੨ ॥ ੪ ॥

**ਦੇਵ ਗੰਧਾਰੀ ॥ ਹਰਿ ਗੁਣ ਗਾਵੈ ਹਉ ਤਿਸੁ ਬਲਿਹਾਰੀ ॥**

ਜੋ ਪੁਰਸ਼ ਹਰੀ ਦੇ ਗੁਣਾਂ ਨੂੰ ਗਾਉਂਦਾ ਹੈ ਮੈਂ ਉਸ ਤੋਂ ਬਲਿਹਾਰ ਜਾਂਦਾ ਹੈ।

**ਦੇਖਿ ਦੇਖਿ ਜੀਵਾ ਸਾਧ ਗੁਰ ਦਰਸਨੁ ਜਿਸੁ ਹਿਰਦੈ ਨਾਮੁ ਮੁਰਾਰੀ ॥੧॥ਰਹਾਉ॥**

ਜਿਸ ਗੁਰੂ ਦੇ ਹਿਰਦੇ ਵਿਚ ਮੁਰਾਰੀ ਦਾ ਨਾਮ ਵਸਦਾ ਹੈ, ਉਸ ਸਾਧ=ਸਰੇਸ਼ਟ ਗੁਰਾਂ ਦੇ ਦਰਸ਼ਨ ਨੂੰ ਵੇਖ ਵੇਖ ਕੇ ਮੈਂ ਜੀਊਂਦਾ ਹਾਂ ॥ ੧ ॥ ਰਹਾਉ ॥

**ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸੁਆਮੀ ਹਮ ਕਿਉ ਕਰਿ ਮਿਲਹ ਜੂਠਾਰੀ ॥**

ਹੇ ਸੁਆਮੀ ਪ੍ਰਭੂ ! ਆਪ ਪਵਿੱਤਰ ਪੁਰਖ ਹੋ, ਅਥਵਾ :-ਹੇ ਸੁਆਮੀ ਪ੍ਰਭੂ ! ਆਪ ਪਵਿੱਤਰ ਹੋ, ਤੇ ਹੋਰਨਾਂ ਪੁਰਖਾਂ ਨੂੰ ਪਾਵਨ=ਪਵਿੱਤਰ ਕਰਨ ਵਾਲੇ ਹੋ, ਅਸੀਂ ਜੂਠਾਰੀ=ਜੂਠੇ ਭਾਵ ਅਪਵਿੱਤਰ ਹਾਂ ਆਪ ਜੀ ਨੂੰ ਕਿਸ ਤਰ੍ਹਾਂ ਮਿਲ ਸਕਦੇ ਹਾਂ।

**ਹਮਰੈ ਜੀਇ ਹੋਰੁ ਮੁਖਿ ਹੋਰੁ ਹੋਤ ਹੈ ਹਮ ਕਰਮਹੀਣ ਕੂੜਿਆਰੀ ॥੧॥**

ਅਸਾਡੇ ਦਿਲ ਵਿਚ ਹੋਰ ਕੁਝ ਹੁੰਦਾ ਹੈ, ਅਤੇ ਮੂੰਹ ਵਿਚ ਕੁਝ ਹੋਰ ਹੁੰਦਾ ਹੈ, ਅਸੀਂ ਝੂਠੇ ਪੁਰਸ਼ ਕਰਮ ਹੀਣ=ਭਾਗਾਂ ਤੋਂ ਹੀਣੇ ਹਾਂ। ਅਥਵਾ :-ਅਸੀਂ ਭਾਗਾਂ ਤੋਂ ਹੀਣੇ ਝੂਠਤਾਈ ਦਾ ਘਰ ਹੋ ਰਹੇ ਹਾਂ ॥੧॥

**ਹਮਰੀ ਮੁਦ੍ਰ ਨਾਮੁ ਹਰਿ ਸੁਆਮੀ ਰਿਦ ਅੰਤਰਿ ਦੁਸਟ ਦੁਸਟਾਰੀ ॥**

ਹੇ ਹਰੀ ਸੁਆਮੀ ! ਆਪ ਜੀ ਦਾ ਜੋ ਨਾਮ ਹੈ ਏਹੋ ਅਸਾਡਾ ਇੱਕ ਦਿਖਾਵੇ ਮਾਤਰ ਮੁਦ੍ਰ=ਚਿੰਨ੍ਹ ਹੈ, ਕਿਉਂਕਿ ਅਸੀਂ ਆਪਣੀ ਮਾਨਤਾ ਕਰਾਉਣ ਲਈ (ਸਿਰਫ ਦਿਖਾਵੇ ਮਾਤ੍ਰ ) ਹੀ ਨਾਮ ਜਪਦੇ ਹਾਂ। ਅਸਾਡੇ

ਹਿਰਦੇ ਅੰਦਰ ਦੁਸ਼ਟਤਾਈ ਵਾਲੇ ਕਾਮ ਆਦਿਕ ਦੁਸ਼ਟ ਹਨ।

ਅਥਵਾ:-ਹਿਰਦੇ ਅੰਦਰ ਦੁਸਟਾਰੀ=ਦੁਸ਼ਟਤਾਈ ਵਾਲੇ ਜੋ ਕਾਮ ਆਦਿਕ ਹਨ,

ਅਥਵਾ:-ਨਵਿਰਤ ਕਰਨੇ ਨੂੰ (ਦੁਸਟ) ਕਠਨ ਜੋ ਦੁਸ਼ਟ ਕਾਮ ਆਦਿਕ ਹਨ, ਏਹੋ ਕੂੜਾ ਹੈ ਇਸ ਦੇ ਮੇਲਣੇ ਨੂੰ ਭਾਵ ਇਕੱਠਾ ਕਰਕੇ ਚੁੱਕ ਕੇ ਬਾਹਰ ਸੁੱਟਣੇ ਨੂੰ ਹੇ ਹਰੀ ਸੁਆਮੀ ! ਆਪ ਜੀ ਦਾ ਨਾਮ ਮੁਦੂ= ਕੂਚੀ ਅਰਥਾਤ ਝਾੜੂ ਹੈ।

## ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਣਿ ਤੁਮਾਰੀ॥੨॥੫॥

ਗੁਰੂ ਜੀ ਕਥਨ ਕਰਦੇ ਹਨ, ਹੇ ਸੁਆਮੀ ! ਮੈਂ ਜਨ ਤੁਹਾਡੀ ਸ਼ਰਣ ਵਿੱਚ ਆਇਆ ਹਾਂ, ਜਿਵੇਂ ਆਪ ਜੀ ਨੂੰ ਭਾਵੇਂ ਤਿਵੇਂ ਰੱਖ ਲਓ ॥ ੨ ॥ ੫ ॥

## ਦੇਵ ਗੰਧਾਰੀ ॥ ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ ॥

ਚਾਹੇ ਸੁੰਦਰ ਭੀ ਹੈ ਜੇ ਨਕਟੀ=ਨੱਕ ਕੱਟਿਆ ਹੋਇਆ ਹੋਵੇ ਤਾਂ ਜਿਵੇਂ ਕਰੂਪ ਹੁੰਦਾ ਹੈ।

ਤਿਵੇਂ ਹਰੀ ਦੇ ਨਾਮ ਜਪੇ ਤੋਂ ਬਿਨਾਂ ਇਹ ਨਾਮ ਹੀਣਾ ਪੁਰਖ ਭੀ ਕਰੂਪ ਹੈ।

ਅਥਵਾ:-ਚਾਹੇ ਸੁੰਦਰ ਭੀ ਹੈ, ਪਰ ਹਰੀ ਨਾਮ ਤੋਂ ਬਿਨਾਂ ਨਕਟੀ=ਜਸ ਰੂਪੀ ਨੱਕ ਤੋਂ ਬਿਨਾਂ ਹੈ। ਇਸ ਉਤੇ ਦ੍ਰਿਸ਼ਟਾਂਤ ਦੇਕੇ ਸਮਝੌਂਦੇ ਹਨ-

## ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ ਤਿਸੁ ਨਾਮੁ ਪਰਿਓ ਹੈ ਧ੍ਰਕਟੀ॥੧॥ਰਹਾਉ॥

ਜਿਵੇਂ ਵੇਸ਼ਵਾ ਦੇ ਘਰ ਵਿੱਚ ਪੁੱਤਰ ਜੰਮਦਾ ਹੈ, ਤਾਂ ਉਸ ਦਾ ਨਾਮ ਧ੍ਰਕਟੀ=ਪਿਤਾ ਰੂਪ ਧਿਰ ਕੱਟੀ ਹੋਈ ਪੈ ਜਾਂਦਾ ਹੈ। ਅਰਥਾਤ ਪਿਉ ਤੋਂ ਹੀਣਾ ਹੋਣ ਕਰਕੇ ਉਸ ਦਾ ਨਾਮ "ਹਰਾਮ ਦਾ" ਪੈ ਜਾਂਦਾ ਹੈ।

ਅਥਵਾ:-ਉਸ ਦਾ ਨਾਮ ਧ੍ਰਕਟੀ=ਧ੍ਰਿਕਾਰਿਆ ਜਾਂਦਾ ਹੈ ॥ ੧ ॥ ਰਹਾਉ ॥

## ਜਿਨਕੈ ਹਿਰਦੈ ਨਾਹਿ ਹਰਿ ਸੁਆਮੀ ਤੇ ਬਿਗੜ ਰੂਪ ਬੇਰਕਟੀ ॥

ਜਿਸ ਪੁਰਸ਼ ਦੇ ਹਿਰਦੇ ਵਿੱਚ ਹਰੀ ਸੁਆਮੀ ਦਾ ਨਾਮ ਨਹੀਂ ਹੈ, ਉਹ ਅੰਦਰੋਂ ਭੀ ਰੂਪ=ਸਰੂਪ ਵੱਲੋਂ ਵਿਗੜ ਜਾਂਦਾ ਹੈ, ਤੇ ਬਾਹਰੋਂ ਭੀ ਬੇਰਕਟੀ=ਕੋਹੜਾ ਹੋ ਜਾਂਦਾ ਹੈ।

ਅਥਵਾ:-ਬਿਗੜ-ਰੂਪ=ਕੋਹੜੀ ਰੂਪ ਹੋਕੇ ਬੇਰਕਟੀ=ਭਿਆਨਕ ਹੋ ਜਾਂਦਾ ਹੈ।

## ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ ॥੧॥

ਜਿਵੇਂ ਨਿਗੁਰਾ ਪੁਰਸ਼ ਬਹੁਤੀਆਂ ਗੱਲਾਂ ਕਰਨੀਆਂ ਜਾਣਦਾ ਹੈ, ਪਰ ਉਹ ਹਰੀ ਦੀ ਦਰਗਾਹ ਵਿੱਚੋਂ ਭ੍ਰਸ਼ਟਿਆ ਹੋਇਆ ਸਮਝੋ ॥ ੧ ॥

## ਜਿਨ ਕਉ ਦਇਆਲੁ ਹੋਆ ਮੇਰਾ ਸੁਆਮੀ ਤਿਨਾ ਸਾਧ ਜਨਾ ਪਗ ਚਕਟੀ ॥

ਜਿਨ੍ਹਾਂ ਉੱਤੇ ਮੇਰਾ ਸੁਆਮੀ ਪਰਮਾਤਮਾ ਦਿਆਲੂ ਹੋਇਆ ਹੈ, ਉਹਨਾਂ ਨੇ ਸੰਤ ਜਨਾਂ ਦੇ ਪਗ= ਚਰਨਾਂ ਨੂੰ ਚਕਟੀ=ਚੱਟਿਆ ਹੈ।

ਚਰਨਾਂ ਦੇ ਚੱਟਣ ਨਾਲ ਬ੍ਰਹਮ ਗਿਆਨ ਹੋ ਜਾਂਦਾ ਹੈ, ਜਿਵੇਂ, "ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨ

ਕਵਲਾਂ ਦੇ ਚੱਟਣ ਨਾਲ "ਤੁਲਸਾਂ ਦਾਸੀ" ਨੂੰ ਤ੍ਰਿਲੋਕੀ ਦੀ ਖ਼ਬਰ ਹੋ ਗਈ ਸੀ।"

ਅਥਵਾ:-ਉਹਨਾਂ ਨੂੰ ਸੰਤ ਜਨਾਂ ਦੇ ਚਰਨਾਂ ਦੀ ਚੇਟਕ ਲੱਗ ਗਈ।

**ਨਾਨਕ ਪਤਿਤ ਪਵਿਤ ਮਿਲਿ ਸੰਗਤਿ**

**ਗੁਰ ਸਤਿਗੁਰ ਪਾਛੈ ਛੁਕਟੀ ॥੨॥੬॥ ਛਕਾ ੧**

ਗੁਰੂ ਜੀ ਕਥਨ ਕਰਦੇ ਹਨ, ਸਤਸੰਗਤ ਨਾਲ ਮਿਲਣ ਕਰਕੇ ਪਤਿਤ=ਪਾਪੀ ਪਵਿੱਤ੍ਰ ਹੋ ਜਾਂਦੇ ਹਨ, ਅਤੇ ਗੁਰੂ=ਪੂਜਯ ਸਤਿਗੁਰਾਂ ਦੇ ਪਿੱਛੇ ਚੱਲਣ ਕਰਕੇ ਜਮਾਂ ਤੋਂ ਛੁਕਟੀ=ਛੁੱਟ ਜਾਂਦਾ ਹੈ ॥੨॥੬॥ ਛਕਾ ੧

ਛਕਾ=ਛੇ ਸ਼ਬਦਾਂ ਦੇ ਸਮੁਦਾਇ ਨੂੰ ਛੱਕਾ ਆਖਦੇ ਹਨ, ਇਥੋਂ ਤੱਕ ਛੇ ਸ਼ਬਦ ਆ ਗਏ ਹਨ, ਇਸ ਵਾਸਤੇ ਗੁਰੂ ਜੀ ਨੇ "ਛੱਕਾ ੧" ਲਿਖਿਆ ਹੈ।

[ਇਸ ਤੇ ਪਾਠੀ ਸਿੰਘ ਵੀ ਪਾਠ ਕਰਨ ਵੇਲੇ, ਸ਼ਬਦ ਦੀ ਸਮਾਪਤੀ ਉੱਪਰ ਛੱਕਾ ਇੱਕ ਪੜ੍ਹਨ।

**ਦੇਵ ਗੰਧਾਰੀ ਮਹਲਾ ੫ ਘਰੁ ੨ ੧ ੴ ਸਤਿਗੁਰ ਪ੍ਰਸਾਦਿ ॥**

**ਮਾਈ ਗੁਰ ਚਰਣੀ ਚਿਤੁ ਲਾਈਐ ॥**

ਮਾਈ=ਹੇ ਭਾਈ! ਗੁਰੂ ਦੇ ਚਰਨਾਂ ਨਾਲ ਚਿੱਤ ਨੂੰ ਲਗਾਉਣਾ ਕਰ।

**ਪ੍ਰਭੁ ਹੋਇ ਕ੍ਰਿਪਾਲੁ ਕਮਲੁ ਪਰਗਾਸੇ**

**ਸਦਾ ਸਦਾ ਹਰਿ ਧਿਆਈਐ ॥ ੧ ॥ ਰਹਾਉ ॥**

ਪ੍ਰਭੂ ਦੇ ਕ੍ਰਿਪਾਲੂ ਹੋਣ ਕਰਕੇ ਹਿਰਦਾ ਕਮਲ ਖਿੜ ਜਾਂਦਾ ਹੈ, ਇਸ ਲਈ ਸਦਾ ਸਦਾ ਹਰੀ ਨੂੰ ਧਿਆਉਣਾ ਕਰ ॥ ੧ ॥ ਰਹਾਉ ॥

**ਅੰਤਰਿ ਏਕੋ ਬਾਹਰਿ ਏਕੋ ਸਭ ਮਹਿ ਏਕੁ ਸਮਾਈਐ ॥**

ਅੰਦਰ ਵੀ ਇੱਕ ਪ੍ਰਭੂ ਹੈ, ਬਾਹਰ ਵੀ ਇੱਕ ਪ੍ਰਭੂ ਹੈ, ਸਾਰਿਆਂ ਵਿੱਚ ਇੱਕ ਪ੍ਰਭੂ ਸਮਾ ਰਿਹਾ ਹੈ।

**ਘਟਿ ਅਵਘਟਿ ਰਵਿਆ ਸਭ ਠਾਈ ਹਰਿ ਪੂਰਨ ਬ੍ਰਹਮੁ ਦਿਖਾਈਐ ॥੧॥**

ਘਟਿ=ਚੇਤਨ ਤੇ ਅਵਘਟਿ=ਜੜ੍ਹਾਂ ਵਿੱਚ, ਅਥਵਾ:-ਸੁਖੇਨ ਘਟਿ=ਰਸਤਿਆਂ ਵਿੱਚ ਤੇ ਅਵਘਟਿ=ਕਠਨ ਰਸਤਿਆਂ ਵਿੱਚ ਸਭ ਜਗ੍ਹਾ ਉੱਪਰ ਉਹ ਪ੍ਰਭੂ ਰਵਿ ਰਹਿਆ ਹੈ, ਹਰ ਇਕ ਵਿੱਚ ਹਰੀ ਪੂਰਨ ਬ੍ਰਹਮ ਵੇਖਣ ਵਿੱਚ ਆ ਰਿਹਾ ਹੈ ॥ ੧ ॥

**ਉਸਤਤਿ ਕਰਹਿ ਸੇਵਕ ਮੁਨਿ ਕੇਤੇ ਤੇਰਾ ਅੰਤੁ ਨ ਕਤਹੂ ਪਾਈਐ ॥**

ਹੇ ਵਾਹਿਗੁਰੂ! ਤੇਰੀ ਉਸਤਤੀ ਕਿੰਨੇ ਹੀ ਸੇਵਕ, ਰਿਖੀ, ਮੁਨੀ, ਤੇ ਭਗਤ-ਜਨ ਕਰਦੇ ਹਨ, ਪਰ ਤੇਰਾ ਅੰਤ ਕਿਸੇ ਨੇ ਭੀ ਨਹੀਂ ਪਾਇਆ।

**ਸੁਖਦਾਤੇ ਦੁਖ ਭੰਜਨ ਸੁਆਮੀ ਜਨ ਨਾਨਕ ਸਦ ਬਲਿ ਜਾਈਐ ॥੨॥੧॥**

ਹੇ ਸੁੱਖਾਂ ਦੇ ਦਾਤੇ ! ਤੇ, ਦੁੱਖਾਂ ਨੂੰ ਭੰਜਨ=ਨਾਸ ਕਰਨ ਵਾਲੇ ਸੁਆਮੀ ! ਮੈਂ ਦਾਸ ਨਾਨਕ ਤੇਰੇ ਉੱਤੋਂ ਸਦਾ ਹੀ ਬਲਿਹਾਰ ਜਾਂਦਾ ਹਾਂ ॥ ੨ ॥ ੧ ॥

**ਦੇਵ ਗੰਧਾਰੀ ॥ ਮਾਈ ਹੋਨਹਾਰ ਸੋ ਹੋਈਐ ॥**

ਹੇ ਭਾਈ ! ਜੋ ਹੋਨਹਾਰ=ਹੋਣ ਵਾਲੀ ਗੱਲ ਹੈ ਉਹ ਜ਼ਰੂਰ ਹੋਕੇ ਰਹਿੰਦੀ ਹੈ।

**ਰਾਚਿ ਰਹਿਓ ਰਚਨਾ ਪ੍ਰਭੁ ਅਪਨੀ ਕਹਾ ਲਾਭੁ ਕਹਾ ਖੋਈਐ ॥੧॥ ਰਹਾਉ॥**

ਜਦ ਕਿ ਪ੍ਰਭੂ ਆਪਣੀ ਸੰਸਾਰ ਰਚਨਾ ਵਿੱਚ ਹੀ ਰਚ ਮਿਚ ਰਿਹਾ ਹੈ, ਤਾਂ ਫਿਰ ਲਾਭ ਕਿਸ ਵਿੱਚ ਤੇ ਖੋਈਐ=ਘਾਟਾ ਕਿਸ ਵਿੱਚ ਹੈ। ਅਥਵਾ:-ਇਹ ਸੰਸਾਰ ਰਚਨਾ ਹੈ ਤਾਂ ਪ੍ਰਭੂ ਦੀ, ਇਹ ਜੀਵ ਆਪਣੀ ਜਾਣਕੇ ਇਸ ਵਿੱਚ ਰਚ ਮਿਚ ਰਿਹਾ ਹੈ, ਇਸ ਕਰਕੇ ਕਦੀ ਲਾਭ ਤੇ ਕਦੀ ਖੋਈਐ=ਘਾਟਾ ਬਣਿਆਂ ਰਹਿੰਦਾ ਹੈ ॥ ੧ ॥ ਰਹਾਉ ॥

**ਕਹ ਫੂਲਹਿ ਆਨੰਦ ਬਿਖੈ ਸੋਗ ਕਬ ਹਸਨੋ ਕਬ ਰੋਈਐ ॥**

ਕਿਤੇ ਕੋਈ ਆਨੰਦ ਦੇ ਬਿਖੈ=ਵਿੱਚ ਪ੍ਰਫੁੱਲਤ ਹੋ ਰਿਹਾ ਹੈ, ਕਿਤੇ ਕੋਈ ਸੋਗ ਕਰ ਰਿਹਾ ਹੈ, ਕਦੇ ਕੋਈ ਹਸਦਾ ਹੈ ਕਦੇ ਕੋਈ ਰੋਂਦਾ ਹੈ। ਅਥਵਾ:-ਅਨੰਦ ਰੂਪ ਬਿਖੈ=ਵਿਸ਼ਿਆਂ ਵਿੱਚ ਪ੍ਰਫੁੱਲਤ ਹੋਕੇ ਕਿਤੇ ਤਾਂ ਇਹ ਜੀਵ ਹੱਸ ਰਿਹਾ ਹੈ,ਤੇ ਕਿਤੇ ਇਨ੍ਹਾਂ ਵਿਸ਼ਿਆਂ ਦੇ ਵਿਜੋਗ ਜਨ ਸੋਗ ਕਰਕੇ ਕਦੇ ਰੋਣ ਲੱਗ ਜਾਂਦਾ ਹੈ।

**ਕਬਹੂ ਮੈਲੁ ਭਰੇ ਅਭਿਮਾਨੀ ਕਬ ਸਾਧੂ ਸੰਗਿ ਧੋਈਐ ॥੧॥**

ਇਹ ਹੰਕਾਰੀ ਜੀਵ ਕਦੇ ਤਾਂ ਰਾਗ-ਦ੍ਵੇਸ਼ ਰੂਪੀ, ਅਥਵਾ:-ਹੰਕਾਰ ਰੂਪੀ ਮੈਲ ਨੂੰ ਭਰ ਰਹੇ ਹਨ, ਤੇ ਕਦੇ ਸੰਤਾਂ ਦੇ ਸਤਸੰਗ ਕਰਕੇ ਉਸ ਮੈਲ ਨੂੰ ਧੋ ਲੈਂਦੇ ਹਨ ॥ ੧ ॥

**ਕੋਇ ਨ ਮੇਟੈ ਪ੍ਰਭ ਕਾ ਕੀਆ ਦੂਸਰ ਨਾਹੀ ਅਲੋਈਐ ॥**

ਪ੍ਰਭੂ ਦਾ ਜੋ ਕੀਤਾ ਹੋਇਆ ਹੈ ਉਸ ਨੂੰ ਕੋਈ ਨਹੀਂ ਮੇਟ ਸਕਦਾ, ਪ੍ਰਭੂ ਤੋਂ ਬਿਨਾਂ ਹੋਰ ਕੋਈ ਦੂਜਾ ਦਿੱਸਦਾ ਹੀ ਨਹੀਂ ਹੈ।

**ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਹ ਪ੍ਰਸਾਦਿ ਸੁਖਿ ਸੋਈਐ ॥੨॥੨॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਉਸ ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਜਿਸ ਦੀ ਕਿਰਪਾ ਨਾਲ ਸੁੱਖਾਂ ਵਿੱਚ ਸੋਈਐ=ਸੌਂਈਦਾ ਹੈ, ਅਥਵਾ:-ਸੋਈਐ=ਇਸਥਿੱਤ ਹੋਈਦਾ ਹੈ ॥੨॥੨॥

**[ਪੰਨਾ ੫੨੯]**

**ਦੇਵ ਗੰਧਾਰੀ ॥ ਮਾਈ ਸੁਨਤ ਸੋਚ ਭੈ ਡਰਤ ॥**

ਮਾਈ=ਹੇ ਭਾਈ ! ਵੇਦਾਂ ਸ਼ਾਸਤ੍ਰਾਂ ਦੁਆਰੇ ਜਮਪੁਰੀ ਦੇ ਦੁੱਖ ਸੁਣਕੇ, ਤੇ ਆਪਣੇ ਕੀਤੇ ਹੋਏ ਕਰਮਾਂ ਨੂੰ ਸੋਚ=ਵਿਚਾਰਕੇ ਭੈ=ਡਰ ਨਾਲ ਡਰ ਜਾਂਦੇ ਹਾਂ।

## ਮੇਰ ਤੇਰ ਤਜਉ ਅਭਿਮਾਨਾ ਸਰਨਿ ਸੁਆਮੀ ਕੀ ਪਰਤ ॥ ੧ ॥ ਰਹਾਉ ॥

ਇਸ ਕਰਕੇ ਹੁਣ ਮੇਰ ਤੇਰ ਤੇ ਹੰਕਾਰ ਨੂੰ ਤਿਆਗਕੇ, ਸੁਆਮੀ=ਪਰਮਾਤਮਾ ਦੀ ਸ਼ਰਣ ਵਿੱਚ ਆ ਪਏ ਹਾਂ ॥ ੧ ॥ ਰਹਾਉ ॥

## ਜੋ ਜੋ ਕਹੈ ਸੋਈ ਭਲ ਮਾਨਉ ਨਾਹਿਨ ਕਾ ਬੋਲ ਕਰਤ ॥

ਸੁਆਮੀ=ਪਰਮਾਤਮਾ ਜੋ ਜੋ ਭੀ ਕਹਿੰਦਾ ਹੈ ਮੈਂ ਉਸ ਨੂੰ ਭਲਾ ਕਰਕੇ ਮੰਨਦਾ ਹਾਂ, "ਭਾਵ ਵੇਦਾਂ ਸ਼ਾਸਤ੍ਰਾਂ ਦੀ ਆਗਿਆ ਅਨੁਸਾਰ ਚਲਦਾ ਹਾਂ", ਅਤੇ ਨਾਹਿਨ=ਨਹੀਂ ਦਾ ਬਚਨ ਨਹੀਂ ਕਰਦੇ ਅਰਥਾਤ ਹੁਕਮ ਮੋੜਦੇ ਨਹੀਂ ਹਾਂ। ਨੋਟ-"ਨਾਹਿਨ" ਪਾਠ ਇਕੱਠਾ ਹੀ ਹੈ।

## ਨਿਮਖ ਨ ਬਿਸਰਉ ਹੀਏ ਮੋਰੇ ਤੇ ਬਿਸਰਤ ਜਾਈ ਹਉ ਮਰਤ ॥੧॥

ਇੱਕ ਨਿਮਖ ਮਾਤ੍ਰ ਭੀ ਮੇਰੇ ਹਿਰਦੇ ਵਿੱਚੋਂ ਭੁੱਲਦਾ ਨਹੀਂ ਹੈ, ਉਸ ਦੇ ਬਿਸਰਤ=ਭੁੱਲ ਜਾਣ ਨਾਲ ਮੇਰਾ ਮਰਨਾ ਹੁੰਦਾ ਹੈ ॥ ੧ ॥

## ਸੁਖਦਾਈ ਪੂਰਨ ਪ੍ਰਭੁ ਕਰਤਾ ਮੇਰੀ ਬਹੁਤੁ ਇਆਨਪ ਜਰਤ ॥

ਪ੍ਰਭੂ ਕਰਤਾ ਪੂਰਨ ਸੁੱਖਾਂ ਦੇ ਦੇਣ ਵਾਲਾ ਹੈ, ਮੇਰੀ ਬਹੁਤ ਸਾਰੀ ਇਆਨਪ=ਅਗਿਆਤ ਤਾਈ ਨੂੰ ਜਰਤ=ਸਹਾਰਦਾ ਹੈ।

## ਨਿਰਗੁਨਿ ਕਰੂਪਿ ਕੁਲਹੀਣ ਨਾਨਕ ਹਉ ਅਨਦ ਰੂਪ ਸੁਆਮੀ ਭਰਤ ॥੨॥੩॥

ਗੁਰੂ ਜੀ ਕਥਨ ਕਰਦੇ ਹਨ, ਮੈਂ ਨਿਰਗੁਨਿ=ਸ਼ੁਭ-ਗੁਣਾਂ ਤੋਂ ਰਹਿਤ ਹਾਂ, ਕਰੂਪਿ=ਸਫਾਈ ਰੂਪੀ ਰੂਪ ਤੋਂ ਰਹਿਤ ਹਾਂ, "ਕੁਲ-ਹੀਣ"=ਅਚੁੱਤ ਕੁਲ ਤੋਂ ਰਹਿਤ ਹਾਂ, ਮੇਰਾ ਭਰਤ=ਭਰਤਾ (ਪਤੀ) ਸੁਆਮੀ ਅਨੰਦ ਰੂਪ ਹੈ। ਅਥਵਾ:-ਅਨੰਦ ਰੂਪ ਮੇਰਾ ਸੁਆਮੀ ਸਭ ਦੇ ਭਰਨੇ ਵਾਲਾ ਭਾਵ ਪ੍ਰਤਿਪਾਲਾ ਕਰਨ ਵਾਲਾ ਹੈ ॥ ੨ ॥ ੩ ॥

## ਦੇਵ ਗੰਧਾਰੀ ॥ ਮਨ ਹਰਿ ਕੀਰਤਿ ਕਰਿ ਸਦਹੂ ॥

ਹੇ ਮਨ ! ਤੂੰ ਸਦਾ ਹੀ ਹਰੀ ਦੀ ਕੀਰਤੀ ਨੂੰ ਕਰ।

## ਗਾਵਤ ਸੁਨਤ ਜਪਤ ਉਧਾਰੈ ਬਰਨ ਅਬਰਨਾ ਸਭਹੂ ॥੧॥ ਰਹਾਉ ॥

ਚਾਹੇ ਕੋਈ ਉੱਤਮ ਵਰਨਾਂ ਵਿਚੋਂ ਹੈ, ਚਾਹੇ ਕੋਈ ਅਬਰਨਾ=ਨੀਚ ਵਰਨਾਂ ਵਿੱਚੋਂ ਹੈ, ਜੋ ਭੀ ਹਰੀ ਦੀ ਕੀਰਤੀ ਨੂੰ ਗਾਉਣ ਵਾਲੇ ਹਨ, ਜਾਂ ਸੁਣਨ ਵਾਲੇ ਹਨ, ਜਾਂ ਜਪਣ ਵਾਲੇ ਹਨ, ਉਹਨਾਂ ਸਾਰਿਆਂ ਨੂੰ ਪਰਮੇਸ਼ਰ ਤਾਰ ਦੇਂਦਾ ਹੈ ॥ ੧ ॥ ਰਹਾਉ ॥

## ਜਹ ਤੇ ਉਪਜਿਓ ਤਹੀ ਸਮਾਇਓ ਇਹ ਬਿਧਿ ਜਾਨੀ ਤਬਹੂੰ ॥
## ਜਹਾ ਜਹਾ ਇਹ ਦੇਹੀ ਧਾਰੀ ਰਹਨੁ ਨ ਪਾਇਓ ਕਬਹੂੰ ॥ ੧ ॥

ਅੰਨ੍ਵੇ ਅਰਥ:-ਜਿੱਥੇ ਜਿੱਥੇ ਭੀ ਇਹ ਦੇਹ ਧਾਰੀ ਹੈ, ਤਿੱਥੇ ਤਿੱਥੇ ਕਦੇ ਭੀ ਰਹਿਣਾ ਨਹੀਂ ਪਾਇਆ,

ਇਹ ਬਿਧਿ ਜਾਨੀ ਜਬਹੂੰ=ਜਿਸ ਵੇਲੇ ਇਹ ਬਿਧੀ ਜਾਣ ਲਈ, ''ਜਹ ਤੇ ਉਪਜਿਓ ਤਹੀ ਸਮਾਇਓ ਤਬਹੂੰ''=ਤਾਂ ਜਿਸ ਬ੍ਰਹਮ ਤੋਂ ਉਪਜਿਆ ਸੀ, ਉਸੀ ਬ੍ਰਹਮ ਵਿਚ ਸਮਾ ਗਿਆ।

**ਸੂਖੁ ਆਇਓ ਭੈ ਭਰਮ ਬਿਨਾਸੇ ਕ੍ਰਿਪਾਲ ਹੂਏ ਪ੍ਰਭ ਜਬਹੂ ॥**

ਜਿਸ ਵੇਲੇ ਪ੍ਰਭੂ ਕਿਰਪਾਲੂ ਹੋਏ, ਤਾਂ ਭੈ=ਡਰ ਅਤੇ ਭਰਮ ਦੇ ਨਾਸ ਹੋਣ ਕਰਕੇ, ਆਤਮ ਸੁਖ ਆਕੇ ਪ੍ਰਾਪਤ ਹੋ ਗਿਆ।

**ਕਹੁ ਨਾਨਕ ਮੇਰੇ ਪੂਰੇ ਮਨੋਰਥ ਸਾਧ ਸੰਗਿ ਤਜਿ ਲਬਹੂੰ ॥੨॥੪॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਵੇਲੇ ਸੰਤਾਂ ਦੇ ਸੰਗ ਦੁਆਰੇ ਲੋਭ ਤੇ ਹੂੰ=ਹੰਕਾਰ ਨੂੰ ਤਜਿ=ਤਿਆਗਿਆ, ਤਾਂ ਮੇਰੇ ਮਨ ਦੇ ਸਾਰੇ ਮਨੋਰਥ ਪੂਰੇ ਹੋ ਗਏ ॥੨॥੪॥

**ਦੇਵ ਗੰਧਾਰੀ ॥ ਮਨ ਜਿਉ ਅਪੁਨੇ ਪ੍ਰਭ ਭਾਵਉ ॥**

ਹੇ ਮਨ! ਤੂੰ ਉਹ ਕਰਮ ਕਰ, ਜਿਨ੍ਹਾਂ ਨਾਲ ਤੂੰ ਆਪਣੇ ਪ੍ਰਭੂ ਨੂੰ ਭਾਵਉ=ਚੰਗਾ ਲੱਗੇਂ।

**ਨੀਚਹੁ ਨੀਚੁ ਨੀਚੁ ਅਤਿ ਨਾਨ੍ਹਾ ਹੋਇ ਗਰੀਬੁ ਬੁਲਾਵਉ ॥੧॥ਰਹਾਉ॥**

ਜਿਹੜੇ ਨੀਚਹੁ ਨੀਚੁ=ਨੀਵਿਆਂ ਤੋਂ ਨੀਵੇਂ ਹਨ, ਉਹਨਾਂ ਤੋਂ ਅੱਗੇ ਜੋ ਨੀਚੁ=ਨੀਵੇਂ ਹਨ, ਉਹਨਾਂ ਤੋਂ ਭੀ ਗ਼ਰੀਬੀ ਸਹਿਤ ਹੋ ਕੇ ਆਪਣੇ ਆਪ ਨੂੰ ਅਤਿ-ਨਾਨ੍ਹਾ=ਬਹੁਤ ਨਿੱਕਾ ਬੁਲਵਾਣਾ ਕਰ ॥੧॥ਰਹਾਉ॥

**ਅਨਿਕ ਅਡੰਬਰ ਮਾਇਆ ਕੇ ਬਿਰਥੇ ਤਾ ਸਿਉ ਪ੍ਰੀਤਿ ਘਟਾਵਉ ॥**

ਮਾਇਆ ਦੇ ਅਨੇਕਾਂ ਅਡੰਬਰ=ਪਸਾਰੇ ਬਿਅਰਥ ਹਨ, ਉਹਨਾਂ ਨਾਲੋਂ ਤੂੰ ਪ੍ਰੀਤੀ ਘਟਾਵਣਾ ਕਰ।

**ਜਿਉ ਅਪੁਨੋ ਸੁਆਮੀ ਸੁਖੁ ਮਾਨੈ ਤਾ ਮਹਿ ਸੋਭਾ ਪਾਵਉ ॥੧॥**

ਜਿਸ ਤਰ੍ਹਾਂ ਆਪਣਾ ਸੁਆਮੀ ਸੁਖ ਕਰਕੇ ਮੰਨੇ, ਤਿਸ ਪ੍ਰਕਾਰ ਦੇ ਕਰਮਾਂ ਵਿਚ ਲਗਕੇ ਤੂੰ ਸੋਭਾ ਨੂੰ ਪਾਵਣਾ ਕਰ ॥੧॥

**ਦਾਸਨ ਦਾਸ ਰੇਣੁ ਦਾਸਨ ਕੀ ਜਨ ਕੀ ਟਹਲ ਕਮਾਵਉ ॥**

ਜੋ ਪ੍ਰਭੂ ਦੇ ਦਾਸਾਂ ਦੇ ਦਾਸ ਹਨ, ਉਹਨਾਂ ਦਾਸਾਂ ਦੇ ਚਰਨਾਂ ਦੀ ਧੂੜ ਗ੍ਰਹਿਣ ਕਰ, ਅਤੇ ਪ੍ਰਭੂ ਦੇ ਜਨਾਂ ਦੀ ਸੇਵਾ ਟਹਲ ਕਮਾਵਣਾ ਕਰ।

**ਸਰਬ ਸੂਖ ਬਡਿਆਈ ਨਾਨਕ ਜੀਵਉ ਮੁਖਹੁ ਬੁਲਾਵਉ ॥੨॥੫॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ! ਜੇ ਆਪ ਮੂੰਹ ਤੋਂ ਬੋਲ ਕੇ ਆਖੋ, ਕਿ ਹੇ ਦਾਸ! ਤੂੰ ਮੇਰੇ ਪਾਸ ਆਕੇ ਬੈਠ ਜਾ, ਤਾਂ ਮੇਰਾ ਏਸੇ ਗੱਲ ਵਿਚ ਜੀਵਉ=ਜੀਊਣਾ ਹੈ, ਅਤੇ ਏਸੇ ਗੱਲ ਵਿਚ ਹੀ ਸਾਰੇ ਸੁਖ ਤੇ ਵਡਿਆਈ ਹੈ। ਅਥਵਾ-ਸਾਰੇ ਸੁਖ ਤੇ ਵਡਿਆਈ ਏਸੇ ਵਿਚ ਹਨ, ਜੋ ਮੂੰਹੋਂ ਪ੍ਰਭੂ ਦਾ ਜਸ ਬੋਲਦਾ ਹੋਇਆ ਜੀਊਂਦਾ ਹਾਂ ॥੨॥੫॥

**ਦੇਵ ਗੰਧਾਰੀ ॥ ਪ੍ਰਭ ਜੀ ਤਉ ਪ੍ਰਸਾਦਿ ਭ੍ਰਮੁ ਡਾਰਿਓ ॥**

ਹੇ ਪ੍ਰਭੂ ਜੀ! ਆਪ ਜੀ ਦੀ ਕ੍ਰਿਪਾ ਨਾਲ ਹਿਰਦੇ 'ਚੋਂ ਭਰਮ ਡਾਰਿਓ=ਦੂਰ ਕਰ ਦਿੱਤਾ ਹੈ।

**ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ ਮਨ ਮਹਿ ਇਹੈ ਬੀਚਾਰਿਓ ॥੧॥ਰਹਾਉ॥**

ਆਪ ਜੀ ਦੀ ਕਿਰਪਾ ਨਾਲ ਹੀ ਮੇਰੇ ਮਨ ਵਿਚ ਇਹ ਵਿਚਾਰ ਆਇਆ ਹੈ, ਕਿ ਸਭ ਕੋਈ ਆਪਣਾ ਹੀ ਸੱਜਣ ਹੈ ॥ ੧ ॥ ਰਹਾਉ ॥

**ਕੋਟਿ ਪਰਾਧ ਮਿਟੇ ਤੇਰੀ ਸੇਵਾ ਦਰਸਨਿ ਦੂਖੁ ਉਤਾਰਿਓ ॥**

ਆਪ ਜੀ ਦੀ ਸੇਵਾ ਕਰਨ ਨਾਲ ਕ੍ਰੋੜਾਂ ਪਰਾਧ=ਪਾਪ ਮਿਟ ਗਏ ਹਨ , ਅਤੇ ਆਪ ਜੀ ਦੇ ਦਰਸ਼ਨ ਨੇ ਮੇਰਾ ਸਾਰਾ ਦੁੱਖ ਉਤਾਰ ਦਿੱਤਾ ਹੈ।

**ਨਾਮੁ ਜਪਤ ਮਹਾ ਸੁਖੁ ਪਾਇਓ ਚਿੰਤਾ ਰੋਗੁ ਬਿਦਾਰਿਓ ॥੧॥**

ਆਪ ਜੀ ਦਾ ਨਾਮ ਜਪ ਕੇ ਮਹਾ=ਬੜਾ ਭਾਰੀ ਸੁਖ ਪਾਇਆ ਹੈ, ਅਤੇ ਚਿੰਤਾ ਰੂਪੀ ਰੋਗ ਨੂੰ ਬਿਦਾਰਿਓ=ਦੂਰ ਕਰ ਦਿੱਤਾ ਹੈ।

**ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਸਾਰਿਓ ॥**

ਕਾਮ, ਕ੍ਰੋਧ, ਲੋਭ, ਝੂਠ ਤੇ ਨਿੰਦਿਆ ਇਤ ਆਦਿਕ ਸਾਰੇ ਵਿਕਾਰਾਂ ਨੂੰ ਸਾਧੂਆਂ ਦੀ ਸੰਗਤ ਵਿਚ ਬੈਠ ਕੇ ਭੁਲਾ ਦਿੱਤਾ ਹੈ।

**ਮਾਇਆ ਬੰਧ ਕਾਟੇ ਕਿਰਪਾਨਿਧਿ ਨਾਨਕ ਆਪਿ ਉਧਾਰਿਓ ॥੨॥੬॥**

ਗੁਰੂ ਜੀ ਕਥਨ ਕਰਦੇ ਹਨ, ਕਿਰਪਾ ਨਿੱਧੀ ਪਰਮਾਤਮਾ ਨੇ ਮਾਇਆ ਦੇ ਸਾਰੇ ਬੰਧਨ ਕੱਟ ਦਿੱਤੇ ਹਨ, ਅਤੇ ਆਪ ਹੀ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਲਿਆ ਹੈ ॥੨॥੬॥

**ਦੇਵ ਗੰਧਾਰੀ ॥ ਮਨ ਸਗਲ ਸਿਆਨਪ ਰਹੀ ॥**

ਮੇਰੇ ਮਨ ਦੀ ਸਾਰੀ ਸਿਆਨਪ=ਚਤੁਰਾਈ ਰਹਿ ਗਈ ਹੈ।

**ਕਰਨ ਕਰਾਵਨਹਾਰ ਸੁਆਮੀ ਨਾਨਕ ਓਟ ਗਹੀ ॥੧॥ਰਹਾਉ॥**

ਗੁਰੂ ਜੀ ਕਥਨ ਕਰਦੇ ਹਨ, ਸਭ ਗੱਲਾਂ ਦੇ ਕਰਣ ਕਰਾਵਣ ਵਾਲੇ ਸੁਆਮੀ ਦੀ ਓਟ ਮੈਂ ਗ੍ਰਹਿਣ ਕੀਤੀ ਹੈ ॥੧॥ਰਹਾਉ॥

**ਆਪੁ ਮੇਟਿ ਪਏ ਸਰਣਾਈ ਇਹ ਮਤਿ ਸਾਧੂ ਕਹੀ ॥**

ਆਪਾ ਭਾਵ ਹੰਕਾਰ ਨੂੰ ਮੇਟ ਕੇ ਚਰਨਾਂ ਦੀ ਸ਼ਰਨ ਵਿਚ ਪਏ ਹਾਂ, ਪਰ ਇਹ ਸਿੱਖਿਆ ਮੈਨੂੰ ਸੰਤਾਂ ਨੇ ਕਹੀ=ਦੱਸੀ ਹੈ।

**ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ ਭਰਮੁ ਅਧੇਰਾ ਲਹੀ ॥੧॥**

ਪ੍ਰਭੂ ਦੀ ਆਗਿਆ ਮੰਨ ਕੇ ਹੀ ਸੁਖ ਪਾਇਆ ਹੈ, ਅਤੇ ਭਰਮ ਰੂਪੀ,
ਅਥਵਾ:-ਅਗਿਆਨ ਰੂਪ ਹਨੇਰਾ ਦੂਰ ਹੋ ਗਿਆ ਹੈ ॥੧॥

**ਜਾਨ ਪ੍ਰਬੀਨ ਸੁਆਮੀ ਪ੍ਰਭ ਮੇਰੇ ਸਰਣਿ ਤੁਮਾਰੀ ਅਹੀ ॥**

ਹੇ ਮੇਰੇ ਪ੍ਰਭੂ ਸੁਆਮੀ ! ਆਪ ਜੀ ਨੂੰ ਪ੍ਰਬੀਨ=ਚਤੁਰ ਜਾਣਕੇ ਹੀ ਆਪ ਜੀ ਦੀ ਸ਼ਰਣ ਅਹੀ=ਚਾਹੀ ਹੈ।

## ਖਿਨ ਮਹਿ ਥਾਪਿ ਉਥਾਪਨਹਾਰੇ ਕੁਦਰਤਿ ਕੀਮ ਨ ਪਹੀ ॥੨॥੭॥

ਹੇ ਇੱਕ ਖਿਨ ਵਿਚ ਥਾਪਿ–ਉਥਾਪਨਹਾਰੇ=ਉਤਪਤੀ, ਲੈਤਾ ਕਰਨ ਵਾਲੇ ਪ੍ਰਭੂ ! ਤੇਰੀ ਕੁਦਰਤਿ=ਸ਼ਕਤੀ, ਅਥਵਾ:–ਮਾਇਆ ਦੀ ਕੀਮਤ ਨਹੀਂ ਪੈਂਦੀ ॥੨॥੭॥

## ਦੇਵ ਗੰਧਾਰੀ ਮਹਲਾ ੫ ॥ ਹਰਿ ਪ੍ਰਾਨ ਪ੍ਰਭੂ ਸੁਖ ਦਾਤੇ ॥

ਹੇ ਹਰੀ ਪ੍ਰਭੂ ! ਆਪ ਪ੍ਰਾਣ ਤੇ ਸੁੱਖਾਂ ਦੇ ਦਾਤੇ ਹੋ,

## ਗੁਰ ਪ੍ਰਸਾਦਿ ਕਾਹੂ ਜਾਤੇ ॥੧॥ਰਹਾਉ॥

ਗੁਰਾਂ ਦੀ ਕਿਰਪਾ ਨਾਲ ਕਾਹੂ=ਕਿਸੇ ਵਿਰਲੇ ਸੰਤ ਨੇ ਹੀ ਆਪ ਜੀ ਨੂੰ ਜਾਤੇ=ਜਾਣਿਆਂ ਹੈ ॥੧॥ਰਹਾਉ॥

## ਸੰਤ ਤੁਮਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ ਖਾਤੇ ॥

ਹੇ ਪ੍ਰੀਤਮ ਪਰਮਾਤਮਾ ! ਸੰਤ ਤੁਹਾਡੇ ਦਾਸ ਹਨ, ਆਪ ਸੰਤਾਂ ਦੇ ਪ੍ਰੀਤਮ=ਪਿਆਰੇ ਹੋ,

ਅਥਵਾ:–ਹੇ ਪ੍ਰਭੂ ! ਤੁਹਾਡੇ ਸੰਤ ਤੁਮਰੇ ਪ੍ਰੀਤਮ=ਆਪ ਜੀ ਨੂੰ ਪਿਆਰੇ ਹਨ, ਉਹਨਾਂ ਨੂੰ ਕਾਲ (ਭਗਵਾਨ) ਨਹੀਂ ਖਾਂਦਾ ।

[ਪੰਨਾ ੫੩੦]

## ਰੰਗਿ ਤੁਮਾਰੇ ਲਾਲ ਭਏ ਹੈ ਰਾਮ ਨਾਮ ਰਸਿ ਮਾਤੇ ॥੧॥

ਕਿਉਂਕਿ ਉਹ ਆਪ ਜੀ ਦੇ ਰੰਗਿ=ਪ੍ਰੇਮ ਵਿਚ ਲਾਲ=ਬ੍ਰਹਮ ਗਿਆਨ ਦੇ ਸਹਿਤ ਹੋਏ ਹਨ, ਅਤੇ ਉਹ ਰਾਮ ਨਾਮ ਰੂਪੀ ਰਸ ਵਿਚ ਮਸਤ ਰਹਿੰਦੇ ਹਨ ॥੧॥

## ਮਹਾ ਕਿਲਬਿਖ ਕੋਟਿ ਦੋਖ ਰੋਗਾ ਪ੍ਰਭ ਦ੍ਰਿਸਟਿ ਤੁਹਾਰੀ ਹਾਤੇ ॥

ਹੇ ਪ੍ਰਭੂ ! ਆਪ ਜੀ ਦੀ ਕ੍ਰਿਪਾ ਦ੍ਰਿਸ਼ਟੀ ਨਾਲ "ਮਹਾ ਕਿਲਬਿਖ"=ਬੜੇ ਭਾਰੀ ਪਾਪ,, ਕ੍ਰੋੜਾਂ ਦੋਸ਼ ਤੇ ਰੋਗ ਹਾਤੇ=ਨਾਸ ਹੋ ਜਾਂਦੇ ਹਨ ।

## ਸੋਵਤ ਜਾਗਿ ਹਰਿ ਹਰਿ ਹਰਿ ਗਾਇਆ ਨਾਨਕ ਗੁਰ ਚਰਨ ਪਰਾਤੇ ॥੨॥੮॥

ਗੁਰੂ ਜੀ ਕਥਨ ਕਰਦੇ ਹਨ, ਗੁਰਮੁਖਾਂ ਨੇ ਗੁਰਦੇਵਾਂ ਦੇ ਚਰਨਾਂ ਵਿਚ ਪਰਾਤੇ=ਭਲੀ ਪ੍ਰਕਾਰ ਤਦਾਕਾਰ ਹੋ ਕੇ, ਸੁੱਤਿਆਂ, ਜਾਗਦਿਆਂ, ਉਠਦਿਆਂ, ਬੈਠਦਿਆਂ ਹਰੀ ਦੇ ਹਰਿ ਹਰਿ ਨਾਮ ਨੂੰ ਗਾਇਆ ਹੈ ॥੨॥੮॥

ਭਾਵ–ਸਵਾਸ ਸਵਾਸ ਆਪ ਦੇ ਨਾਮ ਦਾ ਸਿਮਰਨ ਕੀਤਾ ਹੈ । ਕਿਉਂਕਿ ਉਹਨਾਂ ਮਹਾਂ ਪੁਰਖਾਂ ਦਾ ਕੰਮ ਹੀ ਇਹੋ ਬਣ ਗਿਆ ਹੈ । ☬

ਯਥਾ–ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੈ ਸਦ ਕਾਮ ॥੬॥ [ਪੰਨਾ ੨੯੬

**ਦੇਵ ਗੰਧਾਰੀ ੫ ॥ ਸੋ ਪ੍ਰਭੁ ਜਤ ਕਤ ਪੇਖਿਓ ਨੈਣੀ ॥**

ਮੈਂਨੇ ਉਸ ਪ੍ਰਭੂ ਨੂੰ ਹੀ 'ਜਤ ਕਤ'=ਜਿੱਥੇ ਕਿੱਥੇ ਭਾਵ ਸਭ ਜਗ੍ਹਾ ਉੱਪਰ ਅੱਖਾਂ ਨਾਲ ਦੇਖਿਆ ਹੈ।

**ਸੁਖਦਾਈ ਜੀਅਨ ਕੋ ਦਾਤਾ ਅੰਮ੍ਰਿਤੁ ਜਾਕੀ ਬੈਣੀ ॥੧॥ਰਹਾਉ॥**

ਉਹ ਪ੍ਰਭੂ ਸੁਖਾਂ ਦੇ ਦੇਣ ਵਾਲਾ ਸਭ ਜੀਵਾਂ ਦਾ ਦਾਤਾ ਹੈ, ਜਿਸ ਦੀ ਬੈਣੀ=ਬਾਣੀ ਅੰਮ੍ਰਿਤ ਰੂਪ ਹੈ ॥੧॥

**ਅਗਿਆਨੁ ਅਧੇਰਾ ਸੰਤੀ ਕਾਟਿਆ ਜੀਅ ਦਾਨੁ ਗੁਰ ਦੈਣੀ ॥**

ਪੂਰਨ ਸੰਤਾਂ ਨੇ ਅਗਿਆਨ ਰੂਪ ਅਨ੍ਹੇਰਾ ਕੱਟ ਦਿੱਤਾ ਹੈ, ਅਤੇ ਗੁਰਾਂ ਨੇ ਜੀਅ ਦਾਨੁ=ਜ਼ਿੰਦਗੀ ਦਾਨ ਦੇਣਾ ਕੀਤੀ ਹੈ।

**ਕਰਿ ਕਿਰਪਾ ਕਰਿ ਲੀਨੋ ਅਪੁਨਾ ਜਲਤੇ ਸੀਤਲ ਹੋਣੀ ॥੧॥**

ਪ੍ਰਭੂ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਆਪਣਾ ਦਾਸ ਕਰ ਲਿਆ ਹੈ, ਜਿਸ ਤ੍ਰਿਸ਼ਨਾ ਅੱਗ ਨਾਲ ਜਲਤੇ= ਸੜਦੇ ਸੀ ਉਸ ਵਲੋਂ ਸੀਤਲ ਹੋ ਗਏ ॥ ੧ ॥ "ਜਲਤੇ" ਪਾਠ ਇਕੱਠਾ ਹੈ।

**ਕਰਮੁ ਧਰਮੁ ਕਿਛੁ ਉਪਜਿ ਨ ਆਇਓ ਨਹ ਉਪਜੀ ਨਿਰਮਲ ਕਰਣੀ ॥**

ਮੇਰੇ ਹਿਰਦੇ ਵਿਚ ਕੁਝ ਕਰਮ ਧਰਮ ਉਤਪਤ ਨਹੀਂ ਹੋ ਆਇਆ, ਅਤੇ ਨਾ ਹੀ ਨਿਰਮਲ ਕਰਣੀ=ਪਵਿੱਤਰ ਭਗਤੀ ਉਤਪਤ ਹੋਈ ਹੈ।

**ਛਾਡਿ ਸਿਆਨਪ ਸੰਜਮ ਨਾਨਕ ਲਾਗੋ ਗੁਰ ਕੀ ਚਰਣੀ ॥੨॥੯॥**

ਗੁਰੂ ਜੀ ਕਥਨ ਕਰਦੇ ਹਨ, ਸਾਰੇ ਸੰਜਮ ਤੇ ਸਿਆਣਪਾਂ ਨੂੰ ਛੱਡਕੇ, ਗੁਰੂ ਜੀ ਦੀ ਚਰਨੀਂ ਲੱਗਾ ਹਾਂ।੨।੯।

**ਦੇਵ ਗੰਧਾਰੀ ੫ ॥ ਹਰਿ ਰਾਮ ਨਾਮੁ ਜਪਿ ਲਾਹਾ ॥**

ਜਿਨ੍ਹਾਂ ਗੁਰਮੁਖਾਂ ਨੇ ਹਰੀ ਰਾਮ ਨਾਮ ਨੂੰ ਜਪਿਆ ਹੈ, ਉਹਨਾਂ ਨੂੰ ਲਾਹਾ=ਲਾਭ ਪ੍ਰਾਪਤ ਹੋਇਆ ਹੈ।

**ਗਤਿ ਪਾਵਹਿ ਸੁਖ ਸਹਜ ਅਨੰਦਾ ਕਾਟੇ ਜਮ ਕੇ ਫਾਹਾ ॥੧॥ਰਹਾਉ॥**

ਸਹਜ ਸੁਖ=ਅਚੁਤ ਸੁਖ ਦੇ ਅਨੰਦ ਸਹਿਤ ਉਹ ਗਤਿ=ਮੁਕਤੀ ਨੂੰ ਪਾਉਂਦੇ ਹਨ, ਅਤੇ ਉਹਨਾਂ ਦੇ ਗਲੋਂ ਜਮਾਂ ਦੇ ਫਾਹੇ ਕੱਟੇ ਜਾਂਦੇ ਹਨ ॥੧॥ਰਹਾਉ॥

**ਖੋਜਤ ਖੋਜਤ ਖੋਜਿ ਬੀਚਾਰਿਓ ਹਰਿ ਸੰਤ ਜਨਾ ਪਹਿ ਆਹਾ ॥**

ਖੋਜਦਿਆਂ ਖੋਜਦਿਆਂ ਇਹ ਖੋਜਿ=ਰਸਤਾ ਵਿਚਾਰਿਆ ਹੈ, ਕਿ ਹਰੀ ਸੰਤ ਜਨਾਂ ਦੇ ਪਹਿ=ਪਾਸ ਵਸਦਾ ਆਹਾ=ਹੈ।

**ਤਿਨ੍ਹਾ ਪਰਾਪਤਿ ਏਹੁ ਨਿਧਾਨਾ ਜਿਨ੍ ਕੈ ਕਰਮਿ ਲਿਖਾਹਾ ॥੧॥**

ਪਰ, ਇਹ ਨਿਧਾਨਾ=ਖਜ਼ਾਨਾ ਉਹਨਾਂ ਨੂੰ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਦੇ ਕਰਮਾਂ ਵਿਚ ਲਿਖਿਆ ਹੋਇਆ ਹੈ ॥੧॥

**ਸੇ ਬਡਭਾਗੀ ਸੇ ਪਤਿ ਵੰਤੇ ਸੇਈ ਪੂਰੇ ਸਾਹਾ ॥**

ਉਹ ਵੱਡੇ ਭਾਗਾਂ ਵਾਲੇ ਹਨ, ਉਹ ਇੱਜ਼ਤ ਵਾਲੇ ਹਨ, ਓਹੀ ਪੂਰੇ ਸ਼ਾਹ ਹਨ।

**ਸੁੰਦਰ ਸੁਘੜ ਸਰੂਪ ਤੇ ਨਾਨਕ ਜਿਨ੍ ਹਰਿ ਹਰਿ ਨਾਮੁ ਵਿਸਾਹਾ ॥੨॥੧੦॥**

ਗੁਰੂ ਜੀ ਕਥਨ ਕਰਦੇ ਹਨ, ਉਹ ਸੁੰਦਰ ਸਰੂਪ ਵਾਲੇ ਹਨ, ਤੇ ਓਹੀ ਸੁਘੜ=ਸਰੇਸ਼ਟ ਸ਼ੁਭ ਗੁਣਾਂ ਦੀ ਘਾੜਤ ਘੜਣ ਵਾਲੇ ਹਨ, ਜਿਨ੍ਹਾਂ ਨੇ ਹਰਿ ਹਰਿ ਨਾਮ ਨੂੰ ਵਿਸਾਹਾ=ਖਰੀਦਿਆ ਹੈ ॥੨॥੧੦॥

**ਦੇਵ ਗੰਧਾਰੀ ੫ ॥ ਮਨ ਕਹ ਅਹੰਕਾਰਿ ਅਫਾਰਾ ॥**

ਹੇ ਮਨ ! ਕਿਸ ਗੱਲ ਦਾ ਹੰਕਾਰ ਕਰਕੇ ਤੂੰ ਅਫਾਰਾ=ਆਫਰਿਆ ਹੋਇਆ ਭਾਵ ਅਮੋੜ ਹੋ ਰਿਹਾ ਹੈਂ।

**ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ ॥੧॥ ਰਹਾਉ ॥**

ਅਪਵਿੱਤਰ ਜੋ ਵਿਸ਼ਿਆਂ ਰੂਪ ਦੁਰਗੰਧੀ ਹੈ, ਉਸ ਵਿੱਚ ਲੱਗਕੇ ਇਹ ਜੀਵ ਅਪਾਵਨ=ਅਪਵਿੱਤ੍ਰ ਹੋ ਰਿਹਾ ਹੈ, ਅਥਵਾ:-ਵਿਸ਼ਿਆਂ ਰੂਪ ਦੁਰਗੰਧੀ ਕਰਕੇ ਬਾਹਰੋਂ ਵੀ ਅਪਵਿੱਤ੍ਰ ਅਤੇ ਅੰਦਰੋਂ ਭੀ ਅਪਵਿੱਤ੍ਰ ਹੋ ਰਿਹਾ ਹੈ, ਜੋ ਕੁਝ ਦਿਸ ਰਿਹਾ ਹੈ ਸਭ ਛਾਰਾ=ਖੇਹ ਹੁੰਦਾ ਜਾ ਰਿਹਾ ਹੈ ॥੧॥ ਰਹਾਉ ॥

**ਜਿਨਿ ਕੀਆ ਤਿਸੁ ਸਿਮਰਿ ਪਰਾਨੀ ਜੀਉ ਪ੍ਰਾਨ ਜਿਨਿ ਧਾਰਾ ॥**

ਹੇ ਪ੍ਰਾਣੀ ! ਜਿਸ ਨੇ ਤੈਨੂੰ ਪੈਦਾ ਕੀਤਾ ਹੈ, ਅਤੇ ਜਿਸ ਨੇ ਤੇਰੇ ਵਿੱਚ ਜੀਵ ਕਲਾ, ਤੇ ਪ੍ਰਾਣ ਟਿਕਾਏ ਹੋਏ ਹਨ, ਉਸ ਦਾ ਸਿਮਰਨ ਕਰ।

**ਤਿਸਹਿ ਤਿਆਗਿ ਅਵਰ ਲਪਟਾਵਹਿ ਮਰਿ ਜਨਮਹਿ ਮੁਗਧ ਗਵਾਰਾ ॥੧॥**

ਜੋ ਉਸ ਪ੍ਰਭੂ ਨੂੰ ਤਿਆਗਕੇ ਭਾਵ ਉਸ ਦਾ ਸਿਮਰਨ ਛੱਡਕੇ ਹੋਰਨਾਂ ਧੰਧਿਆਂ ਵਿੱਚ ਲਪਟਾਵਹਿ= ਲੱਗੇ ਹੋਏ ਹਨ, ਉਹ ਮਹਾਂ ਮੂਰਖ ਗਵਾਰ ਮਰਦੇ ਜੰਮਦੇ ਰਹਿੰਦੇ ਹਨ ॥ ੧ ॥

**ਅੰਧ ਗੁੰਗ ਪਿੰਗੁਲ ਮਤਿ ਹੀਨਾ ਪ੍ਰਭ ਰਾਖਹੁ ਰਾਖਨਹਾਰਾ ॥**

ਹੇ ਰਖਣਹਾਰ ਪ੍ਰਭੂ ! ਗਿਆਨ ਵੈਰਾਗ ਰੂਪੀ ਅੱਖਾਂ ਤੋਂ ਰਹਿਤ ਹੋਣ ਕਰਕੇ ਮੈਂ ਅੰਨ੍ਹਾਂ ਹਾਂ, ਪ੍ਰੀਤੀ ਰੂਪੀ ਜੀਭਾ ਤੋਂ ਰਹਿਤ ਹੋਣ ਕਰਕੇ ਗੁੰਗਾ ਹਾਂ, ਸਾਧਨਾਂ ਰੂਪੀ, ਅਥਵਾ:-ਡਰ ਰੂਪ ਪੈਰਾਂ ਤੋਂ ਬਿਨਾਂ ਹੋਣ ਕਰਕੇ 'ਪਿੰਗਲਾ' ਹਾਂ, ਅਤੇ ਸ਼ੁਭ ਮਤੀ ਤੋਂ ਰਹਿਤ ਹਾਂ, ਆਪ ਮੈਨੂੰ ਰੱਖ ਲਓ।

**ਕਰਨ ਕਰਾਵਨਹਾਰ ਸਮਰਥਾ ਕਿਆ ਨਾਨਕ ਜੰਤ ਬਿਚਾਰਾ ॥੨॥੧੧॥**

ਗੁਰੂ ਜੀ ਕਥਨ ਕਰਦੇ ਹਨ, ਹੇ ਸਮਰੱਥ ਪ੍ਰਭੂ ! ਤੂੰ ਹੀ ਕਰਨ ਤੇ ਕਰਾਣ ਵਾਲਾ ਹੈਂ, ਤੇਰੀ ਪ੍ਰੇਰਨਾ ਤੋਂ ਬਿਨਾਂ ਇਹ ਵਿਚਾਰਾ ਜੀਵ ਕੀ ਕਰ ਸਕਦਾ ਹੈ ॥ ੨ ॥ ੧੧ ॥

**ਦੇਵ ਗੰਧਾਰੀ ੫ ॥ ਸੋ ਪ੍ਰਭੁ ਨੇਰੈ ਹੂ ਤੇ ਨੇਰੈ ॥**

ਹੇ ਭਾਈ ! ਉਹ ਪ੍ਰਭੂ ਨੇੜੇ ਤੋਂ ਭੀ ਨੇੜੇ ਹੈ।

**ਸਿਮਰਿ ਧਿਆਇ ਗਾਇ ਗੁਨ ਗੋਬਿੰਦ ਦਿਨੁ ਰੈਨਿ ਸਾਝ ਸਵੇਰੈ ॥੧॥ਰਹਾਉ॥**

ਦਿਨ-ਰਾਤ ਉਸ ਦੇ ਨਾਮ ਨੂੰ ਸਿਮਰਨਾ ਕਰ, ਤੇ ਤਨ ਕਰਕੇ ਧਿਆਉਣਾ ਕਰ, ਬਾਣੀ ਦੁਆਰਾ ਸੰਧਿਆ ਤੇ ਸਵੇਰ ਵੇਲੇ ਗੋਬਿੰਦ ਦੇ ਗੁਣ ਗਾਉਣਾ ਕਰ।

ਅਥਵਾ:-ਦਿਨ-ਰਾਤ ਗੋਬਿੰਦ ਦੇ ਨਾਮਾਂ ਨੂੰ ਸਿਮਰਨਾ ਕਰ, ਤੇ ਧਿਆਉਣਾ ਕਰ, ਅਤੇ ਗੋਬਿੰਦ ਦੇ ਗੁਣ ਗਾਉਣਾ ਕਰ, ਜੇਕਰ ਦਿਨ-ਰਾਤ ਨਹੀਂ ਗਾ ਸਕਦਾ ਤਾਂ ਸੰਧਿਆ ਵੇਲੇ ਤੇ ਸਵੇਰੇ ਅੰਮ੍ਰਿਤ ਵੇਲੇ ਦੋਨੋਂ ਟਾਇਮ ਜ਼ਰੂਰ ਗਾਵਣਾ ਕਰ, ਤਾਂ ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪ ਦਿਨ ਉਦੇ ਹੋਵੇਗਾ ॥ ੧ ॥ ਰਹਾਉ ॥

**ਉਧਰੁ ਦੇਹ ਦੁਲਭ ਸਾਧੂ ਸੰਗਿ ਹਰਿ ਹਰਿ ਨਾਮੁ ਜਪੇਰੈ ॥**

ਹੇ ਭਾਈ ! ਸੰਤਾਂ ਦੇ ਸਤਸੰਗ ਵਿੱਚ ਹਰਿ ਹਰਿ ਨਾਮ ਨੂੰ ਜਪਕੇ ਇਸ ਦੁਰਲਭ ਦੇਹ ਨੂੰ ਉਧਾਰਨਾ ਕਰ।

**ਘਰੀ ਨ ਮੁਹਤੁ ਨ ਚਸਾ ਬਿਲੰਬਹੁ ਕਾਲੁ ਨਿਤਹਿ ਨਿਤ ਹੇਰੈ ॥ ੧ ॥**

ਨਾ ਇੱਕ ਘੜੀ, ਨਾ ਮੁਹਤੁ=ਅੱਧੀ ਘੜੀ, ਤੇ ਨਾ ਹੀ ਚਸਾ ਭਰ ਬਿਲੰਬਹੁ=ਦੇਰੀ ਕਰੋ, ਕਿਉਂਕਿ ਸਿਰ ਤੇ ਖੜਾ ਹੋਇਆ ਕਾਲ ਨਿਤਾਪ੍ਰਤੀ ਹੇਰੈ=ਵੇਖ ਰਿਹਾ ਹੈ ॥ ੧ ॥

**ਅੰਧ ਬਿਲਾ ਤੇ ਕਾਢਹੁ ਕਰਤੇ ਕਿਆ ਨਾਹੀ ਘਰਿ ਤੇਰੈ ॥**

ਹੇ ਕਰਤੇ ! ਇਸ ਸੰਸਾਰ ਰੂਪੀ ਅੰਨ੍ਹੀ ਬਿਲਾ=ਖੁੱਡ ਭਾਵ ਗੁਫ਼ਾ ਵਿੱਚੋਂ ਅਸਾਨੂੰ ਬਾਹਰ ਕੱਢ ਲਵੋ, ਆਪ ਜੀ ਦੇ ਘਰ ਵਿੱਚ ਕੀ ਨਹੀਂ ਹੈ ਭਾਵ ਸਭ ਕੁਝ ਹੈ।

**ਨਾਮੁ ਅਧਾਰੁ ਦੀਜੈ ਨਾਨਕ ਕਉ ਆਨਦ ਸੂਖ ਘਨੇਰੈ ॥੨॥੧੨॥ ਛਕੇ ੨ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਸੇਵਕ ਨੂੰ ਨਾਮ ਦਾ ਅਧਾਰੁ=ਆਸਰਾ ਦੇਣਾ ਕਰੋ, ਜਿਸ ਨਾਮ ਸਿਮਰਨ ਕਰਕੇ ਘਨੇਰੈ=ਬਹੁਤ ਹੀ ਸੁਖ ਅਨੰਦ ਪ੍ਰਾਪਤ ਹੁੰਦੇ ਹਨ ॥ ੨ ॥ ੧੨ ॥ ਛਕੇ ੨=ਬਾਰਾਂ ਸ਼ਬਦ ਇੱਥੋਂ ਤੱਕ ਆਉਣ ਕਰਕੇ ਛੱਕੇ ਦੋ ਲਿਖੇ ਹਨ। ਇਸ ਕਰਕੇ ਛੱਕੇ ਦੋ ਪੜ੍ਹਨਾ ਹੈ।

**ਦੇਵ ਗੰਧਾਰੀ ੫ ॥ ਮਨ ਗੁਰ ਮਿਲਿ ਨਾਮੁ ਅਰਾਧਿਓ ॥**

ਮੇਰੇ ਮਨ ਨੇ ਸਤਿਗੁਰਾਂ ਨਾਲ ਮਿਲਕੇ ਨਾਮ ਨੂੰ ਅਰਾਧਿਓ=ਸਿਮਰਿਆ ਹੈ।

**ਸੂਖ ਸਹਜ ਆਨੰਦ ਮੰਗਲ ਰਸ ਜੀਵਨ ਕਾ ਮੂਲੁ ਬਾਧਿਓ ॥ ੧ ॥ ਰਹਾਉ ॥**

ਅਨੰਦ-ਰੂਪ ਜੋ ਪਰਮੇਸ਼ਰ ਹੈ ਮੰਗਲਾਂ ਦੇ ਕਰਨ ਵਾਲਾ, ਜਦ ਉਸ ਵਿੱਚ ਰਸ=ਪ੍ਰੇਮ ਕੀਤਾ, ਤਾਂ ਸੁਖ ਸਹਜ=ਅਚੁਤ ਸੁਖ ਪ੍ਰਾਪਤ ਹੋਇਆ ਏਹੋ ਇਸ ਜੀਵਣੇ ਦਾ ਮੂਲ ਪੱਲੇ ਬੰਨ੍ਹ ਲਿਆ ਹੈ ॥ ੧ ॥ ਰਹਾਉ ॥

**ਕਰਿ ਕਿਰਪਾ ਅਪੁਨਾ ਦਾਸੁ ਕੀਨੋ ਕਾਟੇ ਮਾਇਆ ਫਾਧਿਓ ॥**

ਵਾਹਿਗੁਰੂ ਨੇ ਕਿਰਪਾ ਕਰਕੇ ਮੈਨੂੰ ਆਪਣਾ ਦਾਸ ਕਰ ਲਿਆ ਹੈ, ਅਤੇ ਮਾਇਆ ਦਾ ਫਾਧਿਓ= ਫਾਹਾ ਮੇਰੇ ਗਲ ਵਿੱਚੋਂ ਕੱਟ ਦਿੱਤਾ ਹੈ।

**ਭਾਉ ਭਗਤਿ ਗਾਇ ਗੁਣ ਗੋਬਿਦ ਜਮ ਕਾ ਮਾਰਗੁ ਸਾਧਿਓ ॥ ੧ ॥**

ਭਾਉ ਭਗਤਿ=ਪ੍ਰੇਮਾ-ਭਗਤੀ ਨਾਲ ਗੋਬਿੰਦ ਦੇ ਗੁਣ ਗਾਕੇ ਜਮਾਂ ਦੇ ਮਾਰਗ ਨੂੰ ਸਾਧ ਲਿਆ ਹੈ ॥੧॥

**ਭਇਓ ਅਨੁਗ੍ਰਹੁ ਮਿਟਿਓ ਮੋਰਚਾ ਅਮੋਲ ਪਦਾਰਥੁ ਲਾਧਿਓ ॥**

ਜਿਸ ਵੇਲੇ ਗੁਰਾਂ ਦਾ ਅਨੁ`ਗ੍ਰਹੁ ਹੋਇਆ ਤਾਂ ਕਾਮ ਕ੍ਰੋਧ ਆਦਿਕਾਂ ਦਾ ਮੋਰਚਾ—''ਜ਼ੰਗ'' ਮਿਟ ਗਿਆ, ਅਥਵਾ:—ਅਵਿੱਦਿਆ ਰੂਪੀ ਮੋਰਚਾ=''ਜ਼ੰਗਾਲ'' ਮਿਟ ਗਿਆ, ਤਾਂ ਗਿਆਨ ਰੂਪੀ ਅਮੋਲਕ ਪਦਾਰਥ ਨੂੰ ਲਾਧਿਓ=ਲੱਭ ਲਿਆ।

[ਪੰਨਾ ੫੩੧]

**ਬਲਿਹਾਰੈ ਨਾਨਕ ਲਖ ਬੇਰਾ ਮੇਰੇ ਠਾਕੁਰ ਅਗਮ ਅਗਾਧਿਓ ॥੨॥੧੩॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੇ ਅਗਮ ਤੇ ਅਗਾਧ ਰੂਪ ਠਾਕੁਰ ! ਮੈਂ ਆਪ ਜੀ ਤੋਂ ਲੱਖਾਂ ਵਾਰੀ ਕੁਰਬਾਨ ਜਾਂਦਾ ਹਾਂ ॥ ੨ ॥ ੧੩ ॥

**ਦੇਵ ਗੰਧਾਰੀ ੫ ॥ ਮਾਈ ਜੋ ਪ੍ਰਭ ਕੇ ਗੁਨ ਗਾਵੈ ॥**

ਮਾਈ=ਹੇ ਭਾਈ ! ਜੋ ਪ੍ਰਭੂ ਦੇ ਜਸ-ਰੂਪ ਗੁਣਾਂ ਨੂੰ ਗਾਉਂਦਾ ਹੈ।

**ਸਫਲ ਆਇਆ ਜੀਵਨ ਫਲੁ ਤਾਕੋ ਪਾਰਬ੍ਰਹਮ ਲਿਵਲਾਵੈ ॥ ੧ ॥ ਰਹਾਉ ॥**

ਉਸ ਦਾ ਆਉਣਾ ਸਫਲ ਹੈ, ਅਤੇ ਉਸੇ ਨੂੰ ਜੀਵਣ ਦਾ ਫਲ ਮਿਲਦਾ ਹੈ, ਜੋ ਪਾਰਬ੍ਰਹਮ ਨਾਲ ਲਿਵ=ਬਿਰਤੀ ਲਗਾਂਦਾ ਹੈ ॥ ੧ ॥ ਰਹਾਉ ॥

**ਸੁੰਦਰੁ ਸੁਘੜੁ ਸੂਰੁ ਸੋ ਬੇਤਾ ਜੋ ਸਾਧੂ ਸੰਗੁ ਪਾਵੈ ॥**

ਉਹ ਸੁੰਦਰ ਹੈ, ਸੁਘੜੁ=ਸ੍ਰੇਸ਼ਟ ਘਾੜਤ ਦੇ ਘੜਨ ਵਾਲਾ ਹੈ, ਸੂਰ=ਸੂਰਬੀਰ ਹੈ, ਅਤੇ ਬੇਤਾ=ਤੱਤ-ਵੇਤਾ ਹੈ, ਜੋ ਸੰਤਾਂ ਦਾ ਸਿਤਸੰਗ ਕਰਨਾ ਪਾਉਂਦਾ ਹੈ।

**ਨਾਮੁ ਉਚਾਰੁ ਕਰੇ ਹਰਿ ਰਸਨਾ ਬਹੁੜਿ ਨ ਜੋਨੀ ਧਾਵੈ ॥ ੧ ॥**

ਜੋ ਰਸਨਾ ਨਾਲ ਹਰੀ ਨਾਮ ਦਾ ਉਚਾਰਨ ਕਰਦਾ ਹੈ, ਉਹ ਮੁੜਕੇ ਜੂਨੀਆਂ ਵਿੱਚ ਨਹੀਂ ਦੌੜਦਾ ॥ ੧ ॥ ਕਿਉਂਕਿ ਉਸਦੇ—

**ਪੂਰਨ ਬ੍ਰਹਮੁ ਰਵਿਆ ਮਨ ਤਨ ਮਹਿ ਆਨ ਨ ਦ੍ਰਿਸਟੀ ਆਵੈ ॥**

ਮਨ ਤਨ ਵਿੱਚ ਪੂਰਨ ਪਾਰਬ੍ਰਹਮ ਰਵਿਰਿਹਾ ਹੈ, ਇਸ ਲਈ ਉਸਨੂੰ ਆਨ=ਹੋਰ ਕੋਈ ਦੂਜਾ ਨਿਗਾਹ ਨਹੀਂ ਆਉਂਦਾ।

**ਨਰਕ ਰੋਗ ਨਹੀ ਹੋਵਤ ਜਨ ਸੰਗਿ ਨਾਨਕ ਜਿਸੁ ਲੜਿ ਲਾਵੈ ॥੨॥੧੪॥**

ਗੁਰੂ ਜੀ ਕਥਨ ਕਰਦੇ ਹਨ, ਸੰਤ ਜਨਾਂ ਦੀ ਸੰਗਤ ਹੋਣ ਕਰਕੇ ਉਹ ਪ੍ਰਭੂ ਜਿਸ ਨੂੰ ਆਪਣੇ ਨਾਮ

ਰੂਪ ਲੜਿ=ਪੱਲੇ ਨਾਲ ਲਗਾਂਦਾ ਹੈ, ਉਸ ਨੂੰ ਮੁੜਕੇ ਨਰਕਾਂ ਦਾ ਰੋਗ=ਦੁੱਖ ਨਹੀਂ ਹੁੰਦਾ, ਅਥਵਾ:-ਉਸ ਨੂੰ ਨਾ ਕੋਈ ਰੋਗ, ਤੇ ਨਾ ਹੀ ਨਰਕ ਪ੍ਰਾਪਤ ਹੁੰਦਾ ਹੈ ॥ ੨ ॥ ੧੪ ॥

**ਦੇਵ ਗੰਧਾਰੀ ੫ ॥ ਚੰਚਲੁ ਸੁਪਨੈ ਹੀ ਉਰਝਾਇਓ ॥**

ਇਹ ਚੰਚਲ ਮਨ ਸੁਪਨ ਰੂਪ ਸੰਸਾਰ ਵਿੱਚ, ਅਥਵਾ:-ਸੁਪਨੇ ਵਰਗੇ ਮਿੱਥਿਆ ਪਦਾਰਥਾਂ ਵਿੱਚ ਹੀ ਉਰਝਾਇਓ=ਫਸ ਗਿਆ ਹੈ।

**ਇਤਨੀ ਨ ਬੂਝੈ ਕਬਹੂ ਚਲਨਾ ਬਿਕਲ ਭਇਓ ਸੰਗਿ ਮਾਇਓ ॥੧॥ਰਹਾਉ॥**

ਇਤਨਾ ਭੀ ਨਹੀਂ ਬੂਝੈ=ਸਮਝਦਾ ਜੋ ਕਦੇ ਮੈਂ ਭੀ ਇਥੋਂ ਚਲਿਆ ਜਾਣਾ ਹੈ, ਮਾਇਆ ਦੇ ਨਾਲ ਲੱਗ ਕੇ ਬਿਕਲ=ਅਕਲ ਤੋਂ ਹੀਣਾ ਭਾਵ ਪਾਗਲ ਹੋ ਗਿਆ ਹੈ।

ਅਥਵਾ:-ਬਿਕਲ=ਵਿਆਕੁਲ ਹੋ ਗਿਆ ਹੈ ॥ ੧ ॥ ਰਹਾਉ ॥

**ਕੁਸਮ ਰੰਗ ਸੰਗ ਰਸਿ ਰਚਿਆ ਬਿਖਿਆ ਏਕ ਉਪਾਇਓ ॥**

ਕੁਸਮ ਰੰਗ=ਕਸੁੰਭੇ ਰੰਗ ਵਰਗੇ ਮਿਥਿਆ ਪਦਾਰਥਾਂ ਦੇ ਨਾਲ ਰਸਿ=ਪ੍ਰੇਮ ਪੂਰਬਕ ਰਚਿਆ ਹੋਇਆ ਹੈ, ਅਥਵਾ:-ਜਿਨ੍ਹਾਂ ਪਦਾਰਥਾਂ ਦਾ ਰੰਗ=ਅਨੰਦ ਕੁਸਮ=ਫੁੱਲ ਵਾਂਙੂ ਮੁਰਝਾ ਜਾਣ ਵਾਲਾ ਹੈ, ਉਹਨਾਂ ਨਾਲ ਪ੍ਰੇਮ ਕਰਕੇ ਲੱਗਾ ਹੋਇਆ, ਇੱਕ ਬਿਖਿਆ=ਮਾਇਆ ਦਾ ਹੀ ਯਤਨ ਕਰਦਾ ਹੈ।

**ਲੋਭ ਸੁਨੈ ਮਨਿ ਸੁਖੁ ਕਰਿ ਮਾਨੈ ਬੇਗਿ ਤਹਾ ਉਠਿ ਧਾਇਓ ॥੧॥**

ਜਦ ਕੋਈ ਸੁੰਦਰ ਵਸਤੂ ਸੁਣਦਾ ਹੈ, ਤਾਂ ਮਨ ਵਿੱਚ ਸੁਖ ਕਰਕੇ ਮੰਨਦਾ ਹੈ, ਅਤੇ ਲੋਭ ਕਰਕੇ ਛੇਤੀ ਨਾਲ ਉਸ ਪਾਸੇ ਉੱਠ ਦੌੜਦਾ ਹੈ। ਜਿਵੇਂ ਕਿਸੀ ਨੇ ਕਿਹਾ, "ਅੱਜ ਫਲਾਣੀ ਜਗ੍ਹਾ ਲੰਗਰ ਹੈ ਓਥੇ ਸਭ ਨੂੰ ਦੋ ਦੋ ਰੁਪਏ ਦੱਛਣਾ ਮਿਲਣੀ ਹੈ, ਇਹ ਗੱਲ ਸੁਣਕੇ ਛੇਤੀ ਦੌੜਕੇ ਜਾਂਦਾ ਹੈ।" ਜਿਵੇਂ, ਗੋਇੰਦਵਾਲ ਤਪਾ ਗਿਆ ਸੀ।

**ਫਿਰਤ ਫਿਰਤ ਬਹੁਤੁ ਸ੍ਰਮੁ ਪਾਇਓ ਸੰਤ ਦੁਆਰੈ ਆਇਓ ॥**

ਜੂਨੀਆਂ ਵਿੱਚ ਫਿਰਦਿਆਂ ਫਿਰਦਿਆਂ ਬਹੁਤ ਹੀ ਸ੍ਰਮੁ=ਕਸ਼ਟ ਅਰਥਾਤ ਤਕਲੀਫ਼ ਪਾਈ ਹੈ, ਹੁਣ ਮੈਂ ਸੰਤਾਂ ਦੇ ਦੁਆਰੇ ਆ ਗਿਆ ਹਾਂ।

**ਕਰੀ ਕ੍ਰਿਪਾ ਪਾਰਬ੍ਰਹਮਿ ਸੁਆਮੀ ਨਾਨਕ ਲੀਓ ਸਮਾਇਓ ॥੨॥੧੫॥**

ਗੁਰੂ ਜੀ ਕਥਨ ਕਰਦੇ ਹਨ, ਪਾਰਬ੍ਰਹਮ ਸੁਆਮੀ ਨੇ ਕਿਰਪਾ ਦ੍ਰਿਸ਼ਟੀ ਕਰਕੇ ਆਪਣੇ ਵਿੱਚ ਸਮਾਇਓ=ਅਭੇਦ ਕਰ ਲੀਤਾ ਹੈ ॥ ੨ ॥ ੧੫ ॥

**ਦੇਵ ਗੰਧਾਰੀ ੫ ॥ ਸਰਬ ਸੁਖਾ ਗੁਰ ਚਰਨਾ ॥**

ਗੁਰ ਚਰਨਾਂ ਦੇ ਧਿਆਨ ਵਿੱਚ ਹੀ ਸਾਰੇ ਸੁਖ ਹਨ। ਗੁਰਾਂ ਦੇ ਚਰਨ-

**ਕਲਿਮਲ ਡਾਰਨ ਮਨਹਿ ਸਧਾਰਨ ਇਹ ਆਸਰ ਮੋਹਿ ਤਰਨਾ ॥ ੧ ॥ ਰਹਾਉ ॥**

ਕਲਿਮਲ ਡਾਰਨ=ਪਾਪਾਂ ਨੂੰ ਨਾਸ ਕਰਨ ਵਾਲੇ ਹਨ, ਮਨ ਨੂੰ ਸੁਧਾਰਨ ਵਾਲੇ ਹਨ, ਏਸੇ ਆਸਰੇ

ਕਰਕੇ ਹੀ ਮੇਰਾ ਤਰਨਾ ਹੋਣਾ ਹੈ ॥ ੧ ॥ ਰਹਾਉ ॥

**ਪੂਜਾ ਅਰਚਾ ਸੇਵਾ ਬੰਦਨ ਇਹੈ ਟਹਲ ਮੋਹਿ ਕਰਨਾ ॥**

ਪੂਜਾ ਤੇ ਅਰਚਾ=ਚੰਦਨ ਦਾ ਛਿਨਕਣਾ, ਅਥਵਾ:-ਅਰਚਾ=ਮੂਰਤੀ ਦਾ ਪੂਜਨ ਕਰਨਾ, ਸੇਵਾ, ਤੇ ਨਮਸ਼ਕਾਰ ਇਤਿਆਦਿਕ ਮੇਰਾ ਸਭ ਕੁਝ ਏਹੋ ਹੈ ਜਿਹੜਾ ਮੈਂ ਗੁਰਾਂ ਦੀ ਸੇਵਾ ਟਹਲਨੂੰ ਕਰਦਾ ਹਾਂ ।

**ਬਿਗਸੈ ਮਨੁ ਹੋਵੈ ਪਰਗਾਸਾ ਬਹੁਰਿ ਨ ਗਰਭੈ ਪਰਨਾ ॥੧॥**

ਪਰਗਾਸਾ=ਬ੍ਰਹਮ ਗਿਆਨ ਦੇ ਹੋਣ ਨਾਲ ਮਨ ਬਿਗਸੈ=ਪ੍ਰਸੰਨ ਹੁੰਦਾ ਹੈ, ਅਤੇ ਫਿਰ ਮਾਂ ਦੇ ਗਰਭ ਵਿੱਚ ਪੈਣਾ ਨਹੀਂ ਚਾਹੁੰਦਾ ॥੧॥

**ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ ॥**

ਸਫਲ=ਸਹਤ ਫਲਾਂ ਦੇ ਜੋ ਸੰਤਾਂ ਦੀ ਮੂਰਤੀ ਹੈ ਉਸ ਨੂੰ ਮੈਂ ਪਰਸਦਾ ਹਾਂ, ਅਤੇ ਏਹੋ ਸੰਤਾਂ ਦੇ ਧਿਆਨ ਨੂੰ ਮੈਂ ਧਾਰਦਾ ਹਾਂ ।

**ਭਇਓ ਕ੍ਰਿਪਾਲੁ ਠਾਕੁਰੁ ਨਾਨਕ ਕਉ ਪਰਿਓ ਸਾਧ ਕੀ ਸਰਨਾ ॥੨॥੧੯॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਵੇਲੇ ਮੈਂ ਦਾਸ ਉੱਤੇ ਠਾਕੁਰ ਕ੍ਰਿਪਾਲੂ ਹੋਇਆ, ਤਾਂ ਮੈਂ ਸੰਤਾਂ ਦੀ ਸ਼ਰਣ ਵਿਚ ਪਿਆ ॥੨॥੧੯॥

**ਦੇਵ ਗੰਧਾਰ* ਮਹਲਾ ੫ ॥ ਅਪੁਨੇ ਹਰਿ ਪਹਿ ਬਿਨਤੀ ਕਹੀਐ ॥**

ਜਿਸ ਪੁਰਖ ਨੇ ਆਪਣੇ ਹਰੀ ਪਾਸ ਹੀ ਬੇਨਤੀ ਕੀਤੀ ਹੈ ।

**ਚਾਰਿ ਪਦਾਰਥ ਅਨਦ ਮੰਗਲ ਨਿਧਿ ਸੂਖ ਸਹਜ ਸਿਧਿ ਲਹੀਐ ॥੧॥ਰਹਾਉ॥**

ਉਸ ਨੇ (ਧਰਮ, ਅਰਥ, ਕਾਮ, ਤੇ ਮੋਖਸ਼ ਰੂਪ) ਚਾਰੇ ਪਾਦਾਰਥ, ਅਨੰਦ ਦਾਇਕ ਮੰਗਲ, ਨੌਂ ਨਿੱਧੀਆਂ, ਅਠਾਰਾਂ ਸਿੱਧੀਆਂ, ਤੇ ਸਾਰੇ ਸੁਖ ਇਤਿਆਦਿਕ ਸਾਰੇ ਪਦਾਰਥ ਸਹਜ=ਸੁਭਾਵਕ ਹੀ ਪਾ ਲਏ ਹਨ ॥੧॥ਰਹਾਉ॥

**ਮਾਨੁ ਤਿਆਗਿ ਹਰਿ ਚਰਨੀ ਲਾਗਉ ਤਿਸੁ ਪ੍ਰਭ ਅੰਚਲੁ ਗਹੀਐ ॥**

ਹੇ ਭਾਈ ! ਮਾਨ ਨੂੰ ਤਿਆਗ ਕੇ ਹਰੀ ਦੇ ਚਰਨਾਂ ਨਾਲ ਲੱਗਣਾ ਕਰੋ, ਅਤੇ ਉਸ ਪ੍ਰਭੂ ਦੇ ਨਾਮ ਰੂਪ ਅੰਚਲੁ=ਪੱਲੇ ਨੂੰ ਫੜਨਾ ਕਰੋ ।

**ਆਂਚ ਨ ਲਾਗੈ ਅਗਨਿ ਸਾਗਰ ਤੇ ਸਰਨਿ ਸੁਆਮੀ ਕੀ ਅਹੀਐ ॥੧॥**

ਸੁਆਮੀ ਦੀ ਸ਼ਰਨ ਵਿਚ ਅਹੀਐ=ਆਉਣ ਕਰਕੇ, ਅਥਵਾ:-ਸੁਆਮੀ ਦੀ ਸ਼ਰਨ ਅਹੀਐ=ਚਾਹੁਣ ਕਰਕੇ ਤ੍ਰਿਸ਼ਨਾ ਅਗਨੀ ਦੇ (ਸੰਸਾਰ) ਸਮੁੰਦ੍ਰ ਵਿਚ ਕਿਸੇ ਕਿਸਮ ਦਾ ਆਂਚ=ਸੇਕ ਭਾਵ ਦੁੱਖ ਨਹੀਂ ਲੱਗਦਾ ॥੧॥

---

* ਇਥੇ ਦੇਵ ਗੰਧਾਰ ਸ਼ੁੱਧ ਹੈ । ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਤੇ ਸ੍ਰੀ ਦਮਦਮੇ ਸਾਹਿਬ ਵਾਲੀ ਬੀੜ ਉੱਪਰ ਭੀ ਪਾਠ 'ਦੇਵ ਗੰਧਾਰ' ਹੀ ਹੈ । ਸ਼੍ਰੋਮਣੀ ਕਮੇਟੀ ਵਾਲੀ ਬੀੜ ਵਿਚ 'ਦੇਵ ਗੰਧਾਰੀ' ਮਹਲਾ ੫ ॥ ਹੈ ।

## ਕੋਟਿ ਪਰਾਧ ਮਹਾ ਅਕ੍ਰਿਤਘਨ ਬਹੁਰਿ ਬਹੁਰਿ ਪ੍ਰਭ ਸਹੀਐ ॥

ਅਸਾਡੇ ਬਹੁਰਿ ਬਹੁਰਿ=ਮੁੜ ਮੁੜ ਕੇ ਕੀਤੇ ਹੋਏ ਕ੍ਰੋੜਾਂ ਅਪਰਾਧਾਂ ਨੂੰ ਤੇ ਕ੍ਰਿਤਘਨ ਵਰਗੇ ਮਹਾਂ ਪਾਪਾਂ ਨੂੰ ਵੇਖ ਕੇ ਭੀ ਓਹੁ ਪ੍ਰਭੂ ਸਹੀਐ=ਸਹਾਰਦਾ ਹੈ।

## ਕਰੁਣਾਮੈ ਪੂਰਨ ਪਰਮੇਸੁਰ ਨਾਨਕ ਤਿਸੁ ਸਰਨਹੀਐ ॥੨॥੧੭॥

ਗੁਰੂ ਜੀ ਕਥਨ ਕਰਦੇ ਹਨ, ਕਰੁਣਾ-ਮੈ=ਕ੍ਰਿਪਾ ਸਰੂਪ ਜੋ ਸਾਰੇ ਪੂਰਨ ਪਰਮੇਸ਼ਰ ਹੈ, ਤਿਸ ਦੀ ਸਰਨ+ਹੀਐ=ਸ਼ਰਨ ਨੂੰ ਹੀਐ=ਹਿਰਦੇ ਵਿਚ ਧਾਰਨਾ ਕਰ। ਵਾ:-ਤਿਸ ਦੇ ਸਰ+ਨਹੀਐ=ਸਦ੍ਰਿਸ ਕੋਈ ਨਹੀਂ ਹੈ ॥੨॥੧੭॥

## ਦੇਵ ਗੰਧਾਰੀ ੫ ॥ ਗੁਰ ਕੇ ਚਰਨ ਰਿਦੈ ਪਰਵੇਸਾ ॥

ਜਦ ਤੋਂ ਗੁਰਾਂ ਦੇ ਚਰਨਾਂ ਦੇ ਪ੍ਰੇਮ ਨੇ ਮੇਰੇ ਹਿਰਦੇ ਵਿਚ ਪ੍ਰਵੇਸ਼ ਕੀਤਾ ਹੈ।

## ਰੋਗ ਸੋਗ ਸਭਿ ਦੂਖ ਬਿਨਾਸੇ ਉਤਰੇ ਸਗਲ ਕਲੇਸਾ ॥੧॥ ਰਹਾਉ॥

ਤਦ ਤੋਂ ਸਾਰੇ ਰੋਗ, ਸੋਗ=ਫਿਕਰ, ਤੇ ਸਾਰੇ ਦੁੱਖ ਨਾਸ ਹੋ ਗਏ ਹਨ, ਅਤੇ ਸਾਰੇ ਕਲੇਸ਼ ਭੀ ਉਤਰੇ=ਲਹਿ ਗਏ ਹਨ ॥੧॥ਰਹਾਉ॥

## ਜਨਮ ਜਨਮ ਕੇ ਕਿਲਵਿਖ ਨਾਸਹਿ ਕੋਟਿ ਮਜਨ ਇਸਨਾਨਾ ॥

ਜਨਮਾਂ ਜਨਮਾਂਤ੍ਰਾਂ ਦੇ ਸਾਰੇ ਕਿਲਵਿਖ=ਪਾਪ ਨਾਸ ਹੋ ਗਏ ਹਨ, ਅਤੇ ਕ੍ਰੋੜਾਂ ਮਜਨ=ਪਰਬਾਂ ਦੇ ਇਸ਼ਨਾਨ ਭੀ ਹੋ ਗਏ ਹਨ। ਪਾਠਾਂਤ੍ਰ='ਕਿਲਬਿਖ' ਭੀ ਹੈ।

## ਨਾਮੁ ਨਿਧਾਨੁ ਗਾਵਤ ਗੁਣ ਗੋਬਿੰਦ ਲਾਗੋ ਸਹਜਿ ਧਿਆਨਾ ॥੧॥

ਨਾਮ ਖ਼ਜ਼ਾਨੇ ਨੂੰ ਪਾ ਕੇ ਗੋਬਿੰਦ ਦੇ ਗੁਣ ਗਾਉਂਦਿਆਂ ਗਾਉਂਦਿਆਂ ਸਹਜ-ਪਦ ਵਿਚ ਧਿਆਨ ਲੱਗ ਗਿਆ ਹੈ ॥੧॥

## ਕਰਿ ਕਿਰਪਾ ਅਪੁਨਾ ਦਾਸੁ ਕੀਨੋ ਬੰਧਨ ਤੋਰਿ ਨਿਰਾਰੇ ॥

ਪ੍ਰਭੂ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਆਪਣਾ ਦਾਸ ਕਰ ਲਿਆ ਹੈ, ਇਸ ਲਈ ਮੋਹ ਰੂਪ ਬੰਧਨ ਤੋੜ ਕੇ ਸਭ ਤੋਂ ਨਿਰਾਰੇ=ਨਿਰਾਲੇ ਹੋ ਗਏ ਹਾਂ।

## ਜਪਿ ਜਪਿ ਨਾਮੁ ਜੀਵਾ ਤੇਰੀ ਬਾਣੀ ਨਾਨਕ ਦਾਸ ਬਲਿਹਾਰੇ ॥੨॥੧੮॥ਛਕੇ ੩

ਗੁਰੂ ਜੀ ਕਥਨ ਕਰਦੇ ਹਨ, ਹੁਣ ਮੈਂ ਤੇਰੀ=ਤਿਸਦੀ ਨਾਮ ਬਾਣੀ ਨੂੰ ਜਪ ਜਪ ਕੇ ਜੀਊਂਦਾ ਹਾਂ, ਅਤੇ ਮੈਂ ਦਾਸ ਉਸ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ ॥੨॥੧੮॥ ਛਕੇ ੩

ਛੇ ਛੇ ਸ਼ਬਦਾਂ ਦਾ ਇੱਕ ਛੱਕਾ ਹੁੰਦਾ ਹੈ ਇੱਥੋਂ ਤੱਕ ਅਠਾਰਾਂ ਸ਼ਬਦ ਆ ਗਏ ਹਨ, ਇਸ ਲਈ ਗੁਰੂ ਜੀ ਨੇ ਛੱਕੇ ੩ (ਤਿੰਨ) ਲਿਖਿਆ ਹੈ। ਨੋਟ-ਛੱਕੇ ਤਿੰਨ ਪੜ੍ਹਨਾ ਹੈ ਛੱਕੇ ਤੀਜਾ ਯਾਂ ਤ੍ਰੈ ਨਹੀਂ ਪੜ੍ਹਨਾ।

**[ਪੰਨਾ ੫੩੨] ਦੇਵ ਗੰਧਾਰੀ ਮਹਲਾ ੫ ॥ ਮਾਈ ਪ੍ਰਭ ਕੇ ਚਰਨ ਨਿਹਾਰਉ ॥**

ਹੇ ਮਾਈ=ਮਾਇਆ ਪਤੀ ਪ੍ਰਭੂ ! ਮੈਂ ਆਪ ਜੀ ਦੇ ਚਰਨਾਂ ਵੱਲ ਨਿਹਾਰਉ=ਵੇਖਦਾ ਹਾਂ ।

**ਕਰਹੁ ਅਨੁਗ੍ਰਹੁ ਸੁਆਮੀ ਮੇਰੇ ਮਨ ਤੇ ਕਬਹੁ ਨ ਡਾਰਉ ॥੧॥ਰਹਾਉ॥**

ਹੇ ਮੇਰੇ ਸੁਆਮੀ ! ਆਪ ਮੇਰੇ ਉੱਪਰ ਅਜੇਹੀ ਕ੍ਰਿਪਾ ਦ੍ਰਿਸ਼ਟੀ ਕਰੋ, ਜੋ ਆਪਣੇ ਮਨ ਵਿਚੋਂ ਮੈਨੂੰ ਕਦੇ ਭੀ ਭੁਲਾਓ ਨਾ । ਅਥਵਾ:-ਮੈਂ ਆਪਣੇ ਮਨ ਵਿਚੋਂ ਆਪ ਜੀ ਨੂੰ ਕਦੇ ਭੀ ਭੁਲਾਵਾਂ ਨਾ ॥੧॥ਰਹਾਉ॥

**ਸਾਧੂ ਧੂਰਿ ਲਾਈ ਮੁਖਿ ਮਸਤਕਿ ਕਾਮ ਕ੍ਰੋਧ ਬਿਖੁ ਜਾਰਉ ॥**

ਮੂੰਹ ਅਤੇ ਮੱਥੇ ਉੱਪਰ ਸੰਤਾਂ ਦੀ ਚਰਨ ਧੂੜੀ ਲਗਾਈ ਹੈ, ਅਥਵਾ:-ਮੁਖੀ ਸੰਤਾਂ ਦੀ ਚਰਨ ਧੂੜੀ ਮੱਥੇ ਉੱਪਰ ਲਗਾਈ ਹੈ, ਅਤੇ ਕਾਮ, ਕ੍ਰੋਧ ਆਦਿਕ ਵਿਸ਼ਿਆਂ ਨੂੰ ਜਾਰਉ=ਸਾੜਦਾ ਹਾਂ ।

**ਸਭ ਤੇ ਨੀਚੁ ਆਤਮ ਕਰਿ ਮਾਨਉ ਮਨ ਮਹਿ ਇਹੁ ਸੁਖੁ ਧਾਰਉ ॥੧॥**

ਆਤਮ=ਆਪਣੇ ਆਪ ਨੂੰ ਸਭ ਤੋਂ ਨੀਚੁ=ਨੀਵਾਂ ਕਰਕੇ ਮੰਨਦਾ ਹਾਂ, ਇਹੋ ਹੀ ਮਨ ਵਿਚ ਸੁਖ ਧਾਰਿਆ ਹੈ ॥੧॥

**ਗੁਨ ਗਾਵਹ ਠਾਕੁਰ ਅਬਿਨਾਸੀ ਕਲਮਲ ਸਗਲੇ ਝਾਰਉ ॥**

ਹੇ ਅਬਿਨਾਸ਼ੀ ਠਾਕੁਰ ! ਅਸੀਂ ਆਪ ਜੀ ਦੇ ਜਸ ਰੂਪ ਗੁਣਾਂ ਨੂੰ ਗਾਂਵਦੇ ਹਾਂ,
ਆਪ ਅਸਾਡੇ ਸਾਰਿਆਂ ਕਲਮਲ=ਪਾਪਾਂ ਨੂੰ ਝਾਰਉ=ਝਾੜ ਦਿਓ ।

**ਨਾਮ ਨਿਧਾਨੁ ਨਾਨਕ ਦਾਨੁ ਪਾਵਉ ਕੰਠਿ ਲਾਇ ਉਰਿ ਧਾਰਉ ॥੨॥੧੯॥**

ਗੁਰੂ ਜੀ ਕਥਨ ਕਰਦੇ ਹਨ, ਇਸ ਤਰ੍ਹਾਂ ਬੇਨਤੀ ਕਰੋ ਕਿ ਨਾਮ ਜੋ ਨਿੱਧੀਆਂ ਦਾ ਖ਼ਜ਼ਾਨਾ ਹੈ ਉਸ ਦਾ ਦਾਨ ਮੈਨੂੰ ਪਾਵੋ, ਜੋ ਆਪਣੇ ਕੰਠ ਨਾਲ ਲਗਾ ਕੇ ਹਿਰਦੇ ਵਿਚ ਧਾਰਨ ਕਰ ਰੱਖਾਂ ॥੨॥੧੯॥

**ਦੇਵ ਗੰਧਾਰੀ ਮਹਲਾ ੫ ॥ ਪ੍ਰਭ ਜੀਉ ਪੇਖਉ ਦਰਸੁ ਤੁਮਾਰਾ ॥**

ਹੇ ਪ੍ਰਭੂ ਜੀਉ ! ਮੈਂ ਤੁਹਾਡਾ ਦਰਸ਼ਨ ਵੇਖਦਾ ਹਾਂ ।

**ਸੁੰਦਰ ਧਿਆਨੁ ਧਾਰੁ ਦਿਨੁ ਰੈਨੀ ਜੀਅ ਪ੍ਰਾਨ ਤੇ ਪਿਆਰਾ ॥੧॥ਰਹਾਉ॥**

ਆਪ ਜੀ ਦੇ ਸੁੰਦਰ ਸਰੂਪ ਦਾ ਧਿਆਨ ਦਿਨ-ਰਾਤ ਧਾਰਦਾ ਹਾਂ, ਜੋ ਮੈਨੂੰ ਜੀਅ ਪ੍ਰਾਣਾਂ ਨਾਲੋਂ ਭੀ ਪਿਆਰਾ ਹੈ ॥੧॥ਰਹਾਉ॥

**ਸਾਸਤ੍ਰ ਬੇਦ ਪੁਰਾਨ ਅਵਿਲੋਕੇ ਸਿਮ੍ਰਿਤਿ ਤਤੁ ਬੀਚਾਰਾ ॥**

ਛੇ ਸ਼ਾਸਤ੍ਰ, ਚਾਰ ਵੇਦ, ਅਠਾਰਾਂ ਪੁਰਾਣ, ਸਤਾਈ ਸਿਮ੍ਰਿਤੀਆਂ, ਇਹਨਾਂ ਸਾਰਿਆਂ ਗ੍ਰੰਥਾਂ ਨੂੰ ਵਿਚਾਰ ਕੇ ਅਵਿਲੋਕੇ=ਵੇਖਿਆ ਹੈ, ਸਾਰਿਆਂ ਦਾ ਤਤੁ=ਸਿਧਾਂਤ ਇਹ ਹੈ । ਕਿ-

**ਦੀਨਾ ਨਾਥ ਪ੍ਰਾਨਪਤਿ ਪੂਰਨ ਭਵਜਲ ਉਧਰਨਹਾਰਾ ॥੧॥**

ਦੀਨਾ=ਗ਼ਰੀਬਾਂ ਦਾ ਨਾਥ, ਪ੍ਰਾਣਾਂ ਦਾ ਪਤੀ, ਜੋ ਸਾਰੇ ਪੂਰਨ ਪਰਮੇਸ਼ਰ ਹੈ, ਓਹੀ ਸੰਸਾਰ ਸਮੁੰਦਰ

ਤੋਂ ਪਾਰ ਲੰਘਾਣ ਵਾਲਾ ਹੈ ॥੧॥

**ਆਦਿ ਜੁਗਾਦਿ ਭਗਤ ਜਨ ਸੇਵਕ ਤਾਕੀ ਬਿਖੈ ਅਧਾਰਾ ॥**

ਆਦਿ ਜੁਗਾਦਿ=ਸਦਾ ਸਦਾ ਭਗਤ ਜਨ ਤੇ ਸੇਵਕ ਤਾਕੀ ਬਿਖੈ ਅਧਾਰਾ=ਉਸੇ ਦੀ ਓਟ ਵਿਚ ਰਹਿਣਾ ਕਰਦੇ ਹਨ। ਅਥਵਾ:-ਬਿਖੈ=ਵਿਸ਼ਿਆਂ ਤੋਂ ਡਰ ਕੇ ਪ੍ਰਭੂ ਦੇ ਅਧਾਰਾ=ਆਸਰੇ ਨੂੰ ਤਾਕੀ= ਤੱਕਿਆ ਹੈ। ਪਾਠ "ਤਾਕੀ" ਕਰਨਾ ।

**ਤਿਨ ਜਨ ਕੀ ਧੂਰਿ ਬਾਛੈ ਨਿਤ ਨਾਨਕੁ ਪਰਮੇਸਰੁ ਦੇਵਨਹਾਰਾ ॥੨॥੨੦॥**

ਗੁਰੂ ਜੀ ਕਥਨ ਕਰਦੇ ਹਨ, ਹੇ ਪਰਮੇਸ਼ਰ! ਉਹਨਾਂ ਭਗਤ ਜਨਾਂ ਦੀ ਚਰਨ ਧੂੜੀ ਨੂੰ ਮੈਂ ਨਿਤਾ-ਪ੍ਰਤੀ ਬਾਛੈ=ਚਾਹੁੰਦਾ ਹਾਂ, ਪਰ ਉਸ ਧੂੜੀ ਦੇ ਦੇਣ ਵਾਲਾ ਤੂੰਹੀਂ ਹੈਂ ॥੨॥੨੦॥

**ਦੇਵ ਗੰਧਾਰੀ ਮਹਲਾ ੫ ॥ ਤੇਰਾ ਜਨੁ ਰਾਮ ਰਸਾਇਣਿ ਮਾਤਾ ॥**

ਹੇ ਸੁਆਮੀ! ਆਪ ਜੀ ਦਾ ਸੇਵਕ ਜਨ ਰਾਮ ਨਾਮ ਜੋ ਰਸਾਇਣਿ=ਰਸਾਂ ਦਾ ਘਰ ਹੈ, ਉਸ ਵਿਚ ਮਾਤਾ=ਮਸਤ ਹੈ।

**ਪ੍ਰੇਮ ਰਸਾ ਨਿਧਿ ਜਾਕਉ ਉਪਜੀ ਛੋਡਿ ਨ ਕਤਹੂ ਜਾਤਾ ॥੧॥ਰਹਾਉ॥**

ਜਿਸ ਦੇ ਅੰਤਹ ਕਰਨ ਵਿਚ "ਪ੍ਰੇਮ ਰਸਾ ਨਿਧਿ"=ਪ੍ਰੇਮਾ ਭਗਤੀ ਉਤਪਤ ਹੋਈ ਹੈ, ਉਹ ਆਪ ਜੀ ਨੂੰ ਛੱਡ ਕੇ ਹੋਰ ਕਿਸੇ ਪਾਸੇ ਨਹੀਂ ਜਾਂਦਾ ॥੧॥ਰਹਾਉ॥

**ਬੈਠਤ ਹਰਿ ਹਰਿ ਸੋਵਤ ਹਰਿ ਹਰਿ ਹਰਿ ਰਸੁ ਭੋਜਨੁ ਖਾਤਾ ॥**

ਉਹ ਬੈਠਾ ਭੀ ਹਰਿ ਹਰਿ ਨਾਮ ਜਪਦਾ ਹੈ, ਸੋਵਤ=ਸੁੱਤਾ ਹੋਇਆ ਭੀ ਹਰਿ ਹਰਿ ਨਾਮ ਜਪਦਾ ਹੈ, ਅਤੇ ਭੋਜਨ ਖਾਂਦਾ ਹੋਇਆ ਭੀ ਹਰੀ ਨਾਮ ਰਸ ਨੂੰ ਲੈਂਦਾ ਹੈ।

**ਅਠਸਠਿ ਤੀਰਥ ਮਜਨੁ ਕੀਨੋ ਸਾਧੂ ਧੂਰੀ ਨਾਤਾ ॥੧॥**

ਉਸ ਨੇ ਅਠਾਠ ਤੀਰਥਾਂ ਦਾ ਮਜਨੁ=ਇਸ਼ਨਾਨ ਕਰ ਲਿਆ ਹੈ, ਜਿਸ ਨੇ ਸੰਤ ਚਰਨ ਧੂੜੀ ਵਿਚ ਨਾਤਾ=ਇਸ਼ਨਾਨ ਕੀਤਾ ਹੈ ॥੧॥

**ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ ॥**

ਹਰੀ ਜਨਾਂ ਦਾ ਪੈਦਾ ਹੋਇਆ ਹੋਇਆ ਮਨੁੱਖਾ ਜਨਮ ਸਫਲ ਹੈ, ਜਿਨ੍ਹਾਂ ਨੇ ਸਿਮਰਨ ਦੀ ਸ਼ਕਤੀ ਨਾਲ ਬਿਧਾਤਾ=ਬ੍ਰਹਮਾ ਨੂੰ ਸਉਤੁ=ਸਫਲਾ, ਅਥਵਾ:-ਸਉਤੁ=ਪੁੱਤਰ ਵਾਲਾ (ਔਲਾਦ) ਵਾਲਾ ਕਰ ਦਿੱਤਾ ਹੈ।

**ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮੁ ਪਛਾਤਾ ॥੨॥੨੧॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਨੇ ਬ੍ਰਹਮ ਨੂੰ ਸਾਰੇ ਪਰੀਪੂਰਨ ਪਛਾਣਿਆਂ ਹੈ, ਉਹ ਆਪਣੀ ਸਾਰੀ ਕੁਲ ਦੇ ਸਮੂਹ=ਸਾਰਿਆਂ ਜੀਵਾਂ ਨੂੰ ਨਾਲ ਲੈ ਕੇ ਸੰਸਾਰ ਸਮੁੰਦਰ ਤੋਂ ਪਾਰ ਉਧਰੇਗਾ ॥੨॥੨੧॥

## ਦੇਵ ਗੰਧਾਰੀ ਮਹਲਾ ੫ ॥ ਮਾਈ ਗੁਰ ਬਿਨੁ ਗਿਆਨੁ ਨ ਪਾਈਐ ॥

ਮਾਈ=ਹੇ ਭਾਈ ! ਗੁਰੂ ਤੋਂ ਬਿਨਾਂ ਗਿਆਨ ਪ੍ਰਾਪਤ ਨਹੀਂ ਹੁੰਦਾ।

ਯਥਾ-"ਕੁੰਭੇ ਬਧਾ ਜਲੁ ਰਹੈ, ਜਲ ਬਿਨੁ ਕੁੰਭੁ ਨ ਹੋਇ॥
ਗਿਆਨ ਕਾ ਬਧਾ ਮਨੁ ਰਹੈ, ਗੁਰ ਬਿਨੁ "ਗਿਆਨੁ" ਨ ਹੋਇ" ॥੫॥ [ਪੰਨਾ ੪੬੯

## ਅਨਿਕ ਪ੍ਰਕਾਰ ਫਿਰਤ ਬਿਲਲਾਤੇ ਮਿਲਤ ਨਹੀ ਗੋਸਾਈਐ ॥ ੧ ॥ ਰਹਾਉ ॥

ਅਨੇਕ ਤਰ੍ਹਾਂ ਦੇ ਭੇਖ ਕਰਨ ਵਾਲੇ ਵਿਰਲਾਪ ਕਰਦੇ ਫਿਰਦੇ ਹਨ, ਕਿਉਂਕਿ ਉਹਨਾਂ ਨੂੰ ਗੁਸਾਈਂ ਪਰਮਾਤਮਾ ਮਿਲਦਾ ਨਹੀਂ ਹੈ ॥੧॥ ਰਹਾਉ ॥

## ਮੋਹ ਰੋਗ ਸੋਗ ਤਨੁ ਬਾਧਿਓ ਬਹੁ ਜੋਨੀ ਭਰਮਾਈਐ ॥

ਜੋ ਪਰਵਾਰ ਦੇ ਮੋਹ, ਤੇ ਰੋਗ ਸੋਗ ਵਿੱਚ ਸਰੀਰ ਬੱਧਾ ਹੋਇਆ ਹੈ, ਉਹ ਬਹੁਤੀਆਂ ਜੂਨਾਂ ਵਿੱਚ ਭਰਮਾਈਐ=ਭੁਆਇਆ ਜਾਂਦਾ ਹੈ।

## ਟਿਕਨੁ ਨ ਪਾਵੈ ਬਿਨੁ ਸਤ ਸੰਗਤਿ ਕਿਸੁ ਆਗੈ ਜਾਇ ਰੂਆਈਐ ॥ ੧ ॥

ਇਹ ਚੰਚਲ ਮਨ ਸਤ-ਸੰਗਤ ਤੋਂ ਬਿਨਾਂ ਟਿਕਣਾ ਨਹੀਂ ਪਾਂਦਾ, ਗੁਰਾਂ ਤੋਂ ਬਿਨਾਂ ਭਾਵੇਂ ਕਿਸੇ ਦੇ ਅੱਗੇ ਜਾਕੇ ਭੀ ਰੋਣਾ ਕਰੇ। ਇੱਕ ਗੁਰੂ ਹੀ ਹਨ ਜੋ ਇਸ ਦੇ ਦੁੱਖ ਨੂੰ ਸੁਣਕੇ ਨਵਿਰਤ ਕਰ ਸਕਦੇ ਹਨ, ਗੁਰੂ ਤੋਂ ਬਿਨਾਂ ਹੋਰ ਕੋਈ ਦੁੱਖ ਦੂਰ ਨਹੀਂ ਕਰ ਸਕਦਾ ॥ ੧ ॥

## ਕਰੈ ਅਨੁਗ੍ਰਹੁ ਸੁਆਮੀ ਮੇਰਾ ਸਾਧ ਚਰਨ ਚਿਤੁ ਲਾਈਐ ॥

ਮੇਰਾ ਸੁਆਮੀ ਪ੍ਰਭੂ ਜਿਸ ਉੱਤੇ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਹ ਸੰਤਾਂ ਦੇ ਚਰਨਾਂ ਨਾਲ ਚਿੱਤ ਨੂੰ ਲਗਾਉਂਦਾ ਹੈ।

## ਸੰਕਟ ਘੋਰ ਕਟੇ ਖਿਨ ਭੀਤਰਿ ਨਾਨਕ ਹਰਿ ਦਰਸਿ ਸਮਾਈਐ ॥੨॥੨੨॥

ਗੁਰੂ ਜੀ ਕਥਨ ਕਰਦੇ ਹਨ, ਉਸ ਦੇ ਘੋਰ=ਭਿਆਨਕ ਸੰਕਟ=ਦੁੱਖ ਇੱਕ ਖਿਨ ਵਿੱਚ ਕੱਟੇ ਜਾਂਦੇ ਹਨ, ਅਤੇ ਉਹ ਹਰੀ ਦੇ ਦਰਸਿ=ਸਰੂਪ ਵਿੱਚ ਅਭੇਦ ਹੁੰਦਾ ਹੈ ॥੨॥੨੨॥

## ਦੇਵ ਗੰਧਾਰੀ ਮਹਲਾ ੫ ॥ ਠਾਕੁਰ ਹੋਏ ਆਪਿ ਦਇਆਲ ॥

ਮੇਰੇ ਉੱਤੇ ਠਾਕੁਰ ਜੀ ਆਪ ਦਿਆਲੂ ਹੋਏ ਹਨ। ਇਸ ਕਰਕੇ ਮੇਰੀ-

## ਭਈ ਕਲਿਆਣ ਅਨੰਦ ਰੂਪ ਹੋਈ ਹੈ ਉਬਰੇ ਬਾਲ ਗੁਪਾਲ ॥ ਰਹਾਉ ॥

ਕਲਿਆਣ=ਮੁਕਤੀ ਹੋ ਗਈ ਹੈ, ਤੇ ਬੁੱਧੀ ਭੀ ਅਨੰਦ ਰੂਪ ਹੋ ਗਈ ਹੈ, ਗੁਪਾਲ ਦੀ ਕਿਰਪਾ ਨਾਲ ਮੈਂ ਬਾਲਕ ਤਰ ਗਿਆ ਹਾਂ। ਅਥਵਾ:-ਬਾਲ ਗੁਪਾਲ=ਪਰਵਾਰ ਦੇ ਜਿਤਨੇ ਕੁ ਜੀਵ ਸਨ ਸਾਰੇ ਹੀ ਤਰ ਗਏ ॥ ਰਹਾਉ ॥

## ਦੁਇ ਕਰ ਜੋੜਿ ਕਰੀ ਬੇਨੰਤੀ ਪਾਰਬ੍ਰਹਮੁ ਮਨਿ ਧਿਆਇਆ ॥

ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਹੈ ਅਤੇ ਮਨ ਵਿਚ ਪਾਰਬ੍ਰਹਮ ਦਾ ਧਿਆਨ ਕੀਤਾ ਹੈ ।

## ਹਾਥੁ ਦੇਇ ਰਾਖੇ ਪਰਮੇਸੁਰਿ ਸਗਲਾ ਦੁਰਤੁ ਮਿਟਾਇਆ ॥੧॥

ਪਰਮੇਸ਼ਰ ਨੇ ਹੱਥ ਦੇ ਕੇ ਰੱਖ ਲਿਆ ਹੈ, ਅਤੇ ਸਾਰਿਆਂ ਦੁਰਤੁ=ਪਾਪਾਂ ਦਾ ਪੁੰਜ ਮਿਟਾ ਦਿੱਤਾ ਹੈ ॥੧॥

## ਵਰ ਨਾਰੀ ਮਿਲਿ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ ॥

ਪਰਮੇਸ਼ਰ ਰੂਪ ਵਰ=ਪਤੀ ਵਾਲੀਆਂ ਮਹਾਤਮਾਂ ਰੂਪ ਨਾਰੀਆਂ ਨਾਲ ਮਿਲ ਕੇ, ਠਾਕੁਰ ਦਾ ਜੈਕਾਰ ਕਰਕੇ, ਉਸ ਦੇ ਜਸ ਰੂਪ ਮੰਗਲ ਨੂੰ ਗਾਇਆ ਹੈ ।

## ਕਹੁ ਨਾਨਕ ਜਨ ਕਉ ਬਲਿ ਜਾਈਐ ਜੋ ਸਭਨਾ ਕਰੇ ਉਧਾਰੁ ॥੨॥੨੩॥

ਗੁਰੂ ਜੀ ਕਥਨ ਕਰਦੇ ਹਨ, ਮੈਂ ਉਹਨਾਂ ਸੰਤ ਜਨਾਂ ਤੋਂ ਬਲਿਹਾਰ ਜਾਂਦਾ ਹਾਂ ਜੋ ਸਾਰਿਆਂ ਜੀਵਾਂ ਦਾ ਉਧਾਰ ਕਰਦੇ ਹਨ ॥੨॥੨੩॥

## [ਪੰਨਾ ੫੩੩] ੧ੴ ਸਤਿਗੁਰ ਪ੍ਰਸਾਦਿ ॥ ਦੇਵ ਗੰਧਾਰੀ ਮਹਲਾ ੫ ॥

## ਅਪੁਨੇ ਸਤਿਗੁਰ ਪਹਿ ਬਿਨਉ ਕਹਿਆ ॥

ਜਿਸ ਵੇਲੇ ਮੈਂ ਆਪਣੇ ਸਤਿਗੁਰਾਂ ਪਾਸ ਬੇਨਤੀ ਦੇ ਸ਼ਬਦਾਂ ਨੂੰ ਕਿਹਾ–

## ਭਏ ਕ੍ਰਿਪਾਲ ਦਇਆਲ ਦੁਖ ਭੰਜਨ ਮੇਰਾ ਸਗਲ ਅੰਦੇਸਰਾ ਗਇਆ ॥ਰਹਾਉ॥

ਤਾਂ ਦੁੱਖਾਂ ਦੇ ਨਾਸ ਕਰਨ ਵਾਲੇ ਦਿਆਲੂ ਗੁਰੂ ਜੀ ਮੇਰੇ ਉੱਪਰ ਕ੍ਰਿਪਾਲੂ ਹੋਏ, ਜਿਸ ਤੇ ਮੇਰਾ ਸਾਰਾ ਅੰਦੇਸਰਾ=ਸੰਸਾ ਦੂਰ ਹੋ ਗਿਆ ॥ਰਹਾਉ॥

## ਹਮ ਪਾਪੀ ਪਾਖੰਡੀ ਲੋਭੀ ਹਮਰਾ ਗੁਨੁ ਅਵਗੁਨੁ ਸਭੁ ਸਹਿਆ ॥

ਅਸੀਂ ਪਾਪੀ, ਪਖੰਡੀ, ਤੇ ਲੋਭੀ ਸਾਂ, ਪਰ ਗੁਰਾਂ ਨੇ ਅਸਾਡਾ ਗੁਣ ਤੇ ਔਗੁਣ ਸਭ ਕੁਝ ਸਹਿਆ=ਸਹਾਰ ਅਰਥਾਤ ਬਰਦਾਸ਼ਤ ਕਰ ਲਿਆ ਹੈ ਅਥਵਾ:–ਅਸਾਡੇ ਸਾਰੇ ਔਗੁਣਾਂ ਨੂੰ ਗੁਣ ਰੂਪ ਕਰਕੇ ਸਹਿਆ= ਸਹਾਰਿਆ ਹੈ ।

## ਕਰੁ ਮਸਤਕਿ ਧਾਰਿ ਸਾਜਿ ਨਿਵਾਜੇ ਮੁਏ ਦੁਸਟ ਜੋ ਖਇਆ ॥੧॥

ਮੱਥੇ ਉੱਪਰ ਕਿਰਪਾ ਰੂਪੀ ਕਰੁ=ਹੱਥ ਧਾਰਕੇ ਸ਼ੁਭ-ਗੁਣਾਂ ਨਾਲ ਸਾਜ ਕੇ ਨਿਵਾਜੇ=ਵਡਿਆਇਆ ਹੈ, ਖਇਆ=ਨਾਸ ਕਰਨ ਵਾਲੇ ਜੋ ਕਾਮ ਆਦਿਕ ਦੁਸ਼ਟ ਸਨ ਉਹ ਮਰ ਗਏ । ਅਥਵਾ:-ਉਹ ਦੁਸ਼ਟ ਕਾਮ ਆਦਿਕ ਮਰ ਗਏ ਹਨ, ਜੋ ਮੇਰੇ ਨਾਲ ਖਇਆ=ਖਹਿੰਦੇ ਭਾਵ ਦੁਸ਼ਮਣੀ ਕਰਦੇ ਸਨ ॥ ੧ ॥

**ਪਰਉਪਕਾਰੀ ਸਰਬ ਸਧਾਰੀ ਸਫਲ ਦਰਸਨ ਸਹਜਇਆ ॥**

ਸ੍ਰੀ ਗੁਰੂ ਰਾਮਦਾਸ ਜੀ ਕੈਸੇ ਹਨ ? ਉੱਤਰ-ਕਿ ਪਰ-ਉਪਕਾਰੀ ਹਨ, ਤੇ ਸਭ ਦਾ ਆਸਰਾ ਰੂਪ ਹਨ, ਵਾ:-ਸਭ ਦੇ ਸੁਧਾਰਨੇ ਵਾਲੇ ਹਨ, ਜਿਨ੍ਹਾਂ ਦਾ ਸਹਜਇਆ=ਸੁਭਾਵਕ ਹੀ ਦਰਸ਼ਨ ਕੀਤਾ ਹੋਇਆ ਸਫਲ ਹੈ, ਵਾ:-ਸਹਿਤ ਫਲਾਂ ਦੇ ਹੈ।

**ਕਹੁ ਨਾਨਕ ਨਿਰਗੁਣ ਕਉ ਦਾਤਾ ਚਰਣ ਕਮਲ ਉਰ ਧਰਿਆ ॥੨॥੨੪॥**

ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ, ਜੋ ਮੇਰੇ ਗੁਰਦੇਵ ਨਿਰਗੁਣ ਜੀਵਾਂ ਨੂੰ ਸ਼ੁਭ-ਗੁਣਾਂ ਦੇ ਦਾਤਾ ਹਨ ਉਹਨਾਂ ਦੇ ਚਰਨ ਕਵਲਾਂ ਨੂੰ ਮੈਂ ਹਿਰਦੇ ਵਿਚ ਧਰਿਆ ਹੈ ॥ ੨ ॥ ੨੪ ॥

**ਦੇਵ ਗੰਧਾਰੀ ਮਹਲਾ ੫ ॥ ਅਨਾਥ ਨਾਥ ਪ੍ਰਭ ਹਮਾਰੇ ॥**

ਹੇ ਪ੍ਰਭੂ ! ਆਪ ਅਨਾਥ=ਗਰੀਬਾਂ ਦੇ ਨਾਥ=ਸੁਆਮੀ ਹੋ, ਤੇ ਅਸਾਡੇ ਪ੍ਰਭ=ਰੱਖਯਕ ਹੋ।

**ਸਰਨਿ ਆਇਓ ਰਾਖਨਹਾਰੇ ॥ ਰਹਾਉ ॥**

ਹੇ ਰੱਖਿਆ ਕਰਨ ਵਾਲੇ ਪ੍ਰਭੂ ! ਮੈਂ ਆਪ ਜੀ ਦੀ ਸ਼ਰਨੀ ਆਇਆ ਹਾਂ ॥ ਰਹਾਉ ॥

**ਸਰਬ ਪਾਖ ਰਾਖੁ ਮੁਰਾਰੇ ॥ ਆਗੈ ਪਾਛੈ ਅੰਤੀਵਾਰੇ ॥੧॥**

ਹੇ ਮੁਰਾਰੀ ! ਸਭ ਤਰ੍ਹਾਂ ਦਾ ਪੱਖ ਕਰਕੇ ਅਸਾਨੂੰ ਰੱਖਣਾ ਕਰ। ਅਥਵਾ :-ਸਭ ਪੱਖਾਂ ਵੱਲੋਂ ਰੱਖਣਾ ਕਰ। ਆਗੈ=ਪ੍ਰਲੋਕ ਵਿਚ, ਪਾਛੈ=ਇਸ ਲੋਕ ਵਿਚ, ਅੰਤੀਵਾਰੇ=ਅੰਤ ਸਮੇਂ ਪ੍ਰਾਣਾਂ ਦੇ ਵਿਜੋਗ ਕਾਲ ਆਪ ਹੀ ਰੱਖਣਾ ਕਰ ॥੧॥

**ਜਬ ਚਿਤਵਉ ਤਬ ਤੁਹਾਰੇ ॥ ਉਨ ਸਮ੍ਾਰਿ ਮੇਰਾ ਮਨੁ ਸਧਾਰੇ ॥੨॥**

ਜਦ ਮੈਂ ਚਿਤਵਉ=ਚਿੰਤਨ ਕਰਦਾ ਹਾਂ, ਤਦ ਆਪ ਜੀ ਦੇ ਹੀ ਗੁਣ ਚਿੰਤਨ ਕਰਦਾ ਹਾਂ। ਉਹਨਾਂ ਗੁਣਾਂ ਨੂੰ ਸਮ੍ਹਾਲਦਿਆਂ ਮੇਰਾ ਮਨ ਸਧਾਰੇ=ਸਹਿਤ ਆਸਰੇ ਦੇ ਹੁੰਦਾ ਹੈ ॥੨॥

**ਸੁਨਿ ਗਾਵਉ ਗੁਰ ਬਚਨਾਰੇ ॥ ਬਲਿ ਬਲਿ ਜਾਉ ਸਾਧ ਦਰਸਾਰੇ ॥੩॥**

ਗੁਰਾਂ ਦੇ ਬਚਨਾਰੇ=ਬਚਨ ਸੁਣ ਕੇ ਆਪ ਜੀ ਦੇ ਗੁਣ ਗਾਉਂਦਾ ਹਾਂ। ਸੰਤਾਂ ਦੇ ਦਰਸ਼ਨ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ ॥੩॥

**ਮਨ ਮਹਿ ਰਾਖਉ ਏਕ ਅਸਾਰੇ ॥ ਨਾਨਕ ਪ੍ਰਭ ਮੇਰੇ ਕਰਨੈਹਾਰੇ* ॥੪॥੨੫॥**

ਗੁਰੂ ਜੀ ਕਥਨ ਕਰਦੇ ਹਨ, ਹੇ ਕਰਨਹਾਰ ਮੇਰੇ ਪ੍ਰਭੂ। ਮੈਂ ਆਪਣੇ ਮਨ ਵਿਚ ਇੱਕ ਤੇਰਾ ਹੀ ਅਸਾਰੇ=ਆਸਰਾ ਰੱਖਦਾ ਹਾਂ ॥ ੪ ॥ ੨੫ ॥

---

* 'ਅੰਤੀਵਾਰੇ' 'ਸਧਾਰੇ', 'ਬਚਨਾਰੇ', 'ਦਰਸਾਰੇ', 'ਅਸਾਰੇ', 'ਕਰਨੈਹਾਰੇ', ਇਹ ਸਾਰੇ ਪਾਠ ਇਕੱਠੇ ਹੀ ਹਨ।

## ਦੇਵ ਗੰਧਾਰੀ ਮਹਲਾ ੫ ॥ ਪ੍ਰਭ ਇਹੈ ਮਨੋਰਥੁ ਮੇਰਾ ॥

ਹੇ ਪ੍ਰਭੂ ਜੀ ! ਮੇਰਾ ਏਹੀ ਮਨੋਰਥੁ=ਸੰਕਲਪ ਹੈ-

**ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ ਕਰਿ ਸੰਤਨ ਕਾ ਚੇਰਾ ॥ ਰਹਾਉ ॥**

ਹੇ ਕਿਰਪਾ ਦੇ ਨਿਧਾਨ=ਖ਼ਜ਼ਾਨੇ ਦਿਆਲੂ ਪ੍ਰਭੂ ! ਮੈਨੂੰ ਸੰਤਾਂ ਦਾ ਚੇਰਾ=ਦਾਸ ਕਰ ਦੇਹੁ ॥ਰਹਾਉ॥

**ਪ੍ਰਾਤਹ ਕਾਲ ਲਾਗਉ ਜਨ ਚਰਨੀ ਨਿਸ ਬਾਸੁਰ ਦਰਸੁ ਪਾਵਉ ॥**

ਪ੍ਰਾਤਹ ਕਾਲ=ਅੰਮ੍ਰਿਤ ਵੇਲੇ ਉੱਠ ਕੇ ਸੰਤਾਂ ਦੀ ਚਰਨੀ ਲੱਗਾਂ ਭਾਵ ਮੱਥਾ ਟੇਕਾਂ,
ਅਤੇ ਨਿਸ-ਬਾਸੁਰ=ਰਾਤ-ਦਿਨ ਸੰਤਾਂ ਦਾ ਦਰਸ਼ਨ ਹੀ ਪਾਵਉ=ਕਰਦਾ ਰਹਾਂ।

**ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ ॥੧॥**

ਆਪਣਾ ਤਨ ਮਨ ਸੰਤਾਂ ਅੱਗੇ ਅਰਪਣ ਕਰਕੇ ਸੰਤਾਂ ਦੀ ਸੇਵਾ ਕਰਦਾ ਰਹਾਂ, ਅਤੇ ਰਸਨਾ ਨਾਲ ਹਰੀ ਦੇ ਗੁਣ ਗਾਂਵਦਾ ਰਹਾਂ ॥ ੧ ,।

**ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ ਸੰਤ ਸੰਗਿ ਨਿਤ ਰਹੀਐ ॥**

ਹੇ ਪ੍ਰਭੂ ! ਆਪਣਾ ਹਰ-ਇਕ ਸਵਾਸ ਸਵਾਸ ਆਪ ਦਾ ਸਿਮਰਨ ਕਰਾਂ, ਅਤੇ ਸੰਤਾਂ ਦੇ ਸਤ-ਸੰਗ ਵਿੱਚ ਨਿਤਾਪ੍ਰਤੀ ਰਹਿਣਾ ਕਰਾਂ।

**ਏਕੁ ਅਧਾਰੁ ਨਾਮੁ ਧਨੁ ਮੋਰਾ ਅਨਦੁ ਨਾਨਕ ਇਹੁ ਲਹੀਐ ॥੨॥੨੬॥**

ਅਧਾਰੁ=ਆਸਰਾ ਰੂਪ ਜੋ ਇੱਕ ਵਾਹਿਗੁਰੂ ਹੈ ਉਸ ਦਾ ਨਾਮ ਜੋ ਮੇਰਾ ਧਨ ਹੈ, ਏਸੇ ਨਾਮ ਦਾ ਅਨੰਦ ਮੈਂ ਲੈਣਾ ਕਰਾਂ। ਅਥਵਾ:-ਗੁਰੂ ਜੀ ਕਥਨ ਕਰਦੇ ਹਨ, ਤੇਰਾ ਨਾਮ ਧਨ ਹੀ ਇੱਕ ਮੇਰਾ ਆਸਰਾ ਹੈ, ਏਸੇ ਨਾਮ ਸਿਮਰਨ ਵਿੱਚ ਹੀ ਮੈਂ ਆਨੰਦ ਲੈਣਾ ਕੀਤਾ ਹੈ ॥ ੨ ॥ ੨੬ ॥

## ਰਾਗੁ ਦੇਵਗੰਧਾਰੀ ਮਹਲਾ ੫ ਘਰੁ ੩

**੧ ੴ ਸਤਿਗੁਰ ਪ੍ਰਸਾਦਿ ॥ ਮੀਤਾ ਐਸੇ ਹਰਿ ਜੀਉ ਪਾਏ ॥**

ਹੇ ਮਿੱਤਰੋ ! ਐਸੇ ਹਰਿ ਜੀ ਨੂੰ ਮੈਂ ਪਾਇਆ ਹੈ। ਪ੍ਰਸ਼ਨ:-ਕੈਸੇ ਹਰੀ ਜੀ ਨੂੰ ਪਾਇਆ ਹੈ ?

**ਛੋਡਿ ਨ ਜਾਈ ਸਦ ਹੀ ਸੰਗੇ ਅਨਦਿਨੁ ਗੁਰ ਮਿਲਿ ਗਾਏ ॥੧॥ ਰਹਾਉ॥**

ਉਤਰ :-ਜੋ ਛੱਡਕੇ ਨਹੀਂ ਜਾਂਦਾ, ਸਦਾ ਹੀ ਨਾਲ ਵਸਦਾ ਹੈ, ਗੁਰਾਂ ਨਾਲ ਮਿਲਕੇ ਰਾਤ-ਦਿਨ ਉਸੇ ਦੇ ਗੁਣ ਗਾਉਂਦਾ ਹਾਂ ॥ ੧ ॥ ਰਹਾਉ ॥

**ਮਿਲਿਓ ਮਨੋਹਰੁ ਸਰਬ ਸੁਖੈਨਾ ਤਿਆਗਿ ਨ ਕਤਹੂ ਜਾਏ॥**

ਸਾਰਿਆਂ ਸੁਖਾਂ ਦਾ ਘਰ ਮਨੋਹਰੁ=ਸੁੰਦਰ ਪਤੀ ਪਰਮਾਤਮਾ ਮਿਲਿਆ ਹੈ, ਜੋ ਹੁਣ ਛੱਡਕੇ ਕਿਤੇ ਹੋਰਥੇ ਜਾਂਦਾ ਹੀ ਨਹੀਂ।

**ਅਨਿਕ ਅਨਿਕ ਭਾਤਿ ਬਹੁ ਪੇਖੇ ਪ੍ਰਿਅ ਰੋਮ ਨ ਸਮਸਰਿ ਲਾਏ ॥੧॥**

ਅਨੇਕ ਪਦਾਰਥਾਂ ਨੂੰ ਅਨੇਕਾਂ ਵਾਰੀ ਬਹੁ ਭਾਤਿ=ਬਹੁਤ ਤਰ੍ਹਾਂ ਨਾਲ ਵਿਚਾਰ ਕੇ ਵੇਖਿਆ ਹੈ, ਪਰ ਮੇਰੇ ਪਿਆਰੇ ਪਿਰੀ ਦੇ ਸਮਸਰਿ=ਸਦ੍ਰਿਸ ਨਹੀਂ ਲੱਗ ਸਕਦੇ ॥੧॥

ਯਥਾ :-ਦੀਨਿ ਦੁਨੀਆਂ ਦਰ ਕਮੰਦਿ ਆਂ ਪਰੀ ਰੁਖ਼ਸਾਰਿ ਮਾਂ ॥
ਹਰ ਦੋ ਆਲਮ ਕੀਮਤਿ ਯਕ ਤਾਰਿ ਮੂਏ ਯਾਰਿ ਮਾ ॥੧॥

ਪਦ ਅਰਥ-ਦੀਨਿ=ਧਰਮ ਤੇ। ਦੁਨੀਆਂ=ਲੋਕ। ਕਮੰਦਿ=ਫਾਹੀ। ਆਂ=ਉਸ। ਪਰੀ=ਅਪੱਛਰਾਂ। ਰੁਖ਼ਸਾਰਿ=ਗੱਲ੍ਹਾਂ ਭਾਵ ਚਿਹਰਾ। ਹਰ ਦੋ ਆਲਮ=ਦੋਵੇਂ ਲੋਕ। ਕੀਮਤਿ=ਮੁੱਲ। ਯਕ=ਇੱਕ। ਯਾਰ=ਮਿੱਤਰ। ਮਾ=ਮੇਰੇ। ਤਾਰਿ ਮੂਏ=ਵਾਲ ਦੀ ਤਾਰ।

ਅਰਥ-ਦੀਨ ਤੇ ਦੁਨੀਆਂ ਅਸਾਡੇ ਓਸ ਪਰੀ ਚਿਹਰੇ ਵਾਲੇ ਦੀ ਫ਼ਾਹੀ ਵਿਚ ਹਨ। ਦੋਵੇਂ ਲੋਕ ਅਸਾਡੇ ਯਾਰ ਦੇ ਕੇਸਾਂ ਦੀ ਇੱਕ ਤਾਰ ਦਾ ਮੁੱਲ ਹਨ। [ਗਜ਼ਲਾਂ ਭਾਈ ਨੰਦ ਲਾਲ ਗਜ਼ਲ ਨੰ: ੨

**ਮੰਦਰਿ ਭਾਗੁ ਸੋਭ ਦੁਆਰੈ ਅਨਹਤ ਰੁਣੁ ਝੁਣੁ ਲਾਏ ॥**

ਉਹ ਪੁਰਖ ਭਾਗਾਂ ਦਾ ਮੰਦਰ, ਤੇ ਪਰਮੇਸ਼ਰ ਦੇ ਦੁਆਰੇ ਵਿਚ ਸੋਭਾ ਵਾਲਾ ਹੋਇਆ ਹੈ, ਜਿਸ ਨੇ ਅਨਹਤ=ਇੱਕ ਰਸ ਰੁਣ-ਝੁਣ ਕਾਰ ਸੰਗਿਆ ਦੇ ਵਾਜਿਆਂ ਵਿਚ ਬਿਰਤੀ ਨੂੰ ਲਗਾਇਆ ਹੈ।

**ਕਹੁ ਨਾਨਕ ਸਦਾ ਰੰਗੁ ਮਾਣੇ ਗ੍ਰਿਹ ਪ੍ਰਿਅ ਥੀਤੇ ਸਦ ਥਾਏ ॥੨॥੧॥੨੭॥**

ਗੁਰੂ ਜੀ ਕਥਨ ਕਰਦੇ ਹਨ, ਉਹ ਜਗਿਆਸੂ ਰੂਪ ਇਸਤ੍ਰੀ ਸਦਾ ਹੀ ਰੰਗੁ-ਮਾਣੇ=ਅਨੰਦ ਨੂੰ ਭੋਗਦੀ ਹੈ, ਜਿਸ ਦੇ ਸਰੀਰ ਘਰ ਦੀ ਸਦ ਥਾਏ-ਸਰੇਸ਼ਟ ਅੰਤਹ-ਕਰਨ ਰੂਪੀ ਜਗ੍ਹਾ ਉਪਰ ਪ੍ਰਿਅ-ਪਿਰੀ ਪਰਮਾਤਮਾ ਥੀਤੇ=ਇਸਥਿਤ ਹੋਇਆ ਹੈ ॥੨॥੧॥੨੭॥

**ਦੇਵ ਗੰਧਾਰੀ ੫ ॥ ਦਰਸਨ ਨਾਮ ਕਉ ਮਨੁ ਆਛੈ ॥**

ਪ੍ਰਭੂ ਦੇ ਦਰਸ਼ਨ ਨੂੰ, ਤੇ ਨਾਮ ਸਿਮਰਨ ਨੂੰ ਮਨ ਆਛੈ=ਚਾਹੁੰਦਾ ਹੈ।

**ਭ੍ਰਮਿ ਆਇਓ ਹੈ ਸਗਲ ਥਾਨ ਰੇ ਆਹਿ ਪਰਿਓ ਸੰਤ ਪਾਛੈ ॥੧॥ਰਹਾਉ॥**

ਹੇ ਭਾਈ ! ਮੈਂ ਸਾਰੀਆਂ ਜਗ੍ਹਾਂ ਤੇ ਭੌਂਦਾ ਆਇਆ ਹਾਂ, ਅਤੇ ਹੁਣ ਸੰਤਾਂ ਦੇ ਪਿੱਛੇ ਆ ਪਿਆ ਹਾਂ ॥ ੧ ॥ ਰਹਾਉ ॥

**ਕਿਸੁ ਹਉ ਸੇਵੀ ਕਿਸੁ ਆਰਾਧੀ ਜੋ ਦਿਸਟੈ ਸੋ ਗਾਛੈ ॥**

ਹਉ=ਮੈਂ ਕਿਸ ਨੂੰ ਸੇਵਨਾ ਕਰਾਂ ? ਕਿਸ ਦੀ ਅਰਾਧਣਾ ਕਰਾਂ ? ਕਿਉਂਕਿ-ਜੋ ਭੀ ਕੁਝ ਦ੍ਰਿਸ਼ਟੈ=ਨਿਗਾਹ ਆ ਰਿਹਾ ਹੈ, ਉਹ ਗਾਛੈ=ਚਲੇ ਜਾਣ ਵਾਲਾ ਭਾਵ ਨਾਸਵੰਤ ਹੈ।

**[ਪੰਨਾ ੫੩੪] ਸਾਧਸੰਗਤਿ ਕੀ ਸਰਨੀ ਪਰੀਐ ਚਰਣ ਰੇਨੁ ਮਨੁ ਬਾਛੈ ॥੧॥**

ਇਹ ਜਾਣ ਕੇ ਮੈਂ ਸਾਧ ਸੰਗਤ ਦੀ ਸ਼ਰਨ ਵਿੱਚ ਪਿਆ ਹਾਂ, ਅਤੇ ਚਰਨਾਂ ਦੀ ਧੂੜੀ ਨੂੰ ਮੇਰਾ ਮਨ ਬਾਛੈ=ਚਾਹੁੰਦਾ ਹੈ ॥੧॥

## ਜੁਗਤਿ ਨ ਜਾਨਾ ਗੁਨੁ ਨਹੀ ਕੋਈ ਮਹਾ ਦੁਤਰੁ ਮਾਇ ਆਛੈ ॥

ਮੈਂ ਕੋਈ ਯੁਗਤੀ ਜਾਣਦਾ ਨਹੀਂ ਹਾਂ, ਮੇਰੇ ਵਿੱਚ ਗੁਣ ਭੀ ਕੋਈ ਨਹੀਂ ਜੋ ਮਾਇਆ ਤੋਂ ਤਰ ਜਾਵਾਂ, ਇਹ ਮਾਇਆ ਤਰਨੀ ''ਮਹਾ ਦੁਤਰੁ ਆਛੈ'' ਬੜੀ ਕਠਨ ਆਛੈ=ਹੈ।

ਯਥਾ:-''ਦੁਤਰ'' ਮਹਾ ਬਿਖਮ ਇਹ ਮਾਏ ॥ [ਪੰਨਾ ੨੫੯

ਤਥਾ:-''ਦੁਤਰ'' ਅੰਧ ਬਿਖਮ ਇਹ ਮਾਇਆ ॥ [ਪੰਨਾ ੩੧੧

## ਆਇ ਪਇਓ ਨਾਨਕ ਗੁਰ ਚਰਨੀ ਤਉ ਉਤਰੀ ਸਗਲ ਦੁਰਾਛੈ ॥੨॥੨॥੨੮॥

ਗੁਰੂ ਜੀ ਕਥਨ ਕਰਦੇ ਹਨ, ਜਦ ਤੋਂ ਗੁਰਾਂ ਦੀ ਚਰਨੀ ਆ ਪਿਆ ਹਾਂ, ਤਦ ਤੋਂ ਮੇਰੀ ਸਾਰੀ ਦੁਰਾਛੈ=ਖੋਟੀ ਇੱਛਾ ਭਾਵ ਬੁਰੀ ਵਾਸ਼ਨਾ ਉਤਰੀ=ਦੂਰ ਹੋ ਗਈ ਹੈ ॥੨॥੨॥੨੮॥

## ਦੇਵ ਗੰਧਾਰੀ ੫ ॥ ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ ॥

ਹੇ ਪ੍ਰਿਅ=ਪਿਆਰੇ ਪਿਰੀ ਪਰਮਾਤਮਾ ਆਪ ਜੀ ਦੇ ਬਚਨ ਅੰਮ੍ਰਿਤ ਵਰਗੇ ਮਿੱਠੇ ਹਨ।

## ਅਤਿ ਸੁੰਦਰ ਮਨ ਮੋਹਨ ਪਿਆਰੇ ਸਭ ਹੂ ਮਧਿ ਨਿਰਾਰੇ ॥੧॥ ਰਹਾਉ ॥

ਫਿਰ ਬੜੇ ਸੁੰਦਰ ਹਨ, ਹੇ ਮਨ ਨੂੰ ਮੋਹਣ ਵਾਲੇ ਪਿਆਰੇ ਪ੍ਰਭੂ ਆਪ ਸਭ ਦੇ ਵਿੱਚ ਰਹਿੰਦੇ ਹੋਏ ਭੀ ਸਭ ਤੋਂ ਨਿਰਾਰੇ=ਨਿਰਲੇਪ ਹੋ ॥੧॥ ਰਹਾਉ ॥

## ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥

ਮੈਂ ਰਾਜ-ਭਾਗ ਨਹੀਂ ਚਾਹੁੰਦਾ, ਮੁਕਤੀ ਭੀ ਨਹੀਂ ਚਾਹੁੰਦਾ, ਮਨ ਵਿੱਚ ਕੇਵਲ ਆਪ ਜੀ ਦੇ ਚਰਨ ਕਮਲਾਂ ਦੀ ਪ੍ਰੀਤੀ ਚਾਹੁੰਦਾ ਹਾਂ।

## ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਮੋਹਿ ਠਾਕੁਰ ਹੀ ਦਰਸਾਰੇ ॥ ੧ ॥

ਬ੍ਰਹਮਾ, ਮਹੇਸ=ਸ਼ਿਵ ਜੀ, ਚੌਰਾਸੀ ਸਿੱਧ, ਰਿਖੀ, ਮੁਨੀ, ਇੰਦ੍ਰਾ=ਤੇਤੀ ਕ੍ਰੋੜ ਦੇਵਤਿਆਂ ਦਾ ਰਾਜਾ ਇੰਦਰ, ਅਥਵਾ:-ਇੰਦ੍ਰਾ=ਲਛਿਮੀ, ਇਤਿਆਦਿਕ ਸਾਰਿਆਂ ਦਾ ਆਸਰਾ, ਹੇ ਠਾਕੁਰ! ਮੈਨੂੰ ਤੂੰ ਹੀ ਦਿੱਸ ਰਿਹਾ ਹੈਂ। ਅਥਵਾ:-ਇਤਿਆਦਿਕ ਸਾਰੇ (ਦੇਵਤੇ) ਮੇਰੇ ਠਾਕੁਰ ਦੇ ਦਰਸ਼ਨ ਨੂੰ ਹੀ ਚਾਹੁੰਦੇ ਹਨ ॥ ੧ ॥

## ਦੀਨੁ ਦੁਆਰੈ ਆਇਓ ਠਾਕੁਰ ਸਰਨਿ ਪਰਿਓ ਸੰਤ ਹਾਰੇ ॥

ਹੇ ਠਾਕੁਰ! ਮੈਂ ਦੀਨ ਮਨ ਹੋਕੇ ਆਪ ਜੀ ਦੇ ਸਤ-ਸੰਗ ਦੁਆਰੇ ਉੱਪਰ ਆਇਆ ਹਾਂ, ਅਤੇ ਹਾਰ ਕੇ ਆਪ ਜੀ ਦੇ ਸੰਤਾਂ ਦੀ ਸ਼ਰਨ ਵਿੱਚ ਪਿਆ ਹਾਂ।

## ਕਹੁ ਨਾਨਕ ਪ੍ਰਭੁ ਮਿਲੇ ਮਨੋਹਰ ਮਨੁ ਸੀਤਲ ਬਿਗਸਾਰੇ ॥੨॥੩॥੨੯॥

ਗੁਰੂ ਜੀ ਕਥਨ ਕਰਦੇ ਹਨ, ਜਦ ਤੋਂ ਹੇ ਮਨੋਹਰ=ਸੁੰਦਰ ਪ੍ਰਭੂ ਪਰਮਾਤਮਾ! ਆਪ ਮੈਨੂੰ ਮਿਲੇ ਹੋ. ਤਦ ਤੋਂ ਮੇਰਾ ਮਨ ਸੀਤਲ=ਸ਼ਾਂਤੀ ਸਰੂਪ ਹੋਕੇ ਬਿਗਸਾਰੇ=ਅਨੰਦ ਹੋ ਗਿਆ ਹੈ ॥੨॥੩॥੨੯॥

**ਦੇਵ ਗੰਧਾਰੀ ਮਹਲਾ ੫ ॥ ਹਰਿ ਜਪਿ ਸੇਵਕੁ ਪਾਰਿ ਉਤਾਰਿਓ ॥**

ਹਰੀ ਦੇ ਸਿਮਰਨ ਨੇ ਸੇਵਕ ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦਿੱਤਾ ਹੈ।

**ਦੀਨ ਦਇਆਲ ਭਏ ਪ੍ਰਭ ਅਪਨੇ ਬਹੁੜਿ ਜਨਮਿ ਨਹੀ ਮਾਰਿਓ ॥੧॥ ਰਹਾਉ॥**

ਆਪਣੇ ਪ੍ਰਭ ਜੀ ਜਿਸ ਦੀਨ ਉੱਤੇ ਦਿਆਲੂ ਹੋਏ ਹਨ, ਉਹ ਬਹੁੜਿ=ਮੁੜਕੇ ਜੰਮਦਾ ਮਰਦਾ ਨਹੀਂ ਹੈ ॥ ੧ ॥ ਰਹਾਉ ॥

**ਸਾਧ ਸੰਗਮਿ ਗੁਣ ਗਾਵਹ ਹਰਿ ਕੇ ਰਤਨ ਜਨਮੁ ਨਹੀ ਹਾਰਿਓ ॥**

ਜੋ ਸਾਧ ਸੰਗਤ ਵਿੱਚ ਬੈਠਕੇ ਹਰੀ ਦੇ ਗੁਣਾਂ ਨੂੰ ਗਾਂਵਦੇ ਹਨ ਉਹ ਰਤਨ ਵਾਂਙੂ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਹਾਰਦੇ ਨਹੀਂ ਹਨ।

**ਪ੍ਰਭ ਗੁਨ ਗਾਇ ਬਿਖੈ ਬਨੁ ਤਰਿਆ ਕੁਲਹ ਸਮੂਹ ਉਧਾਰਿਓ ॥ ੧ ॥**

ਜੋ ਪ੍ਰਭੂ ਦੇ ਗੁਣ ਗਾਉਂਦਾ ਹੋਇਆ ਵਿਸ਼ੇ ਵਾਸ਼ਨਾਂ ਰੂਪੀ ਬਨੁ=ਜਲ ਤੋਂ ਪਾਰ ਲੰਘ ਗਿਆ ਹੈ, ਉਸ ਨੇ ਆਪਣੀਆਂ ਸਾਰੀਆਂ ਕੁਲਹ=ਕੁਲਾਂ ਨੂੰ ਤਾਰ ਲਿਆ ਹੈ ॥ ੧ ॥

**ਚਰਨ ਕਮਲ ਬਸਿਆ ਰਿਦ ਭੀਤਰਿ ਸਾਸਿ ਗਿਰਾਸਿ ਉਚਾਰਿਓ ॥**

ਜਿਸ ਦੇ ਹਿਰਦੇ ਵਿੱਚ ਵਾਹਿਗੁਰੂ ਦੇ ਚਰਨ ਕਮਲਾਂ ਦਾ ਪ੍ਰੇਮ ਵਸਿਆ ਹੈ, ਅਤੇ ਸਵਾਸ ਲੈਂਦਿਆਂ, ਗਿਰਾਸਿ=ਭੋਜਨ ਖਾਂਦਿਆਂ ਰਸਨਾ ਨਾਲ ਨਾਮ ਨੂੰ ਉਚਾਰਨ ਕੀਤਾ ਹੈ।

**ਨਾਨਕ ਓਟ ਗਹੀ ਜਗਦੀਸੁਰ ਪੁਨਹ ਪੁਨਹ ਬਲਿਹਾਰਿਓ ॥੨॥੪॥੩੦॥**

ਗੁਰੂ ਜੀ ਕਥਨ ਕਰਦੇ ਹਨ, ਮਨ ਵਿੱਚ ਜਗਤ ਦੇ ਈਸ਼੍ਵਰ ਦੀ ਓਟ ਫੜੀ ਹੋਈ ਹੈ, ਅਸੀਂ ਉਸ ਤੋਂ ਮੁੜ ਮੁੜ ਕੇ ਬਲਿਹਾਰ ਜਾਂਦੇ ਹਾਂ ॥ ੨ ॥ ੪ ॥ ੩੦ ॥

**ਰਾਗੁ ਦੇਵ ਗੰਧਾਰੀ ਮਹਲਾ ੫ ਘਰੁ ੪॥ ੧ ਓ ਸਤਿਗੁਰ ਪ੍ਰਸਾਦਿ ॥**

ਇਸ ਸ਼ਬਦ ਦੁਆਰਾ ਪਖੰਡ ਦੀ ਨਖੇਧੀ ਕਰਦੇ ਹਨ-

**ਕਰਤ ਫਿਰੇ ਬਨ ਭੇਖ ਮੋਹਨ ਰਹਤ ਨਿਰਾਰ ॥ ੧ ॥ ਰਹਾਉ ॥**

**ਕਥਨ ਸੁਨਾਵਨ ਗੀਤ ਨੀਕੇ ਗਾਵਨ ਮਨ ਮਹਿ ਧਰਤੇ ਗਾਰ ॥੧॥**

ਜੋ ਪੁਰਸ਼ ਪਖੰਡ ਵਾਲੇ ਭੇਖ ਨੂੰ ਧਾਰਨ ਕਰਦੇ ਹਨ, ਅਤੇ ਬਨ=ਜੰਗਲਾਂ ਵਿੱਚ ਫਿਰਦੇ ਹਨ, "ਮਨ ਮਹਿ ਧਰਤੇ ਗਾਰ"-ਤੇ ਜੇਕਰ ਮਨ ਵਿੱਚ ਗਾਰ=ਹੰਕਾਰ ਧਾਰਦੇ ਹਨ ਉਹਨਾਂ ਤੋਂ ਮੋਹਨ=ਪਰਮਾਤਮਾ ਨਿਰਾਰ=ਨਿਰਾਲਾ ਭਾਵ ਅਸੰਗ ਰਹਿੰਦਾ ਹੈ।

ਪੁਨਾ-ਜੋ ਪੁਰਸ਼ ਸੁੰਦਰ ਕਥਾ ਨੂੰ ਸੁਣਾਉਂਦੇ ਹਨ, ਤੇ ਨੀਕੇ=ਚੰਗੇ ਚੰਗੇ ਗੀਤ ਗਾਉਂਦੇ ਹਨ, ਤੇ

ਜੇਕਰ ਮਨ ਵਿਚ ਗਾਰ=ਹੰਕਾਰ ਧਾਰਦ ਹਨ, ਤਾਂ ਮੋਹਨ=ਪਰਮਾਤਮਾ ਉਹਨਾਂ ਤੋਂ ਨਿਰਾਰ=ਨਿਰਾਲਾ ਭਾਵ ਅਸੰਗ ਰਹਿੰਦਾ ਹੈ ॥ ੧ ॥ ਰਹਾਉ ॥

**ਅਤਿ ਸੁੰਦਰ ਬਹੁ ਚਤੁਰ ਸਿਆਨੇ ਬਿਦਿਆ ਰਸਨਾ ਚਾਰ ॥੨॥**

ਚਾਹੇ ਬੜਾ ਸੁੰਦਰ ਹੈ (ਸਰੀਰ ਕਰਕੇ), ਵਾਕਾਂ ਵਿਚ ਭੀ ਬੜਾ ਚਤੁਰ ਹੈ, ਬੁੱਧੀ ਕਰ ਕੇ ਸਿਆਣਾ ਹੈ, ਰਸਨਾ ਨਾਲ ਚਾਰ ਵੇਦਾਂ ਦੀ ਵਿੱਦਿਆ ਨੂੰ ਉਚਾਰਦਾ ਹੈ, ਜੇਕਰ "ਮਨ ਮਹਿ ਧਰਤੇ ਗਾਰ (ਤਾਂ) ਮੋਹਨ ਰਹਤ ਨਿਰਾਰ ॥" ਅਥਵਾ:-ਅਤਿ ਸੁੰਦਰ=ਬੜਾ ਸੁੰਦਰ ਹੋਣਾ, ਬਹੁਤਾ ਚਤੁਰ ਹੋਣਾ, ਵਿੱਦਿਆ ਪੜ੍ਹ ਕੇ ਸਿਆਣਾ ਹੋਣਾ, ਤੇ ਰਸਨਾ ਨਾਲ ਚਾਰ=ਸੁੰਦਰ (ਮਿੱਠੇ) ਬਚਨ ਬੋਲਣੇ ਇਹ ਸਭ ਕੁਝ ਪ੍ਰਾਪਤ ਹੋਣਾ ਸੌਖਾ ਹੈ। ਪਰ-

**ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ ॥੩॥**

ਮਾਨ, ਮੋਹੁ ਤੇ ਮੇਰ ਤੇਰ ਆਦਿਕਾਂ ਦਾ ਜੋ ਬਿ-ਬਰਜਿਤ=ਤਿਆਗਣਾ ਹੈ ਇਹ ਰਸਤਾ ਖੰਡੇ ਦੀ ਧਾਰਾ ਉੱਤੇ ਤੁਰਨ ਵਾਂਙੂ ਬੜਾ ਔਖਾ ਹੈ ॥ ੩ ॥

**ਕਹੁ ਨਾਨਕ ਤਿਨਿ ਭਵਜਲੁ ਤਰੀਅਲੇ ਪ੍ਰਭ ਕਿਰਪਾ ਸੰਤ ਸੰਗਾਰ ॥੪॥੧॥੩੧॥**

ਗੁਰੂ ਜੀ ਕਥਨ ਕਰਦੇ ਹਨ, ਪ੍ਰਭੂ ਦੀ ਕਿਰਪਾ ਨਾਲ ਜਿਸ ਨੂੰ ਸੰਤਾਂ ਦਾ ਸਤਸੰਗ ਪ੍ਰਾਪਤ ਹੋਇਆ ਹੈ, ਤਿਸ ਨੇ ਸੰਸਾਰ ਸਮੁੰਦਰ ਤੋਂ ਤਰਨਾ ਕੀਤਾ ਹੈ ॥ ੪ ॥ ੧ ॥ ੩੧ ॥

**ਰਾਗੁ ਦੇਵ ਗੰਧਾਰੀ ਮਹਲਾ ੫ ਘਰੁ ੫ ੧ ਓ ਸਤਿਗੁਰ ਪ੍ਰਸਾਦਿ ॥**

**ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ ॥**

ਰੀ=ਹੇ ਸਖੀ ! ਉੱਚਾ ਜੋ ਮੋਹਨ ਪਰਮਾਤਮਾ ਹੈ, ਉਸਨੂੰ ਮੈਂ ਸਾਰਿਆਂ ਤੋਂ ਉੱਚਾ ਵੇਖਿਆ ਹੈ।

**ਆਨ ਨ ਸਮਸਰਿ ਕੋਊ ਲਾਗੈ ਢੂਢਿ ਰਹੇ ਹਮ ਮੂਚਾ ॥ ੧ ॥ ਰਹਾਉ ॥**

ਹਮ ਮੂਚਾ=ਅਸੀਂ 'ਬਹੁਤ' ਸਾਰਾ ਢੂੰਢ ਰਹੇ ਹਾਂ, ਉਸ ਦੇ ਸਮਸਰਿ=ਬਰਾਬਰ ਦਾ ਹੋਰ ਕੋਈ ਲੱਗਦਾ ਹੀ ਨਹੀਂ ਹੈ ॥ ੧ ॥ ਰਹਾਉ ॥

**ਬਹੁ ਬੇਅੰਤੁ ਅਤਿ ਬਡੋ ਗਾਹਰੋ ਥਾਹ ਨਹੀ ਅਗਹੂਚਾ ॥**

ਉਹ ਪਰਮੇਸ਼ਰ ਬਹੁਤ ਬਿਅੰਤ ਹੈ, ਅਤਿਸੇ ਕਰਕੇ ਬੜਾ ਗਾਹਰੋ=ਡੂੰਘਾ ਹੈ, ਉਸ ਦੀ ਥਾਹ ਨਹੀਂ ਮਿਲਦੀ, ਤੇ ਅਗਹੂਚਾ=ਅਪੱਕੜ ਹੈ।

**ਤੋਲਿ ਨ ਤੁਲੀਐ ਮੋਲਿ ਨ ਮੁਲੀਐ ਕਤ ਪਾਈਐ ਮਨ ਰੂਚਾ ॥ ੧ ॥**

ਤੋਲਣੇ ਕਰਕੇ ਤੋਲਿਆ ਨਹੀਂ ਜਾਂਦਾ, ਮੁੱਲ ਪਾਣੇ ਨਾਲ ਉਸ ਦਾ ਮੁੱਲ ਨਹੀਂ ਪੈਂਦਾ, ਅਥਵਾ :-ਕਿਸੇ ਤੋਲਿ=ਵੱਟੇ ਨਾਲ ਤੁਲੀਂਦਾ ਨਹੀਂ ਹੈ, ਅਤੇ ਮੁੱਲ ਨਾਲ ਨ ਮੁਲੀਐ=ਵਿਕਦਾ

ਨਹੀਂ ਹੈ, ਮੇਰੇ ਮਨ ਨੂੰ ਰੂਚਾ=ਚੰਗਾ ਲੱਗ ਰਿਹਾ ਹੈ, ਪਰ ਉਸ ਨੂੰ ਕਤ ਪਾਈਐ=ਕਿਸ ਵਜ੍ਹਾ ਨਾਲ ਪਾਉਣਾ ਕਰੀਏ ॥ ੧॥

**ਖੋਜ ਅਸੰਖਾ ਅਨਿਕ ਤਪੰਥਾ ਬਿਨੁ ਗੁਰ ਨਹੀ ਪਹੂਚਾ ॥**

ਅਸੰਖਾ=ਅਨਗਿਣਤ ਜੀਵ ਉਸ ਪ੍ਰਭੂ ਨੂੰ ਜੰਗਲਾਂ ਵਿਚ ਖੋਜਦੇ ਹਨ, ਅਨਿਕ ਤਪੰਥਾ=ਅਨੇਕਾਂ "ਤਪੀ ਲੋਕ" ਤਪ ਕਰਦੇ ਹਨ, ਅਥਵਾ :-"ਅਨਿਕਤ ਪੰਥਾ"=ਪੰਥਾਂ ਵਾਲੇ ਅਨੇਕਾਂ ਸਾਧੂ ਉਸ ਨੂੰ ਭਾਲਦੇ ਹਨ ਪਰ ਗੁਰੂ ਦੀ ਕਿਰਪਾ ਬਿਨਾਂ ਉਸ ਦੇ ਕੋਲ ਕੋਈ ਨਹੀਂ ਪਹੁੰਚਿਆ।

ਪਾਠ-'ਅਨਿਕ' 'ਤਪੰਥਾ' ਹੀ ਕਰਨਾ ਹੈ।

**ਕਹੁ ਨਾਨਕ ਕਿਰਪਾ ਕਰੀ ਠਾਕੁਰ ਮਿਲਿ ਸਾਧੂ ਰਸ ਭੂੰਚਾ ॥੨॥੧॥੩੨॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਉੱਤੇ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ, ਉਸ ਨੇ ਸੰਤਾਂ ਨਾਲ ਮਿਲ ਕੇ ਆਤਮ ਰਸ ਨੂੰ ਭੂੰਚਾ=ਭੋਗਿਆ ਹੈ ॥੨॥੧॥੩੨॥

## [ਪੰਨਾ ੫੩੫]

**ਦੇਵ ਗੰਧਾਰੀ ਮਹਲਾ ੫ ॥ ਮੈ ਬਹੁ ਬਿਧਿ ਪੇਖਿਓ ਦੂਜਾ ਨਾਹੀ ਰੀ ਕੋਊ ॥**

ਹੇ ਸਖੀ ! ਮੈਂ ਬਹੁਤ ਤਰ੍ਹਾਂ ਨਾਲ ਵੇਖਿਆ ਹੈ, ਪਰਮੇਸ਼ਰ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ।

**ਖੰਡ ਦੀਪ ਸਭ ਭੀਤਰਿ ਰਵਿਆ ਪੂਰਿ ਰਹਿਓ ਸਭ ਲੋਊ ॥੧॥ਰਹਾਉ॥**

ਨੌਂ ਖੰਡ, ਸੱਤ ਦੀਪ, ਇਹਨਾਂ ਸਾਰਿਆਂ ਵਿਚ ਰਵ ਰਿਹਾ ਹੈ, ਅਤੇ ਸਾਰੇ ਲੋਕਾਂ ਵਿਚ ਭੀ ਪੂਰਨ ਹੋ ਰਿਹਾ ਹੈ ॥ ੧ ॥ ਰਹਾਉ ॥

**ਅਗਮ ਅਗੰਮਾ ਕਵਨ ਮਹਿੰਮਾ ਮਨੁ ਜੀਵੈ ਸੁਨਿ ਸੋਊ ॥**

ਉਹ ਪਰਮੇਸ਼ਰ ਅਗਮ ਤੋਂ ਭੀ ਅਗੰਮ ਹੈ ਅਰਥਾਤ ਬਿਅੰਤ ਤੋਂ ਬਿਅੰਤ ਹੈ, ਦੁਨੀਆਂ ਵਿਚ ਕੌਣ ਹੈ ? ਜੋ ਉਸਦੀ ਮਹਿਮਾਂ ਕਹਿ ਸਕੇ, ਉਸਦੀ ਸੋਊ=ਸੋਭਾ ਨੂੰ ਸੁਣ ਕੇ ਮੇਰਾ ਮਨ ਜੀਊਂਦਾ ਹੈ।

**ਚਾਰਿ ਆਸਰਮ ਚਾਰਿ ਬਰੰਨਾ ਮੁਕਤਿ ਭਏ ਸੇਵਤੋਊ ॥ ੧ ॥**

(੧. ਗ੍ਰਿਹਿਸਤੀ, ੨. ਬਾਨ ਪ੍ਰਸਤੀ, ੩. ਸੰਨਿਆਸੀ, ਤੇ ੪. ਬ੍ਰਹਮਚਾਰੀ), ਇਹ ਚਾਰੇ ਆਸ਼ਰਮ, (੧. ਬ੍ਰਾਹਮਣ, ੨. ਖਤ੍ਰੀ, ੩. ਸ਼ੂਦ੍ਰ ਤੇ ੪. ਵੈਸ਼), ਇਹ ਚਾਰੇ ਵਰਨ ਤਿਸ ਪਰਮੇਸ਼ਰ ਨੂੰ ਸੇਵ ਕੇ ਹੀ ਮੁਕਤ ਰੂਪ ਹੋਏ ਹਨ ॥੧॥

**ਗੁਰਿ ਸਬਦੁ ਦ੍ਰਿੜਾਇਆ ਪਰਮ ਪਦੁ ਪਾਇਆ ਦੁਤੀਅ ਗਏ ਸੁਖ ਹੋਊ ॥**

ਜਿਸ ਵੇਲੇ ਗੁਰਾਂ ਨੇ ਉਪਦੇਸ਼ ਦ੍ਰਿੜ੍ਹ ਕਰਵਾਇਆ, ਤੇ ਦੁਤੀਅ ਗਏ=ਦ੍ਵੈਤ ਭਾਵ ਚਲਾ ਗਿਆ, ਤੇ ਪਰਮ-ਪਦ ਨੂੰ ਪਾ ਕੇ ਸੁਖੀ ਹੋਏ ਹਾਂ।

**ਕਹੁ ਨਾਨਕ ਭਵ ਸਾਗਰੁ ਤਾਰਿਆ ਹਰਿ ਨਿਧਿ ਪਾਈ ਸਹਜੇਉ ॥੨॥੨॥੩੩॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਵੇਲੇ ਸਹਜੇਉ=ਸੁਤੇ ਸੁਭਾਵਕ ਹਰੀ ਰੂਪ ਨਿੱਧੀ ਪਾਈ ਤਾਂ ਸੰਸਾਰ ਸਮੁੰਦਰ ਨੂੰ ਤਰਨਾ ਕੀਤਾ ॥੨॥੨॥੩੩॥

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੬ ੴ ਸਤਿਗੁਰ ਪ੍ਰਸਾਦਿ ॥**

**ਏਕੈ ਰੇ ਹਰਿ ਏਕੈ ਜਾਨ ॥ ਏਕੈ ਰੇ ਗੁਰਮੁਖਿ ਜਾਨ ॥੧॥ਰਹਾਉ॥**

ਹੇ ਭਾਈ ! ਜੋ ਹਰੀ ਇੱਕ ਹੈ ਉਸ ਇੱਕ ਨੂੰ ਜਾਣ ਲੈ । ਅਥਵਾ:-ਹੇ ਭਾਈ ! ਇੱਕੋ ਇੱਕ ਹਰੀ ਨੂੰ ਜਾਣ ਲੈ । ਹੇ ਭਾਈ ! ਗੁਰਮੁਖਿ=ਗੁਰਾਂ ਦੁਆਰੇ ਇੱਕ ਹਰੀ ਨੂੰ ਜਾਣਨਾ ਕਰ ॥ ੧ ॥ ਰਹਾਉ ॥

**ਕਾਹੇ ਭ੍ਰਮਤ ਹਉ ਤੁਮ ਭ੍ਰਮਹੁ ਨ ਭਾਈ ਰਵਿਆ ਰੇ ਰਵਿਆ ਸ੍ਰਬ ਥਾਨ ॥੧॥**

ਹੇ ਭਾਈ ! ਕਿਸ ਵਾਸਤੇ ਭੌਂਦੇ ਹੋ, ਤੁਸੀਂ ਜੰਗਲਾਂ ਵਿਚ ਨਾ ਫਿਰੋ, ਹੇ ਭਾਈ ! ਵਿਆਪਕ ਪ੍ਰਭੂ ਸਭ ਜਗ੍ਹਾ ਉੱਪਰ ਰਵਿਆ=ਵਿਆਪਕ ਹੈ ॥੧॥

**ਜਿਉ ਬੈਸੰਤਰੁ ਕਾਸਟ ਮਝਾਰਿ ਬਿਨੁ ਸੰਜਮ ਨਹੀ ਕਾਰਜ ਸਾਰਿ ॥**

ਜਿਵੇਂ ਕਾਸਟ ਮਝਾਰਿ=ਲੱਕੜਾਂ ਦੇ ਵਿਚ ਬੈਸੰਤਰੁ=ਅੱਗ ਵਿਆਪਕ ਹੈ, ਪਰ ਸੰਜਮ=ਸਾਧਨ ਨਾਲ ਪ੍ਰਗਟ ਕੀਤੇ ਤੋਂ ਬਿਨਾਂ ਕੋਈ ਭੀ ਪੁਰਖ ਆਪਣੇ ਕੰਮ ਨੂੰ ਪੂਰਾ ਨਹੀਂ ਕਰ ਸਕਦਾ । ਇਸੇ ਤਰ੍ਹਾਂ ਪ੍ਰਭੂ ਭਾਵੇਂ ਸਭ ਜਗ੍ਹਾ ਤੇ ਵਿਆਪਕ ਹੈ ਪਰ-

**ਬਿਨੁ ਗੁਰ ਨ ਪਾਵੈਗੋ ਹਰਿ ਜੀ ਕੋ ਦੁਆਰ ॥**

ਸਤਿਗੁਰਾਂ ਤੋਂ ਬਿਨਾਂ ਹਰਿ ਜੀ ਦੇ ਬ੍ਰਹਮ ਗਿਆਨ ਰੂਪ ਦੁਆਰੇ ਨੂੰ ਕੋਈ ਨਹੀਂ ਪਾ ਸਕਦਾ ।

**ਮਿਲਿ ਸੰਗਤਿ ਤਜਿ ਅਭਿਮਾਨ**

**ਕਹੁ ਨਾਨਕ ਪਾਏ ਹੈ ਪਰਮ ਨਿਧਾਨ ॥੨॥੧॥੩੪॥**

ਗੁਰੂ ਜੀ ਕਥਨ ਕਰਦੇ ਹਨ, ਜਿਸਨੇ ਸੱਤ-ਸੰਗਤ ਨਾਲ ਮਿਲ ਕੇ ਹੰਕਾਰ ਨੂੰ ਤਿਆਗਿਆ ਹੈ, ਉਸ ਨੇ ਪਰਮ ਨਿੱਧੀਆਂ ਦੇ ਖਜ਼ਾਨੇ ਅਕਾਲ ਪੁਰਖ ਨੂੰ ਪਾ ਲਿਆ ਹੈ ॥੨॥੧॥੩੪॥

**ਦੇਵ ਗੰਧਾਰੀ ੫ ॥ ਜਾਨੀ ਨ ਜਾਈ ਤਾਕੀ ਗਾਤਿ ॥੧॥ਰਹਾਉ॥**

ਉਸ ਅਕਾਲ ਪੁਰਖ ਦੀ ਗਾਤਿ=ਗਤੀ (ਰੀਤੀ) ਜਾਣੀ ਨਹੀਂ ਜਾਂਦੀ ॥ ੧ ॥ ਰਹਾਉ ॥

**ਕਹ ਪੇਖਾਰਉ ਹਉ ਕਰਿ ਚਤੁਰਾਈ ਬਿਸਮਨ ਬਿਸਮੇ ਕਹਨ ਕਹਾਤਿ ॥੧॥**

ਹਉ=ਮੈਂ ਆਪਣੀ ਚਤੁਰਾਈ ਕਰ ਕੇ ਕਿਸੇ ਨੂੰ ਕੀ ਵਿਖਾਵਾਂ ? ਕਿਉਂਕਿ ਕਹਿਣ ਵਾਲੇ ਵੀ ਅਸਚਰਜ, ਤੇ ਕਹਾਤਿ=ਕਹਾਉਣੇ ਵਾਲੇ ਭਾਵ ਸੁਣਨੇ ਵਾਲੇ ਭੀ ਅਸਚਰਜ ਹੋ ਰਹੇ ਹਨ । ਅਥਵਾ:-ਅਸਚਰਜ ਰੂਪ ਪਰਮਾਤਮਾ ਦੇ ਜਸ ਨੂੰ ਕਹਿਣ ਸੁਣਨ ਵਾਲੇ ਸਭ ਅਸਚਰਜ ਹੋ ਰਹੇ ਹਨ ॥੧॥

**ਗਣ ਗੰਧਰਬ ਸਿਧ ਅਰੁ ਸਾਧਿਕ ॥ ਸੁਰਿ ਨਰ ਦੇਵ ਬ੍ਰਹਮ ਬ੍ਰਹਮਾਦਿਕ ॥**

ਸ਼ਿਵਾ ਦੇ ਗਣ (ਟੂੰਣਾ ਛੌਣਾ ਆਦਿਕ) ਦੇਵਤਿਆਂ ਦੇ (ਹਾਹਾ ਹੂਹੂ) ਗੰਧਰਬ, ਚੌਰਾਸੀ ਸਿੱਧ ਅਤੇ ਸਾਧਨਾਂ ਕਰਨ ਵਾਲੇ ਸਾਧਿਕ। ਸੁਰਿ=ਦੇਵਤੇ, ਨਰਦੇਵ=ਰਾਜੇ ਬ੍ਰਹਮ=ਬ੍ਰਾਹਮਣ,

ਅਥਵਾ:-ਵਿਸ਼ਨੂੰ, ਬ੍ਰਹਮਾਦਿਕ=ਬ੍ਰਹਮਾ ਤੋਂ ਆਦਿਕ ਸ਼ਿਵ, ਵਾ:-ਬ੍ਰਹਮਾਂ ਤੋਂ ਆਦਿ ਲੈ ਕੇ ਸਾਰੇ ਦੇਵਤੇ-।

**ਚਤੁਰ ਬੇਦ ਉਚਰਤ ਦਿਨੁ ਰਾਤਿ ॥ ਅਗਮ ਅਗਮ ਠਾਕੁਰੁ ਆਗਾਧਿ ॥**

ਰਾਤ-ਦਿਨ ਚਾਰੇ ਵੇਦਾਂ ਨੂੰ ਉਚਾਰਦੇ ਹੋਏ ਐਸੇ ਆਖਦੇ ਹਨ, "ਕਿ ਉਹ ਅਗਾਧ ਠਾਕੁਰ ਅਗਮ-ਅਗਮ=ਬਿਅੰਤ ਤੋਂ ਬਿਅੰਤ ਹੈ।"

ਅਥਵਾ:-ਉਹ ਠਾਕੁਰ ਪਿੱਛੇ ਵੀ ਅਗਮ ਸੀ, ਹੁਣ ਵੀ ਅਗਮ ਹੈ, ਅੱਗੇ ਵੀ ਆਗਾਧ ਹੋਵੇਗਾ।

**ਗੁਨ ਬੇਅੰਤ ਬੇਅੰਤ ਭਨੁ ਨਾਨਕ ਕਹਨੁ ਨ ਜਾਈ ਪਰੈ ਪਰਾਤਿ ॥੨॥੨॥੩੫॥**

ਗੁਰੂ ਜੀ ਕਥਨ ਕਰਦੇ ਹਨ, ਉਸ ਦੇ ਗੁਣ ਬਿਅੰਤ ਹਨ, ਉਸ ਦੇ ਭਨੁ=ਕਥਨ ਕਰਨ ਵਾਲੇ ਵੀ ਬਿਅੰਤ ਹਨ, ਅਥਵਾ:-ਬਿਅੰਤ ਵਾਹਿਗੁਰੂ ਦੇ ਗੁਣ ਬੇਅੰਤ ਹਨ, ਉਸ ਦੀ ਸਮੱਗ੍ਰ ਮਹਿਮਾਂ ਕਹੀ ਨਹੀਂ ਜਾਂਦੀ, ਉਹ ਠਾਕੁਰ ਪਰੇ ਤੋਂ ਪਰੇ ਹੈ ॥੨॥੨॥੩੫॥

**ਦੇਵ ਗੰਧਾਰੀ ਮਹਲਾ ੫॥ ਧਿਆਏ ਗਾਏ ਕਰਨੈਹਾਰ॥**

ਹੇ ਭਾਈ! ਸਭ ਦੇ ਕਰਨ ਵਾਲਾ ਜੋ ਪ੍ਰਭੂ ਹੈ ਉਸ ਨੂੰ ਮਨ ਕਰਕੇ ਧਿਆ, ਅਤੇ ਬਾਣੀ ਦੁਆਰਾ ਗਾਉਣਾ ਕਰ।

**ਭਉ ਨਾਹੀ ਸੁਖ ਸਹਜ ਅਨੰਦਾ ਅਨਿਕ ਓਹੀ ਰੇ ਏਕ ਸਮਾਰ ॥੧॥ ਰਹਾਉ ॥**

ਰੇ=ਹੇ ਭਾਈ! ਅਨੇਕਾਂ ਵਿੱਚ ਉਸ ਇੱਕ ਨੂੰ ਸੰਭਾਲਣਾ ਕਰ, ਉਸ ਦੇ ਸਮ੍ਹਾਲਣੇ ਕਰਕੇ ਇੱਕ ਤਾਂ ਡਰ ਨਹੀਂ ਰਹਿੰਦਾ, ਦੂਜਾ ਸਹਜ=ਅੱਚੁਤ ਸੁਖ ਦਾ ਅਨੰਦ ਪ੍ਰਾਪਤ ਹੁੰਦਾ ਹੈ ॥੧॥ ਰਹਾਉ ॥

**ਸਫਲ ਮੂਰਤਿ ਗੁਰੁ ਮੇਰੈ ਮਾਥੈ॥ ਜਤ ਕਤ ਪੇਖਉ ਤਤ ਤਤ ਸਾਥੈ ॥**

ਜਦ ਤੋਂ ਸਫਲ ਮੂਰਤੀ ਵਾਲੇ ਗੁਰਾਂ ਨੇ ਮੇਰੇ ਮੱਥੇ ਉਪਰ ਕਿਰਪਾ ਰੂਪੀ ਹੱਥ ਧਰਿਆ ਹੈ, ਤਦ ਤੋਂ ਹੀ ਜਿੱਥੇ ਜਿੱਥੇ ਵੇਖਦਾ ਹਾਂ ਉਥੇ ਉਥੇ ਹੀ ਵਾਹਿਗੁਰੂ ਮੇਰੇ ਨਾਲ ਹੈ।

**ਚਰਨ ਕਮਲ ਮੇਰੇ ਪ੍ਰਾਨ ਅਧਾਰ ॥ ੧ ॥**

ਗੁਰਾਂ ਦੇ ਚਰਨ ਕਮਲ ਹੀ ਮੇਰੇ ਪ੍ਰਾਣਾਂ ਦਾ ਅਧਾਰ=ਆਸਰਾ ਰੂਪ ਹਨ ॥੧॥

**ਸਮਰਥ ਅਥਾਹ ਬਡਾ ਪ੍ਰਭੁ ਮੇਰਾ ॥ ਘਟ ਘਟ ਅੰਤਰਿ ਸਾਹਿਬੁ ਨੇਰਾ ॥**

ਮੇਰਾ ਪ੍ਰਭੂ ਪਰਮਾਤਮਾ ਵੱਡਾ ਸਮਰੱਥ, ਤੇ ਅਥਾਹ ਹੈ। ਸਭ ਘਟਾਂ ਘਟਾਂ ਦੇ ਅੰਦਰ ਪੂਰਨ ਹੈ, ਅਤੇ ਉਹ ਸਾਹਿਬ ਪਰਮਾਤਮਾ ਸਭ ਦੇ ਨੇਰਾ=ਨੇੜੇ ਹੈ।

**ਤਾਕੀ ਸਰਨਿ ਆਸਰ ਪ੍ਰਭ ਨਾਨਕ ਜਾਕਾ ਅੰਤੁ ਨ ਪਾਰਾਵਾਰ ॥੨॥੩॥੩੬॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਉਸ ਪ੍ਰਭੂ ਦੀ ਸ਼ਰਨ ਦਾ ਆਸਰਾ ਤਾਕੀ=ਤੱਕਿਆ ਹੈ, ਜਿਸ ਦੇ ਪਾਰ ਉਰਾਰ ਦਾ ਅੰਤ ਨਹੀਂ ਹੈ ॥੨॥੩॥੩੬॥

**ਦੇਵ ਗੰਧਾਰੀ ਮਹਲਾ ੫ ॥ ਉਲਟੀ ਰੇ ਮਨ ਉਲਟੀ ਰੇ ॥**
**ਸਾਕਤ ਸਿਉ ਕਰਿ ਉਲਟੀ ਰੇ ॥**

ਰੇ=ਹੇ ਭਾਈ ! ਮਨ ਦੀ ਬਿਰਤੀ ਨੂੰ ਉਲਟਾਨਾ ਕਰ, ਹੇ ਭਾਈ ! ਮਨ ਦੀ ਬਿਰਤੀ ਨੂੰ ਉਲਟਾਨਾ ਕਰ, ਪ੍ਰਸ਼ਨ–ਕਿਸ ਵੱਲੋਂ ਉਲਟਾਨਾ ਕਰਾਂ ? ਉੱਤਰ–
ਰੇ=ਹੇ ਭਾਈ ! ਸਾਕਤਾਂ ਨਾਲੋਂ ਮਨ ਦੀ ਬਿਰਤੀ ਉਲਟਾਨਾ ਕਰ ।

ਅਥਵਾ:–ਜਿਨ੍ਹਾਂ ਸੰਤਾਂ ਦੀ ਆਪਣੀ ਬਿਰਤੀ ਸੰਸਾਰ ਵੱਲੋਂ ਉਲਟੀ ਹੈ, ਤੇ ਹੋਰਨਾਂ ਜਗਿਆਸੂਆਂ ਦੀ ਬਿਰਤੀ ਉਲਟੀ ਕਰਨ ਨੂੰ ਸਮਰੱਥ ਹਨ, ਹੇ ਪਿਆਰੇ ! ਉਹਨਾਂ ਸੰਤਾਂ ਨਾਲ ਮਿਲਕੇ ਤੂੰ ਸਾਕਤਾਂ ਨਾਲੋਂ ਆਪਣੀ ਬਿਰਤੀ ਉਲਟੀ ਕਰ । ਅਥਵਾ:–ਜਿਨ੍ਹਾਂ ਸਾਕਤਾਂ ਦੀ ਬਿਰਤੀ ਪ੍ਰਭੂ ਵੱਲੋਂ ਉਲਟੀ ਹੋਈ ਹੋਈ ਹੈ, ਹੇ ਪਿਆਰੇ ! ਤੂੰ ਉਲਟੀ=ਉਪਰ-ਛਲ ਵਾਙੂ ਜਾਣਕੇ ਸਾਕਤਾਂ ਨਾਲੋਂ ਬਿਰਤੀ ਨੂੰ ਉਲਟਾਨਾ ਕਰ ।

**ਝੂਠੈ ਕੀ ਰੇ ਝੂਠੁ ਪਰੀਤਿ ਛੁਟਕੀ ਰੇ ਮਨ ਛੁਟਕੀ ਰੇ**
**ਸਾਕਤ ਸੰਗਿ ਨ ਛੁਟਕੀ ਰੇ ॥ ੧ ॥ ਰਹਾਉ ॥**

ਰੇ=ਹੇ ਭਾਈ ! ਝੂਠੇ ਪੁਰਸ਼ ਦੀ ਪ੍ਰੀਤੀ ਕਰਨੀ ਝੂਠੀ ਹੈ, ਇਸ ਲਈ ਰੇ ਮਨ=ਹੇ ਪਿਆਰੇ ! ਝੂਠੇ ਪੁਰਸ਼ ਨਾਲ ਪ੍ਰੀਤੀ ਕਰਨੀ ਛੱਡ ਦੇਹ ਛੱਡ ਦੇਹ, ਕਿਉਂਕਿ ਝੂਠੇ ਸਾਕਤਾਂ ਦੇ ਸੰਗ ਕਰਕੇ ਜਮਾਂ ਤੋਂ ਛੁਟਕਾਰਾ ਨਹੀਂ ਹੁੰਦਾ । ਅਥਵਾ:–ਰੇ ਮਨ=ਹੇ ਪਿਆਰੇ ਜਿਨ੍ਹਾਂ ਸੰਤਾਂ ਦੀ ਸੰਸਾਰ ਵੱਲੋਂ ਪ੍ਰੀਤੀ ਛੁੱਟੀ ਹੋਈ ਹੈ, ਉਹਨਾਂ ਸੰਤਾਂ ਦੁਆਰੇ ਤੂੰ ਭੀ ਸੰਸਾਰ ਵੱਲੋਂ ਪ੍ਰੀਤੀ ਕਰਨੀ ਛੁਟਕੀ=ਛੋਡ ਦੇਹ, ਇਹ ਨਿਯਮ ਸਮਝ ਲੈ:– ਸਾਕਤਾਂ ਦੇ ਸੰਗ ਕਰਕੇ ਛੁਟਕਾਰਾ ਨਹੀਂ ਹੁੰਦਾ ॥੧॥ ਰਹਾਉ ॥

**ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ ॥**

ਜਿਵੇਂ ਮੰਦਰ ਕਾਜਰ=ਕੱਜਲ (ਸ਼ਾਹੀ) ਨਾਲ ਭਰ ਰੱਖਿਆ ਹੋਵੇ, ਉਸ ਮੰਦਰ ਵਿੱਚ ਜੋ ਭੀ ਪੈਸੇ= ਪ੍ਰਵੇਸ਼ ਕਰਦਾ ਹੈ, ਉਹ ਕਾਲੂਖੀ=ਕਾਲਖ ਦੇ ਸਹਿਤ ਹੋ ਜਾਂਦਾ ਹੈ । ਤਿਵੇਂ ਸੰਸਾਰ ਰੂਪ ਮੰਦਰ ਵਿਸ਼ਿਆਂ ਰੂਪੀ ਕੱਜਲ ਨਾਲ ਭਰ ਰੱਖਿਆ ਹੈ, ਜੋ ਇਸ ਵਿੱਚ ਪ੍ਰਵੇਸ਼ ਕਰਦਾ ਹੈ ਭਾਵ ਪਦਾਰਥਾਂ ਨੂੰ ਸੱਚਾ ਨਿਸਚੇ ਕਰਦਾ ਹੈ, ਅਥਵਾ:–ਸਾਕਤਾਂ ਦੀ ਸੰਗਤ ਕਰਦਾ ਹੈ ਉਹ ਅਵਿੱਦਿਆ, ਅਥਵਾ:–ਪਾਪਾਂ ਰੂਪੀ ਕਾਲਖ ਦੇ ਸਹਿਤ ਹੁੰਦਾ ਹੈ ਅਰਥਾਤ ਕਲੰਕੀ ਹੋ ਜਾਂਦਾ ਹੈ । ਇਸੇ ਭਾਵ ਨੂੰ ਮੁਖ ਰੱਖਕੇ ਭਗਤ ਜੀ ਨੇ ਕਿਹਾ:– "ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥੧੩੧॥ [ਪੰਨਾ ੧੩੭੧

**ਦੂਰਹੁ ਹੀ ਤੇ ਭਾਗਿ ਗਇਓ ਹੈ ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ ॥੧॥**

ਪੂਰਨ ਗੁਰਾਂ ਨਾਲ ਮਿਲਣ ਕਰਕੇ ਜਿਸ ਦੀ ਧਿਆਤ੍ਰਾ, ਧਿਆਨ, ਧੇਅ ਰੂਪ, ੨. ਅਥਵਾ:-ਕਾਇਕ, ਵਾਚਕ, ਮਾਨਸ ਰੂਪ, ੩. ਅਥਵਾ :-ਸੁਤ ਵਿਤ ਲੋਕ ਈਖਨਾ ਤੀਨੀ, ਰੂਪ ਤ੍ਰਿਕੁਟੀ ਛੁੱਟ ਗਈ ਹੈ, ਉਹ ਦੂਰ ਤੋਂ ਹੀ ਦੌੜ ਗਿਆ ਹੈ। ਅਰਥਾਤ ਸੰਸਾਰੀ ਜੀਵਾਂ ਦੀ ਸੰਗਤ ਨਹੀਂ ਕਰਦਾ। ਜੇ ਸੰਸਾਰ ਵਿਚ ਰਹਿੰਦਾ ਹੈ ਤਾਂ ਕੌਲ ਫੁੱਲ ਵਾਂਙੂ ਨਿਰਲੇਪ ਰਹਿੰਦਾ ਹੈ ॥ ੧ ॥

**(ਪੰਨਾ ੫੩੬)**

**ਮਾਗਉ ਦਾਨੁ ਕ੍ਰਿਪਾਲ ਕ੍ਰਿਪਾ ਨਿਧਿ ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ ॥**

ਹੇ ਕ੍ਰਿਪਾ ਨਿਧਿ=ਕਿਰਪਾ ਦੇ ਖ਼ਜ਼ਾਨੇ ਕ੍ਰਿਪਾਲੂ ਪਰਮਾਤਮਾ, ਮੈਂ ਆਪ ਜੀ ਪਾਸੋਂ ਇਹ ਦਾਨ ਮੰਗਦਾ ਹਾਂ, ਕਿ ਸਾਕਤਾਂ ਦੇ ਨਾਲ ਮੇਰਾ ਮੂੰਹ ਨਾ ਜੁੜੇ, ਅਰਥਾਤ ਸਾਕਤਾਂ ਨਾਲ ਮੇਲ ਨਾ ਹੋਵੇ।

**ਜਨ ਨਾਨਕ ਦਾਸ ਦਾਸ ਕੋ ਕਰੀਅਹੁ**

**ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ ॥ ੨ ॥ ੪ ॥ ੩੭ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਨੂੰ ਆਪਣੇ ਦਾਸਾਂ ਦਾ ਦਾਸ ਕਰ ਲਓ, ਅਤੇ ਮੇਰਾ ਮੂੰਡੁ=ਸਿਰ ਸੰਤਾਂ ਦੇ ਚਰਨਾਂ ਹੇਠ ਰੁਲਦਾ ਰਹੇ ॥੨॥੪॥੩੭॥

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੭ ੧ ੴ ਸਤਿਗੁਰ ਪ੍ਰਸਾਦਿ ॥**

**ਉਥਾਨਕਾ**—ਇੱਕ ਸਿੱਖ ਨੇ ਬੇਨਤੀ ਕੀਤੀ ਸੰਤ ਕੈਸੇ ਹਨ ? ਗੁਰ ਉੱਤਰ-

**ਸਭ ਦਿਨ ਕੇ ਸਮਰਥ ਪੰਥ ਬਿਠੁਲੇ ਹਉ ਬਲਿ ਬਲਿ ਜਾਉ ॥**

ਬਿਠੁਲੇ=ਉਤਪਤੀ, ਪਾਲਣਾ, ਲੈਤਾ ਦੇ ਕਰਨ ਵਾਲਾ ਜੋ ਪ੍ਰਭੂ ਹੈ ਉਸ ਦੀ ਪ੍ਰਾਪਤੀ ਦਾ ਪੰਥ= ਰਸਤਾ ਵਿਖਾਉਣ ਨੂੰ ਜੋ ਸੰਤ ਸਾਰੇ ਦਿਨਾਂ ਦੇ ਵਿਚ ਸਮਰੱਥ ਹਨ, ਮੈਂ ਉਹਨਾਂ ਸੰਤਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ।

**ਗਾਵਨ ਭਾਵਨ ਸੰਤਨ ਤੋਰੈ ਚਰਨ ਉਵਾ ਕੈ ਪਾਉ ॥ ੧ ॥ ਰਹਾਉ ॥**

ਹੇ ਪ੍ਰਭੂ ! ਤੋਰੈ=ਆਪ ਜੀ ਦੇ ਸੰਤ ਆਪ ਜੀ ਦੇ ਜਸ ਨੂੰ ਗਾਵਨ=ਗਾਂਵਦੇ ਹਨ, ਆਪ ਜੀ ਦੇ ਭਾਵਨ=ਭਾਣੇ ਨੂੰ ਮੰਨਦੇ ਹਨ,

ਅਥਵਾ :-ਆਪ ਜੀ ਨੂੰ ਭਾਵਨ=ਚਾਹੁੰਦੇ ਹਨ, ਉਵਾ=ਉਹਨਾਂ ਸੰਤਾਂ ਕੈ=ਦੇ ਚਰਨ ਮੇਰੇ ਹਿਰਦੇ ਵਿਚ ਪਾਉ ਭਾਵ ਐਸੇ ਸੰਤਾਂ ਦੇ ਚਰਨਾਂ ਦਾ ਧਿਆਨ ਬਖ਼ਸ਼ੋ। ਅਥਵਾ:-ਜੋ ਸੰਤ ਤੋਰੈ=ਆਪ ਜੀ ਦੇ ਜਸ ਨੂੰ ਭਾਵਨ=ਸ਼ਰਧਾ ਨਾਲ ਗਾਂਵਦੇ ਹਨ, ਮੈਂ ਉਹਨਾਂ ਸੰਤਾਂ ਦੇ ਚਰਨੀ ਪੈਂਦਾ ਹਾਂ ॥ ੧ ॥ ਰਹਾਉ ॥

**ਜਾਸਨ ਬਾਸਨ ਸਹਜ ਕੇਲ ਕਰੁਣਾਮੈ ਏਕ ਅਨੰਤ ਅਨੂਪੈ ਠਾਉ ॥ ੧ ॥**

ਪੁਨਾ ਉਹ ਸੰਤ ਜਾਸਨ–ਜਸ ਦੇ ਬਾਸਨ=ਪਾਤ੍ਰ (ਭਾਂਡੇ) ਹਨ,

ਅਥਵਾ :–ਜਾਸਨ=ਜਿਨ੍ਹਾਂ ਵਿਚ ਕਿਸੇ ਪਦਾਰਥ ਦੀ ਬਾਸ ਨ=ਵਾਸ਼ਨਾ ਨਹੀਂ ਹੈ, ਹੇ ਕਰੁਣਾ+ਮੈਂ= ਕਿਰਪਾ ਸਰੂਪ ਪ੍ਰਭੂ ! ਉਹ ਸੰਤ ਸਹਜੇ ਹੀ ਆਪ ਜੀ ਵਿਚ ਕੇਲ=ਖੁਸ਼ੀਆਂ ਕਰਦੇ ਹਨ,

ਇੱਕ ਬਿਅੰਤ ਪਰਮਾਤਮਾ ਹੀ ਉਹਨਾਂ ਦੀ ਮਹਾਨ ਸੁੰਦਰ ਜਗ੍ਹਾ ਹੈ । ਅਥਵਾ:–ਹੇ ਅਨੂਪੈ=ਉਪਮਾ ਤੋਂ ਰਹਿਤ ਬਿਅੰਤ ਪਰਮਾਤਮਾ ! ਉਨ੍ਹਾਂ ਸੰਤਾਂ ਦੇ ਹਿਰਦੇ ਵਿੱਚ ਆਪ ਜੀ ਦਾ ਇੱਕ ਠਾਉ=ਥਾਂ ਹੈ ॥੧॥

**ਰਿਧਿ ਸਿਧਿ ਨਿਧਿ ਕਰ ਤਲ ਜਗਜੀਵਨ ਸ੍ਰਬ ਨਾਥ ਅਨੇਕੈ ਨਾਉ ॥**

ਹੇ ਜਗ ਜੀਵਨ ਪਰਮਾਤਮਾ ! ਰਿਧੀਆਂ, ਸਿੱਧੀਆਂ ਤੇ ਨਿੱਧੀਆਂ ਸਭ ਆਪ ਜੀ ਦੇ ਹੱਥ ਦੀ ਤਲੀ ਉੱਪਰ ਹਨ, ਅਥਵਾ :–ਹੇ ਜਗ ਜੀਵਨ ਪਰਮਾਤਮਾ ! ਆਪ ਜੀ ਨੇ ਰਿੱਧੀਆਂ, ਸਿੱਧੀਆਂ ਤੇ ਨਿੱਧੀਆਂ ਸੰਤਾਂ ਦੇ ਹੱਥ ਦੀ ਤਲੀ ਉੱਪਰ ਰੱਖੀਆਂ ਹੋਈਆਂ ਹਨ, ਆਪ ਸਾਰਿਆਂ ਦੇ ਨਾਥ=ਸੁਆਮੀ ਹੋ, ਪੁਨਾ ਆਪ ਜੀ ਦੇ ਅਨੇਕਾਂ ਨਾਮ ਹਨ ।

**ਦਇਆ ਮਇਆ ਕਿਰਪਾ ਨਾਨਕ ਕਉ**
**ਸੁਨਿ ਸੁਨਿ ਜਸੁ ਜੀਵਾਉ ॥ ੨ ॥ ੧ ॥ ੩੮ ॥ ੬ ॥ ੪੪ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਦਇਆ ਸਰੂਪ ਕ੍ਰਿਪਾਲੂ ! ਮੇਰੇ ਉੱਤੇ ਮਇਆ=ਕ੍ਰਿਪਾ ਕਰ, ਮੈਂ ਆਪ ਜੀ ਦੇ ਜਸ ਨੂੰ ਸੁਣ ਸੁਣ ਕੇ,

ਅਥਵਾ :–ਸੁਨਿ=ਕੰਨਾਂ ਦੁਆਰੇ ਸੁਣਕੇ ਜੀਊਂਦਾ ਹਾਂ ॥ ੨ ॥ ੧ ॥ ੩੮ ॥ ੬ ॥ ੪੪ ॥

**੧ ਓ ਸਤਿਗੁਰ ਪ੍ਰਸਾਦਿ ॥ ਰਾਗੁ ਦੇਵਗੰਧਾਰੀ ਮਹਲਾ ੯ ॥**

ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਜੀ ਮਨ ਦੀ ਦਸ਼ਾ ਕਥਨ ਕਰਦੇ ਹਨ ।

**ਯਹ ਮਨੁ ਨੈਕ ਨ ਕਹਿਓ ਕਰੈ ॥**

ਇਹ ਮਨ ਅਜੇਹਾ ਚੰਚਲ ਹੈ, ਮੇਰਾ ਕਿਹਾ ਹੋਇਆ ਬਚਨ "ਨੈਕ ਨ ਕਰੈ"=ਰੰਚਕ ਮਾਤਰ ਵੀ ਨਹੀਂ ਕਰਦਾ ।

**ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ ॥ ੧ ॥ ਰਹਾਉ ॥**

ਮੈਂ ਆਪਣੀ ਸੀ=ਵੱਲੋਂ ਇਸ ਨੂੰ ਬਥੇਰੀ ਸਿੱਖਿਆ ਸਿਖਾ ਰਿਹਾ ਹਾਂ, ਪਰ ਇਹ ਦੁਰਮਤਿ=ਖੋਟੀ ਮਤ ਵੱਲੋਂ ਹਟਦਾ ਨਹੀਂ ਹੈ ॥ ੧ ॥ ਰਹਾਉ ॥

**ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ ॥**

ਮਾਇਆ ਦੇ ਮਦਿ=ਹੰਕਾਰ ਕਰਕੇ ਬਾਵਰੋ=ਝੱਲਾ ਹੋ ਰਿਹਾ ਹੈ,ਅਤੇ ਹਰੀ ਜਸ ਨੂੰ ਉਚਾਰਦਾ ਹੀ ਨਹੀਂ ਹੈ ।

**ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥੧॥**

ਪਰਪੰਚੁ=ਛਲ-ਵਲ ਕਰਕੇ ਜਗਤ ਨੂੰ ਡਹਕੈ=ਠੱਗਦਾ ਹੈ,
ਅਥਵਾ :-ਭਟਕਾਉਂਦਾ ਹੈ। ਅਤੇ ਆਪਣੇ ਉਦਰ=ਪੇਟ ਨੂੰ ਭਰਦਾ ਹੈ ॥ ੧ ॥

**ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥**

ਸੁਆਨ=ਕੁੱਤੇ ਦੀ ਪੂਛ ਵਾਂਙੂ ਵਿੰਗਾ ਰਹਿੰਦਾ ਹੈ, ਕਦੇ ਭੀ ਸੂਧੋ=ਸਿੱਧਾ ਨਹੀਂ ਹੁੰਦਾ, ਅਤੇ ਗੁਰਾਂ ਦਾ ਕਿਹਾ ਹੋਇਆ ਉਪਦੇਸ਼ ਕੰਨੀ ਨਹੀਂ ਧਰਦਾ।

**ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾਤੇ ਕਾਜੁ ਸਰੈ ॥੨॥੧॥**

ਗੁਰੂ ਜੀ ਕਥਨ ਕਰਦੇ ਹਨ, ਹੇ ਭਾਈ ! ਸਦਾ ਰਾਮ ਨਾਮ ਦਾ ਭਜਨ ਕਰ, ਜਿਸ ਕਰਕੇ ਤੇਰਾ ਮੁਕਤੀ ਰੂਪ ਕਾਰਜ ਸਰੈ=ਪੂਰਾ ਹੋ ਜਾਵੇ ॥ ੨ ॥ ੧ ॥

**ਦੇਵ ਗੰਧਾਰੀ ਮਹਲਾ ੯ ॥ ਸਭ ਕਿਛੁ ਜੀਵਤ ਕੋ ਬਿਵਹਾਰ ॥**

ਸਭ ਕੁਝ ਪਦਾਰਥ ਤੇ ਦੁਨੀਆਂ ਦਾ ਜੋ ਵੀ ਵਿਹਾਰ ਹੈ ਉਹ ਸਾਰਾ ਜੀਊਂਦੇ ਤੱਕ ਹੀ ਹੈ।

**ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥੧॥ਰਹਾਉ॥**

ਮਾਂ, ਪਿਉ, ਭਰਾ, ਸੁਤ=ਪੁੱਤਰ, ਬੰਧਪ=ਸਬੰਧੀ, ਅਤੇ ਫਿਰ ਘਰ ਦੀ ਔਰਤ, ॥ ੧ ॥ ਰਹਾਉ ॥
ਇਤਆਦਿਕ ਸਾਰੇ ਰਿਸ਼ਤੇਦਾਰ-

**ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ॥**

ਜਿਸ ਵੇਲੇ ਸਰੀਰ ਤੋਂ ਪ੍ਰਾਣ ਨਿਆਰੇ=ਵੱਖਰੇ ਹੋ ਜਾਂਦੇ ਹਨ ਤਾਂ ਇਸ ਨੂੰ ਪ੍ਰੇਤ ਪ੍ਰੇਤ ਟੇਰਤ=ਉਚਾਰਕੇ ਪੁਕਾਰਨ ਲੱਗ ਜਾਂਦੇ ਹਨ।

**ਆਧ ਘਰੀ ਕੋਊ ਨਹਿ ਰਾਖੈ ਘਰਿ ਤੇ ਦੇਤ ਨਿਕਾਰਿ ॥੧॥**

ਅੱਧੀ ਘੜੀ ਭਰ ਵੀ ਘਰ ਵਿਚ ਕੋਈ ਨਹੀਂ ਰੱਖਦਾ, ਝਟ-ਪਟ ਘਰ ਦੇ ਵਿੱਚੋਂ ਬਾਹਰ ਕੱਢ ਦੇਂਦੇ ਹਨ।੧।

**ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ ॥**

ਯਹ=ਇਹ ਸਾਰੇ ਜਗਤ ਦੀ ਰਚਨਾ ਮ੍ਰਿਗ ਤ੍ਰਿਸ਼ਨਾ ਦੇ ਜਲ ਵਾਂਗੂ ਮਿੱਥਿਆ ਹੈ, ਬੇ-ਸ਼ੱਕ ਆਪਣੇ ਹਿਰਦੇ ਵਿਚ ਵਿਚਾਰਕੇ ਦੇਖ ਲਓ।

**ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾਤੇ ਹੋਤ ਉਧਾਰ ॥੨॥੨॥**

ਗੁਰੂ ਜੀ ਕਥਨ ਕਰਦੇ ਹਨ, ਨਿਤਾ-ਪ੍ਰਤੀ ਰਾਮ ਨਾਮ ਦਾ ਸਿਮਰਨ ਕਰ, ਜਿਸ ਕਰਕੇ ਜੀਵ ਦਾ ਤਰਨਾ ਹੁੰਦਾ ਹੈ ॥ ੨ ॥ ੨ ॥

**ਦੇਵ ਗੰਧਾਰੀ ਮਹਲਾ ੯ ॥ ਜਗਤ ਮੈ ਝੂਠੀ ਦੇਖੀ ਪ੍ਰੀਤਿ ॥**

ਸੰਸਾਰ ਵਿਚ ਸਭਨਾਂ ਦੀ ਆਪੋ ਵਿਚ ਪ੍ਰੀਤੀ ਝੂਠੀ ਦੇਖੀ ਜਾਂਦੀ ਹੈ।

**ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥ ੧ ॥ ਰਹਾਉ ॥**

ਕਿਆ ਦਾਰਾ=ਕੀ ਇਸਤ੍ਰੀ, ਅਤੇ ਕਿਆ ਮੀਤ=ਕੀ ਮਿੱਤਰ ਇਤਿਆਦਿਕ ਸਾਰੇ ਹੀ ਆਪਣੇ ਸੁਖਾਂ ਨਾਲ ਲੱਗੇ ਹੋਏ ਹਨ ॥ ੧ ॥ ਰਹਾਉ ॥

**ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥**

ਜਿਨ੍ਹਾਂ ਦੇ ਹਿਤ=ਮੋਹ ਨਾਲ ਚਿੱਤ ਬੱਧਾ ਹੋਇਆ ਹੈ, ਉਹ ਸਾਰੇ ਹੁਣ ਤਾਂ ਜੀਵ ਨੂੰ ਮੇਰਾ ਮੇਰਾ ਕਹਿੰਦੇ ਹਨ।

**ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥ ੧ ॥**

ਪਰ ਅੰਤ ਦੇ ਸਮੇਂ ਕੋਈ ਭੀ ਸਾਥੀ ਨਹੀਂ ਹੁੰਦਾ, ਇਹ ਸੰਸਾਰ ਦੀ ਇੱਕ ਅਸਚਰਜ ਰੀਤੀ ਹੈ ॥ ੧ ॥

**ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ ॥**

ਇਹ ਮੂਰਖ ਮਨ ਅਜੇ ਤੱਕ ਸਮਝਿਆ ਨਹੀਂ ਹੈ, ਮੈਂ ਇਸ ਨੂੰ ਨਿੱਤ ਸਿੱਖਿਆ ਦੇਂਦਾ ਹਾਰ ਗਿਆ ਹਾਂ।

**ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ॥੨॥੩॥੩॥੬੮॥੪੭॥**

ਗੁਰੂ ਜੀ ਕਥਨ ਕਰਦੇ ਹਨ, ਜਦੀ ਇਹ ਜੀਵ ਪ੍ਰਭੂ ਦੇ ਗੀਤ=ਜਸ ਨੂੰ ਗਾਵਣਾ ਕਰੇ, ਤਾਂ ਹੀ ਇਹ ਭਉਜਲੁ=ਸੰਸਾਰ ਸਮੁੰਦਰ ਤੋਂ ਪਾਰ ਉਤਰੇਗਾ ॥੨॥੩॥੩॥੬੮॥੪੭॥

**—ਦੇਵਗੰਧਾਰੀ ਰਾਗ ਸਮਾਪਤੰ—**



# ਰਾਗੁ ਬਿਹਾਗੜਾ [ਪੰਨਾ ੫੩੭]

**੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**
**ਰਾਗੁ ਬਿਹਾਗੜਾ* ਚਉਪਦੇ ਮਹਲਾ ੫ ਘਰੁ ੨ ॥**

**ਦੂਤਨ ਸੰਗਰੀਆ ॥ ਭੁਇਅੰਗਨਿ ਬਸਰੀਆ ॥ ਅਨਿਕ ਉਪਰੀਆ ॥੧॥**

ਕਾਮ ਕ੍ਰੋਧ ਆਦਿਕ ਦੂਤਾਂ ਦਾ ਸੰਗਰੀਆ=ਸੰਗ ਕੈਸਾ ਹੈ ਕਿ ਭੁਇਅੰਗਨਿ=ਸੱਪਾਂ ਦਾ ਵਾਸਾ ਹੈ। ਜੋ ਅਨੇਕਾਂ ਹੀ ਜੀਵਾਂ ਨੂੰ ਉਪਰੀਆ=ਪੁੱਟ ਦੇਣ ਵਾਲੇ ਹਨ।

**ਤਉ ਮੈ ਹਰਿ ਹਰਿ ਕਰੀਆ ॥ ਤਉ ਸੁਖ ਸਹਜਰੀਆ ॥ ੧ ॥ ਰਹਾਉ ॥**

ਇਹਨਾਂ ਤੁਕਾਂ ਦਾ ਅਰਥ ਅਖੀਰ ਤੇ ਕਰਨਾ।

**ਮਿਥਨ ਮੋਹਰੀਆ ॥ ਅਨਕ ਉਮੇਰੀਆ ॥ ਵਿਚਿ ਘੂਮਨ ਘਿਰੀਆ ॥੨॥**

ਇਹਨਾਂ ਕਾਮ ਆਦਿਕਾਂ ਕਰਕੇ ਜੀਵ ਮਿਥਿਆ ਪਦਾਰਥਾਂ ਦੇ ਮੋਹ ਵਿਚ ਲੱਗ ਰਿਹਾ ਹੈ। ਇਹ ਕਾਮ ਆਦਿਕ ਅਨੇਕ ਪੁਰਸ਼ਾਂ ਵਿਚ ਉਮੇਰੀਆ=ਮਿਲ ਰਹੇ ਹਨ। ਅਥਵਾ:-"ਅਨ ਕਉ ਮੇਰੀਆ"= ਜੀਵਾਂ ਕਉ=ਨੂੰ ਅਨ=ਦ੍ਵੈਤ ਵਿੱਚ ਮੇਰੀਆ=ਮੇਲਣ ਵਾਲੇ ਹਨ। ਅਤੇ ਤਿੰਨਾਂ ਗੁਣਾਂ ਰੂਪੀ ਘੁੰਮਣਘੇਰੀ ਵਿਚ ਪਾਂਵਦੇ ਹਨ ॥ ੨ ॥ ਨੋਟ:-ਪਾਠ ਪਹਿਲਾ ਹੀ ਠੀਕ ਹੈ (ਅਨਕ "ਉਮੇਰੀਆ")

**ਸਗਲ ਬਟਰੀਆ ॥ ਬਿਰਖ ਇਕਤਰੀਆ ॥ ਬਹੁ ਬੰਧਹਿ ਪਰੀਆ ॥੩॥**

ਇਹ ਸਾਰੇ ਜੀਵ ਬਟਰੀਆ=ਰਾਹੀ ਵਾਂਙ ਹਨ। ਜੋ ਇਕ ਵੈਰਾਟ ਰੂਪੀ ਬ੍ਰਿਛ ਦੇ ਤਰੀਆ=ਤਲੇ

---

* ਬਿਹਾਗੜਾ ਇੱਕ ਰਾਗ ਹੈ, ਕੇਦਾਰੇ ਨਾਲ ਗੌੜੀ ਤੇ ਕੁਝ ਸਜਾਮ ਮਿਲੇ ਤਾਂ ਬਿਹਾਗੜਾ ਹੁੰਦਾ ਹੈ, ਕਾਲੀ ਨਾਥ ਦੇ ਮੱਤ ਵਿਚ ਇਸ ਨੂੰ ਭੈਰਵ ਰਾਗ ਦੀ ਰਾਗਣੀ ਲਿਖਿਆ ਹੈ। ਅਤੇ ਇਹ ਬਿਲਾਵਲ ਠਾਟ ਦਾ ਸੰਪੂਰਨ ਰਾਗ ਹੈ, ਇਸ ਦੇ ਗਾਉਣ ਦਾ ਵੇਲਾ ਅੱਧੀ ਰਾਤ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਬਿਹਾਗੜੇ ਰਾਗ ਦਾ ਨੰਬਰ ਸੱਤਵਾਂ ਹੈ।

੧. ਸਿਰੀ ਰਾਗੁ ਪੰਨਾ ੧੪। ੨. ਮਾਝ ਰਾਗੁ ਪੰਨਾ ੯੪। ੩. ਗਉੜੀ ਰਾਗੁ ਪੰਨਾ ੧੫੧।
੪. ਆਸਾ ਰਾਗੁ ਪੰਨਾ ੩੪੭। ੫. ਗੂਜਰੀ ਰਾਗੁ ਪੰਨਾ ੪੮੯।
੬. ਦੇਵ ਗੰਧਾਰੀ ਰਾਗੁ ਪੰਨਾ ੫੨੭। ੭. ਬਿਹਾਗੜਾ ਰਾਗੁ ਪੰਨਾ ੫੩੭ ਉੱਪਰ ਆਯਾ ਹੈ।

ਇਕਤਰੀਆ=ਇਕੱਤ੍ਰ ਹੋ ਰਹੇ ਹਨ। ਕਾਮ ਆਦਿਕਾਂ ਵਿਚ ਲੱਗ ਕੇ, ਬਹੁਤੇ ਬੰਧਨਾਂ ਵਿੱਚ ਪੈ ਰਹੇ ਹਨ।੩। ਬੇਨਤੀ ਕੀਤੀ, "ਜੀ ! ਤਰਨਾ ਕੈਸੇ ਹੋਵੇ ?" ਉੱਤਰ :-

**ਥਿਰੁ ਸਾਧ ਸਫਰੀਆ ॥ ਜਹ ਕੀਰਤਨੁ ਹਰੀਆ ॥ ਨਾਨਕ ਸਰਨਰੀਆ ॥੪॥੧॥**

ਇੱਕ ਸੰਤਾਂ ਦੀ ਸਫਰੀਆ=ਸਭਾ ਥਿਰ ਰੂਪ ਹੈ। ਜਿਸ ਸਭਾ ਵਿਚ ਹਰੀ ਦਾ ਕੀਰਤਨ ਹੋ ਰਿਹਾ ਹੈ। ਗੁਰੂ ਜੀ ਕਥਨ ਕਰਦੇ ਹਨ, ਤਿਨ੍ਹਾਂ ਸੰਤਾਂ ਦੀ ਸਰਨਰੀਆ=ਸ਼ਰਨ ਗ੍ਰਹਿਣ ਕਰਕੇ। [ਹੁਣ ਪਿਛਲੀਆਂ ਪੰਗਤੀਆਂ ਦਾ ਅਰਥ ਕਰਨਾ] ਤਉ ਮੈ ਹਰਿ ਹਰਿ ਕਰੀਆ ॥ ਤਉ ਸੁਖ ਸਹਜਰੀਆ ॥ ਤਉ=ਜਾਂ ਮੈਂਨੇ ਹਰਿ ਹਰਿ ਦੇ ਨਾਮ ਨੂੰ ਉਚਾਰਨ ਕੀਤਾ। ਤਉ=ਤਦ ਸਹਜਰੀਆ ਸੁਖ=ਆਤਮ ਸੁਖ ਦੀ ਪ੍ਰਾਪਤੀ ਹੋਈ ॥੪॥੧॥

## ੧ ੴ ਸਤਿਗੁਰ ਪ੍ਰਸਾਦਿ ॥ ਰਾਗੁ ਬਿਹਾਗੜਾ ਮਹਲਾ ੯ ॥

**ਹਰਿ ਕੀ ਗਤਿ ਨਹਿ ਕੋਊ ਜਾਨੈ ॥**

ਹਰੀ ਦੀ ਗਤਿ=ਰੀਤੀ (ਮਰਯਾਦਾ) ਨੂੰ ਕੋਈ ਨਹੀਂ ਜਾਣਦਾ।
ਯਥਾ :-ਜਾਨੀ ਨ ਜਾਈ ਤਾਕੀ ਗਤਿ ॥ [ਦੇਵ ਗੰਧਾਰੀ ਮ: ੫ ਪੰਨਾ ੫੩੫

**ਜੋਗੀ ਜਤੀ ਤਪੀ ਪਚਿਹਾਰੇ ਅਰੁ ਬਹੁ ਲੋਗ ਸਿਆਨੇ ॥੧॥ਰਹਾਉ॥**

(ਗੋਰਖ ਵਰਗੇ) ਜੋਗੀ (ਹਨੂਮਾਨ ਵਰਗੇ) ਜਤੀ (ਬਗਦਾਲਭ ਰਿਖੀ ਵਰਗੇ) ਤਪੀ, ਅਤੇ ਹੋਰ ਭੀ ਬਹੁਤ ਸਾਰੇ ਸਿਆਣੇ ਲੋਕ, ਅਥਵਾ:-ਨਿਆਇਕ ਮੱਤ ਵਾਲੇ ਉਸ ਦਾ ਅੰਤ ਲੱਭਦੇ ਲੱਭਦੇ ਪਚਿਹਾਰੇ=ਬਹੁਤ ਦੁਖੀ ਹੋਏ ਹਨ ॥੧॥ਰਹਾਉ॥

**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥**

ਉਹ ਪਰਮੇਸ਼ਰ ਐਸਾ ਹੈ, ਜੋ ਛਿਨ ਵਿਖੇ, ਰੰਕ ਕਉ ਰਾਉ ਕਰਈ=ਕੰਗਾਲ ਨੂੰ ਰਾਜਾ ਕਰ ਦੇਂਦਾ ਹੈ, ਅਤੇ ਰਾਉ=ਰਾਜੇ ਨੂੰ ਰੰਕ ਕਰਿ ਡਾਰੈ=ਕੰਗਾਲ ਕਰ ਸੁੱਟਦਾ ਹੈ।

**ਰੀਤੇ ਭਰੇ ਭਰੇ ਸਖਨੈਾਵੈ ਯਹ ਤਾ ਕੋ ਬਿਵਹਾਰੇ ॥੧॥**

ਰੀਤੇ=ਖਾਲੀਆਂ ਨੂੰ ਭਰ ਦੇਂਦਾ ਹੈ, ਅਤੇ ਭਰਿਆਂ ਨੂੰ ਸਖਨਾਵੈ=ਖਾਲੀ ਕਰ ਦੇਂਦਾ ਹੈ, ਇਹ ਉਸ ਪਰਮੇਸ਼ਰ ਦਾ ਵਿਹਾਰ ਹੈ ॥੧॥

**ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥**

ਆਪਣੀ ਮਾਇਆ ਦੁਆਰੇ ਉਸ ਨੇ ਆਪ ਹੀ ਦੁਨੀਆਂ ਦੀ ਖੇਡ ਖਿਲਾਰੀ ਹੋਈ ਹੈ, ਅਤੇ ਆਪ ਹੀ ਵੇਖਣ ਵਾਲਾ ਹੈ।

**ਨਾਨਾ ਰੂਪੁ ਧਰੇ ਬਹੁਰੰਗੀ ਸਭ ਤੇ ਰਹੇ ਨਿਆਰਾ ॥੨॥**

ਬਹੁਰੰਗੀ=ਪਰਮਾਤਮਾ ਆਪ ਹੀ ਨਾਨ੍ਹਾਂ ਪਰਕਾਰ ਦੇ ਰੂਪ ਧਾਰਦਾ ਹੈ, ਪੁਨਾ–ਉਹ ਆਪ ਹੀ ਸਭ ਤੋਂ ਨਿਆਰਾ=ਅਸੰਗ ਰਹਿੰਦਾ ਹੈ ॥੨॥ ਪਾਠਾਂਤ੍ਰ :– 'ਰਹੈ' ਪਾਠ ਭੀ ਹੈ ।

**ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ ॥**
**ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨ ਤਾਹਿ ਚਿਤੁ ਲਾਇਓ ॥੩॥੧॥੨॥**

ਉਹ ਨਿਰੰਜਨ ਪਰਮਾਤਮਾ ਅਗਨਤ=ਗਿਣਤੀ ਤੋਂ ਰਹਿਤ ਹੈ, ਅਪਾਰੁ=ਬਿਅੰਤ ਗੁਣਾਂ ਵਾਲਾ, ਆਪਣੇ ਆਪ ਅਲਖ=ਜਾਨਣੇ ਤੋਂ ਰਹਿਤ ਹੈ, ਜਿਸ ਨੇ ਸਾਰੇ ਜਗਤ ਨੂੰ ਕਰਮਾਂ ਅਨੁਸਾਰ ਭੁਲਾਇਆ ਹੋਇਆ ਹੈ । ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਾਣੀ ! ਸਭ ਭਰਮਾਂ ਨੂੰ ਤਿਆਗ ਕੇ ਤੂੰ ਉਸ ਵਾਹਿਗੁਰੂ ਦੇ ਚਰਨਾਂ ਵਿਚ ਚਿੱਤ ਬਿਰਤੀ ਨੂੰ ਲਗਾਵਣਾ ਕਰ ॥੩॥੧॥੨॥

**ਰਾਗੁ ਬਿਹਾਗੜਾ ਛੰਤ ਮਹਲਾ ੪ ਘਰੁ ੧ ੧ ਓ ਸਤਿਗੁਰ ਪ੍ਰਸਾਦਿ ॥**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਇਹਨਾਂ ਛੰਤਾਂ ਦੁਆਰੇ ਹਿਤ ਉਪਦੇਸ਼ ਦੇਂਦੇ ਹਨ–

**ਹਰਿ ਹਰਿ ਨਾਮੁ ਧਿਆਈਐ ਮੇਰੀ ਜਿੰਦੁੜੀਏ ਗੁਰਮੁਖਿ ਨਾਮੁ ਅਮੋਲੇ ਰਾਮ ॥**

ਹੇ ਮੇਰੀ ਜਿੰਦੁੜੀਏ=ਮੇਰੇ ਭਾਈ ! ਤੂੰ ਹਰਿ ਹਰਿ ਨਾਮ ਨੂੰ ਧਿਆਉਣਾ ਕਰ । ਅਤੇ ਗੁਰਾਂ ਦੁਆਰੇ ਰਾਮ ਦੇ ਅਮੋਲਕ ਨਾਮ ਨੂੰ ਜਪਣਾ ਕਰ ।

[ਪੰਨਾ ੫੩੮]

**ਹਰਿ ਰਸਿ ਬੀਧਾ ਹਰਿ ਮਨੁ ਪਿਆਰਾ ਮਨੁ ਹਰਿ ਰਸਿ ਨਾਮਿ ਝਕੋਲੇ ਰਾਮ ॥**

ਪਿਆਰਾ ਜੋ ਹਰਿ ਹਰਿ ਹੈ ਤਿਸ ਦੇ ਰਸਿ=ਪ੍ਰੇਮ ਵਿਚ ਜਿਸ ਗੁਰਮੁਖ ਦਾ ਮਨ ਬੀਧਾ=ਤਦਾਕਾਰ ਹੋਇਆ ਹੈ । ਉਸ ਨੇ ਅੱਗੋਂ ਹੋਰਨਾਂ ਦੇ ਮਨ ਨੂੰ ਹਰੀ ਰਾਮ ਦੇ ਨਾਮ ਰਸ ਵਿਚ ਝਕੋਲਣਾ ਕੀਤਾ ਹੈ ।

**ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੁੜੀਏ ਅਨਤ ਨ ਕਾਹੂ ਡੋਲੇ ਰਾਮ ॥**
**ਮਨ ਚਿੰਦਿਅੜਾ ਫਲੁ ਪਾਇਆ ਹਰਿ ਪ੍ਰਭੁ ਗੁਣ ਨਾਨਕ ਬਾਣੀ ਬੋਲੇ ਰਾਮ ॥੧॥**

ਹੇ ਮੇਰੇ ਭਾਈ ! ਗੁਰ-ਸਿੱਖਿਆ ਦੁਆਰੇ ਮਨ ਨੂੰ ਠਹਿਰਾਉਣਾ ਕਰੀਏ, ਐਸਾ ਠਹਿਰਾਈਏ ਜੋ ਰਾਮ ਨੂੰ ਛੱਡਕੇ ਅਨਤ=ਹੋਰ ਕਿਸੀ ਪਾਸੇ ਨਾ ਡੋਲੇ । ਗੁਰੂ ਜੀ ਕਥਨ ਕਰਦੇ ਹਨ, ਉਸਨੇ ਹਰੀ ਪ੍ਰਭੂ ਦੀ ਪ੍ਰਾਪਤੀ ਰੂਪ ਮਨ ਇੱਛਤ ਫਲ ਨੂੰ ਪਾਇਆ ਹੈ, ਜੋ ਰਾਮ ਦੀ ਗੁਣਾਂ ਵਾਲੀ ਬਾਣੀ ਨੂੰ ਬੋਲਦਾ ਹੈ ॥੧॥

**ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ**
**ਮੁਖਿ ਅੰਮ੍ਰਿਤ ਬੈਣ ਅਲਾਏ ਰਾਮ ॥**

**ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ**
**ਮਨਿ ਸੁਣੀਐ ਹਰਿ ਲਿਵ ਲਾਏ ਰਾਮ ॥**

ਹੇ ਮੇਰੇ ਭਾਈ ! ਗੁਰ-ਸਿੱਖਿਆ ਦੁਆਰੇ ਜਿਸ ਦੇ ਮਨ ਵਿਚ ਨਾਮ ਅੰਮ੍ਰਿਤ ਵਸਦਾ ਹੈ, ਉਹ ਮੁਖ ਤੋਂ ਭੀ ਰਾਮ ਦੀ ਪ੍ਰਾਪਤੀ ਕਰਨ ਵਾਲੇ ਅੰਮ੍ਰਿਤ ਰੂਪ ਮਿੱਠੇ ਬਚਨਾਂ ਨੂੰ ਕਥਨ ਕਰਦਾ ਹੈ । ਹੇ ਮੇਰੀ ਸਖੀਏ ! ਭਗਤ ਜਨਾਂ ਦੀ ਬਾਣੀ ਅੰਮ੍ਰਿਤ ਰੂਪ ਹੈ, ਤਿਸ ਨੂੰ ਸੁਣ ਕੇ ਮਨਿ=ਮੰਨਣ ਕਰੀਏ, ਤੇ ਹਰੀ ਰਾਮ ਵਿਚ ਲਿਵ ਲਗਾਣਾ ਕਰੀਏ ।

**ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ ਗਲਿ ਮਿਲਿਆ ਸਹਜਿ ਸੁਭਾਏ ਰਾਮ ॥**
**ਜਨ ਨਾਨਕ ਮਨਿ ਅਨਦੁ ਭਇਆ ਹੈ ਮੇਰੀ ਜਿੰਦੁੜੀਏ**
**ਅਨਹਤ ਸਬਦ ਵਜਾਏ ਰਾਮ ॥੨॥**

ਜਿਸ ਨੇ ਭਗਤ ਜਨਾਂ ਦੀ ਬਾਣੀ ਸੁਣ ਕੇ ਮਨ ਵਿਚ ਵਸਾਈ ਹੈ, ਉਸ ਨੇ ਚਿਰੰਕਾਲ ਦਾ ਵਿੱਛੁੜਿਆ ਹੋਇਆ ਹਰੀ ਪ੍ਰਭੂ ਪਾਇਆ, ਤੇ ਸਹਜਿ ਸੁਭਾਏ=ਸੁਤੇ ਸਿੱਧ ਰਾਮ ਗਲ ਨਾਲ ਮਿਲਿਆ ਭਾਵ ਉਸ ਨੇ ਅਭੇਦ ਕਰ ਲੀਤਾ । ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੀ ਜਿੰਦੁੜੀਏ=ਮੇਰੇ ਭਾਈ ! ਮੇਰੇ ਮਨ ਵਿਚ ਅਨੰਦ ਹੋਇਆ ਹੈ, ਤੇ ਰਾਮ ਦੀ ਪ੍ਰਾਪਤੀ ਦੇ ਇਕ-ਰਸ "ਸੁਧੋ ਹੰ ਬੁਧੋ ਹੰ"ਆਦਿਕ-ਸ਼ਬਦ ਵੱਜ ਆਏ ।੨।

**ਸਖੀ ਸਹੇਲੀ ਮੇਰੀਆ ਮੇਰੀ ਜਿੰਦੁੜੀਏ ਕੋਈ ਹਰਿ ਪ੍ਰਭੁ ਆਣਿ ਮਿਲਾਵੈ ਰਾਮ ॥**
**ਹਉ ਮਨੁ ਦੇਵਉ ਤਿਸੁ ਆਪਣਾ ਮੇਰੀ ਜਿੰਦੁੜੀਏ**
**ਹਰਿ ਪ੍ਰਭ ਕੀ ਹਰਿ ਕਥਾ ਸੁਣਾਵੈ ਰਾਮ ॥**

ਹੇ ਮੇਰੀ ਜਿੰਦੁੜੀਏ ! ਮੇਰੀਆਂ ਜੋ ਸਖੀ ਸਹੇਲੀ=ਪਿਆਰੀਆਂ ਸਖੀਆਂ ਹਨ, ਉਹਨਾਂ ਵਿਚੋਂ ਕੋਈ ਹੈ ਜੋ ਆਕੇ ਮੈਨੂੰ ਹਰੀ ਰਾਮ ਪ੍ਰਭੂ ਨਾਲ ਮਿਲਾਵੇ । ਹੇ ਮੇਰੀ ਜਿੰਦੜੀਏ ! ਹਉ=ਮੈਂ ਤਿਸ ਨੂੰ ਆਪਣਾ ਮਨ ਅਰਪਣ ਕਰ ਦੇਂਦਾ ਹਾਂ, ਜੋ ਹਰਿ ਹਰਿ ਰਾਮ ਪ੍ਰਭੂ ਦੀ ਕਥਾ ਸੁਣਾਉਣਾ ਕਰੇ ।

**ਗੁਰਮੁਖਿ ਸਦਾ ਅਰਾਧਿ ਹਰਿ ਮੇਰੀ ਜਿੰਦੁੜੀਏ**
**ਮਨ ਚਿੰਦਿਅੜਾ ਫਲੁ ਪਾਵੈ ਰਾਮ ॥**
**ਨਾਨਕ ਭਜੁ ਹਰਿ ਸਰਣਾਗਤੀ ਮੇਰੀ ਜਿੰਦੁੜੀਏ**
**ਵਡਭਾਗੀ ਨਾਮੁ ਧਿਆਵੈ ਰਾਮ ॥੩॥**

ਹੇ ਮੇਰੀ ਜਿੰਦੁੜੀਏ ! ਤੂੰ ਗੁਰਾਂ ਦੁਆਰੇ ਸਦਾ ਹਰੀ ਨੂੰ ਅਰਾਧਣਾ ਕਰ, ਤਾਂ ਰਾਮ ਦੀ ਪ੍ਰਾਪਤੀ ਰੂਪੀ ਮਨ ਇੱਛਤ ਫਲ ਪਾਵੇਂਗਾ । ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੀ ਜਿੰਦੁੜੀਏ ! ਸ਼ਰਨ ਵਿਚ ਪ੍ਰਾਪਤ ਹੋ ਕੇ ਹਰੀ ਨੂੰ ਭਜਨਾ ਕਰ, ਵੱਡਿਆਂ ਭਾਗਾਂ ਵਾਲੇ ਪੁਰਸ਼ ਰਾਮ ਦੇ ਨਾਮ ਨੂੰ ਸਦਾ ਧਿਆਉਂਦੇ ਹਨ ।।੩।।

**ਕਰਿ ਕਿਰਪਾ ਪ੍ਰਭ ਆਇ ਮਿਲੁ ਮੇਰੀ ਜਿੰਦੁੜੀਏ ਗੁਰਮਤਿ ਨਾਮੁ ਪਰਗਾਸੇ ਰਾਮ ॥**
**ਹਉ ਹਰਿ ਬਾਝੁ ਉਡੀਣੀਆ ਮੇਰੀ ਜਿੰਦੁੜੀਏ***
**ਜਿਉ ਜਲ ਬਿਨੁ ਕਮਲ ਉਦਾਸੇ ਰਾਮ ॥**

ਹੇ ਮੇਰੇ ਭਾਈ ! ਤੂੰ ਐਸੇ ਬੇਨਤੀ ਕਰ, ਕਿ "ਹੇ ਪ੍ਰਭੂ ! ਕਿਰਪਾ ਕਰਕੇ ਅਸਾਨੂੰ ਆ ਕੇ ਮਿਲ, ਅਤੇ ਏਹ ਕਿਰਪਾ ਕਰ ਕਿ ਗੁਰ-ਸਿੱਖਿਆ ਦੁਆਰੇ ਰਾਮ ਨਾਮ ਨੂੰ ਪਰਗਾਸੇ=ਉਚਾਰਨਾ ਕਰੀਏ" । ਹੇ ਮੇਰੇ ਭਾਈ ! ਮੈਂ ਹਰੀ ਤੋਂ ਬਿਨਾਂ ਐਸੇ ਉਡੀਣੀਆ=ਨਿਮੋਝੂਣੀ ਤੇ ਉਦਾਸੀਨ ਹਾਂ, ਰਾਮ=ਹੇ ਭਾਈ ! ਜਿਵੇਂ ਜਲ ਤੋਂ ਬਿਨਾਂ ਕੌਲ-ਫੁੱਲ ਉਦਾਸੀਨ ਹੁੰਦਾ ਹੈ ।

**ਗੁਰਿ ਪੂਰੈ ਮੇਲਾਇਆ ਮੇਰੀ ਜਿੰਦੁੜੀਏ ਹਰਿ ਸਜਣੁ ਹਰਿ ਪ੍ਰਭੁ ਪਾਸੇ ਰਾਮ ॥**
**ਧਨੁ ਧਨੁ ਗੁਰੂ ਹਰਿ ਦਸਿਆ ਮੇਰੀ ਜਿੰਦੁੜੀਏ**
**ਜਨ ਨਾਨਕ ਨਾਮਿ ਬਿਗਾਸੇ ਰਾਮ ॥੪॥੧॥**

ਹੇ ਮੇਰੇ ਭਾਈ ! ਹਰਿ ਹਰਿ ਸੱਜਣ ਪ੍ਰਭੂ ਰਾਮ ਦੇ ਪਾਸ ਪੂਰਿਆਂ ਗੁਰਾਂ ਨੇ ਮਿਲਾਇਆ ਹੈ । ਇਸ ਕਰਕੇ ਗੁਰੂ ਧੰਨ ਹਨ ਧੰਨ ਜਿਨ੍ਹਾਂ ਨੇ ਹਰੀ ਦੱਸਿਆ ਹੈ, ਗੁਰੂ ਜੀ ਕਥਨ ਕਰਦੇ ਹਨ, ਅਸੀਂ ਤਾਂ ਰਾਮ ਨਾਮ ਜਪ ਕੇ ਬਿਗਾਸੇ=ਅਨੰਦ ਹੋਏ ਹਾਂ ॥ ੪ ॥ ੧ ॥

## ਰਾਗੁ ਬਿਹਾਗੜਾ ਮਹਲਾ ੪ ॥

**ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ ॥**
**ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ ॥**

ਹੇ ਮੇਰੇ ਭਾਈ ! ਹਰਿ ਹਰਿ ਦਾ ਨਾਮ ਅੰਮ੍ਰਿਤੁ ਰੂਪ ਹੈ, ਪਰੰਤੂ ਰਾਮ ਦਾ ਨਾਮ ਰੂਪ ਅੰਮ੍ਰਿਤ ਗੁਰਾਂ ਦੀ ਸਿੱਖਿਆ ਦੁਆਰੇ ਮਿਲਦਾ ਹੈ । ਹੇ ਮੇਰੇ ਭਾਈ ! ਮਾਇਆ ਦੀ ਜੋ ਹਉਮੈ ਹੈ ਏਹ ਇੱਕ ਵਿਹੁ ਰੂਪ ਹੈ, ਇਹ ਵਿਹੁ (ਜ਼ਹਿਰ) ਹਰੀ ਰਾਮ ਦੇ ਨਾਮ ਅੰਮ੍ਰਿਤ ਕਰਕੇ ਦੂਰ ਹੋ ਜਾਂਦੀ ਹੈ ।

**ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ ਹਰਿ ਹਰਿ ਨਾਮੁ ਧਿਆਏ ਰਾਮ ॥**
**ਹਰਿ ਭਾਗ ਵਡੇ ਲਿਖਿ ਪਾਇਆ ਮੇਰੀ ਜਿੰਦੁੜੀਏ**
**ਜਨ ਨਾਨਕ ਨਾਮਿ ਸਮਾਏ ਰਾਮ ॥੧॥**

---

* ਨੋਟ:-ਮੇਰੀ ਜਿੰਦੜੀਏ ਦਾ ਅਰਥ ਹੈ ਹੇ ਮੇਰੇ ਭਾਈ, ਮੇਰੀ ਜਿੰਦੇ ਜਿੱਥੇ ਅਰਥ ਕੀਤਾ ਗਿਆ ਹੈ ਉਥੇ ਭੀ ਮੇਰੇ ਭਾਈ ਹੀ ਸਮਝਣਾ, ਕਈ ਜਗ੍ਹਾ ਉੱਪਰ ਪਦ ਪੂਰਤੀ ਵਾਸਤੇ ਭੀ ਵਰਤਿਆ ਹੈ ਜਿਸ ਨੂੰ ਸੰਸਕ੍ਰਿਤ ਦੇ ਵਿਦਵਾਨ "ਵਾਕਯ ਅਲੰਕਾਰ" ਕਹਿੰਦੇ ਹਨ ।

ਹੇ ਮੇਰੇ ਭਾਈ ! ਹਰਿ ਹਰਿ ਰਾਮ ਦੇ ਨਾਮ ਧਿਆਉਣ ਕਰ ਕੇ ਸੁੱਕਾ ਮਨ ਸ਼ੁਭ ਗੁਣਾਂ ਨਾਲ ਹਰਿਆ ਹੋਇਆ ਹੈ । ਹੇ ਮੇਰੇ ਭਾਈ ! ਜਿਨ੍ਹਾਂ ਦੇ ਮੱਥੇ ਉੱਪਰ ਹਰੀ ਨੇ ਵੱਡੇ ਭਾਗ ਲਿਖ ਪਾਏ ਹਨ, ਗੁਰੂ ਜੀ ਕਥਨ ਕਰਦੇ ਹਨ, ਉਹ ਜਨ ਰਾਮ ਨਾਮੀ ਵਿਚ ਸਮਾਏ=ਅਭੇਦ ਹੋਏ ਹਨ ॥੧॥

**ਹਰਿ ਸੇਤੀ ਮਨੁ ਬੇਧਿਆ ਮੇਰੀ ਜਿੰਦੁੜੀਏ ਜਿਉ ਬਾਲਕ ਲਗਿ ਦੁਧ ਖੀਰੇ ਰਾਮ ॥**
**ਹਰਿ ਬਿਨੁ ਸਾਂਤਿ ਨ ਪਾਈਐ ਮੇਰੀ ਜਿੰਦੁੜੀਏ ਜਿਉ ਚਾਤ੍ਰਿਕੁ ਜਲਬਿਨੁ ਟੇਰੇ ਰਾਮ॥**

ਹੇ ਮੇਰੇ ਭਾਈ ! ਮੇਰਾ ਮਨ ਹਰੀ ਰਾਮ ਦੇ ਨਾਲ ਐਸਾ ਤਦਾਕਾਰ ਹੋਇਆ ਹੈ, ਜਿਵੇਂ ਖੀਰੇ=ਛੋਟਾ ਬਾਲਕਾ ਦੁੱਧ ਦੇ ਪੀਣ ਵਿਚ ਲੱਗਦਾ ਹੈ । ਅਥਵਾ:-ਖੀਰੇ=ਅਸਥਨਾਂ ਦੇ ਦੁੱਧ ਨਾਲ ਲੱਗਦਾ ਹੈ ।

ਅਥਵਾ:-ਖੀਰੇ ਦਾ ਅਰਥ ਹੀ ਦੁੱਧ ਹੈ, ਜਿਵੇਂ ਬਾਲਕਾ ਖੀਰੇ=ਦੁੱਧ ਦੇ ਪੀਣ ਵਿਚ ਲਗਦਾ ਹੈ । ਹੇ ਮੇਰੇ ਭਾਈ ! ਹਰੀ ਤੋਂ ਬਿਨਾਂ ਸ਼ਾਂਤੀ ਨਹੀਂ ਪੈਂਦੀ, ਜਿਵੇਂ ਪਪੀਹੇ ਨੂੰ ਸ੍ਵਾਂਤੀ ਬੂੰਦ ਤੋਂ ਬਿਨਾਂ ਸ਼ਾਂਤੀ ਨਹੀਂ ਹੁੰਦੀ ਤੇ ਪੀਆ ਪੀਆ ਕਰਕੇ ਟੇਰੇ=ਉਚਾਰਦਾ ਰਹਿੰਦਾ ਹੈ ।

ਯਥਾ :-ਤਿਅਕਤ ਜਲੰ ਨਹ ਜੀਵ ਮੀਨੰ ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ ॥... ...
ਬੂੰਦ ਵਿਹੂਣਾ ਚਾਤ੍ਰਿਕੋ, ਕਿਉ ਕਰਿ ਤ੍ਰਿਪਤਾਵੈ ॥ [ਵਾਰ ਜੈਤਸਰੀ ਪੰ: ੭੦੮

**ਸਤਿਗੁਰ ਸਰਣੀ ਜਾਇ ਪਉ ਮੇਰੀ ਜਿੰਦੁੜੀਏ ਗੁਣ ਦਸੇ ਹਰਿ ਪ੍ਰਭ ਕੇਰੇ ਰਾਮ ॥**
**ਜਨ ਨਾਨਕ ਹਰਿ ਮੇਲਾਇਆ ਮੇਰੀ ਜਿੰਦੁੜੀਏ ਘਰਿ ਵਾਜੇ ਸਬਦ ਘਣੇਰੇਰਾਮ ॥੨**

ਹੇ ਮੇਰੇ ਭਾਈ ! ਸਤਿਗੁਰਾਂ ਦੀ ਸ਼ਰਨ ਵਿੱਚ ਜਾ ਕੇ ਪੈਣਾ ਕਰ, ਕਿਉਂਕਿ ਗੁਰੂ ਸਾਹਿਬ ਜੀ ਹਰੀ ਰਾਮ ਪ੍ਰਭੂ ਦੀ ਪ੍ਰਾਪਤੀ ਦੇ ਗੁਣ ਦੱਸਦੇ ਹਨ । ਹੇ ਮੇਰੇ ਭਾਈ ! ਜਿਨ੍ਹਾਂ ਜਨਾਂ ਨੂੰ ਹਰੀ ਨੇ ਆਪਣੇ ਨਾਲ ਮਿਲਾਇਆ ਹੈ ਤਿਨ੍ਹਾਂ ਦੇ ਘਰ ਵਿਚ ਰਾਮ ਦੀ ਪ੍ਰਾਪਤੀ ਦੇ ਘਣੇ ਸ਼ਬਦ "ਸੁਧੋ ਹੰ ਬੁਧੋ ਹੰ" ਵਗੈਰਾ ਵੱਜਦੇ ਹਨ ॥੨॥

**ਮਨਮੁਖਿ ਹਉਮੈ ਵਿਛੁੜੇ ਮੇਰੀ ਜਿੰਦੁੜੀਏ ਬਿਖੁ ਬਾਧੇ ਹਉਮੈ ਜਾਲੇ ਰਾਮ ॥**
**ਜਿਉ ਪੰਖੀ ਕਪੋਤਿ ਆਪੁ ਬਨ੍ਹਾਇਆ ਮੇਰੀ ਜਿੰਦੁੜੀਏ**
**ਤਿਉ ਮਨਮੁਖ ਸਭਿ ਵਸਿ ਕਾਲੇ ਰਾਮ ॥**

ਹੇ ਮੇਰੇ ਭਾਈ ! ਮਨਮੁਖ ਪੁਰਸ਼ ਹੰਗਤਾ ਮਮਤਾ ਕਰਕੇ ਪਰਮੇਸ਼ਰ ਤੋਂ ਵਿੱਛੁੜੇ ਹੋਏ ਹਨ, ਰਾਮ ਤੋਂ ਭੁੱਲ ਕੇ ਵਿਸ਼ਿਆਂ ਵਿਚ ਬਾਧੇ=ਬੰਨ੍ਹੇ ਹੋਏ ਹਉਮੈ ਵਿਚ ਜਾਲੇ=ਸੜ ਰਹੇ ਹਨ ।

ਅਥਵਾ :-ਵਿਸ਼ਿਆਂ ਕਰ ਕੇ ਹਉਮੈ ਰੂਪੀ ਜਾਲ ਵਿਚ ਬੱਧੇ ਹੋਏ ਹਨ ।

ਹੇ ਮੇਰੇ ਭਾਈ ! ਜਿਸ ਪ੍ਰਕਾਰ ਕਪੋਤਿ=ਕਬੂਤਰ ਪੰਛੀ ਆਪਣੇ ਪ੍ਰਵਾਰ ਨੂੰ ਜਾਲ ਵਿਚ ਫਸਿਆ ਹੋਇਆ ਵੇਖਕੇ ਆਪਣੇ ਆਪ ਨੂੰ ਬੰਧਾ ਦੇਂਦਾ ਹੈ ਤੇ ਦਿਲ ਵਿਚ ਆਖਦਾ ਹੈ ਕਬੂਤਰੀ ਤੋਂ ਬਿਨਾਂ ਮੇਰੇ ਜੀਊਣੇ ਨੂੰ ਧ੍ਰਿਕਾਰ ਹੈ । ਤਿਸੀ ਪ੍ਰਕਾਰ ਰਾਮ ਤੋਂ ਭੁੱਲੇ ਹੋਏ ਸਭ ਮਨਮੁਖ ਪੁਰਸ਼ ਕਾਲ ਦੇ ਵਸੀਕਾਰ ਹਨ ।

## ਸਾਖੀ ਕਪੋਤ (ਕਬੂਤਰ) ਦੀ

ਜੰਗਲ ਵਿਚ ਇੱਕ ਕਬੂਤਰ ਰਹਿੰਦਾ ਸੀ। ਬੜਾ ਸਿੱਧਾ-ਸਾਦਾ ਸੁਭਾਵ ਕਿਸੀ ਨਾਲ ਜ਼ਿਆਦਾ ਸਬੰਧ ਨਹੀਂ ਸੀ ਰੱਖਦਾ, ਵਿਰਕਤ-ਪੁਣੇ ਵਿਚ ਕਾਫ਼ੀ ਸਮਾਂ ਬਤੀਤ ਕਰਦਾ ਰਿਹਾ, ਬਸ ਇੱਕ ਛੋਟਾ ਜਿਹਾ ਆਲ੍ਹਣਾ ਬਣਾ ਕੇ ਉਸ ਵਿਚ ਰਿਹਾ ਕਰੇ। ਜਿਸ ਵੇਲੇ ਭੁੱਖ ਲੱਗੇ ਬਾਹਰੋਂ ਦਾਣਾ ਚੁਗ ਕੇ ਫਿਰ ਉਸ ਵਿਚ ਆ ਕੇ ਬੈਠ ਜਾਂਦਾ। ਕਿਸੇ ਨਾਲ ਬਹੁਤਾ ਬੋਲ-ਚਾਲ ਇਸ ਵਾਸਤੇ ਨਹੀਂ ਸੀ ਰੱਖਦਾ ਕਿ "ਬਹੁਤਾ ਸਬੰਧ ਰੱਖਣ ਨਾਲ ਬੇਅੰਤ ਕਸ਼ਟ ਝੱਲਣੇ ਪੈਂਦੇ ਹਨ" ਇਸ ਕਰਕੇ ਅਤੀਤ ਪੁਣੇ ਵਿਚ ਸਮਾਂ ਬਿਤਾਣਾ ਚੰਗਾ ਸਮਝ, ਰਿਹਾ ਕਰੇ। ਇੱਕ ਦਿਨ ਦੀ ਗੱਲ ਹੈ, ਸਰਦੀ ਦੀ ਰੁੱਤ ਆਉਣ ਕਾਰਨ ਉੱਪਰੋਂ ਮੀਂਹ ਪੈ ਗਿਆ, ਇੱਕ ਵਿਚਾਰੀ ਕਬੂਤਰੀ ਠੰਢ ਨਾਲ ਕੰਬਦੀ ਹੋਈ ਓਸ ਦੇ ਦੁਆਰੇ ਤੇ ਆ ਕੇ ਆਖਣ ਲੱਗੀ, "ਮੈਂ ਸਰਦੀ ਦਾ ਸਮਾਂ ਬਤੀਤ ਕਰਨਾ ਹੈ, ਇਸ ਤੇ ਮੈਨੂੰ ਠਹਿਰਨ ਦੀ ਇਜਾਜ਼ਤ ਮਿਲੇ", ਕਬੂਤਰ ਨੇ ਜਵਾਬ ਦੇ ਦਿੱਤਾ। ਉਸ ਵਿਚਾਰੀ ਨੇ ਬਹੁਤ ਜ਼ਿਆਦਾ ਮਿੰਨਤ ਤਰਲੇ ਕਰਕੇ ਆਜ਼ਜੀ ਨਾਲ ਕਿਹਾ, "ਮੈਂ ਇਸ ਸਮੇਂ ਕਿੱਥੇ ਜਾਵਾਂ ਮੇਰੇ ਤੇ ਕਿਰਪਾ ਕਰ ! ਰਹਿਮ ਕਰ !! ਮੈਂ ਸ਼ਰਨਾਰਥੀ ਹਾਂ, ਮੈਨੂੰ ਆਪਣੀ ਸ਼ਰਨ 'ਚ ਰਹਿਣ ਦੇਹ। ਜ਼ਿਆਦਾ ਕਹਿਣ ਤੇ ਮੰਨ ਗਿਆ। ਰਹਿਣ ਦੀ ਪ੍ਰਵਾਨਗੀ ਦਿੱਤੀ। ਆਪਸ ਵਿਚ ਮੋਹ ਪਿਆਰ ਨਾਲ ਦਿਨ ਬਤੀਤ ਹੁੰਦੇ ਗਏ, ਅਗਾਂਹ ਪਰਵਾਰ 'ਚ ਵਾਧਾ ਹੋਇਆ ਬੱਚੇ ਪੈਦਾ ਹੋ ਗਏ ਰੋਜ਼ਾਨਾ ਉਹਨਾਂ ਬੱਚਿਆਂ ਲਈ ਉੱਡ ਕੇ ਜਾਂਦੇ ਤੇ ਦਾਣਾ ਆਦਿ ਲੈ ਕੇ ਆਉਂਦੇ। ਇੱਕ ਦਿਨ ਦੀ ਗੱਲ ਹੈ ਉਹ ਦੋਨੋਂ ਜੀਵ (ਕਬੂਤਰ-ਕਬੂਤਰੀ) ਚੋਗਾ ਲੈਣ ਵਾਸਤੇ ਗਏ। ਪਿੱਛੋਂ ਫੰਦਕ ਨੇ ਆ ਕੇ ਜਾਲ ਪਾ ਕੇ ਉਹਨਾਂ ਦੇ ਬੱਚੇ ਆਪਣੇ ਜਾਲ 'ਚ ਫਸਾ ਲਏ। ਜਦ ਉਹ ਦੋਨੋਂ ਚੋਗਾ ਲੈ ਕੇ ਆਏ ਕੀ ਵੇਖਿਆ "ਅਸਾਡੇ ਬੱਚੇ ਜਾਲ 'ਚ ਫਸੇ ਹੋਏ ਹਨ" ਦਿਲ ਅੰਦਰ ਮੋਹ ਦੀ ਲਾਟ ਫੁੱਟੀ, ਬੱਚਿਆਂ ਵੱਲ ਦੇਖ ਕੇ ਕਬੂਤਰੀ ਭੀ ਜਾਲ ਵਿਚ ਜਾ ਫਸੀ ਤੇ ਮਗਰੋਂ ਕਬੂਤਰ ਭੀ ਸ਼ਿਕਾਰੀ ਦੇ ਜਾਲ ਵਿਚ ਫਸ ਗਿਆ। ਸਾਰੀ ਸਾਖੀ ਦੇ ਕਹਿਣ ਦਾ ਭਾਵ ਇਹ ਹੈ ਕਿ ਜਿਵੇਂ ਕਬੂਤਰ ਨੇ ਆਪਣੇ ਪਰਵਾਰ ਨੂੰ ਜਾਲ ਵਿਚ ਫਸਿਆ ਦੇਖ ਕੇ ਮੋਹ 'ਚ ਆ ਕੇ ਆਪਣੇ ਆਪ ਨੂੰ ਬੰਨ੍ਹਾ ਦਿੱਤਾ, ਇਸੇ ਤਰ੍ਹਾਂ ਇਹ ਮਨਮੁਖ, ਵਿਸ਼ੱਈ-ਪਾਮਰ ਪੁਰਸ਼ ਪਰਵਾਰ ਦੇ ਮੋਹ ਵਿੱਚ ਆਪਣੇ ਆਪ ਨੂੰ ਫਸਾਈ ਬੈਠਾ ਹੈ, ਇਸ ਤੋ ਅੰਤ ਨੂੰ ਕਾਲ ਰੂਪ ਸ਼ਿਕਾਰੀ ਆ ਕੇ ਫੜ ਕੇ ਲੈ ਜਾਂਦਾ ਹੈ।

**ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ ਸੇ ਮਨਮੁਖ ਮੂੜ ਬਿਤਾਲੇ ਰਾਮ॥**

ਹੇ ਮੇਰੀ ਜਿੰਦੁੜੀਏ=ਮੇਰੇ ਭਾਈ ! ਜੋ ਮਾਇਆ ਦੇ ਮੋਹ ਵਿਚ ਚਿੱਤ ਨੂੰ ਲਗਾਉਂਦੇ ਹਨ, ਉਹ ਮਨਮੁਖ ਮੂਰਖ ਰਾਮ ਤੋਂ ਭੁੱਲੇ ਹੋਏ ਬਿਤਾਲ=ਭੂਤਨੇ ਹਨ, ਅਥਵਾ:-ਸਰੂਪ ਤਾਲ ਤੋਂ ਬਿ=ਰਹਿਤ ਹਨ।

## (ਪੰਨਾ ਪ੩੯)

**ਜਨ ਤ੍ਰਾਹਿ ਤ੍ਰਾਹਿ ਸਰਣਾਗਤੀ ਮੇਰੀ ਜਿੰਦੁੜੀਏ**
**ਗੁਰ ਨਾਨਕ ਹਰਿ ਰਖਵਾਲੇ ਰਾਮ ॥੩॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੀ ਜਿੰਦੇ ! ਜਿਨ੍ਹਾਂ ਪੁਰਸ਼ਾਂ ਨੇ ਗੁਰਾਂ ਦੀ ਸ਼ਰਨ ਵਿਚ ਆ ਕੇ ਇਸ

ਤਰ੍ਹਾਂ ਬੇਨਤੀ ਕੀਤੀ, ਕਿ "ਮੈਂ ਜਨ ਦੀ ਤ੍ਰਾਹਿ ਤ੍ਰਾਹਿ=ਰੱਖਿਆ ਕਰੋ ! ਰੱਖਿਆ ਕਰੋ !!" ਹਰੀ ਰਾਮ ਦੇ ਸਰੂਪ ਗੁਰੂ ਸਾਹਿਬ ਜੀ ਉਹਨਾਂ ਦੀ ਰੱਖਿਆ ਕਰਨ ਵਾਲੇ ਹੋਏ ਸਨ ॥੩॥

**ਹਰਿ ਜਨ ਹਰਿ ਲਿਵ ਉਬਰੇ ਮੇਰੀ ਜਿੰਦੂੜੀਏ**
**ਧੁਰਿ ਭਾਗ ਵਡੇ ਹਰਿ ਪਾਇਆ ਰਾਮ ॥**

ਹੇ ਮੇਰੀ ਜਿੰਦੇ ! ਹਰੀ ਦੇ ਸੇਵਕ-ਜਨ ਹਰੀ ਵਿਚ ਲਿਵ ਲਗਾਕੇ ਸੰਸਾਰ ਸਮੁੰਦਰ ਤੋਂ ਤਰ ਗਏ ਹਨ, ਕਿਉਂਕਿ-ਉਹਨਾਂ ਨੇ ਧੁਰ ਦੇ ਵੱਡੇ ਭਾਗਾਂ ਕਰ ਕੇ ਹਰੀ ਰਾਮ ਨੂੰ ਪਾਇਆ ਹੈ।

**ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੂੜੀਏ ਗੁਰ ਖੇਵਟ ਸਬਦਿ ਤਰਾਇਆ ਰਾਮ ॥**

ਹੇ ਮੇਰੀ ਜਿੰਦੇ ! ਹਰਿ ਹਰਿ ਨਾਮ ਦਾ ਸਿਮਰਨ ਹੀ ਪੋਤੁ=ਜਹਾਜ਼ ਹੈ, ਗੁਰੂ ਖੇਵਟ=ਮਲਾਹ ਹਨ, ਇਸ ਜਹਾਜ਼ ਉੱਤੇ ਜੋ ਚੜ੍ਹਦਾ ਹੈ ਉਸ ਨੂੰ ਗੁਰੂ ਮਲਾਹ ਸ਼ਬਦ ਰੂਪੀ ਅਨਕੂਲੀ ਪੌਣ ਦੇਕੇ ਸੰਸਾਰ ਸਮੁੰਦਰ ਤੋਂ ਤਾਰ ਦੇਂਦੇ ਹਨ।

**ਹਰਿ ਹਰਿ ਪੁਰਖੁ ਦਇਆਲੁ ਹੈ ਮੇਰੀ ਜਿੰਦੂੜੀਏ**
**ਗੁਰ ਸਤਿਗੁਰ ਮੀਠ ਲਗਾਇਆ ਰਾਮ ॥**

ਹੇ ਮੇਰੀ ਜਿੰਦੇ ! ਹਰਿ ਹਰਿ ਪੁਰਖ ਦਿਆਲੂ ਹੈ, ਗੁਰ=ਪੂਜਨੀਕ ਸਤਿਗੁਰਾਂ ਨੇ ਉਸੇ ਦਾ ਰਾਮ ਨਾਮ ਮੀਠ=ਪਿਆਰਾ ਲਗਾਇਆ ਹੈ।

**ਕਰਿ ਕਿਰਪਾ ਸੁਣਿ ਬੇਨਤੀ ਹਰਿ ਹਰਿ**
**ਜਨ ਨਾਨਕ ਨਾਮੁ ਧਿਆਇਆ ਰਾਮ ॥੪॥੨॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਵੇਲੇ ਗੁਰਾਂ ਨੇ ਕਿਰਪਾ ਕਰਕੇ ਮੇਰੀ ਬੇਨਤੀ ਸੁਣੀ, ਤਾਂ ਉਹਨਾਂ ਦੀ ਮੱਦਦ ਨਾਲ ਮੈਂ ਜਨ ਨੇ ਹਰਿ ਹਰਿ ਦੇ ਰਾਮ ਨਾਮ ਨੂੰ ਧਿਆਉਣਾ ਕੀਤਾ ॥੪॥੨॥

**ਬਿਹਾਗੜਾ ਮਹਲਾ ੪ ॥ ਜਗਿ ਸੁਕ੍ਰਿਤੁ ਕੀਰਤਿ ਨਾਮੁ ਹੈ ਮੇਰੀ ਜਿੰਦੂੜੀਏ**
**ਹਰਿ ਕੀਰਤਿ ਹਰਿ ਮਨਿ ਧਾਰੇ ਰਾਮ ॥**

ਹੇ ਮੇਰੀ ਜਿੰਦੇ ! ਜਗਤ ਵਿਚ ਨਾਮ ਦੀ ਕੀਰਤੀ ਕਰਨੀ ਸੁਕ੍ਰਿਤੁ=ਪੁੰਨ-ਰੂਪ ਹੈ, ਇਸ ਲਈ ਹਰਿ ਹਰਿ ਰਾਮ ਦੀ ਕੀਰਤੀ ਨੂੰ ਮਨ ਵਿਚ ਧਾਰਨਾ ਕਰੇ।

**ਹਰਿ ਹਰਿ ਨਾਮੁ ਪਵਿਤੁ ਹੈ ਮੇਰੀ ਜਿੰਦੂੜੀਏ ਜਪਿ ਹਰਿ ਹਰਿ ਨਾਮੁ ਉਧਾਰੇ ਰਾਮ ॥**

ਹੇ ਮੇਰੀ ਜਿੰਦੇ ! ਹਰਿ ਹਰਿ ਦਾ ਨਾਮ ਪਵਿੱਤਰ ਹੈ, ਜਿਸ ਨੇ ਹਰਿ ਹਰਿ ਨਾਮ ਜਪਿਆ ਹੈ, ਉਸ ਨੂੰ ਰਾਮ ਨੇ ਸੰਸਾਰ ਸਮੁੰਦਰ ਤੋਂ ਤਾਰਿਆ ਹੈ।

**ਸਭ ਕਿਲਵਿਖ ਪਾਪ ਦੂਖ ਕਟਿਆ ਮੇਰੀ ਜਿੰਦੁੜੀਏ**
**ਮਲੁ ਗੁਰਮੁਖਿ ਨਾਮਿ ਉਤਾਰੇ ਰਾਮ ॥**

ਹੇ ਮੇਰੀ ਜਿੰਦੇ ! ਜਿਸ ਨੇ ਗੁਰਮੁਖਿ=ਗੁਰਾਂ ਦੁਆਰੇ ਰਾਮ ਨਾਮ ਨੂੰ ਜਪਕੇ ਰਾਗ ਦ੍ਵੈਸ਼, ਅਥਵਾ:-ਈਰਖਾ ਰੂਪੀ ਮੈਲ ਨੂੰ ਉਤਾਰਿਆ ਹੈ, ਉਸ ਨੇ ਚਾਰੇ ਕਿਲਵਿਖਾਂ ਨੂੰ ਤੇ ਸਾਰਿਆਂ ਪਾਪਾਂ ਨੂੰ ਅਤੇ ਜਨਮ ਮਰਨ ਆਦਿਕ ਦੁੱਖਾਂ ਨੂੰ ਕੱਟ ਦਿੱਤਾ ਹੈ ।

**ਵਡ ਪੁੰਨੀ ਹਰਿ ਧਿਆਇਆ ਜਨ ਨਾਨਕ ਹਮ ਮੂਰਖ ਮੁਗਧ ਨਿਸਤਾਰੇ ਰਾਮ ॥੧॥**

ਗੁਰੂ ਜੀ ਕਥਨ ਕਰਦੇ ਹਨ, ਵੱਡਿਆਂ ਪੁੰਨਾਂ ਕਰਕੇ ਜਿਸ ਨੇ ਹਰੀ ਰਾਮ ਨਾਮ ਨੂੰ ਧਿਆਇਆ ਹੈ, ਉਸ ਨੇ ਹਮ=ਅਸਾਂ ਵਰਗੇ ਮੁਗਧ=ਜੜ੍ਹ ਮੂਰਖਾਂ ਨੂੰ ਭੀ ਨਿਸਤਾਰੇ=ਤਾਰ ਲਿਆ ਹੈ ॥੧॥

**ਜੋ ਹਰਿ ਨਾਮੁ ਧਿਆਇਦੇ ਮੇਰੀ ਜਿੰਦੁੜੀਏ ਤਿਨਾ ਪੰਚੇ ਵਸਗਤਿ ਆਏ ਰਾਮ ॥**

ਹੇ ਮੇਰੀ ਜਿੰਦੇ ! ਜੋ ਪੁਰਸ਼ ਹਰੀ ਨਾਮ ਨੂੰ ਧਿਆਉਂਦੇ ਹਨ, ਰਾਮ ਦੀ ਕਿਰਪਾ ਨਾਲ ਪੰਜ ਗਿਆਨ ਇੰਦ੍ਰੀਏ, ਅਥਵਾ:-ਪੰਜ ਕਾਮ ਕ੍ਰੋਧ ਆਦਿਕ ਉਹਨਾਂ ਦੇ ਵਸਗਤਿ=ਵਸ ਵਿੱਚ ਆ ਗਏ ਹਨ ।

**ਅੰਤਰਿ ਨਵਨਿਧਿ ਨਾਮੁ ਹੈ ਮੇਰੀ ਜਿੰਦੁੜੀਏ ਗੁਰੁ ਸਤਿਗੁਰੁ ਅਲਖੁ ਲਖਾਏ ਰਾਮ ॥**

ਹੇ ਮੇਰੀ ਜਿੰਦੇ ! ਨੌਂ ਨਿੱਧਾਂ ਰੂਪ ਨਾਮ ਅੰਤਹ ਕਰਣ ਵਿੱਚ ਹੈ; ਪਰ, ਉਸ ਅਲੱਖ ਰਾਮ ਨੂੰ ਗੁਰੂ= ਪੂਜਨੀਕ ਪੂਰੇ ਸਤਿਗੁਰੂ ਹੀ ਲਖਾਉਂਦੇ (ਜਣਾਉਂਦੇ) ਹਨ ।

**ਗੁਰਿ ਆਸਾ ਮਨਸਾ ਪੂਰੀਆ ਮੇਰੀ ਜਿੰਦੁੜੀਏ ਹਰਿ ਮਿਲਿਆ ਭੁਖ ਸਭ ਜਾਏ ਰਾਮ॥**

ਹੇ ਮੇਰੀ ਜਿੰਦੇ ! ਗੁਰਾਂ ਨੇ ਲੋਕ ਪ੍ਰਲੋਕ ਦੀ ਆਸਾ ਮਨਸਾ, ਅਥਵਾ:-ਮਨਸਾ=ਬੁੱਧੀ ਦੀ ਆਸਾ ਪੂਰੀ ਕਰ ਦਿੱਤੀ ਹੈ, ਅਤੇ ਹਰੀ ਰਾਮ ਦੇ ਮਿਲਿਆਂ ਹੀ ਸਾਰੀ ਭੁੱਖ ਚਲੀ ਗਈ ਹੈ ।

**ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਮੇਰੀ ਜਿੰਦੁੜੀਏ**
**ਜਨ ਨਾਨਕ ਹਰਿ ਗੁਣ ਗਾਏ ਰਾਮ ॥ ੨ ॥**

ਹੇ ਮੇਰੀ ਜਿੰਦੇ ! ਜਿਨ੍ਹਾਂ ਦੇ ਮੱਥੇ ਉੱਪਰ ਧੁਰ ਤੋਂ ਹੀ ਹਰੀ ਪ੍ਰਭੂ ਨੇ ਸ਼ੁਭ ਲੇਖ ਲਿਖਿਆ ਸੀ, ਗੁਰੂ ਜੀ ਕਥਨ ਕਰਦੇ ਹਨ, ਉਹਨਾਂ ਜਨਾਂ ਨੇ ਹਰੀ ਰਾਮ ਦੇ ਗੁਣ ਗਾਏ ਹਨ ॥ ੨ ॥

**ਹਮ ਪਾਪੀ ਬਲਵੰਚੀਆ ਮੇਰੀ ਜਿੰਦੁੜੀਏ ਪਰ ਦ੍ਰੋਹੀ ਠਗ ਮਾਇਆ ਰਾਮ ॥**

ਹੇ ਮੇਰੀ ਜਿੰਦੇ ! ਅਸੀਂ ਪਾਪੀ ਬਲਵੰਚੀਆ=ਵਲ-ਛਲ ਕਰਕੇ ਠੱਗੀ ਕਰਨ ਵਾਲੇ ਹਾਂ, ਰਾਮ ਦੀ ਮਾਇਆ ਦੇ ਠੱਗੇ ਹੋਏ ਪਰ-ਦ੍ਰੋਹੀ=ਪ੍ਰਾਏ ਨਾਲ ਧਰੋਹ ਕਰਦੇ ਹਾਂ ।

**ਵਡਭਾਗੀ ਗੁਰੁ ਪਾਇਆ ਮੇਰੀ ਜਿੰਦੁੜੀਏ ਗੁਰਿ ਪੂਰੈ ਗਤਿ ਮਿਤਿ ਪਾਇਆ ਰਾਮ॥**

ਹੇ ਮੇਰੀ ਜਿੰਦੇ ! ਵਡਭਾਗੀ ਪੁਰਸ਼ਾਂ ਨੇ ਗੁਰੂ ਨੂੰ ਪਾਇਆ ਹੈ, ਅਤੇ ਪੂਰਿਆਂ ਗੁਰਾਂ ਪਾਸੋਂ ਰਾਮ ਦੀ ਗਤਿ=ਪ੍ਰਾਪਤੀ ਦੀ ਮਿਤਿ=ਮਰਯਾਦਾ ਨੂੰ ਪਾਇਆ ਹੈ ।

**ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੁੜੀਏ
ਫਿਰਿ ਮਰਦਾ ਬਹੁੜਿ ਜੀਵਾਇਆ ਰਾਮ ॥**

ਹੇ ਮੇਰੀ ਜਿੰਦੇ ! ਮੈਂ ਮਰਦਾ ਸਾਂ, ਪਰ ਗੁਰੂ ਨੇ ਮੇਰੇ ਮੂੰਹ ਵਿੱਚ ਹਰੀ ਨਾਮ ਅੰਮ੍ਰਿਤ ਚੋਇਆ ਹੈ। ਵਾਰੰ-ਵਾਰ ਮਰਦੇ ਨੂੰ ਬਹੁੜਿ=ਮੁੜ ਜਿਵਾ ਲਿਆ ਹੈ।

**ਜਨ ਨਾਨਕ ਸਤਿਗੁਰ ਜੋ ਮਿਲੇ ਮੇਰੀ ਜਿੰਦੁੜੀਏ
ਤਿਨ ਕੇ ਸਭ ਦੁਖ ਗਵਾਇਆ ਰਾਮ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਮੇਰੀ ਜਿੰਦੇ ! ਜੋ ਪੁਰਸ਼ ਸਤਿਗੁਰਾਂ ਨਾਲ ਮਿਲੇ ਹਨ, ਰਾਮ ਨੇ ਉਹਨਾਂ ਦੇ ਸਾਰੇ ਦੁੱਖ ਦੂਰ ਕਰ ਦਿੱਤੇ ਹਨ ॥ ੩ ॥

**ਅਤਿ ਊਤਮੁ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਜਿਤੁ ਜਪਿਐ ਪਾਪ ਗਵਾਤੇ ਰਾਮ ॥**

ਹੇ ਮੇਰੀ ਜਿੰਦੇ ! ਹਰੀ ਨਾਮ ਅਤਿ=ਵੱਡਾ ਉੱਤਮ ਹੈ, ਜਿਸ ਰਾਮ ਨਾਮ ਦੇ ਜਪਣ ਕਰਕੇ ਸਾਰੇ ਪਾਪ ਗਵਾਤੇ=ਦੂਰ ਹੋ ਜਾਂਦੇ ਹਨ।

**ਪਤਿਤ ਪਵਿਤ੍ਰ ਗੁਰਿ ਹਰਿ ਕੀਏ ਮੇਰੀ ਜਿੰਦੁੜੀਏ ਚਹੁ ਕੁੰਡੀ ਚਹੁ ਜੁਗਿ ਜਾਤੇ ਰਾਮ॥**

ਹੇ ਮੇਰੀ ਜਿੰਦੇ ! ਹਰੀ ਸਰੂਪ ਗੁਰਾਂ ਨੇ ਹਰੀ ਨਾਮ ਦੇਕੇ ਜਿਨ੍ਹਾਂ ਪਾਪੀਆਂ ਨੂੰ ਪਵਿੱਤਰ ਕੀਤਾ ਹੈ, ਉਹ ਚੌਹਾਂ ਕੁੰਡੀ=ਦਿਸ਼ਾਂ ਤੇ ਚੌਹਾਂ ਜੁੱਗਾਂ ਵਿੱਚ ਜਾਤੇ=ਜਾਣੇ ਗਏ ਹਨ।

**ਹਉਮੈ ਮੈਲੁ ਸਭ ਉਤਰੀ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਹਰਿ ਸਰਿ ਨਾਤੇ ਰਾਮ ॥**

ਹੇ ਮੇਰੀ ਜਿੰਦੇ ! ਹਰਿ ਹਰਿ ਦਾ ਜੋ ਸਤਸੰਗ ਰੂਪੀ ਅੰਮ੍ਰਿਤ ਸਰੋਵਰ ਹੈ, ਰਾਮ ਨਾਮ ਰੂਪੀ ਜ਼ਲ ਨਾਲ ਭਰਿਆ ਹੋਇਆ ਉਸ ਵਿੱਚ ਇਸ਼ਨਾਨ ਕਰਨ ਨਾਲ ਸਾਰੀ ਹਉਮੈ ਰੂਪੀ ਮੈਲ ਉਤਰ ਜਾਂਦੀ ਹੈ।

**ਅਪਰਾਧੀ ਪਾਪੀ ਉਧਰੇ ਮੇਰੀ ਜਿੰਦੁੜੀਏ
ਜਨ ਨਾਨਕ ਖਿਨੁ ਹਰਿ ਰਾਤੇ ਰਾਮ ॥ ੪ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੀ ਜਿੰਦੇ ! ਉਹ ਅਪਰਾਧੀ ਤੇ ਪਾਪੀ ਭੀ ਸੰਸਾਰ ਸਮੁੰਦਰ ਤੋਂ ਤਰ ਗਏ ਹਨ, ਜਿਹੜੇ ਜ਼ਨ ਇੱਕ ਖਿਨ ਭਰ ਚਿੱਤ ਬਿਰਤੀ ਦੀ ਇਕਾਗਰਤਾ ਨਾਲ ਹਰੀ ਰਾਮ ਨਾਲ ਰਾਤੇ=ਤਦਾਕਾਰ ਹੋਏ ਹਨ ॥ ੪ ॥ ੩ ॥

ਯਥਾ:-ਏਕ ਚਿੱਤ ਜਿਹ ਇਕ ਛਿਨ ਧਿਆਇਓ ॥
ਕਾਲ ਫਾਸ ਕੇ ਬੀਚ ਨ ਆਇਓ ॥ ੧੦੫ ॥ [ਦਸਮ ਗ੍ਰੰਥ ਪੰਨਾ ੧੨

**ਬਿਹਾਗੜਾ ਮਹਲਾ ੪ ॥**

**ਹਉ ਬਲਿਹਾਰੀ ਤਿਨ੍ ਕਉ ਮੇਰੀ ਜਿੰਦੁੜੀਏ ਜਿਨ੍ ਹਰਿ ਹਰਿ ਨਾਮੁ ਅਧਾਰੋ ਰਾਮ॥**

ਹੇ ਮੇਰੀ ਜਿੰਦੇ ! ਮੈਂ ਉਹਨਾਂ ਤੋਂ ਬਲਿਹਾਰੇ ਜਾਂਦਾ ਹਾਂ, ਜਿਨ੍ਹਾਂ ਨੂੰ ਹਰਿ ਹਰਿ ਨਾਮ ਦਾ ਹੀ ਅਧਾਰੋ=ਆਸਰਾ ਹੈ।

**ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮੇਰੀ ਜਿੰਦੁੜੀਏ**
**ਬਿਖੁ ਭਉਜਲੁ ਤਾਰਣਹਾਰੋ ਰਾਮ ॥**

ਹੇ ਮੇਰੀ ਜਿੰਦੇ ! ਗੁਰਿ=ਪੂਜਨੀਕ ਸਤਿਗੁਰਾਂ ਨੇ ਉਹ ਨਾਮ ਦ੍ਰਿੜ ਕਰਵਾਇਆ ਹੈ, ਜੋ ਰਾਮ ਨਾਮ, ਬਿਖੁ=ਜ਼ਹਿਰ ਰੂਪ ਸੰਸਾਰ ਸਮੁੰਦਰ ਤੋਂ ਤਾਰਨ ਵਾਲਾ ਹੈ ।

**ਜਿਨ ਇਕ ਮਨਿ ਹਰਿ ਧਿਆਇਆ ਮੇਰੀ ਜਿੰਦੁੜੀਏ**
**ਤਿਨ ਸੰਤ ਜਨਾ ਜੈਕਾਰੋ ਰਾਮ ॥**

ਹੇ ਮੇਰੀ ਜਿੰਦੇ ! ਜਿਨ੍ਹਾਂ ਨੇ ਇਕਾਗਰ ਮਨ ਹੋਕੇ ਹਰੀ ਰਾਮ ਨਾਮ ਨੂੰ ਧਿਆਉਣਾ ਕੀਤਾ ਹੈ, ਮੈਂ ਉਹਨਾਂ ਸੰਤ ਜਨਾਂ ਨੂੰ ਜੈਕਾਰੋ=ਨਮਸ਼ਕਾਰ ਕਰਦਾ ਹਾਂ ।

**[ਪੰਨਾ ੫੪੦] ਨਾਨਕ ਹਰਿ ਜਪਿ ਸੁਖੁ ਪਾਇਆ ਮੇਰੀ ਜਿੰਦੁੜੀਏ**
**ਸਭਿ ਦੂਖ ਨਿਵਾਰਣਹਾਰੋ ਰਾਮ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੀ ਜਿੰਦੇ ! ਮੈਂ ਹਰੀ ਨਾਮ ਨੂੰ ਜਪਕੇ ਸੁਖ ਪਾਇਆ ਹੈ, ਜੋ ਰਾਮ ਨਾਮ ਸਾਰਿਆਂ ਦੁੱਖਾਂ ਦੇ ਨਵਿਰਤ ਕਰਨ ਵਾਲਾ ਹੈ ॥ ੧ ॥

**ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥**

ਹੇ ਮੇਰੀ ਜਿੰਦੇ ! ਉਹ ਜੀਭ ਧੰਨ ਤੋਂ ਧੰਨ ਹੈ, ਜੋ ਜੀਭ ਹਰਿ ਹਰਿ ਰਾਮ ਪ੍ਰਭੂ ਕੇਰੇ=ਦੇ ਗੁਣ ਗਾਉਂਦੀ ਹੈ ।

**ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ**
**ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥**

ਹੇ ਮੇਰੀ ਜਿੰਦੇ ! ਤੇਰੇ ਉਹ ਸ੍ਰਵਨ=ਕੰਨ ਭਲੇ=ਚੰਗੇ ਤੇ ਸੋਭਨੀਕ=ਸ਼ੋਭਾ ਵਾਲੇ ਹਨ, ਜੋ ਹਰਿ ਹਰਿ ਰਾਮ ਦੇ ਕੀਰਤਨ ਨੂੰ ਸੁਣਦੇ ਹਨ । ਅਥਵਾ:-ਹਰ ਵੇਲੇ ਜੋ ਤਿਸ ਹਰੀ ਰਾਮ ਦੇ ਕੀਰਤਨ ਨੂੰ ਸੁਣਦੇ ਹਨ ।

**ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ ਜੋ ਜਾਇ ਲਗੈ ਗੁਰ ਪੈਰੇ ਰਾਮ ॥**

ਹੇ ਮੇਰੀ ਜਿੰਦੇ ! ਉਹ ਸਿਰ ਚੰਗਾ ਤੇ ਪਵਿੱਤ੍ਰ ਤੋਂ ਭੀ ਪਵਿੱਤ੍ਰ ਹੈ, ਜੋ ਰਾਮ ਸਰੂਪ ਗੁਰਾਂ ਦੇ ਚਰਨਾਂ ਨਾਲ ਲੱਗਦਾ ਹੈ ।

**ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ**
**ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੀ ਜਿੰਦੇ ! ਮੈਂ ਆਪਣੇ ਗੁਰੂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਗੁਰਾਂ ਨੇ ਹਰਿ ਹਰਿ ਦੇ ਰਾਮ ਨਾਮ ਨੂੰ ਯਾਦ ਕੀਤਾ ਹੈ ।

ਅਥਵਾ:-ਜਿਨ੍ਹਾਂ ਗੁਰਾਂ ਦੁਆਰੇ ਅਸਾਂ ਨੇ ਹਰਿ ਹਰਿ ਰਾਮ ਦੇ ਨਾਮ ਨੂੰ ਯਾਦ ਕੀਤਾ ਹੈ ॥ ੨ ॥

**ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥**

ਹੇ ਮੇਰੀ ਜਿੰਦੇ ! ਉਹ ਨੇਤ੍ਰ=ਅੱਖਾਂ ਚੰਗੀਆਂ ਤੇ ਪ੍ਰਮਾਨੀਕ ਹਨ, ਜੋ ਅੱਖਾਂ ਰਾਮ ਰੂਪ ਸੰਤਾਂ ਦੇ ਅਤੇ ਸਤਿਗੁਰਾਂ ਦੇ ਦਰਸ਼ਨ ਨੂੰ ਵੇਖਦੀਆਂ ਹਨ ।

**ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ**
**ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥**

ਹੇ ਮੇਰੀ ਜਿੰਦੇ ! ਉਹ ਹਸਤ=ਹੱਥ ਪਵਿੱਤ੍ਰ ਤੋਂ ਪਵਿੱਤ੍ਰ ਹਨ, ਜੋ ਹੱਥ, ਹਰੀ ਜੋ ਹਰ ਇੱਕ ਜੀਵਾਂ ਦੇ ਹਰਿਆਂ ਕਰਨ ਵਾਲਾ ਹੈ ਉਸ ਰਾਮ ਦੇ ਜਸ ਨੂੰ ਲਿਖਦੇ ਹਨ ।

ਅਥਵਾ:-ਜੋ ਹੱਥ ਹਰੀ ਜਸ ਨੂੰ ਅਤੇ ਹਰਿ ਹਰਿ ਦੇ ਰਾਮ ਨਾਮ ਨੂੰ ਲਿਖਦੇ ਹਨ ।

**ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ**
**ਜੋ ਮਾਰਗਿ ਧਰਮ ਚਲੇਸਹਿ ਰਾਮ ॥**

ਹੇ ਮੇਰੀ ਜਿੰਦੇ ! ਉਸ ਪੁਰਸ਼ ਦੇ ਚਰਨ ਨਿਤਾਪ੍ਰਤੀ ਪੂਜਣੇ ਚਾਹੀਦੇ ਹਨ, ਜੋ ਚਰਨ ਰਾਮ ਦੀ ਪ੍ਰਾਪਤੀ ਵਾਸਤੇ ਧਰਮ ਦੇ ਰਸਤੇ ਵਿੱਚ ਚਲੇਸਹਿ=ਚੱਲਦੇ ਹਨ ।

**ਨਾਨਕੁ ਤਿਨ ਵਿਟਹੁ ਵਾਰਿਆ ਮੇਰੀ ਜਿੰਦੁੜੀਏ**
**ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੀ ਜਿੰਦੇ ! ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ, ਜੋ ਹਰੀ ਨਾਮ ਨੂੰ ਸੁਣਦੇ ਹਨ, ਤੇ ਹਰੀ ਨਾਮ ਨੂੰ ਮਨੇਸਹਿ=ਮੰਨਣ ਕਰਦੇ ਹਨ ॥ ੩ ॥

**ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥**

ਹੇ ਮੇਰੀ ਜਿੰਦੇ ! ਜਿੰਨੇ-ਕੁ ਜੀਵ ਧਰਤੀ, ਪਤਾਲ ਤੇ ਅਕਾਸ਼ ਵਿੱਚ ਹਨ, ਉਹ ਸਾਰੇ ਹੀ ਹਰਿ ਹਰਿ ਦੇ ਰਾਮ ਨਾਮ ਨੂੰ ਧਿਆਉਂਦੇ ਹਨ ।

**ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥**

ਹੇ ਮੇਰੀ ਜਿੰਦੇ ! ਪੌਣ ਦੇਵਤਾ ਨਿਤਾਪ੍ਰਤੀ ਹਰੀ ਜਸ ਨੂੰ ਗਾਂਵਦਾ ਹੈ, ਪਾਣੀ ਭੀ ਨਿਤਾਪ੍ਰਤੀ ਹਰਿ ਜਸ ਨੂੰ ਗਾਂਵਦਾ ਹੈ, ਬੈਸੰਤਰੋ=ਅਗਨ ਦੇਵਤਾ ਭੀ ਨਿਤਾਪ੍ਰਤੀ ਹਰੀ ਰਾਮ ਦੇ ਜਸ ਨੂੰ ਗਾਂਵਦਾ ਹੈ ।

**ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੁੜੀਏ ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ॥**

ਹੇ ਮੇਰੀ ਜਿੰਦੇ ! ਵਣੁ+ਤ੍ਰਿਣੁ=ਸਥੂਲ ਸੂਖਮ ਜਿਤਨਾ-ਕੁ ਆਕਾਰ ਹੈ ਉਹ ਸਾਰਾ ਹੀ ਮੂੰਹ ਨਾਲ ਹਰਿ ਹਰਿ ਦੇ ਰਾਮ ਨਾਮ ਨੂੰ ਧਿਆਉਂਦਾ ਹੈ ।

**ਨਾਨਕ ਤੇ ਹਰਿ ਦਰਿ ਪੈਨ੍ਾਇਆ ਮੇਰੀ ਜਿੰਦੁੜੀਏ**
**ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ ॥ ੪ ॥ ੪ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੀ ਜਿੰਦੇ ! ਜੋ ਗੁਰਮੁਖ ਪੁਰਸ਼ ਗੁਰਾਂ ਦੁਆਰੇ ਰਾਮ ਦੀ ਭਗਤੀ ਵਿੱਚ ਮਨ ਨੂੰ ਲਾਉਂਦਾ ਹੈ ਉਹ ਪੁਰਸ਼ ਹਰੀ ਦੀ ਦਰਗਾਹ ਵਿੱਚ ਪੈਨ੍ਾਇਆ=ਵਡਿਆਇਆ ਜਾਂਦਾ ਹੈ। ਅਥਵਾ:-ਦਰਗਾਹ ਵਿੱਚ ਹਰੀ ਉਸ ਨੂੰ ਜਸ ਰੂਪੀ ਪੁਸ਼ਾਕ ਪਹਿਨਾਂਵਦਾ ਹੈ ॥ ੪ ॥ ੪ ॥

**ਬਿਹਾਗੜਾ ਮਹਲਾ ੪ ॥**

**ਜਿਨ੍ ਹਰਿ ਹਰਿ ਨਾਮੁ ਨ ਚੇਤਿਓ ਮੇਰੀ ਜਿੰਦੁੜੀਏ**
**ਤੇ ਮਨਮੁਖ ਮੂੜ ਇਆਣੇ ਰਾਮ ॥**

ਹੇ ਮੇਰੀ ਜਿੰਦੇ ! ਜਿਨ੍ਹਾਂ ਨੇ ਹਰਿ ਹਰਿ ਨਾਮ ਦਾ ਸਿਮਰਨ ਨਹੀਂ ਕੀਤਾ, ਉਹ ਮਨਮੁਖ ਮੂਰਖ ਰਾਮ ਤੋਂ ਭੁੱਲੇ ਹੋਏ ਇਆਣੇ=ਅਗਿਆਤ ਭਾਵ ਬੇ-ਸਮਝ ਹਨ।

**ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ ਸੇ ਅੰਤਿ ਗਏ ਪਛੁਤਾਣੇ ਰਾਮ॥**

ਹੇ ਮੇਰੀ ਜਿੰਦੇ ! ਜੋ ਪੁਰਸ਼ ਮਾਇਆ ਦੇ ਮੋਹ ਵਿੱਚ ਚਿੱਤ ਨੂੰ ਲਗਾਂਵਦੇ ਹਨ, ਉਹ ਰਾਮ ਤੋਂ ਭੁੱਲੇ ਹੋਏ ਅੰਤ ਸਮੇਂ ਪਛਤਾਉਂਦੇ ਹੋਏ ਜਗਤ ਤੋਂ ਚਲੇ ਗਏ ਹਨ।

**ਹਰਿ ਦਰਗਹ ਢੋਈ ਨਾ ਲਹਨਿ੍ ਮੇਰੀ ਜਿੰਦੁੜੀਏ ਜੋ ਮਨਮੁਖ ਪਾਪਿ ਲੁਭਾਣੇ ਰਾਮ॥**

ਹੇ ਮੇਰੀ ਜਿੰਦੇ ! ਉਹ ਪੁਰਸ਼ ਹਰੀ ਦੀ ਦਰਗਾਹ ਵਿੱਚ ਢੋਈ=ਜਗ੍ਹਾ, ਅਥਵਾ:-ਆਸਰਾ ਨਹੀਂ ਲਹਨਿ੍=ਲੈਂਦੇ ਜੋ ਮਨਮੁਖ ਰਾਮ ਤੋਂ ਭੁੱਲੇ ਹੋਏ ਪਾਪ ਕਰਮਾਂ ਵਿੱਚ ਲੁਭਾਏਮਾਨ ਹਨ।

**ਜਨ ਨਾਨਕ ਗੁਰ ਮਿਲਿ ਉਬਰੇ ਮੇਰੀ ਜਿੰਦੁੜੀਏ**
**ਹਰਿ ਜਪਿ ਹਰਿ ਨਾਮਿ ਸਮਾਣੇ ਰਾਮ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੀ ਜਿੰਦੇ ! ਜੋ ਪੁਰਸ਼ ਗੁਰਾਂ ਨਾਲ ਮਿਲਕੇ ਹਰੀ ਨਾਮ ਨੂੰ ਜਪਕੇ ਹਰੀ ਰਾਮ ਨਾਮੀ ਵਿੱਚ ਸਮਾਣੇ=ਅਭੇਦ ਹੋਏ ਹਨ, ਉਹ ਜਮਾਂ ਦੀ ਤਾੜਨਾ ਤੋਂ ਉਬਰੇ=ਬਚ ਗਏ ਹਨ।੧।

**ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ**
**ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ ॥**

ਹੇ ਮੇਰੇ ਭਾਈ ! ਤੁਸੀਂ ਸਾਰੇ ਉਸ ਸਤਿਗੁਰੂ ਨੂੰ ਜਾਕੇ ਮਿਲੋ, ਜੋ ਗੁਰੂ ਹਰਿ ਹਰਿ ਦੇ ਰਾਮ ਨਾਮ ਨੂੰ ਦ੍ਰਿੜ੍ਹਾਉਂਦੇ ਹਨ।

**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥**

ਹੇ ਮੇਰੇ ਭਾਈ ! ਹਰੀ ਨਾਮ ਨੂੰ ਜਪਦਿਆਂ ਹੋਇਆਂ ਇੱਕ ਖਿਨ ਭਰ ਵੀ ਢਿਲ=ਦੇਰੀ ਨਹੀਂ ਕਰਨੀ

ਚਾਹੀਦੀ, ਕਿਉਂਕਿ ਮਤੁ=ਮਤਾਂ ਕੀ ਜਾਪੈ=ਜਾਣੀਏ, ਦੂਜਾ ਸਾਹੁ=ਸ੍ਵਾਸ ਆਉਣਾ ਹੈ ਜਾਂ ਨਹੀਂ ਆਉਣਾ।

**ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ**
**ਜਿਤੁ ਹਰਿ ਮੇਰਾ ਚਿਤਿ ਆਵੈ ਰਾਮ ॥**

ਹੇ ਮੇਰੇ ਭਾਈ! ਉਹ ਵੇਲਾ, ਉਹ ਮੂਰਤੁ=ਦੋ ਘੜੀਆਂ, ਉਹ ਇੱਕ ਘੜੀ, ਉਹ ਮੁਹਤੁ=ਅੱਧੀ ਘੜੀ ਸਫਲ ਹੈ, ਜਿਸ ਵਿੱਚ ਮੇਰਾ ਹਰੀ ਰਾਮ ਚੇਤੇ ਆਉਂਦਾ ਹੈ।

**ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ**
**ਜਮਕੰਕਰੁ ਨੇੜਿ ਨ ਆਵੈ ਰਾਮ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੇ ਭਾਈ! ਜਿਨ੍ਹਾਂ ਨੇ ਰਾਮ ਨਾਮ ਨੂੰ ਧਿਆਉਣਾ ਕੀਤਾ ਹੈ। ਉਨ੍ਹਾਂ ਦੇ ਨੇੜੇ ਜਮਦੂਤ ਆਉਂਦਾ ਨਹੀਂ ਹੈ ॥ ੨ ॥

**ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ ਸੋ ਡਰੈ ਜਿਨਿ ਪਾਪ ਕਮਤੇ ਰਾਮ॥**

ਹੇ ਮੇਰੇ ਭਾਈ! ਹਰੀ ਸਭ ਕੁਝ ਵੇਖਦਾ ਤੇ ਸੁਣਦਾ ਹੈ, ਪਰ, ਡਰਦਾ ਉਹ ਹੈ ਜਿਸ ਨੇ ਪਾਪ, ਕਮਤੇ=(ਕਮੱਤੇ) ਕਮਾਏ ਹਨ।

**ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ**
**ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ ॥**

ਹੇ ਮੇਰੇ ਭਾਈ! ਜਿਸ ਦਾ ਹਿਰਦਾ ਅੰਦਰੋਂ ਸ਼ੁੱਧ ਹੈ, ਉਸ ਪੁਰਸ਼ ਨੇ ਰਾਮ ਦੀ ਕਿਰਪਾ ਨਾਲ ਸਾਰੇ ਡਰ ਆਪਣੇ ਹਿਰਦੇ ਵਿੱਚੋਂ ਬਾਹਰ ਸੁੱਟ ਘਤੇ=ਦਿੱਤੇ ਹਨ।

**[ਪੰਨਾ ੫੪੧] ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ**
**ਸਭਿ ਝਖ ਮਾਰਨੁ ਦੁਸਟ ਕੁਪਤੇ ਰਾਮ ॥**

ਹੇ ਮੇਰੇ ਭਾਈ! ਜਿਨ੍ਹਾਂ ਦਾ ਮਨ ਹਰੀ ਨਿਰਭਉ ਦੇ ਰਾਮ ਨਾਮ ਵਿੱਚ ਪਤੀਜ ਗਿਆ ਹੈ, ਉਹਨਾਂ ਦੇ ਸਾਰੇ ਦੁਸ਼ਟ ਕੁਪੱਤੇ ਝਖਾਂ ਮਾਰਦੇ ਹਨ ਭਾਵ ਨਿੰਦਿਆ ਕਰਦੇ ਹਨ ਪਰ-ਉਹਨਾਂ ਦਾ ਵਿਗਾੜ ਕੁਝ ਨਹੀਂ ਕਰ ਸਕਦੇ। ਪਾਠ:-"ਕੁਪੱਤੇ" ਬੋਲੋ।

**ਗੁਰੁ ਪੂਰਾ ਨਾਨਕਿ ਸੇਵਿਆ ਮੇਰੀ ਜਿੰਦੁੜੀਏ**
**ਜਿਨਿ ਪੈਰੀ ਆਣਿ ਸਭਿ ਘਤੇ ਰਾਮ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੇ ਭਾਈ! ਅਸਾਂ ਨੇ ਪੂਰਿਆਂ ਗੁਰਾਂ ਨੂੰ ਸੇਵਨਾ ਕੀਤਾ ਹੈ। ਜਿਸ ਨੇ ਸਾਰੇ ਨਿੰਦਕ ਦੁਸ਼ਟ ਅਸਾਡੇ ਪੈਰੀਂ ਲਿਆ ਘਤੇ=ਪਾਏ ਹਨ ॥ ੩ ॥

**ਸੋ ਐਸਾ ਹਰਿ ਨਿਤ ਸੇਵੀਐ ਮੇਰੀ ਜਿੰਦੁੜੀਏ ਜੋ ਸਭਦੂ ਸਾਹਿਬੁ ਵਡਾ ਰਾਮ ॥**

ਹੇ ਮੇਰੇ ਭਾਈ ! ਉਸ ਐਸੇ ਹਰੀ ਨੂੰ ਨਿਤਾਪ੍ਰਤੀ ਸੇਵਨਾ ਕਰੀਏ, ਜੋ ਰਾਮ ਸਾਰਿਆਂ ਤੋਂ ਵੱਡਾ ਸਾਹਿਬ ਹੈ ।

**ਜਿਨੀ ਇਕ ਮਨਿ ਇਕੁ ਅਰਾਧਿਆ ਮੇਰੀ ਜਿੰਦੁੜੀਏ**
**ਤਿਨਾ ਨਾਹੀ ਕਿਸੈ ਦੀ ਕਿਛੁ ਚਡਾ ਰਾਮ ॥**

ਹੇ ਮੇਰੇ ਭਾਈ ! ਜਿਨ੍ਹਾਂ ਨੇ ਇਕਾਗਰ ਮਨ ਹੋਕੇ ਇੱਕ ਵਾਹਿਗੁਰੂ ਨੂੰ ਆਰਾਧਿਆ ਹੈ, ਰਾਮ ਦੀ ਕਿਰਪਾ ਕਰਕੇ ਉਹਨਾਂ ਨੂੰ ਕਿਸੇ ਦੀ ਕੁਝ ਚਡਾ=ਪ੍ਰਵਾਹ, ਅਥਵਾ:–ਚਾਹ ਨਹੀਂ ਹੈ ।

**ਗੁਰ ਸੇਵਿਐ ਹਰਿ ਮਹਲੁ ਪਾਇਆ ਮੇਰੀ ਜਿੰਦੁੜੀਏ**
**ਝਖ ਮਾਰਨੁ ਸਭਿ ਨਿੰਦਕ ਘੰਡਾ ਰਾਮ ॥**

ਹੇ ਮੇਰੇ ਭਾਈ ! ਜਿਨ੍ਹਾਂ ਨੇ ਗੁਰਾਂ ਦੀ ਸੇਵਾ ਕੀਤੀ ਹੈ ਉਹਨਾਂ ਨੇ ਹਰੀ ਦੇ ਮਹਲੁ=ਸਰੂਪ ਨੂੰ ਪਾਇਆ ਹੈ, ਰਾਮ ਤੋਂ ਭੁੱਲੇ ਹੋਏ ਸਾਰੇ ਨਿੰਦਕ ਘੰਡਾ=ਮੂਰਖ ਝਖ=ਗੱਪਾਂ ਨੂੰ ਮਾਰਦੇ ਹਨ, ਪਰ ਉਹਨਾਂ ਦਾ ਕੁਝ ਵਿਗਾੜ ਨਹੀਂ ਕਰ ਸਕਦੇ ।

**ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ**
**ਧੁਰਿ ਮਸਤਕਿ ਹਰਿ ਲਿਖਿ ਛਡਾ ਰਾਮ ॥ ੪ ॥੫॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੇ ਭਾਈ ! ਉਹਨਾਂ ਗੁਰਮੁਖ ਜਨਾਂ ਨੇ ਨਾਮ ਨੂੰ ਧਿਆਉਣਾ ਕੀਤਾ ਹੈ,ਜਿਨ੍ਹਾਂ ਦੇ ਮੱਥੇ ਉਪਰ ਧੁਰ ਤੋਂ ਹੀ ਹਰੀ ਰਾਮ ਨੇ ਸ਼ੁਭ ਕਰਮਾਂ ਦਾ ਲੇਖ ਲਿਖ ਛਡਾ=ਛੱਡਿਆ ਹੈ।੪।੫।

## ਬਿਹਾਗੜਾ ਮਹਲਾ ੪ ॥

**ਸਭਿ ਜੀਅ ਤੇਰੇ ਤੂੰ ਵਰਤਦਾ ਮੇਰੇ ਹਰਿ ਪ੍ਰਭ ਤੂੰ ਜਾਣਹਿ ਜੋ ਜੀਇ ਕਮਾਈਐ ਰਾਮ॥**

ਹੇ ਮੇਰੇ ਹਰੀ ਪ੍ਰਭੂ ! ਸਾਰੇ ਜੀਵ ਤੇਰੇ ਬਣਾਏ ਹੋਏ ਹਨ, ਤੂੰ ਸਾਰਿਆਂ ਦੇ ਵਿੱਚ ਵਰਤਦਾ ਹੈਂ, ਹੇ ਰਾਮ ! ਇਹ ਜੀਵ ਜੋ ਕੁਝ ਭੀ ਕਮਾਂਵਦੇ ਹਨ ਉਹ ਸਭ ਕੁਝ ਤੂੰ ਜਾਣਦਾ ਹੈਂ ।

**ਹਰਿ ਅੰਤਰਿ ਬਾਹਰਿ ਨਾਲਿ ਹੈ ਮੇਰੀ ਜਿੰਦੁੜੀਏ ਸਭ ਵੇਖੈ ਮਨਿ ਮੁਕਰਾਈਐ ਰਾਮ॥**

ਹੇ ਮੇਰੇ ਭਾਈ ! ਅੰਦਰ ਭੀ ਤੇ ਬਾਹਰ ਭੀ ਹਰੀ ਨਾਲੇ ਵਸਦਾ ਹੈ, ਰਾਮ ਤਾਂ ਸਭ ਕੁਝ ਵੇਖਦਾ ਹੈ ਪਰ ਇਹ ਮਨਿ=ਜੀਵ ਮੁਕਰਾਈਐ=ਮੁਕਰ ਜਾਂਦਾ ਹੈ ।

**ਮਨਮੁਖਾ ਨੋ ਹਰਿ ਦੂਰਿ ਹੈ ਮੇਰੀ ਜਿੰਦੁੜੀਏ ਸਭ ਬਿਰਥੀ ਘਾਲ ਗਵਾਈਐ ਰਾਮ॥**

ਹੇ ਮੇਰੇ ਭਾਈ ! ਮਨਮੁਖਾਂ ਨੂੰ ਹਰੀ ਦਾ ਮਿਲਣਾ ਦੂਰ ਹੈ, ਉਹਨਾਂ ਦੀ ਘਾਲ=ਕਮਾਈ ਕੀਤੀ ਹੋਈ ਰਾਮ ਨੇ ਸਾਰੀ ਵਿਅਰਥ ਗੁਆ ਦਿੱਤੀ ਹੈ । ਅਥਵਾ:–ਉਹਨਾਂ ਮਨਮੁਖਾਂ ਨੇ ਆਪਣੀ ਸਾਰੀ ਉਮਰਾ "ਬਿਰਥੀ ਘਾਲ"=ਨਿਕੰਮੇ ਕੰਮਾਂ ਵਿੱਚ ਗੁਆ ਲਈ ਹੈ ।

**ਜਨ ਨਾਨਕ ਗੁਰਮੁਖਿ ਧਿਆਇਆ ਮੇਰੀ ਜਿੰਦੁੜੀਏ**
**ਹਰਿ ਹਾਜਰੁ ਨਦਰੀ ਆਈਐ ਰਾਮ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੇ ਭਾਈ ! ਜਿਨ੍ਹਾਂ ਗੁਰਮੁਖਾਂ ਨੇ ਨਾਮ ਜਪਿਆ ਹੈ, ਉਹਨਾਂ ਨੂੰ ਹਰੀ ਰਾਮ ਹਾਜਰੁ ਨਦਰੀ=ਪ੍ਰਤੱਖ ਨਿਗਾਹ ਆਇਆ ਹੈ ॥ ੧ ॥

**ਸੇ ਭਗਤ ਸੇ ਸੇਵਕ ਮੇਰੀ ਜਿੰਦੁੜੀਏ ਜੋ ਪ੍ਰਭ ਮੇਰੈ ਮਨਿ ਭਾਣੇ ਰਾਮ ॥**

ਹੇ ਮੇਰੇ ਭਾਈ ! ਜੋ ਮੇਰੇ ਰਾਮ ਪ੍ਰਭੂ ਦੇ ਮਨ ਨੂੰ ਭਾਣੇ=ਭਾ ਗਏ ਹਨ, ਓਹੀ ਅਸਲ ਭਗਤ ਹਨ, ਓਹੀ ਸੱਚੇ ਸੇਵਕ ਹਨ।

**ਸੇ ਹਰਿ ਦਰਗਹ ਪੈਨਾਇਆ ਮੇਰੀ ਜਿੰਦੁੜੀਏ ਅਹਿਨਿਸਿ ਸਾਚਿ ਸਮਾਣੇ ਰਾਮ ॥**

ਹੇ ਮੇਰੇ ਭਾਈ ! ਜੋ ਗੁਰਮੁਖ ਦਿਨ-ਰਾਤ ਸੱਚ ਵਿੱਚ ਸਮਾਏ ਰਹਿੰਦੇ ਹਨ, ਉਹਨਾਂ ਨੂੰ ਹਰੀ ਨੇ ਪ੍ਰਲੋਕ ਦਰਗਾਹ ਵਿੱਚ ਜਸ ਦਾ ਸਿਰੋਪਾ ਪਹਿਨਾਣਾ ਕੀਤਾ ਹੈ।

**ਤਿਨ੍ ਕੈ ਸੰਗਿ ਮਲੁ ਉਤਰੈ ਮੇਰੀ ਜਿੰਦੁੜੀਏ ਰੰਗਿ ਰਾਤੇ ਨਦਰਿ ਨੀਸਾਣੇ ਰਾਮ ॥**

ਹੇ ਮੇਰੇ ਭਾਈ ! ਉਹਨਾਂ ਦੇ ਸਤ-ਸੰਗ ਵਿੱਚ ਬੈਠਣ ਕਰਕੇ ਪਾਪਾਂ ਦੀ ਮੈਲ ਲਹਿ ਜਾਂਦੀ ਹੈ, ਜੋ ਪ੍ਰੇਮ ਵਿੱਚ ਰਾਤੇ=ਰੰਗੇ ਹੋਏ ਹਨ ਓਹ ਨਦਰਿ=ਨਦਰੀ ਪਰਮਾਤਮਾ ਨੂੰ ਨੀਸਾਣੇ=ਪ੍ਰਗਟ ਜਾਣਦੇ ਹਨ।
ਅਥਵਾ:-ਜੋ ਰੰਗਿ=ਪ੍ਰੇਮ ਵਿੱਚ ਰੱਤੇ ਹਨ ਉਹਨਾਂ ਉੱਤੇ ਰਾਮ ਦੀ ਨਦਰਿ ਨੀਸਾਣੇ=ਕ੍ਰਿਪਾ ਦ੍ਰਿਸ਼ਟੀ ਹੋਈ ਹੈ।

**ਨਾਨਕ ਕੀ ਪ੍ਰਭ ਬੇਨਤੀ ਮੇਰੀ ਜਿੰਦੁੜੀਏ ਮਿਲਿ ਸਾਧੂ ਸੰਗਿ ਅਘਾਣੇ ਰਾਮ ॥੨॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੇ ਭਾਈ ! ਇਸ ਤਰ੍ਹਾਂ ਕਹੋ, ਕਿ "ਹੇ ਪ੍ਰਭੂ ਮੈਂ ਦਾਸ ਦੀ ਆਪ ਜੀ ਅੱਗੇ ਬੇਨਤੀ ਹੈ, ਮੈਨੂੰ ਸੰਤਾਂ ਦਾ ਸਤ-ਸੰਗ ਮਿਲੇ ਜਿਸ ਕਰਕੇ ਰਾਮ ਨਾਮ ਨੂੰ ਜਪਕੇ ਅਘਾਣੇ=ਤ੍ਰਿਪਤ ਹੋਵਾਂ। ਭਾਵ-ਸੱਤ-ਪੁਰਸ਼ਾਂ ਦੀ ਸੰਗਤ ਦੁਆਰੇ ਨਾਮ ਦਾ ਜਾਪ ਕਰਕੇ ਮੈਨੂੰ ਸੰਤੋਖ ਦੀ ਪ੍ਰਾਪਤੀ ਹੋਵੇ" ।੨।

**ਹੇ ਰਸਨਾ ਜਪਿ ਗੋਬਿੰਦੋ ਮੇਰੀ ਜਿੰਦੁੜੀਏ ਜਪਿ ਹਰਿ ਹਰਿ ਤ੍ਰਿਸਨਾ ਜਾਏ ਰਾਮ ॥**

ਹੇ ਮੇਰੇ ਭਾਈ ! ਰਸਨਾਂ ਨਾਲ ਗੋਬਿੰਦੋ=ਗੋਬਿੰਦ ਨੂੰ ਜਪਣਾ ਕਰ, ਹਰਿ ਹਰਿ ਰਾਮ ਦੇ ਜਪਿਆਂ ਤੇਰੀ ਸਭ ਤ੍ਰਿਸ਼ਨਾ ਦੂਰ ਹੋ ਜਾਏਗੀ।

**ਜਿਸੁ ਦਇਆ ਕਰੇ ਮੇਰਾ ਪਾਰਬ੍ਰਹਮੁ ਮੇਰੀ ਜਿੰਦੁੜੀਏ**
**ਤਿਸੁ ਮਨਿ ਨਾਮੁ ਵਸਾਏ ਰਾਮ ॥**

ਹੇ ਮੇਰੇ ਭਾਈ ! ਜਿਸ ਉੱਤੇ ਮੇਰਾ ਪਾਰਬ੍ਰਹਮ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਸ ਦੇ ਮਨ ਵਿੱਚ ਰਾਮ ਨਾਮ ਵਸਾਏ=ਵਸਾਂਵਦਾ ਹੈ।

**ਜਿਸੁ ਭੇਟੇ ਪੂਰਾ ਸਤਿਗੁਰੂ ਮੇਰੀ ਜਿੰਦੁੜੀਏ ਸੋ ਹਰਿ ਧਨੁ ਨਿਧਿ ਪਾਏ ਰਾਮ ॥**

ਹੇ ਮੇਰੇ ਭਾਈ ! ਜਿਸ ਨੂੰ ਪੂਰੇ ਬ੍ਰਹਮ ਨੇਸ਼ਟੀ ਗੁਰੂ ਭੇਟੇ=ਮਿਲਦੇ ਹਨ, ਉਹ ਹਰੀ ਰਾਮ ਨਾਮ ਧਨ ਰੂਪ ਨਿਧਿ=ਖ਼ਜ਼ਾਨੇ ਨੂੰ ਪਾਉਂਦਾ ਹੈ।

**ਵਡਭਾਗੀ ਸੰਗਤਿ ਮਿਲੈ ਮੇਰੀ ਜਿੰਦੁੜੀਏ ਨਾਨਕ ਹਰਿ ਗੁਣ ਗਾਏ ਰਾਮ ॥੩॥**

ਗੁਰੂ ਜੀ ਕਥਨ ਕਰਦੇ ਹਨ-ਹੇ ਮੇਰੇ ਭਾਈ ! ਵਡਭਾਗੀਆਂ ਨੂੰ ਸਤਸੰਗਤ ਮਿਲਦੀ ਹੈ, ਇਸੀ ਤੇ ਵਡ-ਭਾਗੀ ਪੁਰਸ਼ ਹਰੀ ਰਾਮ੍ਹ ਦੇ ਗੁਣ ਗਾਉਂਦੇ ਹਨ ॥ ੩ ॥

ਯਥਾ:-ਵਡੈ ਭਾਗਿ ਪਾਇਆ ਸਾਧ ਸੰਗੁ ॥ ਪਾਰਬ੍ਰਹਮ ਸਿਉ ਲਾਗੋ ਰੰਗੁ ॥੧॥ [ਪੰਨਾ ੧੭੮

**ਥਾਨ ਥਨੰਤਰਿ ਰਵਿ ਰਹਿਆ ਮੇਰੀ ਜਿੰਦੁੜੀਏ ਪਾਰਬ੍ਰਹਮੁ ਪ੍ਰਭੁ ਦਾਤਾ ਰਾਮ ॥**

ਹੇ ਮੇਰੇ ਭਾਈ ! ਸਾਰਿਆਂ ਦਾ ਦਾਤਾ ਪ੍ਰਭੂ ਪਾਰਬ੍ਰਹਮ ਰਾਮ ਸਭ ਅਸਥਾਨਾਂ ਉੱਪਰ ਤੇ ਸਭ ਥਾਵਾਂ ਅੰਦਰ ਰਹਿਣ ਵਾਲਿਆਂ ਜੀਵਾਂ ਵਿਚ ਰਵਿ ਰਹਿਆ=ਵਿਆਪਕ ਹੋ ਰਿਹਾ ਹੈ ।

**ਤਾਕਾ ਅੰਤੁ ਨ ਪਾਈਐ ਮੇਰੀ ਜਿੰਦੁੜੀਏ ਪੂਰਨ ਪੁਰਖੁ ਬਿਧਾਤਾ ਰਾਮ ॥**

ਹੇ ਮੇਰੇ ਭਾਈ ! ਉਸ ਪ੍ਰਭੂ ਦਾ ਅੰਤ ਨਹੀਂ ਪਾਇਆ ਜਾਂਦਾ, ਜੋ ਰਾਮ ਬਿਧਾਤਾ=ਫਲ-ਬਰ ਦਾਤਾ ਪੂਰਨ ਪੁਰਖ ਹੈ ।

**ਸਰਬ ਜੀਆ ਪ੍ਰਤਿਪਾਲਦਾ ਮੇਰੀ ਜਿੰਦੁੜੀਏ ਜਿਉ ਬਾਲਕ ਪਿਤ ਮਾਤਾ ਰਾਮ ॥**

ਹੇ ਮੇਰੇ ਭਾਈ ! ਉਹ ਪਰਮਾਤਮਾ ਸਾਰਿਆਂ ਜੀਵਾਂ ਦੀ ਇਸ ਤਰ੍ਹਾਂ ਪਾਲਣਾ ਕਰਦਾ ਹੈ, ਜਿਵੇਂ, "ਮਾਂ ਪਿਉ ਬੱਚੇ ਦੀ ਪਾਲਣਾ ਕਰਦੇ ਹਨ ।"

**ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ**
**ਜਨ ਨਾਨਕ ਗੁਰਮੁਖਿ ਜਾਤਾ ਰਾਮ ॥੪॥੬॥ਛਕਾ ੧॥**

ਗੁਰੂ ਜੀ ਕਥਨ ਕਰਦੇ ਹਨ-ਹੇ ਮੇਰੇ ਭਾਈ ! ਹਜ਼ਾਰਾਂ ਸਿਆਣਪਾਂ ਦੇ ਕਰਨ ਨਾਲ ਵੀ ਉਹ ਨਹੀਂ ਮਿਲਦਾ, ਗੁਰਮੁਖਾਂ ਨੇ ਗੁਰਾਂ ਦੁਆਰੇ ਉਸ ਰਾਮ ਨੂੰ ਜਾਤਾ=ਜਾਣਿਆ ਹੈ ॥੪॥੬॥ ਛਕਾ ੧ (ਛੱਕਾ ਇੱਕ ਬੋਲੋ)
ਨੋਟ-ਉਪਰਲੇ ਸਾਰੇ ਹੀ ਛੰਤਾਂ ਵਿਚ ਆਏ ਪਾਠ 'ਮੇਰੀ ਜਿੰਦੁੜੀਏ' ਉੱਪਰ ਵਿਸ਼ਰਾਮ ਦੇਣਾ ਚਾਹੀਦਾ ਹੈ ।

**ਬਿਹਾਗੜਾ ਮਹਲਾ ੫ ਛੰਤ ਘਰੁ ੧ ੧ ਓ ਸਤਿਗੁਰ ਪ੍ਰਸਾਦਿ ॥**

**ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ ਜੋ ਕਰੇ ਸੁ ਧਰਮ ਨਿਆਏ ਰਾਮ॥**

ਹੇ ਮੇਰੇ ਲਾਲ *ਜੀਉ=ਪਿਆਰੇ ਜੀ ! ਮੈਂ ਹਰੀ ਦਾ ਇੱਕ ਅਚੰਭਉ=ਅਸਚਰਜ ਕੌਤਕ ਵੇਖਿਆ ਹੈ, ਉਹ ਜੋ ਭੀ ਕਰਦਾ ਹੈ ਸੋ ਧਰਮ ਦਾ ਇਨਸਾਫ ਕਰਦਾ ਹੈ।

[ਪੰਨਾ ੫੪੨]

**ਹਰਿ ਰੰਗੁ ਅਖਾੜਾ ਪਾਇਓਨੁ ਮੇਰੇ ਲਾਲ ਜੀਉ ਆਵਣੁ ਜਾਣੁ ਸਬਾਏ ਰਾਮ ॥**

ਮੇਰੇ ਲਾਲ ਜੀਉ=ਹੇ ਮੇਰੇ ਪਿਆਰੇ ਜੀ ! ਹਰੀ ਨੇ ਰੰਗਾਂ ਰੰਗਾਂ ਦਾ ਸੰਸਾਰ ਅਖਾੜਾ ਪਾਇਓਨੁ=

* ਨੋਟ:-ਇਸ ਸਾਰੇ ਛੰਦ ਦੇ ਪਾਠ ਦੇ ਵਿਸ਼ਰਾਮ 'ਮੇਰੇ ਲਾਲ ਜੀਉ' ਉਪਰ ਦੇਣੇ ਚਾਹੀਦੇ ਹਨ ।

ਉਤਪੰਨ ਕੀਤਾ ਹੈ । ਫਿਰ ਰਾਮ ਨੇ ਸਬਾਏ=ਸਾਰਿਆਂ ਜੀਵਾਂ ਦਾ ਆਉਣਾ ਜਾਣਾ ਕੀਤਾ ਹੈ ।

**ਆਵਣੁ ਤ ਜਾਣਾ ਤਿਨਹਿ ਕੀਆ ਜਿਨਿ ਮੇਦਨਿ ਸਿਰਜੀਆ ॥**

ਸੰਸਾਰ ਵਿਚ ਜੀਵਾਂ ਦਾ ਆਉਣਾ ਤੇ ਜਾਣਾ ਭਾਵ ਜੰਮਣਾ ਤੇ ਮਰਨਾ ਓਸੇ ਨੇ ਕੀਤਾ ਹੈ, ਜਿਸ ਪ੍ਰਭੂ ਨੇ ਸਾਰੀ ਮੇਦਨਿ=ਸ੍ਰਿਸ਼ਟੀ ਨੂੰ ਸਿਰਜਿਆ=ਰਚਨਾ ਕੀਤਾ ਹੈ ।

**ਇਕਨਾ ਮੇਲਿ ਸਤਿਗੁਰੁ ਮਹਲਿ ਬੁਲਾਏ ਇਕਿ ਭਰਮਿ ਭੂਲੇ ਫਿਰਦਿਆ ॥**

ਇਕਨਾਂ ਨੂੰ ਪੂਰਨ ਸਤਿਗੁਰਾਂ ਨਾਲ ਮੇਲ ਕੇ ਮਹਲਿ=ਸਰੂਪ ਵਿਚ ਬੁਲਾ ਲੈਂਦਾ ਹੈ, ਅਤੇ ਇਕ ਮਨਮੁਖ ਜੀਵ ਭਰਮ ਵਿਚ ਭੁੱਲੇ ਫਿਰਦੇ ਹਨ ।

**ਅੰਤੁ ਤੇਰਾ ਤੂੰਹੈ ਜਾਣਹਿ ਤੂੰ ਸਭ ਮਹਿ ਰਹਿਆ ਸਮਾਏ ॥**

ਹੇ ਪ੍ਰਭੂ ! ਤੇਰਾ ਅੰਤ ਤੂੰ ਆਪ ਹੀ ਜਾਣਦਾ ਹੈਂ, ਕਿਉਂਕਿ ਤੂੰ ਇਹਨਾਂ ਸਾਰਿਆਂ ਵਿਚ ਸਮਾ ਰਿਹਾ ਹੈਂ ।

**ਸਚੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਵਰਤੈ ਧਰਮ ਨਿਆਏ ॥੧॥**

ਗੁਰੂ ਜੀ ਕਥਨ ਕਰਦੇ ਹਨ–ਹੇ ਸੰਤੋ ! ਸੁਣਨਾ ਕਰੋ, ਮੈਂ ਸੱਚ ਕਹਿੰਦਾ ਹਾਂ, ਉਹ ਹਰੀ ਧਰਮ ਦੇ ਨਿਆਂ ਵਿਚ ਵਰਤਦਾ ਹੈ ॥ ੧ ॥

**ਆਵਹੁ ਮਿਲਹੁ ਸਹੇਲੀਹੋ ਮੇਰੇ ਲਾਲ ਜੀਉ ਹਰਿ ਹਰਿ ਨਾਮੁ ਅਰਾਧੇ ਰਾਮ ॥**

ਹੇ ਮੇਰੇ ਲਾਲ=ਪਿਆਰੇ ਜੀ ਦੀਆਂ ਸਹੇਲੀਓ ਮਹਾਤਮਾ ਜੀਉ ! ਮੈਨੂੰ ਆ ਕੇ ਮਿਲਣਾ ਕਰੋ, ਜੋ ਆਪਸ ਵਿਚ ਮਿਲ ਕੇ ਹਰਿ ਹਰਿ ਦੇ ਰਾਮ ਨਾਮ ਨੂੰ ਅਰਾਧਣਾ ਕਰੀਏ ।

**ਕਰਿ ਸੇਵਹੁ ਪੂਰਾ ਸਤਿਗੁਰੂ ਮੇਰੇ ਲਾਲ ਜੀਉ ਜਮ ਕਾ ਮਾਰਗੁ ਸਾਧੇ ਰਾਮ ॥**

ਹੇ ਮੇਰੇ ਲਾਲ=ਪਿਆਰੇ ਜੀ ! ਕਰਿ = ਹੱਥਾਂ ਨਾਲ ਪੂਰਿਆਂ ਸਤਿਗੁਰਾਂ ਨੂੰ ਸੇਵਨਾ ਕਰੋ, ਤੇ ਜਮਾਂ ਦੇ ਮਾਰਗੁ=ਰਸਤੇ ਨੂੰ ਸਾਧੇ=ਸਾਧ ਲੈਣਾ ਕਰੋ ।

**ਮਾਰਗੁ ਬਿਖੜਾ ਸਾਧਿ ਗੁਰਮੁਖਿ ਹਰਿ ਦਰਗਹ ਸੋਭਾ ਪਾਈਐ ॥**

ਗੁਰਮੁਖਿ=ਗੁਰਾਂ ਦੁਆਰੇ "ਬਿਖੜਾ ਮਾਰਗੁ"=ਕਠਨ ਜਮ ਰਸਤੇ ਨੂੰ ਸਾਧ ਕੇ ਹਰੀ ਦੀ ਦਰਗਾਹ ਵਿਚ ਸੋਭਾ ਨੂੰ ਪਾਵਣਾ ਕਰ ।

**ਜਿਨ ਕਉ ਬਿਧਾਤੈ ਧੁਰਹੁ ਲਿਖਿਆ ਤਿਨ੍ਾ ਰੈਣਿ ਦਿਨੁ ਲਿਵ ਲਾਈਐ ॥**

ਬਿਧਾਤੈ=ਫਲ-ਬਰ ਦਾਤੇ ਪ੍ਰਭੂ ਨੇ ਜਿਨ੍ਹਾਂ ਦੇ ਮੱਥੇ ਉਪਰ ਆਦੋਂ ਸ਼ੁਭ ਕਰਮਾਂ ਦਾ ਲੇਖ ਲਿਖਿਆ ਹੈ, ਉਹਨਾਂ ਨੇ ਰਾਤ-ਦਿਨ ਪ੍ਰਭੂ ਵਿਚ ਲਿਵ ਲਗਾਣਾ ਕੀਤੀ ਹੈ ।

**ਹਉਮੈ ਮਮਤਾ ਮੋਹੁ ਛੁਟਾ ਜਾ ਸੰਗਿ ਮਿਲਿਆ ਸਾਧੈ ॥**

ਜਾਂ ਇਹ ਜੀਵ ਸੰਤਾਂ ਦੇ ਸਤ-ਸੰਗ ਨਾਲ ਮਿਲਿਆ, ਤਾਂ ਪਦਾਰਥਾਂ ਦੀ ਹੰਗਤਾ-ਮਮਤਾ ਅਤੇ ਮੋਹ ਤੋਂ ਛੁੱਟ ਗਿਆ ਹੈ ।

**ਜਨੁ ਕਹੈ ਨਾਨਕੁ ਮੁਕਤੁ ਹੋਆ ਹਰਿ ਹਰਿ ਨਾਮੁ ਅਰਾਧੇ ॥੨॥**

ਗੁਰੂ ਜੀ ਕਥਨ ਕਰਦੇ ਹਨ–ਉਹ ਗੁਰਮੁਖ ਜਨ ਹਰਿ ਹਰਿ ਨਾਮ ਨੂੰ ਅਰਾਧਕੇ ਮੁਕਤ ਰੂਪ ਹੋ ਗਿਆ ਹੈ ।੨।

**ਕਰ ਜੋੜਿਹੁ ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ ਅਬਿਨਾਸੀ ਪੁਰਖੁ ਪੂਜੇਹਾ ਰਾਮ ॥**

ਮੇਰੇ ਲਾਲ=ਪਿਆਰੇ ਪ੍ਰਭੂ ਜੀ ਦੇ ਸੰਤ ਜਿੱਥੇ ਇਕੱਤ੍ਰ ਹੁੰਦੇ ਹਨ, ਓਥੇ ਜਾ ਕੇ ਉਹਨਾਂ ਅੱਗੇ ਕਰ=ਹੱਥ ਜੋੜ ਕੇ ਬੇਨਤੀ ਕਰੋ; ਕਿ "ਮੇਰਾ ਭੀ ਪ੍ਰਭੂ ਨਾਲ ਜੋੜ ਕਰ ਦਿਓ", ਅਤੇ ਅਬਿਨਾਸੀ ਪੁਰਖ ਜੋ ਰਾਮ ਹੈ ਉਸ ਨੂੰ ਪੂਜਣਾ ਕਰੋ ।

**ਬਹੁ ਬਿਧਿ ਪੂਜਾ ਖੋਜੀਆ ਮੇਰੇ ਲਾਲ ਜੀਉ ਇਹੁ ਮਨੁ ਤਨੁ ਸਭੁ ਅਰਪੇਹਾ ਰਾਮ ॥**

ਮੇਰੇ ਲਾਲ=ਪਿਆਰੇ ਪ੍ਰਭੂ ਜੀ ਦੀਆਂ ਬਹੁਤ ਪ੍ਰਕਾਰ ਦੀਆਂ ਪੂਜਾ ਖੋਜੀਆਂ ਹਨ, ਪਰ ਮਨ ਤਨ ਦੇ ਸਹਿਤ ਜਿਹੜਾ ਸਭ ਕੁਝ ਰਾਮ ਨੂੰ ਅਰਪਣਾ ਹੈ ਏਹੀ ਸਭ ਤੋਂ ਉੱਤਮ ਪੂਜਾ ਹੈ ।

**ਮਨੁ ਤਨੁ ਧਨੁ ਸਭੁ ਪ੍ਰਭੂ ਕੇਰਾ ਕਿਆ ਕੋ ਪੂਜ ਚੜਾਵਏ ॥**

ਜਦ ਕਿ–ਸਾਰਾ ਤਨ, ਮਨ, ਧਨ ਪ੍ਰਭੂ ਦਾ ਹੈ, ਤਾਂ ਫਿਰ ਕੋਈ ਪੂਜਾ ਕੀ ਚੜ੍ਹਾਵੇ ?
ਅਰਥਾਤ ਤਨ, ਮਨ, ਧਨ ਆਦਿਕ ਸਭ ਕੁਝ ਅਰਪਣ ਕਰਕੇ ਅਭਿਮਾਨ ਨੂੰ ਦੂਰ ਕਰ ਦੇਵੇ ।

**ਜਿਸੁ ਹੋਇ ਕ੍ਰਿਪਾਲੁ ਦਇਆਲੁ ਸੁਆਮੀ ਸੋ ਪ੍ਰਭ ਅੰਕਿ ਸਮਾਵਏ ॥**

ਦਿਆਲੂ ਸੁਆਮੀ ਜਿਸ ਉੱਤੇ ਕ੍ਰਿਪਾਲੂ ਹੁੰਦਾ ਹੈ, ਉਹ ਪ੍ਰਭੂ ਦੇ ਅੰਕਿ=ਸਰੂਪ ਵਿਚ ਸਮਾਉਂਦਾ ਹੈ ।

**ਭਾਗੁ ਮਸਤਕਿ ਹੋਇ ਜਿਸਕੈ ਤਿਸੁ ਗੁਰ ਨਾਲਿ ਸਨੇਹਾ ॥**

ਜਿਸ ਦੇ ਮੱਥੇ ਦਾ ਉੱਤਮ ਭਾਗ ਹੁੰਦਾ ਹੈ, ਉਸ ਦਾ ਗੁਰੂ ਨਾਲ ਸਨੇਹਾ=ਪ੍ਰੇਮ ਹੁੰਦਾ ਹੈ ।

**ਜਨੁ ਕਹੈ ਨਾਨਕੁ ਮਿਲਿ ਸਾਧ ਸੰਗਤਿ ਹਰਿ ਹਰਿ ਨਾਮੁ ਪੂਜੇਹਾ ॥੩॥**

ਗੁਰੂ ਜੀ ਕਥਨ ਕਰਦੇ ਹਨ–ਹੇ ਪੁਰਸ਼ਾ ! ਸਤ ਸੰਗਤ ਨਾਲ ਮਿਲਕੇ ਤੂੰ ਹਰਿ ਹਰਿ ਨਾਮ ਨੂੰ ਪੂਜਣਾ ਕਰ ।੩।

**ਦਹਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ ਹਰਿ ਪਾਇਅੜਾ ਘਰਿ ਆਏ ਰਾਮ॥**

ਮੇਰੇ ਲਾਲ ਜੀਉ=ਮੇਰਾ ਪਿਆਰਾ ਜੋ ਪ੍ਰਭ ਜੀ ਹੈ ਉਸ ਨੂੰ ਅਸੀਂ ਸਾਰੇ ਰਲ ਕੇ ਦਸਾਂ ਦਿਸਾਂ ਵਿਚ ਲੱਭਦੇ ਫਿਰਦੇ ਰਹੇ ਪਰ ਨਾ ਲੱਭਾ, ਜਿਸ ਵੇਲੇ ਰਾਮ ਦੇ ਸਤ-ਸੰਗ ਘਰ ਵਿੱਚ ਆਏ ਤਾਂ ਹਰਿ ਜੀ ਨੂੰ ਪਾਵਣਾ ਕੀਤਾ ।

**ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ**
**ਹਰਿ ਤਿਸੁ ਮਹਿ ਰਹਿਆ ਸਮਾਇ ਰਾਮ ॥**

ਹੇ ਮੇਰੇ ਪਿਆਰੇ ਜੀ ! ਹਰਿ ਜੀ ਨੇ ਇਹ ਸੰਸਾਰ, ਅਥਵਾ:–ਸਰੀਰ ਰੂਪੀ ਹਰੀ ਮੰਦਰ ਸਾਜਿਆ= ਬਣਾਇਆ ਹੈ । ਅਤੇ ਹਰੀ ਆਪ ਹੀ ਇਸ ਹਰੀ ਮੰਦਰ ਵਿੱਚ ਸਮਾ ਰਿਹਾ ਹੈ ।

**ਸਰਬੇ ਸਮਾਣਾ ਆਪਿ ਸੁਆਮੀ ਗੁਰਮੁਖਿ ਪਰਗਟੁ ਹੋਇਆ ॥**

ਭਾਵੇਂ ਸੁਆਮੀ ਪਰਮਾਤਮਾ ਆਪ ਸਾਰਿਆਂ ਸਰੀਰਾਂ ਵਿਚ ਸਮਾਇਆ ਹੋਇਆ ਹੈ, ਪਰ ਗੁਰਮੁਖਾਂ ਨੂੰ ਪ੍ਰਗਟ ਹੋਇਆ ਹੈ।

**ਮਿਟਿਆ ਅਧੇਰਾ ਦੂਖੁ ਨਾਠਾ ਅਮਿਉ ਹਰਿ ਰਸੁ ਚੋਇਆ ॥**

ਜਿਸ ਦੇ ਮੂੰਹ ਵਿਚ ਗੁਰਾਂ ਨੇ ਹਰੀ ਨਾਮ ਰੂਪ ਅੰਮ੍ਰਿਤ ਰਸ ਚੋਇਆ ਹੈ, ਉਸ ਦਾ ਅਗਿਆਨ ਰੂਪ ਅਨ੍ਹੇਰਾ ਮਿਟ ਗਿਆ ਹੈ, ਤੇ ਜਨਮ ਮਰਨ ਦਾ ਦੁੱਖ ਵੀ ਨਾਠਾ=ਨਾਸ ਹੋ ਗਿਆ ਹੈ।

**ਜਹਾ ਦੇਖਾ ਤਹਾ ਸੁਆਮੀ ਪਾਰਬ੍ਰਹਮੁ ਸਭ ਠਾਏ ॥**

ਜਿੱਥੇ ਵੇਖਦਾ ਹਾਂ, ਉਥੇ ਹੀ ਸਭ ਜਗ੍ਹਾ ਵਿਚ ਪਾਰਬ੍ਰਹਮ ਸੁਆਮੀ ਵਸ ਰਿਹਾ ਹੈ।

**ਜਨੁ ਕਹੈ ਨਾਨਕੁ ਸਤਿਗੁਰਿ ਮਿਲਾਇਆ ਹਰਿ ਪਾਇਅੜਾ ਘਰਿ ਆਏ॥੪॥੧॥**

ਗੁਰੂ ਜੀ ਕਥਨ ਕਰਦੇ ਹਨ–ਜਿਸ ਪੁਰਸ਼ ਨੂੰ ਸਤਿਗੁਰਾਂ ਨੇ ਮਿਲਾਇਆ ਹੈ, ਉਸ ਨੇ ਸਤ-ਸੰਗ ਘਰ ਵਿਚ ਆਕੇ ਹਰੀ ਨੂੰ ਪਾਇਆ ਹੈ। ਅਥਵਾ :–ਜਿਸ ਵੇਲੇ ਗੁਰਮੁਖ ਜਨ ਅੰਤ੍ਰ-ਮੁਖਤਾ ਰੂਪੀ ਘਰ ਵਿੱਚ ਆਏ ਤਾਂ ਸਤਿਗੁਰਾਂ ਦਾ ਮਿਲਾਇਆ ਹੋਇਆ ਹਰੀ ਪਾਇਆ ॥੪॥੧॥

**ਰਾਗੁ ਬਿਹਾਗੜਾ ਮਹਲਾ ੫ ॥**

**ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ ਪ੍ਰਾਨ ਅਧਾਰਾ ਰਾਮ ॥**

ਉਹ ਰਾਮ ਅਤਿ ਪ੍ਰੀਤਮ=ਬੜਾ ਪਿਆਰਾ ਹੈ, ਮਨ ਦੇ ਮੋਹਣੇ ਵਾਲਾ ਹੈ ਸਾਰਿਆਂ ਘਟਾਂ ਵਿਚ ਸੋਹਨਾ=ਸੋਭਨੀਕ ਹੋ ਰਿਹਾ ਹੈ ਅਤੇ ਪ੍ਰਾਣਾਂ ਦਾ ਅਧਾਰਾ=ਆਸਰਾ ਰੂਪ ਹੈ।

**ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ ਅਪਰ ਅਪਾਰਾ ਰਾਮ ॥**

ਲਾਲ=ਪਿਆਰੇ ਗੋਪਾਲ ਦਿਆਲੂ ਦੀ ਸੋਭਾ ਸੁੰਦਰ ਹੈ,
ਪੁਨਾ--ਉਹ ਰਾਮ ਅਪਰ ਅਪਾਰਾ=ਬਿਅੰਤ ਤੋਂ ਬਿਅੰਤ ਹੈ।

**ਗੋਪਾਲ ਦਇਆਲ ਗੋਬਿੰਦ ਲਾਲਨ ਮਿਲਹੁ ਕੰਤ ਨਿਮਾਣੀਆ ॥**

ਹੇ ਗੋਪਾਲ ! ਦਿਆਲੂ ਸੁਭਾ ਵਾਲੇ ਲਾਲਨ=ਪਿਆਰੇ ਗੋਬਿੰਦ ਪਤੀ, ਮੈਂ ਨਿਮਾਣੀ ਨੂੰ ਆ ਕੇ ਮਿਲੋ।

**ਨੈਨ ਤਰਸਨ ਦਰਸ ਪਰਸਨ ਨਹ ਨੀਦ ਰੈਣਿ ਵਿਹਾਣੀਆ ॥**

ਆਪ ਜੀ ਦੇ ਦਰਸ=ਦਰਸ਼ਨ ਪ੍ਰਸਨੇ (ਕਰਨ) ਨੂੰ ਨੈਨ=ਨੇਤ੍ਰ ਤਰਸਨ=ਤਰਸ ਰਹੇ ਹਨ, ਨਾ ਸ਼ਾਂਤੀ ਰੂਪ ਨੀਂਦ ਆਉਂਦੀ ਹੈ, ਨਾ ਹੀ ਅਵਸਥਾ ਰੂਪੀ ਰਾਤ ਸੁੱਖਾਂ ਵਿਚ ਬੀਤਦੀ ਹੈ।
ਅਥਵਾ:–ਸ਼ਾਂਤੀ ਰੂਪ ਨੀਂਦ ਨਹੀਂ ਆਉਂਦੀ ਤੇ ਅਵਸਥਾ ਰੂਪੀ ਰਾਤ ਬਤੀਤ ਹੁੰਦੀ ਜਾ ਰਹੀ ਹੈ।

**ਗਿਆਨ ਅੰਜਨ ਨਾਮ ਬਿੰਜਨ ਭਏ ਸਗਲ ਸੀਗਾਰਾ ॥**

ਜਿਸ ਨੇ ਬੁੱਧੀ ਰੂਪ ਅੱਖਾਂ ਵਿੱਚ ਗਿਆਨ ਰੂਪ ਅੰਜਨ=ਸੁਰਮਾ ਪਾਇਆ ਹੈ, ਅਤੇ ਨਾਮ ਸਿਮਰਨ ਦਾ ਭੋਜਨ ਛਕਿਆ ਹੈ, ਉਸ ਦੇ ਸਾਰੇ ਸਾਧਨਾ ਰੂਪੀ ਸ਼ਿੰਗਾਰ ਸਫਲ ਹੋਏ ਹਨ।

**ਨਾਨਕੁ ਪਇਅੰਪੈ ਸੰਤ ਜੰਪੈ ਮੇਲਿ ਕੰਤੁ ਹਮਾਰਾ ॥੧॥**

ਗੁਰੂ ਜੀ ਪਇਅੰਪੈ=ਕਥਨ ਕਰਦੇ ਹਨ, ਸੰਤਾਂ ਅੱਗੇ ਬੇਨਤੀ ਕਰੋ, ਕਿ ਹੇ ਸੰਤੋ ! ਜਿਸ ਵਾਹਿਗੁਰੂ ਨੂੰ ਤੁਸੀਂ ਜੰਪੈ=ਜਪਦੇ ਹੋ, ਓਹੀ ਅਸਾਡਾ ਪਤੀ ਹੈ ਉਸ ਨਾਲ ਮੈਨੂੰ ਭੀ ਮੇਲਣਾ ਕਰੋ ॥ ੧ ॥

**ਲਾਖ ਉਲਾਹਨੇ ਮੋਹਿ ਹਰਿ ਜਬ ਲਗੁ ਨਹ ਮਿਲੈ ਰਾਮ ॥**

ਜਬ ਤੱਕ ਹਰੀ ਰਾਮ ਜੀ ਨਹੀਂ ਮਿਲਦੇ, ਉਤਨਾ ਚਿਰ ਲੱਖਾਂ ਹੀ ਸ਼ਾਸਤ੍ਰਾਂ ਦੇ ਉਲਾਹਨੇ=ਉਲਾਂਭੇ ਮੈਨੂੰ ਸਹਾਰਨੇ ਪੈਂਦੇ ਹਨ।

**ਮਿਲਨ ਕਉ ਕਰਉ ਉਪਾਵ ਕਿਛੁ ਹਮਾਰਾ ਨਹ ਚਲੈ ਰਾਮ ॥**

ਰਾਮ ਨੂੰ ਮਿਲਣ ਵਾਸਤੇ ਮੈਂ ਅਨੇਕਾਂ ਉਪਾਵ=ਯਤਨ ਕਰਦੀ ਹਾਂ, ਪਰ, ਮੇਰਾ ਕੁਝ ਚਾਰਾ ਨਹੀਂ ਚਲਦਾ।

**[ਪੰਨਾ ੫੪੩]**

**ਚਲ ਚਿਤ ਬਿਤ ਅਨਿਤ ਪ੍ਰਿਅ ਬਿਨੁ ਕਵਨ ਬਿਧੀ ਨ ਧੀਜੀਐ ॥**

ਕਿਉਂਕਿ ਅਨਿਤ ਬਿਤ=ਮਿੱਥਿਆ ਧਨ ਦੇ ਮਗਰ ਲੱਗਕੇ ਚਿੱਤ ਚੰਚਲ ਹੋ ਰਿਹਾ ਹੈ, ਅਤੇ ਪ੍ਰਿਅ= ਪਿਆਰੇ ਪਤੀ ਤੋਂ ਬਿਨਾਂ ਕਿਸੇ ਤਰ੍ਹਾਂ ਭੀ ਧੀਰਜ ਨੂੰ ਪ੍ਰਾਪਤ ਨਹੀਂ ਹੁੰਦਾ।

**ਖਾਨ ਪਾਨ ਸੀਗਾਰ ਬਿਰਥੇ ਹਰਿ ਕੰਤ ਬਿਨੁ ਕਿਉ ਜੀਜੀਐ ॥**

ਪਤੀ ਤੋਂ ਬਿਨਾਂ ਖਾਣ ਪਾਨ ਦੇ ਸਾਰੇ ਪਦਾਰਥ ਤੇ ਸ਼ਿੰਗਾਰ ਕਰਨੇ ਬਿਰਥੇ=ਵਿਅਰਥ ਭਾਵ ਨਿਸਫਲ ਹਨ, ਹਰੀ ਪਤੀ ਤੋਂ ਬਿਨਾਂ ਸੁਖ ਨਾਲ ਕਿਵੇਂ ਜਿਊਣਾ ਹੋਵੇ।

**ਆਸਾ ਪਿਆਸੀ ਰੈਨਿ ਦਿਨੀਅਰੁ ਰਹਿ ਨ ਸਕੀਐ ਇਕੁ ਤਿਲੈ ॥**

ਪਤੀ ਦੀ ਪ੍ਰਾਪਤੀ ਦੀ ਆਸਾ ਕਰਕੇ ਰਾਤ-ਦਿਨ ਪਿਆਸੀ ਹਾਂ, ਇੱਕ ਤਿਲ ਜਿੰਨਾਂ ਸਮਾਂ ਭੀ ਵਿਛੁੜਕੇ ਰਹਿ ਨਹੀਂ ਸਕਦੀ।

**ਨਾਨਕੁ ਪਇਅੰਪੈ ਸੰਤ ਦਾਸੀ ਤਉ ਪ੍ਰਸਾਦਿ ਮੇਰਾ ਪਿਰੁ ਮਿਲੈ ॥੨॥**

ਗੁਰੂ ਜੀ ਪਇਅੰਪੈ=ਉਚਾਰਦੇ ਹਨ, ਹੇ ਸੰਤੋ ! ਮੈਂ ਤੁਹਾਡੀ ਦਾਸੀ ਹਾਂ, ਤੁਹਾਡੀ ਕਿਰਪਾ ਨਾਲ ਹੀ ਮੇਰਾ ਪਤੀ ਪਰਮਾਤਮਾ ਮਿਲਣਾ ਹੈ ॥ ੨ ॥

**ਸੇਜ ਏਕ ਪ੍ਰਿਉ ਸੰਗਿ ਦਰਸੁ ਨ ਪਾਈਐ ਰਾਮ ॥**

ਅੰਤਹ ਕਰਨ ਰੂਪੀ ਸੇਜਾ ਭੀ ਇੱਕੋ ਹੈ, ਅਤੇ ਪਿਆਰਾ ਪਤੀ ਕੋਲ ਹੀ ਵੱਸਦਾ ਹੈ, ਪਰ ਫਿਰ ਭੀ ਰਾਮ ਪਤੀ ਦਾ ਦਰਸ਼ਨ ਨਹੀਂ ਪਾਇਆ ਜਾਂਦਾ।

**ਅਵਗਨ ਮੋਹਿ ਅਨੇਕ ਕਤ ਮਹਲਿ ਬੁਲਾਈਐ ਰਾਮ ॥**

ਕਿਉਂਕਿ ਮੇਰੇ ਵਿੱਚ ਅਨੇਕਾਂ ਔਗੁਣ ਹਨ, ਇਸ ਲਈ ਮੈਨੂੰ ਰਾਮ ਮਹਲਿ=ਸਰੂਪ ਵਿੱਚ ਕਤ=ਕਿਵੇਂ ਬੁਲਾਵੇਗਾ।

**ਨਿਰਗੁਨਿ ਨਿਮਾਣੀ ਅਨਾਥਿ ਬਿਨਵੈ ਮਿਲਹੁ ਪ੍ਰਭ ਕਿਰਪਾ ਨਿਧੇ ॥**

ਮੈਂ ਸ਼ੁਭ ਗੁਣਾਂ ਤੋਂ ਰਹਿਤ, ਨਿਮਾਣੀ, ਤੇ ਅਨਾਥਣੀ ਬਿਨਵੈ=ਬੇਨਤੀ ਕਰਦੀ ਹਾਂ, ਹੇ ਕ੍ਰਿਪਾ ਦੇ ਸਮੁੰਦਰ ਪ੍ਰਭੂ ! ਆਪ ਮੈਨੂੰ ਮਿਲਣਾ ਕਰੋ।

**ਭ੍ਰਮ ਭੀਤਿ ਖੋਈਐ ਸਹਜਿ ਸੋਈਐ ਪ੍ਰਭ ਪਲਕ ਪੇਖਤ ਨਵ ਨਿਧੇ ॥**

ਭਰਮ ਰੂਪੀ ਭੀਤਿ=ਕੰਧ ਨੂੰ ਖੋਈਐ=ਨਾਸ ਕਰ, ਸਹਜਿ=ਗਿਆਨ, ਅਥਵਾ:-ਸ਼ਾਂਤੀ ਰੂਪੀ ਨੀਂਦ ਵਿਚ ਸੌਣਾ ਕਰ, ਤਾਂ ਇੱਕ ਪਲ ਵਿੱਚ ਪ੍ਰਭੂ ਨੂੰ ਵੇਖੇਂਗੀ, ਉਸ ਦੇ ਵੇਖਣ ਨਾਲ ਨੌਂ ਨਿੱਧੀਆਂ ਪ੍ਰਾਪਤ ਹੋਣਗੀਆਂ।

**ਗ੍ਰਿਹਿ ਲਾਲੁ ਆਵੈ ਮਹਲੁ ਪਾਵੈ ਮਿਲਿ ਸੰਗਿ ਮੰਗਲੁ ਗਾਈਐ ॥**

ਅੰਤਹ ਕਰਨ ਰੂਪੀ ਘਰ ਵਿੱਚ ਲਾਲੁ=ਪ੍ਰੇਮ ਦੇ ਆਉਣ ਨਾਲ ਸੰਤਾਂ ਦੇ ਸਤਸੰਗ ਵਿੱਚ ਮਿਲਕੇ ਉਸ ਦੇ ਮੰਗਲਾਂ ਨੂੰ ਗਾਈਏ ਤਾਂ ਮਹਲੁ=ਸਰੂਪ ਨੂੰ ਪਾਵੇਂਗੀ, ਸਰੂਪ ਦੇ ਪਾਉਣ ਕਰਕੇ ਹਿਰਦੇ ਘਰ ਵਿੱਚ ਲਾਲੁ=ਪਿਆਰਾ ਪ੍ਰਭੂ ਆਕੇ ਸਾਖਿਆਤਕਾਰ ਹੁੰਦਾ ਹੈ।

**ਨਾਨਕੁ ਪਇਅੰਪੈ ਸੰਤ ਸਰਣੀ ਮੋਹਿ ਦਰਸੁ ਦਿਖਾਈਐ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਸੰਤਾਂ ਦੀ ਸ਼ਰਨ ਵਿੱਚ ਪੈਕੇ ਇਸ ਤਰ੍ਹਾਂ ਬੇਨਤੀ ਕਰੋ,ਹੇ ਸੰਤੋ ! ਮੈਨੂੰ ਪਤੀ ਦਾ ਦਰਸ਼ਨ ਵਿਖਾ ਦੇਵੋ ॥ ੩ ॥

**ਸੰਤਨ ਕੈ ਪਰਸਾਦਿ ਹਰਿ ਹਰਿ ਪਾਇਆ ਰਾਮ ॥**

ਸੰਤਾਂ ਕੈ=ਦੀ ਕਿਰਪਾ ਨਾਲ ਹੀ ਹਰਿ ਹਰਿ ਰਾਮ ਨੂੰ ਪਾਇਆ ਹੈ।

**ਇਛ ਪੁੰਨੀ ਮਨਿ ਸਾਂਤਿ ਤਪਤਿ ਬੁਝਾਇਆ ਰਾਮ ॥**

ਇੱਛਾ ਪੁੰਨੀ=ਪੂਰੀ ਹੋ ਗਈ ਹੈ, ਮਨ ਵਿੱਚ ਸ਼ਾਂਤੀ ਆ ਗਈ ਹੈ, ਰਾਮ ਨਾਮ ਨੂੰ ਜਪਕੇ ਕਾਮ ਆਦਿਕਾਂ ਦੀ, ਅਥਵਾ:-ਈਰਖਾ ਬਖੀਲੀ ਦੀ ਤਪਸ਼ਤਾ ਨੂੰ ਬੁਝਾ ਦਿੱਤਾ ਹੈ।

**ਸਫਲਾ ਸੁ ਦਿਨਸ ਰੈਣੇ ਸੁਹਾਵੀ ਅਨਦ ਮੰਗਲ ਰਸੁ ਘਨਾ ॥**

ਉਹ ਦਿਨ ਸਫਲਾ ਹੈ ਉਹ ਰੈਣੇ=ਰਾਤ ਭੀ ਸੋਭਨੀਕ ਹੈ, ਰਸ=ਪ੍ਰੇਮ ਦੇ ਕਰਨ ਨਾਲ ਮੰਗਲ ਦਾ ਇੱਕ ਘਣਾ ਅਨੰਦ ਪ੍ਰਾਪਤ ਹੋਇਆ ਹੈ।

**ਪ੍ਰਗਟੇ ਗੁਪਾਲ ਗੋਬਿੰਦ ਲਾਲਨ ਕਵਨ ਰਸਨਾ ਗੁਣ ਭਨਾ ॥**

ਗੁਪਾਲ=ਪ੍ਰਿਥਵੀ ਦੇ ਪਾਲਣ ਵਾਲੇ, ਗੋਬਿੰਦ=ਵੇਦਾਂ ਕਰਕੇ ਜਾਨਣੇ ਯੋਗ, ਲਾਲਨ=ਪਿਆਰੇ ਪ੍ਰਭੂ ਪ੍ਰਗਟ ਹੋਏ ਹਨ, ਮੈਂ ਕੌਣ ਹਾਂ ਜੋ ਰਸਨਾ ਨਾਲ ਉਸ ਦੇ ਗੁਣਾਂ ਨੂੰ ਉਚਾਰਾਂ,

ਅਥਵਾ:-ਕਿਹੜੀ ਰਸਨਾ ਨਾਲ ਉਸ ਦੇ ਗੁਣਾਂ ਨੂੰ ਭਨਾ=ਉਚਾਰਨ ਕਰਾਂ।

**ਭ੍ਰਮ ਲੋਭ ਮੋਹ ਬਿਕਾਰ ਥਾਕੇ ਮਿਲਿ ਸਖੀ ਮੰਗਲੁ ਗਾਇਆ ॥**

ਜਦ ਮਹਾਤਮਾ ਰੂਪ ਸਖੀ ਨਾਲ ਮਿਲਕੇ ਉਸ ਪ੍ਰਭੂ ਦੇ ਜਸ ਰੂਪ ਮੰਗਲ ਨੂੰ ਗਾਇਆ। ਤਾਂ ਭਰਮ, ਲੋਭ, ਮੋਹ ਆਦਿਕ ਸਾਰੇ ਵਿਕਾਰ ਥੱਕ ਗਏ।

**ਨਾਨਕੁ ਪਇਅੰਪੈ ਸੰਤ ਜੰਪੈ ਜਿਨਿ ਹਰਿ ਹਰਿ ਸੰਜੋਗਿ ਮਿਲਾਇਆ ॥੪॥੨॥**

ਗੁਰੂ ਜੀ ਕਥਨ ਕਰਦੇ ਹਨ, ਉਹਨਾਂ ਸੰਤਾਂ ਦੇ ਗੁਣ ਜਪਣਾ ਕਰੋ, ਅਥਵਾ:–ਸੰਤਾਂ ਨਾਲ ਮਿਲਕੇ ਰਾਮ ਨਾਮ ਜਪਣਾ ਕਰੋ, ਜਿਨ੍ਹਾਂ ਸੰਤਾਂ ਨੇ ਹਰਿ ਹਰਿ ਦੇ ਸੰਜੋਗ ਨਾਲ ਮਿਲਾ ਦਿੱਤਾ ਹੈ ॥੪॥੨॥

**ਬਿਹਾਗੜਾ ਮਹਲਾ ੫ ॥**

**ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ ਅਨਦਿਨੁ ਨਾਮੁ ਵਖਾਣਾ ਰਾਮ ॥**

ਹੇ ਰਾਮ ਪੂਰਨ ਪਾਰਬ੍ਰਹਮ ਗੁਰ=ਪੂਜਜ ! ਆਪ ਅਜੇਹੀ ਕਿਰਪਾ ਕਰੋ, ਜੋ ਰਾਤ-ਦਿਨ ਆਪ ਜੀ ਦੇ ਨਾਮ ਨੂੰ ਵਖਾਣਾ=ਕਥਨ ਕਰਾਂ।

**ਅੰਮ੍ਰਿਤ ਬਾਣੀ ਉਚਰਾ ਹਰਿ ਜਸੁ ਮਿਠਾ ਲਾਗੈ ਤੇਰਾ ਭਾਣਾ ਰਾਮ ॥**

ਹਰੀ ਜਸ ਰੂਪੀ ਅੰਮ੍ਰਿਤ ਬਾਣੀ ਨੂੰ ਉਚਾਰਨਾ ਕਰਾਂ, ਅਤੇ ਹੇ ਰਾਮ ! ਤੇਰਾ ਭਾਣਾ ਮੈਨੂੰ ਮਿੱਠਾ ਲੱਗੇ।

**ਕਰਿ ਦਇਆ ਮਇਆ ਗੋਪਾਲ ਗੋਬਿੰਦ ਕੋਇ ਨਾਹੀ ਤੁਝ ਬਿਨਾ ॥**

ਹੇ ਦਇਆ ਸਰੂਪ ! ਮਇਆ ਕਰਨ ਵਾਲੇ ਗੋਬਿੰਦ ਗੋਪਾਲ, ਆਪ ਜੀ ਤੋਂ ਬਿਨਾਂ ਮੇਰਾ ਹੋਰ ਕੋਈ ਆਸਰਾ ਨਹੀਂ ਹੈ।

**ਸਮਰਥ ਅਗਥ ਅਪਾਰ ਪੂਰਨ ਜੀਉ ਤਨੁ ਧਨੁ ਤੁਮ੍ ਮਨਾ ॥**

ਹੇ ਅਪਾਰ ਗੁਣਾਂ ਵਾਲੇ ਪੂਰਨ ਪ੍ਰਭੂ ! ਆਪ ਸਰਬ ਕਲਾ ਸਮਰੱਥ, ਤੇ ਅਗਥ=ਅਕੱਥ ਹੋ, ਜੀਵ ਨੂੰ ਤਨ, ਮਨ, ਧਨ, ਸਭ ਕੁਝ ਆਪ ਜੀ ਦਾ ਦਿੱਤਾ ਹੋਇਆ ਮਨਾ=ਮੰਨਿਆਂ ਹੈ।

**ਮੂਰਖ ਮੁਗਧ ਅਨਾਥ ਚੰਚਲ ਬਲ ਹੀਨ ਨੀਚ ਅਜਾਣਾ ॥**

ਮੈਂ ਮੂਰਖ ਮੁਗਧ=ਮਹਾਂ ਮੂਰਖ ਹਾਂ, ਅਨਾਥ=ਯਤੀਮ ਹਾਂ, ਚੰਚਲ ਮਨ ਵਾਲਾ, ਤੇ ਗਿਆਨ-ਬਲ ਤੋਂ ਰਹਿਤ ਹਾਂ,ਨੀਚ ਜਾਤੀ ਵਾਲਾ,ਅਥਵਾ:–ਨੀਚ ਸੰਕਲਪਾਂ ਦੇ ਪੈਦਾ ਕਰਨ ਵਾਲਾ ਤੇ ਅਜਾਣਾ=ਬੇ-ਸਮਝ ਹਾਂ।

**ਬਿਨਵੰਤਿ ਨਾਨਕ ਸਰਣਿ ਤੇਰੀ ਰਖਿ ਲੇਹੁ ਆਵਣ ਜਾਣਾ ॥੧॥**

ਗੁਰੂ ਜੀ ਕਥਨ ਕਰਦੇ ਹਨ, ਪਰ ਮੈਂ ਆਪ ਜੀ ਦੀ ਸ਼ਰਨ ਪਿਆ ਹਾਂ, ਮੈਨੂੰ ਆਉਣ ਜਾਣ ਭਾਵ ਜਨਮ ਮਰਨ ਵੱਲੋਂ ਰੱਖ ਲਓ ॥ ੧ ॥

**ਸਾਧਹ ਸਰਣੀ ਪਾਈਐ ਹਰਿ ਜੀਉ ਗੁਣ ਗਾਵਹ ਹਰਿ ਨੀਤਾ ਰਾਮ ॥**

ਹੇ ਹਰਿ ਜੀਉ ! ਮੈਨੂੰ ਸੰਤਾਂ ਦੀ ਸ਼ਰਣੀ ਪਾਓ, ਤਾਂ ਕਿ ਮੈਂ ਹਰਿ ਨੀਤਾ=ਹਰ ਰੋਜ਼ ਰਾਮ ਦੇ ਗੁਣ ਗਾਉਂਦਾ ਰਹਾਂ।

**ਧੂਰਿ ਭਗਤਨ ਕੀ ਮਨਿ ਤਨਿ ਲਗਉ ਹਰਿ ਜੀਉ ਸਭ ਪਤਿਤ ਪੁਨੀਤਾ ਰਾਮ ॥**

ਹੇ ਹਰਿ ਜੀਉ ! ਭਗਤਾਂ ਦੇ ਚਰਨਾਂ ਦੀ ਧੂੜੀ ਮੇਰੇ ਮਨ ਤਨ ਵਿਖੇ ਲੱਗ ਜਾਵੇ, ਹੇ ਰਾਮ ! ਜਿਸ ਤੇ ਮੈਂ ਸਾਰਿਆਂ ਪਾਪਾਂ ਤੋਂ ਪਵਿੱਤਰ ਹੋ ਜਾਵਾਂਗਾ। ਅਥਵਾ:-ਸਭ ਪਾਪੀਆਂ ਤੋਂ ਮੈਂ ਪਵਿੱਤਰ ਹੋ ਜਾਵਾਂਗਾ।

**ਪਤਿਤਾ ਪੁਨੀਤਾ ਹੋਹਿ ਤਿਨ੍ ਸੰਗਿ ਜਿਨ੍ ਬਿਧਾਤਾ ਪਾਇਆ ॥**

ਜਿਨ੍ਹਾਂ ਨੇ ਫਲ-ਬਰ ਦਾਤੇ ਵਾਹਿਗੁਰੂ ਨੂੰ ਪਾਇਆ ਹੈ, ਉਹਨਾਂ ਦੀ ਸੰਗਤ ਕਰਕੇ ਸਭ ਪਤਿਤਾ= ਪਾਪੀ ਪੁਨੀਤਾ=ਪਵਿੱਤਰ ਹੋ ਜਾਂਦੇ ਹਨ।

**ਨਾਮ ਰਾਤੇ ਜੀਅ ਦਾਤੇ ਨਿਤ ਦੇਹਿ ਚੜਹਿ ਸਵਾਇਆ ॥**

ਜੋ ਨਾਮ ਵਿੱਚ ਰੱਤੇ ਹੋਏ ਹਨ, ਉਹ ਜੀਵਨ ਦਾਤੇ ਹਨ, ਜੋ ਨਿਤਾ ਪ੍ਰਤੀ ਸਵਾਇਆ ਚੜ੍ਹਕੇ ਦੇਂਦੇ ਹਨ।

ਅਥਵਾ:-ਉਹ ਜੀਅ ਦਾਤੇ=ਪਰਮਾਤਮਾ ਦੇ ਰੰਗ ਵਿੱਚ ਰੱਤੇ ਹੋਏ ਹਨ, ਵਾਹਿਗੁਰੂ ਦੇ ਦੇਣ ਕਰਕੇ ਉਹਨਾਂ ਦਾ ਜਸ ਨਿੱਤ ਹੀ ਸਵਾਏ ਤੋਂ ਸਵਾਇਆ ਚੜ੍ਹਦਾ ਹੈ।

**ਰਿਧਿ ਸਿਧਿ ਨਵ ਨਿਧਿ ਹਰਿ ਜਪਿ ਜਿਨੀ ਆਤਮੁ ਜੀਤਾ ॥**

ਜਿਨ੍ਹਾਂ ਨੇ ਹਰੀ ਨਾਮ ਨੂੰ ਜਪ ਕੇ ਆਤਮੁ ਜੀਤਾ=ਮਨ ਨੂੰ ਜਿੱਤ ਲਿਆ ਹੈ, ਉਹਨਾਂ ਨੂੰ ਰਿੱਧੀਆਂ ਸਿੱਧੀਆਂ ਅਤੇ ਨੌਂ ਨਿੱਧੀਆਂ ਪ੍ਰਾਪਤ ਹੁੰਦੀਆਂ ਹਨ।

**ਬਿਨਵੰਤਿ ਨਾਨਕੁ ਵਡਭਾਗਿ ਪਾਈਅਹਿ ਸਾਧ ਸਾਜਨ ਮੀਤਾ ॥੨॥**

ਗੁਰੂ ਜੀ ਕਥਨ ਕਰਦੇ ਹਨ, ਲੋਕ ਪ੍ਰਲੋਕ ਦੇ ਸੱਜਣ ਮਿੱਤਰ ਜੋ ਸੰਤ ਹਨ, ਉਹ ਵੱਡਿਆਂ ਭਾਗਾਂ ਕਰਕੇ ਪਾਈਦੇ ਹਨ ॥ ੨ ॥

**ਜਿਨੀ ਸਚੁ ਵਣੰਜਿਆ ਹਰਿ ਜੀਉ ਸੇ ਪੂਰੇ ਸਾਹਾ ਰਾਮ ॥**

ਜਿਨ੍ਹਾਂ ਨੇ ਰਾਮ ਦੀ ਕਿਰਪਾ ਨਾਲ ਹਰਿ ਜੀ ਦੇ ਸੱਚ ਨਾਮ ਨੂੰ ਵਣੰਜਿਆ=ਖਰੀਦਿਆ ਹੈ ਉਹ ਪੂਰੇ ਸ਼ਾਹ ਹਨ।

**ਬਹੁਤੁ ਖਜਾਨਾ ਤਿੰਨ੍ ਪਹਿ ਹਰਿ ਜੀਉ ਹਰਿ ਕੀਰਤਨੁ ਲਾਹਾ ਰਾਮ ॥**

ਹਰਿ ਜੀਉ ਦਾ ਦਿੱਤਾ ਹੋਇਆ ਉਹਨਾਂ ਦੇ ਪਾਸ ਬਹੁਤ ਹੀ ਖਜ਼ਾਨਾ ਹੈ, ਜੋ ਹਰਿ ਜੀ ਦਾ ਕੀਰਤਨ ਕਰਕੇ ਉਹਨਾਂ ਨੇ ਰਾਮ ਦੀ ਪ੍ਰਾਪਤੀ ਦਾ ਲਾਭ ਖੱਟਿਆ ਹੈ।

**ਕਾਮੁ ਕ੍ਰੋਧੁ ਨ ਲੋਭੁ ਬਿਆਪੈ ਜੋ ਜਨ ਪ੍ਰਭ ਸਿਉ ਰਾਤਿਆ ॥**

ਜੋ ਪੁਰਸ਼ ਪ੍ਰਭੂ ਜੀ ਦੇ ਪ੍ਰੇਮ ਨਾਲ ਰੱਤਾ ਗਿਆ ਹੈ ਉਸ ਨੂੰ ਕਾਮ ਕ੍ਰੋਧ ਤੇ ਲੋਭ ਆਦਿਕ ਕਦੇ ਬਿਆਪੈ=ਵਿਆਪਦਾ (ਅਰਥਾਤ ਲੱਗਦਾ) ਨਹੀਂ ਹੈ।

**ਏਕੁ ਜਾਨਹਿ ਏਕੁ ਮਾਨਹਿ ਰਾਮ ਕੈ ਰੰਗਿ ਮਾਤਿਆ ॥**

ਜੋ ਪੁਰਸ਼ ਰਾਮ ਦੇ ਪ੍ਰੇਮ ਵਿੱਚ ਮਸਤਿਆ ਗਿਆ ਹੈ, ਉਹ ਇੱਕ ਨੂੰ ਜਾਣਦਾ ਹੈ, ਅਤੇ ਇੱਕ ਦਾ ਭਾਣਾ ਮੰਨਦਾ ਹੈ।

**ਲਾਗ ਸੰਤ ਚਰਣੀ ਪੜੇ ਸਰਣੀ ਮਨਿ ਤਿਨਾ ਓਮਾਹਾ ॥**

ਜੋ ਪੁਰਸ਼ ਸੰਤਾਂ ਦੀ ਚਰਣੀ ਲੱਗ ਕੇ ਗੁਰੂ ਦੀ ਸ਼ਰਣੀ ਪਏ ਹਨ, ਉਹਨਾਂ ਦੇ ਮਨ ਵਿੱਚ ਉਮਾਹਾ=ਉਤਸ਼ਾਹ ਹੁੰਦਾ ਹੈ।

[ਪੰਨਾ ੫੪੪] **ਬਿਨਵੰਤਿ ਨਾਨਕੁ ਜਿਨ ਨਾਮੁ ਪਲੈ ਸੇਈ ਸਚੇ ਸਾਹਾ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਦੇ ਪੱਲੇ ਨਾਮ ਹੈ ਓਹੀ ਸੱਚੇ ਸ਼ਾਹ ਹਨ ॥ ੩ ॥

**ਨਾਨਕ ਸੋਈ ਸਿਮਰੀਐ ਹਰਿ ਜੀਉ ਜਾਕੀ ਕਲ ਧਾਰੀ ਰਾਮ ॥**

ਗੁਰੂ ਜੀ ਕਥਨ ਕਰਦੇ ਹਨ, ਉਸ ਹਰਿ ਜੀ ਨੂੰ ਸਿਮਰਨਾ ਕਰੋ, ਜਿਸ ਰਾਮ ਦੀ ਕਲ=ਸ਼ਕਤੀ ਨੇ ਸਾਰੀ ਦੁਨੀਆਂ ਧਾਰੀ=ਬਣਾਈ ਹੋਈ ਹੈ। ਅਥਵਾ :-ਮਰਯਾਦਾ ਵਿਚ ਧਾਰੀ=ਟਿਕਾਈ ਹੋਈ ਹੈ।

**ਗੁਰਮੁਖਿ ਮਨਹੁ ਨ ਵੀਸਰੈ ਹਰਿ ਜੀਉ ਕਰਤਾ ਪੁਰਖੁ ਮੁਰਾਰੀ ਰਾਮ ॥**

ਉਹ ਹਰਿ ਜੀਉ ਕਰਤਾ ਪੁਰਖ ਮੁਰਾਰੀ ਰਾਮ ਗੁਰਮੁਖਾਂ ਦੇ ਮਨ ਵਿਚੋਂ ਕਦੇ ਭੁਲਦਾ ਨਹੀਂ ਹੈ।

**ਦੂਖੁ ਰੋਗੁ ਨ ਭਉ ਬਿਆਪੈ ਜਿਨੀ ਹਰਿ ਹਰਿ ਧਿਆਇਆ ॥**

ਜਿਨ੍ਹਾਂ ਨੇ ਹਰਿ ਹਰਿ ਨਾਮ ਨੂੰ ਧਿਆਉਣਾ ਕੀਤਾ ਹੈ, ਉਨ੍ਹਾਂ ਨੂੰ ਕੋਈ ਦੁੱਖ, ਰੋਗ ਅਤੇ ਡਰ ਨਹੀਂ ਲੱਗਦਾ।

**ਸੰਤ ਪ੍ਰਸਾਦਿ ਤਰੇ ਭਵਜਲੁ ਪੂਰਬਿ ਲਿਖਿਆ ਪਾਇਆ ॥**

ਜਿਨ੍ਹਾਂ ਨੇ ਪੂਰਬਿ=ਪਿਛਲੇ ਲਿਖੇ ਹੋਏ ਕਰਮਾਂ ਦਾ ਫਲ ਨਾਮ ਪਾਇਆ ਹੈ, ਉਹ ਸੰਤਾਂ ਦੀ ਪ੍ਰਸਾਦਿ=ਕਿਰਪਾ ਨਾਲ ਸੰਸਾਰ ਸਮੁੰਦਰ ਤੋਂ ਤਰ ਗਏ ਹਨ।

**ਵਜੀ ਵਧਾਈ ਮਨਿ ਸਾਂਤਿ ਆਈ ਮਿਲਿਆ ਪੁਰਖੁ ਅਪਾਰੀ ॥**

ਜਿਨ੍ਹਾਂ ਨੂੰ ਅਪਾਰ ਪੁਰਖ ਪਰਮਾਤਮਾ ਮਿਲਿਆ ਹੈ, ਉਹਨਾਂ ਦੇ ਮਨ ਵਿਚ ਸ਼ਾਂਤੀ ਆਈ ਹੈ, ਅਤੇ ਅਨੰਦ ਦੀ ਵਧਾਈ ਵਜੀ=ਪਰਗਟ ਹੋਈ ਹੈ।

**ਬਿਨਵੰਤਿ ਨਾਨਕੁ ਸਿਮਰਿ ਹਰਿ ਹਰਿ ਇਛ ਪੁੰਨੀ ਹਮਾਰੀ ॥੪॥੩॥**

ਗੁਰੂ ਜੀ ਕਥਨ ਕਰਦੇ ਹਨ, ਹਰਿ ਹਰਿ ਦਾ ਸਿਮਰਨ ਕਰ ਕੇ ਹੀ ਅਸਾਡੀ ਇੱਛਾ ਪੂਰਨ ਹੋਈ ਹੈ ॥੪॥੩॥

**ਬਿਹਾਗੜਾ ਮਹਲਾ ੫ ਘਰੁ ੨ ੧ ਓ ਸਤਿਨਾਮੁ ਗੁਰਪ੍ਰਸਾਦਿ ॥**

ਸਿਆਲ ਦੀਆਂ ਰਾਤਾਂ ਵਿਚ ਬਹੁਤ ਭਜਨ ਸਿਮਰਨ ਕਰਨ ਵਾਲੇ ਮਹਾਤਮਾ ਇਸ ਤਰ੍ਹਾਂ ਆਖਦੇ ਹਨ :-

**ਵਧੁ ਸੁਖ ਰੈਨੜੀਏ ਪ੍ਰਿਅ ਪ੍ਰੇਮੁ ਲਗਾ ॥**
**ਘਟੁ ਦੁਖ ਨੀਦੜੀਏ ਪਰਸਉ ਸਦਾ ਪਗਾ ॥**

ਹੇ ਸੁਖਦਾਇਕ ਰੈਨੜੀਏ=ਰਾਤੇ ! ਤੂੰ ਵਧ ਜਾ, ਕਿਉਂਕਿ ਮੇਰਾ ਪਿਰੀ ਪਰਮਾਤਮਾ ਨਾਲ ਪ੍ਰੇਮ ਲੱਗ

ਰਿਹਾ ਹੈ। ਹੇ ਦੁੱਖਦਾਇਕ ਨੀਂਦੇ ! ਤੂੰ ਘਟ ਜਾ, ਜੋ ਸਾਰੇ ਪਗਾ=ਰਪਿਆ (ਮਿਲਿਆ) ਹੋਇਆ ਪ੍ਰਭੂ ਹੈ ਮੈਂ ਉਸ ਨੂੰ ਸਦਾ ਹੀ ਪਰਸਨਾ ਕਰਾਂ।

ਅਥਵਾ:–ਹੇ ਸੁਖ ਰੂਪ ਰਾਤੇ ! ਤੂੰ ਵਧ ਜਾ, ਕਿਉਂਕਿ ਸੁਖ ਹੋਵੇਗਾ ਤਾਂ ਹੀ ਭਜਨ-ਸਿਮਰਨ ਹੋਵੇਗਾ, ਮੇਰੇ ਅੰਦਰ ਪਿਰੀ ਪਰਮਾਤਮਾ ਦਾ ਪ੍ਰੇਮ ਲੱਗ ਰਿਹਾ ਹੈ। ਹੇ ਦੁੱਖ ਰੂਪ ਨੀਂਦੇ ! ਤੂੰ ਘਟ ਜਾਹ

ਅਥਵਾ :–ਹੇ ਦੁਖਦਾਈ ਮੋਹ ਰੂਪ ਨੀਂਦੇ ! ਤੂੰ ਘਟ ਜਾਹ ਜੋ ਸਾਰੇ ਪਗਾ=ਰਪਿਆ ਹੋਇਆ ਪ੍ਰਭੂ ਹੈ ਮੈਂ ਉਸ ਨੂੰ ਸਦਾ ਪਰਸਨਾ ਕਰਾਂ। (ਪਹਿਲੇ ਅਰਥ ਵਿਚ ਪ੍ਰਤੱਖ ਰਾਤ ਤੇ ਪ੍ਰਤੱਖ ਹੀ ਨਿੰਦ੍ਰਾ ਕਹੀ ਹੈ ਤੇ ਦੂਜੇ ਅਰਥ ਵਿਚ ਸੁਖ ਨੂੰ ਰਾਤ ਤੇ ਦੁਖ ਨੂੰ ਨਿੰਦ੍ਰਾ ਬਣਾਈ ਹੈ)

ਅਥਵਾ:–ਹੇ ਸੁਖਦਾਇਕ ਅਵਸਥਾ ਰੂਪੀ ਰਾਤੇ ! ਤੂੰ ਵਧ ਜਾਹ ਕਿਉਂਕਿ ਪਿਰੀ ਪਰਮਾਤਮਾ ਦਾ ਪ੍ਰੇਮ ਲੱਗ ਰਿਹਾ ਹੈ। ਹੇ ਦੁਖਦਾਈ ਅਵਿੱਦਿਆ ਰੂਪ ਨੀਂਦੇ ! ਤੂੰ ਘਟ ਜਾਹ ਤਾਂ ਕਿ ਮੈਂ ਸਦਾ ਹੀ ਪਤੀ ਦੇ ਚਰਨਾਂ ਨੂੰ ਪਰਸਨਾ ਕਰਾਂ।

**ਪਗ ਧੂਰਿ ਬਾਂਛਉ ਸਦਾ ਜਾਚਉ ਨਾਮ ਰਸਿ ਬੈਰਾਗਨੀ ॥**

ਚਰਨਾਂ ਦੀ ਧੂੜੀ ਨੂੰ ਬਾਛਉ=ਚਾਹੁੰਦੀ ਹਾਂ, ਅਤੇ ਬੈਰਾਗਨੀ=ਪ੍ਰੇਮਣ ਹੋ ਕੇ ਸਦਾ ਹੀ ਨਾਮ ਰਸ ਨੂੰ ਜਾਚਉ=ਮੰਗਦੀ ਹਾਂ।

**ਪ੍ਰਿਅ ਰੰਗਿ ਰਾਤੀ ਸਹਜ ਮਾਤੀ ਮਹਾ ਦੁਰਮਤਿ ਤਿਆਗਨੀ ॥**

ਪਿਰੀ ਦੇ ਰੰਗਿ=ਪ੍ਰੇਮ ਵਿਚ ਰੱਤੀ (ਰੰਗੀ) ਸਹਜ=ਸ਼ਾਂਤੀ ਆਦਿਕ ਗੁਣਾਂ ਵਿਚ ਮਸਤ ਹੋ ਕੇ ਮਹਾਂ ਦੁਰਮਤਿ=ਵੱਡੀ ਖੋਟੀ ਮੱਤ ਨੂੰ ਤਿਆਗ ਦਿੱਤਾ ਹੈ।

**ਗਹਿ ਭੁਜਾ ਲੀਨੀ ਪ੍ਰੇਮ ਭੀਨੀ ਮਿਲਨੁ ਪ੍ਰੀਤਮ ਸਚ ਮਗਾ ॥**

ਪ੍ਰਭੂ ਦੇ ਪ੍ਰੇਮ ਵਿਚ ਭਿੱਜੀ ਤਾਂ ਪ੍ਰਭੂ ਨੇ ਬੁੱਧੀ ਰੂਪੀ ਭੁਜਾ=ਬਾਂਹ ਤੋਂ ਫੜ ਲਿਆ ਤੇ ਕਿਹਾ– ਪ੍ਰੀਤਮ ਪ੍ਰਭੂ ਦੇ ਨਾਲ ਮਿਲਣ ਦਾ ਏਹੋ ਸੱਚਾ ਮਗਾ=ਰਸਤਾ ਹੈ।

**ਬਿਨਵੰਤਿ ਨਾਨਕ ਧਾਰਿ ਕਿਰਪਾ ਰਹਉ ਚਰਣਹ ਸੰਗਿ ਲਗਾ ॥੧॥**

ਗੁਰੂ ਜੀ ਉਚਾਰਦੇ ਹਨ, ਹੇ ਪ੍ਰਭੂ ! ਅਜੇਹੀ ਕਿਰਪਾ ਦ੍ਰਿਸ਼ਟੀ ਧਾਰ, ਜੋ ਮੈਂ ਆਪ ਜੀ ਦੇ ਚਰਨਾਂ ਨਾਲ ਹਮੇਸ਼ਾਂ ਲੱਗਾ ਰਹਾਂ ॥ ੧ ॥

**ਮੇਰੀ ਸਖੀ ਸਹੇਲੜੀਹੋ ਪ੍ਰਭ ਕੈ ਚਰਣਿ ਲਗਹ ॥**

ਹੇ ਮੇਰੀ ਪਿਆਰੀਓ ਸਖੀਓ ! ਆਓ ਪ੍ਰਭੂ ਦੇ ਚਰਨਾਂ ਨਾਲ ਲੱਗਣਾ ਕਰੀਏ।

**ਮਨਿ ਪ੍ਰਿਅ ਪ੍ਰੇਮੁ ਘਣਾ ਹਰਿ ਕੀ ਭਗਤਿ ਮੰਗਹ ॥**

ਮਨ ਵਿਚ ਪਿਰੀ ਦਾ ਪ੍ਰੇਮ ਬਹੁਤ ਲੱਗ ਰਿਹਾ ਹੈ, ਤਾਂਤੇ ਹਰੀ ਦੀ ਭਗਤੀ ਮੰਗੀਏ।

**ਹਰਿ ਭਗਤਿ ਪਾਈਐ ਪ੍ਰਭੁ ਧਿਆਈਐ ਜਾਇ ਮਿਲੀਐ ਹਰਿ ਜਨਾ॥**
**ਮਾਨੁ ਮੋਹੁ ਬਿਕਾਰੁ ਤਜੀਐ ਅਰਪਿ ਤਨੁ ਧਨੁ ਇਹੁ ਮਨਾ॥**

(ਇਹ ਦੋਵੇਂ ਪੰਗਤੀਆਂ ਅੱਨ੍ਹੇ ਲਗਾਉਣੀਆਂ) ਸਭ ਤੋਂ ਪਹਿਲੇ "ਜਾਇ ਮਿਲੀਐ ਹਰਿ ਜਨਾ"= ਹਰੀ ਦੇ ਭਗਤ ਜਨਾਂ ਨਾਲ ਮਿਲੀਏ, ਫਿਰ ਉਹਨਾਂ ਨੂੰ "ਅਰਪਿ ਤਨੁ ਧਨੁ ਇਹੁ ਮਨਾ"=ਤਨ, ਧਨ, ਤੇ ਇਹ ਮਨ ਅਰਪਣਾ ਕਰੇ, ਅਤੇ ਉਹਨਾਂ ਦੀ ਸੰਗਤ ਕਰਕੇ "ਮਾਨੁ ਮੋਹੁ ਬਿਕਾਰੁ ਤਜੀਐ"=ਮਾਨ (ਜਾਤੀ ਦਾ), ਮੋਹ (ਸਬੰਧੀਆਂ ਦਾ) ਤੇ ਵਿਸ਼ੇ ਵਿਕਾਰਾਂ ਨੂੰ ਤਿਆਗਣਾ ਕਰੀਏ, ਤੇ "ਪ੍ਰਭੁ ਧਿਆਈਐ" ਪ੍ਰਭੂ ਦੇ ਨਾਮਾਂ ਨੂੰ ਧਿਆਈਏ, ਤਾਂ "ਹਰਿ ਭਗਤਿ ਪਾਈਐ" ਹਰੀ ਦੀ ਭਗਤੀ ਪ੍ਰਾਪਤ ਹੁੰਦੀ ਹੈ।

**ਬਡ ਪੁਰਖ ਪੂਰਨ ਗੁਣ ਸੰਪੂਰਨ ਭ੍ਰਮ ਭੀਤਿ ਹਰਿ ਹਰਿ ਮਿਲਿ ਭਗਹ ॥**

ਸੰਪੂਰਨ ਗੁਣਾਂ ਕਰਕੇ ਪੂਰਨ ਜੋ ਵਡ ਪੁਰਖ ਪਰਮਾਤਮਾ ਹੈ ਉਸ ਹਰਿ ਹਰਿ ਦੇ ਨਾਮ ਨਾਲ ਮਿਲਦਿਆਂ ਹੀ ਭਰਮ ਰੂਪ ਭੀਤਿ=ਕੰਧ ਭਗਹ=ਟੁੱਟ ਜਾਂਦੀ ਹੈ।

**ਬਿਨਵੰਤਿ ਨਾਨਕ ਸੁਣਿ ਮੰਤ੍ਰੁ ਸਖੀਏ ਹਰਿ ਨਾਮੁ ਨਿਤ ਨਿਤ ਨਿਤ ਜਪਹ ॥੨॥**

ਗੁਰੂ ਜੀ ਕਥਨ ਕਰਦੇ ਹਨ, ਹੇ ਸਖੀਏ ! ਤੂੰ ਮੇਰੀ ਮੰਤ੍ਰੁ=ਸਲਾਹ ਸੁਣ, ਨਿੱਤ ਰੂਪ ਹਰੀ ਦੇ ਨਾਮ ਨੂੰ ਨਿਤਾ ਪ੍ਰਤੀ ਜਪਣਾ ਕਰ ॥੨॥

**ਹਰਿ ਨਾਰਿ ਸੁਹਾਗਣੇ ਸਭਿ ਰੰਗ ਮਾਣੇ ॥ ਰਾਂਡ ਨ ਬੈਸਈ ਪ੍ਰਭ ਪੁਰਖ ਚਿਰਾਣੇ॥**

ਜੋ ਹਰੀ ਦੀ ਸੁਹਾਗਣ ਇਸਤ੍ਰੀ ਹੈ ਉਹ ਸਾਰੇ ਅਨੰਦਾਂ ਨੂੰ ਭੋਗਦੀ ਹੈ।
ਚਿਰਾਣੇ=ਅਨਾਦੀ ਪੁਰਖ ਜੋ ਪ੍ਰਭੂ ਪਰਮਾਤਮਾ ਹੈ, ਉਸ ਦੀ ਪ੍ਰਾਪਤੀ ਹੋਣ ਕਰਕੇ ਉਹ ਕਦੇ ਰਾਂਡ= ਰੰਡੀ ਹੋ ਕੇ ਨਹੀਂ ਬੈਸਈ=ਬਹਿੰਦੀ।

**ਨਹ ਦੂਖ ਪਾਵੈ ਪ੍ਰਭ ਧਿਆਵੈ ਧੰਨਿ ਤੇ ਬਡਭਾਗੀਆ ॥**

ਪ੍ਰਭੂ ਦੇ ਧਿਆਉਣ ਕਰਕੇ ਉਹ ਦੁੱਖ ਨਹੀਂ ਪਾਉਂਦੀ, ਅਤੇ ਉਹ ਵੱਡਿਆਂ ਭਾਗਾਂ ਵਾਲੀ ਇਸਤ੍ਰੀ ਧੰਨ ਹੈ।

**ਸੁਖ ਸਹਜਿ ਸੋਵਹਿ ਕਿਲਬਿਖ ਖੋਵਹਿ ਨਾਮ ਰਸਿ ਰੰਗਿ ਜਾਗੀਆ ॥**

ਰਸਿ=ਪ੍ਰੇਮ ਸਹਤ ਨਾਮ ਰੰਗ ਵਿਚ ਜਾਗਣ ਕਰਕੇ ਕਿਲਬਿਖ=ਪਾਪਾਂ ਨੂੰ ਖੋਂਦੀ ਹੈ, ਤੇ ਸਹਜਿ= ਅਚੁੱਤ ਸੁਖ ਵਿਚ ਸੌਂਦੀ ਹੈ।

**ਮਿਲਿ ਪ੍ਰੇਮ ਰਹਣਾ ਹਰਿ ਨਾਮੁ ਗਹਣਾ ਪ੍ਰਿਅ ਬਚਨ ਮੀਠੇ ਭਾਣੇ ॥**

ਪ੍ਰੇਮ ਵਿਚ ਮਿਲ ਰਹਿਣਾ ਕਰੇ, ਹਰੀ ਨਾਮ ਨੂੰ ਗਹਣਾ=ਗ੍ਰਹਿਣ ਕਰੇ,
ਅਥਵਾ:-ਹਰੀ ਨਾਮ ਦਾ ਭੂਖਣ ਕਰੇ, ਤੇ ਮਿੱਠੇ ਬਚਨ ਬੋਲੇ, ਕਿਉਂਕਿ ਮਿੱਠੇ ਬਚਨ ਹੀ ਪਿਰੀ ਨੂੰ ਭਾਂਵਦੇ ਹਨ। ਅਥਵਾ:-ਉਸ ਨੇ ਪਤੀ ਨਾਲ ਮਿਲ ਕੇ ਰਹਿਣਾ ਕੀਤਾ ਹੈ, ਜਿਸ ਨੇ ਪ੍ਰੇਮ ਤੇ ਹਰੀ ਨਾਮ ਦਾ ਗਹਿਣਾ ਪਾਇਆ ਹੈ, ਉਸ ਦੇ ਮਿੱਠੇ ਬਚਨ ਹੀ ਪਤੀ ਨੂੰ ਭਾਂਵਦੇ ਹਨ।

**ਬਿਨਵੰਤਿ ਨਾਨਕ ਮਨ ਇਛ ਪਾਈ ਹਰਿ ਮਿਲੇ ਪੁਰਖ ਚਿਰਾਣੇ ॥੩॥**

ਗੁਰੂ ਜੀ ਕਥਨ ਕਰਦੇ ਹਨ, ਚਿਰਾਣੇ=ਅਨਾਦੀ ਪੁਰਖ ਹਰੀ ਦੇ ਮਿਲਣ ਕਰਕੇ ਉਸ ਨੇ ਮਨ ਇੱਛਤ ਫਲ ਦੀ ਪ੍ਰਾਪਤੀ ਪਾਈ ਹੈ ॥ ੩ ॥

**ਤਿਤੁ ਗ੍ਰਿਹਿ ਸੋਹਿਲੜੇ ਕੋਡ ਅਨੰਦਾ ॥**

ਉਸ ਦੇ ਘਰ ਵਿਚ ਕ੍ਰੋੜਾਂ ਅਨੰਦ ਤੇ ਸੋਹਿਲੜੇ=ਮੰਗਲ ਹੋ ਰਹੇ ਹਨ।

ਅਥਵਾ :-ਉਸ ਦੇ ਘਰ ਵਿਚ ਕ੍ਰੋੜਾਂ ਹੀ ਸੋਹਿਲੜੇ=ਸੋਭਨੀਕ ਆਨੰਦ ਹੋ ਰਹੇ ਹਨ।

**ਮਨਿ ਤਨਿ ਰਵਿ ਰਹਿਆ ਪ੍ਰਭ ਪਰਮਾਨੰਦਾ ॥**

ਜਿਸ ਦੇ ਮਨ ਤਨ ਦੇ ਵਿੱਚ ਪਰਮ ਅਨੰਦ ਸਰੂਪ ਪ੍ਰਭੂ ਰਵਿਰਿਹਾ ਹੈ।

**ਹਰਿ ਕੰਤ ਅਨੰਤ ਦਇਆਲ ਸ੍ਰੀਧਰ ਗੋਬਿੰਦ ਪਤਿਤ ਉਧਾਰਣੋ ॥**

ਹਰੀ ਪਤੀ ਬਿਅੰਤ ਦਿਆਲੂ ਤੇ ਸ੍ਰੀ-ਧਰ=ਮਾਇਆ ਦਾ ਆਸਰਾ ਹੈ।

ਪੁਨਾ-ਉਹ ਗੋਬਿੰਦ ਪਾਪੀਆਂ ਨੂੰ ਤਾਰਨ ਵਾਲਾ ਹੈ।

**ਪ੍ਰਭਿ ਕ੍ਰਿਪਾ ਧਾਰੀ ਹਰਿ ਮੁਰਾਰੀ ਭੈ ਸਿੰਧੁ ਸਾਗਰ ਤਾਰਣੋ ॥**

ਜਿਸ ਉੱਤੇ ਹਰੀ ਪ੍ਰਭੂ ਮੁਰਾਰੀ ਨੇ ਕ੍ਰਿਪਾ ਦ੍ਰਿਸ਼ਟੀ ਧਾਰੀ ਹੈ ਉਸ ਨੂੰ ਭੈ ਦਾਇਕ ਸਿੰਧੁ ਸਾਗਰ=ਸੰਸਾਰ ਸਮੁੰਦਰ ਤੋਂ ਤਾਰਨਾ ਕੀਤਾ ਹੈ।

**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥**

ਜੋ ਭੀ ਪੁਰਸ਼ ਸ਼ਰਨ ਵਿਚ ਆਉਂਦਾ ਹੈ ਉਸ ਨੂੰ ਗਲ ਨਾਲ ਲਗਾ ਲੈਂਦਾ ਹੈ, ਮੇਰੇ ਸੁਆਮੀ ਦਾ ਇਹੋ ਬਿਰਦੁ=ਧਰਮ ਹੈ।

**ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ ਕਰੰਦਾ ॥੪॥੧॥੪॥**

ਗੁਰੂ ਜੀ ਕਥਨ ਕਰਦੇ ਹਨ, ਉਹ ਹਰੀ ਪਤੀ ਮਿਲਿਆ ਹੈ ਜੋ ਸਦਾ ਹੀ ਕੇਲ=ਖੁਸ਼ੀਆਂ ਕਰੰਦਾ=ਕਰਦਾ ਹੈ ॥ ੪ ॥ ੧ ॥ ੪ ॥

**ਬਿਹਾਗੜਾ ਮਹਲਾ ੫ ॥**

**[ਪੰਨਾ ੫੪੫] ਹਰਿ ਚਰਣ ਸਰੋਵਰ ਤਹ ਕਰਹੁ ਨਿਵਾਸੁ ਮਨਾ ॥**

ਹੇ ਮਨ ! ਸਰੋਵਰ ਰੂਪ ਜੋ ਹਰੀ ਦੇ ਚਰਨ ਹਨ ਤਿੱਥੇ ਤੂੰ ਨਿਵਾਸ ਕਰ। ਅਥਵਾ:-ਹੇ ਮਨ ! ਹਰੀ ਸਰੂਪ ਜੋ ਗੁਰੂ ਸਾਹਿਬ ਜੀ ਹਨ, ਉਹਨਾਂ ਦੇ ਚਰਨਾਂ ਰੂਪ ਸਰੋਵਰ ਵਿਚ ਨਿਵਾਸ ਕਰ।

**ਕਰਿ ਮਜਨੁ ਹਰਿ ਸਰੇ ਸਭਿ ਕਿਲਬਿਖ ਨਾਸੁ ਮਨਾ ॥**

ਮਨਾ=ਹੇ ਮਨ ! ਹਰੀ ਦੇ ਸਤ-ਸੰਗ ਸਰੋਵਰ ਵਿਚ ਮਜਨੁ=ਇਸ਼ਨਾਨ ਕਰ, ਤੇ ਸਾਰਿਆਂ ਕਿਲਬਿਖ=ਪਾਪਾਂ ਨੂੰ ਨਾਸ ਕਰ।

## ਕਰਿ ਸਦਾ ਮਜਨੁ ਗੋਬਿੰਦ ਸਜਨੁ ਦੁਖ ਅੰਧੇਰਾ ਨਾਸੇ ॥

ਗੋਬਿੰਦ ਦੇ ਸੱਜਣ ਜੋ ਸੰਤ ਹਨ ਉਹਨਾਂ ਨਾਲ ਮਿਲਕੇ ਤੂੰ ਸਦਾ ਨਾਮ ਜਲ ਵਿੱਚ ਇਸ਼ਨਾਨ ਕਰ, ਤਾਂ ਦੁੱਖ ਦੇਣ ਵਾਲਾ ਅਗਿਆਨ ਰੂਪ ਅਨ੍ਹੇਰਾ ਨਾਸ ਹੋ ਜਾਏਗਾ ।

## ਜਨਮ ਮਰਣੁ ਨ ਹੋਇ ਤਿਸ ਕਉ ਕਟੈ ਜਮ ਕੇ ਫਾਸੇ ॥

ਜਿਸ ਨੇ ਨਾਮ ਜਲ ਵਿੱਚ ਇਸ਼ਨਾਨ ਕੀਤਾ ਹੈ, ਉਸ ਨੂੰ ਮੁੜਕੇ ਜਨਮ ਮਰਨ ਦਾ ਦੁੱਖ ਨਹੀਂ ਹੁੰਦਾ, ਉਸ ਦੇ ਗਲ ਵਿੱਚੋਂ ਜਮਾਂ ਦੇ ਫਾਹੇ ਕੱਟੇ ਜਾਂਦੇ ਹਨ ।

## ਮਿਲੁ ਸਾਧ ਸੰਗੇ ਨਾਮ ਰੰਗੇ ਤਹਾ ਪੂਰਨ ਆਸੋ ॥

ਜਿੱਥੇ ਸਤਸੰਗ ਵਿੱਚ ਮਿਲਕੇ ਨਾਮ ਵਿੱਚ ਰੰਗੇ=ਪ੍ਰੇਮ ਕੀਤਾ ਜਾਂਦਾ ਹੈ, ਉਥੇ ਸਾਰੀਆਂ ਆਸਾਂ ਪੂਰਨ ਹੁੰਦੀਆਂ ਹਨ ।

## ਬਿਨਵੰਤਿ ਨਾਨਕ ਧਾਰਿ ਕਿਰਪਾ ਹਰਿ ਚਰਣ ਕਮਲ ਨਿਵਾਸੋ ॥ ੧ ॥

ਗੁਰੂ ਜੀ ਕਥਨ ਕਰਦੇ ਹਨ, ਜਿਸ ਉੱਤੇ ਗੁਰੂ ਕ੍ਰਿਪਾ ਦ੍ਰਿਸ਼ਟੀ ਧਾਰਦਾ ਹੈ, ਉਸ ਦਾ ਹਰੀ ਦੇ ਚਰਨ ਕਵਲਾਂ ਵਿੱਚ ਨਿਵਾਸ ਹੁੰਦਾ ਹੈ ॥ ੧ ॥

## ਤਹ ਅਨਦ ਬਿਨੋਦ ਸਦਾ ਅਨਹਦ ਝੁਣਕਾਰੋ ਰਾਮ ॥

ਤਹ=ਤਿਸ ਸਤ-ਸੰਗ ਵਿਚ ਸਦਾ ਹੀ ਅੰਨੰਦ ਦਾਇਕ ਕੌਤਕ, ਅਤੇ ਅਨਹਦ=ਇੱਕ ਰਸ ਰਾਮ ਦੀ ਪ੍ਰਾਪਤੀ ਦੇ ਰੁਝ ਝੁਣ ਕਾਰ ਸੰਗਿਆ ਦੇ ਵਾਜੇ ਵੱਜ ਰਹੇ ਹਨ ।

## ਮਿਲਿ ਗਾਵਹਿ ਸੰਤ ਜਨਾ ਪ੍ਰਭ ਕਾ ਜੈਕਾਰੋ ਰਾਮ ॥

ਸੰਤ ਜਨ ਆਪਸ ਵਿੱਚ ਮਿਲਕੇ ਰਾਮ ਪ੍ਰਭੂ ਦਾ ਜੈਕਾਰੋ=ਜਸ ਗਾਉਂਦੇ ਹਨ ।

## ਮਿਲਿ ਸੰਤ ਗਾਵਹਿ ਖਸਮ ਭਾਵਹਿ ਹਰਿ ਪ੍ਰੇਮ ਰਸ ਰੰਗਿ ਭਿੰਨੀਆ ॥

ਜੋ ਸੰਤ ਆਪਸ ਵਿੱਚ ਮਿਲਕੇ ਗਾਉਂਦੇ ਹਨ, ਉਹ ਵਾਹਿਗੁਰੂ ਨੂੰ ਭਾਉਂਦੇ ਹਨ, ਰੰਗਿ=ਅਨੰਦ ਰੂਪ ਹਰੀ ਦੇ ਪ੍ਰੇਮ ਰਸ ਵਿੱਚ ਉਹਨਾਂ ਦੀ ਬੁੱਧੀ ਭਿੰਨੀਆ=ਭਿੱਜੀ ਹੈ ।

## ਹਰਿ ਲਾਭੁ ਪਾਇਆ ਆਪੁ ਮਿਟਾਇਆ ਮਿਲੇ ਚਿਰੀ ਵਿਛੁੰਨਿਆ ॥

ਆਪਾ ਭਾਵ ਹੰਕਾਰ ਨੂੰ ਮਿਟਾਇਆ ਤਾਂ ਹਰੀ ਦੀ ਪ੍ਰਾਪਤੀ ਰੂਪ ਲਾਭ ਨੂੰ ਪਾਇਆ, ਚਿਰੰਕਾਲ ਦੇ ਵਿੱਛੜੇ ਹੋਏ ਹਰੀ ਮਿਲ ਪਏ ।

## ਗਹਿ ਭੁਜਾ ਲੀਨੇ ਦਇਆ ਕੀਨ੍ਹੇ ਪ੍ਰਭ ਏਕ ਅਗਮ ਅਪਾਰੋ ॥

ਇੱਕ ਅਗਮ ਅਪਾਰ ਪ੍ਰਭੂ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਮੈਨੂੰ ਬੁੱਧੀ ਰੂਪ ਭੁਜਾ=ਬਾਂਹ ਤੋਂ ਫੜ ਲਿਆ ਹੈ ।

## ਬਿਨਵੰਤਿ ਨਾਨਕ ਸਦਾ ਨਿਰਮਲ ਸਚੁ ਸਬਦੁ ਰੁਣ ਝੁਣ ਕਾਰੋ ॥ ੨ ॥

ਗੁਰੂ ਜੀ ਕਥਨ ਕਰਦੇ ਹਨ, ਜੋ ਸਦਾ ਨਿਰਮਲ ਹੈ, ਉਸ ਸੱਚੇ=ਸਬਦੁ ਬ੍ਰਹਮ ਦੇ ਰੁਝ ਝੁਣ ਕਾਰੋ= ਜਸ ਨੂੰ ਉਚਾਰਨਾ ਕਰੋ ॥ ੨ ॥

**ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ ॥**

ਹੇ ਵੱਡਿਆਂ ਭਾਗਾਂ ਵਾਲਿਆ ! ਹਰੀ ਰਾਮ ਨਾਮ ਰੂਪ ਅੰਮ੍ਰਿਤ ਬਾਣੀ ਨੂੰ ਸੁਣਨਾ ਕਰ।

**ਜਿਨ੍ ਕਉ ਕਰਮਿ ਲਿਖੀ ਤਿਸੁ ਰਿਦੈ ਸਮਾਣੀ ਰਾਮ ॥**

ਜਿਸ ਦੇ ਕਰਮਿ=ਭਾਗਾਂ ਵਿੱਚ ਇਹ ਬਾਣੀ ਪ੍ਰਭੂ ਨੇ ਲਿਖੀ ਹੈ, ਤਿਸਦੇ ਹਿਰਦੇ ਵਿੱਚ ਇਹ ਰਾਮ ਨਾਮ ਰੂਪ ਬਾਣੀ ਸਮਾਈ ਹੈ।

**ਅਕਥ ਕਹਾਣੀ ਤਿਨੀ ਜਾਣੀ ਜਿਸੁ ਆਪਿ ਪ੍ਰਭੁ ਕਿਰਪਾ ਕਰੇ ॥**

ਅਕੱਥ ਪ੍ਰਭੂ ਦੀ ਕਹਾਣੀ ਉਸ ਨੇ ਜਾਣੀ ਹੈ ਜਿਸ ਉੱਤੇ ਪ੍ਰਭੂ ਆਪ ਕ੍ਰਿਪਾ ਦ੍ਰਿਸਟੀ ਕਰਦਾ ਹੈ।

**ਅਮਰੁ ਥੀਆ ਫਿਰਿ ਨ ਮੂਆ ਕਲਿ ਕਲੇਸਾ ਦੁਖ ਹਰੇ ॥**

ਉਹ ਅਮਰ ਹੋ ਗਿਆ ਹੈ, ਫਿਰ ਕਦੇ ਮਰਦਾ ਨਹੀਂ, ਉਸ ਦੇ ਕਲਪਣਾ ਕਲੇਸ਼ ਅਤੇ ਦੁਖ ਹਰੇ= ਦੂਰ ਹੋ ਗਏ ਹਨ।

**ਹਰਿ ਸਰਣਿ ਪਾਈ ਤਜਿ ਨ ਜਾਈ ਪ੍ਰਭ ਪ੍ਰੀਤਿ ਮਨਿ ਤਨਿ ਭਾਣੀ ॥**

ਜਿਸ ਨੇ ਹਰੀ ਦੀ ਸ਼ਰਨ ਪਾ ਲਈ ਹੈ ਮੁੜ ਉਸ ਤੋਂ ਤਿਆਗੀ ਨਹੀਂ ਜਾਂਦੀ, ਕਿਉਂਕਿ ਪ੍ਰਭੂ ਦੀ ਪ੍ਰੀਤੀ ਮਨ ਤਨ ਨੂੰ ਭਾਣੀ=ਚੰਗੀ ਲੱਗੀ ਹੈ।

**ਬਿਨਵੰਤਿ ਨਾਨਕ ਸਦਾ ਗਾਈਐ ਪਵਿਤ੍ਰ ਅੰਮ੍ਰਿਤ ਬਾਣੀ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਪਵਿੱਤਰ ਰੂਪ ਨਾਮ ਅੰਮ੍ਰਿਤ ਬਾਣੀ ਸਦਾ ਗਾਵਣਾ ਕਰੀਏ ॥੩॥

**ਮਨ ਤਨ ਗਲਤੁ ਭਏ ਕਿਛੁ ਕਹਣੁ ਨ ਜਾਈ ਰਾਮ ॥**

ਜੋ ਮਨ ਤਨ ਕਰਕੇ ਰਾਮ ਦੇ ਪ੍ਰੇਮ ਵਿੱਚ ਗਲਤੁ=ਗਲਤਾਨ (ਤਦਾਕਾਰ) ਹੋ ਗਏ ਹਨ, ਉਹਨਾਂ ਦੀ ਅਵਸਥਾ ਕੁਝ ਕਹੀ ਨਹੀਂ ਜਾਂਦੀ।

**ਜਿਸ ਤੇ ਉਪਜਿਅੜਾ ਤਿਨਿ ਲੀਆ ਸਮਾਈ ਰਾਮ ॥**

ਜਿਸ ਬ੍ਰਹਮ ਤੋਂ ਉਹ ਪੈਦਾ ਹੋਇਆ ਸੀ, ਤਿਸ ਰਾਮ ਨੇ ਆਪਣੇ ਵਿੱਚ ਉਸ ਨੂੰ ਅਭੇਦ ਕਰ ਲਿਆ ਹੈ।

**ਮਿਲਿ ਬ੍ਰਹਮ ਜੋਤੀ ਓਤਿ ਪੋਤੀ ਉਦਕੁ ਉਦਕਿ ਸਮਾਇਆ ॥**

ਓਤਿ ਪੋਤੀ=ਤਾਣੇ ਪੇਟੇ ਦੇ ਸੂਤ੍ਰ ਵਾਂਙ ਉਹ ਬ੍ਰਹਮ ਜੋਤੀ ਵਿੱਚ ਇਸ ਤਰ੍ਹਾਂ ਮਿਲ ਗਿਆ ਹੈ, ਜਿਸ ਤਰ੍ਹਾਂ ਉਦਕੁ=ਪਾਣੀ ਵਿੱਚ ਪਾਣੀ ਸਮਾ ਜਾਂਦਾ ਹੈ।

**ਜਲਿ ਥਲਿ ਮਹੀਅਲਿ ਏਕੁ ਰਵਿਆ ਨਹ ਦੂਜਾ ਦ੍ਰਿਸਟਾਇਆ ॥**

ਜੋ ਇੱਕ ਪ੍ਰਭੂ ਜਲਾਂ, ਥਲਾਂ, ਮਹੀ=ਪ੍ਰਿਥਵੀ, ਅਲਿ=ਅਕਾਸ਼ ਵਿੱਚ ਰਵਿਆ ਹੋਇਆ ਹੈ, ਉਸ ਤੋਂ ਬਿਨਾਂ ਹੋਰ ਕੋਈ ਦੂਜਾ ਨਜ਼ਰ ਹੀ ਨਹੀਂ ਆਇਆ।

**ਬਣਿ ਤ੍ਰਿਣਿ ਤ੍ਰਿਭਵਣਿ ਪੂਰਿ ਪੂਰਨ ਕੀਮਤਿ ਕਹਣੁ ਨ ਜਾਈ ॥**

ਜੋ ਪੂਰਨ ਪ੍ਰਭੂ ਬਣਿ ਤ੍ਰਿਣਿ=ਜੰਗਲਾਂ ਵਿੱਚ, ਕੱਖਾਂ ਵਿੱਚ ਤੇ ਤਿੰਨਾਂ ਲੋਕਾਂ ਦੇ ਸੰਪੂਰਨ ਜੀਵਾਂ ਵਿੱਚ ਪੂਰਨ ਹੈ, ਉਸ ਦੀ ਕੁਝ ਕੀਮਤ ਕਹੀ ਨਹੀਂ ਜਾਂਦੀ।

**ਬਿਨਵੰਤਿ ਨਾਨਕ ਆਪਿ ਜਾਣੈ ਜਿਨਿ ਏਹ ਬਣਤ ਬਣਾਈ ॥੪॥੨॥੫॥**

ਗੁਰੂ ਜੀ ਕਥਨ ਕਰਦੇ ਹਨ ਉਹ ਪ੍ਰਭੂ ਆਪ ਹੀ ਸਭ ਕੁਝ ਜਾਣਦਾ ਹੈ, ਜਿਸ ਨੇ ਇਹ ਸੰਸਾਰ ਬਣਾਵਟ ਬਣਾਈ ਹੈ ॥ ੪ ॥ ੨ ॥ ੫ ॥

**ਬਿਹਾਗੜਾ ਮਹਲਾ ੫ ॥**

**ਖੋਜਤ ਸੰਤ ਫਿਰਹਿ ਪ੍ਰਭ ਪ੍ਰਾਣ ਅਧਾਰੇ ਰਾਮ ॥**

ਹੇ ਪ੍ਰਾਣਾਂ ਦੇ ਅਧਾਰੇ, ਆਸਰੇ ਰੂਪ ਰਾਮ ਪ੍ਰਭੂ! ਆਪ ਜੀ ਨੂੰ ਸੰਤ ਖੋਜਤ=ਢੂੰਡਦੇ ਫਿਰਹਿ=ਫਿਰਦੇ ਹਨ।

**ਤਾਣੁ ਤਨੁ ਖੀਨ ਭਇਆ ਬਿਨੁ ਮਿਲਤ ਪਿਆਰੇ ਰਾਮ ॥**

ਹੇ ਪਿਆਰੇ ਰਾਮ! ਆਪ ਜੀ ਦੇ ਮਿਲੇ ਤੋਂ ਬਿਨਾਂ ਤਨ ਦਾ ਤਾਣ=ਬਲ ਖੀਨ ਭਇਆ=ਨਾਸ ਹੋ ਗਿਆ ਹੈ।

**ਪ੍ਰਭ ਮਿਲਹੁ ਪਿਆਰੇ ਮਇਆ ਧਾਰੇ ਕਰਿ ਦਇਆ ਲੜਿ ਲਾਇ ਲੀਜੀਐ ॥**

ਹੇ ਪ੍ਰਭੂ! ਕਿਰਪਾ ਦ੍ਰਿਸ਼ਟੀ ਧਾਰਕੇ ਆਕੇ ਮਿਲਣਾ ਕਰੋ, ਦਇਆ ਦ੍ਰਿਸ਼ਟੀ ਧਾਰਕੇ ਆਪਣੇ ਲੜਿ=ਪੱਲੇ ਨਾਲ ਲਗਾ ਲੈਣਾ ਕਰੋ।

**ਦੇਹਿ ਨਾਮੁ ਅਪਨਾ ਜਪਉ ਸੁਆਮੀ ਹਰਿ ਦਰਸ ਪੇਖੇ ਜੀਜੀਐ ॥**

ਹੇ ਸੁਆਮੀ! ਆਪਣਾ ਨਾਮ ਦਿਓ ਜਿਸ ਨੂੰ ਮੈਂ ਜਪਣਾ ਕਰਾਂ, ਹੇ ਹਰੀ! ਆਪ ਜੀ ਦਾ ਦਰਸ਼ਨ ਵੇਖਣ ਕਰਕੇ ਹੀ ਜੀਊਣਾ ਹੁੰਦਾ ਹੈ।

**ਸਮਰਥ ਪੂਰਨ ਸਦਾ ਨਿਹਚਲ ਊਚ ਅਗਮ ਅਪਾਰੇ ॥**

ਆਪ ਸਰਬ ਕਲਾ ਸਮਰੱਥ, ਸ਼ੁਭ ਗੁਣਾ ਕਰਕੇ ਪੂਰਨ, ਤੇ ਸਦਾ ਅਚੱਲ ਹੋ, ਅਤੇ ਸਭ ਤੋਂ ਉੱਚੇ ਤੇ ਅਗਮ ਅਪਾਰ ਹੋ।

**ਬਿਨਵੰਤਿ ਨਾਨਕ ਧਾਰਿ ਕਿਰਪਾ ਮਿਲਹੁ ਪ੍ਰਾਨ ਪਿਆਰੇ ॥੧॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਾਣ ਪਿਆਰੇ ਪ੍ਰਭੂ! ਆਪ ਕ੍ਰਿਪਾ ਧਾਰਕੇ ਮੈਨੂੰ ਆਕੇ ਮਿਲੋ ॥ ੧ ॥

**ਜਪ ਤਪ ਬਰਤ ਕੀਨੇ ਪੇਖਨ ਕਉ ਚਰਣਾ ਰਾਮ ॥**

ਹੇ ਚਰਣਾ=ਪੂਜਨੀਕ, ਅਥਵਾ:-ਵੇਦਾਂ ਕਰਕੇ ਪ੍ਰਤਿਪਾਦਯ ਰਾਮ ਆਪ ਜੀ ਦੇ ਵੇਖਣ ਨੂੰ ਅਨੇਕਾਂ ਜਪ, ਤਪ, ਤੇ ਬਰਤ ਕੀਤੇ ਹਨ।

## ਤਪਤਿ ਨ ਕਤਹਿ ਬੁਝੈ ਬਿਨੁ ਸੁਆਮੀ ਸਰਣਾ ਰਾਮ ॥

ਹੇ ਰਾਮ ! ਆਪ ਜੀ ਦੀ ਸ਼ਰਨ ਗ੍ਰਹਿਣ ਕੀਤੇ ਬਿਨਾਂ ਵਿਛੋੜੇ ਦੀ ਤਪਤਿ=ਤਪਸ਼ ਕਿਸੇ ਪ੍ਰਕਾਰ ਬੁਝਦੀ ਨਹੀਂ ਹੈ ।

## ਪ੍ਰਭ ਸਰਣਿ ਤੇਰੀ ਕਾਟਿ ਬੇਰੀ ਸੰਸਾਰੁ ਸਾਗਰੁ ਤਾਰੀਐ ॥

ਹੇ ਪ੍ਰਭੂ ! ਤੇਰੀ ਸ਼ਰਨ ਵਿੱਚ ਆਇਆ ਹਾਂ ਆਪ ਮੇਰੀ ਮੋਹ,
ਅਥਵਾ:–ਜਨਮ ਮਰਨ ਰੂਪ ਬੇੜੀ ਨੂੰ ਕੱਟਕੇ ਸੰਸਾਰ ਸਮੁੰਦਰ ਤੋਂ ਤਾਰਨਾ ਕਰੋ ।

## ਅਨਾਥ ਨਿਰਗੁਨਿ ਕਛੁ ਨ ਜਾਨਾ ਮੇਰਾ ਗੁਣੁ ਅਉਗਣੁ ਨ ਬੀਚਾਰੀਐ ॥

ਮੈਂ ਅਨਾਥ=ਯਤੀਮ ਸ਼ੁਭ ਗੁਣਾਂ ਤੋਂ ਰਹਿਤ ਹਾਂ, ਮੈਂ ਕੁਝ ਜਪ, ਤਪ ਕਰਨਾ ਨਹੀਂ ਜਾਣਦਾ, ਆਪ ਮੇਰਾ ਕੁਝ ਗੁਣ ਔਗੁਣ ਨਾ ਵਿਚਾਰਨਾਂ ਕਰੋ ।

## ਦੀਨ ਦਇਆਲ ਗੋਪਾਲ ਪ੍ਰੀਤਮ ਸਮਰਥ ਕਾਰਣ ਕਰਣਾ ॥

ਹੇ ਦੀਨ ਦਿਆਲ ਗੋਪਾਲ ਪ੍ਰੀਤਮ ! ਆਪ ਸਭ ਕਾਰਨਾਂ ਦੇ ਕਰਨ ਨੂੰ ਸਮਰੱਥ ਹੋ ।

[ਪੰਨਾ ੫੪੬]

## ਨਾਨਕ ਚਾਤ੍ਰਿਕ ਹਰਿ ਬੂੰਦ ਮਾਗੈ ਜਪਿ ਜੀਵਾ ਹਰਿ ਹਰਿ ਚਰਣਾ ॥੨॥

ਗੁਰੂ ਜੀ ਕਥਨ ਕਰਦੇ ਹਨ, ਜਿਵੇਂ ਪ੍ਰਤੱਖ ਪਪੀਹਾ ਹਰਿ ਬੂੰਦ=ਸ੍ਵਾਂਤੀ ਬੂੰਦ ਮੰਗਦਾ ਹੈ, ਤਿਵੇਂ ਮੈਂ ਜਿਗਿਆਸੂ ਰੂਪ ਪਪੀਹਾ ਹਰੀ ਨਾਮ ਰੂਪੀ ਸ੍ਵਾਂਤੀ ਬੂੰਦ ਮੰਗਦਾ ਹਾਂ, ਅਤੇ ਹਰਿ ਹਰਿ ਨਾਮ ਨੂੰ ਜਪਕੇ ਤੇ ਚਰਨਾਂ ਦਾ ਧਿਆਨ ਧਾਰਕੇ ਜਿਊਂਦਾ ਹਾਂ ।।੨।।

## ਅਮਿਅ ਸਰੋਵਰੋ ਪੀਉ ਹਰਿ ਹਰਿ ਨਾਮਾ ਰਾਮ ॥

ਨਾਮ ਅੰਮ੍ਰਿਤ ਦਾ ਸਰੋਵਰ ਜੋ ਸਤ-ਸੰਗ ਹੈ ਉਸ ਵਿੱਚੋਂ ਹਰਿ ਹਰਿ ਰਾਮ ਦੇ ਨਾਮ ਰੂਪ ਅੰਮ੍ਰਿਤ ਪੀਣਾ ਕਰੋ ।

## ਸੰਤਹ ਸੰਗਿ ਮਿਲੈ ਜਪਿ ਪੂਰਨ ਕਾਮਾ ਰਾਮ ॥

ਰਾਮ=ਹੇ ਭਾਈ ! ਸੰਤਾਂ ਦੇ ਸਤ-ਸੰਗ ਵਿੱਚ ਮਿਲਕੇ ਨਾਮ ਜਪਦਿਆਂ ਹੀ ਸਾਰੇ ਕੰਮ ਪੂਰਨ ਹੁੰਦੇ ਹਨ ।

## ਸਭ ਕਾਮ ਪੂਰਨ ਦੁਖ ਬਿਦੀਰਨ ਹਰਿ ਨਿਮਖ ਮਨਹੁ ਨ ਬੀਸਰੈ ॥

ਜਿਸ ਦੇ ਸਿਮਰਨ ਕਰਕੇ ਸਾਰੇ ਕੰਮ ਪੂਰਨ ਹੁੰਦੇ ਹਨ, ਅਤੇ ਦੁਖ ਬਿਦੀਰਨ=ਨਾਸ ਹੁੰਦੇ ਹਨ, ਉਹ ਹਰੀ ਦਾ ਨਾਮ ਮੇਰੇ ਮਨ ਵਿੱਚੋਂ ਇੱਕ ਨਿਮਖ ਮਾਤ੍ਰ ਭੀ ਨਾ ਭੁੱਲੇ ।

## ਆਨੰਦ ਅਨਦਿਨੁ ਸਦਾ ਸਾਚਾ ਸਰਬ ਗੁਣ ਜਗਦੀਸਰੈ ॥

ਜਿਸ ਜਗਤ ਦੇ ਮਾਲਕ ਜਗਦੀਸਰ ਵਿੱਚ ਸਾਰੇ ਸ਼ੁਭ ਗੁਣ ਹਨ, ਉਸ ਦਾ ਸੱਚਾ ਨਾਮ ਜਪਣ ਕਰਕੇ ਦਿਨ-ਰਾਤ ਸਦਾ ਹੀ ਸੱਚਾ ਆਨੰਦ ਬਣਿਆਂ ਰਹਿੰਦਾ ਹੈ ।

**ਅਗਣਤ ਊਚ ਅਪਾਰ ਠਾਕੁਰ ਅਗਮ ਜਾ ਕੋ ਧਾਮਾ ॥**

ਜੋ ਠਾਕੁਰ ਅਨ-ਗਿਣਤ ਤੇ ਅਪਾਰ ਉੱਚਾ ਹੈ, ਜਿਸ ਦਾ ਸਰੂਪ ਘਰ ਅਗੰਮ ਹੈ।

**ਬਿਨਵੰਤਿ ਨਾਨਕ ਮੇਰੀ ਇਛ ਪੂਰਨ ਮਿਲੇ ਸ੍ਰੀ ਰੰਗ ਰਾਮਾ ॥੩॥**

ਗੁਰੂ ਜੀ ਕਥਨ ਕਰਦੇ ਹਨ, ਸ੍ਰੀ ਰੰਗ=ਲਛਿਮੀ ਨੂੰ ਅਨੰਦ ਦੇਣ ਵਾਲੇ ਰਾਮ ਦੇ ਮਿਲਣ ਕਰ ਕੇ ਮੇਰੀ ਇੱਛਾ ਪੂਰਨ ਹੋਈ ਹੈ ॥ ੩ ॥

**ਕਈ ਕੋਟਿਕ ਜਗ ਫਲਾ ਸੁਣਿ ਗਾਵਨ ਹਾਰੇ ਰਾਮ ॥**

ਰਾਮ ਦੇ ਗੁਣ ਗਾਉਣ ਤੇ ਸੁਣਨ ਵਾਲੇ ਨੂੰ ਕਈ ਕਰੋੜਹਾਂ ਜੱਗਾਂ ਦਾ ਫਲ ਪ੍ਰਾਪਤ ਹੁੰਦਾ ਹੈ।

**ਹਰਿ ਹਰਿ ਨਾਮੁ ਜਪਤ ਕੁਲ ਸਗਲੇ ਤਾਰੇ ਰਾਮ ॥**

ਰਾਮ=ਹੇ ਭਾਈ ! ਹਰਿ ਹਰਿ ਨਾਮ ਜਪਣ ਵਾਲਾ ਗੁਰਮੁਖ, ਸਭ ਕੁਲਾਂ ਨੂੰ ਤਾਰ ਲੈਂਦਾ ਹੈ।

**ਹਰਿਨਾਮੁ ਜਪਤ ਸੋਹੰਤ ਪ੍ਰਾਣੀ ਤਾ ਕੀ ਮਹਿਮਾ ਕਿਤ ਗਨਾ ॥**

ਜੋ ਪ੍ਰਾਣੀ ਹਰੀ ਨਾਮ ਨੂੰ ਜਪਦਿਆਂ ਸੋਹੰਤ=ਸੁਭਾਇਮਾਨ ਹੁੰਦਾ ਹੈ, ਉਸ ਦੀ ਮਹਿਮਾ ਮੈਂ ਕਿਤ=ਕਿਸ ਤਰ੍ਹਾਂ ਗਨਾ=ਗਿਣ ਸਕਦਾ ਹਾਂ।

**ਹਰਿ ਬਿਸਰੁ ਨਾਹੀ ਪ੍ਰਾਨ ਪਿਆਰੇ ਚਿਤਵੰਤਿ ਦਰਸਨੁ ਸਦ ਮਨਾ ॥**

ਹੇ ਪ੍ਰਾਣ ਪਿਆਰੇ ਹਰੀ ! ਤੁਸੀਂ ਕਦੇ ਭੀ ਨਾ ਭੁੱਲੋ, ਮੇਰਾ ਮਨ ਸਦਾ ਤੇਰੇ ਦਰਸ਼ਨ ਨੂੰ ਚਿਤਵੰਤਿ=ਲੋਚਦਾ ਹੈ।

**ਸੁਭ ਦਿਵਸ ਆਏ ਗਹਿ ਕੰਠਿ ਲਾਏ ਪ੍ਰਭ ਊਚ ਅਗਮ ਅਪਾਰੇ ॥**

ਹੇ ਸਾਰਿਆਂ ਤੋਂ ਉੱਚੇ ਅਗਮ ਅਪਾਰ ਪ੍ਰਭੂ ! ਜਿਸ ਵੇਲੇ ਮੇਰੇ ਚੰਗੇ ਦਿਨ ਆਏ ਤਾਂ ਆਪ ਜੀ ਨੇ ਫੜ ਕੇ ਮੈਨੂੰ ਆਪਣੇ ਗਲ ਨਾਲ ਲਗਾ ਲਿਆ।

**ਬਿਨਵੰਤਿ ਨਾਨਕ ਸਫਲੁ ਸਭੁ ਕਿਛੁ ਪ੍ਰਭ ਮਿਲੇ ਅਤਿ ਪਿਆਰੇ ॥੪॥੩॥੬॥**

ਗੁਰੂ ਜੀ ਕਥਨ ਕਰਦੇ ਹਨ, ਅੱਜ ਮੇਰਾ ਸਭ ਕੁਝ ਸਫਲ ਹੈ, ਕਿਉਂਕਿ ਅਤਿ=ਵੱਡੇ ਵੱਡੇ ਪਿਆਰੇ ਪ੍ਰਭੂ ਜੀ ਆ ਕੇ ਮਿਲੇ ਹਨ ॥ ੪ ॥ ੩ ॥ ੬ ॥

**ਬਿਹਾਗੜਾ ਮਹਲਾ ੫ ਛੰਤ ॥**

ਇਸ ਸ਼ਬਦ ਦੁਆਰਾ ਹਿਤ ਉਪਦੇਸ਼ ਦੇਂਦੇ ਹਨ।

**ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ ॥**

ਅਨ=ਦ੍ਵੈਤ ਭਾਵ ਵਿਚ ਕਾਏ=ਕਿਸ ਵਾਸਤੇ ਰਾਤੜਿਆ=ਤਦਾਕਾਰ ਹੋ ਰਿਹਾ ਹੈਂ,

ਅਥਵਾ :-ਅਨਕਾਏ=ਅਨੇਕਾਂ ਪਦਾਰਥਾਂ ਵਿਚ ਕਿਸ ਵਾਸਤੇ ਤਦਾਕਾਰ ਹੋ ਰਿਹਾ ਹੈਂ ਰਾਮ ਨਾਮ ਦੇ ਸਿਮਰਨ ਤੋਂ ਬਿਨਾਂ ਅਗਲੀ ਜਮਾਂ ਦੀ ਵਾਟ=ਡੰਡੀ ਬਹੁਤ ਦੁਹੇਲੀ=ਦੁਖਦਾਈ ਹੈ।

**ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥**

ਰਾਮ=ਹੇ ਭਾਈ ਰਾਮ ਦੇ ਸਿਮਰਨ ਤੋਂ ਬਿਨਾਂ, ਪਾਪ ਕਰਮਾਂ ਦੇ ਕਮਾਉਂਦਿਆਂ ਤੇਰਾ ਕੋਈ ਭੀ ਸਹਾਇਕ ਨਹੀਂ ਹੋਵੇਗਾ।

**ਕੋਇ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ ॥**

ਪ੍ਰਲੋਕ ਵਿਚ ਤੇਰਾ ਕੋਈ ਭੀ ਸਹਾਇਕ ਨਹੀਂ ਹੋਵੇਗਾ, ਫਿਰ ਤੂੰ ਸਦਾ ਹੀ ਪਸਚਾਤਾਪ ਕਰੇਂਗਾ।

**ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ ਦਿਹ ਆਵਹੇ ॥**

ਹੁਣ ਤੂੰ ਗੋਪਾਲ ਦੇ ਗੁਣਾਂ ਨੂੰ ਰਸਨਾ ਨਾਲ ਜਪਦਾ ਨਹੀਂ ਹੈਂ, ਫਿਰ ਉਹ ਨਾਮ ਜਪਣ ਵਾਲੇ ਦਿਨ ਕਦੋਂ ਆਉਣਗੇ ਅਰਥਾਤ ਫਿਰ ਨਹੀਂ ਆਉਣਗੇ।

**ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ ॥**

ਜਿਵੇਂ ਤਰਵਰ=ਦਰੱਖਤ ਨਾਲੋਂ ਵਿਛੁੰਨੇ=ਵਿੱਛੁੜੇ ਹੋਏ ਭਾਵ ਟੁੱਟੇ ਹੋਏ ਪੱਤੇ ਮੁੜ ਉਸ ਨਾਲ ਨਹੀਂ ਜੁੜ ਸਕਦੇ, ਤਿਵੇਂ ਹੱਥੋਂ ਨਿਕਲ ਚੁੱਕੇ ਹੋਏ ਦਿਨ ਮੁੜਕੇ ਹੱਥ ਨਹੀਂ ਆਉਂਦੇ, ਅਤੇ ਅੱਗੇ ਜਮ ਰਸਤੇ ਵਿਚ ਇਕੱਲਿਆਂ ਹੀ ਗਉਨੁ=ਚਲਣਾ ਹੁੰਦਾ ਹੈ।

**ਬਿਨਵੰਤਿ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹਰੀ ਦੇ ਨਾਮ ਸਿਮਰਨ ਤੋਂ ਬਿਨਾਂ ਜੀਵ ਰੂਪ ਇਸਤ੍ਰੀ ਜਮ ਮਾਰਗ ਵਿਚ ਸਦਾ ਹੀ ਦੁਹੇਲੀ=ਦੁਖੀ ਫਿਰਦੀ ਹੈ ॥ ੧ ॥

**ਤੂੰ ਵਲਵੰਚ ਲੂਕਿ ਕਰਹਿ ਸਭ ਜਾਣੈ ਜਾਣੀ ਰਾਮ ॥**

ਰਾਮ=ਹੇ ਭਾਈ ! ਤੂੰ ਲੁਕ ਕੇ ਵਲਵੰਚ=ਠੱਗੀਆਂ ਕਰਦਾ ਹੈਂ, ਪਰ ਉਹ ਜਾਣਨ ਵਾਲਾ ਰਾਮ ਸਭ ਕੁਝ ਜਾਣਦਾ ਹੈ।

**ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ ॥**

ਜਿਸ ਵੇਲੇ ਧਰਮ ਰਾਜਾ ਦੀ ਦਰਗਾਹ ਵਿਚ ਤੇਰਾ ਲੇਖਾ=ਹਿਸਾਬ ਹੋਵੇਗਾ, ਤਾਂ ਘਾਣੀ ਵਿਚ ਪੀੜੇ ਜਾਣ ਵਾਲੇ ਤਿਲਾਂ ਵਾਂਙੂ ਤੇਰਾ ਹਾਲ ਹੋਵੇਗਾ।

ਅਥਵਾ:-ਨਰਕ ਘਾਣੀ ਵਿਚ ਤਿਲਾਂ ਵਾਂਗੂੰ ਤੈਨੂੰ ਪੀੜਨਗੇ।

**ਕਿਰਤ ਕਮਾਣੇ ਦੁਖ ਸਹੁ ਪਰਾਣੀ ਅਨਿਕ ਜੋਨਿ ਭ੍ਰਮਾਇਆ ॥**

ਜਮਦੂਤ ਆਖਦੇ ਹਨ, ਹੇ ਪ੍ਰਾਣੀ ਕੀਤੇ ਹੋਏ ਕਰਮਾਂ ਅਨੁਸਾਰ ਹੁਣ ਤੂੰ ਦੁੱਖ ਸਹਾਰਨਾ ਕਰ, ਅਤੇ ਤੈਨੂੰ ਅਨੇਕ ਜੂਨੀਆਂ ਵਿਚ ਭੁਆਇਆ ਜਾਏਗਾ।

**ਮਹਾ ਮੋਹਨੀ ਸੰਗਿ ਰਾਤਾ ਰਤਨ ਜਨਮੁ ਗਵਾਇਆ ॥**

ਸਭ ਦੇ ਮੋਹਣੇ ਵਾਲੀ ਵੱਡੀ ਮਾਇਆ ਦੇ ਨਾਲ ਤਦਾਕਾਰ ਹੋ ਕੇ ਤੈਨੇ ਰਤਨ ਵਾਂਗ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਗੁਆ ਲਿਆ ਹੈ।

**ਇਕਸੁ ਹਰਿ ਕੇ ਨਾਮ ਬਾਝਹੁ ਆਨ ਕਾਜ ਸਿਆਣੀ ॥**

ਇਕ ਹਰੀ ਨਾਮ ਸਿਮਰਨ ਤੋਂ ਬਿਨਾਂ ਹੋਰਨਾਂ ਕੰਮਾਂ ਵਿਚ ਤਾਂ ਤੂੰ ਬੜੀ ਸਿਆਣੀ ਹੈਂ ।

**ਬਿਨਵੰਤ ਨਾਨਕ ਲੇਖੁ ਲਿਖਿਆ ਭਰਮਿ ਮੋਹਿ ਲੁਭਾਣੀ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਤੇਰੇ ਮੱਥੇ ਉਪਰ ਲੇਖ ਹੀ ਅਜੇਹਾ ਲਿਖਿਆ ਗਿਆ ਹੈ, ਜਿਸ ਕਰਮ ਨੇ ਤੈਨੂੰ ਭਰਮ ਵਿਚ ਅਤੇ ਮੋਹ ਵਿਚ ਲੁਭਾਇਮਾਨ ਕੀਤਾ ਹੈ ॥੨॥

**ਬੀਚੁ ਨ ਕੋਇ ਕਰੇ ਅਕ੍ਰਿਤਘਣੁ ਵਿਛੁੜਿ ਪਇਆ ॥**

ਜਿਸ ਵੇਲੇ ਅਕਿਰਤਘਣੁ ਸਬੰਧੀਆਂ ਤੋਂ ਵਿੱਛੁੜ ਗਿਆ ਭਾਵ ਮਿਰਤੂ ਹੋ ਗਿਆ, ਤਾਂ ਇਸ ਦੀ ਬੀਚੁ=ਵਿਚੋਲਗੀ ਕੋਈ ਨਹੀਂ ਕਰਦਾ ।

**ਆਏ ਖਰੇ ਕਠਿਨ ਜਮਕੰਕਰਿ ਪਕੜਿ ਲਇਆ ॥**

ਖਰੇ=ਚੰਗੇ ਕਠਿਨ ਜੋ ਜਮਦੂਤ ਹਨ ਉਹਨਾਂ ਨੇ ਆ ਕੇ ਇਸ ਮਨਮੁਖ ਨੂੰ ਫੜ ਲਿਆ ।

**ਪਕੜੇ ਚਲਾਇਆ ਅਪਣਾ ਕਮਾਇਆ ਮਹਾ ਮੋਹਨੀ ਰਾਤਿਆ ॥**

ਜੋ ਸਾਰੀ ਉਮਰਾ ਮਹਾ ਮੋਹਨੀ=ਮਾਇਆ ਵਿੱਚ ਰੱਤਾ ਰਿਹਾ ਹੈ, ਉਸ ਮਨਮੁਖ ਨੂੰ ਆਪਣੇ ਕਮਾਏ ਕਰਮਾਂ ਅਨੁਸਾਰ ਜਮਦੂਤਾਂ ਨੇ ਫੜ ਕੇ ਜਮ ਰਸਤੇ ਚਲਾਉਣਾ ਕੀਤਾ ।

**ਗੁਨ ਗੋਵਿੰਦ ਗੁਰਮੁਖਿ ਨ ਜਪਿਆ ਤਪਤ ਥੰਮ੍ਹ ਗਲਿ ਲਾਤਿਆ ॥**

ਜਿਸ ਨੇ ਗੁਰਮੁਖਿ=ਗੁਰਾਂ ਦੁਆਰੇ ਗੋਬਿੰਦ ਦੇ ਗੁਣਾਂ ਨੂੰ ਨਹੀਂ ਜਪਿਆ, ਉਸ ਨੂੰ ਗਲੋਂ ਫੜ ਕੇ ਤੱਤੇ ਥੰਮੇ ਨਾਲ ਲਾਤਿਆ=ਲਗਾਣਾ ਕੀਤਾ ।

**ਕਾਮ ਕ੍ਰੋਧਿ ਅਹੰਕਾਰਿ ਮੂਠਾ ਖੋਇ ਗਿਆਨੁ ਪਛੁਤਾਪਿਆ ॥**

ਜੇਹੜਾ ਪੁਰਸ਼ ਕਾਮ, ਕ੍ਰੋਧ ਤੇ ਹੰਕਾਰ ਆਦਿਕਾਂ ਵਿਚ ਮੂਠਾ=ਲੁੱਟਿਆ ਗਿਆ ਹੈ, ਉਹ ਗਿਆਨ ਨੂੰ ਖੋਇ=ਗੁਆ ਕੇ ਪਛਤਾਪ ਕਰਦਾ ਹੈ ।

**ਬਿਨਵੰਤ ਨਾਨਕ ਸੰਜੋਗਿ ਭੂਲਾ ਹਰਿ ਜਾਪੁ ਰਸਨ ਨ ਜਾਪਿਆ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਮੰਦ ਕਰਮਾਂ ਦੇ ਸੰਜੋਗ ਕਰਕੇ ਜਿਹੜਾ ਪੁਰਸ਼ ਗੁਰਾਂ ਦੇ ਸੰਜੋਗ ਤੋਂ ਭੁੱਲ ਗਿਆ ਹੈ, ਉਸ ਨੇ ਰਸਨਾਂ ਨਾਲ ਹਰੀ ਨਾਮ ਜਪ ਨੂੰ ਜਪਿਆ ਨਹੀਂ ਹੈ ॥ ੩ ॥

**ਤੁਝ ਬਿਨੁ ਕੋ ਨਾਹੀ ਪ੍ਰਭ ਰਾਖਨਹਾਰਾ ਰਾਮ ॥**

ਹੇ ਰਾਮ ਪ੍ਰਭੂ ! ਆਪ ਜੀ ਤੋਂ ਬਿਨਾਂ ਹੋਰ ਕੋਈ ਦੂਜਾ ਰੱਖਣ ਵਾਲਾ ਨਹੀਂ ਹੈ ।

**ਪਤਿਤ ਉਧਾਰਣ ਹਰਿ ਬਿਰਦੁ ਤੁਮਾਰਾ ਰਾਮ ॥**

ਹੇ ਹਰੀ ਰਾਮ ! ਪਾਪੀਆਂ ਦੇ ਤਾਰਨ ਵਾਲਾ ਆਪ ਜੀ ਦਾ ਬਿਰਦੁ=ਧਰਮ ਹੈ ।

**ਪਤਿਤ ਉਧਾਰਣ ਸਰਣਿ ਸੁਆਮੀ ਕ੍ਰਿਪਾ ਨਿਧਿ ਦਇਆਲਾ ॥**

ਹੇ ਪਾਪੀਆਂ ਦੇ ਤਾਰਨ ਵਾਲੇ, ਹੇ ਕਿਰਪਾ ਦੇ ਸਮੁੰਦਰ ਦਿਆਲੂ ਪ੍ਰਭੂ ! ਮੈਂ ਆਪ ਜੀ ਦੀ ਸ਼ਰਨ ਵਿੱਚ ਆਇਆ ਹਾਂ ।

**ਅੰਧ ਕੂਪ ਤੇ ਉਧਰੁ ਕਰਤੇ ਸਗਲ ਘਟ ਪ੍ਰਤਿਪਾਲਾ ॥**

ਹੇ ਕਰਤੇ ! ਆਪ ਸਾਰਿਆਂ ਘਟਾਂ ਦੀ ਪ੍ਰਤਿਪਾਲਾ ਕਰਨ ਵਾਲੇ ਹੋ, ਮੈਨੂੰ ਅੰਨ੍ਹੇ ਖੂਹ ਸੰਸਾਰ ਤੋਂ ਬਾਹਰ ਉਧਰੁ=ਕੱਢ ਲੈ ।

**ਸਰਣਿ ਤੇਰੀ ਕਟਿ ਮਹਾ ਬੇੜੀ ਇਕੁ ਨਾਮੁ ਦੇਹਿ ਅਧਾਰਾ ॥**

ਮੈਂ ਤੇਰੀ ਸ਼ਰਨ ਆਇਆ ਹਾਂ, ਮੈਨੂੰ ਇਕ ਨਾਮ ਦਾ ਅਧਾਰਾ=ਆਸਰਾ ਦੇ ਕੇ ਮੋਹ ਰੂਪੀ, ਅਥਵਾ :-ਅਵਿੱਦਿਆ ਰੂਪੀ ਵੱਡੀ ਬੇੜੀ ਕੱਟ ਦੇਹ ।

[ਪੰਨਾ ੫੪੭]

**ਬਿਨਵੰਤ ਨਾਨਕ ਕਰ ਦੇਇ ਰਾਖਹੁ ਗੋਬਿੰਦ ਦੀਨ ਦਇਆਰਾ ॥੪॥**

ਗੁਰੂ ਜੀ ਕਥਨ ਕਰਦੇ ਹਨ, ਹੇ ਦੀਨ ਦਿਆਲ ਗੋਬਿੰਦ ਆਪਣਾ ਕਰ=ਹੱਥ ਦੇਕੇ ਮੈਨੂੰ ਰੱਖ ਲਓ ॥੪॥

**ਸੋ ਦਿਨੁ ਸਫਲੁ ਗਣਿਆ ਹਰਿ ਪ੍ਰਭੂ ਮਿਲਾਇਆ ਰਾਮ ॥**

ਰਾਮ=ਹੇ ਭਾਈ ! ਉਹ ਦਿਨ ਸਫਲਾ ਗਿਣਿਆ ਗਿਆ ਹੈ, ਜਿਸ ਦਿਨ ਹਰੀ ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ ਹੈ ।

**ਸਭਿ ਸੁਖ ਪਰਗਟਿਆ ਦੁਖ ਦੂਰਿ ਪਰਾਇਆ ਰਾਮ ॥**

ਹੇ ਭਾਈ ! ਸਾਰੇ ਸੁਖ ਪ੍ਰਗਟ ਹੋਏ ਹਨ, ਅਤੇ ਦੁੱਖ ਦੂਰ ਪਰਾਇਆ=ਭੱਜ ਗਏ ਹਨ ।

**ਸੁਖ ਸਹਜ ਅਨਦ ਬਿਨੋਦ ਸਦ ਹੀ ਗੁਨ ਗੁਪਾਲ ਨਿਤ ਗਾਈਐ ॥**

ਸੁਖ ਸਹਜ=ਅੱਚੁਤ ਸੁਖ ਤੇ ਅਨੰਦ ਦਾਇਕ ਬਿਨੋਦ=ਕੌਤਕ ਸਦਾ ਹੀ ਹੁੰਦੇ ਰਹਿੰਦੇ ਹਨ, ਨਿਤਾ-ਪ੍ਰਤੀ ਗੋਪਾਲ ਦੇ ਗੁਣ ਗਾਉਣ ਕਰਕੇ ।

**ਭਜੁ ਸਾਧ ਸੰਗੇ ਮਿਲੇ ਰੰਗੇ ਬਹੁੜਿ ਜੋਨਿ ਨ ਧਾਈਐ ॥**

ਸਤਸੰਗਤ ਵਿਚ ਭਜਨ ਕਰਨ ਨਾਲ ਜਿਸ ਨੂੰ ਰੰਗੇ=ਅਨੰਦ ਸਰੂਪ ਪ੍ਰਭੂ ਮਿਲੇ ਹਨ, ਉਹ ਪੁਰਸ਼ ਮੁੜ ਕੇ ਜੂਨੀਆਂ ਵਿਚ ਨਹੀਂ ਦੌੜਦਾ ।

**ਗਹਿ ਕੰਠਿ ਲਾਇ ਸਹਜਿ ਸੁਭਾਇ ਆਦਿ ਅੰਕੁਰੁ ਆਇਆ ॥**

ਜਿਸ ਵੇਲੇ ਆਦਿ=ਪਹਿਲੇ ਜਨਮ ਦੇ ਕਰਮਾਂ ਦਾ ਅੰਗੂਰ ਫੁਟ ਆਇਆ, ਤਾਂ ਪ੍ਰਭੂ ਨੇ ਸਹਜਿ ਸੁਭਾਏ=ਸੁਤੇ ਸਿੱਧ ਹੀ ਗਹਿ=ਫੜਕੇ ਆਪਣੇ ਗਲ ਨਾਲ ਲਾ ਲਿਆ ।

**ਬਿਨਵੰਤ ਨਾਨਕ ਆਪਿ ਮਿਲਿਆ ਬਹੁੜਿ ਕਤਹੂ ਨ ਜਾਇਆ ॥੫॥੪॥੭॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਨੂੰ ਪ੍ਰਭੂ ਆਪ ਆਕੇ ਮਿਲਿਆ ਹੈ, ਉਸ ਦਾ ਮਨ ਫਿਰ ਕਿਸੇ ਹੋਰ ਤਰਫ਼ ਨਹੀਂ ਜਾਂਦਾ।

ਅਥਵਾ:-ਉਹ ਪ੍ਰਭੂ ਉਸ ਨੂੰ ਛੱਡਕੇ ਫਿਰ ਕਿਸੇ ਹੋਰ ਵੱਲ ਨਹੀਂ ਜਾਂਦਾ ॥੫॥੪॥੭॥

## ਬਿਹਾਗੜਾ ਮਹਲਾ ੫ ਛੰਤ ॥

ਪ੍ਰਭੂ ਦੇ ਸਨਮੁਖ ਬੇਨਤੀ ਕਰਦੇ ਹਨ-

**ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ ॥ ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ ॥**

ਹੇ ਮੇਰੇ ਸੁਆਮੀ ਰਾਮ ! ਆਪ ਮੇਰੀ ਬੇਨਤੀ ਸੁਣੋ।

ਹੇ ਰਾਮ ! ਭਾਵੇਂ ਅਸੀਂ ਕ੍ਰੋੜਾਂ ਅਪਰਾਧਾਂ ਨਾਲ ਭਰੇ ਹੋਏ ਹਾਂ, ਫਿਰ ਭੀ ਆਪ ਜੀ ਦੇ ਚੇਰੇ=ਦਾਸ ਹਾਂ।

**ਦੁਖ ਹਰਨ ਕਿਰਪਾ ਕਰਨ ਮੋਹਨ ਕਲਿ ਕਲੇਸਹ ਭੰਜਨਾ ॥**

ਹੇ ਦੁੱਖਾਂ ਦੇ ਹਰਨ=ਨਾਸ ਕਰਨ ਵਾਲੇ ! ਕਿਰਪਾ ਕਰਨ ਵਾਲੇ ਮੋਹਣ !! ਆਪ ਮੇਰੇ ਕਲਿ=ਕਲਪਣਾ ਤੇ ਕਲੇਸ਼ ਆਦਿਕ ਦੁੱਖ ਭੰਜਨਾ=ਨਾਸ ਕਰੋ।

**ਸਰਨਿ ਤੇਰੀ ਰਖਿ ਲੇਹੁ ਮੇਰੀ ਸਰਬ ਮੈ ਨਿਰੰਜਨਾ ॥**

ਹੇ ਸਰਬ+ਮੈ=ਸਰਬ ਰੂਪ ਨਿਰੰਜਨ ! ਮੈਂ ਆਪ ਜੀ ਦੀ ਸ਼ਰਨ ਪਿਆ ਹਾਂ, ਆਪ ਮੇਰੀ ਲੱਜਾ ਰੱਖ ਲਓ।

**ਸੁਨਤ ਪੇਖਤ ਸੰਗਿ ਸਭ ਕੈ ਪ੍ਰਭ ਨੇਰ ਹੂ ਤੇ ਨੇਰੇ ॥**

ਹੇ ਪ੍ਰਭੂ ! ਤੂੰ ਨੇੜਿਆਂ ਤੋਂ ਭੀ ਨੇੜੇ ਹੈਂ, ਅਤੇ ਸਭਨਾਂ ਦੇ ਨਾਲ ਹੋਕੇ ਸਭ ਦੀਆਂ ਗੱਲਾਂ ਸੁਨਤ= ਸੁਣਦਾ ਤੇ ਸਭ ਦੇ ਕਰਤੱਬ ਪੇਖਤ=ਵੇਖਦਾ ਹੈਂ।

**ਅਰਦਾਸਿ ਨਾਨਕ ਸੁਨਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ ॥੧॥**

ਗੁਰੂ ਜੀ ਕਥਨ ਕਰਦੇ ਹਨ, ਹੇ ਸੁਆਮੀ ! ਮੈਂ ਨਾਨਕ ਦੀ ਬੇਨਤੀ ਸੁਣਕੇ, ਘਰ ਦੇ ਚੇਰੇ=ਸੇਵਕ ਨੂੰ ਰੱਖ ਲੈਣਾ ਕਰੋ ॥ ੧ ॥

**ਤੂ ਸਮਰਥੁ ਸਦਾ ਹਮ ਦੀਨ ਭੇਖਾਰੀ ਰਾਮ ॥**

ਹੇ ਰਾਮ ! ਤੂੰ ਸਰਬਦਾ ਕਾਲ ਸਮਰੱਥ ਹੈਂ, ਅਸੀਂ ਦੀਨ ਆਪ ਜੀ ਦੇ ਦਰ ਦੇ ਭੇਖਾਰੀ=ਮੰਗਤੇ ਹਾਂ।

**ਮਾਇਆ ਮੋਹਿ ਮਗਨੁ ਕਢਿ ਲੇਹੁ ਮੁਰਾਰੀ ਰਾਮ ॥**

ਮਾਇਆ ਦੇ ਮੋਹ ਵਿੱਚ ਮਸਤ ਹਾਂ, ਹੇ ਰਾਮ ਮੁਰਾਰੀ ! ਇਸ ਵਿੱਚੋਂ ਅਸਾਨੂੰ ਕੱਢ ਲਓ।

**ਲੋਭਿ ਮੋਹਿ ਬਿਕਾਰਿ ਬਾਧਿਓ ਅਨਿਕ ਦੋਖ ਕਮਾਵਨੇ ॥**

ਅਸੀਂ ਲੋਭ ਮੋਹ ਦੇ ਵਿਕਾਰਾਂ ਵਿੱਚ ਬੱਧੇ ਹੋਏ ਅਨੇਕ ਤਰ੍ਹਾਂ ਦੇ ਦੋਖ=ਪਾਪ ਕਰਮਾਂ ਨੂੰ ਕਮਾਉਂਦੇ ਹਾਂ।

**ਅਲਿਪਤ ਬੰਧਨ ਰਹਤ ਕਰਤਾ ਕੀਆ ਅਪਨਾ ਪਾਵਨੇ ॥**

ਹੇ ਬੰਧਨਾਂ ਤੋਂ ਰਹਿਤ ਅਲਿਪਤ ਕਰਤੇ ! ਅਸੀਂ ਆਪਣੇ ਕੀਤੇ ਹੋਏ ਕਰਮਾਂ ਦਾ ਫਲ ਪਾਂਵਦੇ ਹਾਂ।

**ਕਰਿ ਅਨੁਗ੍ਰਹੁ ਪਤਿਤ ਪਾਵਨ ਬਹੁ ਜੋਨਿ ਭ੍ਰਮਤੇ ਹਾਰੀ ॥**

ਹੇ ਪਤਿਤ ਪਾਵਨ ! ਮੇਰੇ ਉੱਤੇ ਆਪ ਅਨੁਗ੍ਰਹੁ=ਕ੍ਰਿਪਾ ਦ੍ਰਿਸ਼ਟੀ ਕਰੋ, ਬਹੁਤੀਆਂ ਜੂਨੀਆਂ ਵਿੱਚ ਭ੍ਰਮਤੇ=ਫਿਰਦੇ ਹੋਏ ਹਾਰੀ=ਹਾਰ ਗਏ ਹਾਂ।

**ਬਿਨਵੰਤਿ ਨਾਨਕ ਦਾਸੁ ਹਰਿ ਕਾ ਪ੍ਰਭ ਜੀਅ ਪ੍ਰਾਨ ਅਧਾਰੀ ॥੨॥**

ਗੁਰੂ ਜੀ ਕਥਨ ਕਰਦੇ ਹਨ, ਹੇ ਹਰੀ ! ਮੈਂ ਆਪ ਜੀ ਦਾ ਦਾਸ ਹਾਂ, ਹੇ ਪ੍ਰਭੂ ! ਆਪ ਮੇਰੇ ਜੀਅ ਅਤੇ ਪ੍ਰਾਣਾਂ ਦਾ ਅਧਾਰੀ=ਆਸਰਾ ਹੋ ॥ ੧ ॥

**ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ ॥**

ਹੇ ਰਾਮ ! ਤੂੰ ਵੱਡਾ ਸਮਰੱਥ ਹੈਂ, ਅਤੇ ਮੇਰੀ ਅਕਲ ਥੋੜੀ ਹੈ।

**ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ ॥**

ਹੇ ਰਾਮ ! ਤੂੰ ਅਕ੍ਰਿਤਘਣਾ ਨੂੰ ਭੀ ਪਾਲਦਾ ਹੈਂ, ਤੇਰੀ ਪੂਰਨ ਦ੍ਰਿਸ਼ਟੀ ਹੈ,

ਅਥਵਾ:-ਪੂਰਨ=ਸਾਰਿਆਂ ਉੱਤੇ ਤੇਰੀ ਦ੍ਰਿਸ਼ਟੀ ਹੈ।

**ਅਗਾਧਿ ਬੋਧਿ ਅਪਾਰ ਕਰਤੇ ਮੋਹਿ ਨੀਚੁ ਕਛੂ ਨ ਜਾਨਾ ॥**

ਹੇ ਅਪਾਰ ਕਰਤੇ ! ਆਪ ਜੀ ਦਾ ਬੋਧਿ=ਗਿਆਨ ਅਗਾਧ ਹੈ, ਮੈਂ ਨੀਚ ਤੇਰਾ ਭੇਦ ਕੁਝ ਭੀ ਨਹੀਂ ਜਾਣਦਾ। ਅਥਵਾ:-ਮੈਂ ਨੀਚ ਨੇ ਤੇਰਾ ਕੁਝ ਵੀ ਉਪਕਾਰ ਨਹੀਂ ਜਾਣਿਆਂ।

**ਰਤਨੁ ਤਿਆਗਿ ਸੰਗ੍ਰਹਨ ਕਉਡੀ ਪਸੂ ਨੀਚੁ ਇਆਨਾ ॥**

ਮੈਂ ਅਜੇਹਾ ਨੀਚ ਇਆਨਾ=ਬੇ-ਸਮਝ ਪਸ਼ੂ ਹਾਂ, ਜੋ ਰਤਨ ਰੂਪ ਨਾਮ ਨੂੰ ਤਿਆਗਕੇ ਕਉਡੀ= ਮਾਇਆ ਨੂੰ ਸੰਗ੍ਰਹਨ=ਕੱਠੀ ਕਰ ਰਿਹਾ ਹਾਂ।

**ਤਿਆਗਿ ਚਲਤੀ ਮਹਾ ਚੰਚਲਿ ਦੋਖ ਕਰਿ ਕਰਿ ਜੋਰੀ ॥**

ਜੋ ਬੜੀ ਚੰਚਲ ਮਾਇਆ ਜੀਵ ਦੇ ਸਾਥ ਨੂੰ ਛੱਡਕੇ ਚਲੀ ਜਾਂਦੀ ਹੈ, ਦੋਖ=ਪਾਪ ਕਰਮਾਂ ਨੂੰ ਕਰ ਕਰਕੇ ਉਸ ਮਾਇਆ ਨੂੰ ਜੋੜਨਾ ਕੀਤਾ ਹੈ।

**ਨਾਨਕ ਸਰਣਿ ਸਮਰਥ ਸੁਆਮੀ ਪੈਜ ਰਾਖਹੁ ਮੋਰੀ ॥੩॥**

ਗੁਰੂ ਜੀ ਕਥਨ ਕਰਦੇ ਹਨ, ਹੇ ਸ਼ਰਨ ਆਇਆਂ ਦੀ ਰੱਖਿਆ ਕਰਨੇ ਨੂੰ ਸਮਰੱਥ ਸੁਆਮੀ ! ਮੈਂ ਆਪ ਜੀ ਦੀ ਸ਼ਰਨ ਆਇਆ ਹਾਂ ਆਪ ਮੇਰੀ ਲੱਜਾ ਰੱਖੋ ॥ ੩ ॥

**ਜਾ ਤੇ ਵੀਛੁੜਿਆ ਤਿਨਿ ਆਪਿ ਮਿਲਾਇਆ ਰਾਮ ॥**

ਜਿਸ ਤੋਂ ਵਿੱਛੁੜਿਆ ਹੋਇਆ ਸੀ ਉਸ ਰਾਮ ਨੇ ਆਪ ਹੀ ਆਪਣੇ ਨਾਲ ਮਿਲਾ ਲਿਆ ਹੈ।

## ਸਾਧੂ ਸੰਗਮੇ ਹਰਿ ਗੁਣ ਗਾਇਆ ਰਾਮ ॥

ਸਾਧੂਆਂ ਦੀ ਸਤਸੰਗਤ ਵਿੱਚ ਬੈਠਕੇ ਹਰੀ ਰਾਮ ਦੇ ਗੁਣਾਂ ਨੂੰ ਗਾਇਆ ਹੈ।

## ਗੁਣ ਗਾਇ ਗੋਵਿਦ ਸਦਾ ਨੀਕੇ ਕਲਿਆਣ ਮੈ ਪਰਗਟ ਭਏ ॥

ਜਦ ਗੋਬਿੰਦ ਦੇ ਨੀਕੇ=ਭਲੇ ਗੁਣਾਂ ਨੂੰ ਸਦਾ ਗਾਉਣਾ ਕੀਤਾ, ਤਾਂ ਕਲਿਆਣ-ਮੈਂ=ਕਲਿਆਣ ਸਰੂਪ ਪਰਮਾਤਮਾ ਆਪ ਹੀ ਪ੍ਰਗਟ ਹੋ ਗਏ।

## ਸੇਜਾ ਸੁਹਾਵੀ ਸੰਗਿ ਪ੍ਰਭ ਕੈ ਆਪਣੇ ਪ੍ਰਭ ਕਰਿ ਲਏ ॥

ਪ੍ਰਭੂ ਦੇ ਨਾਲ ਹੋਣ ਕਰਕੇ ਅੰਤਹ ਕਰਣ ਰੂਪੀ ਸੇਜਾ ਸੋਭਨੀਕ ਹੋਈ ਹੈ, ਅਤੇ ਪ੍ਰਭੂ ਨੇ ਮੈਨੂੰ ਆਪਣੇ ਬਣਾ ਲਿਆ ਹੈ।

## ਛੋਡਿ ਚਿੰਤ ਅਚਿੰਤ ਹੋਏ ਬਹੁੜਿ ਦੂਖੁ ਨ ਪਾਇਆ ॥

ਗ੍ਰਿਹਸਤ ਦੀ ਚਿੰਤਾ ਨੂੰ ਛੱਡਕੇ ਨਿਸਚਿੰਤ ਹੋ ਗਏ ਹਾਂ, ਬਹੁੜਿ=ਮੁੜਕੇ ਕੋਈ ਦੁੱਖ ਨਹੀਂ ਪਾਇਆ।

## ਨਾਨਕ ਦਰਸਨੁ ਪੇਖਿ ਜੀਵੇ ਗੋਵਿੰਦ ਗੁਣ ਨਿਧਿ ਗਾਇਆ ॥੪॥੫॥੮॥

ਗੁਰੂ ਜੀ ਕਥਨ ਕਰਦੇ ਹਨ, ਸ਼ੁਭ ਗੁਣਾਂ ਦੀ ਨਿੱਧੀ ਰੂਪ ਜਿਸ ਗੋਬਿੰਦ ਦੇ ਗੁਣਾਂ ਨੂੰ ਗਾਇਆ ਹੈ, ਉਸ ਦੇ ਦਰਸ਼ਨ ਨੂੰ ਵੇਖਕੇ ਜੀਊਂਦੇ ਹਾਂ ॥੪॥੫॥੮॥

## ਬਿਹਾਗੜਾ ਮਹਲਾ ੫ ਛੰਤ ॥

**ਉਥਾਨਕਾ:**—ਇੱਕ ਸਮੇਂ ਸੁਕੇਤ ਮੰਡੀ ਵਾਲਾ ਰਾਜਾ ਸ੍ਰੀ ਅੰਮ੍ਰਿਤਸਰ ਆਇਆ ਤੇ ਪੰਚਮ ਸਤਿਗੁਰਾਂ ਦੇ ਦਰਸ਼ਨ ਕਰਕੇ ਕਈ ਦਿਨ ਬਚਨ-ਬਿਲਾਸ ਕਰਦਾ ਰਿਹਾ। ਆਖਰ ਬਹੁਤ ਬੀਮਾਰ ਹੋ ਗਿਆ ਤਿਸਦਾ ਅੰਤ ਸਮਾਂ ਨੇੜੇ ਆਇਆ ਦੇਖਕੇ ਗੁਰੂ ਜੀ ਨੇ ਇਸ ਛੰਤ ਦੁਆਰਾ ਉਸ ਨੂੰ ਉਪਦੇਸ਼ ਦਿੱਤਾ।

## ਬੋਲਿ ਸੁ ਧਰਮੀੜਿਆ ਮੋਨਿ ਕਤ ਧਾਰੀ ਰਾਮ ॥

ਹੇ ਸਰੇਸ਼ਟ ਧਰਮ ਵਿੱਚ ਅੜੇ ਹੋਏ ਧਰਮੀ ਰਾਜੇ! ਤੂੰ ਇਸ ਵੇਲੇ ਸੁ=ਉਸ ਰਾਮ ਨਾਮ ਨੂੰ ਬੋਲਣਾ ਕਰ, ਰਾਮ ਨਾਮ ਵੱਲੋਂ ਮੋਨਿ=ਚੁੱਪ ਕਤ=ਕਿਉਂ ਧਾਰੀ=ਧਾਰਨ ਕੀਤੀ ਹੋਈ ਹੈ।

## ਤੂ ਨੇਤ੍ਰੀ ਦੇਖਿ ਚਲਿਆ ਮਾਇਆ ਬਿਉਹਾਰੀ ਰਾਮ ॥

ਜਿਤਨੇ-ਕੁ ਰਾਮ ਦੀ ਮਾਇਆ ਦੇ ਬਿਉਹਾਰ ਹਨ, ਇਹ ਸਭ ਤੂੰ ਆਪਣੇ ਨੇਤ੍ਰੀਂ=ਅੱਖਾਂ ਨਾਲ ਵੇਖ ਚਲਿਆ ਹੈਂ।

## ਸੰਗਿ ਤੇਰੈ ਕਛੁ ਨ ਚਾਲੈ ਬਿਨਾ ਗੋਬਿੰਦ ਨਾਮਾ ॥

ਗੋਬਿੰਦ ਦੇ ਨਾਮ ਤੋਂ ਬਿਨਾਂ ਇਸ ਵਿੱਚੋਂ ਤੇਰੇ ਨਾਲ ਕੁਝ ਭੀ ਨਹੀਂ ਜਾਣਾ।

**ਦੇਸ ਵੇਸ ਸੁਵਰਨ ਰੂਪਾ ਸਗਲ ਊਣੇ ਕਾਮਾ ॥**

ਦੇਸ਼, ਭੇਸ, ਸੁਵਰਨ=ਸੋਨਾ, ਰੂਪਾ=ਚਾਂਦੀ ਇਤਿਆਦਿਕ ਇਹ ਸਗਲ=ਸਾਰੇ ਕੰਮ ਊਣੇ=ਅਧੂਰੇ ਹਨ।

**ਪੁਤ੍ਰ ਕਲਤ੍ਰ ਨ ਸੰਗਿ ਸੋਭਾ ਹਸਤ ਘੋਰਿ ਵਿਕਾਰੀ ॥**

ਪੁੱਤਰ, ਕਲਤ੍ਰ=ਇਸਤ੍ਰੀ, ਦੁਨੀਆਂ ਦੀ ਸੋਭਾ, ਹਸਤ=ਹਾਥੀ, ਘੋਰਿ=ਘੋੜੇ ਇਹ ਸਭ ਵਿਕਾਰੀ= ਦੁੱਖ ਰੂਪ ਹਨ, ਅਥਵਾ:-ਜਿਨ੍ਹਾਂ ਕਰਕੇ ਮਨ ਵਿਕਾਰੀ ਹੋ ਰਿਹਾ ਹੈ ਇਨ੍ਹਾਂ ਵਿੱਚੋਂ ਪ੍ਰਲੋਕ ਵਿੱਚ ਜੀਵ ਦੇ ਨਾਲ ਕੁਝ ਭੀ ਨਹੀਂ ਜਾਣਾ।

**[ਪੰਨਾ ੫੪੯]**

**ਬਿਨਵੰਤ ਨਾਨਕ ਬਿਨੁ ਸਾਧ ਸੰਗਮ ਸਭ ਮਿਥਿਆ ਸੰਸਾਰੀ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਸੰਤਾਂ ਦੇ ਸਬੰਧ ਤੋਂ ਬਿਨਾਂ ਸੰਸਾਰ ਦੀ ਸਾਰੀ ਕਿਰਿਆ ਮਿੱਥਿਆ ਹੈ ॥੧॥

**ਰਾਜਨ ਕਿਉ ਸੋਇਆ ਤੂ ਨੀਦ ਭਰੇ ਜਾਗਤ ਕਤ ਨਾਹੀ ਰਾਮ ॥**

ਹੇ ਰਾਜਨ! ਅੱਖਾਂ ਵਿੱਚ ਨੀਂਦ ਭਰਕੇ ਤੂੰ ਕਿਉਂ ਸੁੱਤਾ ਹੋਇਆ ਹੈਂ, ਤੂੰ ਰਾਮ ਵੱਲ ਜਾਗਦਾ ਕਿਉਂ ਨਹੀਂ ਹੈਂ।

**ਮਾਇਆ ਝੂਠੁ ਰੁਦਨੁ ਕੇਤੇ ਬਿਲਲਾਹੀ ਰਾਮ ॥**

ਰਾਮ=ਹੇ ਭਾਈ! ਝੂਠੀ ਮਾਇਆ ਵਾਸਤੇ ਝੂਠਾ ਰੁਦਨ ਕਰਕੇ ਕਿਤਨੇ ਹੀ ਪੁਰਸ਼ ਵਿਰਲਾਪ ਕਰ ਰਹੇ ਹਨ।

**ਬਿਲਲਾਹਿ ਕੇਤੇ ਮਹਾ ਮੋਹਨ ਬਿਨੁ ਨਾਮ ਹਰਿ ਕੇ ਸੁਖੁ ਨਾਹੀ ॥**

ਮਹਾ ਮੋਹਨ=ਮਾਇਆ ਵਾਸਤੇ ਬੜਾ ਮੋਹ ਕਰਕੇ ਕਿਤਨੇ ਹੀ ਵਿਰਲਾਪ ਕਰ ਰਹੇ ਹਨ, ਪਰ ਹਰੀ ਨਾਮ-ਸਿਮਰਨ ਤੋਂ ਬਿਨਾਂ ਸੁਖ ਪ੍ਰਾਪਤ ਨਹੀਂ ਹੁੰਦਾ।

**ਸਹਸ ਸਿਆਣਪ ਉਪਾਵ ਥਾਕੇ ਜਹ ਭਾਵਤ ਤਹ ਜਾਹੀ ॥**

ਸਹਸ=ਹਜ਼ਾਰਾਂ ਪੁਰਸ਼ ਸਿਆਣਪਾਂ ਤੇ ਉਪਾਵ=ਯਤਨ ਕਰਕੇ ਥੱਕ ਗਏ ਹਨ, ਜਹ ਭਾਵਤ=ਜਿੱਥੇ ਜਾਣਾ ਚਾਹੁੰਦੇ ਹਨ ਉਥੇ ਜਾਂਦੇ ਭੀ ਹਨ, ਪਰ ਸੁਖ ਕਿਤੇ ਭੀ ਨਹੀਂ ਮਿਲਦਾ।

**ਆਦਿ ਅੰਤੇ ਮਧਿ ਪੂਰਨ ਸਰਬਤ੍ਰ ਘਟਿ ਘਟਿ ਆਹੀ ॥**

ਹੇ ਰਾਜਨ! ਜੋ ਪ੍ਰਭੂ ਆਦਿ, ਅੰਤ, ਮਧ ਤਿੰਨਾਂ ਕਾਲਾਂ ਵਿੱਚ ਪੂਰਨ ਹੈ, ਅਤੇ ਸਾਰਿਆਂ ਘਟਾਂ ਘਟਾਂ ਵਿੱਚ ਪੂਰਨ ਹੈ।

**ਬਿਨਵੰਤ ਨਾਨਕ ਜਿਨ ਸਾਧ ਸੰਗਮੁ ਸੇ ਪਤਿ ਸੇਤੀ ਘਰਿ ਜਾਹੀ ॥੨॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੇ ਸਤਸੰਗਤ ਵਿੱਚ ਜਾਕੇ ਉਸ ਦੇ ਨਾਮ ਨੂੰ ਜਪਿਆ ਹੈ ਉਹ ਪੁਰਸ਼ ਪਤ-ਆਬਰੋ (ਇੱਜ਼ਤ) ਦੇ ਨਾਲ ਪ੍ਰਲੋਕ ਘਰ ਵਿੱਚ ਜਾਂਦੇ ਹਨ ॥ ੨ ॥

## ਨਰਪਤਿ ਜਾਣਿ ਗ੍ਰਹਿਓ ਸੇਵਕ ਸਿਆਣੇ ਰਾਮ ॥

ਹੇ ਨਰਪਤਿ=ਰਾਜਨ ! ਰਾਮ ਨਾਮ ਤੋਂ ਬਿਨਾਂ ਸਿਆਣੇ ਸੇਵਕ ਜਾਣ ਕੇ ਜਿਨ੍ਹਾਂ ਨੂੰ ਤੂੰ ਗ੍ਰਹਿਓ= ਫੜਿਆ ਹੋਇਆ ਹੈ। ਅਥਵਾ :-ਹੇ ਰਾਜਨ ! ਤੂੰ ਜੋ ਜਾਣਦਾ ਹੈਂ ਇਹ ਮੇਰੇ ਗ੍ਰਹਿਓ=ਘਰ ਹਨ, ਅਤੇ ਇਹ ਮੇਰੇ ਸਿਆਣੇ ਸੇਵਕ ਹਨ।

## ਸਰਪਰ ਵੀਛੁੜਣਾ ਮੋਹੇ ਪਛੁਤਾਣੇ ਰਾਮ ॥

ਇਨ੍ਹਾਂ ਤੋਂ ਸਰਪਰ=ਜ਼ਰੂਰ ਵਿੱਛੁੜ ਜਾਣਾ ਹੈ, ਰਾਮ ਤੋਂ ਭੁੱਲੇ ਹੋਏ ਮੋਹ ਵਾਲੇ ਪੁਰਸ਼ ਅੰਤ ਨੂੰ ਪਸ਼ਚਾਤਾਪ ਕਰਦੇ ਹਨ।

## ਹਰਿਚੰਦਉਰੀ ਦੇਖਿ ਭੂਲਾ ਕਹਾ ਅਸਥਿਤਿ ਪਾਈਐ ॥

ਹਰਿ ਚੰਦਉਰੀ=ਗੰਧਰਬ ਨਗਰੀ ਵਰਗੇ. ਜੋ ਝੂਠੇ ਪਦਾਰਥ ਹਨ, ਇਹਨਾਂ ਨੂੰ ਵੇਖ ਕੇ ਤੂੰ ਭੁੱਲਿਆ ਫਿਰਦਾ ਹੈਂ, ਇਹਨਾਂ ਪਦਾਰਥਾਂ ਦੀ ਇਸਥਿਤੀ ਕਿੱਥੋਂ ਪਾਈਦੀ ਹੈ।

## ਬਿਨੁ ਨਾਮ ਹਰਿ ਕੇ ਆਨ ਰਚਨਾ ਅਹਿਲਾ ਜਨਮੁ ਗਵਾਈਐ ॥

ਹਰੀ ਦੇ ਨਾਮ ਤੋਂ ਬਿਨਾਂ ਜੋ ਆਨ=ਹੋਰ ਰਚਨਾ ਵਿਚ ਲਗਣਾ ਹੈ, ਇਸ ਤਰ੍ਹਾਂ ਤਾਂ ਸੁੰਦਰ ਮਨੁੱਖਾ ਜਨਮ ਅਹਿਲਾ=ਨਿਸਫਲ ਗੁਆ ਲੈਣਾ ਹੈ।

## ਹਉ ਹਉ ਕਰਤ ਨ ਤ੍ਰਿਸਨ ਬੂਝੈ ਨਹ ਕਾਂਮ ਪੂਰਨ ਗਿਆਨੇ ॥

ਹੰਗਤਾ ਹੀ ਹੰਗਤਾ ਕਰਦਿਆਂ ਪਦਾਰਥਾਂ ਦੀ ਤ੍ਰਿਸ਼ਨਾ ਬੁਝਦੀ ਨਹੀਂ ਹੈ, ਨਾ ਕਾਮਨਾ ਪੂਰੀ ਹੁੰਦੀ ਹੈ, ਨਾ ਹੀ ਗਿਆਨ ਪ੍ਰਾਪਤ ਹੁੰਦਾ ਹੈ। ਅਥਵਾ :-ਇਹ ਗਿਆਨੇ=ਜਾਣ ਲੈ, ਹਉ ਹਉ=ਮੈਂ ਮੈਂ ਕਰਦਿਆਂ ਤ੍ਰਿਸ਼ਨਾ ਰੂਪ ਅੱਗ ਭੀ ਨਹੀਂ ਬੁਝਦੀ, ਅਤੇ ਕੰਮ ਭੀ ਪੂਰੇ ਨਹੀਂ ਹੁੰਦੇ ॥

## ਬਿਨਵੰਤਿ ਨਾਨਕ ਬਿਨੁ ਨਾਮ ਹਰਿ ਕੇ ਕੇਤਿਆ ਪਛੁਤਾਨੇ ॥ ੩ ॥

ਗੁਰੂ ਜੀ ਕਥਨ ਕਰਦੇ ਹਨ, ਹਰੀ ਦੇ ਨਾਮ ਜਪੇ ਤੋਂ ਬਿਨਾਂ ਕਿਤਨੇ ਹੀ ਪੁਰਸ਼ ਪਸ਼ਚਾਤਾਪ ਕਰਦੇ ਚਲੇ ਗਏ ਹਨ ॥ ੩ ॥

''ਇਸ ਉਪਦੇਸ਼ ਦੇ ਸੁਣਨ ਨਾਲ ਜਦ ਰਾਜੇ ਦਾ ਮਨ ਸ਼ੁੱਧ ਹੋ ਗਿਆ'', ਤਾਂ ਗੁਰੂ ਜੀ ਨੇ ਕਿਹਾ :-

## ਧਾਰਿ ਅਨੁਗ੍ਰਹੋ ਅਪਨਾ ਕਰਿ ਲੀਨਾ ਰਾਮ ॥

ਹੇ ਰਾਜਨ ! ਰਾਮ ਨੇ ਅਨੁਗ੍ਰਹੋ=ਕਿਰਪਾ ਧਾਰ ਕੇ ਤੈਨੂੰ ਆਪਣਾ ਦਾਸ ਕਰ ਲਿਆ ਹੈ।

## ਭੁਜਾ ਗਹਿ ਕਾਢਿ ਲੀਓ ਸਾਧੂ ਸੰਗੁ ਦੀਨਾ ਰਾਮ ॥

ਹੇ ਰਾਜਨ ! ਰਾਮ ਨੇ ਤੈਨੂੰ ਸੰਤਾਂ ਦਾ ਸਤਸੰਗ ਦੇ ਕੇ ਬੁੱਧੀ ਰੂਪ ਭੁਜਾਂ ਤੋਂ ਫੜ ਕੇ ਮੋਹ ਜਾਲ ਵਿਚੋਂ ਕੱਢ ਲਿਆ ਹੈ।

**ਸਾਧ ਸੰਗਮਿ ਹਰਿ ਅਰਾਧੇ ਸਗਲ ਕਲਮਲ ਦੁਖ ਜਲੇ ॥**

ਸਤਸੰਗਤ ਵਿਚ ਬੈਠ ਕੇ ਹਰੀ ਨਾਮ ਦੇ ਆਰਾਧਣ ਕਰਕੇ ਤੇਰੇ ਸਾਰੇ ਕਲਮਲ=ਪਾਪ ਅਤੇ ਦੁੱਖ ਜਲੇ=ਸੜ ਗਏ ਭਾਵ ਭਸਮ ਹੋ ਗਏ ਹਨ।

**ਮਹਾ ਧਰਮ ਸੁਦਾਨ ਕਿਰਿਆ ਸੰਗਿ ਤੇਰੈ ਸੇ ਚਲੇ ॥**

ਸੁ-ਦਾਨ=ਸਰੇਸ਼ਟ ਦਾਨ, ਸ਼ੁਭ ਕਿਰਿਆ, ਤੇ ਧਰਮ ਆਦਿਕ ਜੋ ਮਹਾ=ਬੜੇ ਸਾਧਨ ਹਨ, ਉਹ ਤੇਰੇ ਨਾਲ ਸਾਥੀ ਹੋ ਕੇ ਪ੍ਰਲੋਕ ਰਸਤੇ ਵਿਚ ਚੱਲਣਗੇ।

**ਰਸਨਾ ਅਰਾਧੈ ਏਕੁ ਸੁਆਮੀ ਹਰਿ ਨਾਮਿ ਮਨੁ ਤਨੁ ਭੀਨਾ ॥**

ਰਸਨਾਂ ਨਾਲ ਇੱਕ ਸੁਆਮੀ ਨੂੰ ਆਰਾਧਣਾ ਕਰ, ਜਿਸ ਤੇ ਹਰੀ ਨਾਮ ਸਿਮਰਨ ਵਿਚ ਤੇਰਾ ਮਨ ਤਨ ਭਿੱਜ ਜਾਵੇ।

**ਨਾਨਕ ਜਿਸਨੋ ਹਰਿ ਮਿਲਾਏ ਸੋ ਸਰਬ ਗੁਣ ਪਰਬੀਨਾ ॥ ੪ ॥ ੬ ॥ ੯ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਨੂੰ ਹਰੀ ਆਪਣੇ ਨਾਲ ਮਿਲਾਉਂਦਾ ਹੈ, ਉਹ ਸਾਰਿਆਂ ਸ਼ੁਭ-ਗੁਣਾਂ ਕਰਕੇ ਪਰਬੀਨਾ=ਚਤੁਰ ਹੁੰਦਾ ਹੈ ॥ ੪ ॥ ੬ ॥ ੯ ॥

## ਬਿਹਾਗੜੇ ਕੀ ਵਾਰ ਮਹਲਾ ੪ ੧ੴ ਸਤਿਗੁਰ ਪ੍ਰਸਾਦਿ ॥

ਬਿਹਾਗੜੇ ਦੀ ਵਾਰ ਵਿਚ ਵਾਰ=ਪੌੜੀਆਂ ਸਭ ਚੌਥੇ ਪਾਤਸ਼ਾਹ ਜੀ ਦੀਆਂ ਹਨ, ਸਲੋਕ ਸਾਂਝੇ ਹਨ।

**ਉਥਾਨਕਾ:**—ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਅੱਗੇ ਸਿੱਖਾਂ ਨੇ ਬੇਨਤੀ ਕੀਤੀ ਕਿ ਜੀਵ ਨੂੰ ਸੁਖ ਕਿਵੇਂ ਪ੍ਰਾਪਤ ਹੋਵੇ ? ਉੱਤਰ-

**ਸਲੋਕ ਮਃ ੩ ॥ ਗੁਰ ਸੇਵਾ ਤੇ ਸੁਖੁ ਪਾਈਐ ਹੋਰ ਥੈ ਸੁਖੁ ਨ ਭਾਲਿ ॥**

ਪੂਰਨ ਗੁਰਾਂ ਦੀ ਸੇਵਾ ਕਰਨ ਨਾਲ ਹੀ ਸੁਖ ਪ੍ਰਾਪਤ ਹੁੰਦਾ ਹੈ, ਹੋਰ ਥੈ=ਹੋਰ ਜਗ੍ਹਾਂ ਤੋਂ ਸੁਖ ਨਹੀਂ ਲੱਭਦਾ।

**ਗੁਰ ਕੈ ਸਬਦਿ ਮਨੁ ਭੇਦੀਐ ਸਦਾ ਵਸੈ ਹਰਿ ਨਾਲਿ ॥**

ਗੁਰਾਂ ਦੇ ਉਪਦੇਸ਼ ਵਿਖੇ ਮਨ ਨੂੰ ਭੇਦੀਐ=ਮਿਲਾਈਏ, ਅਥਵਾ:-ਗੁਰਾਂ ਦੇ ਉਪਦੇਸ਼ ਦੁਆਰਾ ਮਨ ਦੇ ਕਠੋਰ ਸੁਭਾਅ ਨੂੰ ਭੇਦੀਐ=ਵਿੰਨ੍ਹ ਦੇਈਏ ਤਾਂ ਮਨ ਸਦਾ ਹੀ ਹਰੀ ਦੇ ਨਾਲ ਵਸਦਾ ਹੈ।

**ਨਾਨਕ ਨਾਮੁ ਤਿਨਾ ਕਉ ਮਿਲੈ ਜਿਨ ਹਰਿ ਵੇਖੈ ਨਦਰਿ ਨਿਹਾਲਿ ॥ ੧ ॥**

ਗੁਰੂ ਜੀ ਆਖਦੇ ਹਨ-ਗੁਰਾਂ ਦਵਾਰੇ ਨਾਮ ਉਹਨਾਂ ਨੂੰ ਮਿਲਦਾ ਹੈ, ਜਿਨ੍ਹਾਂ ਨੂੰ ਹਰੀ ਕਿਰਪਾ ਦੀ ਨਜ਼ਰ ਨਾਲ ਦੇਖ ਕੇ ਨਿਹਾਲ ਕਰਦਾ ਹੈ ॥ ੧ ॥

**ਮਃ ੩ ॥ ਸਿਫਤਿ ਖਜਾਨਾ ਬਖਸ ਹੈ ਜਿਸੁ ਬਖਸੈ ਸੋ ਖਰਚੈ ਖਾਇ ॥**

ਸਿਫਤਿ=ਸਿਫਤੀ ਪਰਮਾਤਮਾ ਦਾ ਬਖਸ਼ਸ਼ ਰੂਪ ਖ਼ਜ਼ਾਨਾ ਹੈ, ਜਿਸ ਨੂੰ ਬਖਸ਼ਦਾ ਹੈ ਉਹ ਪੁਰਸ਼ ਆਪ

ਖਾਂਦਾ ਤੇ ਹੋਰਨਾਂ ਨੂੰ ਖਰਚਾਉਂਦਾ ਹੈ ਭਾਵ ਆਪ ਨਾਮ ਜਪਦਾ ਹੈ ਤੇ ਹੋਰਨਾਂ ਨੂੰ ਵੀ ਨਾਮ ਜਪਾਉਂਦਾ ਹੈ।

**ਸਤਿਗੁਰ ਬਿਨੁ ਹਥਿ ਨ ਆਵਈ ਸਭ ਥਕੇ ਕਰਮ ਕਮਾਇ ॥**

ਪ੍ਰੰਤੂ ਸਤਿਗੁਰਾਂ ਦੀ ਕਿਰਪਾ ਬਿਨਾਂ ਇਹ ਬਖ਼ਸ਼ਸ਼ ਰੂਪ ਖ਼ਜ਼ਾਨਾ ਜੀਵ ਦੇ ਹੱਥ ਆਉਂਦਾ ਨਹੀਂ ਹੈ, ਸਾਰੇ ਜੀਵ ਆਪਣੇ ਆਪ ਕਰਮਾਂ ਨੂੰ ਕਮਾ ਕਮਾ ਕੇ ਥੱਕ ਗਏ ਹਨ।

**ਨਾਨਕ ਮਨਮੁਖੁ ਜਗਤੁ ਧਨ ਹੀਣੁ ਹੈ ਅਗੈ ਭੁਖਾ ਕਿ ਖਾਇ ॥੨॥**

ਗੁਰੂ ਜੀ ਆਖਦੇ ਹਨ, ਮਨਮੁਖ ਪੁਰਸ਼ ਜਗਤ ਵਿਖੇ ਨਾਮ ਧਨ ਤੋਂ ਹੀਣੁ=ਰਹਿਤ ਭਾਵ ਖਾਲੀ ਹੈ, ਅੱਗੇ ਜਾ ਕੇ ਭੁੱਖ ਲੱਗਿਆਂ ਕਿ ਖਾਇ=ਕੀ ਖਾਏਗਾ ?

**ਪਉੜੀ ॥ ਸਭ ਤੇਰੀ ਤੂ ਸਭਸ ਦਾ ਸਭ ਤੁਧੁ ਉਪਾਇਆ ॥**

ਹੇ ਵਾਹਿਗੁਰੂ ! ਸਾਰੀ ਦੁਨੀਆਂ ਤੇਰੀ ਹੈ, ਤੂੰ ਸਾਰਿਆਂ ਦਾ ਮਾਲਕ ਹੈਂ, ਕਿਉਂਕਿ ਤੁਸਾਂ ਨੇ ਹੀ ਸਾਰਿਆਂ ਨੂੰ ਪੈਦਾ ਕੀਤਾ ਹੈ।

**ਸਭਨਾ ਵਿਚਿ ਤੂ ਵਰਤਦਾ ਤੂ ਸਭਨੀ ਧਿਆਇਆ ॥**

ਸਾਰਿਆਂ ਵਿਚ ਤੂੰ ਵਰਤਦਾ=ਵਿਆਪਕ ਹੈਂ ਅਤੇ ਸਾਰਿਆਂ ਜੀਵਾਂ ਨੇ ਆਪ ਜੀ ਨੂੰ ਧਿਆਉਣਾ ਕੀਤਾ ਹੈ।

**ਤਿਸਦੀ ਤੂ ਭਗਤਿ ਥਾਇ ਪਾਇਹਿ ਜੋ ਤੁਧੁ ਮਨਿ ਭਾਇਆ ॥**

ਉਸ ਦੀ ਭਗਤੀ ਕੀਤੀ ਹੋਈ ਨੂੰ ਤੂੰ ਥਾਇ=ਕਬੂਲ ਪਾਇਹਿ=ਪਾਉਂਦਾ ਹੈਂ, ਜੋ ਆਪ ਜੀ ਦੇ ਮਨ ਨੂੰ ਭਾ ਗਿਆ ਹੈ।

**ਜੋ ਹਰਿ ਪ੍ਰਭ ਭਾਵੈ ਸੋ ਥੀਐ ਸਭਿ ਕਰਨਿ ਤੇਰਾ ਕਰਾਇਆ ॥**

ਹੇ ਹਰੀ ਪ੍ਰਭੂ ! ਜੋ ਆਪ ਜੀ ਨੂੰ ਭਾਉਂਦਾ ਹੈ ਓਹੋ ਕੁਝ ਥੀਐ=ਹੁੰਦਾ ਹੈ, ਅਤੇ ਆਪ ਜੀ ਦਾ ਕਰਾਇਆ ਹੋਇਆ ਹੀ ਸਾਰੇ ਜੀਵ ਕਰਦੇ ਹਨ।

**ਸਲਾਹਿਹੁ ਹਰਿ ਸਭਨਾ ਤੇ ਵਡਾ ਜੋ ਸੰਤ ਜਨਾਂ ਕੀ ਪੈਜ ਰਖਦਾ ਆਇਆ ॥੧॥**

ਸਾਰਿਆਂ ਤੋਂ ਵੱਡਾ ਜੋ ਹਰੀ ਹੈ ਉਸ ਨੂੰ ਸਲਾਹੁਣਾ ਕਰੋ, ਜੋ ਸਦਾ ਹੀ ਸੰਤ ਜਨਾਂ ਦੀ ਪੈਜ=ਪਤ-ਆਬਰੋ ਰੱਖਦਾ ਆਇਆ ਹੈ ॥ ੧ ॥

**ਸਲੋਕ ਮਃ ੩ ॥ ਨਾਨਕ ਗਿਆਨੀ ਜਗੁ ਜੀਤਾ ਜਗਿ ਜੀਤਾ ਸਭੁ ਕੋਇ ॥**

ਗੁਰੂ ਜੀ ਆਖਦੇ ਹਨ, ਗਿਆਨਵਾਨਾਂ ਨੇ ਉਸ ਜਗਤ ਨੂੰ ਜਿੱਤਣਾ ਕੀਤਾ ਹੈ, ਜਿਸ ਜਗਤ ਨੇ ਸਭ ਕਿਸੇ ਨੂੰ ਜਿੱਤਣਾ ਕੀਤਾ ਹੈ। ਅਥਵਾ :-ਗੁਰੂ ਜੀ ਆਖਦੇ ਹਨ, ਉਸ ਜਗਤ ਵਿੱਚ ਗਿਆਨਵਾਨਾਂ ਦਾ ਜਿਊਣਾ ਸਫਲ ਹੈ, ਜਿਸ ਜਗਤ ਵਿਚ ਸਭ ਕੋਈ ਜੀਤਾ=ਜੀਊਂਦਾ ਹੈ।

**ਨਾਮੇ ਕਾਰਜ ਸਿਧਿ ਹੈ ਸਹਜੇ ਹੋਇ ਸੁ ਹੋਇ ॥**

ਨਾਮ ਜਪਣ ਕਰਕੇ ਸਾਰੇ ਕਾਰਜ ਸਿੱਧ ਹੁੰਦੇ ਹਨ, ਨਾਮ ਜਪਦਿਆਂ ਜਪਦਿਆਂ ਇਹ ਨਿਸਚੇ ਹੋ ਜਾਂਦਾ ਹੈ ਕਿ ਜੋ ਸਹਜੇ ਹੁੰਦਾ ਹੈ ਓਹ ਹੋਵੇ ਪਿਆ।

**ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ ॥**

ਗੁਰਮਤੀਆਂ ਦੀ ਮਤਿ=ਬੁੱਧੀ ਅਚੱਲ ਹੈ, ਅਥਵਾ :-ਗੁਰ ਸਿੱਖਿਆ ਲੈ ਕੇ ਗਿਆਨੀਆਂ ਦੀ ਬੁੱਧੀ ਅਚੱਲ ਹੋਈ ਹੈ, ਗਿਆਨਵਾਨਾਂ ਦੀ ਬੁੱਧੀ ਨੂੰ ਵਿਸ਼ਿਆਂ ਵਿੱਚ ਕੋਈ ਭੀ ਚਲਾ ਨਹੀਂ ਸਕਦਾ।

**[ਪੰਨਾ ੫੪੯] ਭਗਤਾ ਕਾ ਹਰਿ ਅੰਗੀਕਾਰੁ ਕਰੇ ਕਾਰਜੁ ਸੁਹਾਵਾ ਹੋਇ ॥**

ਭਗਤਾਂ ਦਾ ਅੰਗੀਕਾਰੁ=ਪਖ ਹਰੀ ਆਪ ਕਰਦਾ ਹੈ, ਇਸ ਲਈ ਭਗਤਾਂ ਦਾ ਕੰਮ ਸੋਹਣਾ ਹੁੰਦਾ ਹੈ।

**ਮਨਮੁਖ ਮੂਲਹੁ ਭੁਲਾਇਅਨੁ ਵਿਚਿ ਲਬੁ ਲੋਭੁ ਅਹੰਕਾਰੁ ॥**

ਲਬੁ=ਪਦਾਰਥਾਂ ਦੇ ਖਾਣ ਦਾ, ਲੋਭੁ=ਪਦਾਰਥਾਂ ਦੇ ਇਕੱਠੇ ਕਰਨ ਦਾ, ਹੰਕਾਰ ਜਾਤੀ ਦਾ, ਅਥਵਾ:-ਵਿੱਦਿਆ ਦਾ,ਇਨ੍ਹਾਂ ਗੱਲਾਂ ਵਿਚ ਮਨਮੁਖ ਪੁਰਸ਼ ਨੂੰ ਮੂਲਹੁ=ਮੁੱਢ ਤੋਂ ਹੀ ਭੁਲਾਉਣਾ ਕੀਤਾ ਹੈ।

**ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰੈ ਵੀਚਾਰੁ ॥**

ਝਗੜਾ ਕਰਦਿਆਂ ਹੀ ਰਾਤ-ਦਿਨ ਗੁਜ਼ਰ ਜਾਂਦਾ ਹੈ, ਪਰ ਮਨਮੁਖ ਪੁਰਸ਼ ਗੁਰ ਸ਼ਬਦ ਦੀ ਵੀਚਾਰ ਨਹੀਂ ਕਰਦਾ।

**ਸੁਧਿ ਮਤਿ ਕਰਤੈ ਹਿਰਿ ਲਈ ਬੋਲਨਿ ਸਭੁ ਵਿਕਾਰੁ ॥**

ਉਹਨਾਂ ਦੀ ਸ਼ੁੱਧ ਮਤੀ ਕਰਤੇ ਪੁਰਖ ਨੇ ਹਿਰਿ ਲਈ=ਖੋਹ ਲਈ ਹੈ, ਇਸ ਲਈ ਉਹ ਮਨਮੁਖ ਸਾਰੇ ਵਿਕਾਰ ਰੂਪ ਬਚਨਾਂ ਨੂੰ ਬੋਲਦੇ ਹਨ।

**ਦਿਤੈ ਕਿਤੈ ਨ ਸੰਤੋਖੀਅਨਿ ਅੰਤਰਿ ਤ੍ਰਿਸਨਾ ਬਹੁਤੁ ਅਗ੍ਹਾਨੁ ਅੰਧਾਰੁ ॥**

ਉਹਨਾਂ ਨੂੰ ਪਰਮੇਸ਼ਰ ਨੇ ਕਰਮਾਂ ਅਨੁਸਾਰ ਕਿਤਨੇ ਹੀ ਪਦਾਰਥ ਦਿੱਤੇ ਹਨ, ਪਰ ਉਹਨਾਂ ਨੂੰ ਕਿਸੇ ਪ੍ਰਕਾਰ ਭੀ ਸੰਤੋਖ ਨਹੀਂ ਹੁੰਦਾ; ਕਿਉਂਕਿ ਉਹਨਾਂ ਦੇ ਹਿਰਦੇ ਅੰਦਰ ਪਦਾਰਥਾਂ ਦੀ ਤ੍ਰਿਸ਼ਨਾ ਬਹੁਤ ਹੈ ਤੇ ਅਗਿਆਨ ਰੂਪ ਅੰਧਾਰੁ=ਅਨ੍ਹੇਰਾ ਹੈ।

**ਨਾਨਕ ਮਨਮੁਖਾ ਨਾਲਹੁ ਤੁਟੀਆ ਭਲੀ ਜਿਨਾ ਮਾਇਆ ਮੋਹਿ ਪਿਆਰੁ ॥੧॥**

ਗੁਰੂ ਜੀ ਆਖਦੇ ਹਨ, ਮਨਮੁਖਾਂ ਨਾਲੋਂ ਪ੍ਰੀਤੀ ਟੁੱਟੀ ਹੀ ਭਲੀ=ਚੰਗੀ ਹੈ, ਜਿਨ੍ਹਾਂ ਦਾ ਕੇਵਲ ਮਾਇਆ ਨਾਲ ਪਿਆਰ, ਤੇ ਸਬੰਧੀਆਂ ਵਿਚ ਮੋਹ ਹੈ॥ ੧ ॥

**ਮਃ ੩ ॥ ਤਿਨ ਭਉ ਸੰਸਾ ਕਿਆ ਕਰੇ ਜਿਨ ਸਤਿਗੁਰੁ ਸਿਰਿ ਕਰਤਾਰੁ ॥**

ਜਿਨ੍ਹਾਂ ਦੇ ਸਿਰ ਤੇ ਕਰਤਾਰ ਰੂਪ ਗੁਰਾਂ ਦਾ ਹੱਥ ਹੈ, ਉਹਨਾਂ ਨੂੰ ਡਰ ਤੇ ਸੰਸਾ ਕੀ ਕਰ ਸਕਦਾ ਹੈ।

**ਧੁਰਿ ਤਿਨ ਕੀ ਪੈਜ ਰਖਦਾ ਆਪੇ ਰਖਣਹਾਰੁ ॥**

ਰੱਖਿਆ ਕਰਨ ਵਾਲਾ ਪ੍ਰਭੂ ਧੁਰ ਤੋਂ ਹੀ ਉਹਨਾਂ ਦੀ ਪੈਜ=ਪਤ-ਆਬਰੋ ਆਪ ਰੱਖਦਾ ਹੈ।

**ਮਿਲਿ ਪ੍ਰੀਤਮ ਸੁਖੁ ਪਾਇਆ ਸਚੈ ਸਬਦਿ ਵੀਚਾਰਿ ॥**

ਉਹਨਾਂ ਨੇ ਗੁਰਾਂ ਦੇ ਸੱਚੇ ਸ਼ਬਦ ਦੀ ਵਿਚਾਰ ਕਰਕੇ ਪ੍ਰੀਤਮ ਪ੍ਰਭੂ ਨਾਲ ਮਿਲ ਕੇ ਸੁਖ ਪਾਇਆ ਹੈ।

**ਨਾਨਕ ਸੁਖ ਦਾਤਾ ਸੇਵਿਆ ਆਪੇ ਪਰਖਣਹਾਰੁ ॥ ੨ ॥**

ਗੁਰੂ ਜੀ ਆਖਦੇ ਹਨ-ਉਹਨਾਂ ਨੇ ਆਪੇ ਹੀ ਜੀਵਾਂ ਨੂੰ ਪਰਖਣੇ ਵਾਲਾ ਤੇ ਸੁੱਖਾਂ ਦੇ ਦੇਣ ਵਾਲਾ ਜੋ ਪ੍ਰਭੂ ਹੈ ਉਸ ਨੂੰ ਸੇਵਣਾ ਕੀਤਾ ਹੈ ॥ ੨ ॥

**ਪਉੜੀ ॥ ਜੀਅ ਜੰਤ ਸਭਿ ਤੇਰਿਆ ਤੂੰ ਸਭਨਾ ਰਾਸਿ ॥**

ਹੇ ਪ੍ਰਭੂ ! ਇਹ ਸੂਖਮ ਅਸਥੂਲ ਸਾਰੇ ਜੀਆ ਜੰਤ ਆਪ ਜੀ ਦੇ ਗੁਮਾਸਤੇ ਹਨ, ਤੂੰ ਹੀ ਸਾਰਿਆਂ ਨੂੰ ਰਾਸਿ=ਪੂੰਜੀ ਦੇਣ ਵਾਲਾ ਸ਼ਾਹ ਹੈਂ ।

**ਜਿਸਨੋ ਤੂ ਦੇਹਿ ਤਿਸੁ ਸਭੁ ਕਿਛੁ ਮਿਲੈ ਕੋਈ ਹੋਰੁ ਸਰੀਕੁ ਨਾਹੀ ਤੁਧੁ ਪਾਸਿ ॥**

ਜਿਸ ਨੂੰ ਤੂੰ ਦੇਂਦਾ ਹੈਂ ਤਿਸਨੂੰ ਸਭ ਕੁਝ ਮਿਲਦਾ ਹੈ, ਤੇਰੇ ਪਾਸ ਹੋਰ ਕੋਈ ਤੇਰਾ ਸ਼ਰੀਕ ਨਹੀਂ ਹੈ ।

**ਤੂ ਇਕੋ ਦਾਤਾ ਸਭਸ ਦਾ ਹਰਿ ਪਹਿ ਅਰਦਾਸਿ ॥**

ਸਾਰਿਆਂ ਦਾ ਦਾਤਾ ਇੱਕ ਤੂੰ ਹੀ ਹੈਂ, ਹੇ ਹਰੀ ! ਅਸਾਡੀ ਅਰਦਾਸ ਤਾਂ ਆਪ ਜੀ ਦੇ ਪਾਸ ਹੈ ।

**ਜਿਸ ਦੀ ਤੁਧੁ ਭਾਵੈ ਤਿਸਦੀ ਤੂ ਮੰਨਿ ਲੈਹਿ ਸੋ ਜਨੁ ਸਾਬਾਸਿ ॥**

ਜਿਸ ਦੀ (ਅਰਦਾਸ) ਬੇਨਤੀ ਆਪ ਜੀ ਨੂੰ ਭਾਉਂਦੀ ਹੈ ਉਸ ਦੀ ਤੂੰ ਮੰਨ ਲੈਹਿ=ਲੈਂਦਾ ਹੈਂ, ਜਿਸ ਦੀ ਤੂੰ ਬੇਨਤੀ ਮੰਨ ਲੈਂਦਾ ਹੈਂ ਉਸ ਸੇਵਕ ਜਨ ਨੂੰ ਤੂੰ ਸਾਬਾਸਿ=ਧੰਨਤਾ ਯੋਗ ਕਰ ਦੇਂਦਾ ਹੈ ।

**ਸਭੁ ਤੇਰਾ ਚੋਜੁ ਵਰਤਦਾ ਦੁਖੁ ਸੁਖੁ ਤੁਧੁ ਪਾਸਿ ॥ ੨ ॥**

ਸਾਰਾ ਤੇਰਾ ਹੀ ਚੋਜੁ=ਕੌਤਕ ਵਰਤਦਾ ਹੈ, ਅਤੇ ਦੁਖ ਸੁਖ ਤੇਰੇ ਪਾਸ ਹੀ ਕਿਹਾ ਬਣਦਾ ਹੈ ।
ਅਥਵਾ:-ਆਪ ਜੀ ਨੇ ਕਰਮਾਂ ਦੇ ਅਨੁਸਾਰ ਦੁਖ ਸੁਖ ਜੀਵਾਂ ਦੇ ਪਾਸ ਕੀਤੇ ਹੋਏ ਹਨ ॥੨॥

**ਸਲੋਕ ਮਃ ੩ ॥ ਗੁਰਮੁਖਿ ਸਚੇ ਭਾਵਦੇ ਦਰਿ ਸਚੈ ਸਚਿਆਰ ॥**

ਗੁਰਮੁਖਤਾ ਕਰਕੇ ਗੁਰਮੁਖ ਪੁਰਸ਼ ਸੱਚੇ ਵਾਹਿਗੁਰੂ ਨੂੰ ਭਾਉਂਦੇ ਹਨ, ਅਤੇ ਸੱਚੇ ਦਰਬਾਰ ਵਿੱਚ ਗੁਰਮੁਖ ਸਚਿਆਰ=ਸੱਚੇ ਹੁੰਦੇ ਹਨ ।

**ਸਾਜਨ ਮਨਿ ਆਨੰਦੁ ਹੈ ਗੁਰ ਕਾ ਸਬਦੁ ਵੀਚਾਰ ॥**

ਗੁਰਾਂ ਦਾ ਉਪਦੇਸ਼ ਵਿਚਾਰਨ ਕਰਕੇ ਗੁਰਮੁਖ ਸੱਜਣਾਂ ਦੇ ਮਨ ਵਿੱਚ ਅਨੰਦ ਹੋਇਆ ਹੈ ।

**ਅੰਤਰਿ ਸਬਦੁ ਵਸਾਇਆ ਦੁਖੁ ਕਟਿਆ ਚਾਨਣੁ ਕੀਆ ਕਰਤਾਰਿ ॥**

ਗੁਰਮੁਖਾਂ ਨੇ ਹਿਰਦੇ ਅੰਦਰ ਗੁਰਾਂ ਦਾ ਉਪਦੇਸ਼ ਵਸਾਇਆ ਹੈ, ਇਸ ਲਈ ਉਹਨਾਂ ਦਾ ਦੁੱਖ ਕੱਟਿਆ ਗਿਆ ਹੈ, ਅਤੇ ਕਰਤਾਰ ਨੇ ਉਹਨਾਂ ਦੇ ਅੰਦਰ ਗਿਆਨ ਦਾ ਚਾਨਣੁ=ਪ੍ਰਕਾਸ਼ ਕੀਤਾ ਹੈ ।

**ਨਾਨਕ ਰਖਣਹਾਰਾ ਰਖਸੀ ਅਪਣੀ ਕਿਰਪਾ ਧਾਰਿ ॥ ੧ ॥**

ਗੁਰੂ ਜੀ ਆਖਦੇ ਹਨ, ਰਖਣਹਾਰਾ ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਧਾਰਕੇ ਗੁਰਮੁਖਾਂ ਨੂੰ ਆਪ ਹੀ ਰੱਖਦਾ ਹੈ ॥ ੧ ॥

**ਮਃ ੩ ॥ ਗੁਰ ਕੀ ਸੇਵਾ ਚਾਕਰੀ ਭੈ ਰਚਿ ਕਾਰ ਕਮਾਇ ॥**

ਸੇਵਾ=ਚਾਹੇ ਨਿਸ਼ਕਾਮ ਹੋਕੇ ਗੁਰਾਂ ਕੀ ਸੇਵਾ ਕਰੇ, ਚਾਹੇ ਚਾਕਰੀ=ਸ਼ਕਾਮ ਹੋਕੇ ਗੁਰਾਂ ਦੀ ਸੇਵਾ ਕਰੇ ਦੋਵੇਂ ਹੀ ਸਫ਼ਲੀਆਂ ਹਨ। ਅਥਵਾ:-ਸੰਸਾਰ ਵੱਲੋਂ ਮਨ ਨੂੰ ਚਾ+ਕਰੀ=ਚੱਕ ਕਰਕੇ ਗੁਰਾਂ ਦੀ ਸੇਵਾ ਕਰੇ, ਅਤੇ ਭੈ=ਡਰ ਵਿੱਚ ਰਚਿ=ਤਦਾਕਾਰ ਹੋਕੇ ਸੇਵਾ ਰੂਪ ਕਾਰ ਕਮਾਏ।

**ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ ॥**

ਜੇਹੋ ਜੇਹਾ ਭਾਉ ਰੱਖਕੇ ਗੁਰਾਂ ਨੂੰ ਸੇਂਵਦਾ ਹੈ ਤੇਹੋ ਜੇਹਾ ਫਲ ਹੁੰਦਾ ਹੈ, ਜੇ ਉਹਨਾਂ ਗੁਰਾਂ ਦੀ ਆਗਿਆ ਵਿੱਚ ਚੱਲਣਾ ਕਰੇ। ਤਾਂ ਇੰਞ ਨਿਸਚੇ ਕਰਦਾ ਹੈ ਕਿ-

**ਨਾਨਕ ਸਭੁ ਕਿਛੁ ਆਪਿ ਹੈ ਅਵਰੁ ਨ ਦੂਜੀ ਜਾਇ ॥ ੨ ॥**

ਉਹ ਪ੍ਰਭੂ ਆਪ ਹੀ ਸਭ ਕੁਝ ਹੋ ਰਿਹਾ ਹੈ, ਉਸ ਤੋਂ ਬਿਨਾਂ ਹੋਰ ਕੋਈ ਦੂਜੀ ਜਗ੍ਹਾ ਨਹੀਂ ਹੈ ॥੨॥

**ਪਉੜੀ ॥ ਤੇਰੀ ਵਡਿਆਈ ਤੂਹੈ ਜਾਣਦਾ ਤੁਧੁ ਜੇਵਡੁ ਅਵਰੁ ਨ ਕੋਈ ॥**

ਹੇ ਵਾਹਿਗੁਰੂ ! ਤੇਰੀ ਜੋ ਵਡਿਆਈ ਹੈ ਉਸ ਨੂੰ ਤੂੰ ਆਪ ਹੀ ਜਾਣਦਾ ਹੈਂ, ਕਿਉਂਕਿ ਤੇਰੇ ਜੇਡਾ ਹੋਰ ਕੋਈ ਨਹੀਂ ਹੈ।

**ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ ਤੁਧੁ ਜੇਵਡੁ ਤੂਹੈ ਹੋਈ ॥**

ਤੇ ਜੇਡਾ ਹੋਰ ਕੋਈ ਸ਼ਰੀਕ ਹੋਏ ਤਾਂ ਆਖਣਾ ਕਰੀਏ ਪਰ ਤੇਰੇ ਵਰਗਾ ਕੋਈ ਹੈ ਨਹੀਂ, ਤੇਰੇ ਜੇਡਾ ਤੂੰ ਆਪ ਹੀ ਹੋ ਰਿਹਾ ਹੈਂ।

**ਜਿਨਿ ਤੂ ਸੇਵਿਆ ਤਿਨਿ ਸੁਖੁ ਪਾਇਆ ਹੋਰੁ ਤਿਸਦੀ ਰੀਸ ਕਰੇ ਕਿਆ ਕੋਈ ॥**

ਜਿਸ ਨੇ ਤੈਨੂੰ ਸ਼ਰਧਾ-ਭਾਵ ਨਾਲ ਸੇਵਣਾ ਕੀਤਾ ਹੈ ਉਸ ਨੇ ਸੁਖ ਪਾਇਆ ਹੈ, ਹੋਰ ਕੋਈ ਮਨੁੱਖ ਉਸ ਦੀ ਰੀਸ ਕੀ ਕਰ ਸਕਦਾ ਹੈ।

**ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ**
**ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ॥**

ਹੇ ਸਾਰਿਆਂ ਦੇ ਦਾਤਾਰੁ=ਦਾਤੇ ਵਾਹਿਗੁਰੂ ! ਤੂੰ ਆਪ ਹੀ ਜੀਵਾਂ ਦੇ ਘੜਨ ਬਣਾਉਣ ਤੇ ਭੰਨਣ=ਨਾਸ ਕਰਨ ਨੂੰ ਸਮਰੱਥ ਹੈਂ, ਭਾਵ-ਉਤਪਤੀ (ਪ੍ਰਾਲਣਾ) ਲੈਤਾ ਆਦਿ ਕਰਨ ਨੂੰ ਤੂੰ ਹੀ ਇੱਕ ਸਮਰੱਥ ਹੈਂ ਇਹ ਕੰਮ ਕਿਸੇ ਹੋਰ ਦੇ ਜਿੰਮੇ ਨਹੀਂ ਲਾਇਆ। ਸਾਰੀ ਦੁਨੀਆਂ ਮੰਗਣ ਵਾਸਤੇ ਹੱਥ ਜੋੜ ਕੇ ਆਪ ਜੀ ਦੇ ਅੱਗੇ ਖਲੋਤੀ ਹੋਈ ਹੈ।

**ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ**
**ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ॥ ੩ ॥**

ਤੇਰੇ ਜੇਡਾ ਵੱਡਾ ਦਾਤਾ ਮੈਨੂੰ ਕੋਈ ਨਿਗਾਹ ਨਹੀਂ ਆਉਂਦਾ, ਕਿਉਂਕਿ ਤੁਸਾਂ ਨੇ ਨੌ ਖੰਡਾ,

ਬ੍ਰਹਿਮੰਡਾ ਦੇ ਸਾਰਿਆਂ ਜੀਵਾਂ ਨੂੰ ਅਤੇ ਪਤਾਲਾਂ ਤੇ ਪੁਰਈ=ਪੁਰੀਆਂ ਦੇ ਸਾਰਿਆਂ ਲੋਈ=ਲੋਕਾਂ ਨੂੰ ਦਾਨ ਦੇਣਾ ਕੀਤਾ ਹੈ ॥ ੩ ॥

**ਸਲੋਕ ਮਃ ੩ ॥ ਮਨਿ ਪਰਤੀਤਿ ਨ ਆਈਆ ਸਹਜਿ ਨ ਲਗੋ ਭਾਉ ॥**

ਜਿਸ ਦੇ ਮਨ ਵਿੱਚ ਗੁਰਾਂ ਦਾ ਪਰਤੀਤਿ=ਭਰੋਸਾ ਨਹੀਂ ਆਇਆ, ਅਤੇ ਸਹਜਿ=ਸਾਂਤੀ ਸਰੂਪ ਪਰਮਾਤਮਾ ਵਿੱਚ ਭਾਉ=ਪ੍ਰੇਮ ਨਹੀਂ ਲੱਗਾ।

**ਸਬਦੈ ਸਾਦੁ ਨ ਪਾਇਓ ਮਨ ਹਠਿ ਕਿਆ ਗੁਣ ਗਾਇ ॥**

ਗੁਰਾਂ ਦੇ ਉਪਦੇਸ਼ ਦਾ ਵੀ ਸਾਦੁ=ਅਨੰਦ ਨਹੀਂ ਪਾਇਆ, ਉਸ ਮਨ ਦੇ ਹਠੀਏ ਨੇ ਗੁਣ ਗਾ ਕੇ ਕੀ ਲਾਭ ਪ੍ਰਾਪਤ ਕਰਨਾ ਹੈ।

**ਨਾਨਕ ਆਇਆ ਸੋ ਪਰਵਾਣੁ ਹੈ ਜਿ ਗੁਰਮੁਖਿ ਸਚਿ ਸਮਾਇ ॥੧॥**

ਗੁਰੂ ਜੀ ਆਖਦੇ ਹਨ, ਸੰਸਾਰ ਵਿੱਚ ਆਇਆ ਹੋਇਆ ਉਹ ਮਨੁੱਖ ਪ੍ਰਮਾਣੀਕ ਹੈ ਜੇਹੜਾ ਗੁਰਾਂ ਦੁਆਰੇ ਸੱਚ ਸਰੂਪ ਵਿੱਚ ਸਮਾ ਰਹਿੰਦਾ ਹੈ ॥ ੧ ॥

**ਮਃ ੩ ॥ ਆਪਣਾ ਆਪੁ ਨ ਪਛਾਣੈ ਮੂੜਾ ਅਵਰਾ ਆਖਿ ਦੁਖਾਏ ॥**

ਮੂੜਾ=ਮੂਰਖ ਪੁਰਸ਼ ਆਪਣੇ ਆਪ ਨੂੰ ਪਛਾਣਦਾ ਨਹੀਂ ਹੈ ਕਿ ਮੇਰਾ ਕੀ ਸਰੂਪ ਹੈ, ਸਗੋਂ ਕੌੜੇ ਬ... ਆਖਿ=ਬੋਲਕੇ ਅਵਰਾ=ਹੋਰਨਾਂ ਦੇ ਮਨ ਨੂੰ ਦੁਖਾਉਂਦਾ ਹੈ।

**ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਏ ॥**

ਇਸ ਅੰਨ੍ਹੇ ਅਗਿਆਨੀ ਵਿਖੇ ਜੋ ਮੁੰਢੈ=ਮੁੱਢ ਦੀ ਭੈੜੀ ਖਸਲਤਿ=ਖੋਹ (ਵਾਦੀ, ਆਦਤ) ਸੀ ਉਹ ਦੂਰ ਨ ਹੋਈ ਇਸ ਤੇ ਵਾਹਿਗੁਰੂ ਤੋਂ ਵਿੱਛੜਕੇ ਜਮਾਂ ਦੀਆਂ ਚੋਟਾਂ ਖਾਂਦਾ ਹੈ।

ਅਥਵਾ:- ਵਿਛੋੜੇ ਦੀਆਂ ਚੋਟਾਂ ਖਾਂਦਾ ਹੈ।

**ਸਤਿਗੁਰ ਕੈ ਭੈ ਭੰਨਿ ਨ ਘੜਿਓ ਰਹੈ ਅੰਕਿ ਸਮਾਏ ॥**

ਸਤਿਗੁਰਾਂ ਦੇ ਡਰ ਨੂੰ ਧਾਰਕੇ ਕਾਮ ਆਦਿਕਾਂ ਨੂੰ ਭੰਨਿਆਂ ਨਹੀਂ, ਤੇ ਸ਼ੁਭ ਗੁਣਾਂ ਨੂੰ ਘੜਿਆ ਨਹੀਂ।

ਅਥਵਾ:-ਸਤਿਗੁਰਾਂ ਦੇ ਡਰ ਨੂੰ ਧਾਰਕੇ ਮਨ ਨੂੰ ਵਿਕਾਰਾਂ ਵੱਲੋਂ ਭੰਨਕੇ ਘੜਿਆ ਨਹੀਂ, ਇਸ ਲਈ ਅੰਕਿ=ਸਰੂਪ ਵਿੱਚ ਸ਼ਮਾਏ=ਸਮਾਉਣ ਵੱਲੋਂ ਰਹੈ=ਰਹਿ ਗਿਆ ਹੈ।

[ਪੰਨਾ ੫੫੦] **ਅਨਦਿਨੁ ਸਹਸਾ ਕਦੇ ਨ ਚੂਕੈ ਬਿਨੁ ਸਬਦੈ ਦੁਖੁ ਪਾਏ ॥**

ਗੁਰ ਸ਼ਬਦ ਤੋਂ ਬਿਨਾਂ ਸੰਸਾ ਕਦੇ ਦੂਰ ਨਹੀਂ ਹੁੰਦਾ ਇਸ ਲਈ ਅਨਦਿਨੁ=ਰਾਤ-ਦਿਨ ਦੁੱਖ ਪਾਉਂਦਾ ਹੈ।

**ਕਾਮੁ ਕ੍ਰੋਧੁ ਲੋਭੁ ਅੰਤਰਿ ਸਬਲਾ ਨਿਤ ਧੰਧਾ ਕਰਤ ਵਿਹਾਏ ॥**

ਕਾਮ, ਕ੍ਰੋਧ, ਲੋਭ ਆਦਿਕਾਂ ਦਾ ਦਲ ਸਰੀਰ ਅੰਦਰ ਸ+ਬਲਾ=ਸਹਿਤ ਬਲ ਦੇ ਹੈ, ਇਸ ਲਈ ਨਿਤਾ ਪ੍ਰਤੀ ਧੰਧਾ ਕਰਦਿਆਂ ਹੀ ਸਾਰਾ ਸਮਾਂ ਵਿਹਾਏ=ਬਤੀਤ ਹੁੰਦਾ ਹੈ।

## ਚਰਣ ਕਰ ਦੇਖਤ ਸੁਣਿ ਥਕੇ ਦਿਹ ਮੁਕੇ ਨੇੜੈ ਆਏ ॥

ਪਦ ਅਰਥ:–ਚਰਣ=ਪੈਰ, ਕਰ=ਹੱਥ, ਦੇਖਤ=ਨੇਤਰ, ਸੁਣਿ=ਕੰਨ, ਦਿਹ=ਦਿਨ। ਮੁਕੇ=ਖਤਮ ਹੋ ਗਏ। ਨੇੜੈ=ਨਜ਼ਦੀਕ। ਅਰਥ:–ਹੱਥ, ਪੈਰ, ਅੱਖਾਂ, ਕੰਨ ਆਦਿਕ ਸਭ ਇੰਦਰੇ ਥੱਕ ਗਏ ਹਨ, ਜੀਵਨ ਦੇ ਦਿਨ ਮੁੱਕ ਗਏ ਹਨ ਮੌਤ ਦੇ ਦਿਨ ਨੇੜੈ=ਨਜ਼ਦੀਕ ਆ ਗਏ ਹਨ। ਅਥਵਾ:–ਮੌਤ ਦੇ ਦਿਨ ਨੇੜੇ "ਆਏ ਮੁਕੇ"=ਆ ਚੁੱਕੇ ਹਨ।

## ਸਚਾ ਨਾਮੁ ਨ ਲਗੋ ਮੀਠਾ ਜਿਤੁ ਨਾਮਿ ਨਵ ਨਿਧਿ ਪਾਏ ॥

ਨਾਮੀ ਪ੍ਰਭੂ ਦਾ ਸੱਚਾ ਨਾਮ ਮੀਠਾ=ਪਿਆਰਾ ਨ ਲੱਗਾ ਜਿਸ ਨਾਮ ਕਰਕੇ ਨੌਂ ਨਿੱਧੀਆਂ ਨੂੰ ਪਾ ਲੈਂਦਾ।

ਅਥਵਾ:–ਸੱਚਾ ਨਾਮ ਪਿਆਰਾ ਨ ਲੱਗਾ, ਜਿਸ ਨਾਮ ਕਰਕੇ ਨਾਮੀ ਦੀ ਪ੍ਰਾਪਤੀ ਰੂਪ ਨੌਂ ਨਿੱਧੀ ਨੂੰ ਪਾ ਲੈਂਦਾ।

## ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ ॥

ਜਿਸ ਸੰਸਾਰ ਵਾਲੇ ਪਾਸੇ ਜੀਊਂਦਾ ਹੈ ਉਸ ਵੱਲੋਂ ਮਰ ਜਾਵੇ, ਤੇ ਜਿਸ ਪਰਮੇਸ਼ਰ ਵੱਲੋਂ ਮਰਿਆ ਹੋਇਆ ਹੈ ਉਸ ਪਾਸੇ ਜੀਵੇ ਤਾਂ ਅੰਤਰੇ (ਭੇਦ) ਵੱਲੋਂ ਮੋਖ=ਛੁੱਟਣਾ ਪਾਉਂਦਾ ਹੈ,

ਅਥਵਾ:–ਅੰਤਰ ਹੀ ਮੋਖ=ਮੁਕਤੀ ਨੂੰ ਪਾਉਂਦਾ ਹੈ।

## ਧੁਰਿ ਕਰਮੁ ਨ ਪਾਇਓ ਪਰਾਣੀ ਵਿਣੁ ਕਰਮਾ ਕਿਆ ਪਾਏ ॥

ਇਸ ਪ੍ਰਾਣੀ ਨੇ ਧੁਰ ਤੋਂ ਹੀ ਸ਼ੁਭ ਕਰਮਾਂ ਦਾ ਕਰਣਾਂ ਨਹੀਂ ਪਾਇਆ, ਦੱਸੋ? ਇਹ ਕਰਮਾਂ ਤੋਂ ਬਿਨਾਂ ਕੀ ਪਾਏਗਾ।

## ਗੁਰ ਕਾ ਸਬਦੁ ਸਮਾਲਿ ਤੂ ਮੂੜੇ ਗਤਿ ਮਤਿ ਸਬਦੇ ਪਾਏ ॥

ਹੇ ਮੂਰਖਾ! ਤੂੰ ਗੁਰਾਂ ਦੇ ਉਪਦੇਸ਼ ਨੂੰ ਸਮਾਲਿ=ਯਾਦ ਕਰ, ਕਿਉਂਕਿ ਗੁਰ-ਉਪਦੇਸ਼ ਕਰਕੇ ਹੀ ਤੂੰ ਗਤਿ=ਮੁਕਤੀ ਦੇ ਸਾਧਨਾਂ ਨੂੰ ਮਤਿ=ਬੁੱਧੀ ਵਿੱਚ ਪਾਵੇਂਗਾ।

## ਨਾਨਕ ਸਤਿਗੁਰੁ ਤਦ ਹੀ ਪਾਏ ਜਾਂ ਵਿਚਹੁ ਆਪੁ ਗਵਾਏ ॥੨॥

ਗੁਰੂ ਜੀ ਆਖਦੇ ਹਨ, ਹੇ ਮੂਰਖਾ! ਸਤਿਗੁਰਾਂ ਨੂੰ ਤਾਂ ਹੀ ਪਾਏਂਗਾ, ਜਾਂ ਹਿਰਦੇ ਵਿੱਚੋਂ ਆਪਾ ਭਾ ਹੰਕਾਰ ਨੂੰ ਗੁਆ ਦੇਵੇਂ ॥ ੨ ॥

## ਪਉੜੀ ॥ ਜਿਸਦੈ ਚਿਤਿ ਵਸਿਆ ਮੇਰਾ ਸੁਆਮੀ ਤਿਸਨੋ ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ ॥

ਮੇਰਾ ਸੁਆਮੀ ਪਰਮਾਤਮਾ ਜਿਸ ਦੇ ਚਿੱਤ ਵਿੱਚ ਵਸਿਆ ਹੈ, ਉਸ ਨੂੰ ਭਲਾ ਕਿਸੇ ਗੱਲ ਦਾ ਅੰਦੇਸਾ=ਸੰਸਾ ਕਿਉਂ ਚਾਹੀਦਾ ਹੈ ਭਾਵ ਨਹੀਂ ਕਰਨਾ ਚਾਹੀਦਾ।

**ਹਰਿ ਸੁਖ ਦਾਤਾ ਸਭਨਾ ਗਲਾ ਕਾ**
**ਤਿਸਨੋ ਧਿਆਇਦਿਆ ਕਿਵ ਨਿਮਖ ਘੜੀ ਮੁਹੁ ਮੋੜੀਐ ॥**

ਹਰੀ ਸਾਰੀਆਂ ਗੱਲਾਂ ਦਾ ਸੁਖ ਦੇਣ ਵਾਲਾ ਹੈ, ਉਸ ਨੂੰ ਧਿਆਉਂਦਿਆਂ ਹੋਇਆਂ, ਇੱਕ ਘੜੀ ਯਾਂ ਨਿਮਖ ਮਾਤ੍ਰ ਸਮਾਂ ਕਿਸ ਲਈ ਮੂੰਹ ਮੋੜਨਾ ਹੈ।

**ਜਿਨਿ ਹਰਿ ਧਿਆਇਆ ਤਿਸਨੋ ਸਰਬ ਕਲਿਆਣ ਹੋਏ**
**ਨਿਤ ਸੰਤ ਜਨਾ ਕੀ ਸੰਗਤਿ ਜਾਇ ਬਹੀਐ ਮੁਹੁ ਜੋੜੀਐ ॥**

ਜਿਸ ਨੇ ਹਰੀ ਨਾਮ ਨੂੰ ਧਿਆਇਆ ਹੈ ਉਸ ਨੂੰ ਸਾਰੇ ਕਲਿਆਣ=ਸੁਖ ਪ੍ਰਾਪਤ ਹੋਏ ਹਨ, ਇਸ ਲਈ ਨਿਤਾਪ੍ਰਤੀ ਸੰਤਾਂ ਦੀ ਸਤ-ਸੰਗਤ ਵਿਚ ਜਾ ਕੇ ਬੈਠਣਾ ਕਰੀਏ, ਤੇ ਮੂੰਹ ਨੂੰ ਭਜਨ ਸਿਮਰਨ ਵਿੱਚ ਜੋੜਨਾ ਕਰੀਏ।

**ਸਭਿ ਦੁਖ ਭੁਖ ਰੋਗ ਗਏ ਹਰਿ ਸੇਵਕ ਕੇ ਸਭਿ ਜਨ ਕੇ ਬੰਧਨ ਤੋੜੀਐ ॥**

ਹਰੀ ਦੇ ਜੋ ਸੇਵਕ ਹਨ ਉਹਨਾਂ ਦੇ ਦੁੱਖ ਭੁੱਖ ਆਦਿਕ ਸਾਰੇ ਰੋਗ ਚਲੇ ਗਏ ਹਨ, ਅਤੇ ਸੇਵਕ ਜਨਾਂ ਦੇ ਸਾਰੇ ਬੰਧਨ ਟੁੱਟ ਗਏ ਹਨ।

**ਹਰਿ ਕਿਰਪਾ ਤੇ ਹੋਆ ਹਰਿ ਭਗਤੁ**
**ਹਰਿ ਭਗਤ ਜਨਾ ਕੈ ਮੁਹਿ ਡਿਠੈ ਜਗਤੁ ਤਰਿਆ ਸਭੁ ਲੋੜੀਐ ॥੪॥**

ਹਰੀ ਦੀ ਕਿਰਪਾ ਨਾਲ ਜੋ ਹਰੀ ਦਾ ਭਗਤ ਹੋਇਆ ਹੈ, ਉਹਨਾਂ ਹਰੀ ਭਗਤ ਜਨਾਂ ਦਾ ਦਰਸ਼ਨ ਦੇਖਿਆਂ ਹੀ ਸਾਰਾ ਜਗਤ ਤਰਨਾ "ਲੋੜੀਐ"=ਚਾਹੀਦਾ ਹੈ ॥ ੪ ॥

**ਸਲੋਕ ਮਃ ੩ ॥ ਸਾ ਰਸਨਾ ਜਲਿ ਜਾਉ**
**ਜਿਨਿ ਹਰਿ ਕਾ ਸੁਆਉ ਨ ਪਾਇਆ ॥**

ਉਹ ਰਸਨਾ=ਜੀਭ ਸੜ-ਬਲ ਜਾਵੇ ਜਿਸ ਨੇ ਹਰੀ ਨਾਮ ਦਾ ਸੁਆਦ ਨਹੀਂ ਪਾਇਆ।

**ਨਾਨਕ ਰਸਨਾ ਸਬਦਿ ਰਸਾਇ ਜਿਨਿ ਹਰਿ ਹਰਿ ਮੰਨਿ ਵਸਾਇਆ ॥੧॥**

ਗੁਰੂ ਜੀ ਆਖਦੇ ਹਨ, ਉਸ ਗੁਰਮੁਖ ਨੇ ਆਪਣੀ ਰਸਨਾ ਗੁਰ-ਸ਼ਬਦ ਵਿੱਚ ਰਸਾਈ ਹੈ, ਜਿਸ ਨੇ ਮਨ ਵਿਚ ਹਰਿ ਹਰਿ ਨਾਮ ਨੂੰ ਵਸਾਉਣਾ ਕੀਤਾ ਹੈ ॥ ੧ ॥

**ਮਃ ੩ ॥ ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਨਾਉ ਵਿਸਾਰਿਆ ॥**

ਸਾ ਰਸਨਾ=ਉਹ ਜੀਭ ਸੜ-ਬਲ ਜਾਵੇ ਜਿਸ ਨੇ ਹਰੀ ਦੇ ਨਾਮ ਨੂੰ ਭੁਲਾ ਦਿੱਤਾ ਹੈ।

**ਨਾਨਕ ਗੁਰਮੁਖਿ ਰਸਨਾ ਹਰਿ ਜਪੈ ਹਰਿ ਕੈ ਨਾਇ ਪਿਆਰਿਆ ॥੨॥**

ਗੁਰੂ ਜੀ ਆਖਦੇ ਹਨ, ਗੁਰਮੁਖ ਰਸਨਾ ਦੁਆਰੇ ਹਰੀ ਨੂੰ ਜਪਦੇ ਹਨ, ਅਤੇ ਹਰੀ ਦੇ ਨਾਮ ਵਿਚ ਹੀ ਪਿਆਰ ਕਰਦੇ ਹਨ ॥ ੨ ॥

**ਪਉੜੀ ॥ ਹਰਿ ਆਪੇ ਠਾਕੁਰੁ ਸੇਵਕੁ ਭਗਤੁ ਹਰਿ ਆਪੇ ਕਰੇ ਕਰਾਏ ॥**

ਹਰੀ ਆਪ ਹੀ ਸਾਰਿਆਂ ਦਾ ਠਾਕੁਰੁ=ਸੁਆਮੀ ਹੈ, ਆਪ ਹੀ ਸੇਵਕ ਰੂਪ ਹੈ, ਆਪ ਹੀ ਭਗਤ ਰੂਪ ਹੈ; ਅਤੇ ਹਰੀ ਆਪ ਹੀ ਸਾਰੇ ਕੰਮ ਕਰਦਾ ਕਰਾਉਂਦਾ ਹੈ।

**ਹਰਿ ਆਪੇ ਵੇਖੈ ਵਿਗਸੈ ਆਪੇ ਜਿਤੁ ਭਾਵੈ ਤਿਤੁ ਲਾਏ ॥**

ਹਰੀ ਆਪ ਹੀ ਸਾਰਿਆਂ ਨੂੰ ਵੇਖਦਾ ਹੈ, ਫਿਰ ਆਪ ਹੀ ਵਿਗਸੈ=ਖੁਸ਼ ਹੁੰਦਾ ਹੈ, ਜਿੱਧਰ ਚਾਹੁੰਦਾ ਹੈ ਉਸੇ ਪਾਸੇ ਸਾਰਿਆਂ ਨੂੰ ਲਾਉਂਦਾ ਹੈ।

**ਹਰਿ ਇਕਨਾ ਮਾਰਗਿ ਪਾਏ ਆਪੇ ਹਰਿ ਇਕਨਾ ਉਝੜਿ ਪਾਏ ॥**

ਹਰੀ ਆਪ ਹੀ ਇਕਨਾਂ ਨੂੰ ਸ਼ੁਭ ਰਸਤੇ ਪਾਉਂਦਾ ਹੈ, ਅਤੇ ਹਰੀ ਇਕਨਾਂ ਨੂੰ ਉਝੜਿ=ਔਝੜ (ਕੁਰਾਹੇ) ਪਾਉਂਦਾ ਹੈ।

**ਹਰਿ ਸਚਾ ਸਾਹਿਬੁ ਸਚੁ ਤਪਾਵਸੁ ਕਰਿ ਵੇਖੈ ਚਲਤ ਸਬਾਏ ॥**

ਹਰੀ ਆਪ ਸੱਚਾ ਸਾਹਿਬ ਹੈ, ਉਸ ਦਾ ਤਪਾਵਸੁ=ਨਿਆਂ ਵੀ ਸੱਚਾ ਹੈ, ਆਪ ਹੀ ਸਾਰੇ ਚਲਤੁ= ਕੌਤਿਕਾਂ ਨੂੰ ਕਰਕੇ ਵੇਖਦਾ ਹੈ।

**ਗੁਰ ਪਰਸਾਦਿ ਕਹੈ ਜਨੁ ਨਾਨਕੁ ਹਰਿ ਸਚੇ ਕੇ ਗੁਣ ਗਾਏ ॥੫॥**

ਗੁਰੂ ਜੀ ਆਖਦੇ ਹਨ, ਗੁਰਾਂ ਦੀ ਕਿਰਪਾ ਨਾਲ ਹੀ ਸੇਵਕ ਜਨਾਂ ਪਾਸੋਂ ਹਰੀ ਸੱਚੇ ਦੇ ਗੁਣ ਗਾਏ ਜਾਂਦੇ ਹਨ ॥੫॥

**ਉਥਾਨਕਾ:**—ਕਿਸੀ ਨੇ ਕਿਹਾ ਗ੍ਰਿਹਸਤ ਮਾਰਗ ਬਹੁਤ ਔਖਾ ਹੈ ਜੇ ਆਪ ਹੁਕਮ ਦਿਓ ਤਾਂ ਮੈਂ ਦਰਵੇਸ਼ (ਸਾਧੂ) ਬਣ ਜਾਵਾਂ ? ਗੁਰ ਉੱਤਰ—

**ਸਲੋਕ ਮਃ ੩ ॥ ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ ॥**

ਜੇਹੜਾ ਕੋਈ ਦਰਵੇਸੀ=ਫ਼ਕੀਰੀ ਨੂੰ ਧਾਰਨਾ ਜਾਣਦਾ ਹੈ, ਉਹ ਕੋਈ ਵਿਰਲਾ ਹੀ ਦਰਵੇਸੁ=ਫ਼ਕੀਰ ਹੈ। ਜਣਾ-ਖਣਾ ਆਦਮੀ ਫਕੀਰੀ ਨਹੀਂ ਧਾਰ ਸਕਦਾ।

**ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ ॥**

ਜੇਹੜਾ ਮਨੁੱਖ ਕਮਾਈ ਕੀਤੇ ਬਗੈਰ ਘਰਾਂ ਘਰਾਂ ਵਿਚ ਮੰਗਦਾ ਹੰਢੈ=ਫਿਰਦਾ ਹੈ, ਉਸ ਦੇ ਜੀਊਣੇ ਨੂੰ ਧ੍ਰਿਕਾਰ ਹੈ, ਅਤੇ ਉਸ ਦੇ ਵੇਸੁ=ਭੇਖ ਨੂੰ ਵੀ ਧ੍ਰਿਕਾਰ (ਲਾਹਨਤ) ਹੈ।

**ਜੇ ਆਸਾ ਅੰਦੇਸਾ ਤਜਿ ਰਹੈ ਗੁਰਮੁਖਿ ਭਿਖਿਆ ਨਾਉ ॥**

ਜੇਕਰ ਪਦਾਰਥਾਂ ਦੀ ਆਸਾ ਤੇ ਅੰਦੇਸਾ=ਫ਼ਿਕਰ ਨੂੰ "ਤਜਿ ਰਹੈ"=ਤਿਆਗ ਰਹੇ, ਅਤੇ ਮੁਖੀ ਗੁਰਾਂ ਪਾਸੋਂ ਨਾਮ ਰੂਪੀ ਭਿਖਿਆ ਮੰਗਕੇ ਖਾਵੇ। ਤਾਂ—

## ਤਿਸ ਕੇ ਚਰਨ ਪਖਾਲੀਅਹਿ ਨਾਨਕ ਹਉ ਬਲਿਹਾਰੈ ਜਾਉ ॥ ੧ ॥

ਗੁਰੂ ਜੀ ਆਖਦੇ ਹਨ, ਮੈਂ ਉਸ ਦੇ ਚਰਨ ਪਖਾਲੀਅਹਿ=ਧੋਂਦਾ ਹਾਂ, ਅਤੇ ਸਦਾ ਹੀ ਉਸ ਤੋਂ ਬਲਿਹਾਰ ਜਾਂਦਾ ਹਾਂ ॥ ੧ ॥

## ਮਃ ੩ ॥ ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ ॥

ਗੁਰੂ ਜੀ ਆਖਦੇ ਹਨ, ਇੱਕ ਸਰੀਰ ਰੂਪੀ ਤਰਵਰੁ=ਬ੍ਰਿਛ ਹੈ, ਫਲ ਦੁਇ=ਸੁਖ ਦੁਖ ਰੂਪ ਦੋ ਫਲ ਹਨ, ਅਤੇ ਦੁਇ ਪੰਖੇਰੂ ਆਹਿ='ਚਿਦਾ ਭਾਸ' ਤੇ 'ਕੂਟਸਥ' ਰੂਪ ਦੋ ਪੰਛੀ ਹਨ।

## ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ ॥

ਉਹ ਕੂਟਸਥ ਰੂਪ ਪੰਛੀ ਆਉਂਦਾ ਜਾਂਦਾ ਦਿੱਸਦਾ ਨਹੀਂ ਹੈ, ਕਿਉਂਕਿ ਤਿਸ ਕੂਟਸਥ ਰੂਪ ਪੰਛੀ ਦੇ 'ਸੰਕਲਪਾਂ' ਰੂਪ ਪਰ=ਖੰਭ ਜੋ ਨਹੀਂ ਹਨ।

ਅਥਵਾ :-"ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ ॥" ਸੰਸਾਰ ਰੂਪੀ ਇੱਕ ਤਰਵਰੁ=ਬ੍ਰਿਛ ਹੈ ਸੁਖ ਦੁਖ ਰੂਪ ਦੋ ਫਲ ਹਨ, ਅਤੇ 'ਜੀਵ' 'ਈਸ਼੍ਵਰ' ਰੂਪ ਦੋ ਪੰਛੀ ਹਨ।"ਆਵਤ ਜਾਤ ਨ ਦੀਸਹੀ, ਨਾ ਪਰ ਪੰਖੀ ਤਾਹਿ ॥" ਜੀਵ ਵਾਂਗ ਉਹ ਈਸ਼੍ਵਰ ਰੂਪ ਪੰਛੀ ਆਉਂਦਾ ਜਾਂਦਾ ਦਿਸਦਾ ਨਹੀਂ ਹੈ ਕਿਉਂਕਿ ਤਾਹਿ=ਤਿਸ ਈਸ਼੍ਵਰ ਰੂਪ ਪੰਛੀ ਦੇ ਨਾ ਪਰ=ਵਾਸ਼ਨਾ ਰੂਪ ਖੰਭ ਜੋ ਨਹੀਂ ਹਨ।

## ਬਹੁ ਰੰਗੀ ਰਸ ਭੋਗਿਆ ਸਬਦਿ ਰਹੈ ਨਿਰਬਾਣੁ ॥

"ਚਿਦਾ ਭਾਸ" ਰੂਪ ਪੰਛੀ ਤਾਂ ਬਹੁਤ ਰੰਗਾਂ-ਰੰਗਾਂ ਦੇ ਰਸਾਂ ਨੂੰ ਭੋਗਦਾ ਹੈ, ਅਤੇ ਸਬਦਿ="ਕੂਟਸਥ"* ਰੂਪ ਪੰਛੀ ਨਿਰਬਾਣੁ=ਬੰਧਨਾਂ ਤੋਂ ਰਹਿਤ ਰਹਿੰਦਾ ਹੈ।

ਇਸੇ ਪ੍ਰਸੰਗ ਦੇ ਨਾਲ ਮਿਲਦਾ-ਜੁਲਦਾ ਭਾਵ ਪੰਡਿਤ ਨਿਸਚਲ ਦਾਸ ਜੀ ਨੇ ਵਿਚਾਰ ਸਾਗਰ ਦੇ ਚੌਥੇ ਤਰੰਗ ਵਿਚ ਵੀ ਕਥਨ ਕੀਤਾ ਹੈ, ਜਿਸ ਨੂੰ ਅਸੀਂ ਹੂਬਹੂ ਹੇਠਾਂ ਪੰਜਾਬੀ ਵਿਚ ਲਿਖਦੇ ਹਾਂ :-

ਸ਼ੰਕਾ ਕੀ ਚੌਪਾਈ ॥

ਸੁਨਹੁ ਗੁਰੂ ਦੂਜੋ ਪੁਨਿ ਸੰਸੈ। ਜੀਵ-ਬ੍ਰਹਮ ਏਕੱਤ੍ਰ ਪ੍ਰਨੰਸੈ।
ਏਕ ਬ੍ਰਿੱਛ ਮੈ ਸਮ ਦ੍ਵੈ ਪੱਛੀ। ਫਲ ਭੋਗੈ ਇਕ, ਦੂਜੇ ਸੁੱਛੀ ॥ ੭੦ ॥
ਭੋਗ ਸਹਿਤ ਪਰਕਾਸ਼ ਅਸੰਗਾ। ਵੇਦ ਵਚਨ ਯਹ ਕੇਹਤ ਪ੍ਰਸੰਗਾ।
ਕਰਮ ਉਪਾਸਨ ਪੁਨਿ ਬਹੁ ਭਾਖੈ। ਜੀਵ-ਬ੍ਰਹਮ ਯਾਤੇ ਦ੍ਵਯ ਰਾਖੈ ॥੭੧॥

---

ਕੂਟਸਥ ਵਰਨਨ ਦੋਹਾ:-

*ਮਤਿ ਵਾ ਵ੍ਯਸ਼ਟੀ ਅਗਯਾਨ ਕੋ, ਅਧਿਸਾਨ ਚੈਤੰਨਯ ॥
ਨ
ਘਟਾ-ਕਾਸ਼ ਸਮ ਮਾਨੀਯੇ, ਸੋ ਕੂਟਸਥ ਅਜੰਨਯ ॥ ੯੩ ॥

[ਵਿਚਾਰ ਸਾਗਰ ਚਤੁਰਥ ਤਰੰਗ

ਕੂਟਸਥ=ਕੂਟ ਕਹੀਏ ਪਰਬਤ ਵਾਂਗ ਜਿਸ ਦੀ ਇਸਥਿਤੀ ਹੈ ਸਾ ਕੂਟੱਸਥਾ।

ਸ੍ਰੀ ਗੁਰੂ ਵਾਚ–ਚੌਪਈ :–

ਸੁਨਹੁ ਸ਼ਿਸ਼ਜ ਇਕ ਕਹੂੰ ਵਿਚਾਰਾ । ਹ੍ਵੈ ਜਾਤੇ ਸ਼ੰਕਾ ਨਿਸਤਾਰਾ।
ਘਟਾ-ਕਾਸ਼ ਇਕ ਜਲ ਆਕਾਸ਼ਾ । ਮੇਘਾ-ਕਾਸ਼, ਮਹਾਆਕਾਸ਼ਾ ॥ ੭੨ ॥
ਚਤੁਰਿ ਭੇਦ ਯੇ ਨਭ ਕੇ ਜਾਨਹੁ। ਪੁਨਿ ਚੇਤਨ ਕੇ ਤਥਾ ਪਛਾਨਹੁ।
ਇਕ ਕੂਟਸਥ, ਜੀਵ ਪੁਨਿ ਕਹੀਏ। ਈਸ਼,ਬ੍ਰਹਮ, ਹੀਯ ਜਾਨੇ ਰਹੀਏ ॥੭੩॥
ਜਬ ਇਨਕੋ ਤੂ ਰੂਪ ਪਛਾਨੇ । ਨਿਜ ਸੰਕਾ ਤਬ ਹੀ ਸਬ ਭਾਨੇ।
ਯਾਤੇ ਸੁਨ ਇਨ ਕੋ ਅਬ ਭੇਦਾ। ਨਸ਼ੈ ਸੁਨਤ, ਜਨਮਾਦਿਕ ਖੇਦਾ ॥ ੭੪ ॥

[ਵਿਚਾਰ ਸਾਗਰ ਚਤੁਰਥ ਤਰੰਗ

**ਹਰਿ ਰਸਿ ਫਲਿ ਰਾਤੇ ਨਾਨਕਾ ਕਰਮਿ ਸਚਾ ਨੀਸਾਣੁ ॥੨॥**

ਗੁਰੂ ਜੀ ਆਖਦੇ ਹਨ, ਜੋ ਪੁਰਸ਼ ਹਰੀ ਰਸ ਰੂਪੀ ਫਲ ਵਿਚ ਰੱਤੇ ਹਨ, ਉਹਨਾਂ ਨੂੰ ਸੱਚਾ ਕਰਮਿ= (ਕਰਮੀ) ਪਰਮਾਤਮਾ ਨੀਸਾਣੁ=ਪ੍ਰਗਟ ਹੋਇਆ ਹੈ ॥ ੨ ॥

ਸਰਬ ਰੂਪ ਕਰਕੇ ਵਾਹਿਗੁਰੂ ਦਾ ਜਸ ਨਿਰੂਪਣ ਕਰਦੇ ਹਨ–

**ਪਉੜੀ ॥ ਆਪੇ ਧਰਤੀ ਆਪੇ ਹੈ ਰਾਹਕੁ ਆਪਿ ਜੰਮਾਇ ਪੀਸਾਵੈ ॥**

ਉਹ ਪਰਮਾਤਮਾ ਆਪ ਹੀ ਧਰਤੀ ਰੂਪ ਹੈ, ਆਪ ਹੀ ਰਾਹਕੁ=ਜ਼ਿਮੀਂਦਾਰ ਹੈ, ਆਪ ਹੀ ਦਾਨਿਆਂ ਨੂੰ ਜਮਾਉਂਦਾ ਹੈ, ਆਪ ਹੀ ਦਾਨਿਆਂ ਨੂੰ ਪੀਹਾਉਂਦਾ ਹੈ।

**ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ ਆਪੇ ਹੀ ਬਹਿ ਖਾਵੈ ॥**
**ਆਪੇ ਜਲੁ ਆਪੇ ਦੇ ਛਿੰਗਾ ਆਪੇ ਚੁਲੀ ਭਰਾਵੈ ॥** [ਪੰਨਾ ੫੫੧]
**ਆਪੇ ਸੰਗਤਿ ਸਦਿ ਬਹਾਲੈ ਆਪੇ ਵਿਦਾ ਕਰਾਵੈ ॥**

ਅੰਨਵੇਂ ਤੁਕਾਂ ਲਗਣੀਆਂ ਹਨ–

ਆਪੇ ਰੋਟੀ ਪਕਾਉਂਦਾ ਹੈ, "ਆਪੇ ਸੰਗਤਿ ਸਦਿ ਬਹਾਲੈ"=ਆਪ ਹੀ ਸੰਗਤਾਂ ਨੂੰ ਸਦਕੇ ਬੈਠਾਉਂਦਾ ਹੈ, "ਆਪੇ ਭਾਂਡੇ ਦੇਇ ਪਰੋਸੈ" ਆਪ ਹੀ ਭਾਂਡਿਆਂ ਵਿਚ ਪਰੋਸ ਕੇ ਦੇਂਦਾ ਹੈ। ਆਪੇ ਹੀ ਬਹਿ ਖਾਵੈ= ਆਪ ਹੀ (ਜੀਵ ਰੂਪ ਹੋ ਕੇ) ਬੈਠ ਕੇ ਭੋਜਨ ਖਾਂਦਾ ਹੈ। "ਆਪੇ ਜਲੁ ਆਪੇ ਦੇ ਛਿੰਗਾ"–ਆਪ ਹੀ ਪਾਣੀ ਦੇਂਦਾ ਹੈ ਆਪ ਹੀ ਛਿੰਗਾ* ਦੇਂਦਾ ਹੈ।

"ਆਪੇ ਚੁਲੀ ਭਰਾਵੈ"=ਆਪ ਹੀ ਚੁਲਾ ਭਰਾ ਕੇ ਹੱਥ ਸੁੱਚੇ ਕਰਾਉਂਦਾ ਹੈ। ਫਿਰ "ਆਪੇ ਵਿਦਾ ਕਰਾਵੈ"=ਆਪ ਹੀ ਸਾਰਿਆਂ ਨੂੰ ਦੱਛਣਾ ਦੇ ਕੇ ਵਿਦਾ ਕਰਕੇ ਟੋਰ ਦੇਂਦਾ ਹੈ।

**ਦੂਜਾ ਅਰਥ:–ਆਪੇ ਧਰਤੀ**=ਆਪ ਹੀ ਬੁੱਧੀ ਰੂਪ ਅਥਵਾ:–ਸਾਧ ਸੰਗਤ ਰੂਪ ਧਰਤੀ ਹੈ,

* ਪੂਰਬ ਦੀ ਚਾਲ ਹੈ ਰੋਟੀ ਖਾਣ ਦੇ ਮਗਰੋਂ ਦੰਦਾਂ ਵਿਚ ਫਸੀ ਹੋਈ ਰੋਟੀ ਵਗੈਰਾ ਕੱਢਣ ਲਈ ਜੋ ਤੀਲਾ ਦੇਂਦੇ ਹਨ ਉਸ ਦਾ ਨਾਂ "ਛਿੰਗਾ" ਹੈ।

**ਆਪੇ ਹੈ ਰਾਹਕੁ**=ਆਪ ਹੀ ਗੁਰੂ ਰੂਪ ਜ਼ਿਮੀਂਦਾਰ ਹੈ।

**ਆਪਿ ਜੰਮਾਇ**=ਆਪ ਹੀ (ਜਗਿਆਸੂ ਰੂਪ ਹੋਕੇ) ਸ੍ਰਵਣ ਕਰਦਾ ਹੈ,

**ਪੀਸਾਵੈ**=ਆਪ ਹੀ ਮੰਨਣ ਕਰਦਾ ਹੈ।

**ਆਪਿ ਪਕਾਵੈ**=ਆਪ ਹੀ ਨਿਧਿਆਸਣ ਕਰਦਾ ਹੈ।

**ਆਪੇ ਸੰਗਤਿ ਸਦਿ ਬਹਾਲੈ**=ਆਪ ਹੀ ਜਗਿਆਸੂਆਂ ਦੀ ਸੰਗਤ ਸੱਦਕੇ ਬੈਠਾਲਦਾ ਹੈ।

**ਆਪੇ ਭਾਂਡੇ ਦੇਇ ਪਰੋਸੈ**=ਆਪ ਹੀ ਅੰਤਹਕਰਣ ਰੂਪ ਭਾਂਡਿਆਂ ਵਿੱਚ ਨਾਮ ਰੂਪ ਭੋਜਨ ਪ੍ਰੋਸ ਦੇਂਦਾਹੈ

**ਆਪੇ ਹੀ ਬਹਿ ਖਾਵੈ**=ਆਪ ਹੀ ਬੈਠਕੇ ਖਾਂਦਾ ਹੈ ਭਾਵ ਬ੍ਰਹਮ ਦਾ ਅਨੰਦ ਮਾਣਦਾ ਹੈ।

[ਪੰਨਾ ੫੫੧] **ਆਪੇ ਜਲੁ ਆਪੇ ਦੇ ਛਿੰਗਾ ਆਪੇ ਚੁਲੀ ਭਰਾਵੈ॥**

ਆਪ ਹੀ ਨਾਮ ਰੂਪ ਜਲ ਦੇਂਦਾ ਹੈ, ਆਪ ਹੀ (ਕਰੁਣਾ, ਮੈਤ੍ਰੀ, ਮੁੱਦਤਾ, ਰੂਪ) ਛਿੰਗਾ ਦੇਂਦਾ ਹੈ, ਆਪ ਹੀ ''ਚੁਲੀ ਭਰਾਵੈ''=ਸੰਸਾਰ ਨੂੰ ਮਿੱਥਿਆ ਰੂਪ ਨਿਸਚੇ ਕਰਾਉਂਦਾ ਹੈ।

**ਆਪੇ ਸੰਗਤਿ ਸਦਿ ਬਹਾਲੈ ਆਪੇ ਵਿਦਾ ਕਰਾਵੈ॥**

''ਆਪੇ ਸੰਗਤਿ ਸਦਿ ਬਹਾਵੈ'' ਇਸ ਤੁਕ ਦਾ ਅਰਥ ਪਹਿਲੇ ਹੋ ਚੁੱਕਾ ਹੈ।

ਆਪੇ ਵਿਦਾ ਕਰਾਵੈ=ਆਪ ਹੀ ਬ੍ਰਹਮ ਵਿੱਚ ਜਗਿਆਸੂ ਨੂੰ ਅਭੇਦ ਕਰਦਾ ਹੈ ਗੁਰੂ ਰੂਪ ਹੋ ਕੇ।

**ਜਿਸਨੋ ਕਿਰਪਾਲੁ ਹੋਵੈ ਹਰਿ ਆਪੇ ਤਿਸਨੋ ਹੁਕਮੁ ਮਨਾਵੈ॥੬॥**

ਆਪ ਹਰੀ ਜਿਸ ਉੱਤੇ ਕ੍ਰਿਪਾਲੂ ਹੁੰਦਾ ਹੈ, ਉਸ ਪਾਸੋਂ ਆਪਣਾ ਹੁਕਮ ਮਨਾਉਂਦਾ ਹੈ॥ ੬॥

**ਸਲੋਕ ਮਃ ੩॥ ਕਰਮ ਧਰਮ ਸਭ ਬੰਧਨਾ ਪਾਪ ਪੁੰਨ ਸਨਬੰਧੁ॥**

ਪਾਪਾਂ ਪੁੰਨਾਂ ਦੇ ਸਬੰਧ ਕਰਕੇ ਜਿਤਨੇ-ਕੁ ਕਰਮ ਧਰਮ ਹਨ ਉਹ ਸਾਰੇ ਦੇ ਸਾਰੇ ਹੀ ਬੰਧਨ ਰੂਪ ਹਨ।

ਅਥਵਾ:-ਨਾਮ ਤੋਂ ਬਿਨਾਂ ਸਭ ਕਰਮ ਧਰਮ ਬੰਧਨ ਰੂਪ ਹਨ, ਜੋ ਕਰਮ ਪਾਪਾਂ ਪੁੰਨਾਂ ਰੂਪੀ ਸਨ=ਰੱਸੀ ਨਾਲ ਬੰਧੁ=ਬੰਨ੍ਹ ਦੇਂਦੇ ਹਨ।

**ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ॥**

ਪਦਾਰਥਾਂ ਦੀ ਮਮਤਾ ਬੰਧਨ ਰੂਪ ਹੈ, ਪੁੱਤਰ ਤੇ ਕਲਤ੍ਰ=ਇਸਤ੍ਰੀ ਆਦਿਕਾਂ ਦਾ ਮੋਹ ਵੀ ਬੰਧਨ ਰੂਪ ਹੈ, ਸੰਸਾਰਕ ਧੰਧੇ ਵੀ ਬੰਧਨ ਰੂਪ ਹਨ।

**ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧੁ॥**

ਜਿਧਰ ਦੇਖਦੇ ਹਾਂ ਤਿਧਰ ਹੀ ਹੰਗਤਾ ਮਮਤਾ ਰੂਪ ਜੇਵੜੀ (ਰੱਸੀ) ਹੈ, ਇਹ ਸਾਰਾ ਜਗਤ ਮਾਇਆ ਦੇ ਸਬੰਧ ਕਰਕੇ ਹੀ ਹੈ।

**ਨਾਨਕ ਸਚੇ ਨਾਮ ਬਿਨੁ ਵਰਤਾਂਣ ਵਰਤੇ ਅੰਧੁ ॥ ੧ ॥**

ਗੁਰੂ ਜੀ ਆਖਦੇ ਹਨ, ਸੱਚੇ ਨਾਮ ਤੋਂ ਬਿਨਾਂ ਸਾਰਾ ਜਗਤ ਅੰਧਤਾਈਆਂ ਵਾਲੀ ਵਰਤਣ ਵਿਚ ਵਰਤ ਰਿਹਾ ਹੈ ॥ ੧ ॥

**ਮਃ ੪ ॥ ਅੰਧੇ ਚਾਨਣੁ ਤਾ ਥੀਐ ਜਾ ਸਤਿਗੁਰੁ ਮਿਲੈ ਰਜਾਇ ॥**

ਅੰਧੇ=ਅਗਿਆਨੀ ਪੁਰਸ਼ ਨੂੰ ਗਿਆਨ ਦਾ ਚਾਨਣ ਤਾਂ ਹੁੰਦਾ ਹੈ, ਜਾਂ ਸਤਿਗੁਰਾਂ ਦੀ ਰਜਾਇ—ਆਗਿਆ ਮੰਨਣ ਵਿੱਚ ਮਿਲ ਜਾਵੇ ।

**ਬੰਧਨ ਤੋੜੈ ਸਚਿ ਵਸੈ ਅਗਿਆਨੁ ਅਧੇਰਾ ਜਾਇ ॥**

ਸੰਸਾਰਕ ਬੰਧਨਾਂ ਨੂੰ ਤੋੜਕੇ ਸੱਚ ਵਿੱਚ ਵਸ ਜਾਵੇ ਤਾਂ ਅਗਿਆਨ ਰੂਪ ਅਨ੍ਹੇਰਾ ਚਲਿਆ ਜਾਂਦਾ ਹੈ ।

**ਸਭੁ ਕਿਛੁ ਦੇਖੈ ਤਿਸੈ ਕਾ ਜਿਨਿ ਕੀਆ ਤਨੁ ਸਾਜਿ ॥**

ਜੋ ਕੁਝ ਵੀ ਸੰਸਾਰ ਵਿੱਚ ਹੈ ਸਭ ਕੁਝ ਓਸੇ ਪਰਮਾਤਮਾ ਦਾ ਵੇਖਣਾ ਕਰੇ, ਜਿਸ ਪ੍ਰਭੂ ਨੇ ਸਰੀਰ ਨੂੰ ਸਾਜਣਾ ਕੀਤਾ ਹੈ ।

**ਨਾਨਕ ਸਰਣਿ ਕਰਤਾਰ ਕੀ ਕਰਤਾ ਰਾਖੈ ਲਾਜ ॥ ੨ ॥**

ਗੁਰੂ ਜੀ ਆਖਦੇ ਹਨ, ਕਰਤਾਰ ਦੀ ਸ਼ਰਨ ਪਈਏ ਤਾਂ ਕਰਤਾ ਪੁਰਖ ਵਾਹਿਗੁਰੂ ਆਪ ਹੀ ਲੱਜਾ ਰਾਖੈ=ਰੱਖਦਾ ਹੈ ॥ ੨ ॥

**ਪਉੜੀ ॥ ਜਦਹੁ ਆਪੇ ਥਾਟੁ ਕੀਆ ਬਹਿ ਕਰਤੈ ਤਦਹੁ ਪੁਛਿ ਨ ਸੇਵਕੁ ਬੀਆ॥**

ਜਦੋਂ ਕਰਤੇ ਪੁਰਖ ਨੇ ਸਮਾਧੀ ਵਿੱਚ ਬਹਿ=ਬੈਠਕੇ ਆਪ ਹੀ ਮਹਾਂ ਪਰਲੋ ਦਾ ਥਾਟੁ=ਬਣਾਵ ਕੀਤਾ ਸੀ, ਅਥਵਾ:-ਜਦੋਂ ਕਰਤੇ ਪੁਰਖ ਨੇ ਆਪ ਹੀ ਥਾਟੁ=ਸੰਸਾਰ ਨੂੰ ਬਹਿ=ਬਹਾਵਣਾ ਭਾਵ ਰੁੜ੍ਹਾਵਨਾ ਕੀਤਾ ਸੀ, ਤਦੋਂ ਬੀਆ=ਦੂਜੇ ਕਿਸੇ ਸੇਵਕ ਪਾਸੋਂ ਨਹੀਂ ਪੁੱਛਿਆ ਸੀ ।

**ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ ਜਾਂ ਅਵਰੁ ਨ ਦੂਜਾ ਕੀਆ ॥**

ਤਦੋਂ ਕੋਈ ਕੀ ਲੈਂਦਾ ਸੀ, ਤੇ ਕੀ ਕੋਈ ਦੇਂਦਾ ਸੀ, ਜਾਂ ਹੋਰ ਕੋਈ ਦੂਜਾ ਕੀਤਾ ਹੀ ਨਹੀਂ ਸੀ ਹੋਇਆ । ਜਿਸ ਵੇਲੇ ਜੀਵਾਂ ਦੇ ਕਰਮ ਫਲ ਦੇਣੇ ਨੂੰ ਉਦੇ ਹੋ ਗਏ :—

**ਫਿਰਿ ਆਪੇ ਜਗਤੁ ਉਪਾਇਆ ਕਰਤੈ ਦਾਨੁ ਸਭਨਾ ਕੋ ਦੀਆ ॥**

ਤਾਂ ਫਿਰ ਕਰਤੇ ਪੁਰਖ ਨੇ ਆਪ ਹੀ ਜਗਤ ਨੂੰ ਉਤਪੰਨ ਕਰ ਦਿੱਤਾ, ਅਤੇ ਆਪ ਹੀ ਸਾਰਿਆਂ ਜੀਵਾਂ ਨੂੰ ਦਾਨ ਦੇਣਾ ਕੀਤਾ ।

**ਆਪੇ ਸੇਵ ਬਣਾਈਅਨੁ ਗੁਰਮੁਖਿ ਆਪੇ ਅੰਮ੍ਰਿਤੁ ਪੀਆ ॥**

ਪ੍ਰਭੂ ਨੇ ਆਪ ਹੀ ਗੁਰਮੁਖਾਂ ਦੀ ਸੇਵਾ ਕਰਨੀ ਬਣਾਈ ਹੈ, ਅਤੇ ਆਪ ਹੀ ਗੁਰਮੁਖ ਹੋ ਕੇ ਨਾਮ ਅੰਮ੍ਰਿਤ ਪੀਤਾ ਹੈ ।

**ਆਪਿ ਨਿਰੰਕਾਰ ਆਕਾਰੁ ਹੈ ਆਪੇ ਆਪੇ ਕਰੈ ਸੁ ਥੀਆ ॥੭॥**

ਨਿਰੰਕਾਰ=ਨਿਰਗੁਣ ਬ੍ਰਹਮ ਰੂਪ ਵੀ ਆਪ ਹੈ, ਆਕਾਰੁ=ਸਰਗੁਣ ਸਰੂਪ ਭੀ ਆਪ ਹੈ, ਜੋ ਆਪ ਕਰਦਾ ਹੈ ਉਹੀ ਹੁੰਦਾ ਹੈ।

**ਸਲੋਕ ਮਃ ੩ ॥ ਗੁਰਮੁਖਿ ਪ੍ਰਭੁ ਸੇਵਹਿ ਸਦ ਸਾਚਾ ਅਨਦਿਨੁ ਸਹਜਿ ਪਿਆਰਿ ॥**

ਗੁਰਮੁਖ ਜਨ ਸਦਾ ਹੀ ਸੱਚੇ ਪ੍ਰਭੂ ਨੂੰ ਸੇਂਵਦੇ ਹਨ, ਅਤੇ ਰਾਤ-ਦਿਨ ਸਹਜਿ=ਸ਼ਾਂਤੀ ਆਦਿਕ ਗੁਣਾਂ ਨਾਲ ਪਿਆਰ ਰੱਖਦੇ ਹਨ।

**ਸਦਾ ਅਨੰਦਿ ਗਾਵਹਿ ਗੁਣ ਸਾਚੇ ਅਰਧਿ ਉਰਧਿ ਉਰਿ ਧਾਰਿ ॥**

ਅਰਧਿ ਉਰਧਿ=ਜੀਵ ਈਸ਼ਵਰ ਦੀ ਏਕਤਾ ਨੂੰ ਹਿਰਦੇ ਵਿੱਚ ਧਾਰਕੇ ਸੱਚੇ ਦੇ ਗੁਣ ਗਾਂਵਦੇ ਹੋਏ ਹਮੇਸ਼ਾਂ ਅਨੰਦ ਰਹਿੰਦੇ ਹਨ। ਅਥਵਾ:-ਅਰਧਿ=ਅਰਾਧਣੇ ਜੋਗ ਜੋ ਉਰਧਿ=ਉਤ-ਕ੍ਰਿਸ਼ਟ ਸੱਚਾ ਵਾਹਿਗੁਰੂ ਹੈ, ਉਸ ਦੇ ਗੁਣਾਂ ਨੂੰ ਹਿਰਦੇ ਵਿੱਚ ਧਾਰਕੇ ਸਦਾ ਅਨੰਦ ਰਹਿੰਦੇ ਹਨ।

**ਅੰਤਰਿ ਪ੍ਰੀਤਮੁ ਵਸਿਆ ਧੁਰਿ ਕਰਮੁ ਲਿਖਿਆ ਕਰਤਾਰਿ ॥**

ਗੁਰਮੁਖਾਂ ਦੇ ਹਿਰਦੇ ਅੰਦਰ ਪ੍ਰੀਤਮ ਵਾਹਿਗੁਰੂ ਵਸ ਰਿਹਾ ਹੈ, ਕਿਉਂਕਿ ਕਰਤਾਰ ਨੇ ਗੁਰਮੁਖਾਂ ਦੇ ਮੱਥੇ ਉੱਪਰ ਧੁਰ ਤੋਂ ਹੀ ਸ਼ੁਭ ਕਰਮਾਂ ਦਾ ਲੇਖ ਲਿਖਿਆ ਹੈ।

**ਨਾਨਕ ਆਪਿ ਮਿਲਾਇਅਨੁ ਆਪੇ ਕਿਰਪਾ ਧਾਰਿ ॥੧॥**

ਗੁਰੂ ਜੀ ਆਖਦੇ ਹਨ, ਵਾਹਿਗੁਰੂ ਨੇ ਆਪਣੀ ਕਿਰਪਾ ਦ੍ਰਿਸ਼ਟੀ ਧਾਰਕੇ ਗੁਰਮੁਖਾਂ ਨੂੰ ਅਪਣੇ ਨਾਲ ਮਿਲਾਉਣਾ ਕੀਤਾ ਹੈ ॥੧॥

**ਮਃ ੩ ॥ ਕਹਿਐ ਕਥਿਐ ਨ ਪਾਈਐ ਅਨਦਿਨੁ ਰਹੈ ਸਦਾ ਗੁਣ ਗਾਇ ॥**

ਕਥਿਐ=ਕਥਾ ਦੇ ਕਹਿਣ ਨਾਲ ਉਹ ਪ੍ਰਭੂ ਨਹੀਂ ਪਾਇਆ ਜਾਂਦਾ, ਅਥਵਾ:-ਜ਼ਬਾਨੀ ਕਿਹਾਂ, ਯਾਂ ਕਥਾ ਦੇ ਕੀਤਿਆਂ ਓਹ ਪ੍ਰਭੂ ਨਹੀਂ ਪਾਇਆ ਜਾਂਦਾ, ਜੇਕਰ ਰਾਤ-ਦਿਨ ਸਦਾ ਹੀ ਗੁਣ ਗਾਉਂਦਾ ਰਹੇ ਤਾਂ ਉਹ ਪ੍ਰਭੂ ਪ੍ਰਾਪਤ ਹੁੰਦਾ ਹੈ।.

**ਵਿਣੁ ਕਰਮੈ ਕਿਨੈ ਨ ਪਾਇਓ ਭਉਕਿ ਮੁਏ ਬਿਲਲਾਇ ॥**

ਪਰ ਭਾਗਾਂ ਤੋਂ ਬਿਨਾਂ ਕਿਸੇ ਨੇ ਭੀ ਨਹੀਂ ਪਾਇਆ, ਕੁੱਤੇ ਦੀ ਨਿਆਂਈ ਭਉਕਿ=ਭੌਂਕਦੇ ਤੇ ਬਿਲਲਾਇ=ਵਿਰਲਾਪ ਕਰਦੇ ਸਭ ਮੁਏ=ਮਰ ਗਏ ਹਨ।

**ਗੁਰ ਕੈ ਸਬਦਿ ਮਨੁ ਤਨੁ ਭਿਜੈ ਆਪਿ ਵਸੈ ਮਨਿ ਆਇ ॥**

ਪੂਰਨ ਗੁਰਾਂ ਦੇ ਉਪਦੇਸ਼ ਵਿੱਚ ਜੀਵ ਦਾ ਮਨ ਤਨ ਭਿੱਜ ਜਾਵੇ, ਤਾਂ ਪ੍ਰਭੂ ਆਪੇ ਮਨ ਵਿੱਚ ਆ ਵਸਦਾ ਹੈ

**ਨਾਨਕ ਨਦਰੀ ਪਾਈਐ ਆਪੇ ਲਏ ਮਿਲਾਇ ॥੨॥**

ਗੁਰੂ ਜੀ ਆਖਦੇ ਹਨ, ਨਦਰੀ=ਪਰਮਾਤਮਾ ਤਾਂ ਪ੍ਰਾਪਤ ਹੁੰਦਾ ਹੈ, ਜਾਂ ਜੀਵ ਨੂੰ ਪਹਿਲੇ ਆਪ ਗੁਰਾਂ ਨਾਲ ਮਿਲਾ ਲਵੇ ॥੨॥

**ਪਉੜੀ ॥ ਆਪੇ ਵੇਦ ਪੁਰਾਣ ਸਭਿ ਸਾਸਤ ਆਪਿ ਕਥੈ ਆਪਿ ਭੀਜੈ ॥**

ਉਹ ਪ੍ਰਭੂ ! ਆਪ ਹੀ ਵੇਦ, ਪੁਰਾਣ ਤੇ ਸਾਰੇ ਸ਼ਾਸਤ੍ਰ ਰੂਪ ਹੈ,ਆਪ ਹੀ ਗੁਰੂ ਰੂਪ ਹੋ ਕੇ ਕਥਨ ਕਰਦਾ ਹੈ ਅਤੇ ਆਪ ਹੀ ਜਗਿਆਸੂ ਰੂਪ ਹੋ ਕੇ ਕਥਾ ਦੇ ਸੁਣਨ ਵਿੱਚ ਭਿੱਜਦਾ ਹੈ ।

**ਆਪੇ ਹੀ ਬਹਿ ਪੂਜੇ ਕਰਤਾ ਆਪਿ ਪਰਪੰਚੁ ਕਰੀਜੈ ॥**

ਕਰਤਾ ਪੁਰਖ ਆਪ ਹੀ ਬੈਠਕੇ ਪੂਜਾ ਕਰਦਾ ਹੈ, ਅਤੇ ਆਪ ਹੀ ਬੈਠ ਕੇ ਪਰਪੰਚੁ ਕਰੀਜੈ= ਪਸਾਰੇ ਨੂੰ ਖਲਾਰਨਾ ਕਰਦਾ ਹੈ ।

**ਆਪਿ ਪਰਵਿਰਤਿ ਆਪਿ ਨਿਰਵਿਰਤੀ ਆਪੇ ਅਕਥੁ ਕਥੀਜੈ ॥**

ਆਪ ਹੀ ਪਰਵਿਰਤੀ ਰੂਪ ਹੈ, ਆਪ ਹੀ ਨਿਵਿਰਤੀ ਰੂਪ ਹੈ, ਆਪ ਹੀ ਅਕੱਥ ਕਥਾ ਨੂੰ ਕਥਨ ਕਰਦਾ ਹੈ ।

**ਆਪੇ ਪੁੰਨੁ ਸਭੁ ਆਪਿ ਕਰਾਏ ਆਪਿ ਅਲਿਪਤੁ ਵਰਤੀਜੈ ॥**

ਆਪ ਹੀ ਪੁੰਨ ਰੂਪ ਹੈ, ਅਤੇ ਆਪ ਹੀ ਸਾਰਿਆਂ ਕੋਲੋਂ ਪੁੰਨ ਕਰਾਉਂਦਾ ਹੈ, ਆਪ ਹੀ ਸਾਰਿਆਂ ਤੋਂ ਅਲਿਪਤੁ=ਅਸੰਗ ਹੋ ਕੇ ਵਰਤਦਾ ਹੈ ।

**ਆਪੇ ਸੁਖੁ ਦੁਖੁ ਦੇਵੈ ਕਰਤਾ ਆਪੇ ਬਖਸ ਕਰੀਜੈ ॥ ੮॥**

ਕਰਤਾ ਪੁਰਖ ਵਾਹਿਗੁਰੂ ਆਪ ਹੀ ਜੀਵਾਂ ਨੂੰ ਕਰਮਾਂ ਅਨੁਸਾਰ ਦੁਖ ਸੁਖ ਦੇਂਦਾ ਹੈ, ਅਤੇ ਆਪ ਹੀ ਬਖ਼ਸ਼ਸ਼ ਕਰਦਾ ਹੈ ॥ ੮ ॥

**ਸਲੋਕ ਮਃ ੩ ॥**

**ਉਥਾਨਕਾ:—**ਜਿਸ ਵੇਲੇ ਸ੍ਰੀ ਗੋਇੰਦਵਾਲ ਵਿਖੇ ਸਿੱਖ ਬਿਆਸਾ ਨਦੀ ਤੇ ਪਾਣੀ ਭਰਨ ਲਈ ਘੜੇ ਲੈ ਕੇ ਜਾਂਦੇ ਸਨ ਤਾਂ ਸ਼ੇਖਾਂ ਦੇ ਲੜਕੇ ਗੁਲੇਲੇ ਮਾਰਕੇ ਭੰਨ ਦੇਂਦੇ ਸਨ, ਸਿੱਖਾਂ ਦੀ ਸ਼ਿਕਾਇਤ ਕਰਨ ਉੱਪਰ ਗੁਰੂ ਜੀ ਨੇ ਕਿਹਾ, ਤੁਸੀਂ ਮਸ਼ਕਾਂ ਵਿੱਚ ਪਾਣੀ ਲੈ ਆਇਆ ਕਰੋ, ਜਦ ਸਿੱਖ ਮਸ਼ਕਾਂ ਵਿੱਚ ਪਾਣੀ ਲਿਆਣ ਲੱਗ ਪਏ ਤਾਂ ਸ਼ੇਖਾਂ ਦੇ ਬਾਲਕਾਂ ਨੇ ਤੀਰ ਕਮਾਨ ਚਲਾ ਕੇ ਮਸ਼ਕਾਂ ਵਿੱਚ ਛੇਕ ਕਰਨੇ ਸ਼ੁਰੂ ਕਰ ਦਿੱਤੇ । ਸਿੱਖਾਂ ਨੇ ਗੁਰੂ ਜੀ ਨੂੰ ਫਿਰ ਆ ਕੇ ਕਿਹਾ, ਕਿ ਹੁਣ ਤੀਰ ਚਲਾ ਕੇ ਮਸ਼ਕਾਂ ਵਿੱਚ ਛੇਕ ਕਰ ਦਿੰਦੇ ਹਨ । ਤਾਂ ਹਜ਼ੂਰ ਨੇ ਹੱਸ ਕੇ ਕਿਹਾ, ਤੁਸੀਂ ਗਾਗਰਾਂ ਵਿੱਚ ਜਲ ਲੈ ਆਇਆ ਕਰੋ । ਸਿੱਖਾਂ ਨੇ ਗਾਗਰਾਂ ਲੈ ਕੇ ਜਲ ਭਰਨਾ ਸ਼ੁਰੂ ਕਰ ਦਿੱਤਾ, ਪਰ ਸ਼ੇਖ ਫਿਰ ਵੀ ਨਾ ਹਟੇ, ਉਨ੍ਹਾਂ ਨੇ ਇੱਟਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ । ਸਿੱਖਾਂ ਨੇ ਫਿਰ ਆ ਕੇ ਬੇਨਤੀ ਕੀਤੀ, ਕਿ ਮਹਾਰਾਜ ਹੁਣ ਉਹ ਇੱਟਾਂ ਮਾਰਨ ਲੱਗ ਪਏ ਹਨ । ਇਹ ਗੱਲ ਸੁਣਕੇ ਗੁਰੂ ਸਾਹਿਬ ਜੀ ਚੁੱਪ ਹੋ ਗਏ । ਇੱਕ ਦਿਨ ਗੁਰੂ ਸਾਹਿਬ ਜੀ ਸੈਰ ਕਰਕੇ ਆ ਰਹੇ ਸਨ ਤਾਂ ਉਨ੍ਹਾਂ ਦਾ ਵੱਡਾ ਸ਼ੇਖ ਮਿਲ ਪਿਆ ਉਸ ਦੇ ਪ੍ਰਤੀ ਗੁਰੂ ਸਾਹਿਬ ਜੀ ਨੇ ਇਹ ਸਲੋਕ ਉਚਾਰਿਆ:—

**ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ ॥**

ਹੇ ਸ਼ੇਖ ! ਤੂੰ ਆਪਣੇ ਅੰਦਰੋਂ ਜੁਆਨੀ ਦਾ ਬਲ ਛੱਡ ਦੇ, ਕੁਝ ਖੁਦਾ ਦਾ ਡਰ ਕਰ, ਇਹ ਝਲੁ=

ਸੁਦਾਪਣਾ ਗੁਆ ਦੇ, ਘੜੇ ਭੰਨਣੇ, ਗਾਗਰਾਂ ਤੋੜਨੀਆਂ, ਇਹ ਕੋਈ ਚੰਗੀ ਗਲ ਨਹੀਂ ।

ਅਥਵਾ:–ਹੇ ਸੇਖਾ=ਸਿੱਖਿਆ ਦੇ ਲੈਣ ਵਾਲੇ ਜਗਿਆਸੂ ਪੁਰਸ਼ਾ ! ਤੂੰ ਆਪਣੇ ਅੰਦਰੋਂ ਧਨ, ਜਾਤੀ, ਅਤੇ ਵਿੱਦਿਆ ਦਾ ਜੋਰੁ=ਹੰਕਾਰ ਛੱਡ ਦੇਹ ਗੁਰਾਂ ਦਾ ਡਰ ਧਾਰ ਕੇ ਆਸੁਰੀ ਸੰਪਦਾ ਦੇ ਝਲੁ=ਸਮੁਦਾਇ ਨੂੰ ਗਵਾ ਦੇਹ ।

**ਗੁਰ ਕੈ ਭੈ ਕੇਤੇ ਨਿਸਤਰੇ ਭੈ ਵਿਚਿ ਨਿਰਭਉ ਪਾਇ ॥**

ਗੁਰਾਂ ਦੇ ਡਰ ਧਾਰਨ ਕਰਕੇ ਕਿਤਨੇ ਹੀ ਪੁਰਸ਼ ਤਰ ਗਏ ਹਨ, ਭੈ ਵਿਚਿ=ਡਰ ਦੇ ਵਿਚ ਰਿਹਾਂ ਹੀ ਨਿਰਭਉ=ਪਰਮਾਤਮਾ ਪ੍ਰਾਪਤ ਹੁੰਦਾ ਹੈ ।

**ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ ॥**

ਗੁਰਾਂ ਦੇ ਸ਼ਬਦ ਦਵਾਰਾ ਤੂੰ ਮਨ ਦੇ ਕਠੋਰ ਸੁਭਾਅ ਨੂੰ ਭੇਦਿ=ਵਿੰਨ੍ਹ ਦੇ ਤਾਂ ਤੇਰੇ ਮਨ ਵਿਚ ਸ਼ਾਂਤੀ ਆ ਕੇ ਵਸੇਗੀ ।

**ਸਾਂਤੀ ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ ॥**

ਜੋ ਸ਼ਾਂਤੀ ਵਿਚ ਕਾਰ ਕਮਾਈ ਜਾਂਦੀ ਹੈ ਸਾ=ਉਸ ਕਾਰ ਨੂੰ ਖਸਮੁ=ਪਰਮਾਤਮਾ ਥਾਂ ਪਾਉਂਦਾ ਹੈ ਭਾਵ ਕਬੂਲ ਕਰਦਾ ਹੈ ।

**ਨਾਨਕ ਕਾਮਿ ਕ੍ਰੋਧਿ ਕਿਨੈ ਨ ਪਾਇਓ ਪੁਛਹੁ ਗਿਆਨੀ ਜਾਇ ॥ ੧ ॥**

ਗੁਰੂ ਜੀ ਆਖਦੇ ਹਨ, ਕਾਮ ਕ੍ਰੋਧ ਆਦਿਕਾਂ ਵਿਚ ਲੱਗ ਕੇ ਕਿਸੀ ਨੇ ਵੀ ਪ੍ਰਭੂ ਨੂੰ ਨਹੀਂ ਪਾਇਆ, ਜੇ ਅਸਾਡੇ ਕਹਿਣ ਵਿਚ ਸੰਸਾ ਹੈ, ਤਾਂ ਬੇ-ਸ਼ੱਕ ਗਿਆਨੀਆਂ ਪਾਸੋਂ ਜਾ ਕੇ ਪੁੱਛ ਲਵੋ ॥੧॥

**[ਪੰਨਾ ੫੫੨]**

ਹੁਣ ਮਨਮੁਖਾਂ ਦੀ ਦਸ਼ਾ ਆਖਦੇ ਹਨ–

**ਮਃ ੩ ॥ ਮਨਮੁਖ ਮਾਇਆ ਮੋਹੁ ਹੈ ਨਾਮਿ ਨ ਲਗੋ ਪਿਆਰੁ ॥**

ਮਨਮੁਖ ਦੇ ਮਨ ਵਿਚ ਮਾਇਆ ਦਾ ਮੋਹ ਪਰਬਲ ਹੈ, ਇਸ ਕਰਕੇ ਉਸ ਦਾ ਪ੍ਰਭੂ ਦੇ ਨਾਮ ਵਿਚ ਪ੍ਰੇਮ ਨਹੀਂ ਲੱਗਦਾ ।

**ਕੂੜੁ ਕਮਾਵੈ ਕੂੜੁ ਸੰਗ੍ਰਹੈ ਕੂੜੁ ਕਰੇ ਆਹਾਰੁ ॥**

ਮਨਮੁਖ ਝੂਠ ਨੂੰ ਕਮਾਂਵਦਾ ਹੈ, ਝੂਠ ਨੂੰ ਹੀ ਸੰਗ੍ਰਹੈ=ਇਕੱਤ੍ਰ (ਇਕੱਠਾ) ਕਰਦਾ ਹੈ, ਅਤੇ ਝੂਠ ਦਾ ਹੀ ਆਹਾਰੁ=ਭੋਜਨ ਛਕਣਾ ਕਰਦਾ ਹੈ ।

**ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤੇ ਹੋਇ ਸਭੁ ਛਾਰੁ ॥**

ਬਿਖੁ=ਜ਼ਹਿਰ ਵਾਂਗ ਦੁੱਖ ਰੂਪ ਤੇ ਮਾਇਆ=ਛਲ਼ ਰੂਪ ਧਨ ਨੂੰ ਸੰਚਿ=ਇਕੱਠਾ ਕਰਦਾ ਹੀ ਮਰ ਜਾਂਦਾ ਹੈ, ਅੰਤ ਨੂੰ ਸਾਰਾ ਧਨ ਛਾਰੁ=ਸੁਆਹ ਰੂਪ ਹੋ ਜਾਂਦਾ ਹੈ ।

## ਕਰਮ ਧਰਮ ਸੁਚ ਸੰਜਮ ਕਰਹਿ ਅੰਤਰਿ ਲੋਭੁ ਵਿਕਾਰੁ ॥

ਬਾਹਰੋਂ ਲੋਕ ਦਿਖਾਵੇ ਲਈ ਚੰਗੇ ਚੰਗੇ ਕਰਮ ਧਰਮ, ਤੇ ਸੁਚ=ਪਵਿੱਤ੍ਰਤਾ ਆਦਿਕ ਕਈ ਸੰਜਮ=ਸਾਧਨ ਕਰਦਾ ਹੈ, ਪਰ ਮਨਮੁਖ ਦੇ ਹਿਰਦੇ ਅੰਦਰ ਲੋਭ ਰੂਪ ਵਿਕਾਰ ਹੈ।

## ਨਾਨਕ ਜਿ ਮਨਮੁਖੁ ਕਮਾਵੈ ਸੁ ਥਾਇ ਨਾ ਪਵੈ ਦਰਗਹਿ ਹੋਇ ਖੁਆਰੁ ॥ ੨ ॥

ਗੁਰੂ ਜੀ ਆਖਦੇ ਹਨ, ਮਨਮੁਖ ਜੋ ਭੀ ਕਰਮ ਕਮਾਉਂਦਾ ਹੈ, ਉਹ ਥਾਇ=ਕਬੂਲ ਨਹੀਂ ਪੈਂਦਾ, ਇਸ ਲਈ ਮਨਮੁਖ ਦਰਗਾਹ ਵਿਚ ਖੁਆਰੁ=ਖ਼ਰਾਬ ਹੁੰਦਾ ਹੈ ॥ ੨ ॥

## ਪਉੜੀ ॥ ਆਪੇ ਖਾਣੀ ਆਪੇ ਬਾਣੀ ਆਪੇ ਖੰਡ ਵਰਭੰਡ ਕਰੇ ॥

ਉਹ ਪ੍ਰਭੂ ਆਪ ਹੀ ਚਾਰ ਖਾਣੀਆਂ ਰੂਪ ਹੈ, ਆਪ ਹੀ ਚਾਰ ਬਾਣੀਆਂ ਰੂਪ ਹੈ, ਆਪ ਹੀ ਨੌਂ ਖੰਡਾਂ ਬ੍ਰਹਿਮੰਡਾਂ ਦੇ ਕਰਨ ਵਾਲਾ ਹੈ।

## ਆਪਿ ਸਮੁੰਦੁ ਆਪਿ ਹੈ ਸਾਗਰੁ ਆਪੇ ਹੀ ਵਿਚਿ ਰਤਨ ਧਰੇ ॥

ਆਪੇ ਆਪ ਸੱਤ ਸਮੁੰਦਰ ਰੂਪ ਹੋ ਰਿਹਾ ਹੈ, ਅਥਵਾ :-ਆਪ ਹੀ ਸਮੁੰਦ੍ਰ ਰੂਪ ਹੋ ਰਿਹਾ ਹੈ, ਆਪ ਹੀ ਸਾ+ਗਰੁ=ਉਸ ਵਿਚ ਵਿਹੁ (ਜ਼ਹਿਰ) ਰੂਪ ਹੋ ਰਿਹਾ ਹੈ, ਅਤੇ ਉਸ ਨੇ ਆਪ ਹੀ ਸਮੁੰਦ੍ਰ ਵਿਚ ਚੌਂਦਾਂ ਰਤਨ ਧਰੇ ਹੋਏ ਹਨ।

## ਆਪਿ ਲਹਾਏ ਕਰੇ ਜਿਸੁ ਕਿਰਪਾ ਜਿਸਨੋ ਗੁਰਮੁਖਿ ਕਰੇ ਹਰੇ ॥

ਜਿਸ ਉੱਤੇ ਕਿਰਪਾ ਕਰਦਾ ਹੈ ਉਸ ਨੂੰ ਆਪ ਹੀ ਰਤਨ ਲਹਾਏ=ਲਭਾਉਂਦਾ ਹੈ, ਅਤੇ ਆਪ ਹੀ ਹਰੀ ਜਿਸ ਨੂੰ ਗੁਰਮੁਖ ਕਰਦਾ ਹੈ ਓਹੀ ਸ਼ੁਭ ਗੁਣਾਂ ਨਾਲ ਹਰੇ=ਹਰਾ ਹੁੰਦਾ ਹੈ।

ਅਥਵਾ :- ਉਹੀ ਗੁਰਮੁਖ ਹੁੰਦਾ ਹੈ।

## ਆਪੇ ਭਉਜਲੁ ਆਪਿ ਹੈ ਬੋਹਿਥਾ ਆਪੇ ਖੇਵਟੁ ਆਪਿ ਤਰੇ ॥

ਆਪ ਹੀ ਭਉਜਲੁ=ਸੰਸਾਰ ਰੂਪ ਸਮੁੰਦਰ ਹੈ, ਆਪ ਹੀ ਨਾਮ ਗਿਆਨ ਰੂਪੀ ਬੋਹਿਥਾ=ਜਹਾਜ਼ ਹੈ, ਆਪ ਹੀ ਗੁਰੂ ਰੂਪ ਖੇਵਟੁ=ਮਲਾਹ ਹੈ, ਅਤੇ ਆਪ ਹੀ ਤਰਨੇ ਵਾਲਾ ਜਗਿਆਸੂ ਰੂਪ ਹੈ।

## ਆਪੇ ਕਰੇ ਕਰਾਏ ਕਰਤਾ ਅਵਰੁ ਨ ਦੂਜਾ ਤੁਝੈ ਸਰੇ ॥ ੯ ॥

ਹੇ ਕਰਤਾ ਪੁਰਖ ! ਤੂੰ ਆਪ ਹੀ ਕਰਨੇ ਕਰਾਉਣੇ ਵਾਲਾ ਹੈਂ, 'ਤੁਝੈ ਸਰੇ'=ਤੇਰੇ ਬਰਾਬਰ ਦਾ ਹੋਰ ਕੋਈ ਦੂਜਾ ਨਹੀਂ ਹੈ ॥ ੯ ॥

## ਸਲੋਕ ਮਃ ੩ ॥ ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ ॥

ਸਤਿਗੁਰਾਂ ਦੀ ਸੇਵਾ ਕਰਨੀ ਸਹਿਤ ਫਲਾਂ ਦੇ ਹੈ, ਪਰ ਜੇਹੜਾ ਕੋਈ ਚਿੱਤ ਲਾ ਕੇ ਸੇਵਾ ਕਰਦਾ ਹੈ ਓਸੇ ਨੂੰ ਫਲ ਮਿਲਦਾ ਹੈ।

## ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ ॥

ਸੇਵਾ ਕਰਕੇ ਹੀ, ਨਾਮ ਪਦਾਰਥ ਪ੍ਰਾਪਤ ਹੁੰਦਾ ਹੈ, ਅਤੇ ਅਚਿੰਤੁ=ਅਚਾਨਕ ਹੀ ਮਨ ਵਿਚ ਪ੍ਰਭੂ ਆ ਵਸਦਾ ਹੈ। ਅਥਵਾ:-ਅਚਿੰਤਤਾਈ ਮਨ ਵਿੱਚ ਆ ਕੇ ਵਸਦੀ ਹੈ।

## ਜਨਮ ਮਰਨ ਦੁਖੁ ਕਟੀਐ ਹਉਮੈ ਮਮਤਾ ਜਾਇ ॥

ਸੇਵਾ ਕਰ ਕੇ ਹੀ, ਜਨਮ ਮਰਨ ਦਾ ਦੁੱਖ ਕੱਟਿਆ ਜਾਂਦਾ ਹੈ, ਅਤੇ ਹੰਗਤਾ ਮਮਤਾ ਵੀ ਚਲੀ ਜਾਂਦੀ ਹੈ।

## ਉਤਮ ਪਦਵੀ ਪਾਈਐ ਸਚੇ ਰਹੈ ਸਮਾਇ ॥

ਸੇਵਾ ਕਰਕੇ ਹੀ, ਉੱਤਮ ਪਦਵੀ ਪ੍ਰਾਪਤ ਹੁੰਦੀ ਹੈ, ਅਤੇ ਸੱਚੇ ਪ੍ਰਭੂ ਵਿਚ ਅਭੇਦ ਹੋ ਰਹਿੰਦਾ ਹੈ।

## ਨਾਨਕ ਪੂਰਬਿ ਜਿਨ ਕਉ ਲਿਖਿਆ ਤਿਨਾ ਸਤਿਗੁਰੁ ਮਿਲਿਆ ਆਇ ॥੧॥

ਗੁਰੂ ਜੀ ਆਖਦੇ ਹਨ, ਪੂਰਬਲੇ ਜਨਮ ਦਾ ਸ਼ੁਭ ਲੇਖ ਜਿਨ੍ਹਾਂ ਦੇ ਮੱਥੇ ਉੱਪਰ ਲਿਖ਼ਿਆ ਹੋਇਆ ਹੈ, ਉਹਨਾਂ ਨੂੰ ਹੀ ਸਤਿਗੁਰੂ ਆ ਕੇ ਮਿਲਿਆ ਹੈ ॥ ੧ ॥

## ਮਃ ੩ ॥ ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ ॥

ਜੋ ਨਾਮੀ ਦੇ ਨਾਮ ਵਿੱਚ ਰਤਾ=ਮਿਲਿਆ ਹੋਇਆ ਹੈ ਓਹੀ ਸਤਿਗੁਰੂ ਹੈ, ਕਲਜੁਗ ਵਿਚ ਜੀਵਾਂ ਦੇ ਤਾਰਨੇ ਨੂੰ ਓਹੀ ਗੁਰੂ ਬੋਹਿਥੁ=ਜਹਾਜ਼ ਰੂਪ ਹੈ।

ਯਥਾ:-ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥
ਤਿਸਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ॥ ੧ ॥ [ਪੰਨਾ ੨੮੬

## ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ ॥

ਜੋ ਗੁਰਮੁਖ ਹੁੰਦਾ ਹੈ, ਅਥਵਾ-ਜੋ ਗੁਰਾਂ ਦੇ ਸਨਮੁਖ ਹੁੰਦਾ ਹੈ ਓਹੀ ਸੰਸਾਰ ਸਮੁੰਦ੍ਰ ਤੋਂ ਪਾਰ ਪੈਂਦਾ ਹੈ, ਪ੍ਰਸ਼ਨ-ਗੁਰਮੁਖ ਕੌਣ ਹੁੰਦਾ ਹੈ? ਉੱਤਰ-ਜਿਨ੍ਹਾਂ ਦੇ ਅੰਦਰ ਉਹ ਸੱਚਾ ਵਾਹਿਗੁਰੂ ਹੈ ਓਹੀ ਗੁਰਮੁਖ ਹੁੰਦਾ ਹੈ।

## ਨਾਮੁ ਸਮ੍ਾਲੇ ਨਾਮੁ ਸੰਗ੍ਹੈ ਨਾਮੇ ਹੀ ਪਤਿ ਹੋਇ ॥

ਨਾਮ ਨੂੰ ਸਮ੍ਾਲੇ=ਸੰਭਾਲਣਾ ਕਰੇ, ਨਾਮ ਨੂੰ ਹੀ ਇਕੱਠਾ ਕਰੇ, ਕਿਉਂਕਿ ਨਾਮ ਕਰਕੇ ਹੀ ਜੀਵ ਦੀ ਪੱਤਰੋ-ਆਬ (ਇੱਜ਼ਤ) ਹੁੰਦੀ ਹੈ।

## ਨਾਨਕ ਸਤਿਗੁਰੁ ਪਾਇਆ ਕਰਮਿ ਪਰਾਪਤਿ ਹੋਇ ॥ ੨ ॥

ਗੁਰੂੰ ਜੀ ਆਖਦੇ ਹਨ, ਸਤਿਗੁਰਾਂ ਦਾ ਪਾਉਣਾ ਭਾਗਾਂ ਨਾਲ ਹੀ ਪ੍ਰਾਪਤ ਹੁੰਦਾ ਹੈ।
ਅਥਵਾ:-ਜਿਨ੍ਹਾਂ ਨੇ ਸਤਿਗੁਰਾਂ ਨੂੰ ਪਾਇਆ ਹੈ ਉਨ੍ਹਾਂ ਕਰਮੀਆਂ ਨੂੰ ਪਰਮੇਸ਼ਰ ਪ੍ਰਾਪਤ ਹੁੰਦਾ ਹੈ ॥੨॥

ਇਸ ਪਉੜੀ ਵਿਚ ਪਰਮੇਸ਼ਰ ਨੂੰ ਸਰਬ ਰੂਪ ਵਰਨਨ ਕਰਦੇ ਹਨ :-

**ਪਉੜੀ ॥ ਆਪੇ ਪਾਰਸੁ ਆਪਿ ਧਾਤੁ ਹੈ ਆਪਿ ਕੀਤੋਨੁ ਕੰਚਨੁ ॥**

ਹੇ ਵਾਹਿਗੁਰੂ ! ਤੂੰ ਆਪ ਹੀ ਪਾਰਸ ਰੂਪ ਹੈਂ, ਆਪ ਹੀ ਧਾਤੁ=ਲੋਹਾ ਰੂਪ ਹੈਂ ਤੈਨੇ ਆਪ ਹੀ ਲੋਹੇ ਨੂੰ ਸੋਨਾ ਕੀਤਾ ਹੈ। ਅਥਵਾ :-ਤੂੰ ਆਪ ਹੀ ਪਾਰਸੁ=ਗੁਰੂ ਰੂਪ ਹੈਂ, ਆਪ ਹੀ ਧਾਤੁ=ਜਗਿਆਸੂ ਰੂਪ ਹੈਂ, ਤੈਨੇ ਆਪ ਹੀ ਜਗਿਆਸੂ ਨੂੰ ਸੋਨੇ ਵਾਂਗ ਸ਼ੁੱਧ ਕੀਤਾ ਹੈ।

**ਆਪੇ ਠਾਕੁਰੁ ਸੇਵਕੁ ਆਪੇ ਆਪੇ ਹੀ ਪਾਪ ਖੰਡਨੁ ॥**

ਤੂੰ ਆਪ ਹੀ ਠਾਕੁਰ ਰੂਪ ਹੈਂ, ਤੂੰ ਆਪ ਹੀ ਸੇਵਕ ਰੂਪ ਹੈਂ, ਤੂੰ ਆਪ ਹੀ ਪਾਪਾਂ ਦੇ ਖੰਡਨੁ=ਨਾਸ ਕਰਨ ਵਾਲਾ ਹੈਂ।

**ਆਪੇ ਸਭਿ ਘਟ ਭੋਗਵੈ ਸੁਆਮੀ ਆਪੇ ਹੀ ਸਭੁ ਅੰਜਨੁ ॥**

ਹੇ ਸੁਆਮੀ ! ਤੂੰ ਆਪ ਹੀ ਸਾਰਿਆਂ ਘਟਾਂ ਵਿਚ ਇਸਥਿਤ ਹੋ ਕੇ ਪਦਾਰਥਾਂ ਨੂੰ ਭੋਗ ਰਿਹਾ ਹੈਂ, ਅਤੇ ਆਪ ਹੀ ਅੰਜਨੁ=ਕਾਲਖ (ਮਾਇਆ) ਰੂਪ ਹੋ ਰਿਹਾ ਹੈਂ।

ਅਥਵਾ:-ਤੂੰ ਆਪ ਹੀ ਸਭ ਗੁਰਮੁਖਾਂ ਦੇ ਬੁੱਧੀ ਰੂਪ ਨੇਤ੍ਰਾਂ ਵਿਚ ਗਿਆਨ ਰੂਪੀ ਅੰਜਨੁ=ਸੁਰਮਾ ਦੇਂਦਾ ਹੈਂ।

**ਆਪਿ ਬਿਬੇਕੁ ਆਪਿ ਸਭੁ ਬੇਤਾ ਆਪੇ ਗੁਰਮੁਖਿ ਭੰਜਨੁ ॥**

ਤੂੰ ਆਪ ਹੀ ਵਿਵੇਕ ਰੂਪ ਹੈਂ, ਆਪ ਹੀ ਸਾਰਿਆਂ ਦੇ ਬੇਤਾ=ਜਾਨਣ ਵਾਲਾ ਹੈਂ,

ਅਥਵਾ :-ਸਾਰਿਆਂ ਸ਼ਾਸਤ੍ਰਾਂ ਦਾ ਬੇਤਾ ਹੈਂ, ਅਤੇ ਆਪ ਹੀ ਗੁਰਮੁਖ ਹੋ ਕੇ ਭੰਜਨੁ=ਭਜਨ ਕਰਦਾ ਹੈਂ।

ਅਥਵਾ :-ਪਾਪਾਂ ਨੂੰ ਤੇ ਕਾਮ ਆਦਿਕਾਂ ਨੂੰ ਭੰਜਨੁ=ਨਾਸ ਕਰਦਾ ਹੈਂ।

**ਜਨੁ ਨਾਨਕੁ ਸਾਲਾਹਿ ਨ ਰਜੈ ਤੁਧੁ ਕਰਤੇ ਤੂ ਹਰਿ ਸੁਖ ਦਾਤਾ ਵਡਨੁ ॥੧੦॥**

ਗੁਰੂ ਜੀ ਆਖਦੇ ਹਨ, ਹੇ ਕਰਤੇ ਪੁਰਖ ! ਮੈਂ ਜਨ ਆਪ ਜੀ ਨੂੰ ਸਲਾਹੁੰਦਾ ਹੋਇਆ ਰੱਜਦਾ ਨਹੀਂ ਹਾਂ, ਹੇ ਹਰੀ ! ਤੂੰ ਵੱਡਾ ਹੀ ਸੁਖਾਂ ਦਾ ਦਾਤਾ ਹੈਂ ॥੧੦॥

**ਸਲੋਕੁ ਮਃ ੪ ॥ ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਜੇਤੇ ਕਰਮ ਕਮਾਹਿ ॥**

ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਜਿਤਨੇ ਭੀ ਕਰਮ ਕਮਾਉਣੇ ਹਨ ਉਹ ਸਾਰੇ ਜੀਅ ਦੇ ਤਾਂਈਂ ਬੰਧਨ ਰੂਪ ਹੋ ਕੇ ਢੁੱਕਦੇ ਹਨ।

**ਬਿਨੁ ਸਤਿਗੁਰ ਸੇਵੇ ਠਵਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ ॥**

ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਜੀਵ ਠਹਿਰਨਾ ਨਹੀਂ ਪਾਂਦਾ, ਭਾਵ-ਮੁਕਤ ਰੂਪ ਨਹੀਂ ਹੁੰਦਾ, ਮੁਕਤ ਰੂਪ ਨਾ ਹੋਣ ਕਰਕੇ ਜਨਮ ਮਰਨ ਵਿਚ ਹੀ ਆਉਂਦਾ ਜਾਂਦਾ ਹੈ।

**ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨਿ ਆਇ ॥**

ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਜੀਵ ਫਿੱਕਿਆਂ ਬਚਨਾਂ ਨੂੰ ਬੋਲਦਾ ਹੈ, ਇਸ ਲਈ ਮਨ ਵਿਚ ਨਾਮ ਆ ਕੇ ਨਹੀਂ ਵਸਦਾ।

**ਨਾਨਕ ਬਿਨੁ ਸਤਿਗੁਰ ਸੇਵੇ ਜਮਪੁਰਿ ਬਧੇ ਮਾਰੀਅਹਿ ਮੁਹਿ ਕਾਲੈ ਉਠਿ ਜਾਹਿ ॥ ੧ ॥**

ਗੁਰੂ ਜੀ ਆਖਦੇ ਹਨ, ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ, ਜਿਸ ਵੇਲੇ ਅੰਤ ਸਮੇਂ ਕਾਲੇ ਮੂੰਹ ਵਾਲੇ ਜਮਦੂਤਾਂ ਨਾਲ ਉੱਠ ਕੇ ਜਾਂਦੇ ਹਨ, ਤਾਂ ਜਮਪੁਰੀ ਵਿਖੇ ਬੰਨ੍ਹ ਕੇ ਮਾਰੇ ਜਾਂਦੇ ਹਨ ॥ ੧ ॥

**ਮਃ ੩ ॥ ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ ਹਰਿ ਨਾਮੇ ਲਗੈ ਪਿਆਰੁ ॥**

ਜੇਹੜੇ ਇੱਕ ਸਤਿਗੁਰਾਂ ਦੀ ਸੇਵਾ ਰੂਪ ਚਾਕਰੀ=ਨੌਕਰੀ ਕਰਦੇ ਹਨ।

ਅਥਵਾ:-ਸੰਸਾਰ ਵਲੋਂ ਮਨ ਨੂੰ ਚਾ+ਕਰੀ=ਚੱਕ ਕਰਕੇ ਸੇਵਾ ਕਰਦੇ ਹਨ ਉਹਨਾਂ ਦਾ ਹਰੀ ਨਾਮ ਨਾਲ ਪਿਆਰ ਲੱਗਦਾ ਹੈ।

**ਨਾਨਕ ਜਨਮੁ ਸਵਾਰਨਿ ਆਪਣਾ ਕੁਲ ਕਾ ਕਰਨਿ ਉਧਾਰੁ ॥ ੨ ॥**

ਗੁਰੂ ਜੀ ਆਖਦੇ ਹਨ, ਉਹ ਆਪਣੇ ਮਨੁੱਖਾ ਜਨਮ ਨੂੰ ਸਵਾਰ ਲੈਂਦੇ ਹਨ ਭਜਨ ਸਿਮਰਨ ਸੇਵਾ ਆਦਿ ਸ਼ੁਭ ਕਰਮ ਕਰਕੇ, ਅਤੇ ਆਪਣੀ ਕੁਲ ਦਾ ਭੀ ਉਧਾਰ ਕਰ ਲੈਂਦੇ ਹਨ ॥ ੨ ॥

**ਪਉੜੀ ॥ ਆਪੇ ਚਾਟਸਾਲ ਆਪਿ ਹੈ ਪਾਧਾ ਆਪੇ ਚਾਟੜੇ ਪੜਣ ਕਉ ਆਣੇ ॥**

ਹੇ ਵਾਹਿਗੁਰੂ ! ਤੂੰ ਆਪ ਹੀ ਚਾਟਸਾਲ=ਪਾਠਸ਼ਾਲਾ (ਸਕੂਲ) ਰੂਪ ਹੈਂ, ਆਪ ਹੀ ਪਾਂਧਾ (ਮਾਸਟਰ) ਰੂਪ ਹੈਂ, ਆਪ ਹੀ ਚਾਟੜਿਆਂ ਨੂੰ ਪੜ੍ਹਣ ਲਈ ਆਣੇ=ਲਿਆਉਂਦਾ ਹੈਂ।

ਅਥਵਾ:-ਆਪ ਹੀ ਚਾਟਸਾਲਾ ਸਤਸੰਗ ਰੂਪ ਹੈਂ, ਆਪ ਹੀ ਪਾਂਧਾ (ਗੁਰੂ) ਰੂਪ ਹੈਂ, ਆਪ ਹੀ ਜਗਿਆਸੂ ਰੂਪ ਚਾਟੜਿਆਂ ਨੂੰ ਪੜ੍ਹਨ ਲਈ ਲਿਆਉਂਦਾ ਹੈਂ।

**ਆਪੇ ਪਿਤਾ ਮਾਤਾ ਹੈ ਆਪੇ ਆਪੇ ਬਾਲਕ ਕਰੇ ਸਿਆਣੇ ॥**

ਤੂੰ ਆਪ ਹੀ ਪਿਤਾ ਰੂਪ ਹੈਂ, ਤੂੰ ਆਪ ਹੀ ਮਾਤਾ ਰੂਪ ਹੈਂ, ਤੂੰ ਆਪ ਹੀ ਜਗਿਆਸੂ ਰੂਪ ਬਾਲਕਿਆਂ ਨੂੰ ਸਿਆਣਾ ਕਰਦਾ ਹੈਂ।

**ਇਕਥੈ ਪੜਿ ਬੁਝੈ ਸਭੁ ਆਪੇ ਇਕਥੈ ਆਪੇ ਕਰੇ ਇਆਣੇ ॥**

ਇਕ+ਥੈ ਇੱਕ ਸਤਸੰਗ ਅਸਥਾਨ ਵਿਚ ਪੜ੍ਹਕੇ ਸਾਰੇ ਉੱਤਮ ਜਗਿਆਸੂ ਆਪਣੇ ਸਰੂਪ ਨੂੰ ਬੁੱਝਦੇ ਹਨ। ਇਕ+ਥੈ=ਇੱਕ ਕੁਸੰਗ ਅਸਥਾਨ ਵਿਚ ਜਾਣ ਵਾਲੇ ਜੀਵ ਆਪਣੇ ਆਪ ਨੂੰ ਇਆਣੇ=ਅਗਿਆਤ ਕਰਦੇ ਹਨ।

[ਪੰਨਾ ੫੫੩]

**ਇਕਨਾ ਅੰਦਰਿ ਮਹਲਿ ਬੁਲਾਏ ਜਾ ਆਪਿ ਤੇਰੈ ਮਨਿ ਸਚੇ ਭਾਣੇ ॥**

ਹੇ ਸੱਚੇ ਵਾਹਿਗੁਰੂ ! ਜਾਂ ਤੇਰੇ ਮਨ ਵਿਚ ਆਪ ਭਾ ਗਏ ਤਾਂ ਉਹਨਾਂ ਇਕਨਾਂ ਨੂੰ ਤੂੰ ਮਹਲਿ=ਸਰੂਪ ਅੰਦਰ ਬੁਲਾ ਲੈਂਦਾ ਹੈਂ।

**ਜਿਨਾ ਆਪੇ ਗੁਰਮੁਖਿ ਦੇ ਵਡਿਆਈ ਸੇ ਜਨ ਸਚੀ ਦਰਗਹਿ ਜਾਣੇ ॥੧੧॥**

ਜਿਨ੍ਹਾਂ ਗੁਰਮੁਖਾਂ ਨੂੰ ਤੂੰ ਆਪ ਵਡਿਆਈ ਦੇਂਦਾ ਹੈਂ, ਉਹ ਪੁਰਸ਼ ਸੱਚੀ ਦਰਗਾਹ ਵਿਚ ਸੱਚੇ ਜਾਣੇ ਜਾਂਦੇ ਹਨ ॥੧੧॥

ਅਗਲਾ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਦੇ ਪ੍ਰਤੀ ਉਚਾਰਿਆ ਹੈ ਇਸ ਲਈ ਸਲੋਕੁ ਮਰਦਾਨਾ ੧ ਲਿਖਿਆ ਹੈ । ਇਕ ਦਿਨ ਭਾਈ ਮਰਦਾਨੇ ਨੇ ਬੇਨਤੀ ਕੀਤੀ ਹੇ ਗੁਰੂ ਜੀ ! ਜਿਹੜੇ ਲੋਕ ਸ਼ਰਾਬ ਪੀਂਦੇ ਹਨ ਉਹ ਸ਼ਰਾਬ ਕਿਉਂ ਪੀਂਦੇ ਹਨ ? ਅਤੇ ਸ਼ਰਾਬ ਪੀਣ ਵਾਲਿਆਂ ਦਾ ਹਾਲ ਕੀ ਹੁੰਦਾ ਹੈ ? ਇਹ ਗੱਲ ਸੁਣ ਕੇ ਗੁਰੂ ਸਾਹਿਬ ਜੀ ਆਖਦੇ ਹਨ :-

**ਸਲੋਕੁ ਮਰਦਾਨਾ ੧* ॥ ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥**

ਕਲਜੁਗ ਦੀ ਜੋ ਕਲਾ ਵਾਲੀ ਕਿਰਿਆ ਹੈ ਏਹੀ ਕਲਵਾਲੀ=ਮੱਟੀ ਹੈ, ਇਸ ਵਿਚ ਕਾਮ ਰੂਪ ਮਦੁ=ਸ਼ਰਾਬ ਹੈ, ਤੇ ਮਨ ਇਸ ਤਰ੍ਹਾਂ ਦੀ ਸ਼ਰਾਬ ਦੇ ਪੀਣੇ ਵਾਲਾ ਹੈ ।

**ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ॥**

ਕ੍ਰੋਧ ਰੂਪੀ ਕਟੋਰੀ ਹੈ, ਮੋਹ ਰੂਪੀ ਭਰੀ=ਸੁਰਾਹੀ ਹੈ, ਅਤੇ ਸ਼ਰਾਬ ਦੇ ਪਿਲਾਉਣ ਵਾਲਾ ਹੰਕਾਰ ਹੈ ।

**ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ॥**

ਕੂੜਿਆਂ ਤੇ ਲੱਬੀਆਂ ਪੁਰਸ਼ਾਂ ਦੀ ਮਜਲਸ=ਸਭਾ ਹੈ, ਉਹ ਸਾਰੇ ਹੀ ਪੁਰਸ਼ ਇਸ ਸ਼ਰਾਬ ਨੂੰ ਪੀ ਪੀ ਕੇ ਖੁਆਰੁ=ਖਰਾਬ ਹੋ ਰਹੇ ਹਨ । ਜੋ ਖ਼ਰਾਬੀ ਤੋਂ ਬਚਿਆ ਚਾਹੁੰਦਾ ਹੈ ਤਾਂ ਉਹ ਅੰਤ੍ਰੀਵ ਸ਼ਰਾਬ ਪੀਵੇ । ਮਰਦਾਨੇ ਨੇ ਪੁੱਛਿਆ ਉਹ ਕੇਹੜੀ ਸ਼ਰਾਬ ਹੈ ? ਗੁਰ ਉੱਤਰ-

**ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ ॥**

ਨਿਸ਼ਕਾਮ ਕਰਮਾਂ ਦੀ ਕਰਨੀ ਇਹ ਲਾਹਣਿ=ਮੱਟੀ ਕਰੇ, ਸੱਚ ਦਾ ਬੋਲਣਾ ਗੁੜ ਪਾਵੇ ਸੱਚ ਨਾਮ ਦਾ ਸਾਰੁ=ਸੰਭਾਲਣਾ ਇਹ ਸਰਾ=ਸ਼ਰਾਬ ਪੀਣਾ ਕਰੇ ।

ਸ਼ਰਾਬ ਦੇ ਪਿਛੋਂ ਕੁਝ ਨੁਕਲ ਕਰਦੇ ਹਨ, ਇਸ ਤਰਫ-

**ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ॥**

ਸ਼ੁਭ ਗੁਣਾਂ ਦਾ ਧਾਰਨਾ ਇਹ ਮੰਡੇ=ਫੁਲਕੇ (ਪਰਸ਼ਾਦੇ) ਹਨ, ਸੀਲ ਸੁਭਾ ਰੂਪ ਘਿਉ ਨਾਲ ਚੋਪੜਨਾ ਕਰੇ, ਖੋਟਿਆਂ ਕਰਮਾਂ ਵੱਲੋਂ ਸ਼ਰਮ ਕਰਨੀ,

ਅਥਵਾ :-ਸਰਮ=ਵੈਰਾਗ ਧਾਰਨਾ ਇਹੋ ਮਾਸ ਦਾ ਆਹਾਰੁ=ਭੋਜਨ ਛਕਣਾ ਕਰੇ ।

**ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ॥ ੧ ॥**

ਗੁਰੂ ਜੀ ਆਖਦੇ ਹਨ-ਅਜੇਹਾ ਭੋਜਨ ਗੁਰਾਂ ਦੁਆਰੇ ਪ੍ਰਾਪਤ ਹੁੰਦਾ ਹੈ, ਇਸ ਭੋਜਨ ਦੇ ਖਾਣ ਨਾਲ

* ਜ਼ਰੂਰੀ ਨੋਟ ਪਾਠੀ ਸਿੰਘ ਜੀ ਪਾਠ ਕਰਨ ਵਕਤ "ਸਲੋਕ ਮਰਦਾਨਾ ਪਹਿਲਾ" ਪੜ੍ਹਨ ਦੀ ਕ੍ਰਿਪਾ ਕਰਨ ।

ਮਨ ਵਿਚੋਂ ਸਾਰੇ ਵਿਕਾਰ ਚਲੇ ਜਾਂਦੇ ਹਨ ॥ ੧ ॥

ਮਰਦਾਨੇ ਨੇ ਕਿਹਾ–ਇਸ ਤਰ੍ਹਾਂ ਦੀ ਸ਼ਰਾਬ ਤੇ ਭੋਜਨ ਦਾ ਵਰਨਨ ਫਿਰ ਕਰੋ ਤਾਂ ਗੁਰੂ ਸਾਹਿਬ ਜੀ ਕਹੇ ਪ੍ਰਸੰਗ ਨੂੰ ਫਿਰ ਸਪਸ਼ਟ ਕਰਦੇ ਹਨ ।

**ਮਰਦਾਨਾ ੧ ॥ ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ ॥**

ਹੇ ਭਾਈ ਮਰਦਾਨੇ ! ਕਾਇਆ=ਦੇਹ ਅਧਿਆਸ ਰੂਪ ਲਾਹਣਿ=ਮੱਟੀ ਹੈ ਪੂਰ ਦੇ ਸਹਿਤ, ਆਪੁ ਮਦੁ=ਆਪਾ ਭਾ ਹੰਕਾਰ ਰੂਪੀ ਸ਼ਰਾਬ ਹੈ। ਤ੍ਰਿਸ਼ਨਾ ਕਰਕੇ ਪਦਾਰਥਾਂ ਵੱਲ ਧਾਤੁ=ਦੌੜਨ ਵਾਲੇ ਜੋ ਤ੍ਰਿਸ਼ਨਾਲੂ ਪੁਰਸ਼ ਹਨ ਉਹਨਾਂ ਦੀ ਮਜਲਸ=ਸਭਾ ਹੈ ।

**ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ ॥**

ਮਨਸਾ=ਵਾਸ਼ਨਾ ਰੂਪੀ ਕਟੋਰੀ ਹੈ, 'ਕੂੜਿ ਭਰੀ'=ਝੂਠ ਰੂਪ ਸੁਰਾਹੀ ਹੈ, ਪਿਲਾਉਣ ਵਾਲਾ ਜਮਕਾਲ ਹੈ ।

**ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥**

ਗੁਰੂ ਜੀ ਆਖਦੇ ਹਨ, ਹੇ ਮਰਦਾਨਿਆਂ ! ਇਸ ਸ਼ਰਾਬ ਪੀਤਿਆਂ ਬਹੁਤੇ ਵਿਕਾਰ ਖੱਟੇ ਜਾਂਦੇ ਹਨ ।

**ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ ॥**

ਗਿਆਨ ਗੁੜੁ=(ਇਹਨਾਂ ਅੱਖਰਾਂ ਦਾ ਅਰਥ ਇੱਥੇ ਨਹੀਂ ਕਰਨਾ) ਕਿਉਂਕਿ ਗੁੜ ਨੇ ਸ਼ਰਾਬ ਵਿਚ ਪੈਣਾ ਹੈ । ਸਲਾਹ ਮੰਡੇ=ਵਾਹਿਗੁਰੂ ਦੀ ਸ਼ਲਾਘਾ ਕਰਨੀ ਇਹ ਫੁਲਕੇ (ਪਰਸ਼ਾਦੇ) ਹਨ । ਮਨ ਵਿਚ ਮੌਤ ਦਾ ਭਉ=ਡਰ ਰੱਖਣਾ ਇਹ ਮਾਸ ਦਾ ਆਹਾਰੁ=ਭੋਜਨ ਹੁੰਦਾ ਹੈ ।

**ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ ॥ ੨ ॥**

ਗੁਰੂ ਜੀ ਆਖਦੇ ਹਨ, ਇਹ ਭੋਜਨ ਸੱਚਾ ਹੈ,ਪਰ ਮਿਲਦਾ ਤਾਂ ਹੈ ਜੇਕਰ ਸੱਚੇ ਨਾਮ ਦਾ ਗ੍ਰਹਿਣ ਕਰੇ ॥੨॥

**ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ ॥**

ਕਾਂਯਾਂ=ਸ਼ੁੱਧ ਬੁੱਧੀ ਰੂਪੀ ਲਾਹਣਿ=ਮੱਟੀ ਹੈ, ਗਿਆਨ ਰੂਪੀ ਗੁੜ ਹੈ, ਆਪੁ ਮਦੁ=ਆਪਾ ਭਾ (ਸ਼ੁੱਧ ਹੰਕਾਰ) ਇਹ ਸ਼ਰਾਬ ਹੈ, ਤਿਸ ਦੀ ਧਾਰਾ ਜੀਵ ਨੂੰ ਅੰਮ੍ਰਿਤ=ਅਮਰ ਕਰਨ ਵਾਲੀ ਹੈ ।

**ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ**
**ਪੀ ਪੀ ਕਟਹਿ ਬਿਕਾਰ ॥ ੩ ॥**

ਜੇਹੜਾ ਸਤਸੰਗਤ ਨਾਲ ਮਿਲਾਪ ਹੋਣਾ ਹੈ ਏਹੀ ਮਜਲਸੁ=ਸਭਾ ਹੈ, ਲਿਵ ਰੂਪ ਕਟੋਰੀ ਹੈ, ਅੰਮ੍ਰਿਤ=ਭਗਤੀ ਰੂਪ ਭਰੀ ਸੁਰਾਹੀ ਹੈ, ਇਸ ਸ਼ਰਾਬ ਨੂੰ ਪੀ ਪੀ ਕੇ ਵਿਕਾਰ ਕੱਟੇ ਜਾਂਦੇ ਹਨ ॥੩॥

ਇਸ ਲਈ ਮਰਦਾਨਿਆਂ ਅੰਤ੍ਰੀਵ ਸੱਚੀ ਸ਼ਰਾਬ ਪੀਣਾ ਕਰੀਏ ॥ ੩ ॥

**ਪਉੜੀ ॥ ਆਪੇ ਸੁਰਿ ਨਰ ਗਣ ਗੰਧਰਬਾ ਆਪੇ ਖਟ ਦਰਸਨ ਕੀ ਬਾਣੀ ॥**

ਉਹ ਵਾਹਿਗੁਰੂ ਆਪ ਹੀ ਦੇਵਤਾ, ਮਨੁੱਖ, ਗਣ, ਗੰਧਰਬ ਰੂਪ ਹੋ ਰਿਹਾ ਹੈ, ਅਤੇ ਆਪ ਹੀ ਖਟ ਦਰਸਨ=ਛਿਆਂ ਭੇਖਾਂ ਦੀ ਬਾਣੀ, ਅਥਵਾ:–ਬਾਣੀ=ਬਣਾਵਟ ਰੂਪ ਹੋ ਰਿਹਾ ਹੈ ।

**ਆਪੇ ਸਿਵ ਸੰਕਰ ਮਹੇਸਾ ਆਪੇ ਗੁਰਮੁਖਿ ਅਕਥ ਕਹਾਣੀ ॥**

(ਸ਼ਿਵ ਸ਼ੰਕਰ ਮਹੇਸ਼ਾ ਤਿੰਨ ਵਿਚ ਲਿਖੇ ਹੋਏ ਹਨ ਅੱਠ ਉੱਪਰੋਂ ਹੋਰ ਲੈਣੇ ਭਾਵ) ਯਾਰਾਂ ਰੁਦ੍ਰ ਰੂਪ ਆਪ ਹੋ ਰਿਹਾ ਹੈ। ਅਥਵਾ:-ਆਪ ਹੀ ਸੰ=ਭਲੀ ਪ੍ਰਕਾਰ ਸਿਵ=ਕਲਿਆਣ ਦੇ ਕਰ=ਕਰਨੇ ਵਾਲਾ ਮਹੇਸਾ=ਪ੍ਰਿਥਵੀ ਦਾ ਈਸ਼ਰ ਰੂਪ ਹੋ ਰਿਹਾ ਹੈ। ਅਤੇ ਆਪ ਹੀ ਗੁਰਮੁਖ ਹੋਕੇ ਗੁਰਾਂ ਦੁਆਰੇ ਅਕੱਥ ਕਹਾਣੀ ਨੂੰ ਕਥਨ ਕਰਦਾ ਹੈ।

**ਆਪੇ ਜੋਗੀ ਆਪੇ ਭੋਗੀ ਆਪੇ ਸੰਨਿਆਸੀ ਫਿਰੈ ਬਿਬਾਣੀ ॥**

ਆਪੇ ਜੋਗੀ ਰੂਪ, ਆਪੇ ਭੋਗੀ (ਗ੍ਰਿਹਸਤੀ) ਰੂਪ ਹੋ ਰਿਹਾ ਹੈ, ਅਤੇ ਆਪ ਹੀ ਸੰਨਿਆਸੀ ਰੂਪ ਹੋ ਕੇ ਉਜਾੜਾਂ ਵਿਚ ਫਿਰਦਾ ਹੈ।

**ਆਪੈ ਨਾਲਿ ਗੋਸਟਿ ਆਪਿ ਉਪਦੇਸੈ ਆਪੇ ਸੁਘੜੁ ਸਰੂਪੁ ਸਿਆਣੀ ॥**

ਆਪਣੇ ਨਾਲ ਆਪ ਹੀ ਗੋਸਟਿ=ਚਰਚਾ ਕਰਦਾ ਹੈ, ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ ਦੇਂਦਾ ਹੈ, ਆਪ ਹੀ ਸੁਘੜੁ ਸਰੂਪੁ=ਸੁੰਦਰ ਸਰੂਪ ਤੇ ਬੜਾ ਸਿਆਣਾ ਹੈ।

**ਆਪਣਾ ਚੋਜੁ ਕਰਿ ਵੇਖੈ ਆਪੇ ਆਪੇ ਸਭਨਾ ਜੀਆ ਕਾ ਹੈ ਜਾਣੀ ॥੧੨॥**

ਆਪਣੇ ਚੋਜੁ=ਕੌਤਕ ਨੂੰ ਆਪ ਹੀ ਕਰਕੇ ਵੇਖਦਾ ਹੈ, ਅਤੇ ਆਪ ਹੀ ਸਾਰਿਆਂ ਜੀਵਾਂ ਦਾ ਜਾਣੀ ਜਾਣ ਹੈ ॥ ੧੨ ॥

**ਉਥਾਨਕਾ:**—ਕੋਈ ਮਨੁੱਖ ਸੰਧਿਆ ਕਰ ਰਿਹਾ ਸੀ ਉਸ ਨੂੰ ਵੇਖ ਕੇ ਕਹਿੰਦੇ ਹਨ-

**ਸਲੋਕੁ ਮਃ ੩ ॥ ਏਹਾ ਸੰਧਿਆ ਪਰਵਾਣੁ ਹੈ ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ ॥**

ਏਹ ਸੰਧਿਆ ਕਰਨੀ ਪ੍ਰਮਾਨੀਕ ਹੈ ਜਿਸ ਦੇ ਕੀਤਿਆਂ ਮੇਰਾ ਹਰੀ ਪ੍ਰਭੂ ਚੇਤੇ ਆਉਂਦਾ ਹੈ। ਅਤੇ-

**ਹਰਿ ਸਿਉ ਪ੍ਰੀਤਿ ਊਪਜੈ ਮਾਇਆ ਮੋਹੁ ਜਲਾਵੈ ॥**

ਹਰੀ ਨਾਲ ਪ੍ਰੀਤੀ ਊਪਜੈ=ਉਤਪੰਨ ਹੋਵੇ, ਤੇ ਮਾਇਆ ਦਾ ਮੋਹ ਜਲਾਵੈ=ਸੜ ਜਾਵੇ।

**ਗੁਰ ਪਰਸਾਦੀ ਦੁਬਿਧਾ ਮਰੈ ਮਨੂਆ ਅਸਥਿਰੁ ਸੰਧਿਆ ਕਰੇ ਵੀਚਾਰੁ ॥**

ਗੁਰਾਂ ਦੀ ਕ੍ਰਿਪਾ ਨਾਲ ਦੁਬਿਧਾ=ਦ੍ਵੈਤ ਮਰ ਜਾਵੇ, ਤਾਂ ਹੀ ਮਨ ਮਨਾਉਤ ਵੱਲੋਂ ਅਚੱਲ ਹੋ ਕੇ ਇਸ ਸੰਧਿਆ ਦਾ ਵਿਚਾਰ ਕਰਦਾ ਹੈ।

**ਨਾਨਕ ਸੰਧਿਆ ਕਰੈ ਮਨਮੁਖੀ ਜੀਉ ਨ ਟਿਕੈ ਮਰਿ ਜੰਮੈ ਹੋਇ ਖੁਆਰੁ ॥੧॥**

ਗੁਰੂ ਜੀ ਆਖਦੇ ਹਨ, ਜੋ ਜੀਵ ਮਨਮੁਖੀ ਸੰਧਿਆ ਕਰਦੇ ਹਨ, ਉਸ ਕਰਕੇ ਉਹਨਾਂ ਦਾ ਜੀਉ=ਮਨ ਟਿਕਦਾ ਨਹੀਂ ਹੈ ਇਸ ਤੇ ਉਹ ਜੰਮਣੇ ਮਰਣੇ ਵਿਚ ਖੁਆਰੁ=ਖਰਾਬ ਹੁੰਦੇ ਹਨ ॥ ੧ ॥

**ਮਃ ੩ ॥ ਪ੍ਰਿਉ ਪ੍ਰਿਉ ਕਰਤੀ ਸਭੁ ਜਗੁ ਫਿਰੀ ਮੇਰੀ ਪਿਆਸ ਨ ਜਾਇ ॥**

ਪਿਰੀ, ਪਿਰੀ ਕਰਦੀ ਹੋਈ ਮੈਂ ਸਾਰਾ ਜਗਤ ਫਿਰੀ ਹਾਂ, ਪਰ ਮੇਰੀ ਪਿਆਸ=ਤਰੇਹ ਨਹੀਂ ਗਈ।

**ਨਾਨਕ ਸਤਿਗੁਰਿ ਮਿਲਿਐ ਮੇਰੀ ਪਿਆਸ ਗਈ ਪਿਰੁ ਪਾਇਆ ਘਰਿ ਆਇ ॥੨॥**

ਗੁਰੂ ਜੀ ਆਖਦੇ ਹਨ, ਸਤਿਗੁਰਾਂ ਨੂੰ ਮਿਲਿਆਂ ਹੀ ਮੇਰੀ ਤਰੇਹ ਚਲੀ ਗਈ ਹੈ, ਕਿਉਂਕਿ ਗੁਰਾਂ ਦੀ ਕ੍ਰਿਪਾ ਨਾਲ ਮੈਂਨੇ ਅੰਤ੍ਰ-ਮੁਖਤਾ ਰੂਪ ਘਰ ਵਿੱਚ ਆਕੇ ਆਪਣੇ ਪਿਰੀ=ਪਤੀ ਪਰਮਾਤਮਾ ਨੂੰ ਪਾਇਆ ਹੈ ।੨।

**ਪਉੜੀ ॥ ਆਪੇ ਤੰਤੁ ਪਰਮ ਤੰਤੁ ਸਭੁ ਆਪੇ ਆਪੇ ਠਾਕੁਰੁ ਦਾਸੁ ਭਇਆ ॥**

ਉਹ ਪ੍ਰਭੂ ਆਪ ਹੀ ਤੰਤੁ=ਜੀਵ ਰੂਪ ਹੈ, ਆਪ ਹੀ ਪਰਮ ਤੰਤੁ=ਈਸ਼ਵਰ ਰੂਪ ਹੈ, ਆਪ ਹੀ ਠਾਕੁਰ ਰੂਪ, ਆਪ ਹੀ ਦਾਸ ਰੂਪ ਭਇਆ=ਹੋ ਰਿਹਾ ਹੈ।

**ਆਪੇ ਦਸ ਅਠ ਵਰਨ ਉਪਾਇਅਨੁ ਆਪਿ ਬ੍ਰਹਮੁ ਆਪਿ ਰਾਜੁ ਲਇਆ ॥**

ਉਸ ਨੇ ਆਪ ਹੀ ਦਸ ਅਠ=ਅਠਾਰਾਂ ਵਰਨ ਪੈਦਾ ਕੀਤੇ ਹਨ*। ਆਪ ਹੀ ਬ੍ਰਹਮਾ ਰੂਪ ਹੈ, ਆਪ ਹੀ ਰਾਜ-ਭਾਗ ਲੀਤਾ ਹੈ। ਅਥਵਾ:-ਆਪ ਹੀ ਬ੍ਰਹਮ ਰੂਪ ਹੈ ਆਪ ਹੀ ਰਾਜੁ=ਪ੍ਰਕਾਸ਼ ਲੀਤਾ ਹੈ।

**ਆਪੇ ਮਾਰੇ ਆਪੇ ਛੋਡੈ ਆਪੇ ਬਖਸੇ ਕਰੇ ਦਇਆ ॥**

ਆਪੇ ਮਾਰਦਾ ਹੈ, ਆਪ ਹੀ ਛੱਡਦਾ ਹੈ, ਅਤੇ ਆਪ ਹੀ ਕਿਰਪਾ ਦ੍ਰਿਸ਼ਟੀ ਕਰਕੇ ਬਖਸ਼ ਦੇਂਦਾ ਹੈ।

**ਆਪਿ ਅਭੁਲੁ ਨ ਭੁਲੈ ਕਬਹੀ ਸਭੁ ਸਚੁ ਤਪਾਵਸੁ ਸਚੁ ਥਿਆ ॥**

ਉਹ ਪ੍ਰਭੂ ਆਪ ਭੁੱਲਣ ਤੋਂ ਰਹਿਤ ਹੈ, ਕਦੇ ਭੁੱਲਦਾ ਨਹੀਂ, ਸੱਚੇ ਦਾ ਸਾਰੇ ਸੱਚਾ ਹੀ ਤਪਾਵਸੁ=ਨਿਆਂ ਹੋ ਰਿਹਾ ਹੈ।

**ਆਪੇ ਜਿਨਾ ਬੁਝਾਏ ਗੁਰਮੁਖਿ ਤਿਨ ਅੰਦਰਹੁ ਦੂਜਾ ਭਰਮੁ ਗਇਆ ॥੧੩॥**

ਆਪ ਹੀ ਜਿਨ੍ਹਾਂ ਗੁਰਮੁਖਾਂ ਨੂੰ ਗੁਰਾਂ ਦਵਾਰੇ ਸਮਝਾਉਂਦਾ ਹੈ, ਉਹਨਾਂ ਦੇ ਅੰਦਰੋਂ ਦ੍ਵੈਤ ਭਾ ਤੇ ਭਰਮ ਦੂਰ ਹੋ ਗਿਆ ਹੈ ॥ ੧੩ ॥

**ਸਲੋਕੁ ਮਃ ੫ ॥ ਹਰਿ ਨਾਮੁ ਨ ਸਿਮਰਹਿ ਸਾਧ ਸੰਗਿ ਤੈ ਤਨਿ ਉਡੈ ਖੇਹ ॥**

ਜੋ ਸਤਸੰਗਤ ਵਿੱਚ ਜਾਕੇ ਹਰੀ ਨਾਮ ਨੂੰ ਨਹੀਂ ਸਿਮਰਦੇ, ਉਹਨਾਂ ਦੇ ਤਨ ਉੱਪਰ ਲਾਹਨਤਾਂ ਰੂਪੀ ਖੇਹ ਉਡਦੀ ਹੈ। ਅਥਵਾ:- ਉਹਨਾਂ ਦੇ ਤਨ ਖੇਹ ਰੂਪ ਹੋਕੇ ਉੱਡ ਜਾਂਦੇ ਹਨ।

ਅਥਵਾ:-ਉਹਨਾਂ ਦੇ ਤਨਿ=ਅੰਤਹ ਕਰਨ ਵਿੱਚ ਪਾਪਾਂ ਰੂਪੀ,

ਅਥਵਾ:-ਕਾਮ ਆਦਿਕਾਂ ਰੂਪੀ ਖੇਹ ਉਡਦੀ ਹੈ। ਕਿਉਂਕਿ-

---

*ਚਾਰ ਵਰਨ ਸ਼ੁੱਧ ਹਨ-ਬ੍ਰਾਹਮਣ ਖੱਤ੍ਰੀ ਸ਼ੂਦਰ ਵੈਸ਼, ਬਾਰਾਂ ਵਰਨ ਆਪਸ ਵਿੱਚ ਰਲ ਮਿਲਕੇ ਬਣਦੇ ਹਨ, ਦੋ ਗੁੰਡ ਤੇ ਕੁੰਭ ਹਨ, ਭਾਵ-ਇੱਕ ਰੰਡੀ ਦੇ ਪੇਟੋਂ, ਦੂਜਾ ਕੁਆਰੀ ਦੇ ਪੇਟੋਂ ਹੋਇਆ ਹੈ। ਇਸ ਤਰ੍ਹਾਂ ਅਠਾਰਾਂ ਵਰਨ ਹੁੰਦੇ ਹਨ।

**ਜਿਨਿ ਕੀਤੀ ਤਿਸੈ ਨ ਜਾਣਈ ਨਾਨਕ ਫਿਟੁ ਅਲੂਣੀ ਦੇਹ ॥੧॥**

ਜਿਸ ਵਾਹਿਗੁਰੂ ਨੇ ਪਾਲਣਾ-ਪੋਸਣਾ ਕੀਤੀ ਹੈ ਉਸ ਨੂੰ ਉਹ ਨਹੀਂ ਜਾਣਦੇ, ਗੁਰੂ ਜੀ ਆਖਦੇ ਹਨ, ਅਲੂਣੀ=ਨਾਮ ਰੂਪ ਲੂਣ ਤੋਂ ਬਿਨਾਂ ਹੋਣ ਕਰਕੇ ਉਹਨਾਂ ਦੀ ਦੇਹ ਨੂੰ ਫਿੱਟੇ ਮੂੰਹ ਹੈ ॥ ੧ ॥

**[ਪੰਨਾ ੫੫੪]**

**ਮਃ ੫ ॥ ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ ॥**

ਜਿਸ ਹਿਰਦੇ ਵਿੱਚ ਵਾਹਿਗੁਰੂ ਦੀ ਚਰਣਾਰਬਿੰਦ ਚਰਨ+ਅਰਬਿੰਦ (ਚਰਨ ਕਵਲ) ਵਸਦੇ ਹਨ, ਅਤੇ ਜੀਭ ਗੋਪਾਲ ਦੇ ਨਾਮ ਨੂੰ ਜਪਦੀ ਹੈ। ਅਤੇ-

**ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥ ੨ ॥**

ਗੁਰੂ ਜੀ ਆਖਦੇ ਹਨ-ਜਿਸ ਸਰੀਰ ਕਰਕੇ ਉਹ ਪ੍ਰਭੂ ਸਿਮਰਿਆ ਜਾਂਦਾ ਹੈ ਤਿਸ ਦੇਹੀ ਨੂੰ ਚੰਗੀ ਤਰ੍ਹਾਂ ਪਾਲਣਾ ਕਰੋ। ਅਥਵਾ:-ਜਿਨ੍ਹਾਂ ਸੰਤਾਂ ਦੇ ਘਟਿ=ਹਿਰਦੇ ਵਿੱਚ ਗੁਰਾਂ ਦੇ ਚਰਨ ਕਵਲ ਵਸਦੇ ਹਨ, ਤੇ ਜੀਭ ਗੋਪਾਲ ਨਾਮ ਨੂੰ ਜਪਦੀ ਹੈ। ਅਤੇ ਤਨ ਕਰਕੇ ਉਸ ਪ੍ਰਭੂ ਦਾ ਸਿਮਰਨ ਕਰਦੇ ਹਨ; ਗੁਰੂ ਜੀ ਆਖਦੇ ਹਨ, 'ਉਹਨਾਂ ਸੰਤਾਂ ਦੀ ਦੇਹ ਨੂੰ ਪਾਲਣਾ ਕਰੋ' ॥ ੨ ॥

**ਪਉੜੀ ॥ ਆਪੇ ਅਠਸਠਿ ਤੀਰਥ ਕਰਤਾ ਆਪਿ ਕਰੇ ਇਸਨਾਨੁ ॥**

ਕਰਤਾ ਪੁਰਖ ਵਾਹਿਗੁਰੂ ਆਪ ਹੀ ਅਠਾਠ ਤੀਰਥ ਰੂਪ ਹੈ, ਆਪ ਹੀ ਯਾਤਰੂ ਹੋਕੇ ਤੀਰਥਾਂ ਉੱਪਰ ਇਸ਼ਨਾਨ ਕਰਦਾ ਹੈ।

**ਆਪੇ ਸੰਜਮਿ ਵਰਤੈ ਸ੍ਵਾਮੀ ਆਪਿ ਜਪਾਇਹਿ ਨਾਮੁ ॥**

ਸ੍ਵਾਮੀ ਪਰਮਾਤਮਾ ਆਪ ਹੀ ਸੰਜਮੀ ਹੋਕੇ ਸੰਜਮਾਂ ਵਿੱਚ ਵਰਤਦਾ ਹੈ, ਆਪ ਹੀ ਨਾਮ ਜਪਵਾਉਂਦਾ ਹੈ।

**ਆਪਿ ਦਇਆਲੁ ਹੋਇ ਭਉ ਖੰਡਨੁ ਆਪਿ ਕਰੈ ਸਭੁ ਦਾਨੁ ॥**

ਆਪ ਹੀ ਦਿਆਲੂ ਹੋਕੇ ਡਰ ਨੂੰ ਖੰਡਨੁ=ਨਾਸ ਕਰਦਾ ਹੈ, ਆਪ ਹੀ ਸਾਰਿਆਂ ਜੀਵਾਂ ਨੂੰ ਦਾਨ ਕਰਦਾ ਹੈ।

**ਜਿਸ ਨੋ ਗੁਰਮੁਖਿ ਆਪਿ ਬੁਝਾਏ ਸੋ ਸਦ ਹੀ ਦਰਗਹਿ ਪਾਏ ਮਾਨੁ ॥**

ਆਪ ਹੀ ਜਿਸ ਨੂੰ ਗੁਰਮੁਖ=ਗੁਰਾਂ ਦਵਾਰੇ ਸਮਝਾਉਂਦਾ ਹੈ ਉਹ ਸਦਾ ਹੀ ਦਰਗਾਹ ਵਿੱਚ ਮਾਨ ਪਾਉਂਦਾ ਹੈ।

**ਜਿਸ ਦੀ ਪੈਜ ਰਖੈ ਹਰਿ ਸੁਆਮੀ ਸੋ ਸਚਾ ਹਰਿ ਜਾਨੁ ॥ ੧੪ ॥**

ਹਰੀ ਸੁਆਮੀ ਜਿਸ ਦੀ ਪੈਜ=ਇੱਜ਼ਤ ਰੱਖਣੀ ਚਾਹੁੰਦਾ ਹੈ, ਉਹ ਪੁਰਸ਼ ਸੱਚੇ ਹਰੀ ਨੂੰ ਜਾਣਦਾ ਹੈ॥੧੪॥

**ਸਲੋਕੁ ਮਃ ੩ ॥ ਨਾਨਕ ਬਿਨੁ ਸਤਿਗੁਰ ਭੇਟੇ ਜਗੁ ਅੰਧੁ ਹੈ ਅੰਧੇ ਕਰਮ ਕਮਾਇ ॥**

ਗੁਰੂ ਜੀ ਆਖਦੇ ਹਨ, ਸਤਿਗੁਰਾਂ ਨੂੰ ਮਿਲੇ ਤੋਂ ਬਿਨਾਂ ਸਾਰਾ ਜਗੁ=ਜਗਤ ਅੰਨ੍ਹਾ ਹੈ, ਅਤੇ ਅੰਨ੍ਹੇ ਹੀ ਕਰਮਾਂ ਨੂੰ ਕਮਾਉਂਦਾ ਹੈ।

**ਸਬਦੈ ਸਿਉ ਚਿਤੁ ਨ ਲਾਵਈ ਜਿਤੁ ਸੁਖੁ ਵਸੈ ਮਨਿ ਆਇ ॥**

ਗੁਰਾਂ ਦੇ ਉਪਦੇਸ਼ ਨਾਲ ਚਿੱਤ ਨਹੀਂ ਲਾਵਈ=ਲਾਉਂਦਾ,ਜਿਸ ਕਰਕੇ ਮਨ ਵਿੱਚ ਸੁਖ ਆਕੇ ਵਸਣਾ ਸੀ ।

**ਤਾਮਸਿ ਲਗਾ ਸਦਾ ਫਿਰੈ ਅਹਿਨਿਸਿ ਜਲਤੁ ਬਿਹਾਇ ॥**

ਸਦੀਵ ਕਾਲ ਤਾਮਸਿ=ਤਮੋ ਗੁਣ (ਕ੍ਰੋਧ) ਵਿੱਚ ਲੱਗਾ ਫਿਰਦਾ ਹੈ, ਰਾਤ-ਦਿਨ ਤ੍ਰਿਸ਼ਨਾ ਅਗਨੀ ਵਿੱਚ ਸੜਦਿਆਂ ਹੀ ਉਮਰਾ ਨੂੰ ਬਿਹਾਇ=ਬਤੀਤ ਕਰਦਾ ਹੈ ।

**ਜੋ ਤਿਸੁ ਭਾਵੈ ਸੋ ਥੀਐ ਕਹਣਾ ਕਿਛੂ ਨ ਜਾਇ ॥ ੧ ॥**

ਜੋ ਉਸ ਵਾਹਿਗੁਰੂ ਨੂੰ ਭਾਉਂਦਾ ਹੈ ਓਹੋ ਕੁਝ ਹੁੰਦਾ ਹੈ, ਉਸ ਤੋਂ ਉਲਟ ਕੁਝ ਕਿਹਾ ਨਹੀਂ ਜਾਂਦਾ ॥੧॥

**ਮਃ ੩ ॥ ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ ॥**

ਸਤਿਗੁਰਾਂ ਨੇ ਹੁਕਮ ਦਿੱਤਾ ਹੈ ਕਿ ਇਹ ਕਾਰੀ=ਕੰਮ ਕਰੋ, ਅਥਵਾ:-ਇਹ ਕਾਰੀ=ਦਵਾਈ ਕਰੋ ।

**ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ ॥**

ਗੁਰਾਂ ਦੇ ਸਨਮੁਖ ਹੋਕੇ ਆਪਣੇ ਸਾਹਿਬੁ=ਮਾਲਕ ਵਾਹਿਗੁਰੂ ਨੂੰ ਸੰਮਾਲੇਹੁ=ਯਾਦ ਕਰੋ ।

**ਸਾਹਿਬੁ ਸਦਾ ਹਜੂਰਿ ਹੈ ਭਰਮੈ ਕੇ ਛਉੜ ਕਟਿਕੈ ਅੰਤਰਿ ਜੋਤਿ ਧਰੇਹੁ ॥**

ਉਹ ਮਾਲਕ ਵਾਹਿਗੁਰੂ ਸਦਾ ਹਾਜ਼ਰਾ ਹਜੂਰ ਹੈ, ਭਰਮ ਦੇ ਛਉੜ=ਪੜਦੇ ਕੱਟਕੇ ਉਸ ਜੋਤੀ ਨੂੰ ਹਿਰਦੇ ਅੰਦਰ ਧਾਰਨਾ ਕਰੋ ।

**ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਇਹੁ ॥**

ਹਰੀ ਦਾ ਨਾਮ ਹੀ ਅੰਮ੍ਰਿਤ ਰੂਪ ਹੈ, ਇਸ ਨਾਮ ਰੂਪ ਦਾਰੂ ਨੂੰ 'ਲਾਇਹੁ''=ਲੈਣਾ ਕਰੋ ।
ਅਥਵਾ:-''ਲਾਇਹੁ=ਵਰਤੋ ।

**ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ ॥**

ਸਤਿਗੁਰਾਂ ਦਾ ਭਾਣਾ ਮੰਨਣਾ ਚਿੱਤ ਵਿਖੇ ਯਾਦ ਰੱਖੋ, ਵਾਹਿਗੁਰੂ ਵਿਖੇ ਜੇਹੜਾ ਸੱਚਾ ਪ੍ਰੇਮ ਕਰਨਾ ਹੈ ਏਹੋ ਸੰਜਮੁ=ਪੱਥ (ਪ੍ਰਹੇਜ਼) ਰੱਖਣਾ ਕਰੋ ।

**ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ ॥੨॥**

ਗੁਰੂ ਜੀ ਆਖਦੇ ਹਨ, ਇਹ ਕੰਮ ਕੀਤਿਆਂ ਵਾਹਿਗੁਰੂ ਐਥੈ=ਇਸ ਲੋਕ ਵਿੱਚ ਸੁੱਖਾਂ ਵਿੱਚ ਰੱਖੇਗਾ, ਤੇ ਅੱਗੇ ਜਾਕੇ ਹਰੀ ਨਾਲ ਕੇਲੁ=ਕ੍ਰੀੜਾ ਭਾਵ ਅਨੰਦ ਲੈਣਾ ਕਰੋਗੇ ॥ ੨ ॥

**ਪਉੜੀ ॥ ਆਪੇ ਭਾਰ ਅਠਾਰਹ ਬਣਸਪਤਿ ਆਪੇ ਹੀ ਫਲ ਲਾਏ ॥**

ਉਹ ਪ੍ਰਭੂ ਆਪ ਹੀ ਅਠਾਰਾਂ ਭਾਰ* ਬਨਾਸਪਤੀ ਰੂਪ ਹੋ ਰਿਹਾ ਹੈ,ਆਪ ਹੀ ਸਾਰਿਆਂ ਨੂੰ ਫਲ ਲਾਉਂਦਾ ਹੈ

*੩੨੯੦ ਤੋਲੇ ਦਾ ਇੱਕ ਭਾਰ ਹੁੰਦਾ ਹੈ ।

ਅਥਵਾ:-ਆਪ ਹੀ ਅਠਾਰਾਂ ਭਾਰ ਬਨਾਸਪਤਿ=ਅਠਾਰਾਂ ਪੁਰਾਣ ਰੂਪ ਹੋ ਰਿਹਾ ਹੈ,

ਅਥਵਾ:-ਅਠਾਰਾਂ ਪਰਬ (ਮਹਾਂ ਭਾਰਥ ਦੇ) ਹੋ ਰਿਹਾ ਹੈ, ਉਹਨਾਂ ਦੁਆਰੇ ਆਪ ਹੀ ਬ੍ਰਹਮ ਗਿਆਨ ਰੂਪੀ ਫਲ ਲਾਉਂਦਾ ਹੈ।

## ਆਪੇ ਮਾਲੀ ਆਪਿ ਸਭੁ ਸਿੰਚੈ ਆਪੇ ਹੀ ਮੁਹਿ ਪਾਏ ॥

ਆਪ ਹੀ ਮਾਲੀ ਰੂਪ ਹੈ, ਆਪ ਹੀ ਸਾਰਿਆਂ ਨੂੰ ਸਿੰਜਦਾ ਭਾਵ ਪਾਨੀ ਦੇਂਦਾ ਹੈ, ਆਪੇ ਹੀ ਸਾਰੇ ਫਲ ਮੂੰਹ ਵਿੱਚ ਪਾਏ=ਪਾਂਵਦਾ ਭਾਵ ਖਾਂਦਾ ਹੈ।

## ਆਪੇ ਕਰਤਾ ਆਪੇ ਭੁਗਤਾ ਆਪੇ ਦੇਇ ਦਿਵਾਏ ॥

ਆਪੇ ਕਰਨ ਵਾਲਾ ਹੈ, ਆਪੇ ਭੋਗਣ ਵਾਲਾ ਹੈ, ਅਤੇ ਆਪੇ ਹੀ ਦੇਂਦਾ ਦਿਵਾਉਂਦਾ ਹੈ।

## ਆਪੇ ਸਾਹਿਬੁ ਆਪੇ ਹੈ ਰਾਖਾ ਆਪੇ ਰਹਿਆ ਸਮਾਏ ॥

ਆਪੇ ਸਾਹਿਬੁ=ਮਾਲਕ ਹੈ, ਆਪੇ ਰਾਖਾ ਹੈ, ਅਤੇ ਆਪ ਹੀ ਸਾਰਿਆਂ ਵਿੱਚ ਸਮਾਏ=ਮਿਲ ਰਿਹਾ ਹੈ।

## ਜਨੁ ਨਾਨਕ ਵਡਿਆਈ ਆਖੈ ਹਰਿ ਕਰਤੇ ਕੀ ਜਿਸਨੋ ਤਿਲੁ ਨ ਤਮਾਏ ॥੧੫॥

ਗੁਰੂ ਜੀ ਆਖਦੇ ਹਨ, ਹਰੀ ਕਰਤੇ ਪੁਰਖ ਦੀ ਵਡਿਆਈ ਨੂੰ ਉਹ ਪੁਰਸ਼ ਆਖਦਾ ਹੈ, ਜਿਸ ਨੂੰ ਤਿਲ ਮਾਤ੍ਰ ਵੀ ਤਮਾਏ=ਤਮੋ ਗੁਣ, ਅਥਵਾ:-ਤਮਾਏ=ਇੱਛਾ ਨਹੀਂ ਹੈ ॥੧੫॥

## ਸਲੋਕ ਮਃ ੩ ॥ ਮਾਨਸੁ ਭਰਿਆ ਆਣਿਆ ਮਾਨਸੁ ਭਰਿਆ ਆਇ ॥

ਇੱਕ ਮਨੁੱਖ ਨੇ ਸ਼ਰਾਬ ਦਾ ਭਰਿਆ ਹੋਇਆ ਮਟਕਾ ਆਨਿਆ=ਲਿਆਂਦਾ, ਉਸ ਵਿੱਚੋਂ ਦੂਜੇ ਮਨੁੱਖ ਨੇ ਆਕੇ ਪਿਆਲਾ ਭਰਨਾ ਕੀਤਾ ਉਸ ਨੂੰ ਆਪ ਭੀ ਪੀਤਾ ਦੂਜੇ ਨੂੰ ਵੀ ਪਿਲਾਇਆ।

## ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥

ਜਿਸ ਸ਼ਰਾਬ ਦੇ ਪੀਣ ਨਾਲ ਅਕਲ ਦੂਰ ਹੋ ਜਾਂਦੀ ਹੈ, ਅਤੇ ਦਿਲ ਵਿੱਚ ਬਰਲੁ=ਸ਼ੁਦਾਪਣਾ ਆ ਕੇ ਪੈਂਦਾ ਹੈ।

## ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥

ਸ਼ਰਾਬ ਦੇ ਪੀਣ ਕਰਕੇ ਫਿਰ ਆਪਣਾ ਬਿਗਾਨਾ ਨਹੀਂ ਪਛਾਣਦਾ, ਅਤੇ ਪਰਮਾਤਮਾ ਵੱਲੋਂ ਧੱਕੇ ਖਾਂਦਾ ਹੈ।

## (ਸਾਖੀ ਮੈਗਲ ਖਾਨ ਤੇ ਰੁਤਸ ਪ੍ਰਭਾ ਦੀ)

ਬਟਾਲੇ ਸ਼ਹਿਰ ਵਿੱਚ ਇੱਕ ਪਠਾਣ "ਮੈਗਲ ਖਾਨ" ਨਾਮੀ ਰਹਿੰਦਾ ਸੀ। ਭਾਗ-ਹੀਣ ਹੋਣ ਕਾਰਨ ਕੋਈ ਨੇਕ ਸਤ-ਪੁਰਸ਼ ਦੀ ਸੰਗਤ ਨਾ ਕੀਤੀ। ਇਹ ਦਿਨ-ਰਾਤ ਭੈੜੀਆਂ ਖਸਲਤਾਂ ਵਿਖੇ ਆਪਣੇ ਜ਼ਿੰਦਗੀ ਦੇ ਅਮੋਲਕ ਸ੍ਵਾਸ ਬਤੀਤ ਕਰ ਰਿਹਾ ਸੀ। ਇੱਕ ਦਿਨ ਕੁਝ ਮੀਂਹ ਪੈ ਰਿਹਾ ਸੀ ਕੁਝ ਠੰਢੀ ਮੌਸਮ ਸੀ ਏਸ ਨੇ ਸ਼ਰਾਬ ਮੰਗਾ ਕੇ ਰੱਜ ਪੀਤੀ। ਮੀਂਹ ਬੰਦ ਹੋਇਆ, ਸ਼ਰਾਬ ਪੀਕੇ ਗਲੀਆਂ ਵਿਖੇ ਚੱਕਰ

ਕੱਟਣੇ ਸ਼ੁਰੂ ਕੀਤੇ, ਘੁੰਮਦਿਆਂ ਘੁੰਮਦਿਆਂ ਸਾਰੇ ਸ਼ਹਿਰ ਦਾ ਚੱਕਰ ਲਾ ਦਿੱਤਾ, ਇਹ ਇਕ ਐਸੀ ਜਗ੍ਹਾ ਪਹੁੰਚਾ, ਜਿਥੇ ਨੱਗਰ ਦੀਆਂ ਔਰਤਾਂ ਇਕੱਠੀਆਂ ਹੋਕੇ ਖੁਸ਼ੀ ਦੇ ਗੀਤ ਗਾ ਰਹੀਆਂ ਸਨ। ਇਹ ਦੂਰ ਥੋੜ੍ਹਾ ਉਹਨਾਂ ਵੱਲ ਦੇਖਦਾ ਰਿਹਾ ਕੁਝ ਚਿਰ ਦੇਖਣ ਤੋਂ ਬਾਅਦ ਇਸ ਦੀ ਨਜ਼ਰ ਇੱਕ ਸੁੰਦਰ, ਰਾਜ-ਲੜਕੀ (ਰੁਤਿਸ ਪ੍ਰਭਾ) ਉੱਤੇ ਪਈ। ਏਸ ਪਾਪੀ ਦਾ ਮਨ ਬੇਈਮਾਨ ਹੋਇਆ ਦਿਲ ਅੰਦਰ ਸੋਚਣ ਲੱਗਾ ਕਿਵੇਂ ਵੀ ਹਵੇ ਏਸ ਨੂੰ ਜਾ ਕੇ ਮਿਲਾਂ ਪਰ ਔਰਤਾਂ ਦਾ ਬਹੁਤ ਇਕੱਠ, ਦਿਨ ਦਾ ਚਾਨਣਾ, ਲੋਕਾਂ ਦੀ ਆਵਾਜਾਈ ਦੇ ਕਾਰਨ ਕੁਝ ਹਿਰਦੇ 'ਚ ਝਿਝਕ ਖਾਧੀ, ਆਖਿਰ ਇੱਕ ਫੱਫੇ ਕੁਟਣੀ ਨੂੰ ਇਸ ਇਸ਼ਾਰਾ ਕੀਤਾ ਓਹ ਇਸ ਪਾਸ ਆਈ। ਫੱਫੇ ਕੁਟਣੀ; "ਜੀ ਪਠਾਣ ਸਾਹਿਬ ਆਪ ਮੈਨੂੰ ਬੁਲਾਇਆ।"

ਪਠਾਣ, "ਹਾਂ" ਮੈਂ ਬੁਲਾਇਆ।

ਔਰਤ, "ਆਪ ਦਾ ਕੀ ਹੁਕਮ ਹੈ"। ਪਠਾਣ, "ਓਹ ਵੇਖ! ਸਾਹਮਣੇ ਸੁੰਦਰ ਨੌਜਵਾਨ ਰਾਜ-ਲੜਕੀ ਹੈ ਨਾ ਉਸ ਦੀ ਮੇਰੇ ਨਾਲ ਗਲ-ਬਾਤ ਕਰੌਣੀ ਹੈ ਮੈਂ ਤੈਨੂੰ ਮੂੰਹ ਮੰਗਿਆ ਇਨਾਮ ਦੇਵਾਂਗਾ।" ਔਰਤ, "ਸਤ-ਬਚਨ ਜੀ" ਕਹਿ ਕੇ ਚਲੀ ਗਈ। ਉਹ ਫੱਫੇ ਕੁਟਣੀ ਨੇ ਉਸ ਅਨ-ਭੋਲ, ਅਲ੍ਹੜ, ਸੁੰਦਰ ਕੁਮਾਰੀ ਨੂੰ ਵੱਖਰਿਆਂ ਕੀਤਾ, ਕੁਝ ਕੰਨ 'ਚ ਕਹਿਕੇ, ਸੈਰ ਦੇ ਬਹਾਨੇ ਇੱਕ ਬਾਗ ਵਿੱਚ ਲੈ ਕੇ ਆ ਗਈ। ਇਸ ਜਗ੍ਹਾ ਪਠਾਣ ਬੈਠਾ ਸੀ ਉਹ ਉਥੇ ਪਹੁੰਚੀ, ਪਠਾਣ ਨੇ ਓਸ ਦੀ ਬਾਂਹ ਫੜੀ ਉਹ ਠਠੰਬਰ ਗਈ ਸਰੀਰ ਦੇ ਰੋਮਾਂਚ ਖੜੇ ਹੋ ਗਏ, ਪਠਾਣ ਨੇ ਆਪਣੀ ਮੰਦ-ਭਾਵਨਾ ਪ੍ਰਗਟ ਕੀਤੀ। ਓਸ ਵਿਚਾਰੀ ਨੇ ਦਿਲ ਅੰਦਰ ਸੋਚਿਆ ਮੈਂ ਇਸ ਤਰ੍ਹਾਂ ਛੁਟ ਤਾਂ ਸਕਦੀ ਨਹੀਂ ਕੋਈ ਬਹਾਨਾ ਗੁੰਦੀਏ, ਵਿਚਾਰ ਕੇ ਕਹਿਣ ਲੱਗੀ "ਦੇਖ! ਦਿਨ ਦਾ ਚਾਨਣਾ ਲੋਕਾਂ ਦੀ ਆਵਾਜਾਈ ਹੈ ਇੰਞ ਕਰ ਮੈਨੂੰ ਹੁਣ ਜਾਣ ਦੇਹ ਮੈਂ ਪਰਸੋਂ ਤੇਰੇ ਪਾਸ ਆਪ ਹੀ ਆ ਜਾਵਾਂਗੀ ਤੂੰ ਮੈਨੂੰ ਆਪਣਾ ਟਿਕਾਣਾ ਦੱਸ ਦੇ। ਪਠਾਣ ਕਹਿਣ ਲੱਗਾ ਚੰਗਾ, ਅੱਜ ਤੂੰ ਜਾ, ਪਰਸੋਂ ਆ ਜਾਵੀਂ ਜਿੱਥੇ ਮੇਰੀ ਲੜਕੀ ਸੁੱਤੀ ਪਈ ਹੋਵੇਗੀ ਤੂੰ ਉਥੇ ਉਹਦੇ ਨਾਲਦੇ ਮੰਜੇ ਉੱਪਰ ਪਹੁੰਚ ਜਾਵੀਂ, ਇਕਰਾਰ ਹੋ ਗਏ। ਤੀਜਾ ਦਿਨ ਆਇਆ ਪਠਾਣ ਜੀ ਤਾਂ ਸ਼ਰਾਬ ਦੇ ਦੌਰ 'ਚ ਮਸਤ ਹੋ ਗਏ। ਏਸ ਤਰ੍ਹਾਂ ਹੀ ਸ਼ਾਮ ਪੈ ਗਈ, ਸੂਰਜ ਅਸਤ ਹੋਇਆ, ਸੰਧਿਆ ਦੇ ਸਮੇਂ 'ਰੁਤਿਸ ਪ੍ਰਭਾ' ਆ ਕੇ ਮੰਜੇ ਤੇ ਥੋੜ੍ਹਾ ਚਿਰ ਪੈਕੇ ਚੁੱਪ ਕਰਕੇ ਆਪਣੇ ਘਰ ਚਲੀ ਗਈ–ਇੱਧਰ ਜਦ ਪਠਾਣ ਆਇਆ ਤਾਂ ਸ਼ਰਾਬ ਦੇ ਲੋਰ ਵਿੱਚ ਇਸ ਜਗ੍ਹਾ ਓਸ ਦੀ ਆਪਣੀ ਲੜਕੀ ਪਈ ਸੀ ਓਸ ਨੂੰ ਜਾ ਹੱਥ ਪਾਇਆ। ਅੱਗੋਂ ਲੜਕੀ ਨੇ ਕਿਹਾ, "ਅੱਬਾ ਜਾਨ ਜਾ ਓਧਰ ਸੌਂ ਜਾਹ, ਏਧਰ ਕੀ ਲੈਣ ਆਇਆ ਹੈਂ", ਸ਼ਰਾਬ ਵਿੱਚ ਮਖਮੂਰ ਹੋਣ ਕਰਕੇ ਪਠਾਣ ਨੇ ਓਸ ਵੇਚਾਰੀ ਦੀ ਇੱਕ ਵੀ ਨਾ ਸੁਣੀ ਉਸ ਨੇ ਬਥੇਰੇ ਤਰਲੇ ਕੀਤੇ ਪਰ ਪਠਾਣ ਨੇ ਇੱਕ ਨਾ ਮੰਨੀ। ਜਦ ਸ਼ਰਾਬ ਦਾ ਨਸ਼ਾ ਉਤਰਿਆ ਤਾਂ ਆਪਣੀ ਪੁੱਤਰੀ ਪਛਾਣ ਕੇ ਛੋੜ ਦਿੱਤਾ। ਸ੍ਰੀ ਕਲਗੀਧਰ ਜੀ ਨੇ ਇਸੇ ਕਰਕੇ ਕਿਹਾ ਹੈ, "ਇੱਕ ਚੜ੍ਹਦੀ ਜਵਾਨੀ ਹੋਵੇ, ਦੂਜਾ ਕੋਲ ਪੈਸਾ ਖੁੱਲ੍ਹਾ ਹੋਵੇ ਤੇ ਤੀਜਾ ਸ਼ਰਾਬੀ ਹੋਵੇ ਤਾਂ ਓਹ ਫੇਰ ਪਾਪ ਕਰਮ ਕਰਨ ਤੋਂ ਕਿਵੇਂ ਬਚ ਸਕਦਾ ਹੈ। ਓਸ ਨੂੰ ਤਾਂ ਰਾਮ ਵਾਹਿਗੁਰੂ ਹੀ ਕਿਰਪਾ ਕਰਕੇ ਬਚਾਵੇ ਤਾਂ ਹੀ ਬਚ ਸਕਦਾ ਹੈ ਆਪਣੇ ਆਪ ਤਾਂ ਬਚਣਾ ਬੜਾ ਮੁਸ਼ਕਲ ਹੈ।" ਗੁਰੂ ਜੀ ਨੇ ਫੁਰਮਾਇਆ ਹੈ :–

ਏਕ ਮਦੀ, ਦੂਜੈ ਤਰੁਨ ਤੀਜੇ ਅਤਿ ਧਨ ਧਾਮ ॥
ਪਾਪ ਕਰੇ ਬਿਨ ਕਔਨ ਬਚੈ, ਬਚੈ ਬਚਾਵੈ ਰਾਮ ॥੧੯॥ [ਦਸਮ ਗ੍ਰੰਥ ਚਰਿਤ੍ਰ ੧੯੩ ਪੰਨਾ ੧੦੭੭

## (ਦੂਜੀ ਸਾਖੀ ਮਲੂਕੇ ਚੌਧਰੀ ਦੀ)

ਏਸੇ ਤਰ੍ਹਾਂ ਹੀ ਖਡੂਰ ਸਾਹਿਬ ਦੇ ਇੱਕ ਇਤਿਹਾਸ ਵਿੱਚ ਸਾਖੀ ਔਂਦੀ ਹੈ ਖਡੂਰ ਨਿਵਾਸੀ ਇੱਕ ਮਲੂਕਾ ਨਾਮੀ ਆਦਮੀ ਸ਼ਰਾਬ ਪੀਂਦਾ ਸੀ ਓਸ ਨੂੰ ਮਿਰਗੀ ਦਾ ਦੌਰਾ ਪੈਣਾ ਸ਼ੁਰੂ ਹੋ ਗਿਆ ਸੀ। ਸਿਖ-ਸੰਗਤਾਂ ਦੀ ਆਵਾਜਾਈ ਵੇਖਕੇ ਏਸ ਦੇ ਮਨ ਵਿੱਚ ਸ਼ਰਧਾ ਆਈ, ਦਰਬਾਰ ਵਿੱਚ ਆ ਕੇ ਗੁਰੂ ਸਾਹਿਬ ਜੀ ਪਾਸ ਆਇਆ। ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮਿਰਗੀ ਪੈਂਦੀ ਹੈ ਕੋਈ ਹੋਸ਼ ਨਹੀਂ ਰਹਿੰਦੀ ਕਦੀ ਗਲੀਆਂ ਵਿੱਚ ਹੀ ਪਿਆ ਰਹਿੰਦਾ ਹਾਂ। ਪਤਾ ਨਹੀਂ ਰਹਿੰਦਾ ਕਦੋਂ ਇਹ ਦੌਰਾ ਪੈ ਜਾਂਦਾ ਹੈ। ਆਪ ਜੀ ਕਿਰਪਾ ਕਰੋ।" ਸਤਿਗੁਰੂ ਸੱਚੇ ਪਾਤਸ਼ਾਹ ਜੀ ਕਹਿਣ ਲੱਗੇ, "ਚੰਗਾ, ਭਾਈ! ਸ਼ਰਾਬ ਪੀਣੀ ਬੰਦ ਕਰਦੇ,ਜਦ ਤੱਕ ਸ਼ਰਾਬ ਨਹੀਂ ਪੀਵੇਂਗਾ ਤਦ ਤੱਕ ਤੈਨੂੰ ਮਿਰਗੀ ਨਹੀਂ ਪਵੇਗੀ"। ਕਹਿੰਦਾ ਸੱਤ ਬਚਨ ਜੀ ਅੱਜ ਦਿਨ ਤੋਂ ਮੈਂ ਸ਼ਰਾਬ ਨਹੀਂ ਪੀਆਂਗਾ। ਸਾਧ ਸੰਗਤ ਜੀ! ਅੱਠ ਸਾਲ ਸ਼ਰਾਬ ਨਹੀਂ ਪੀਤੀ, ਮਿਰਗੀ ਨਹੀਂ ਆਈ ਇਹ ਸਤਿਗੁਰੂ ਮਹਾਰਾਜ ਜੀ ਦੀ ਬਖਸ਼ਿਸ਼ ਹੋਈ। ਇੱਕ ਦਿਨ ਮੀਂਹ ਥੋੜ੍ਹਾ ਥੋੜ੍ਹਾ ਪੈ ਰਿਹਾ ਸੀ ਠੰਢੀ ਹਵਾ ਚਲ ਰਹੀ ਸੀ ਫੇਰ ਓਸਦਾ ਸ਼ਰਾਬ ਪੀਣ ਨੂੰ ਦਿਲ ਕਰ ਆਇਆ ਨੌਕਰ ਨੂੰ ਭੇਜਕੇ ਸ਼ਰਾਬ ਮੰਗਾਈ ਪੀਕੇ ਸ਼ਰਾਬ ਦੇ ਲੋਰ 'ਚ ਆ ਕੇ ਕੋਠੇ ਚੁਬਾਰੇ ਚੜ੍ਹਕੇ (ਜੋ ਕਿ ਗੁਰੂ ਸਾਹਿਬ ਜੀ ਦੇ ਅਸਥਾਨ ਦੇ ਨੇੜੇ ਸੀ) ਕਹਿਣ ਲੱਗਾ, "ਤਪਾ ਜੀ! ਮੇਰੇ ਪਾਸੋਂ ਰਿਹਾ ਨਹੀਂ ਗਿਆ ਮੈਂ ਆਪ ਦਾ ਹੁਕਮ ਭੁਲਾਕੇ ਸ਼ਰਾਬ ਪੀ ਲਈ ਹੈ।" ਜਿਸ ਵਕਤ ਏਨੀ ਗੱਲ ਗੁਰੂ ਸਾਹਿਬ ਦੇ ਕੰਨੀਂ ਪਈ ਸਤਿਗੁਰੂ ਜੀ ਕਹਿਣ ਲੱਗੇ, "ਜੇ ਤੂੰ ਅਸਾਡਾ ਹੁਕਮ ਹਟਾ ਦਿੱਤਾ ਹੈ ਤੇਰੇ ਪਾਸੋਂ ਨਹੀਂ ਰਿਹਾ ਗਿਆ ਤਾਂ ਮਿਰਗੀ ਵੀ ਅਸਾਡੇ ਬਚਨਾਂ ਦੀ ਬੰਨ੍ਹੀ ਹੋਈ ਸੀ ਓਹ ਵੀ ਆ ਗਈ ਸੰਭਲ ਜਾਹ। ਏਨੀ ਕਹਿਣ ਦੀ ਦੇਰ ਹੀ ਹੋਈ ਦੌਰਾ ਪਿਆ ਕੋਠੇ ਤੋਂ ਡਿਗ ਕੇ ਸਿਰ ਪਾਟ ਗਿਆ ਤੇ ਮਰ ਗਿਆ।

ਯਥਾ:-ਤਪਾ ਹਟਾਯੋ ਹੁਕਮ ਤੁਮਾਰਾ। ਬੂੰਦੈਂ ਬਰਖਤਿ ਬਡੀ ਬਹਾਰਾ।
ਰਹ੍ਯੋ ਨ ਜਾਹਿ ਮੋਹਿ ਤੇ ਕੈਸੇ। ਪਾਵਤਿ ਅਤਿ ਪ੍ਰਮੋਦ ਮੈ ਜੈਸੇ ॥ ੩੧ ॥
ਸ੍ਰੀ ਅੰਗਦ ਸੁਨਿ ਬਿਗਸੇ ਤਬੈ। ਕਹ੍ਯੋ ਸੁਚੇਤ ਹੋਹੁ ਤੂੰ ਅਬੈ ॥
ਛੁਟਿ ਮਿਰਗੀ ਆਈ ਦਿਸ ਤੋਹਿ। ਹੁਕਮ ਹਟਾਵਨਿ ਕੀਨਸਿ ਮੋਹਿ॥੩੨॥
ਬਾਂਧੀ ਹੁਤੀ ਹੁਕਮ ਕੀ ਏਹੀ। ਹੁਕਮ ਨ ਰਹ੍ਯੋ, ਟਿਕਹਿ ਕਬਿ ਕੇਹੀ।
ਤੱਤ ਛਿਨ ਉਠੀ ਚੌਧਰੀ ਜਾਇ। ਗਿਰ੍ਯੋ ਅਟਾਰੀ ਤੇ ਉਥਲਾਇ ॥ ੩੩ ॥
[ਗੁਰ ਪ੍ਰਤਾਪ ਸੂਰਜ ਅੰਸੂ ੧੩ ਰਾਸ ੧

### ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥

ਜਿਸ ਸ਼ਰਾਬ ਦੇ ਪੀਤਿਆਂ ਖਸਮੁ=ਮਾਲਕ ਵਾਹਿਗੁਰੂ ਵਿਸਰ ਜਾਂਦਾ ਹੈ, ਅਤੇ ਪ੍ਰਲੋਕ ਦਰਗਾਹ ਵਿਚ ਬੜੀ ਭਾਰੀ ਸਜ਼ਾ ਮਿਲਦੀ ਹੈ।

### ਝੂਠਾ ਮਦੁ ਮੂਲਿ ਨ ਪੀਚਈ ਜੇਕਾ ਪਾਰਿ ਵਸਾਇ ॥

ਜੇਕਾ ਪਾਰਿ ਵਸਾਇ=ਜਿਥੋਂ ਤਕ ਵੱਸ ਚੱਲੇ ਉਥੋਂ ਤਕ ਝੂਠਾ ਸ਼ਰਾਬ ਕਦੇ ਨ ਪੀਵੇ।

ਅਥਵਾ:-ਮਾਣ+ਸੁ=ਹੰਕਾਰ ਸਹਿਤ ਔਗੁਣਾਂ ਦਾ ਭਰਿਆ ਹੋਇਆ ਜੀਵ ਮਾਤਲੋਕ ਵਿੱਚ ਆਣਿਆ=ਆਇਆ ਹੈ। ਇੱਥੇ ਆਕੇ ਵੀ ਕੋਈ ਸ਼ੁਭ ਕੰਮ ਨਾ ਕੀਤਾ ਸਗੋਂ ਮਾਣ+ਸੁ=ਹੰਕਾਰ ਸਹਿਤ ਹੋ ਕੇ ਪਾਪਾਂ ਨੂੰ ਭਰਨਾ ਕੀਤਾ, ਅਥਵਾ:-ਹੰਕਾਰ ਆਦਿਕਾਂ ਨੂੰ ਭਰਨਾ ਕੀਤਾ। **ਜਿਤੁ ਪੀਤੈ**=ਜਿਸ ਹੰਕਾਰ ਰੂਪ ਸ਼ਰਾਬ ਦੇ ਪੀਣੇ ਕਰਕੇ ਸ਼ੁਭਮਤੀ ਦੂਰ ਹੁੰਦੀ ਹੈ, ਤੇ ਸਰੀਰ ਵਿੱਚ ਕਾਮ ਆਦਿਕਾਂ ਦਾ ਸ਼ੁਦਾ ਪਣਾ ਆਕੇ ਪੈਂਦਾ ਹੈ। "**ਆਪਣਾ ਪਰਾਇਆ**" =ਹੰਕਾਰ ਵਿੱਚ ਆ ਕੇ ਆਪਣਾ ਬਿਗਾਨਾ ਕੁਝ ਨਹੀਂ ਪਛਾਣਦਾ, ਪਰਮਾਤਮਾ ਵੱਲੋਂ ਧੱਕੇ ਖਾਂਦਾ ਹੈ। **ਜਿਤੁ ਪੀਤੈ**=ਜਿਸ ਹੰਕਾਰ ਰੂਪ ਸ਼ਰਾਬ ਦੇ ਪੀਣ ਨਾਲ ਮਾਲਕ ਵਾਹਿਗੁਰੂ ਵਿਸਰ ਜਾਂਦਾ ਹੈ, ਅਤੇ ਦਰਗਾਹ ਵਿੱਚ ਬੜੀ ਭਾਰੀ ਸਜਾ ਮਿਲਦੀ ਹੈ **ਝੂਠਾ ਮਦੁ**=ਜਿੱਥੋਂ ਤੱਕ ਵਸ ਚੱਲੇ ਓਥੋਂ ਤੱਕ ਝੂਠਾ ਹੰਕਾਰ ਰੂਪੀ ਸ਼ਰਾਬ ਕਦੇ ਨ ਪੀਵੇ।

**ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥**

ਗੁਰੂ ਜੀ ਆਖਦੇ ਹਨ, ਨਦਰੀ=ਗੁਰਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਸੱਚ ਨਾਮ ਰੂਪੀ ਸ਼ਰਾਬ ਪ੍ਰਾਪਤ ਹੁੰਦੀ ਹੈ, ਯਥਾ:-"ਨਾਮ ਖੁਮਾਰੀ ਨਾਨਕਾ ਚੜ੍ਹੀ ਰਹੈ ਦਿਨ ਰਾਤ।" ਪਰ ਜਿਸ ਦੇ ਭਾਗ ਚੰਗੇ ਹਨ ਉਸ ਨੂੰ ਸਤਿਗੁਰੂ ਆਕੇ ਮਿਲਦੇ ਹਨ।

**ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ॥ ੧॥**

ਸਦੀਵ ਕਾਲ ਮਾਲਕ ਦੇ ਰੰਗ=ਪ੍ਰੇਮ ਵਿੱਚ ਰੱਤਾ ਰਹੇ ਤਾਂ ਹੀ ਮਹਲੀ=ਜਗਿਆਸੂ ਸਰੂਪ ਥਾਂ ਨੂੰ ਪਾਂਵਦਾ ਹੈ॥ ੧॥

**ਮਃ ੩॥ ਇਹੁ ਜਗੁ ਜੀਵਤੁ ਮਰੈ ਜਾ ਇਸਨੋ ਸੋਝੀ ਹੋਇ॥**

ਇਹ ਜਗਤ ਜੀਵਤ ਭਾ ਤੋਂ ਤਾਂ ਮਰਦਾ ਹੈ, ਜਾਂ ਇਸ ਨੂੰ ਸੁਭ ਗਿਆਤ ਹੋਵੇ।

**ਜਾ ਤਿਨਿ੍ ਸਵਾਲਿਆ ਤਾਂ ਸਵਿ ਰਹਿਆ ਜਗਾਏ ਤਾਂ ਸੁਧਿ ਹੋਇ॥**

ਜਾਂ ਉਸ ਪ੍ਰਭੂ ਨੇ ਸੁਆਇਆ ਹੈ ਤਾਂ ਹੀ ਇਹ ਸੌਂ ਰਿਹਾ ਹੈ, ਜਾਂ ਉਹ ਪ੍ਰਭੁ ਜਗਾਵੇ ਤਾਂ ਹੀ ਇਸ ਨੂੰ ਖ਼ਬਰ ਹੁੰਦੀ ਹੈ। ਅਥਵਾ:-ਜਾਂ ਗਿਆਨ ਜਾਗ੍ਰਤ ਵਿੱਚ ਜਗਾਵੇ ਤਾਂ ਹੀ ਇਸ ਨੂੰ ਆਤਮਾ ਦੀ ਸੁਧਿ=ਖ਼ਬਰ ਹੁੰਦੀ ਹੈ।

**ਨਾਨਕ ਨਦਰਿ ਕਰੇ ਜੇ ਆਪਣੀ ਸਤਿਗੁਰੁ ਮੇਲੈ ਸੋਇ॥**

ਗੁਰੂ ਜੀ ਆਖਦੇ ਹਨ ਜੇ ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਕਰੇ, ਤਾਂ ਉਹ ਪੂਰਨ ਸਤਿਗੁਰਾਂ ਨਾਲ ਮੇਲਦਾ ਹੈ।

**ਗੁਰਪ੍ਰਸਾਦਿ ਜੀਵਤੁ ਮਰੈ ਤਾ ਫਿਰਿ ਮਰਣੁ ਨ ਹੋਇ॥ ੨॥**

ਗੁਰਾਂ ਦੀ ਕਿਰਪਾ ਨਾਲ ਜੀਵਤ ਭਾ ਤੋਂ ਮਰਨਾ ਕਰੇ, ਤਾਂ ਫਿਰ ਇਸ ਦਾ ਮਰਨਾ ਨਹੀਂ ਹੁੰਦਾ ॥੨॥

**ਪਉੜੀ॥ ਜਿਸਦਾ ਕੀਤਾ ਸਭੁ ਕਿਛੁ ਹੋਵੈ ਤਿਸਨੋ ਪਰਵਾਹ ਨਾਹੀ ਕਿਸੈ ਕੇਰੀ॥**

ਜਿਸ ਪ੍ਰਭੂ ਦਾ ਕੀਤਾ ਹੋਇਆ ਸਭ ਕੁਝ ਹੁੰਦਾ ਹੈ, ਉਸ ਪ੍ਰਭੂ ਨੂੰ ਕਿਸੇ ਦੀ ਪਰਵਾਹ ਨਹੀਂ ਹੈ।

[ਪੰਨਾ ੫੫੫]

**ਹਰਿ ਜੀਉ ਤੇਰਾ ਦਿਤਾ ਸਭੁ ਕੋ ਖਾਵੈ ਸਭ ਮੁਹਤਾਜੀ ਕਢੈ ਤੇਰੀ॥**

ਹੇ ਹਰਿ ਜੀਉ ! ਆਪ ਜੀ ਦਾ ਦਿੱਤਾ ਹੋਇਆ ਹੀ ਸਭ ਕੋਈ ਖਾਂਦਾ ਹੈ, ਇਸ ਲਈ ਸਾਰੇ ਤੇਰੀ ਹੀ ਮੁਥਾਜੀ ਕੱਢਦੇ ਹਨ। ਭਾਵ ਆਪ ਜੀ ਦੀ ਅਧੀਨਤਾ ਵਿੱਚ ਰਹਿਣਾ ਕਰਦੇ ਹਨ।

**ਜਿ ਤੁਧਨੋ ਸਾਲਾਹੇ ਸੁ ਸਭੁ ਕਿਛੁ ਪਾਵੈ ਜਿਸਨੋ ਕਿਰਪਾ ਨਿਰੰਜਨ ਕੇਰੀ॥**

ਜਿਹੜਾ ਮਨੁੱਖ ਆਪ ਜੀ ਨੂੰ ਸਲਾਹੁੰਦਾ ਹੈ, ਉਹ ਸਭ ਕੁਝ ਪਾਉਂਦਾ ਹੈ, ਪਰ ਸਲਾਹੁੰਦਾ ਉਹ ਹੈ ਜਿਸ ਉੱਤੇ ਨਿਰੰਜਨ ਪ੍ਰਭੂ ਕੇਰੀ=ਦੀ ਕਿਰਪਾ ਦ੍ਰਿਸ਼ਟੀ ਹੈ।

**ਸੋਈ ਸਾਹੁ ਸਚਾ ਵਣਜਾਰਾ ਜਿਨਿ ਵਖਰੁ ਲਦਿਆ ਹਰਿ ਨਾਮੁ ਧਨੁ ਤੇਰੀ॥**

ਉਹੀ ਸ਼ਾਹੂਕਾਰ ਤੇ ਸੱਚਾ ਵਣਜਾਰਾ (ਵਾਪਾਰੀ) ਹੈ, ਜਿਸ ਨੇ ਤੇਰੀ=ਮੇਰ ਤੇਰ ਦੂਰ ਕਰਕੇ ਧੰਨਤਾ ਜੋਗ ਤੇਰੀ ਪ੍ਰਾਪਤੀ ਕਰਨ ਵਾਲੇ ਹਰੀ ਨਾਮ ਰੂਪ ਵੱਖਰੁ=ਸੌਦੇ ਨੂੰ ਲੱਦਣਾ ਕੀਤਾ ਹੈ।

**ਸਭਿ ਤਿਸੈ ਨੋ ਸਾਲਾਹਿਹੁ ਸੰਤਹੁ**

**ਜਿਨਿ ਦੂਜੇ ਭਾਵ ਕੀ ਮਾਰਿ ਵਿਡਾਰੀ ਢੇਰੀ॥ ੧੬॥**

ਹੇ ਸੰਤ ਜਨੋ ! ਤੁਸੀਂ ਸਾਰੇ ਮਿਲਕੇ ਉਸ ਨੂੰ ਸਲਾਹੁਣਾ ਕਰੋ, ਜਿਸਨੇ ਦਵੈਤ ਭਾ ਦੀ ਢੇਰੀ ਨੂੰ ਮਾਰਕੇ ਭਾਵ ਢਾਹ ਕੇ ਵਿਡਾਰੀ=ਨਾਸ ਕਰ ਦਿੱਤਾ ਹੈ॥ ੧੬॥

**ਸਲੋਕ॥ ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭਿ ਨ ਜਾਨੈ ਕੋਇ॥**

ਕਬੀਰ ਜੀ ਕਥਨ ਕਰਦੇ ਹਨ, ਮਰਦਾ ਮਰਦਾ ਸਾਰਾ ਜਗਤ ਹੀ ਮਰ ਗਿਆ ਹੈ, ਪਰ ਅਸਲੀ ਮਰਨੇ ਨੂੰ ਕੋਈ ਭੀ ਜਾਣਦਾ ਨਹੀਂ ਹੈ।

**ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ॥ ੧॥**

ਜਿਵੇਂ ਮਹਾਤਮਾ ਸੰਸਾਰ ਵੱਲੋਂ ਮਰਦੇ ਹਨ ! ਐਸੀ ਮਰਨੀ=ਅਜੇਹੀ ਮਰਨੀ ਨਾਲ ਜੋ ਪੁਰਸ਼ ਮਰਦੇ ਹਨ ਉਹਨਾਂ ਪੁਰਸ਼ਾਂ ਦਾ ਬਹੁਰਿ=ਫਿਰ ਮਰਨਾ ਨਹੀਂ ਹੁੰਦਾ॥ ੧॥

**ਮਃ ੩॥ ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥**

ਕੀ ਜਾਣੀਏ ! ਜੋ ਕਿਸ ਤਰ੍ਹਾਂ ਮਰਾਂਗੇ ਅਸਾਡਾ ਮਰਨਾ ਕਿਵੇਂ ਹੋਵੇਗਾ। ਕਿਉਂਕਿ–
"ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ" ॥੩੯॥ [ਪੰਨਾ ੧੩੬੬

**ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥**

ਜੇਕਰ ਮਨ ਵਿਚੋਂ ਮਾਲਕ ਪ੍ਰਭੂ ਨਾ ਭੁੱਲੇ, ਤਾਂ ਇਸ ਦਾ ਮਰਨਾ ਸਹਿਲਾ ਹੋਇ=ਸਫਲਾ ਹੁੰਦਾ ਹੈ।

**ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ॥**

ਜਗਤ ਮਰਨ ਤੋਂ ਡਰਦਾ ਹੈ, ਅਤੇ ਸਭ ਕੋਈ ਜੀਊਣਾ ਹੀ ਲੋੜੈ=ਚਾਹੁੰਦਾ ਹੈ।

**ਗੁਰਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ॥**

ਜੇਹੜਾ ਮਨੁੱਖ ਗੁਰਾਂ ਦੀ ਕਿਰਪਾ ਨਾਲ ਜੀਵਤ ਭਾ ਤੋਂ ਮਰਦਾ ਹੈ, ਉਹ ਪ੍ਰਭੂ ਦੇ ਹੁਕਮ ਨੂੰ ਅਚੱਲ ਸਮਝਦਾ ਹੈ।

**ਨਾਨਕ ਐਸੀ ਮਰਨੀ ਜੋ ਮਰੈ ਤਾਂ ਸਦ ਜੀਵਣੁ ਹੋਇ॥੨॥**

ਗੁਰੂ ਜੀ ਆਖਦੇ ਹਨ-ਜੋ ਅਜੇਹੀ ਮਰਨੀ ਵਿਚ ਮਰਦਾ ਹੈ ਭਾਵ ਜੋ ਜੀਵਤ ਭਾ ਤੋਂ ਮਰਦਾ ਹੈ ਤਾਂ ਉਸ ਦਾ ਜੀਊਣਾ ਸਦ=ਸਰੇਸ਼ਟ ਹੁੰਦਾ ਹੈ॥ ੨॥

**ਪਉੜੀ॥ ਜਾ ਆਪਿ ਕ੍ਰਿਪਾਲੁ ਹੋਵੈ ਹਰਿ ਸੁਆਮੀ**
**ਤਾ ਆਪਣਾਂ ਨਾਉ ਹਰਿ ਆਪਿ ਜਪਾਵੈ॥**

ਜਾਂ ਹਰੀ ਸੁਆਮੀ ਆਪ ਕਿਰਪਾਲੂ ਹੋਵੇ, ਤਾਂ ਆਪਣਾ ਨਾਮ ਹਰੀ ਆਪ ਹੀ ਜਪਾਉਂਦਾ ਹੈ।

**ਆਪੇ ਸਤਿਗੁਰੁ ਮੇਲਿ ਸੁਖੁ ਦੇਵੈ ਆਪਣਾਂ ਸੇਵਕੁ ਆਪਿ ਹਰਿ ਭਾਵੈ॥**

ਹਰੀ ਆਪ ਹੀ ਸਤਿਗੁਰਾਂ ਨਾਲ ਮੇਲ ਕੇ ਸੁਖ ਦੇਂਦਾ ਹੈ, ਕਿਉਂਕਿ ਆਪਣਾ ਸੇਵਕ ਹਰੀ ਨੂੰ ਆਪ ਹੀ ਭਾਉਂਦਾ ਹੈ।

**ਆਪਣਿਆ ਸੇਵਕਾ ਕੀ ਆਪਿ ਪੈਜ ਰਖੈ ਆਪਣਿਆ ਭਗਤਾ ਕੀ ਪੈਰੀ ਪਾਵੈ॥**

ਆਪਣਿਆਂ ਦਾਸਾਂ ਦੀ ਹਰੀ ਆਪ ਹੀ ਪੱਤ-ਆਬਰੋ ਰੱਖਦਾ ਹੈ, ਅਤੇ ਸਾਰਿਆਂ ਜੀਵਾਂ ਨੂੰ ਆਪਣਿਆਂ ਭਗਤਾਂ ਦੀ ਚਰਨੀ ਪਾਉਂਦਾ ਹੈ।

**ਧਰਮ ਰਾਇ ਹੈ ਹਰਿ ਕਾ ਕੀਆ ਹਰਿ ਜਨ ਸੇਵਕ ਨੇੜਿ ਨ ਆਵੈ॥**

ਧਰਮ ਰਾਜਾ ਹਰੀ ਦਾ ਕੀਤਾ ਹੋਇਆ ਹੈ, ਇਸ ਵਾਸਤੇ ਹਰੀ ਦੇ ਜੋ ਸੇਵਕ ਜਨ ਹਨ ਉਹਨਾਂ ਦੇ ਨੇੜੇ ਉਹ ਆਉਂਦਾ ਨਹੀਂ ਹੈ। ਯਥਾ:-

**ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ**
**ਹੋਰ ਕੇਤੀ ਝਖਿ ਝਖਿ ਆਵੈ ਜਾਵੈ॥੧੭॥**

ਜੋ ਮਨੁੱਖ ਹਰੀ ਦਾ ਪਿਆਰਾ ਹੈ ਉਹ ਸਾਰਿਆਂ ਦਾ ਪਿਆਰਾ ਹੈ, ਹੋਰ ਕਿਤਨੀ ਹੀ ਸ੍ਰਿਸ਼ਟੀ ਖਪ ਖਪ ਕੇ ਆਉਂਦੀ ਜਾਂਦੀ ਹੈ॥ ੧੭॥

**ਸਲੋਕ ਮਃ ੩ ॥ ਰਾਮੁ ਰਾਮੁ ਕਰਤਾ ਸਭੁ ਜਗੁ ਫਿਰੈ ਰਾਮੁ ਨ ਪਾਇਆ ਜਾਇ ॥**

ਲੋਕ ਦਿਖਾਵੇ ਲਈ ਸਾਰਾ ਜਗਤ ਰਾਮ ਰਾਮ ਕਰਦਾ ਫਿਰਦਾ ਹੈ, ਇਸ ਕਰਕੇ ਉਹ ਰਾਮ ਪ੍ਰਭੂ ਪਾਇਆ ਨਹੀਂ ਜਾਂਦਾ।

**ਅਗਮੁ ਅਗੋਚਰੁ ਅਤਿ ਵਡਾ ਅਤੁਲੁ ਨ ਤੁਲਿਆ ਜਾਇ ॥**

ਕਿਉਂਕਿ ਰਾਮ ਅਗਮ=ਮਨ ਦੀ ਪਹੁੰਚ ਤੋਂ ਪਰੇ ਹੈ, ਅਗੋਚਰ=ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਹੈ, ਅਤਿ ਵਡਾ=ਬਹੁਤ ਵੱਡਾ ਹੈ, ਨਾ ਤੋਲੇ ਜਾਣ ਵਾਲਾ ਰਾਮ ਤੋਲਿਆ ਭੀ ਨਹੀਂ ਜਾਂਦਾ।

**ਕੀਮਤਿ ਕਿਨੈ ਨ ਪਾਈਆ ਕਿਤੈ ਨ ਲਇਆ ਜਾਇ ॥**

ਉਸ ਰਾਮ ਦੀ ਕੀਮਤ ਕਿਸੀ ਨੇ ਨਹੀਂ ਪਾਈ, ਅਤੇ ਨਾ ਹੀ ਕਿਸੇ ਮੁੱਲ ਤੋਂ ਲਿਆ ਜਾਂਦਾ ਹੈ।

**ਗੁਰ ਕੈ ਸਬਦਿ ਭੇਦਿਆ ਇਨ ਬਿਧਿ ਵਸਿਆ ਮਨਿ ਆਇ ॥**

ਜਿਸ ਨੂੰ ਭੇਦਿਆ=ਮਿਲਿਆ ਹੈ ਉਸ ਨੂੰ ਗੁਰਾਂ ਦੇ ਉਪਦੇਸ਼ ਕਰਕੇ ਮਿਲਿਆ ਹੈ,

ਅਥਵਾ:-ਗੁਰਾਂ ਦੇ ਉਪਦੇਸ਼ ਦੁਆਰਾ ਜਿਸ ਨੇ ਮਨ ਦੇ ਕਠੋਰ ਸੁਭਾ ਨੂੰ ਭੇਦਿਆ=ਵਿੰਨਿਆਂ ਹੈ ਉਸ ਦੇ ਮਨ ਵਿਚ ਇਸ ਵਿਧੀ ਨਾਲ ਆਕੇ ਵਸਿਆ ਹੈ।

**ਨਾਨਕ ਆਪਿ ਅਮੇਉ ਹੈ ਗੁਰ ਕਿਰਪਾ ਤੇ ਰਹਿਆ ਸਮਾਇ ॥**

ਗੁਰੂ ਜੀ ਆਖਦੇ ਹਨ, ਉਹ ਪ੍ਰਭੂ ਆਪ ਅਮੇਉ=ਮਾਪੇ ਤੋਂ ਰਹਿਤ ਹੈ, ਗੁਰਾਂ ਦੀ ਕਿਰਪਾ ਨਾਲ ਉਸ ਨੂੰ ਸਾਰਿਆਂ ਵਿਚ ਸਮਾਇ=ਮਿਲ ਰਿਹਾ ਨਿਸਚੇ ਕੀਤਾ ਹੈ।

**ਆਪੇ ਮਿਲਿਆ ਮਿਲਿ ਰਹਿਆ ਆਪੇ ਮਿਲਿਆ ਆਇ ॥੧॥**

ਜੋ ਆਪਣੇ ਸਰੂਪ ਵਿਚ ਮਿਲਿਆ ਹੈ, ਉਸ ਨਾਲ ਜੋ ਜਗਿਆਸੂ ਮਿਲ ਰਿਹਾ ਹੈ, ਉਸ ਨੂੰ ਉਹ ਪ੍ਰਭੂ ਆਪੇ ਆ ਕੇ ਮਿਲਿਆ ਹੈ ॥ ੧ ॥

**ਮਃ ੩ ॥ ਏ ਮਨ ਇਹੁ ਧਨੁ ਨਾਮੁ ਹੈ ਜਿਤੁ ਸਦਾ ਸਦਾ ਸੁਖੁ ਹੋਇ ॥**

ਹੇ ਮਨ! ਨਾਮ ਰੂਪ ਧਨ ਅਜੇਹਾ ਹੈ ਜਿਸ ਕਰ ਕੇ ਸਦਾ ਸਦਾ ਸੁਖ ਹੁੰਦਾ ਹੈ।

**ਤੋਟਾ ਮੂਲਿ ਨ ਆਵਈ ਲਾਹਾ ਸਦ ਹੀ ਹੋਇ ॥**

ਮੂਲਿ=ਕਦਾਚਿਤ ਤੋਟਾ=ਘਾਟਾ ਆਉਂਦਾ ਨਹੀਂ ਅਤੇ ਸਦਾ ਹੀ ਲਾਹਾ=ਲਾਭ (ਨਫਾ) ਹੁੰਦਾ ਹੈ।

**ਖਾਧੈ ਖਰਚਿਐ ਤੋਟਿ ਨ ਆਵਈ ਸਦਾ ਸਦਾ ਓਹੁ ਦੇਇ ॥**

ਆਪ ਖਾਂਧਿਆਂ ਹੋਰਨਾਂ ਨੂੰ ਖਰਚਦਿਆਂ ਵੀ ਤੋਟਿ=ਘਾਟਾ ਨਹੀਂ ਆਉਂਦਾ, ਉਹ ਨਾਮ ਧਨ ਸਦਾ ਲਾਭ ਹੀ ਦੇਂਦਾ ਹੈ।

**ਸਹਸਾ ਮੂਲਿ ਨ ਹੋਵਈ ਹਾਣਤ ਕਦੇ ਨ ਹੋਇ ॥**

ਇਸ ਨਾਮ ਧਨ ਦੇ ਚੋਰੀ ਹੋਣ ਦਾ ਕਦਾਚਿਤ ਸੰਸਾ ਨਹੀਂ ਹੁੰਦਾ, ਅਤੇ ਨਾਹੀ ਇਸ ਨਾਮ ਧਨ ਦਾ ਕਦੇ ਹਾਣਤ=ਨਾਸ ਹੁੰਦਾ ਹੈ।

**ਨਾਨਕ ਗੁਰਮੁਖਿ ਪਾਈਐ ਜਾਕਉ ਨਦਰਿ ਕਰੇਇ ॥ ੨ ॥**

ਗੁਰੂ ਜੀ ਆਖਦੇ ਹਨ, ਇਹ ਨਾਮ ਧਨ ਗੁਰਾਂ ਦਵਾਰੇ ਉਸ ਨੂੰ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਉੱਤੇ ਵਾਹਿਗੁਰੂ ਆਪਿ ਕਿਰਪਾ ਦੀ ਨਦਰਿ=ਨਜ਼ਰ ਕਰਦਾ ਹੈ ॥ ੨ ॥

**ਪਉੜੀ ॥ ਆਪੇ ਸਭ ਘਟ ਅੰਦਰੇ ਆਪੇ ਹੀ ਬਾਹਰਿ ॥**

ਉਹ ਪ੍ਰਭੂ ਆਪ ਹੀ ਸਾਰਿਆਂ ਘਟਾਂ ਦੇ ਅੰਦਰ ਹੈ, ਅਤੇ ਆਪੇ ਹੀ ਬਾਹਰ ਹੈ।

**ਆਪੇ ਗੁਪਤੁ ਵਰਤਦਾ ਆਪੇ ਹੀ ਜਾਹਰਿ ॥**

ਆਪ ਹੀ ਲੁਕ ਕੇ ਵਰਤਦਾ ਹੈ, ਅਤੇ ਆਪੇ ਹੀ ਸਾਰੇ ਜਾਹਰਿ=ਪ੍ਰਸਿੱਧ (ਪ੍ਰਗਟ) ਹੈ।

**ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ ॥**

ਮਹਾਂ ਪਰਲੋ ਵੇਲੇ ਛਤੀਹ ਜੁਗ ਗੁਬਾਰੁ=ਅਨ੍ਹੇਰਾ ਕਰਕੇ ਆਪ ਹੀ ਸੁੰਨਾ ਹਰਿ=ਅਫੁਰ ਹਰੀ ਵਰਤ ਰਿਹਾ ਸੀ।

**ਓਥੈ ਵੇਦ ਪੁਰਾਨ ਨ ਸਾਸਤਾ ਆਪੇ ਹਰਿ ਨਰਹਰਿ ॥**

ਓਥੇ ਮਹਾਂ ਪਰਲੋ ਕਾਲ ਮੇਂ ਵੇਦ, ਪੁਰਾਣ, ਸ਼ਾਸਤ੍ਰ ਕੋਈ ਭੀ ਨਹੀਂ ਸੀ, ਨਰਹਰਿ=ਨਰਾਂ ਦੇ ਹਰੇ ਕਰਨ ਵਾਲਾ ਇੱਕ ਹਰੀ ਆਪ ਹੀ ਸੀ।

**ਬੈਠਾ ਤਾੜੀ ਲਾਇ ਆਪਿ ਸਭਦੂ ਹੀ ਬਾਹਰਿ ॥**

ਸਾਰਿਆਂ ਤੋਂ ਬਾਹਰ ਹੋਇਆ ਹੋਇਆ ਆਪ ਹੀ ਤਾੜੀ=ਸਮਾਧੀ ਲਾਈ ਬੈਠਾ ਸੀ।

**ਆਪਣੀ ਮਿਤਿ ਆਪਿ ਜਾਣਦਾ ਆਪੇ ਹੀ ਗਉਹਰੁ ॥ ੧੯ ॥**

ਉਹ ਪ੍ਰਭੂ ਆਪਣੀ ਮਿਤਿ=ਮਰਯਾਦਾ ਨੂੰ ਆਪ ਹੀ ਜਾਣਦਾ ਹੈ, ਅਤੇ ਆਪ ਹੀ ਗਉਹਰੁ=ਮੋਤੀ ਵਾਂਗੂ ਸ਼ੁੱਧ ਹੈ। ਅਥਵਾ :-ਸਮੁੰਦਰ ਦੀ ਨਿਆਈਂ ਗੰਭੀਰ ਹੈ ॥ ੧੯ ॥

**ਸਲੋਕ ਮਃ ੩ ॥ ਹਉਮੈ ਵਿਚਿ ਜਗਤੁ ਮੁਆ ਮਰਦੋ ਮਰਦਾ ਜਾਇ ॥**

ਸਾਰਾ ਜਗਤ ਹਉਮੈ ਵਿੱਚ ਮਰਿਆ ਹੋਣ ਕਰਕੇ ਮਰਦਾ ਹੀ ਮਰਦਾ ਜਾਂਦਾ ਹੈ।

[ਪੰਨਾ ੫੫੬]

**ਜਿਚਰੁ ਵਿਚਿ ਦੰਮੁ ਹੈ ਤਿਚਰੁ ਨ ਚੇਤਈ ਕਿ ਕਰੇ-ਗੁ ਅਗੈ ਜਾਇ ॥**

ਜਿਤਨਾ ਚਿਰ ਸਰੀਰ ਵਿਚ ਦੰਮੁ=ਸ੍ਵਾਸ ਹੁੰਦੇ ਹਨ ਉਤਨਾ ਚਿਰ ਵਾਹਿਗੁਰੂ ਨੂੰ ਯਾਦ ਨਹੀਂ ਕਰਦਾ, ਇਸ ਲਈ ਅੱਗੇ ਪ੍ਰਲੋਕ ਵਿਚ ਜਾ ਕੇ ਕੀ ਕਰੇਗਾ ?

**ਗਿਆਨੀ ਹੋਇ ਸੁ ਚੇਤੰਨੁ ਹੋਇ ਅਗਿਆਨੀ ਅੰਧੁ ਕਮਾਇ ॥**

ਜੋ ਮਨੁੱਖ ਗਿਆਨਵਾਨ ਹੁੰਦੇ ਹਨ ਉਹ ਚੇਤਨ ਪ੍ਰਭੂ ਦਾ ਸਰੂਪ ਹੁੰਦੇ ਹਨ, ਅਤੇ ਅਗਿਆਨੀ ਪੁਰਸ਼ ਅੰਨ੍ਹੇ ਹੀ ਕਰਮਾਂ ਨੂੰ ਕਮਾਉਂਦੇ ਹਨ।

**ਨਾਨਕ ਏਥੈ ਕਮਾਵੈ ਸੋ ਮਿਲੈ ਅਗੈ ਪਾਏ ਜਾਇ ॥ ੧ ॥**

ਗੁਰੂ ਜੀ ਆਖਦੇ ਹਨ-ਜੋ ਕਰਮ ਇੱਥੇ ਕਮਾਉਂਦਾ ਹੈ, "ਅਗੈ ਪਾਏ ਜਾਇ"=ਉਸਦਾ ਫਲ ਅੱਗੇ ਜਾਕੇ ਪਾਏਗਾ। ਅਤੇ ਜੋ ਕਰਮ ਪਿਛਲੇ ਜਨਮ ਵਿਚ ਕਮਾਏ ਸਨ ਉਹਨਾਂ ਦਾ ਫਲ ਹੁਣ ਮਿਲਦਾ ਹੈ ॥ ੧ ॥

**ਮਃ ੩ ॥ ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ ॥**

ਧੁਰ ਤੋਂ ਹੀ ਵਾਹਿਗੁਰੂ ਦਾ ਹੁਕਮ ਹੋਇਆ ਹੋਇਆ ਹੈ, ਕਿ ਸਤਿਗੁਰਾਂ ਤੋਂ ਬਿਨਾਂ ਪ੍ਰਭੂ ਦਾ ਨਾਮ ਜਪਿਆ ਨਹੀਂ ਜਾਂਦਾ।

**ਸਤਿਗੁਰਿ ਮਿਲਿਐ ਅੰਤਰਿ ਰਵਿ ਰਹਿਆ ਸਦਾ ਰਹਿਆ ਲਿਵ ਲਾਇ ॥**

ਜੋ ਮਨੁੱਖ ਸਤਿਗੁਰਾਂ ਨੂੰ ਮਿਲਿਆ ਹੈ, ਉਸ ਨੇ ਜਾਣ ਲਿਆ ਹੈ ਕਿ ਉਹ ਪ੍ਰਭੂ ਮੇਰੇ ਅੰਦਰ ਹੀ ਰਵਿ ਰਿਹਾ ਹੈ, ਇਸ ਲਈ ਉਹ ਸਦਾ ਹੀ ਪ੍ਰਭੂ ਵਿਚ ਆਪਣੀ ਲਿਵ ਲਗਾ ਰਿਹਾ ਹੈ।

**ਦਮਿ ਦਮਿ ਸਦਾ ਸਮ੍ਹਾਲਦਾ ਦੰਮੁ ਨ ਬਿਰਥਾ ਜਾਇ ॥**

ਸਦਾ ਹੀ ਦਮ ਦਮ=ਸ੍ਵਾਸ ਸ੍ਵਾਸ ਪ੍ਰਭੂ ਨੂੰ ਯਾਦ ਕਰਦਾ ਹੈ, ਉਸ ਦਾ ਕੋਈ ਭੀ ਸ੍ਵਾਸ ਨਿਸਫਲ ਨਹੀਂ ਜਾਂਦਾ।

**ਜਨਮ ਮਰਨ ਕਾ ਭਉ ਗਇਆ ਜੀਵਨ ਪਦਵੀ ਪਾਇ ॥**

ਉਸ ਦੇ ਮਨ 'ਚੋਂ ਜਨਮ ਮਰਨ ਦਾ ਡਰ ਨਿਕਲ ਗਿਆ ਹੈ, ਅਤੇ ਉਸ ਨੇ ਜੀਵਨ ਪਦਵੀ ਪਾਈ ਹੈ।

**ਨਾਨਕ ਇਹੁ ਮਰਤਬਾ ਤਿਸਨੋ ਦੇਇ ਜਿਸਨੋ ਕਿਰਪਾ ਕਰੇ ਰਜਾਇ ॥੨॥**

ਗੁਰੂ ਜੀ ਆਖਦੇ ਹਨ-ਇਹ ਮਰਾਤਬਾ ਉਸ ਨੂੰ ਦੇਂਦਾ ਹੈ, ਜਿਸ ਉੱਤੇ ਰਜਾਇ=ਵਾਹਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ ॥ ੨ ॥

**ਪਉੜੀ ॥ ਆਪੇ ਦਾਨਾਂ ਬੀਨਿਆ ਆਪੇ ਪਰਧਾਨਾਂ ॥**

ਉਹ ਪ੍ਰਭੂ ਆਪ ਹੀ ਦਾਨਾਂ=ਦਨਾਈ ਵਾਲਾ ਹੈ, ਆਪ ਹੀ ਬੀਨਿਆ=ਦ੍ਰਿਸ਼ਟਾ ਹੈ, ਆਪ ਹੀ ਸਾਰਿਆਂ 'ਚੋਂ ਪਰਧਾਨਾ=ਮੁਖੀ ਹੈ।

**ਆਪੇ ਰੂਪ ਦਿਖਾਲਦਾ ਆਪੇ ਲਾਇ ਧਿਆਨਾਂ ॥**

ਆਪ ਹੀ ਸ੍ਵੈ-ਸਰੂਪ ਨੂੰ ਦਿਖਾਉਂਦਾ ਹੈ, ਅਤੇ ਆਪ ਹੀ ਧਿਆਨਾਂ=ਸਮਾਧੀ ਲਾਉਂਦਾ ਹੈ।

**ਆਪੇ ਮੋਨੀ ਵਰਤਦਾ ਆਪੇ ਕਥੈ ਗਿਆਨਾਂ ॥**

ਆਪ ਹੀ ਮੋਨੀ=ਚੁੱਪ ਹੋ ਕੇ ਵਰਤਦਾ ਹੈ, ਅਤੇ ਆਪ ਹੀ ਗਿਆਨ ਦੀਆਂ ਗੱਲਾਂ ਕਥਨ ਕਰਦਾ ਹੈ।

**ਕਉੜਾ ਕਿਸੈ ਨ ਲਗਈ ਸਭਨਾ ਹੀ ਭਾਨਾ ॥**

ਕੌੜਾ ਦੁਖਦਾਇਕ ਕਿਸੇ ਨੂੰ ਨਹੀਂ ਲੱਗਦਾ, ਸਾਰਿਆਂ ਨੂੰ ਭਾਨਾ=ਚੰਗਾ ਹੀ ਲੱਗਦਾ ਹੈ।

## ਉਸਤਤਿ ਬਰਨਿ ਨ ਸਕੀਐ ਸਦ ਸਦ ਕੁਰਬਾਨਾ ॥ ੧੯ ॥

ਉਸ ਦੀ ਉਸਤਤ ਬਰਨਿ ਨ ਸਕੀਐ=ਕਥਨ ਨਹੀਂ ਕੀਤੀ ਜਾ ਸਕਦੀ, ਇਸ ਤੇ ਮੈਂ ਉਸ ਤੋਂ ਸਦਾ ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ ॥ ੧੯ ॥

## ਸਲੋਕ ਮਃ ੧ ॥ ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥

ਗੁਰੂ ਜੀ ਆਖਦੇ ਹਨ–ਕਲੀ=ਕਲਜੁਗ ਦੇ ਅੰਦਰ, ਅਥਵਾ:–ਕਲੀ=ਕਲਾ ਰੂਪ ਪ੍ਰਪੰਚ ਦੇ ਅੰਦਰ ਨਾਮਹੀਣ ਪੁਰਸ਼ ਜਿੰਨਾਂ–ਭੂਤਨਿਆਂ ਦਾ ਅਵਤਾਰ ਹਨ।

## ਪੂਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ ॥ ੧ ॥

ਉਨ੍ਹਾਂ ਦਾ ਪੁੱਤਰ ਜਿਨੂਰਾ=ਛੋਟਾ ਭੂਤਨਾ ਹੈ, ਧੀਅ=ਲੜਕੀ ਛੋਟੀ ਭੂਤਨੀ ਹੈ, ਅਤੇ ਜੋਰੂ=ਇਸਤ੍ਰੀ ਜਿੰਨਾ=ਭੂਤਨਿਆਂ ਦਾ ਸਿਕਦਾਰੁ–ਸਰਦਾਰ ਹੈ ਅਰਥਾਤ ਵੱਡੀ ਭੂਤਨੀ ਔਰਤ ਹੈ ਜਿਸ ਨੇ ਆਪਣੇ ਪ੍ਰਵਾਰ ਨੂੰ ਚੰਗੇ ਪਾਸੇ ਨਹੀਂ ਲਗਾਇਆ ॥

ਅਥਵਾ:–ਕਲੀ=ਕਲੇਸ਼ ਦੇ ਅੰਦਰ ਹੋਣ ਕਰਕੇ ਸਾਰੇ ਮਨੁੱਖ ਭੂਤਨਿਆਂ ਦਾ ਅਵਤਾਰ ਹਨ। ਪੂਤੁ ਜਿਨੂਰਾ=ਮਨ ਵੀ ਭੂਤਨਾ ਹੈ, ਧੀਅ ਜਿੰਨੂਰੀ=ਬੁੱਧੀ ਵੀ ਭੂਤਨੀ ਹੈ, ਜੋਰੂ=ਅਵਿੱਦਿਆ ਤਾਂ ਭੂਤਨਿਆਂ ਦਾ ਸਿਕਦਾਰੁ=ਸਰਦਾਰ ਹੈ ॥ ੧ ॥

## ਮਃ ੧ ॥ ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥

ਹਿੰਦੂ ਲੋਕ ਮੂਲ ਰੂਪ ਪਰਮਾਤਮਾ ਤੋਂ ਭੁੱਲੇ ਹੋਏ ਅਖੁਟੀ ਜਾਂਹੀ=ਨਿਸਫਲ ਜਾ ਰਹੇ ਹਨ।

ਨਾਰਦ ਰਿਖੀ ਜੀ ਨੇ ਦੋ ਗੱਲਾਂ ਕਹੀਆਂ ਹਨ. ੧. ਪ੍ਰੇਮਾ ਭਗਤੀ ਕਰਨੀ ਤੇ ੨. ਠਾਕੁਰ ਪੂਜਾ ਕਰਨੀ। ਪਰ ਜੀਵ ਨੇ ਪ੍ਰੇਮਾ ਭਗਤੀ ਵਾਲੀ ਗੱਲ ਤਾਂ ਛੱਡ ਹੀ ਦਿੱਤੀ ਹੈ। ਅਤੇ:–

## ਨਾਰਦਿ ਕਹਿਆ ਸਿ ਪੂਜ ਕਰਾਂਹੀ ॥

ਨਾਰਦ ਰਿਖੀ ਜੀ ਨੇ ਜੋ ਠਾਕੁਰ ਪੂਜਨ ਕਿਹਾ ਹੈ, ਉਸ ਅਨੁਸਾਰ ਠਾਕੁਰ ਪੂਜਨ ਕਰਦੇ ਹਨ,
ਅਥਵਾ:–ਨਾਰਦਿ=ਮਨ ਦੇ ਕਹੇ ਅਨੁਸਾਰ ਠਾਕੁਰ ਪੂਜਨ ਵਾਲੀ ਗੱਲ ਕਰਦੇ ਹਨ।

## ਅੰਧੇ ਗੁੰਗੇ ਅੰਧ ਅੰਧਾਰੁ ॥

ਪਰਮਾਰਥ ਤੇ ਵਿਹਾਰਕ ਦੋਹਾਂ ਅੱਖਾਂ ਤੋਂ ਰਹਿਤ ਹੋਣ ਕਰਕੇ ਅੰਨ੍ਹੇ ਹਨ।

ਯਥਾ:–ਹਿੰਦੂ ਅੰਨ੍ਹਾ ਤੁਰਕੂ ਕਾਣਾ ॥ [ਗੋਂਡ ਨਾਮਦੇਵ ਜੀ ਪੰਨਾ ੮੭੫

ਅਥਵਾ:–ਗਿਆਨ ਵੈਰਾਗ ਰੂਪ ਦੋਹਾਂ ਅੱਖਾਂ ਤੋਂ ਰਹਿਤ ਹੋਣ ਕਰਕੇ ਅੰਨ੍ਹੇ ਹਨ।

ਪ੍ਰੀਤੀ ਰੂਪੀ "ਜਿਹਵਾ" ਤੋਂ ਰਹਿਤ ਹੋਣ ਕਰਕੇ ਗੁੰਗੇ ਹਨ, ਅੰਨ੍ਹਿਆਂ ਨੂੰ ਅਗਿਆਨ ਰੂਪ ਅਨ੍ਹੇਰਾ ਬਣਿਆਂ ਹੀ ਰਹਿੰਦਾ ਹੈ।

## ਪਾਥਰੁ ਲੇ ਪੂਜਹਿ ਮੁਗਧ ਗਵਾਰ ॥ ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥ ੨ ॥

ਮੂਰਖ ਤੇ ਗਵਾਰ ਜੋ ਹਿੰਦੂ ਲੋਕ ਹਨ, ਉਹ ਕੇਵਲ ਪੱਥਰਾਂ ਨੂੰ ਹੀ ਲੈਕੇ ਪੂਜਦੇ ਰਹਿੰਦੇ ਹਨ।

ਜੇਕਰ ਉਹ ਪੱਥਰ ਆਪ ਹੀ ਜਲ ਵਿਚ ਡੁੱਬ ਜਾਂਦੇ ਹਨ ਤਾਂ ਤੁਹਾਨੂੰ ਤਾਰਨ ਵਾਲੇ ਕਿਵੇਂ ਹੋਣਗੇ ? ਭਾਵ ਨਾ ਓਹ ਆਪ ਤਰਦੇ ਹਨ ਨਾ ਦੂਜੇ ਨੂੰ ਤਾਰ ਸਕਦੇ ਹਨ ॥ ੨ ॥

ਯਥਾ:-ਕੈਸੇ ਤੋਹਿ ਤਾਰਿ ਹੈ ਸੁਨਿ ਜੜ ਆਪ ਡੁਬਯੋ ਭਵ ਸਾਗਰ ॥
ਛੁਟਿਹੋ ਕਾਲ ਫਾਸ ਤੇ ਤਬ ਹੀ ਗਹੋ ਸਰਨਿ ਜਗਤਾਗਰ ॥ ੩ ॥ ੧ ॥
[ਦੁਸਮ ਗ੍ਰੰਥ ਪੰਨਾ ੭੧੧

ਤਥਾ:-ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥
ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥ ੬ ॥
[ਸੋਰਠਿ ਮਹਲਾ ੧ ਪੰਨਾ ੬੩੭

ਇਸੇ ਕਰਕੇ ਗੁਰੂ ਕਲਗੀਧਰ ਜੀ ਨੇ ਕਿਹਾ ਹੈ, ਹੇ ਖਾਲਸਾ ਜੀ ! ਪੱਥਰ ਪੂਜਾ ਨਹੀਂ ਕਰਨੀ ਤੇ ਸਰਬ-ਸ਼ਕਤੀਮਾਨ ਅਕਾਲ ਪੁਰਖ ਦੇ ਚਰਨੀ ਪੈਣਾ ਕਰੋ :-

ਤਥਾ:-ਪਾਹਨ ਕੀ ਪੂਜਾ ਨਹਿ ਕਰਿਯੈ ॥ ਮਹਾ ਕਾਲ ਕੇ ਪਾਇਨ ਪਰਿਯੈ ॥
[ਦਸਮ ਪੰਨਾ ੧੨੧੦

**ਪਉੜੀ ॥ ਸਭੁ ਕਿਹੁ ਤੇਰੈ ਵਸਿ ਹੈ ਤੂ ਸਚਾ ਸਾਹੁ ॥**

ਹੇ ਵਾਹਿਗੁਰੂ ! ਸਭ ਕੁਝ ਆਪ ਜੀ ਦੇ ਵੱਸ ਵਿਚ ਹੈ, ਤੂੰਹੀਂ ਸੱਚਾ ਮਾਲਕ ਹੈਂ ।

**ਭਗਤ ਰਤੇ ਰੰਗਿ ਏਕ ਕੈ ਪੂਰਾ ਵੇਸਾਹੁ ॥**

ਪੂਰਾ ਵੇਸਾਹੁ=ਭਰੋਸਾ ਹੋਣ ਕਰਕੇ ਭਗਤ ਲੋਕ ਇਕ ਆਪ ਜੀ ਦੇ ਰੰਗ ਵਿਚ ਰੱਤੇ ਹੋਏ ਹਨ ।

**ਅੰਮ੍ਰਿਤੁ ਭੋਜਨੁ ਨਾਮੁ ਹਰਿ ਰਜਿ ਰਜਿ ਜਨ ਖਾਹੁ ॥**

ਭਗਤ ਜਨ ਹਰੀ ਨਾਮ ਰੂਪ ਅੰਮ੍ਰਿਤ ਭੋਜਨ ਨੂੰ ਰੱਜ ਰੱਜ ਕੇ ਖਾਹੁ=ਖਾਂਦੇ ਹਨ ।

**ਸਭਿ ਪਦਾਰਥ ਪਾਈਅਨਿ ਸਿਮਰਣੁ ਸਚੁ ਲਾਹੁ ॥**

ਸਚ ਨਾਮ ਸਿਮਰਨ ਦੇ ਲਾਭ ਕਰਕੇ ਭਗਤ ਜਨ ਸਭ ਪਦਾਰਥਾਂ ਨੂੰ ਪਾਉਂਦੇ ਹਨ ।

**ਸੰਤ ਪਿਆਰੇ ਪਾਰਬ੍ਰਹਮ ਨਾਨਕ ਹਰਿ ਅਗਮ ਅਗਾਹੁ ॥੨੦॥**

ਗੁਰੂ ਜੀ ਆਖਦੇ ਹਨ, ਉਸ ਪਾਰਬ੍ਰਹਮ ਨੂੰ ਸੰਤ ਪਿਆਰੇ ਹਨ, ਜੋ ਹਰੀ ਪਾਰਬ੍ਰਹਮ ਅਗਮ ਅਗਾਧ ਹੈ ।੨੦।

**ਸਲੋਕ ਮਃ ੩ ॥ ਸਭੁ ਕਿਛੁ ਹੁਕਮੇ ਆਵਦਾ ਸਭੁ ਕਿਛੁ ਹੁਕਮੇ ਜਾਇ ॥**

ਵਾਹਿਗੁਰੂ ਦੇ ਹੁਕਮ ਵਿਚ ਹੀ ਸਭ ਕੁਛ ਆਉਂਦਾ ਹੈ ਅਤੇ ਹੁਕਮ ਵਿਚ ਹੀ ਜਾਂਦਾ ਹੈ ।

**ਜੇ ਕੋ ਮੂਰਖੁ ਆਪਹੁ ਜਾਣੈ ਅੰਧਾ ਅੰਧੁ ਕਮਾਇ ॥**

ਜੇਹੜਾ ਕੋਈ ਮੂਰਖ ਆਪਣੇ ਆਪ ਨੂੰ ਹੀ ਜਾਣਦਾ ਹੈ, ਉਹ ਅੰਨ੍ਹਾ ਅੰਨ੍ਹੇ ਹੀ ਕਰਮਾਂ ਨੂੰ ਕਮਾਉਂਦਾ ਹੈ।

**ਨਾਨਕ ਹੁਕਮੁ ਕੋ ਗੁਰਮੁਖਿ ਬੁਝੈ ਜਿਸਨੋ ਕਿਰਪਾ ਕਰੇ ਰਜਾਇ ॥੧॥**

ਗੁਰੂ ਜੀ ਆਖਦੇ ਹਨ, ਉਹ ਕੋਈ ਗੁਰਮੁਖ ਹੀ ਹੁਕਮ ਨੂੰ ਸਮਝਦਾ ਹੈ, ਜਿਸ ਉੱਤੇ ਰਜਾਇ= ਵਾਹਿਗੁਰੂ ਕਿਰਪਾ ਕਰਦਾ ਹੈ ॥ ੧ ॥

**ਮ: ੩ ॥ ਸੋ ਜੋਗੀ ਜੁਗਤਿ ਸੋ ਪਾਏ ਜਿਸਨੋ ਗੁਰਮੁਖਿ ਨਾਮੁ ਪਰਾਪਤਿ ਹੋਇ॥**

ਉਹ ਅਸਲ ਜੋਗੀ ਹੈ, ਓਹੀ ਪ੍ਰਭੂ ਵਿਚ ਜੁੜਨ ਦੀ ਜੁਗਤੀ ਪਾਉਂਦਾ ਹੈ, ਜਿਸ ਨੂੰ ਗੁਰਾਂ ਦਵਾਰੇ ਨਾਮ ਪ੍ਰਾਪਤ ਹੁੰਦਾ ਹੈ।

**ਤਿਸੁ ਜੋਗੀ ਕੀ ਨਗਰੀ ਸਭੁ ਕੋ ਵਸੈ ਭੇਖੀ ਜੋਗੁ ਨ ਹੋਇ ॥**

ਉਸ ਜੋਗੀ ਦੀ ਦੇਹ ਰੂਪ ਨਗਰੀ ਵਿਚ ਸਭ ਕੋਈ [ਸਤ ਸੰਤੋਖ ਆਦਿਕ ਸ਼ੁਭ ਗੁਣ] ਵਸਦੇ ਹਨ, ਕੇਵਲ ਭੇਖੀ ਬਣਿਆਂ ਜੋਗ ਪ੍ਰਾਪਤ ਨਹੀਂ ਹੁੰਦਾ।

**ਨਾਨਕ ਐਸਾ ਵਿਰਲਾ ਕੋ ਜੋਗੀ ਜਿਸੁ ਘਟਿ ਪਰਗਟੁ ਹੋਇ ॥੨॥**

ਗੁਰੂ ਜੀ ਆਖਦੇ ਹਨ, ਅਜੇਹਾ ਜੋਗੀ ਕੋਈ ਵਿਰਲਾ ਹੈ. ਜਿਸ ਦੇ ਦਿਲ ਵਿਚ ਵਾਹਿਗੁਰੂ ਪ੍ਰਗਟ ਹੁੰਦਾ ਹੈ ॥ ੨ ॥

**ਪਉੜੀ ॥ ਆਪੇ ਜੰਤ ਉਪਾਇਅਨੁ ਆਪੇ ਆਧਾਰੁ ॥**

ਹੇ ਵਾਹਿਗੁਰੂ! ਤੈਂਨੇ ਆਪ ਹੀ ਜੀਵਾਂ ਨੂੰ ਪੈਦਾ ਕੀਤਾ ਹੈ, ਅਤੇ ਆਪ ਹੀ ਸ਼ਾਰਿਆਂ ਜੀਵਾਂ ਦਾ ਆਧਾਰੁ=ਆਸਰਾ ਰੂਪ ਹੋ ਰਿਹਾ ਹੈਂ।

**ਆਪੇ ਸੂਖਮੁ ਭਾਲੀਐ ਆਪੇ ਪਾਸਾਰੁ ॥**

ਅਸਾਂ ਨੇ ਸ਼ਾਸਤਰਾਂ ਦਵਾਰੇ ਭਾਲਿਆ ਹੈ ਕਿ ਤੂੰ ਆਪ ਹੀ ਸੂਖਮ ਸਰੂਪ ਹੈਂ ਅਤੇ ਆਪ ਹੀ ਤੂੰ ਬੜੇ ਪਸਾਰੇ ਵਾਲਾ ਹੈਂ।

**ਆਪਿ ਇਕਾਤੀ ਹੋਇ ਰਹੈ ਆਪੇ ਵਡ ਪਰਵਾਰੁ ॥**

ਤੂੰ ਆਪ ਹੀ ਮਹਾਤਮਾ ਰੂਪ ਹੋ ਕੇ ਇਕਾਂਤ ਜਗ੍ਹਾ ਪਰ ਏਕੱਲਾ ਰਹਿੰਦਾ ਹੈਂ, ਅਤੇ ਤੂੰ ਆਪ ਹੀ [ਗ੍ਰਿਹਸਤੀ ਰੂਪ ਹੋ ਕੇ] ਵੱਡੇ ਪਰਵਾਰ ਵਾਲਾ ਹੋ ਰਿਹਾ ਹੈਂ।

**ਨਾਨਕੁ ਮੰਗੈ ਦਾਨੁ ਹਰਿ ਸੰਤਾ ਰੇਨਾਰੁ ॥**

ਗੁਰੂ ਜੀ ਆਖਦੇ ਹਨ, ਹੇ ਹਰੀ! ਮੈਂ ਤੇਰੇ ਸੰਤਾਂ ਦੇ ਚਰਨਾਂ ਦੀ ਰੇਨਾਰੁ=ਧੂੜੀ ਦਾ ਦਾਨ ਮੰਗਦਾ ਹਾਂ।

**ਹੋਰੁ ਦਾਤਾਰੁ ਨ ਸੁਝਈ ਤੂ ਦੇਵਣਹਾਰੁ ॥ ੨੧ ॥ ੧ ॥ ਸੁਧੁ ॥**

ਮੈਨੂੰ ਤੇਰੇ ਜੇਹਾ ਹੋਰ ਕੋਈ ਦਾਤਾ ਨਿਗਾਹ ਨਹੀਂ ਆਉਂਦਾ ਤੂੰ ਆਪ ਹੀ ਸਭ ਦਾਤਾਂ ਦੇ ਦੇਣ ਵਾਲਾ ਹੈਂ ॥੨੧॥੧॥ਸੁਧੁ॥

'ਸੁਧੁ'–ਇਹ ਬਿਹਾਗੜੇ ਦੀ ਵਾਰ ਸੁਧੁ ਕਹੀਏ ਸੋਧੀ ਹੋਈ ਹੈ ਭਾਵ ਠੀਕ ਹੈ ਇਸ ਵਾਰ ਦੇ ਸੋਧਣ ਦਾ ਹੋਰ ਕਿਸੇ ਨੂੰ ਹੱਕ ਨਹੀਂ ਹੈ, ਕਿਉਂਕਿ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੁਲ ਬਾਈ ਵਾਰਾਂ ਹਨ।

ਪਹਿਲੀ ਵਾਰ ਦੇ ਅੰਤ ਵਿਚ 'ਸੁਧੁ' ਹੈ। [ਪੰਨਾ ੯੧ ਦੇਖੋ

ਦੂਜੀ ਵਾਰ ਦੇ ਅੰਤ ਵਿਚ ਭੀ 'ਸੁਧੁ' ਹੈ। [ਪੰਨਾ ੧੫੦ ਦੇਖੋ

ਤੀਜੀ ਵਾਰ ਦੇ ਅੰਤ ਵਿਚ ਭੀ 'ਸੁਧੁ' ਹੈ। [ਪੰਨਾ ੩੧੮ ਦੇਖੋ

ਪਰ ਚੌਥੀ ਵਾਰ ਦੇ ਅੰਤ ਵਿਚ 'ਸੁਧੁ ਕੀਚੇ' ਲਿਖਿਆ ਹੈ। [ਪੰਨਾ ੩੨੩ ਦੇਖੋ

ਪੰਜਵੀਂ ਵਾਰ ਦੇ ਅੰਤ ਵਿਚ ਭੀ ਸੁਧੁ ਹੈ। [ਪੰਨਾ ੪੭੫ ਦੇਖੋ

ਛੇਵੀਂ ਵਾਰ ਦੇ ਅੰਤ ਵਿਚ ਭੀ ਸੁਧੁ ਹੈ। [ਪੰਨਾ ੫੧੭ ਦੇਖੋ

ਸੱਤਵੀਂ ਵਾਰ ਦੇ ਅੰਤ ਵਿਚ ਭੀ ਸੁਧੁ ਹੈ। [ਪੰਨਾ ੫੨੪ ਦੇਖੋ

ਅੱਠਵੀਂ ਵਾਰ ਦੇ ਅੰਤ ਵਿਚ ਭੀ ਸੁਧੁ ਹੈ। [ਪੰਨਾ ੫੫੬ ਦੇਖੋ

ਨੌਵੀਂ ਵਾਰ ਦੇ ਅੰਤ ਵਿਚ ਭੀ ਸੁਧੁ ਹੈ। [ਪੰਨਾ ੫੯੪ ਦੇਖੋ

ਦਸਵੀਂ ਸੋਰਠਿ ਦੀ ਵਾਰ ਦੇ ਅੰਤ ਵਿਚ ਭੀ ਸੁਧੁ ਹੈ। [ਪੰਨਾ ੬੫੪ ਦੇਖੋ

ਯਾਰ੍ਹਵੀਂ ਜੈਤਸਰੀ ਦੀ ਵਾਰ ਦੇ ਅੰਤ ਵਿਚ ਕੁਛ ਨਹੀਂ ਲਿਖਿਆ। [ਪੰਨਾ ੭੧੦ ਦੇਖੋ

ਬਾਹਰਵੀਂ ਸੂਹੀ ਦੀ ਵਾਰ ਦੇ ਅੰਤ ਵਿਚ ਕੁਛ ਨਹੀਂ ਲਿਖਿਆ। [ਪੰਨਾ ੭੯੨ ਦੇਖੋ

ਤੇਹਰਵੀਂ ਬਿਲਾਵਲ ਦੀ ਵਾਰ ਦੇ ਅੰਤ ਵਿਚ ਸੁਧੁ ਹੈ। [ਪੰਨਾ ੮੫੫ ਦੇਖੋ

ਚੌਧਵੀਂ ਰਾਮਕਲੀ ਦੀ ਵਾਰ ਦੇ ਅੰਤ ਵਿਚ ਸੁਧੁ ਹੈ। [ਪੰਨਾ ੯੫੬ ਦੇਖੋ

ਪੰਦਰਵੀਂ ਰਾਮਕਲੀ ਦੀ ਦੂਜੀ ਵਾਰ ਦੇ ਅੰਤ ਵਿਚ ਭੀ ਸੁਧੁ ਹੈ। [ਪੰਨਾ ੯੬੬ ਦੇਖੋ

ਸੋਹਲਵੀਂ ਰਾਮਕਲੀ ਦੀ ਵਾਰ ਸਤੇ ਬਲਵੰਡ ਦੀ, ਇੱਥੇ ਕੁਝ ਨਹੀਂ ਲਿਖਿਆ। [ਪੰਨਾ ੯੬੮ ਦੇਖੋ

ਸਤਾਰ੍ਹਵੀਂ ਮਾਰੂ ਦੀ ਵਾਰ ਦੇ ਅੰਤ ਵਿਚ ਭੀ ਸੁਧੁ ਹੈ। [ਪੰਨਾ੧੦੯੪ਦੇਖੋ

ਅਠਾਰ੍ਹਵੀਂ ਮਾਰੂ ਡਖਣੇ ਦੀ ਵਾਰ ਦੇ ਅੰਤ ਵਿਚ ਕੁਛ ਨਹੀਂ ਲਿਖਿਆ। [ਪੰਨਾ੧੧੦੨ਦੇਖੋ

ਉਨ੍ਹੀਵੀਂ ਬਸੰਤ ਦੀ ਵਾਰ ਦੇ ਅੰਤ ਵਿਚ ਕੁਛ ਨਹੀਂ ਲਿਖਿਆ। [ਪੰਨਾ੧੧੯੩ਦੇਖੋ

ਵੀਹਵੀਂ ਸਾਰਗ ਦੀ ਵਾਰ ਦੇ ਅੰਤ ਵਿਚ ਸੁਧੁ ਹੈ। [ਪੰਨਾ੧੨੫੧ਦੇਖੋ

ਇਕੀਹਵੀਂ ਮਲਾਰ ਦੀ ਵਾਰ ਦੇ ਅੰਤ ਵਿਚ ਸੁਧੁ ਹੈ। [ਪੰਨਾ੧੨੯੧ਦੇਖੋ

ਬਾਈਵੀਂ ਕਾਨੜੇ ਦੀ ਵਾਰ ਦੇ ਅੰਤ ਵਿਚ ਭੀ ਸੁਧੁ ਹੈ। [ਪੰਨਾ੧੩੧੮ਦੇਖੋ

ਸੋਲਾਂ ਵਾਰਾਂ ਦੇ ਅੰਤ ਵਿਚ ਸੁਧੁ ਲਿਖਿਆ ਹੋਇਆ ਹੈ ਪਰ ਗਉੜੀ ਦੀ ਦੂਜੀ ਵਾਰ ਪੰਨਾ ੩੨੩ ਪਰ 'ਸੁਧੁ ਕੀਚੇ' ਲਿਖਿਆ ਹੋਇਆ ਹੈ।

ਇੱਕ ਹੀ ਵਾਰ ਵਿਚ 'ਸੁਧ ਕੀਚੇ' ਸ਼ਬਦ ਆਉਂਦਾ ਹੈ।

ਪੰਜ ਵਾਰਾਂ ਦੇ ਅੰਤ ਵਿਚ ਕੁਝ ਵੀ ਨਹੀਂ ਲਿਖਿਆ।

ਜੇਕਰ ਗੁਰੂ ਸਾਹਿਬ ਜੀ ਨੇ ਪੰਜਾਂ ਵਾਰਾਂ ਦੇ ਅੰਤ ਵਿਖੇ 'ਸੁਧੁ' ਨਹੀਂ ਲਿਖਿਆ ਤਾਂ ਇਹ ਉਹਨਾਂ ਦੀ ਆਪਣੀ ਮਰਜ਼ੀ ਹੈ।

## [ਰਾਗੁ ਬਿਹਾਗੜਾ ਸਮਾਪਤ]

# ਰਾਗੁ ਵਡਹੰਸੁ [ਪੰਨਾ ੫੫੭]

## ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
## ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥
## ਰਾਗੁ ਵਡਹੰਸੁ ਮਹਲਾ ੧ ਘਰੁ ੧ ॥

**ਉਥਾਨਕਾ :**—ਜਿਸ ਵੇਲੇ ਦੇਸ਼ਾਂ ਦਿਸ਼ਾਤਰਾਂ ਵਿਚ ਫਿਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਤਲਵੰਡੀ ਭਾਈ ਬਾਲੇ ਦੇ ਪਿਤਾ "ਚੰਦ੍ਰ ਭਾਨ" ਸੰਧੂ ਦੇ ਖੂਹ ਉੱਪਰ ਆਕੇ ਬੈਠੇ, ਤਾਂ ਕਿਸੀ ਨੇ ਮਾਤਾ ਜੀ ਨੂੰ ਆਕੇ ਕਿਹਾ ਤੇਰਾ ਪੁੱਤਰ (ਗੁਰ ਨਾਨਕ) ਤਾਂ ਚੰਦ੍ਰਭਾਨ ਦੇ ਖੂਹ ਤੇ ਬੈਠਾ ਹੋਇਆ ਹੈ। ਇਹ ਗੱਲ ਸੁਣ ਕੇ ਮਾਤਾ ਤ੍ਰਿਪਤਾ ਜੀ ਦੌੜੇ ਆਏ ਤੇ ਪਿਆਰ ਦੇਕੇ ਕਿਹਾ–ਸਦਕੇ ਜਾਵਾਂ ਘੋਲੀ ਜਾਵਾਂ, ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ–ਹੇ ਮਾਤਾ ਜੀ ! "ਹਉ ਵਾਰੀ ਵੰਞਾ ਖੰਨੀਐ ਵੰਞਾ ਤਉ ਸਾਹਿਬ ਕੇ ਨਾਵੈ ॥"

ਉਸ ਮਾਲਕ ਪ੍ਰਭੂ ਦੇ ਨਾਮ ਤੋਂ ਮੈਂ ਬਲਿਹਾਰ ਜਾਂਦਾ ਹਾਂ ਟੁਕੜੇ ਟੁਕੜੇ ਜਾਂਦਾ ਹਾਂ। ਫੇਰ ਮਾਤਾ ਜੀ ਨੇ ਕਿਹਾ–ਆਪ ਅੱਠੇ ਪਹਿਰ ਨਾਮ ਹੀ ਜਪਦੇ ਰਹਿੰਦੇ ਹੋ ਕਿਸੇ ਨਾਲ ਗੱਲ-ਬਾਤ ਨਹੀਂ ਕਰਦੇ ਇਸ ਦਾ ਕੀ ਕਾਰਨ ਹੈ ? ਇਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ–ਮੇਰੇ ਅੰਦਰ ਅਜੇਹਾ ਪਿਆਰ ਹੈ ਜੋ ਮੈਂ ਨਾਮ ਸਿਮਰਨ ਤੋਂ ਬਿਨਾਂ ਨਹੀਂ ਰਹਿ ਸਕਦਾ। ਜਿਵੇਂ–

### ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥

ਅਮਲੀ ਪੁਰਸ਼ ਨੂੰ ਅਮਲ ਨਾ ਅੰਬੜੇ=ਪਹੁੰਚੇ ਤੇ ਉਹ ਦੁਖੀ ਹੁੰਦਾ ਹੈ,

ਯਥਾ :–ਹਰਿ ਬਿਨੁ, ਰਹਿ ਨ ਸਕਉ ਇਕ ਰਾਤੀ ॥
ਜਿਉ ਬਿਨੁ ਅਮਲੈ ਅਮਲੀ ਮਰਿ ਜਾਈਐ,
ਤਿਉ ਹਰਿ ਬਿਨੁ ਹਮ ਮਰਿ ਜਾਤੀ ॥ [ਪੰਨਾ ੬੬੮

ਤਥਾ :–ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ, ਜਿਉ ਬਿਨੁ ਅਮਲੈ ਅਮਲੀ ਮਰਿ ਗਈਆ ॥
ਜਿਨ ਕਉ ਪਿਆਸ ਹੋਇ ਪ੍ਰਭ ਕੇਰੀ, ਤਿਨ ਅਵਰੁ ਨ ਭਾਵੈ, ਬਿਨੁ ਹਰਿ ਕੋ ਦੁਈਆ ॥
[ਪੰਨਾ ੮੩੬

ਅਤੇ ਮੱਛੀ ਨੂੰ ਜਲ ਨਾ ਪ੍ਰਾਪਤ ਹੋਵੇ ਤਾਂ ਉਹ ਮਰ ਜਾਂਦੀ ਹੈ।

ਯਥਾ :–ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ ਹਰਿ ਬਿਨੁ ਰਹਣੁ ਨ ਜਾਈ ॥
ਜਿਉ ਮਛੁਲੀ ਬਿਨੁ ਨੀਰੈ ਬਿਨਸੈ ਤਿਉ ਨਾਮੈ ਬਿਨੁ ਮਰਿ ਜਾਈ ॥ ੧ ॥ [ਪੰਨਾ ੬੦੭

## ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥੧॥

ਇਸੇ ਤਰ੍ਹਾਂ ਜੋ ਪੁਰਸ਼ ਆਪਣੇ ਸਹਿ=ਮਾਲਕ ਪ੍ਰਭੂ ਵਿਚ ਰੱਤੇ ਹੋਏ ਹਨ, ਉਹਨਾਂ ਨੂੰ ਹੋਰ ਭਾਵੈ=ਚਾਹੇ ਸਭ ਕੁਝ ਪ੍ਰਾਪਤ ਹੋਵੇ। ਪਰ ਪਿਆਰੇ ਤੋਂ ਬਿਨਾਂ ਉਹਨਾਂ ਨੂੰ ਹੋਰ ਕੋਈ ਚੀਜ਼ ਚੰਗੀ ਨਹੀਂ ਲੱਗਦੀ, ਅਤੇ ਨਾਹੀ ਉਹ ਜੀਉਂ ਸਕਦੇ ਹਨ॥ ੧ ॥

## ਹਉ ਵਾਰੀ ਵੰਞਾ ਖੰਨੀਐ ਵੰਞਾ ਤਉ ਸਾਹਿਬ ਕੇ ਨਾਵੈ ॥ ੧ ॥ ਰਹਾਉ ॥

ਉਸ ਮਾਲਕ ਪ੍ਰਭੂ ਦੇ ਨਾਮ ਉਤੋਂ ਹਉ ਵਾਰੀ ਵੰਞਾ=ਮੈਂ ਬਲਿਹਾਰ ਜਾਂਦਾ ਹਾਂ, ਖੰਨੀਐ ਵੰਞਾ=ਟੁਕੜੇ ਜਾਂਦਾ ਹਾਂ, ਭਾਵ ਕੁਰਬਾਨ ਜਾਂਦਾ ਹਾਂ॥ ੧ ॥ ਰਹਾਉ ॥

## ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥

ਸਾਹਿਬੁ=ਮਾਲਕ ਪਰਮਾਤਮਾ ਸ+ਫਲਿਓ=ਸਹਿਤ ਫਲਾਂ ਦੇ ਰੁਖੜਾ=ਬ੍ਰਿਛ ਹੈ, ਜਿਸ ਦਾ ਨਾਮ ਅੰਮ੍ਰਿਤ ਰੂਪ ਹੈ।

## ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥ ੨ ॥

ਜਿਨ੍ਹਾਂ ਨੇ ਉਸ ਨਾਮ ਅੰਮ੍ਰਿਤ ਨੂੰ ਪੀਤਾ ਹੈ ਉਹ ਤ੍ਰਿਪਤ ਹੋਏ ਹਨ, ਹਉ=ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ॥ ੨ ॥

## ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ ॥

ਮਾਤਾ ਜ਼ੀ ਨੇ ਕਿਹਾ–ਹੇ ਪੁੱਤਰ! ਜੇ ਕਰ ਉਹ ਪ੍ਰਭੂ ਹਭੀਆਂ=ਸਾਰੀਆਂ ਸਖੀਆਂ ਦੇ ਨਾਲ ਵਸ ਰਿਹਾ ਹੈ, ਤਾਂ ਮੈਨੂੰ ਉਹ ਨਿਗਾਹ ਕਿਉਂ ਨਹੀਂ ਆਉਂਦਾ?

## ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥ ੩ ॥

ਗੁਰੂ ਜੀ ਨੇ ਕਿਹਾ, ਹੇ ਮਾਤਾ ਜੀ! ਜਾਂ ਸਰ=ਸਰੋਵਰ ਦੇ ਵਿਚ ਪਾਲਿ=ਵੱਟ ਹੋਵੇ ਤਾਂ ਤ੍ਰਿਖਾ ਕਰਕੇ ਪਿਆਸਾ ਪੁਰਸ਼ ਜਲ ਨੂੰ ਕਿਵੇਂ ਲੈ ਸਕਦਾ ਹੈ? ਏਸੇ ਤਰ੍ਹਾਂ ਜਾਂ ਅੰਤਹ ਕਰਨ ਰੂਪੀ ਸਰੋਵਰ ਦੇ ਵਿਚ ਪੰਜਾਂ ਕੋਸ਼ਾਂ* ਰੂਪੀ ਵੱਟ ਹੈ ਤਾਂ ਪਿਆਸਿਆਂ ਵਾਂਗੂ ਇਹ ਤ੍ਰਿਖਾਤੁ ਜੀਵ ਆਤਮਾ ਰੂਪੀ ਜਲ ਨੂੰ ਕਿਵੇਂ ਲੈ ਸਕਦਾ ਹੈ ਅਰਥਾਤ ਨਹੀਂ ਲੈ ਸਕਦਾ।

## ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥

ਗੁਰੂ ਜੀ ਕਥਨ ਕਰਦੇ ਹਨ–ਇਸ ਤਰ੍ਹਾਂ ਬੇਨਤੀ ਕਰੇ, ਹੇ ਪ੍ਰਭੂ! ਮੈਂ ਤੇਰਾ ਬਾਣੀਆ=ਗੁਮਾਸਤਾ ਹਾਂ, ਮੈਨੂੰ ਸੁਆਸਾਂ ਰੂਪੀ ਰਾਸਿ=ਪੂੰਜੀ ਦੇ ਦੇਣ ਵਾਲਾ ਤੂੰ ਮੇਰਾ ਸਾਹਿਬੁ=ਮਾਲਕ ਹੈਂ।

---

*੧. ਅੰਨਮਯ ਕੋਸ਼, ੨. ਪ੍ਰਾਣਮਯ ਕੋਸ਼, ੩. ਮਨੋਮਯ ਕੋਸ਼, ੪. ਵਿਗਯਾਨਮਯ ਕੋਸ਼, ੫. ਅਨੰਦਮਯ ਕੋਸ਼।

## ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥੪॥੧॥

ਹੇ ਸਿਫਤੀ ਪਰਮਾਤਮਾ ! ਜਾਂ ਅਰਦਾਸੀਆ ਹੋਕੇ ਆਪ ਜੀ ਦੀ ਸਿਫਤਿ=ਉਸਤਤੀ ਕਰਾਂ, ਤਾਂ ਹੀ ਮਨ ਦੇ ਵਿੱਚੋਂ ਧੋਖਾ=ਸੰਸਾ ਲਹੈ=ਲਹਿੰਦਾ (ਉਤਰਦਾ) ਹੈ ॥ ੪ ॥ ੧ ॥

## ਵਡਹੰਸੁ ਮਹਲਾ ੧ ॥ ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ ॥

ਗੁਣਾਂ ਵਾਲੀਆਂ ਮਹਾਤਮਾ ਰੂਪ ਸਖੀਆਂ ਨੇ ਸਹੁ=ਪਤੀ ਪਰਮਾਤਮਾ ਦੇ ਅਨੰਦ ਨੂੰ ਰਾਵਿਆ=ਭੋਗਿਆ ਹੈ, ਤੇ ਇਹ ਨਿਰਗੁਣਿ=ਗੁਣ ਹੀਣੀ ਕਿਸ ਵਾਸਤੇ ਕੂਕੇ=ਕੂਕਦੀ (ਪੁਕਾਰਾਂ) ਕਰਦੀ ਹੈ ? ਉੱਤਰ:–ਕਾਇ=ਕਾਇਆਂ ਵਿਚ, ਅਥਵਾ:–ਅਵਿੱਦਿਆ ਵਿਚ ਲੱਗ ਰਹੀ ਹੈ ਇਸ ਲਈ ਕੂਕਦੀ ਹੈ।

## ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ ॥੧॥

ਜੇਕਰ ਇਹ ਜੀਵ ਰੂਪ ਇਸਤ੍ਰੀ ਸ਼ੁਭ ਗੁਣਾਂ ਵਾਲੀ ਥੀ ਰਹੈ=ਹੋ ਰਹੇ, ਤਾਂ ਇਹ ਭੀ ਉਹਨਾਂ ਸੰਤਾਂ ਦੀ ਨਿਆਈਂ ਸਹੁ=ਪਤੀ (ਪਰਮੇਸ਼ਰ) ਦੇ ਰਾਵਣ=ਮਾਣਨ ਨੂੰ ਜਾਏਗੀ ॥੧॥

## ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ ॥ ੧ ॥ ਰਹਾਉ ॥

ਜਦ ਕਿ ਮੇਰਾ ਪਤੀ ਪਰਮਾਤਮਾ ਰੀਸਾਲੂ=ਸੁੰਦਰ ਹੈ, ਅਥਵਾ:–ਰਸਾਂ ਦਾ ਘਰ ਹੈ ਤਾਂ ਇਹ ਜਗਿਆਸੂ ਰੂਪ ਇਸਤ੍ਰੀ ਕੀ=ਕਿਸ ਵਾਸਤੇ ਹੋਰਨਾਂ ਨੂੰ ਰਾਵੇ=ਰਮਣ ਕਰਨ ਜਾਂਦੀ ਹੈ। ਅਰਥਾਤ ਪਰਮੇਸ਼ਰ ਨੂੰ ਛੱਡਕੇ ਹੋਰਨਾਂ ਦੇਵੀ ਦੇਵਤਿਆਂ ਦੀ ਉਪਾਸ਼ਨਾਂ ਵਿਚ ਕਿਉਂ ਲੱਗ ਰਹੀ ਹੈ ॥੧॥ਰਹਾਉ॥

## ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ ॥

ਜਿਵੇਂ ਪ੍ਰਤੱਖ ਇਸਤ੍ਰੀ ਟੂਣਾ ਕਰਕੇ ਆਪਣੇ ਪਤੀ ਨੂੰ ਵਸ ਕਰ ਲੈਂਦੀ ਹੈ, ਤਿਵੇਂ ਨਿਸ਼ਕਾਮ ਕਰਮਾਂ ਦੀ ਕਰਨੀ ਰੂਪੀ ਜੇਕਰ ਕਾਮਣ=ਟੂਣਾ, ਅਥਵਾ:–ਮਣਕਾ ਹੋ ਜਾਵੇ, ਅਤੇ ਜੇਕਰ ਸ਼ੁੱਧ ਮਨ ਰੂਪੀ, ਅਥਵਾ:–ਮਨ ਦਾ ਕਾਬੂ ਕਰਨੇ ਰੂਪੀ, ਅਥਵਾ:–ਮਨੁ=ਮੰਨਣ ਕਰਨੇ ਰੂਪੀ ਧਾਗਾ=ਤੰਤ੍ਰ ਹੋ ਜਾਵੇ ਤਾਂ ਉਹ ਪਤੀ (ਪਰਮਾਤਮਾ) ਵਸੀਕਾਰ ਹੁੰਦਾ ਹੈ।

## ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ ॥ ੨ ॥

ਪ੍ਰਤੱਖ ਮਾਣਕਾਂ ਦੇ ਮੁੱਲ ਕਰਕੇ ਉਹ ਪ੍ਰਭੂ ਨਹੀਂ ਪਾਇਆ ਜਾਂਦਾ, ਸਾਧਨਾਂ ਕਰਕੇ ਉਸ ਨੂੰ ਚਿੱਤ ਵਿਚ ਪਰੋ ਲੈਣਾ ਕਰੇ ॥ ੨ ॥

## ਰਾਹੁ ਦਸਾਈ ਨ ਜੁਲਾਂ ਆਖਾ ਅੰਮੜੀਆਸੁ ॥

ਰਾਹੁ ਦਸਾਈ=ਰਸਤਾ ਤਾਂ ਪੁੱਛਦੀ ਹੈ, ਪਰ ਉਸ ਰਸਤੇ ਨ ਜੁਲਾਂ=ਚਲਦੀ ਨਹੀਂ ਹੈ, ਅਤੇ ਮੂੰਹੋਂ ਆਖਦੀ ਹੈ ਕਿ ਮੈਂ ਅੰਮੜੀਆਸੁ=ਪਹੁੰਚ ਗਈ ਹਾਂ ਪਰ ਕਿਵੇਂ ਪਹੁੰਚ ਸਕਦੀ ਹੈ। ਇਸੇ ਤਰ੍ਹਾਂ ਗਿਆਨ ਵੈਰਾਗ ਰੂਪੀ ਰਸਤੇ ਨੂੰ ਤਾਂ ਪੁੱਛਦੀ ਹੈ, ਪਰ ਉਸ ਰਸਤੇ ਚਲਦੀ ਨਹੀਂ ਹੈ ਤੇ ਮੂੰਹੋਂ ਆਖਦੀ ਹੈ ਕਿ ਮੈਂ ਪਹੁੰਚ ਗਈ ਹਾਂ ਪਰ ਉਹ ਕਿਵੇਂ ਪਹੁੰਚ ਸਕਦੀ ਹੈ।

## ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰ ਵਾਸੁ ॥ ੩ ॥

ਤੈ ਸਹ=ਤਿਸ ਪਤੀ ਪਰਮਾਤਮਾ ਦੇ ਨਾਲ ਤਾਂ ਅਕੂਅਣਾ=ਬੋਲਦੀ ਨਹੀਂ ਹੈ ਅਰਥਾਤ ਉਸ ਦੇ ਜਸ ਨੂੰ ਉਚਾਰਕੇ ਉਸ ਦੀ ਪ੍ਰਸੰਨਤਾ ਲੈਂਦੀ ਨਹੀਂ ਹੈ, ਤਾਂ ਸਰੂਪ ਘਰ ਵਿਚ ਕਿਵੇਂ ਵਾਸਾ (ਵਸਣਾ) ਹੋ ਸਕਦਾ ਹੈ ॥ ੩ ॥

## ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ ॥

ਗੁਰੂ ਜੀ ਕਥਨ ਕਰਦੇ ਹਨ-ਇੱਕ ਪ੍ਰਭੂ ਤੋਂ ਬਾਹਰਾ=ਬਿਨਾਂ ਹੋਰ ਕੋਈ ਦੂਜਾ ਰੱਖਯਕ ਨਹੀਂ ਹੈ।

## ਤੈ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ ॥ ੪ ॥ ੨ ॥

ਜੇਹੜੀ ਇਸਤ੍ਰੀ ਤੈ ਸਹ=ਉਸ ਪਤੀ ਪਰਮਾਤਮਾ ਦੇ ਸਿਮਰਨ ਨਾਲ ਲੱਗੀ ਰਹਿੰਦੀ ਹੈ, ਓਹੀ ਉਸ ਸਹੁ=ਪਤੀ ਪਰਮਾਤਮਾ ਦੇ ਆਨੰਦ ਨੂੰ ਰਾਵੈ=ਭੋਗਦੀ ਹੈ ॥ ੪ ॥ ੨ ॥

## ਵਡਹੰਸੁ ਮਹਲਾ ੧ ਘਰੁ ੨ ॥

**ਉਥਾਨਕਾ :**—ਬ੍ਰਹਮਾ ਦੀ ਕੁਲ ਵਿਚ ਕਸ਼ਪ ਰਿਖੀ ਜੀ ਹੋਏ, ਜਿਸ ਦੇ ਘਰ ਹਿਰਨਕਸ਼ਪ ਤੇ ਹਰਨਾਖਸ਼ ਹੋਇਆ ਤੇ ਹਰਨਾਖਸ਼ ਦੇ ਘਰ ਪ੍ਰਹਿਲਾਦ ਭਗਤ ਸੀ, ਉਹਨਾਂ ਦੇ ਅੱਗੇ ਰਾਜਾ ਬਿਰੋਚਨ ਜੀ, ਰਾਜਾ ਬਿਰੋਚਨ ਜੀ ਦੇ ਘਰ ਬਲ-ਰਾਜਾ ਨੂੰ ਵਿਸ਼ਨੂੰ ਜੀ ਨੇ ਬਾਵਨ ਰੂਪ ਹੋ ਕੇ ਛਲਿਆ ਅਤੇ ਉਸ ਦੀ ਭਗਤੀ ਦੇ ਪ੍ਰਭਾਵ ਕਰਕੇ ਪਤਾਲ ਵਿਚ ਉਸ ਦੇ ਦਰਵਾਜ਼ੇ ਅੱਗੇ ਪਹਿਰਾ ਦੇਣਾ ਸਵੀਕਾਰ ਕੀਤਾ। ਇਸ 'ਬਲ ਰਾਜਾ' ਦੇ ਘਰ 'ਬਾਨਾਸੁਰ' ਨਾਮੀ ਪੁੱਤਰ ਪੈਦਾ ਹੋਇਆ ਜਿਸ ਨੇ 'ਕੈਲਾਸ਼ ਪਰਬਤ' ਤੇ ਬੈਠ ਕੇ ਬੜਾ ਭਾਰੀ ਤਪ ਕੀਤਾ ਅਤੇ ਸ਼ਿਵਜੀ ਨੂੰ ਪ੍ਰਸੰਨ ਕਰਕੇ ਉਸ ਤੋਂ ਹਜ਼ਾਰ ਬਾਹਾਂ ਦਾ ਬਲ ਵਰ ਦਾਨ ਲਿਆ। ਰਾਜਾ 'ਬਾਨਾਸੁਰ' ਨੇ ਬੜੀਆਂ ਖੁਸ਼ੀਆਂ ਕੀਤੀਆਂ। ਮ੍ਰਿਦੰਗ ਆਦਿਕ ਵਾਜੇ ਵਜਾ ਕੇ ਸ਼ਿਵਜੀ ਮਹਾਰਾਜ ਨੂੰ ਬਹੁਤ ਪ੍ਰਸੰਨ ਕੀਤਾ। ਉਪਰੰਤ ਆਪਣੇ ਸ਼ਹਿਰ ਵਿਚ ਅਗਨੀ ਤੇ ਪੌਣ ਦਾ ਕੋਟ ਉਸਾਰਕੇ ਚੌਫੇਰੇ ਜਲ ਖਾਈ ਤਿਆਰ ਕਰਕੇ ਬੜਾ ਆਨੰਦ ਪੂਰਬਕ ਨਿਰਭੈ ਹੋ ਕੇ ਰਹਿਣ ਲੱਗਾ। ਆਪਣਾ ਅਮਿਤ ਬਲ ਵੇਖਕੇ ਰਾਜਾ 'ਬਾਨਾਸੁਰ' ਦੀਆਂ ਭੁਜਾਂ ਕਿਸੇ ਨਾਲ ਯੁੱਧ ਕਰਨ ਵਾਸਤੇ ਫੁਰਕਣ ਲੱਗ ਪਈਆਂ। ਰਾਜਾ ਦਿਲ ਵਿਚ ਵਿਚਾਰੇ :—

ਚੌਪਈ :—ਭਈ ਖੁਰਕ ਲਰਬੇ ਬਿਨ ਭਾਰੀ। ਕਾਂਕੇ ਸੰਗ ਕਰੋਂ ਯੁੱਧ ਭਾਰੀ।
ਨਹੀਂ ਸੂਰ ਦੇਖਤ ਮੈਂ ਐਸਾ। ਜਾਂਕੇ ਸੰਗ ਕਰੋਂ ਰਣ ਵੈਸਾ ॥ ੧ ॥

ਅਰਥਾਤ-ਰਾਜਾ ਦਿਲ ਵਿਚ ਵਿਚਾਰਦਾ ਹੈ ਕਿ ਬਾਹਾਂ ਨੂੰ ਬੜੀ ਖੁਰਕ ਹੋ ਰਹੀ ਹੈ ਜੋ ਕਿਸੇ ਜੋਧੇ ਨਾਲ ਜੰਗ ਕੀਤੇ ਤੋਂ ਬਿਨਾਂ ਹਟ ਨਹੀਂ ਸਕਦੀ। ਇਸ ਕਰਕੇ ਮੇਰੇ ਬਰਾਬਰ ਦਾ ਹੋਰ ਕਿਹੜਾ ਹੈ ਜਿਸ ਨਾਲ ਮੈਂ ਜੰਗ ਕਰਕੇ ਬਾਹਾਂ ਦੀ ਖੁਰਕ ਮਿਟਾਵਾਂ। ਏਸੇ ਜੋਸ਼ ਵਿਚ ਕਈ ਪਹਾੜਾਂ ਨੂੰ ਟਕਰਾ ਟਕਰਾ ਕੇ ਚੂਰ ਕਰ ਦਿੱਤਾ ਪਰ ਬਾਹਾਂ ਦੀ ਖੁਰਕ ਫੇਰ ਵੀ ਨਾ ਗਈ। ਅੰਤ ਨੂੰ ਸ਼ਿਵਜੀ ਪਾਸ ਜਾ ਕੇ ਕਿਹਾ ਕਿ ਮੈਨੂੰ ਕੋਈ ਮਹਾਂਬਲੀ ਸੂਰਮਾ ਦੱਸ, ਜਿਸ ਨਾਲ ਮੈਂ ਯੁੱਧ ਕਰਕੇ ਦਿਲ ਦਾ ਜੋਸ਼ ਠੰਢਾ ਕਰਾਂ।

ਇਹ ਗੱਲ ਸੁਣਕੇ ਸ਼ਿਵਜੀ ਨੇ ਕਿਹਾ, ਘਬਰਾ ਨਹੀਂ ਤੇਰੇ ਨਾਲ ਯੁੱਧ ਕਰਨ ਵਾਲਾ ਯਾਦਵ ਕੁਲ ਵਿੱਚ ਸ੍ਰੀ ਕ੍ਰਿਸ਼ਨ ਭਗਵਾਨ ਵਿਸ਼ਨੂੰ ਦਾ ਅਵਤਾਰ ਹੋਵੇਗਾ। ਬਾਨਾਸੁਰ ਪ੍ਰਸੰਨ ਹੋ ਕੇ ਕਹਿਣ ਲੱਗਾ ਉਹ ਕਦੋਂ ਅਵਤਾਰ ਲਵੇਗਾ ? ਮੈਨੂੰ ਕਿਸ ਤਰ੍ਹਾਂ ਪਤਾ ਲੱਗੇਗਾ, ਕਿ ਕ੍ਰਿਸ਼ਨ ਜੀ ਨੇ ਅਵਤਾਰ ਧਾਰ ਲਿਆ ਹੈ ਅਤੇ ਮੇਰੇ ਨਾਲ ਕਿਸ ਸਮੇਂ ਯੁੱਧ ਕਰੇਗਾ ?

ਇਹ ਗੱਲ ਸੁਣਕੇ ਸ਼ਿਵਜੀ ਨੇ ਰਾਜੇ ਨੂੰ ਇੱਕ ਧੁਜਾ (ਝੰਡਾ) ਦੇਕੇ ਕਿਹਾ ਇਸ ਨੂੰ ਆਪਣੇ ਮੰਦਰ ਉੱਪਰ ਖੜ੍ਹਾ ਕਰ ਦੇਹ। ਜਿਸ ਵੇਲੇ ਇਹ ਆਪਣੇ ਆਪ ਡਿਗ ਪਵੇਗੀ ਤਾਂ ਸਮਝ ਲਵੀਂ ਕਿ ਮੇਰਾ ਸ਼ੱਤਰੂ ਪੈਦਾ ਹੋ ਗਿਆ ਹੈ। ਰਾਜੇ ਨੇ ਸੱਤ-ਬਚਨ ਕਹਿਕੇ ਸ਼ਿਵਜੀ ਪਾਸੋਂ ਧੁਜਾ ਲੈ ਲਈ ਅਤੇ ਘਰ ਜਾ ਕੇ ਆਪਣੇ ਮੰਦਰ ਉੱਪਰ ਖੜ੍ਹੀ ਕਰ ਦਿੱਤੀ।

ਇਹ ਜੋ ਕੁਝ ਉੱਪਰ ਦੱਸਿਆ ਹੈ ਇਹ ਉਸ ਦੇ ਘਰਾਣੇ ਦਾ ਹਾਲ ਹੈ ਜਿਸ ਦਾ ਕਿ ਅਸਾਡੀ ਸਾਖੀ ਨਾਲ ਅਸਲੀ ਸਬੰਧ ਹੈ, ਇਸ ਰਾਜੇ ਬਾਨਾਸੁਰ ਦੀ ਇੱਕ ਲੜਕੀ "ਊਖਾਂ"* ਨਾਮ ਕਰਕੇ ਸੀ, ਜੋ ਬੜੀ ਅਕਲ ਸ਼ਕਲ ਵਾਲੀ ਸੀ। ਵਿੱਦਿਆ ਪ੍ਰਾਪਤੀ ਵਾਸਤੇ ਰਾਜੇ ਨੇ ਇਸ ਨੂੰ ਪਾਰਬਤੀ ਪਾਸ ਪੜ੍ਹਨੇ ਪਾਇਆ ਹੋਇਆ ਸੀ ਜੋ ਸੱਤ ਸਾਲ ਲਗਾਤਾਰ ਆਪਣੇ ਘਰੋਂ ਕੈਲਾਸ਼ ਪਰਬਤ ਉੱਤੇ ਪੜ੍ਹਨ ਜਾਂਦੀ ਤੇ ਮੁੜ ਘਰ ਆਉਂਦੀ ਸੀ।

ਇੱਕ ਦਿਨ ਊਖਾ ਨੇ ਕਿਤੇ ਦੇਵ ਨੇਤ ਹੀ ਸ਼ਿਵਜੀ ਪਾਰਬਤੀ ਨੂੰ ਗ੍ਰਿਹਸਤ-ਧਰਮ ਕਰਦਿਆਂ ਵੇਖ ਲਿਆ, ਜਿਸ ਤੋਂ ਪਤੀ ਦੀ ਪ੍ਰਾਪਤੀ ਵਾਸਤੇ ਊਖਾ ਦੇ ਦਿਲ ਵਿੱਚ ਵੀ ਇੱਛਾ ਪੈਦਾ ਹੋ ਗਈ। ਪਾਰਬਤੀ ਨੇ ਇਸ ਦੇ ਅੰਤ੍ਰੀਵ ਭਾਵ ਨੂੰ ਸਮਝ ਕੇ ਕਿਹਾ ਉਤਾਵਲੀ ਨਾ ਹੋ ਤੈਨੂੰ ਤੇਰੇ ਹੋਣ ਵਾਲੇ ਪਤੀ ਦਾ ਪਹਿਲਾਂ ਸੁਪਨੇ ਵਿੱਚ ਚਿਤਰ ਆਵੇਗਾ ਫਿਰ ਤੂੰ ਉਸ ਨੂੰ ਲੱਭਕੇ ਪਤੀ ਵਰ ਲਵੀਂ। ਇਉਂ ਭਵਿੱਖਤ ਬਚਨ ਕਹਿਕੇ ਊਖਾਂ ਨੂੰ ਵਿਦਾ ਕਰ ਦਿੱਤਾ। ਘਰ ਆ ਕੇ ਊਖਾਂ ਰਾਤ ਦਿਨ ਉਦਾਸੀ ਵਿੱਚ ਰਹਿਣ ਲੱਗ ਪਈ, ਜਿਸ ਤੇ ਅੰਨ-ਪਾਣੀ ਵੀ ਥੋੜ੍ਹਾ ਖਾਇਆ ਕਰੇ, ਅਤੇ ਹਾਸ-ਬਿਲਾਸ ਤੋਂ ਵੀ ਵਾਂਝੀ ਰਹੇ। ਇਸ ਦੀ ਐਸੀ ਦਸ਼ਾ ਵੇਖਕੇ ਰਾਜੇ ਨੇ ਇਸ ਨੂੰ ਇੱਕ ਸੁੰਦਰ ਬਗੀਚਾ ਤੇ ਉਸ ਵਿੱਚ ਤਾਲਾਬ ਬਣਵਾ ਦਿੱਤਾ। ਹੱਸਣ ਖੇਡਣ ਵਾਸਤੇ ਦਾਸੀਆਂ ਰੱਖ ਦਿੱਤੀਆਂ। ਊਖਾਂ ਨੇ ਉਸ ਬਗੀਚੇ ਵਿੱਚ ਪਾਰਬਤੀ ਦੀ ਪੂਜਾ ਵਾਸਤੇ ਇੱਕ ਸੁੰਦਰ ਅਸਥਾਨ ਤਿਆਰ ਕਰਵਾਇਆ ਅਤੇ ਸਦੀਵਕਾਲ ਪਾਰਬਤੀ ਦੀ ਪੂਜਾ ਕਰਦੀ ਰਹੇ।

ਇੱਕ ਦਿਨ ਪਤੀ ਮਿਲਾਪ ਦੀ ਯਾਦ ਵਿੱਚ ਸੌਂ ਗਈ ਅਤੇ ਪਾਰਬਤੀ ਦੇ ਵਰ ਕਰਕੇ ਇੱਕ ਸੁੰਦਰ ਚੜ੍ਹਦੀ ਜਵਾਨੀ ਵਾਲੇ ਗਭਰੂ ਦਾ ਸੁਪਨੇ ਵਿੱਚ ਦਰਸ਼ਨ ਹੋਇਆ। ਸੁਪਨੇ ਵਿੱਚ ਹੀ ਆਹਮੋ-ਸਾਹਮਣੇ ਬੈਠ ਕੇ ਪ੍ਰੇਮ ਮਈ ਗੱਲਾਂ ਕਰਦੇ ਰਹੇ, ਜਦ ਊਖਾਂ ਨੇੜੇ ਹੋ ਕੇ ਸਰੀਰਕ ਛੋਹ ਪ੍ਰਾਪਤ ਕਰਨ ਲੱਗੀ ਤਾਂ ਨੀਂਦ ਖੁਲ੍ਹ ਗਈ। ਹੱਥ ਪਸਾਰਦੀ ਤੇ ਮੁੜ ਅੱਖਾਂ ਮੀਟਦੀ ਹੀ ਰਹਿ ਗਈ ਪਰ ਪਤੀ-ਦੇਵ ਜੀ ਮੁੜ ਨਾ ਆਏ। ਬਸ ਪਾਰਬਤੀ ਦੇ ਬਚਨ ਅਨੁਸਾਰ ਆਪਣਾ ਹੋਣ ਵਾਲਾ ਪਤੀ ਸਮਝ ਕੇ ਓਸੇ ਦੀ ਯਾਦ ਤੇ ਮੇਲ ਦੇ ਖਿਆਲ ਵਿੱਚ ਲੀਨ ਹੋ ਕੇ ਉਦਾਸ ਰਹਿਣ ਲੱਗੀ। ਸਖੀਆਂ ਸਹੇਲੀਆਂ ਨੇ ਬਹੁਤ ਪੁੱਛਿਆ ਪਰੰਤੂ ਕਿਸੇ ਨੂੰ ਆਪਣਾ ਭੇਤ ਨਾ ਦੱਸੇ। ਅੰਤ ਨੂੰ ਇੱਕ ('ਚਿਤਰ ਰੇਖਾ' ਨਾਮੀ) ਸਖੀ ਨੇ, ਜੋ ਚਿਤ੍ਰਕਾਰੀ ਵਿੱਚ

*ਇਸ ਦੀ ਮਾਂ ਦਾ ਨਾਮ "ਬਾਨਾਵਤੀ" ਕਰਕੇ ਸੀ ਜੋ ਰਾਜੇ ਬਾਨਾਸੁਰ ਦੀ ਪਟਰਾਣੀ ਸੀ।

ਚਤੁਰ ਸੀ, ਵਿਸ਼ਵਾਸ ਦੇਕੇ ਕਿਹਾ ਤੂੰ ਬੇ-ਸ਼ੱਕ ਹੋਕੇ ਆਪਣੇ ਦਿਲ ਦੀ ਗੱਲ ਮੈਨੂੰ ਦੱਸ ਦੇ, ਮੈਂ ਤੇਰਾ ਕੰਮ ਪੂਰਾ ਕਰਾਂਗੀ ਕਿਉਂਕਿ:-

ਮੋਕੋ ਵਰ ਬ੍ਰਹਮਾ ਨੇ ਦੀਨੋ ॥ ਵਸ ਮੇਰੇ ਸਭ ਹੀ ਕੋ ਕੀਨੋ ॥
ਮੇਰੇ ਸੰਗ ਸਾਰਦਾ ਰਹੈ ॥ ਵਾਂਕੇ ਬਲ ਕਰਹੋਂ ਜੋ ਕਹੈ ॥
ਅਬ ਤੂੰ ਕਹੁ ਸਭ ਅਪਨੀ ਬਾਤ ॥ ਕੈਸੇ ਕਟੀ ਆਜ ਕੀ ਰਾਤ ॥
ਮੋ ਸੋ ਕਪਟ ਕਰੋ ਜਿਨ ਪਿਆਰੀ ॥ ਪੁਜਵੋਂਗੀ ਸਭ ਆਸ ਤਿਹਾਰੀ ॥੧॥

ਬਸ ਚਿਤ੍ਰ ਰੇਖਾ ਦੀ ਇਹ ਗੱਲ ਸੁਣ ਕੇ ਊਖਾਂ ਨੇ ਆਪਣਾ ਸਾਰਾ ਦਿਲ ਉਸ ਅੱਗੇ ਖੋਹਲ ਦਿੱਤਾ, ਅਤੇ ਜੋ ਕੁਝ ਸੁਪਨੇ ਵਿੱਚ ਬੀਤਿਆ ਸੀ ਉਸ ਦਾ ਨਕਸ਼ਾ ਗੁਰੂ ਸਾਹਿਬ ਜੀ ਨੇ ਇਸ ਸ਼ਬਦ ਦੁਆਰਾ ਪਰਗਟ ਕੀਤਾ ਹੈ। ਹੁਣ ਊਖਾਂ ਆਪਣੇ ਸੁਪਨ* ਦਰਸ਼ਨ ਦੀ ਸਾਰੀ ਹਾਲਤ ਸੁਣਾਉਂਦੀ ਹੈ-

**ਮੋਰੀ ਰੁਣਝੁਣ ਲਾਇਆ ਭੈਣੇ ਸਾਵਣੁ ਆਇਆ ॥**
**ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥**
**ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥**
**ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥**
**ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥**
**ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥**
**[ਪੰਨਾ ਪਪ੮] ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥**
**ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥**
**ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ॥**
**ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥**
**ਮਾਠਿ ਗੁੰਦਾਂਈ ਪਟੀਆ ਭਰੀਐ ਮਾਗ ਸੰਧੂਰੇ ॥**
**ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥**
**ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥**

---

*ਕਿਉਂਕਿ-ਕਾਵਯ ਸ਼ਾਸਤ੍ਰ ਵਿੱਚ ਚਾਰ ਪ੍ਰਕਾਰ ਦਾ ਦਰਸ਼ਨ ਕਥਨ ਕੀਤਾ ਹੈ-
੧. ਪ੍ਰਤੱਖ ਦਰਸ਼ਨ, ੨. ਮੂਰਤੀ ਦਰਸ਼ਨ, ੩. ਸਰਵਣ ਦਰਸ਼ਨ, ੪. ਸੁਪਨ ਦਰਸ਼ਨ।

**ਇਕੁ ਦੁਖੁ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥**
**ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥**
**ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥**
**ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥**
**ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥**
**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥**
**ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ॥ ੧ ॥ ੩ ॥**

(ਇਸ ਸ਼ਬਦ ਦਾ ਅਰਥ ਅੰਨਵੇਂ ਤੁਕਾਂ ਅਨੁਸਾਰ ਜਿਵੇਂ ਵਰਣਨ ਕੀਤਾ ਗਿਆ ਹੈ, ਆਪ ਧਿਆਨ ਨਾਲ ਪੜ੍ਹਨਾ)

ਸੁਪਨੈ ਆਇਆ:-ਸੁਪਨ ਦੇ ਵਿੱਚ ਜਦ ਪਤੀ ਅਨਰੁਧ ਦਾ ਦਰਸ਼ਨ ਆ ਕੇ ਪ੍ਰਾਪਤ ਹੋਇਆ।

ਭੈਣੇ ਸਾਵਣੁ ਆਇਆ:-ਹੇ ਭੈਣੇ ਚਿਤ੍ਰ ਰੇਖਾ ! ਤਾਂ ਮੈਨੂੰ ਐਸਾ ਸਾਵਣੁ=ਅਨੰਦ ਪ੍ਰਾਪਤ ਹੋਇਆ।

ਮੋਰੀ ਰੁਣਝੁਣ ਲਾਇਆ:-ਜਿਸ ਤਰ੍ਹਾਂ ਸਾਵਣ ਦੇ ਮਹੀਨੇ ਬੱਦਲਾਂ ਨੂੰ ਵੇਖਕੇ ਮੋਰ ਰੁਝ-ਝੁਣ ਲਾ ਕੇ ਪੈਲਾਂ ਪਾਉਂਦੇ ਹਨ।

ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ:-ਤਿਸਦੇ ਨੇਤਰ ਕਟਾਖਸ਼ ਜੋ ਜੇਵਡਾ=ਰੱਸੇ ਵਾਂਗ-ਫਹਾਵਣੇ ਵਾਲੇ ਹਨ, ਤਿਨਾਂ ਲੋਭੀਆਂ ਨੇ ਲੋਭ ਦੇ ਕੇ ਮੈਂ ਮੁੰਧ ਨੂੰ ਲੁਭਾਇਆਨ ਕਰ ਲੀਤਾ।

ਮੈ ਮਾਣੁ ਕੀਆ:-ਤਿਸ ਵੇਲੇ ਮੈਂ ਆਪਣੇ ਚਿੱਤ ਵਿੱਚ ਮਾਣ ਕਰ ਲੀਤਾ ਕਿ ਪਤੀ ਆਪੇ ਆਕੇ ਮਿਲ ਗਿਆ।

ਭੀ ਗਇਆ ਮੈ ਜਲੁ ਭਰਿਆ ਰੋਇ:-ਮਾਣ ਕਰਨ ਨਾਲ ਭੀ=ਬਹੁੜੋ ਚਲਾ ਗਿਆ। ਸਾਰੀ ਰਾਤ ਮੈਂ ਫਿਰ ਅੱਖਾਂ ਵਿੱਚ ਜਲ ਭਰ ਕੇ ਰੋਣਾ ਕੀਤਾ। ਇਤਨੀ ਗੱਲ ਚਿਤਰ ਰੇਖਾ ਨੂੰ ਸੁਣਾਂਦੀ ਸੁਣਾਂਦੀ ਪਤੀ ਦੇ ਧਿਆਨ ਵਿੱਚ ਮਸਤ ਹੋ ਗਈ ਤੇ ਆਪਣੇ ਸਨਮੁਖ ਪਤੀ ਨੂੰ ਖੜ੍ਹਾ ਸਮਝ ਕੇ ਕਥਨ ਕਰਦੀ ਹੈ

ਤੇਰੇ ਦਰਸਨ ਵਿਟਹੁ ਖੰਨੀਐ ਵੰਞਾ:- ਹੇ ਪਤੀ ! ਮੈਂ ਤੁਹਾਡੇ ਦਰਸ਼ਨ ਉੱਪਰੋਂ ਖੰਨੀਐ ਵੰਞਾ=ਟੁਕੜੇ ਟੁਕੜੇ ਜਾਂਦੀ ਹਾਂ।

ਤੇਰੇ ਨਾਮ ਵਿਟਹੁ ਕੁਰਬਾਣੋ:-ਅਤੇ ਆਪ ਦੇ ਨਾਮ ਤੋਂ ਵੀ ਬਲਿਹਾਰ ਕੁਰਬਾਨ ਜਾਂਦੀ ਹਾਂ।

ਜਾ ਤੂ ਤਾ ਮੈ ਮਾਣੁ ਕੀਆ ਹੈ:-ਜਾਂ ਆਪ ਪ੍ਰਾਪਤ ਹੋਏ ਤਾਂ ਹੀ ਮੈਂਨੇ ਮਾਣ ਕੀਤਾ ਹੈ।

ਤੁਧੁ ਬਿਨੁ ਕੇਹਾ ਮੇਰਾ ਮਾਣੋ:-ਆਪ ਤੋਂ ਬਗੈਰ ਮੇਰਾ ਕਾਹਦਾ ਮਾਣ ਹੈ, ਕਿਉਂਕਿ ਪਤੀ ਤੋਂ ਬਗੈਰ ਔਰਤ ਦਾ ਕੁਛ ਮਾਣ ਨਹੀਂ ਹੁੰਦਾ। ਚਿਤ੍ਰ ਰੇਖਾ ਨੂੰ ਕਹਿੰਦੀ ਹੈ ਕਿ ਮੈਂ ਤਾਂ ਉਸ ਦੇ ਵਾਸਤੇ ਸੁੰਦਰ ਚੂੜਾ ਪਾਇਆ ਤੇ ਸੋਹਣਾ ਪਲੰਘ ਵਿਛਾਇਆ ਸੀ ਫੇਰ ਪਤਾ ਨਹੀਂ ਕਿਉਂ ਚਲਾ ਗਿਆ।

ਅੱਗੋਂ ਚਿਤ੍ਰ ਰੇਖਾ ਜਵਾਬ ਦੇਂਦੀ ਹੈ-

ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥ :–ਹੇ ਮੁੰਧੇ=ਊਖਾਂ ! ਬਾਹਾ=ਭੁਜਾਂ ਸਹਿਤ ਚੂੜੇ ਨੂੰ ਭੰਨ ਦੇਹ, ਅਤੇ ਬਾਹੀਆਂ ਸਹਿਤ ਪਲੰਘ ਨੂੰ ਤੋੜ ਦੇਹ। ਕਿਉਂਕਿ–

ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥ :–ਹੇ ਮੁੰਧੇ=ਪਿਆਰੀ ਸਖੀ ! ਇਤਨੇ ਲਿਬਾਸ ਕਰਨ ਨਾਲ ਵੀ ਜੇਕਰ ਸਹੁ=ਪਤੀ ਅਵਰਾਹਾ=ਹੋਰਨਾਂ ਵਿੱਚ ਜਾ ਰਤਾ ਹੈ। ਪਤੀ ਤੋਂ ਬਿਨਾਂ ਇਸਤ੍ਰੀ ਦੇ ਸ਼ਿੰਗਾਰ ਕਰਨੇ ਕਿਸੇ ਲੇਖੇ ਨਹੀਂ ਹਨ।

ਯਥਾ–ਬਸਤ੍ਰ ਬਿਭੂਖਨ ਸੁਖ ਬਹੁਤ ਬਿਸੇਖੈ ॥ ਓਇ ਭੀ ਜਾਨਉ ਕਿਤੈ ਨ ਲੇਖੈ ॥

(ਆਸਾ ਮ: ੫ ਪੰਨਾ ੩੭੩)

ਤਥਾ–ਚੰਦਨੁ ਮੋਲਿ ਅਣਾਇਆ, ਕੁੰਗੂ ਮਾਂਗ ਸੰਧੂਰੁ ॥
ਚੋਆ ਚੰਦਨੁ ਬਹੁ ਘਣਾ, ਪਾਨਾ ਨਾਲਿ ਕਪੂਰੁ ॥
ਜੇ ਧਨ ਕੰਤਿ ਨ ਭਾਵਈ, ਸਭਿ ਅਡੰਬਰ ਕੂੜੁ ॥ ੪ ॥
ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ ॥ (ਸਿਰੀ ਰਾਗ ਮ: ੧ ਪੰਨਾ ੧੯)

ਊਖਾਂ ਬੋਲੀ–

ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹੇ॥ :–ਮੈਨੂੰ ਉਹ ਮਨੀਆਰ ਨਹੀਂ ਮਿਲਦਾ ਜਿਸ ਨੇ ਰਾਤ ਨੂੰ ਚੂੜੀਆਂ ਪਾਈਆਂ ਸਨ, ਅਤੇ ਨਾ ਹੀ ਰਾਤ ਵਾਲੀਆਂ ਚੂੜੀਆਂ ਦਾ ਕੁਝ ਪਤਾ ਹੈ ਜੋ ਕਿੱਥੇ ਗਈਆਂ। ਉਹ ਰਾਤ ਵਾਲੀਆਂ ਕੱਚ ਦੀਆਂ ਵੰਗਾਂ ਵੀ ਨਹੀਂ ਹਨ।

ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥ :–ਜੋ ਆਪਣੇ ਪਤੀ ਦੇ ਗਲ ਨਾਲ ਨਹੀਂ ਲਗਦੀਆਂ ਉਹ ਬਾਹਾਂ ਜਲਨੁ=ਸੜ ਜਾਣ।

ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ॥ :–ਸਾਰੀਆਂ ਸਖੀਆਂ ਆਪੋ ਆਪਣੇ ਪਤੀ ਨਾਲ ਰਾਵਣਿ=ਅਨੰਦ ਭੋਗਣ ਵਾਸਤੇ ਘਰਾਂ ਵਿੱਚ ਗਈਆਂ ਹੋਈਆਂ ਹਨ। ਹਉ=ਮੈਂ ਵਿਛੋੜੇ ਦੀ ਅੱਗ ਨਾਲ ਦਾਧੀ=ਸੜੀ ਹੋਈ ਕਿਸ ਦੇ ਦਰਿ=ਬੂਹੇ ਤੇ ਜਾਵਾਂ।

ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥ :–ਹੇ ਅੰਮਾਲੀ=ਅੰਮਾ (ਮਾਂ) ਵਤ ਪਿਆਰੀ ਸਖੀ ਚਿਤ੍ਰ ਰੇਖਾ ! ਮੈਂ ਆਪਣੇ ਵੱਲੋਂ ਖਰੇ ਚੰਗੇ ਸੁਚੱਜਪੁਣੇ ਕੀਤੇ ਹਨ, ਪਰੰਤੂ ਤਿਸ ਪਤੀ ਨੂੰ ਮੇਰੇ ਚੰਗੇ ਚੰਗੇ ਸੁਚੱਜਾਂ ਵਿੱਚੋਂ ਇੱਕ ਵੀ ਸੁਚੱਜ ਨ ਭਾਵਾ=ਚੰਗਾ ਨਹੀਂ ਲੱਗਾ।

ਚਿਤ੍ਰ ਰੇਖਾ ਨੇ ਕਿਹਾ ਤੈਂਨੇ ਕੇਹੜੇ ਕੇਹੜੇ ਸੁਚੱਜਪੁਣੇ ਕੀਤੇ ਹਨ। ਤਾਂ ਊਖਾਂ ਨੇ ਕਿਹਾ–

ਮਾਠਿ ਗੁੰਦਾਈਂ ਪਟੀਆ ਭਰੀਐ ਮਾਗ ਸੰਧੂਰੇ ॥ :–ਮਾਠਿ=ਬਣਾ ਕੇ ਭਾਵ ਕੰਘੀ ਨਾਲ ਇੱਕੋ ਜੇਹੇ ਵਾਲ ਕਰਕੇ ਪੱਟੀਆਂ ਗੁੰਦਣਾਂ ਕੀਤੀਆਂ ਅਤੇ ਮਾਂਗ* ਦੇ ਵਿਚ ਸੰਧੂਰ ਵੀ ਭਰਨਾ ਕੀਤਾ ਹੈ।

ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥ :–ਜਿਸ ਵੇਲੇ ਪਤੀ ਦੇ ਅੱਗੇ ਗਈ ਭਾਵ ਸਨਮੁਖ

---

ਨੋਟ–*ਜਦ ਚੀਰਣੀ ਪਾ ਕੇ ਕੇਸ ਦੋਹੀਂ ਪਾਸੀਂ ਕੀਤੇ ਜਾਣ, ਤਦ ਵਿਚਕਾਰ ਸਿਰ ਦੀ ਤੁਚਾ ਦਿਖਾਈ ਦੇਣ ਲੱਗਦੀ ਹੈ ਇਸੇ ਰੇਖਾ ਦਾ ਨਾਮ ਮਾਂਗ ਹੈ, ਸ਼ੋਭਾ ਵਾਸਤੇ ਇਸੇ ਰੇਖਾ ਉੱਪਰ ਸੰਧੂਰ ਲਗਾਇਆ ਜਾਂਦਾ ਹੈ।

ਹੋਈ ਤਾਂ ਮਨਜ਼ੂਰ ਨਾ ਹੋਈ। ਜੇ ਮਨਜ਼ੂਰ ਹੁੰਦੀ ਤਾਂ ਛੱਡ ਕੇ ਨਾ ਜਾਂਦਾ। ਇਸ ਤੇ ਮੈਂ ਝੁਰ ਝੁਰ ਕੇ ਮਰਦੀ ਹਾਂ।

ਮੈ ਰੋਵੰਦੀ ਸਭੁ ਜਗੁ ਰੁਨਾ ਰੁਨੜੇ ਵਣਹੁ ਪੰਖੇਰੂ ॥ :–ਜਿਸ ਵੇਲੇ ਪਤੀ ਚਲਾ ਗਿਆ ਤਾਂ ਮੈਂ ਇਤਨਾ ਰੋਈ, ਮੈਨੂੰ ਵੇਖ ਕੇ ਮੇਰੇ ਭਾਣੇ ਸਾਰਾ ਜਗਤ ਹੀ ਰੁੰਨਾ (ਰੋਂਦਾ) ਹੈ ਹੋਰ ਭਲਾ ਕੀ ਆਖਣਾ ਹੈ, ਵਣਹੁ=ਬਣ ਦੇ ਸਾਰੇ ਪੰਛੀ ਵੀ ਰੁਦਨ ਕਰਦੇ ਹੋਏ।

ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥ :–ਪਰ ਮੇਰੇ ਤਨ ਦਾ ਬਿਰਹਾ= ਵਿਛੋੜਾ ਇੱਕ ਨਹੀਂ ਰੁੰਨਾ, ਜਿਸ ਨੇ ਮੈਨੂੰ ਪਤੀ ਨਾਲੋਂ ਵਿਛੋੜ ਦਿੱਤਾ ਹੈ।

ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥ (ਇਸ ਤੁਕ ਦਾ ਅਰਥ ਪਹਿਲੇ ਹੋ ਚੁਕਾ ਹੈ।)

ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥ :–ਥਾਂ ਟਿਕਾਣੇ ਦਾ ਪੂਰਾ ਪਤਾ ਨਾ ਹੋਣ ਕਰਕੇ ਹੇ ਪਿਆਰੇ ਪਤੀ ਤੁਝ ਕਨਿ=ਤੇਰੇ ਵੱਲ ਮੈਂ ਆ ਨਹੀਂ ਸਕਦੀ, ਇਸੀ ਤੇ ਨਾ ਹੀ ਕਿਸੇ ਹੋਰ ਨੂੰ ਆਪ ਵੱਲ ਭੇਜ ਸਕਦੀ ਹਾਂ।

ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥ :–ਹੇ ਸਭਾਗੀ ਨਿੰਦਰੇ! ਤੂੰ ਆ ਕੇ ਪ੍ਰਾਪਤ ਹੋ। ਤੇਰੇ ਆਉਣ ਨਾਲ ਮਤੁ=ਮਤਾਂ (ਸ਼ਾਇਦ) ਮੈਂ ਆਪਣੇ ਪਤੀ ਨੂੰ ਵੇਖ ਲਵਾਂ। ਤਾਂ ਚਿਤ੍ਰ ਰੇਖਾ ਬੋਲੀ–

ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥ :–ਤੇਰੇ ਮਾਲਕ ਪਤੀ ਦੀ ਗੱਲ-ਬਾਤ ਤੈਨੂੰ ਕੋਈ ਆਖੇ ਤਾਂ ਉਸ ਨੂੰ ਤੂੰ ਕੀ ਦੇਵੇਂਗੀ? ਤਾਂ ਊਖਾਂ ਨੇ ਉੱਤਰ ਦਿੱਤਾ :–

ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥ :–ਮੈਂ ਆਪਣਾ ਸਿਰ ਵੱਢ ਕੇ ਉਸ ਉੱਤੇ ਬੈਠਣ ਨੂੰ ਦੇਵਾਂਗੀ, ਸਿਰ ਤੋਂ ਬਿਨਾਂ ਹੀ ਮੈਂ ਉਸ ਦੀ ਸੇਵਾ ਕਰਾਂਗੀ।

ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ॥ ੧ ॥ ੩ ॥ :–ਉਸ ਅੱਗੇ ਕਿਉਂ ਨਾ ਮਰ ਜਾਈਏ ਅਤੇ ਆਪਣੇ ਜੀਅ ਨੂੰ ਕਿਉਂ ਨਾ ਅਰਪਣ ਕਰ ਦੇਈਏ ਜਾਂ, ਵਿਡਾਣਾ=ਪਰਾਇਆ ਹੋਇਆ ਪਤੀ ਆਪਣਾ ਹੋ ਜਾਵੇ।

ਊਖਾਂ ਦਾ ਇਹ ਸਾਰਾ ਹਾਲ ਸੁਣ ਕੇ ਚਿਤ੍ਰ ਰੇਖਾ ਨੇ ਲਿਖਣ ਦਾ ਸਾਰਾ ਸਾਮਾਨ ਮੰਗਵਾ ਕੇ ਆਪਣੇ ਗੁਰਾਂ ਦਾ ਧਿਆਨ ਧਰ ਕੇ ਸਭ ਸ਼ਹਿਰਾਂ ਦੇ ਚਿਤ੍ਰ ਲਿਖ ਕੇ ਦਿਖਾਣੇ ਸ਼ੁਰੂ ਕਰ ਦਿੱਤੇ। ਹੋਰ ਕਿਸੇ ਚਿਤ੍ਰ ਉੱਪਰ ਪ੍ਰਸੰਨ ਨਾ ਹੋਈ, ਜਦ ਦੁਆਰਕਾ ਦਾ ਚਿੱਤਰ ਲਿਖਿਆ, ਕ੍ਰਿਸ਼ਨ ਬਲਭਦ੍ਰ ਆਦਿਕ ਦੀਆਂ ਤਸਵੀਰਾਂ ਵੇਖੀਆਂ ਤਾਂ ਮੂੰਹ ਤੇ ਕੁਝ ਕੁਝ ਪ੍ਰਸੰਨਤਾ ਔਣ ਲੱਗ ਪਈ ਅਰ "ਅਨਰੁਧ" ਦੀ ਮੂਰਤੀ ਵੇਖਦਿਆਂ ਸਾਰ ਲੱਜਤ ਹੋ ਕੇ ਬੋਲੀ–

ਚੌਪਈ ॥ ਅਬ ਮਨ ਚੋਰ ਸਖੀ ਮੈਂ ਪਾਇਓ ॥ ਰਾਤ ਯਹੀ ਮੇਰੇ ਢਿਗ ਆਇਓ ॥
ਕਰ ਅਬ ਸਖੀ ਤੂੰ ਕਛੂ ਉਪਾਇ ॥ ਯਾਂ ਕੋ ਢੂੰਡ ਕਹੂੰ ਤੇ ਲਿਆਇ ॥

ਇਹ ਗੱਲ ਸੁਣ ਕੇ ਚਿਤ੍ਰ ਰੇਖਾ ਨੇ ਕਿਹਾ ਤੂੰ ਇਸ ਨੂੰ ਨਹੀਂ ਜਾਣਦੀ? ਇਹ ਤਾਂ ਸਮੁੰਦਰ ਦੇ ਕਿਨਾਰੇ ਦੁਆਰਕਾ ਨਗਰੀ ਵਿਚ ਰਹਿੰਦਾ ਹੈ। ਯਾਦਵ ਬੰਸ ਵਿਚ ਕ੍ਰਿਸ਼ਨ ਜੀ ਦਾ ਪੋਤਰਾ ਹੈ, 'ਪ੍ਰਦੁਮਨ' ਦਾ ਪੁੱਤਰ ਹੈ। ਇਤਨੀ ਗੱਲ ਆਖ ਕੇ ਚਿਤ੍ਰ ਰੇਖਾ ਜੋਗਨੀ ਇਲ੍ਹ ਦਾ ਰੂਪ ਧਾਰ ਕੇ ਉੱਡ ਗਈ। ਦੁਆਰਕਾ ਵਿਚ ਆ

ਕੇ ਕ੍ਰਿਸ਼ਨ ਜੀ ਦੇ ਮੰਦਰਾਂ ਵਿੱਚ ਪ੍ਰਵੇਸ਼ ਕਰ ਗਈ, 'ਅਨਰੁਧ' ਨੂੰ ਸੁੱਤਾ ਵੇਖ ਕੇ ਪਲੰਘ ਸਹਿਤ ਉਠਾ ਕੇ ਆਪਣੇ ਰਸਤੇ ਲੈ ਤੁਰੀ ਊਖਾਂ ਦੇ ਮੰਦਰ ਵਿਚ ਲਿਆ ਕੇ ਵਿਜੋਗਨੀ ਦਾ ਦੁੱਖ ਦੂਰ ਕਰ ਦਿੱਤਾ।

ਇਹ ਸਾਰਾ ਪ੍ਰਸੰਗ ਭਾਗਵਤ ਦੇ ਦਸਵੇਂ ਸਕੰਧ ੬੩ਵੇਂ ਧਿਆ ਵਿਚ ਲਿਖਿਆ ਹੋਇਆ ਹੈ। ਅਤੇ ਗੁਰੂ ਕਲਗੀਧਰ ਜੀ ਨੇ ਵੀ ਦਸਮ ਗ੍ਰੰਥ ਕਿਸਨਾ ਅਵਤਾਰ ਵਿਚ ਪੰਨਾ ੫੩੦ ਉੱਪਰ ਲਿਖਿਆ ਹੈ।

## ਦੂਜਾ ਅਰਥ

**ਉਥਾਨਕਾ:**—ਜਗਿਆਸੂ ਰੂਪ ਸਖੀ ਨੂੰ ਉਪਾਸ਼ਨਾ ਕਰਦਿਆਂ ਕਰਦਿਆਂ ਚਿੱਤ-ਬਿਰਤੀ ਦੀ ਇੱਕਾਗਰਤਾ ਹੋਣ ਨਾਲ ਚਮਤਕਾਰ ਰੂਪ ਪਰਮੇਸ਼ਰ ਦਾ ਦਰਸ਼ਨ ਹੋਇਆ ਲੇਕਿਨ ਥੋੜੇ ਸਮੇਂ ਬਾਅਦ ਫੇਰ ਉਹ ਦਰਸ਼ਨ ਨਾ ਰਿਹਾ। ਉਸ ਵਿਜੋਗ ਦੇ ਦੁੱਖ ਕਰਕੇ ਜਗਿਆਸੂ ਰੂਪ ਸਖੀ ਆਪਣੀ ਬਿਵਸਥਾ ਮਹਾਤਮਾ ਨੂੰ ਸੁਣਾਉਂਦੀ ਹੈ—

ਸੁਪਨੈ ਆਇਆ :—ਹੇ ਸੰਤੋ ! ਸਮਾਧੀ ਰੂਪ ਨੀਂਦ ਵਿਚ ਚਿੱਤ-ਬਿਰਤੀ ਦੀ ਇੱਕਾਗਰਤਾ ਰੂਪ ਸੁਪਨਾ ਆਇਆ ਤਾਂ ਪਰਮਾਤਮਾ ਦਾ ਚਮਤਕਾਰ ਹੋਇਆ।

ਭੈਣੇ ਸਾਵਣੁ ਆਇਆ ॥ :—ਹੇ ਭੈਣੇ=ਸੰਤ ਜਨੋਂ ! ਤਾਂ ਮੈਨੂੰ ਬੜਾ ਹੀ ਸਾਵਣੁ=ਅਨੰਦ ਆ ਕੇ ਪ੍ਰਾਪਤ ਹੋਇਆ।

ਮੋਰੀ ਰੁਣਝੁਣ ਲਾਇਆ :—ਤੇ ਮੋਰੀ=ਗੋਲਕਾਂ ਵਿੱਚ ਰਹਿਣ ਵਾਲੀਆਂ ਇੰਦ੍ਰੀਆਂ ਰੁਣਝੁਣ ਲਾਇਆ= ਪਰਮੇਸ਼ਰ ਪ੍ਰਾਇਣ ਹੋ ਗਈਆਂ।

ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥ :—ਤਿਸ ਪਰਮਾਤਮਾ ਦੇ ਜੋ ਕਿਰਪਾ ਕਟਾਖਸ਼ ਹਨ ਜੇਵਡਾ=ਰੱਸੇ ਵਾਂਗ ਫਹਾਵਣੇ ਵਾਲੇ, ਤਿਨਾਂ ਲੋਭੀਆ ਨੇ ਲੋਭ ਦੇ ਕੇ ਮੈਂ ਮੁੰਧ ਨੂੰ ਲੁਭਾਇਮਾਨ ਕਰ ਲੀਤਾ।

ਮਹਾਤਮਾ ਬੋਲੇ—ਹੇ ਸਖੀ ! ਉਹ ਅਨੰਦ ਹੁਣ ਕਿੱਥੇ ਹੈ ? ਜਗਿਆਸੂ ਸਖੀ ਆਖਦੀ ਹੈ,

ਮੈ ਮਾਣੁ ਕੀਆ :—ਮੈਂ ਆਪਣੇ ਚਿੱਤ ਵਿਚ ਮਾਣ ਕੀਆ=ਹੰਕਾਰ ਕਰ ਬੈਠੀ ਹਾਂ।

ਭੀ ਗਇਆ ਮੈ ਜਲੁ ਭਰਿਆ ਰੋਇ ॥ :—ਇਸ ਕਰਕੇ ਭੀ=ਬਹੁੜੋ ਉਹ ਅਨੰਦ ਚਲਾ ਗਿਆ ਤਾਂ ਫਿਰ ਮੈਂਨੇ ਬੁੱਧੀ ਰੂਪ ਅੱਖਾਂ ਵਿਚ ਵੈਰਾਗ ਰੂਪੀ ਜਲ ਭਰ ਕੇ ਰੋਣਾ ਕੀਤਾ ਭਾਵ ਕੁਛ-ਕੁ ਨੂਨਤਾ (ਘਾਟਾ) ਸਮਝਕੇ ਫੇਰ ਵੈਰਾਗ ਧਾਰਨਾ ਕੀਤਾ ਹੈ, ਅਤੇ ਇਸ ਤਰ੍ਹਾਂ ਬੇਨਤੀ ਕੀਤੀ—

ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥ :—ਹੇ ਪਰਮਾਤਮਾ ! ਮੈਂ ਆਪ ਜੀ ਦੇ ਦਰਸ਼ਨ ਉੱਪਰੋਂ ਟੁਕੜੇ ਟੁਕੜੇ ਜਾਂਦੀ ਹਾਂ ਅਤੇ ਆਪ ਜੀ ਦੇ ਨਾਮ ਉੱਪਰੋਂ ਵੀ ਬਲਿਹਾਰ ਕੁਰਬਾਨ ਜਾਂਦੀ ਹਾਂ।

'ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ' ॥

ਹੇ ਪਰਮਾਤਮਾ ! ਜਾਂ ਆਪ ਪ੍ਰਾਪਤ ਹੋਏ ਤਾਂ ਹੀ ਮੈਂ ਨੇ ਮਾਣ ਕੀਤਾ। ਆਪ ਜੀ ਤੋਂ ਬਿਨਾਂ ਮੇਰਾ ਕਾਹਦਾ ਮਾਣ ਹੈ।

ਮਹਾਤਮਾ ਬੋਲੇ-ਹੇ ਜਗਿਆਸੂ ! ਪਰਮੇਸ਼ਰ ਪ੍ਰਾਪਤੀ ਵਾਸਤੇ ਤੈਂਨੇ ਕੋਈ ਸਾਧਨ ਵੀ ਕੀਤਾ ਹੈ ਕਿ ਨਹੀਂ ?

ਉੱਤਰ:-ਮੈਂ ਕਰਮਾਂ ਰੂਪੀ ਸਾਧਨ ਤਾਂ ਬਹੁਤ ਕੀਤੇ ਹਨ । ਫੇਰ ਮਹਾਤਮਾ ਨੇ ਕਿਹਾ-

ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥ :-ਹੇ ਮੁੰਧੇ=ਜਗਿਆਸੂ, ਸ਼ਕਾਮ ਕਰਮਾਂ ਰੂਪੀ ਚੂੜੇ ਨੂੰ ਚਤੁਸ਼ਟੇ ਸਾਧਨਾ ਰੂਪੀ ਪਲੰਘ ਦੇ ਸਹਿਤ ਭੰਨ ਦੇ, ਕਿਉਂਕਿ ਦਿਖਾਲੇ ਮਾਤਰ ਕਰਮ ਕੀਤੇ ਥਾਂ ਨਹੀਂ ਪੈਂਦੇ।

ਪ੍ਰਸ਼ਨ :-ਕਿਸ ਤਰ੍ਹਾਂ ਭੰਨਾਂ ?

ਉੱਤਰ :-ਸ਼ਕਾਮ ਕਰਮਾਂ ਰੂਪੀ ਚੂੜੇ ਨੂੰ ਵਿਧੀਆਂ ਰੂਪੀ ਬਾਹਵਾਂ ਸਹਿਤ ਭੰਨ ਦੇਹ ਅਤੇ ਚਤੁਸ਼ਟੇ ਸਾਧਨ ਰੂਪ ਪਲੰਘ ਨੂੰ ਬਿਰਤੀਆਂ ਰੂਪ ਬਾਹੀਆਂ ਸਹਿਤ ਭੰਨ ਦੇਹ।

ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥ :-ਕਿਉਂਕਿ ਹੇ ਮੁੰਧੇ=ਜਗਿਆਸੂ ਇਤਨੇ ਵੇਸ= ਸਾਧਨਾਂ ਦੇ ਕਰਨ ਨਾਲ ਵੀ ਜੇ ਪਤੀ ਪਰਮਾਤਮਾ ਹੋਰਨਾਂ ਵਿਚ ਜਾ ਤਦਾਕਾਰ ਹੋਇਆ ਹੈ ਤਾਂ ਉਹਨਾਂ ਸਾਧਨਾਂ ਦੇ ਕਰਨ ਦੀ ਕੀ ਲੋੜ ਹੈ। ਤਾਂ ਜਗਿਆਸੂ ਕਥਨ ਕਰਦਾ ਹੈ-ਹੇ ਸੰਤ ਜੀ !

ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੂੜੀਆਹਾ ॥ :-ਮਨੀਆਰੁ=ਸਰੇਸ਼ਟ ਗੁਰੂ ਬ੍ਰਹਮ ਨੇਸ਼ਟੀ ਬ੍ਰਹਮ ਸਰੋਤਰੀ ਮੈਨੂੰ ਨਹੀਂ ਮਿਲੇ, ਨਿਸ਼ਕਾਮ ਕਰਮਾਂ ਰੂਪੀ ਚੂੜੀਆਂ ਵੀ ਨਹੀਂ ਮਿਲੀਆਂ ਅਤੇ ਕਰੁਣਾ, ਮੈਤਰੀ, ਮੁੱਦਤਾ, ਉਪੇਖਸ਼ਾ ਰੂਪ ਸਰੇਸ਼ਟ ਵੰਗਾਂ ਭੀ ਨਹੀਂ ਮਿਲੀਆਂ।

ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥ :-ਮਹਾਤਮਾ ਆਖਦੇ ਹਨ ਜੋ ਵਿਧੀਆਂ ਰੂਪ ਬਾਹਵਾਂ ਪਤੀ ਪਰਮਾਤਮਾ ਦੇ ਗੱਲ ਨਾਲ ਨਹੀਂ ਲੱਗੀਆਂ ਭਾਵ-ਜੇਹੜੀਆਂ ਵਿਧੀਆਂ ਪਰਮਾਤਮਾ ਪ੍ਰਾਪਤੀ ਨਹੀਂ ਕਰ ਸਕਦੀਆਂ ਉਹ ਵਿਧੀਆਂ ਰੂਪ ਬਾਹਵਾਂ ਸੜ ਜਾਣ।

ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ॥ :-ਜਗਿਆਸੂ ਰੂਪੀ ਸਖੀ ਆਖਦੀ ਹੈ-ਸਾਰੀਆਂ ਮਹਾਤਮਾਂ ਰੂਪੀਸਖੀਆਂ ਸਹੁ=ਪਤੀ ਪ੍ਰਮਾਤਮਾ ਦੇ ਅਨੰਦ ਨੂੰ ਰਾਵਣੇ ਗਈਆਂ ਹਨ, ਮੈਂ ਵਿਛੋੜੇ ਦੀ ਅੱਗ ਨਾਲ ਦਾਧੀ=ਸੜੀ ਹੋਈ ਕਿਸ ਦੇ ਦਰਵਾਜ਼ੇ ਜਾਵਾਂ।

ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥ :-ਹੇ ਅੰਮਾਂ ਵਤ ਪਿਆਰੀ ਬ੍ਰਹਮ ਗਿਆਨਣ ਮਹਾਤਮਾ ਰੂਪ ਸਖੀ ! ਮੈਂ ਆਪਣੇ ਆਪ ਬਹੁਤ ਖਰੇ=ਚੰਗੇ ਸੁਚੱਜਪੁਣੇ ਕੀਤੇ ਹਨ, ਪਰ ਮੇਰਾ ਸੁਚੱਜਪੁਣਾ ਕੀਤਾ ਇੱਕ ਵੀ ਤਿਸ ਪਤੀ ਪਰਮਾਤਮਾ ਨੂੰ ਚੰਗਾ ਨਹੀਂ ਲੱਗਾ, ਤਾਂ ਮਹਾਤਮਾਂ ਬੋਲੇ ਤੂੰ ਕਿਹੜੇ ਸੁਚੱਜਪੁਣੇ ਕੀਤੇ ਹਨ ? ਤਦ ਜਗਿਆਸੂ ਰੂਪ ਸਖੀ ਆਖਦੀ ਹੈ-

ਮਾਠਿ ਗੁੰਦਾਈਂ ਪਟੀਆ :-ਅੱਖੀਆਂ ਮੀਟ ਲੈਣੀਆਂ, ਅਥਵਾ :-ਕੰਨੀ ਬੁੱਜੇ ਦੇਣੇ, ਖੜਾਵਾਂ ਤੇ ਤੁਰਨਾ ਸਿੱਖ ਲਿਆ।

ਭਰੀਐ ਮਾਗ ਸੰਧੂਰੇ ॥ :-ਪੂਜਾ ਕਰਨੀ ਸਿੱਖ ਲਈ, ਅਥਵਾ :-ਦੁਆਰਕਾ ਦਾ ਤਿਲਕ ਛਾਪਾ ਲਗਾਇਆ। ਅਥਵਾ :-ਮਾਠਿ ਗੁੰਦਾਈਂ ਪਟੀਆ

ਪਟੀਆ=ਪਟ ਦੇਣ ਵਾਲੀਆਂ ਇੰਦਰੀਆਂ ਨੂੰ ਮਾਠਿ=ਸਵਾਰ ਕੇ; ਗੁੰਦਾਈਂ=ਗੁੰਦਣਾਂ ਭਾਵ ਦਮਨ ਕੀਤਾ। ਅਥਵਾ :-ਪਟੀਆ=ਜੜਾਵਾਂ ਨੂੰ ਮਾਠਿ=ਸਵਾਰ ਕੇ ਗੁੰਦਣਾ ਕੀਤਾ।

ਭਰੀਐ ਮਾਗ ਸੰਧੂਰੇ ॥ :-ਤੇ ਮਾਗ=ਜੜਾਵਾਂ ਵਿਚ ਸੰਦੂਭਲੀ ਪ੍ਰਕਾਰ ਧੂਰੇ=ਧੂੜ ਭਰਨਾ ਕੀਤੀ।

ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥ :–ਅਗੇ ਗਈਂ=ਪਰਮਾਤਮਾ ਵਲ ਬਿਰਤਾ ਜੜੀ ਪਰ ਨ ਮੰਨੀਆ=ਬਿਰਤੀ ਲੱਗੀ ਨਾ। ਭਾਵ ਬ੍ਰਹਮਾਕਾਰ ਬਿਰਤੀ ਨਾ ਹੋਈ ਇਸ ਤੇ ਮੈਂ ਝੁਰ ਝੁਰ ਕੇ ਮਰਦੀ ਹਾਂ।

ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥ :–ਇਤਨੇ ਸਾਧਨ ਕਰਨ ਨਾਲ ਵੀ ਜਦ ਪਰਮੇਸ਼ਰ ਨਾ ਮਿਲਿਆ, ਤਾਂ ਮੈਂ ਬਹੁਤ ਸਾਰਾ ਰੋਵੰਦੀ=ਰੋਈ, ਮੇਰੇ ਨਾਲ ਸਾਰਾ ਜਗਤ ਵੀ ਰੁਨਾ=ਰੋਇਆ ਅਤੇ ਬਣ ਦੇ ਸਾਰੇ ਪੰਛੀ=ਬਾਨ ਪ੍ਰਸਤੀ ਵੀ ਰੋਏ ਕਿ ਇਤਨੇ ਸਾਧਨ ਇਸ ਨੇ ਕੀਤੇ ਹਨ ਤੇ ਪ੍ਰਮੇਸ਼ਰ ਫਿਰ ਵੀ ਨਹੀਂ ਮਿਲਿਆ।

ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥ :–ਅਤੇ ਜੋ ਮੇਰੇ ਤਨ ਦਾ ਵਿਛੋੜਾ ਹੈ, ਉਹ ਇੱਕ ਨਾ ਰੁਨਾ=ਰੋਇਆ ਜਿਸ ਨੇ ਮੈਨੂੰ ਪਤੀ ਨਾਲੋਂ ਵਿਛੋੜ ਦਿੱਤਾ ਹੈ।

ਅਥਵਾ:--ਮੇਰੇ ਪਤੀ ਨਾਲੋਂ ਵਿਛੋੜਾ ਪਾਉਣ ਵਾਲੇ ਜੋ ਕਾਮ ਆਦਿਕਾਂ ਦਾ ਪੁੰਜ (ਸਮੁਦਾਇ) ਹੈ ਉਹ ਇੱਕ ਨਾ ਰੁਨਾ,ਜਿਨ੍ਹਾਂ ਕਾਮ ਆਦਿਕਾਂ ਨੇ ਮੈਨੂੰ ਪਤੀ ਨਾਲੋਂ ਵਿਛੋੜ ਦਿੱਤਾ ਹੈ।

ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥ :–ਹੇ ਪਿਆਰੇ ਪਤੀ ਪਰਮਾਤਮਾ ! ਮੈਂ ਤੇਰੇ ਵੱਲ ਆ ਨਹੀਂ ਸਕਦੀ ਕਿਉਂਕਿ ਨਿਸ਼ਕਪਟ ਸਾਧਨ ਕੋਈ ਕੀਤਾ ਨਹੀਂ ਅਤੇ ਨਾ ਹੀ ਕੋਈ ਇੰਦ੍ਰੀ ਆਪ ਜੀ ਦੀ ਵਲ ਭੇਜ ਸਕਦੀ ਹਾਂ ਕਿਉਂਕਿ ਇੰਦ੍ਰੀਆਂ ਸਾਰੀਆਂ ਵਿਸ਼ੇ ਪ੍ਰਾਇਣ ਹਨ।

ਅਥਵਾ :–ਇਹਨਾਂ ਇੰਦ੍ਰੀਆਂ ਦੇ ਆਪ ਵਿਸ਼ੇ ਨਹੀਂ ਹੋ।

ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥ :–ਹੇ ਸਮਾਧੀ ਰੂਪ ਸਭਾਗੀ ਨੀਂਦਰੇ ! ਤੂੰ ਆ ਕੇ ਪ੍ਰਾਪਤ ਹੋ ! ਮਤਾਂ ਚਿੱਤ-ਬਿਰਤੀ ਦੀ ਇੱਕਾਗਰਤਾ ਰੂਪ ਸੁਪਨਾ ਆ ਜਾਵੇ ਤਾਂ ਮੈਂ ਆਪਣੇ ਪਤੀ ਪਰਮਾਤਮਾ ਨੂੰ ਵੇਖ ਲਵਾਂ। ਮਹਾਤਮਾ ਬੋਲੇ–

ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥ :–ਤਿਸ ਮਾਲਕ ਪਰਮਾਤਮਾ ਦੀ ਗਲ-ਬਾਤ ਜੋ ਤੈਨੂੰ ਕੋਈ ਆਖੈ=ਸੁਣਾਵੇ, ਤਾਂ ਉਸ ਨੂੰ ਤੂੰ ਕੀ ਦੇਵੇਂਗੀ ?

ਜਗਿਆਸੂ ਰੂਪ ਸਖੀ ਨੇ ਕਿਹਾ–

ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥ :–ਸੀਸੁ=ਹੰਕਾਰ ਨੂੰ ਵੱਢ ਕੇ ਬੈਠਣ ਨੂੰ ਜਗ੍ਹਾ ਦੇਵਾਂਗੀ ਅਤੇ ਵਿਣੁ ਸਿਰ=ਨਿਰ-ਹੰਕਾਰ ਹੋ ਕੇ ਸੇਵਾ ਕਰਾਂਗੀ।

ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ॥੧॥੩॥ :-ਜੀਵਤ ਭਾ ਤੋਂ ਕਿਉਂ ਨਾ ਮਰਾਂਗੀ ਤੇ ਆਪਣੇ ਜੀਅ ਨੂੰ ਕਿਉਂ ਨਾ ਦੇਵਾਂਗੀ ਭਾਵ ਜ਼ਰੂਰ ਦੇਵਾਂਗੀ ਜਿਨ੍ਹਾਂ ਦੀ ਕਿਰਪਾ ਨਾਲ ਸਹੁ=ਪਤੀ ਪਰਮਾਤਮਾ ਵਿਡਾਣਾ=ਪਰਾਇਆ ਹੋਇਆ ਹੋਇਆ ਮੇਰਾ ਆਪਣਾ ਹੋਵੇਗਾ ॥੧॥੩॥

ਯਥਾ :–ਹਉ ਮਨੁ ਅਰਪੀ, ਸਭੁ ਤਨੁ ਅਰਪੀ, ਅਰਪੀ ਸਭਿ ਦੇਸਾ ॥
ਹਉ ਸਿਰੁ ਅਰਪੀ, ਤਿਸੁ ਮੀਤ ਪਿਆਰੇ; ਜੋ ਪ੍ਰਭ ਦੇਇ ਸਦੇਸਾ ॥
[ਗਉੜੀ ਛੰਤ ਮਹਲਾ ੫ ਪੰਨਾ ੨੪੭

ਗੁਰੂ ਜੀ ਨੇ ਐਸੇ ਪ੍ਰੇਮ ਵਿਚ ਮਸਤ ਹੋ ਕੇ ਇਹ ਸ਼ਬਦ ਉਚਾਰਿਆ ਹੈ ਕਿ ਰਹਾਉ ਲਿਖਣਾ ਵੀ ਰਹਿ ਗਿਆ ਹੈ। ਅਤੇ ਇਸ ਸ਼ਬਦ ਵਿਚ ਅੰਕ ਭੀ ਕੋਈ ਨਹੀਂ ਲਿਖਿਆ।

**ਵਡਹੰਸੁ ਮਹਲਾ ੩ ਘਰੁ ੧ ੧ ਓ ਸਤਿਗੁਰ ਪ੍ਰਸਾਦਿ॥**

**ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥**

ਮਨ ਦੇ ਮੈਲੇ ਹੋਣ ਕਰਕੇ ਜੀਵ ਦਾ ਸਭ ਕਰਤੱਬ ਮੈਲਾ ਹੈ, ਤਨਿ=ਸਰੀਰ ਦੇ ਧੋਤੇ ਜਾਣ ਨਾਲ ਮਨ ਹਛਾ=ਸ਼ੁੱਧ ਨਹੀਂ ਹੁੰਦਾ।

**ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ॥ ੧॥**

ਇਸ ਜਗਤ ਨੂੰ ਭਰਮ ਨੇ ਭੁਲਾਇਆ ਹੋਇਆ ਹੈ, ਇਸ ਗੱਲ ਨੂੰ ਕੋਈ ਵਿਰਲਾ ਹੀ ਬੁੱਝਦਾ ਹੈ। ਅਥਵਾ:-ਨਾਮ ਸਿਮਰਨ ਨੂੰ ਕੋਈ ਵਿਰਲਾ ਹੀ ਸਮਝਦਾ ਹੈ॥ ੧॥

**ਜਪਿ ਮਨ ਮੇਰੇ ਤੂ ਏਕੋ ਨਾਮੁ॥**

ਹੇ ਮੇਰੇ ਮਨ! ਤੂੰ ਇੱਕ ਨਾਮ ਨੂੰ ਹੀ ਜਪਣਾ ਕਰ।

**ਸਤਗੁਰਿ ਦੀਆ ਮੋਕਉ ਏਹੁ ਨਿਧਾਨੁ॥ ੧॥ ਰਹਾਉ॥**

ਇਹ ਨਾਮ ਰੂਪ ਨਿਧਾਨੁ=ਖ਼ਜ਼ਾਨਾ, ਮੈਨੂੰ ਸਤਿਗੁਰਾਂ ਨੇ ਦਿੱਤਾ ਹੈ॥ ੧॥ ਰਹਾਉ॥

**ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ॥**

ਜੇ ਕੋਈ ਸਿੱਧਾਂ ਵਾਲੇ ਪਦਮ-ਆਸਣ, ਸਿਧਾਸਣ ਆਦਿਕ ਚੌਰਾਸੀ ਆਸਣ ਲਗਾਣੇ ਭੀ ਸਿੱਖ ਲਵੇ, ਅਤੇ ਇੰਦ੍ਰੀਆਂ ਨੂੰ ਵੱਸ ਵਿੱਚ ਕਰਕੇ ਭੀ ਕਰਮਾਂ ਨੂੰ ਕਮਾਉਣਾ ਕਰੇ।

**ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ॥ ੨॥**

ਤੌਂ ਭੀ ਮਨ ਦੀ ਰਾਗ ਦ੍ਵੇਸ਼ ਰੂਪੀ ਮੈਲ ਉਤਰਦੀ ਨਹੀਂ ਹੈ, ਕਿਉਂਕਿ ਕਰਮਾਂ ਕਰਕੇ ਹਉਮੈ ਰੂਪੀ ਮੈਲ ਜਾਂਦੀ ਨਹੀਂ ਹੈ।

**ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ॥**

ਇੱਕ ਸਤਿਗੁਰਾਂ ਦੀ ਸ਼ਰਣ ਗ੍ਰਹਿਣ ਤੋਂ ਬਿਨਾਂ ਇਸ ਮਨ ਨੂੰ ਸ਼ੁੱਧ ਕਰਨ ਦਾ ਹੋਰ ਕੋਈ ਸੰਜਮੁ= ਸਾਧਨ ਨਹੀਂ ਹੈ।

**ਸਤਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ॥ ੩॥**

ਸਤਿਗੁਰਾਂ ਦੇ ਨਾਲ ਮਿਲਣ ਕਰਕੇ ਜਿਨ੍ਹਾਂ ਦੀ ਬਿਰਤੀ ਸੰਸਾਰ ਵੱਲੋਂ ਉਲਟੀ ਹੋਈ ਹੈ, ਉਹਨਾਂ ਦਾ ਕਹਣਾ=ਜਸ ਕੁਝ ਕਿਹਾ ਨਹੀਂ ਜਾਂਦਾ॥ ੩॥

**ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ ਗੁਰ ਕੈ ਸਬਦਿ ਫਿਰਿ ਜੀਵੈ ਕੋਇ॥**

ਗੁਰੂ ਜੀ ਭਣਤਿ=ਕਥਨ ਕਰਦੇ ਹਨ, ਸਤਿਗੁਰਾਂ ਨੂੰ ਮਿਲਦਿਆਂ ਹੀ ਜੇਹੜੇ ਕੋਈ ਜੀਵਤ ਭਾਵ ਤੋਂ

ਮਰਦੇ ਹਨ, ਉਹ ਕੋਈ ਗੁਰਾਂ ਦੇ ਉਪਦੇਸ਼ ਕਰਕੇ ਫਿਰ ਸੰਸਾਰ ਵਿੱਚ ਸਫਲ ਜੀਊਂਦੇ ਹਨ।

**ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ ॥ ੪ ॥ ੧ ॥**

ਉਹਨਾਂ ਦੀ ਮਮਤਾ ਰੂਪੀ ਮੈਲ ਉਤਰ ਜਾਂਦੀ ਹੈ, ਅਤੇ ਇਹ ਮਨ ਹਛਾ=ਸ਼ੁੱਧ ਹੋ ਜਾਂਦਾ ਹੈ ॥੪॥੧॥

**ਵਡਹੰਸੁ ਮਹਲਾ ੩ ॥ ਨਦਰੀ ਸਤਗੁਰੁ ਸੇਵੀਐ ਨਦਰੀ ਸੇਵਾ ਹੋਇ ॥**

ਨਦਰੀ=ਕਿਰਪਾ ਦ੍ਰਿਸ਼ਟੀ ਕਰਨ ਵਾਲੇ, ਅਥਵਾ:-ਗਿਆਨ ਵੈਰਾਗ ਰੂਪੀ ਨਜ਼ਰ ਵਾਲੇ ਸਤਿਗੁਰਾਂ ਦੀ ਸੇਵਾ ਕਰੀਏ, ਤਾਂ ਉਸ ਨਦਰੀ=ਪਰਮਾਤਮਾ ਦੀ ਸੇਵਾ ਹੋ ਜਾਂਦੀ ਹੈ।

**ਨਦਰੀ ਇਹੁ ਮਨੁ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ ॥ ੧ ॥**

ਗੁਰਾਂ ਦੀ ਨਦਰੀ=ਕਿਰਪਾ ਦ੍ਰਿਸ਼ਟੀ ਨਾਲ ਹੀ ਇਹ ਮਨ ਵਸ ਵਿੱਚ ਆਉਂਦਾ ਹੈ, ਅਤੇ ਗੁਰਾਂ ਦੀ ਕਿਰਪਾ ਦ੍ਰਿਸ਼ਟੀ ਨਾਲ ਹੀ ਮਨ ਸ਼ੁੱਧ ਹੋ ਜਾਂਦਾ ਹੈ ॥ ੧ ॥

**ਮੇਰੇ ਮਨ ਚੇਤਿ ਸਚਾ ਸੋਇ ॥**

ਹੇ ਮੇਰੇ ਮਨ ! ਉਸ ਸੱਚੇ ਵਾਹਿਗੁਰੂ ਨੂੰ ਚੇਤਿ=ਯਾਦ ਕਰ।

**ਏਕੋ ਚੇਤਹਿ ਤਾ ਸੁਖੁ ਪਾਵਹਿ ਫਿਰਿ ਦੂਖੁ ਨ ਮੂਲੇ ਹੋਇ ॥ ੧ ॥ ਰਹਾਉ ॥**

ਇੱਕ ਵਾਹਿਗੁਰੂ ਨੂੰ ਚੇਤੇਂਗਾ ਤਾਂ ਹੀ ਸੁਖ ਪਾਵੇਂਗਾ ਫਿਰ ਤੈਨੂੰ ਕਦਾਚਿਤ ਦੁੱਖ ਨਹੀਂ ਹੋਵੇਗਾ ॥੧॥ਰਹਾਉ॥

**ਨਦਰੀ ਮਰਿ ਕੈ ਜੀਵੀਐ ਨਦਰੀ ਸਬਦੁ ਵਸੈ ਮਨਿ ਆਇ ॥**

ਗੁਰਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਹੀ ਜੀਵਤ ਭਾਵ ਤੋਂ ਮਰਕੇ ਪਰਮਾਤਮਾ ਵੱਲ ਜੀਉਣਾ ਕਰੀਏ, ਅਤੇ ਗੁਰਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਹੀ ਸਬਦੁ=ਬ੍ਰਹਮ, ਮਨ ਵਿੱਚ ਆ ਵਸਦਾ ਹੈ।

**ਨਦਰੀ ਹੁਕਮੁ ਬੁਝੀਐ ਹੁਕਮੇ ਰਹੈ ਸਮਾਇ ॥ ੨ ॥**

ਕਿਰਪਾ ਦ੍ਰਿਸ਼ਟੀ ਕਰਨ ਵਾਲੇ ਗੁਰਾਂ ਦੇ ਹੁਕਮ ਨੂੰ ਬੁੱਝਣਾ ਕਰੀਏ, ਤਾਂ ਹੁਕਮ ਕਰਨ ਵਾਲੇ ਪ੍ਰਭੂ ਵਿੱਚ ਸਮਾ ਰਹਿੰਦਾ ਹੈ ॥ ੨ ॥

**ਜਿਨਿ ਜਿਹਵਾ ਹਰਿ ਰਸੁ ਨ ਚਖਿਓ ਸਾ ਜਿਹਵਾ ਜਲਿ ਜਾਉ ॥**

ਜਿਸ ਜਿਹਵਾ ਨੇ ਹਰੀ ਨਾਮ ਰਸ ਨੂੰ ਨਹੀਂ ਚੱਖਿਆ, ਉਹ ਜੀਭ ਜਲਿ ਜਾਉ=ਸੜ ਜਾਵੇ।

**ਅਨ ਰਸ ਸਾਦੇ ਲਗਿ ਰਹੀ ਦੁਖੁ ਪਾਇਆ ਦੂਜੈ ਭਾਇ ॥ ੩ ॥**

ਜੋ ਜਿਹਵਾ ਹੋਰਨਾਂ ਸੁਆਦਾਂ ਵਿੱਚ ਲੱਗ ਰਹੀ ਹੈ, ਉਸ ਨੇ ਦ੍ਵੈਤ ਭਾਵ ਕਰਕੇ ਦੁੱਖ ਹੀ ਪਾਇਆ ਹੈ ॥੩॥

**[ਪੰਨਾ ੫੫੯] ਸਭਨਾ ਨਦਰਿ ਏਕ ਹੈ ਆਪੇ ਫਰਕੁ ਕਰੇਇ ॥**

ਸਾਰਿਆਂ ਜੀਵਾਂ ਉੱਪਰ ਇੱਕ ਪ੍ਰਭੂ ਦੀ ਨਿਗਾਹ ਹੈ, ਅਤੇ ਕਰਮਾਂ ਅਨੁਸਾਰ ਉਸ ਨੇ ਆਪ ਹੀ ਜੀਵਾਂ ਦਾ ਫਰਕੁ=ਭੇਦ ਕੀਤਾ ਹੋਇਆ ਹੈ।

**ਨਾਨਕ ਸਤਗੁਰਿ ਮਿਲਿਐ ਫਲੁ ਪਾਇਆ ਨਾਮੁ ਵਡਾਈ ਦੇਇ ॥੪॥੨॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੇ ਸਤਿਗੁਰਾਂ ਨਾਲ ਮਿਲਕੇ ਨਾਮ ਪਾਇਆ ਹੈ, ਉਸ ਨੂੰ ਪਰਮਾਤਮਾ ਨਾਮ ਦਾ ਫਲ ਵਡਿਆਈ ਦੇਂਦਾ ਹੈ। ਅਥਵਾ:-ਜਿਸ ਨੂੰ ਗੁਰੂ ਸਾਹਿਬ ਜੀ ਨਾਮ ਦੀ ਵਡਿਆਈ ਦੇਂਦੇ ਹਨ, ਉਸ ਨੇ ਸਤਿਗੁਰਾਂ ਨਾਲ ਮਿਲਕੇ ਗਿਆਨ ਫਲ ਪਾਇਆ ਹੈ ॥੪॥੨॥

**ਵਡਹੰਸੁ ਮਹਲਾ ੩ ॥ ਮਾਇਆ ਮੋਹੁ ਗੁਬਾਰੁ ਹੈ ਗੁਰ ਬਿਨੁ ਗਿਆਨੁ ਨ ਹੋਈ ॥**

ਮਾਇਆ ਦਾ ਜੋ ਮੋਹ ਹੈ ਏਹੀ ਗੁਬਾਰੁ=ਅਨ੍ਹੇਰਾ ਹੈ, ਇਸ ਦੇ ਦੂਰ ਕਰਨ ਵਾਲਾ ਜੋ ਗਿਆਨ ਰੂਪ ਚਾਨਣਾ ਹੈ ਉਹ ਗੁਰੂ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦਾ।

**ਸਬਦਿ ਲਗੇ ਤਿਨ ਬੁਝਿਆ ਦੂਜੈ ਪਰਜ ਵਿਗੋਈ ॥੧॥**

ਜੋ ਸ਼ਬਦ ਦੇ ਅਭਿਆਸ ਵਿੱਚ ਲੱਗੇ ਹਨ ਉਹਨਾਂ ਨੇ ਸ੍ਵੈ-ਸਰੂਪ ਨੂੰ ਬੁੱਝ ਲਿਆ ਹੈ, ਹੋਰ ਸਾਰੀ ਪਰਜਾ ਦੈਤ ਭਾਵ ਨੇ ਵਿਗੋਈ=ਖ਼ਰਾਬ ਕੀਤੀ ਹੈ ॥ ੧ ॥

**ਮਨ ਮੇਰੇ ਗੁਰਮਤਿ ਕਰਣੀ ਸਾਰੁ ॥**

ਹੇ ਮੇਰੇ ਮਨ ! ਜੋ ਗੁਰਾਂ ਦੀ ਸਿੱਖਿਆ ਧਾਰਨ ਕਰਨੀ ਹੈ ਏਹੋ ਕਰਣੀ ਸਭ ਤੋਂ ਸਾਰੁ=ਸਰੇਸ਼ਟ ਹੈ।

**ਸਦਾ ਸਦਾ ਹਰਿ ਪ੍ਰਭੁ ਰਵਹਿ ਤਾ ਪਾਵਹਿ ਮੋਖ ਦੁਆਰੁ ॥ ੧ ॥ ਰਹਾਉ ॥**

ਜੇ ਕਰ ਸਦਾ ਰੂਪ ਹਰੀ ਪ੍ਰਭੂ ਦੇ ਨਾਮਾਂ ਨੂੰ ਸਦਾ ਹੀ ਰਵਹਿ=ਉਚਾਰੇਂਗਾ, ਤਾਂ ਤੂੰ ਮੁਕਤੀ ਦਾ ਦਰਵਾਜ਼ਾ ਗਿਆਨ ਪਾਏਂਗਾ ॥ ੧ ॥ ਰਹਾਉ ॥

**ਗੁਣਾ ਕਾ ਨਿਧਾਨੁ ਏਕੁ ਹੈ ਆਪੇ ਦੇਇ ਤਾ ਕੋ ਪਾਏ ॥**

ਸ਼ੁਭ ਗੁਣਾਂ ਦਾ ਨਿਧਾਨੁ=ਖ਼ਜ਼ਾਨਾ ਇੱਕ ਨਾਮ ਹੀ ਹੈ, ਜਿਸ ਨੂੰ ਆਪ ਗੁਰੂ ਦੇਂਦੇ ਹਨ ਤਾਂ ਉਹ ਕੋਈ ਪਾਂਵਦਾ ਹੈ।

**ਬਿਨੁ ਨਾਵੈ ਸਭ ਵਿਛੁੜੀ ਗੁਰ ਕੈ ਸਬਦਿ ਮਿਲਾਏ ॥ ੨ ॥**

ਾਹਿਗੁਰੂ ਨਾਮ ਤੋਂ ਬਿਨਾਂ ਸਾਰੀ ਦੁਨੀਆਂ ਵਿੱਛੁੜੀ ਹੋਈ ਹੈ, ਗੁਰਾਂ ਦੇ ਉਪਦੇਸ਼ ਕਰਕੇ ਮਿਲਾਪ ਹੁੰਦਾ ਹੈ॥੨॥

**ਮੇਰੀ ਮੇਰੀ ਕਰਦੇ ਘਟਿ ਗਏ ਤਿਨਾ ਹਥਿ ਕਿਹੁ ਨ ਆਇਆ ॥**

ਜੋ ਪੁਰਸ਼ ਮੇਰੀ ਮੇਰੀ ਕਰਦੇ ਹੋਏ ਘਟਿ ਗਏ=ਮਿਰਤੂ ਹੋ ਗਏ ਹਨ, ਉਹਨਾਂ ਦੇ ਹੱਥ ਵਿੱਚ ਕੁਝ ਭੀ ਨਹੀਂ ਆਇਆ। ਅਥਵਾ:-ਜੋ ਮੇਰੀ ਮੇਰੀ ਕਰਦੇ ਸਨ ਉਹਨਾਂ ਦੇ ਸ਼ੁਭ ਗੁਣ ਘਟ ਗਏ ਹਨ, ਉਨ੍ਹਾਂ ਦੇ ਹੱਥ ਵਿੱਚ ਕੁਝ ਭੀ ਨਹੀਂ ਆਇਆ, ਭਾਵ ਉਸ ਨੂੰ ਕੋਈ ਸੁਖ ਨਹੀਂ ਮਿਲਿਆ।

**ਸਤਗੁਰਿ ਮਿਲਿਐ ਸਚਿ ਮਿਲੇ ਸਚਿ ਨਾਮਿ ਸਮਾਇਆ ॥ ੩ ॥**

ਜੋ ਸਤਿਗੁਰਾਂ ਨਾਲ ਮਿਲਕੇ ਸੱਚੇ-ਨਾਮ ਵਿੱਚ ਮਿਲਿਆ ਹੈ, ਉਹ ਸੱਚੇ ਨਾਮੀ ਪਰਮਾਤਮਾ ਵਿੱਚ ਸਮਾ ਗਿਆ ਹੈ ॥ ੩ ॥

**ਆਸਾ ਮਨਸਾ ਏਹੁ ਸਰੀਰੁ ਹੈ ਅੰਤਰਿ ਜੋਤਿ ਜਗਾਏ ॥**

ਮਨਮੁਖ ਸਮਝਦਾ ਹੈ ਕਿ ਇਹ ਸਰੀਰ ਮੇਰਾ ਹੈ ਇਸ ਕਰਕੇ ਉਸ ਨੂੰ ਆਸਾ ਇਸ ਲੋਕ ਦੇ ਪਦਾਰਥਾਂ ਦੀ ਤੇ ਮਨਸਾ=ਵਾਸ਼ਨਾ ਪ੍ਰਲੋਕ ਦੇ ਪਦਾਰਥਾਂ ਦੀ ਲੱਗ ਰਹੀ ਹੈ, ਅਤੇ ਨਾਮ ਅਭਿਆਸੀ ਜੋ ਗੁਰਮੁਖ ਹਨ ਉਹਨਾਂ ਦੇ ਅੰਤਹ ਕਰਨ ਵਿੱਚ ਜੋਤੀ ਦਾ ਜਗਾਏ=ਪ੍ਰਕਾਸ਼ ਭਾਵ ਗਿਆਨ ਹੋ ਰਿਹਾ ਹੈ।

**ਨਾਨਕ ਮਨਮੁਖਿ ਬੰਧੁ ਹੈ ਗੁਰਮੁਖਿ ਮੁਕਤਿ ਕਰਾਏ ॥ ੪ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਆਸਾ ਮਨਸਾ ਨੇ ਤਾਂ ਮਨਮੁਖਾਂ ਨੂੰ ਬੰਨ੍ਹ ਦਿੱਤਾ ਹੈ, ਅਤੇ ਗਿਆਨ ਨੇ ਗੁਰਮੁਖਾਂ ਨੂੰ ਮੁਕਤ ਕਰਾ ਦਿੱਤਾ ਹੈ ॥ ੪ ॥ ੩ ॥

**ਵਡਹੰਸੁ ਮਹਲਾ ੩ ॥ ਸੋਹਾਗਣੀ ਸਦਾ ਮੁਖੁ ਉਜਲਾ ਗੁਰ ਕੈ ਸਹਜਿ ਸੁਭਾਏ ॥**

ਗੁਰਾਂ ਦੇ ਬਖਸ਼ੇ ਹੋਏ ਸਹਜਿ ਸੁਭਾਏ=ਸ਼ਾਂਤੀ ਸੁਭਾਵ ਕਰਕੇ ਸੁਹਾਗਣ ਇਸਤ੍ਰੀਆਂ ਦਾ ਮੂੰਹ ਸਦਾ ਉੱਜਲਾ ਹੈ।

**ਸਦਾ ਪਿਰੁ ਰਾਵਹਿ ਆਪਣਾ ਵਿਚਹੁ ਆਪੁ ਗਵਾਇ ॥ ੧ ॥**

ਹਿਰਦੇ ਵਿੱਚੋਂ ਆਪਾ ਭਾਵ ਹੰਕਾਰ ਗਵਾਕੇ ਸਦਾ ਹੀ ਆਪਣੇ ਪਤੀ ਦਾ ਆਨੰਦ ਰਾਵਹਿ=ਮਾਣਦੀਆਂ ਹਨ ॥ ੧ ॥

**ਮੇਰੇ ਮਨ ਤੂ ਹਰਿ ਹਰਿ ਨਾਮੁ ਧਿਆਇ ॥**

ਹੇ ਮੇਰੇ ਮਨ ! ਤੂੰ ਸਦੀਵ ਕਾਲ ਹਰਿ ਹਰਿ ਨਾਮ ਨੂੰ ਧਿਆਉਣਾ ਕਰ। ਕਿਉਂਕਿ-

**ਸਤਗੁਰਿ ਮੋਕਉ ਹਰਿ ਦੀਆ ਬੁਝਾਇ ॥ ੧ ॥ ਰਹਾਉ ॥**

ਸਤਿਗੁਰਾਂ ਨੇ ਮੈਨੂੰ ਹਰਿ ਹਰਿ ਨਾਮ ਦਾ ਸਿਮਰਨ ਕਰਨਾ ਸਮਝਾ ਦਿੱਤਾ ਹੈ ॥੧॥ ਰਹਾਉ ॥

**ਦੋਹਾਗਣੀ ਖਰੀਆ ਬਿਲਲਾਦੀਆ ਤਿਨਾ ਮਹਲੁ ਨ ਪਾਇ ॥**

ਮਨਮੁਖ ਰੂਪ ਛੁੱਟੜ ਇਸਤ੍ਰੀਆਂ ਖਰੀਆ=ਚੰਗੀਆਂ ਭਾਵ ਬਹੁਤ ਸਾਰਾ ਵਿਰਲਾਪ ਕਰਦੀਆਂ ਹਨ, ਕਿਉਂਕਿ ਉਹਨਾਂ ਨੇ ਮਹਲੁ=ਸਰੂਪ ਨੂੰ ਪਾਇਆ ਹੀ ਨਹੀਂ।

**ਦੂਜੈ ਭਾਇ ਕਰੂਪੀ ਦੂਖੁ ਪਾਵਹਿ ਆਗੈ ਜਾਇ ॥ ੧ ॥**

ਦ੍ਵੈਤ ਭਾਵ ਕਰਕੇ ਉਹ ਕਰੂਪੀ=ਸਫ਼ਾਈ ਰੂਪੀ ਰੂਪ ਤੋਂ ਰਹਿਤ ਹਨ, ਇਸ ਤੇ ਆਗੈ=ਪ੍ਰਲੋਕ ਵਿੱਚ ਜਾਕੇ ਦੁੱਖ ਪਾਣਗੀਆਂ ॥ ੨ ॥

**ਗੁਣਵੰਤੀ ਨਿਤ ਗੁਣ ਰਵੈ ਹਿਰਦੈ ਨਾਮੁ ਵਸਾਇ ॥**

ਸ਼ੁਭ ਗੁਣਾਂ ਵਾਲੀ ਗੁਰਮੁਖ ਇਸਤ੍ਰੀ ਹਿਰਦੇ ਵਿੱਚ ਨਾਮ ਨੂੰ ਵਸਾਕੇ ਨਿੱਤ ਹੀ ਪਿਆਰੇ ਪ੍ਰਭੂ ਦੇ ਗੁਣਾਂ ਨੂੰ ਰਵੈ=ਉਚਾਰਦੀ ਹੈ।

## ਅਉਗਣਵੰਤੀ ਕਾਮਣੀ ਦੁਖੁ ਲਾਗੈ ਬਿਲਲਾਇ ॥੩॥

ਔਗੁਣਾਂ ਵਾਲੀ ਮਨਮੁਖ ਕਾਮਣੀ=ਇਸਤ੍ਰੀ ਨੂੰ ਜਿਸ ਵੇਲੇ ਜਮਾਂ ਦਾ ਦੁੱਖ ਲੱਗਦਾ ਹੈ ਤਾਂ ਬੜਾ ਵਿਰਲਾਪ ਕਰਦੀ ਹੈ ॥ ੩ ॥

## ਸਭਨਾ ਕਾ ਭਤਾਰੁ ਏਕੁ ਹੈ ਸੁਆਮੀ ਕਹਣਾ ਕਿਛੂ ਨ ਜਾਇ ॥

ਦੁਹਾਗਣਾਂ ਤੇ ਸੁਹਾਗਣਾਂ ਇਨ੍ਹਾਂ ਸਾਰਿਆਂ ਦਾ ਭਤਾਰੁ=ਪਤੀ ਇੱਕ ਸੁਆਮੀ ਪਰਮਾਤਮਾ ਹੈ, ਇਸ ਲਈ ਕੁਝ ਕਿਹਾ ਨਹੀਂ ਜਾਂਦਾ।

## ਨਾਨਕ ਆਪੇ ਵੇਕ ਕੀਤਿਅਨੁ ਨਾਮੇ ਲਇਅਨੁ ਲਾਇ ॥ ੪ ॥ ੪ ॥

ਗੁਰੂ ਜੀ ਕਥਨ ਕਰਦੇ ਹਨ, ਉਸ ਨੇ ਆਪ ਹੀ ਮਨਮੁਖ ਪੁਰਸ਼ ਨਾਮ ਤੋਂ ਵੇਕ=ਭਿੰਨ ਭਾਵ ਵੱਖ ਕੀਤੇ ਹਨ, ਅਤੇ ਆਪ ਹੀ ਗੁਰਮੁਖਾਂ ਨੂੰ ਨਾਮ ਸਿਮਰਨ ਵਿੱਚ ਲਗਾ ਲੀਤਾ ਹੈ ॥੪॥੪॥

## ਵਡਹੰਸੁ ਮਹਲਾ ੩ ॥

## ਅੰਮ੍ਰਿਤ ਨਾਮੁ ਸਦ ਮੀਠਾ ਲਾਗਾ ਗੁਰ ਸਬਦੀ ਸਾਦੁ ਆਇਆ ॥

ਨਾਮ ਅੰਮ੍ਰਿਤ ਸਦਾ ਮਿੱਠਾ ਲੱਗਾ ਹੈ, ਪਰ ਗੁਰਾਂ ਦੇ ਉਪਦੇਸ਼ ਕਰਕੇ ਨਾਮ ਦਾ ਸੁਆਦ ਆਇਆ ਹੈ। ਅਥਵਾ:-ਜਿਨ੍ਹਾਂ ਗੁਰ ਸ਼ਬਦੀਆਂ ਨੂੰ ਉਪਦੇਸ਼ ਦਾ ਅਨੰਦ ਆਇਆ ਹੈ, ਉਹਨਾਂ ਨੂੰ ਪ੍ਰਭੂ ਦਾ ਨਾਮ ਅੰਮ੍ਰਿਤ ਸਦਾ ਮਿੱਠਾ ਲੱਗਾ ਹੈ।

## ਸਚੀ ਬਾਣੀ ਸਹਜਿ ਸਮਾਣੀ ਹਰਿ ਜੀਉ ਮਨਿ ਵਸਾਇਆ ॥੧॥

ਗੁਰਾਂ ਦੀ ਸੱਚੀ-ਬਾਣੀ ਵਿੱਚ ਬਿਰਤੀ ਸਹਜੇ ਹੀ ਸਮਾ ਗਈ ਹੈ, ਇਸੀ ਤੇ ਹਰਿ ਜੀ (ਪਰਮਾਤਮਾ) ਮਨ ਵਿੱਚ ਆ ਵਸਿਆ ਹੈ। ਅਥਵਾ:-ਗੁਰਾਂ ਦੀ ਸੱਚੀ ਬਾਣੀ ਦੁਆਰੇ ਹਰਿ ਜੀ ਨੂੰ ਮਨ ਵਿੱਚ ਵਸਾਇਆ ਤਾਂ ਬਿਰਤੀ ਸਹਜਿ ਸਮਾਣੀ=ਸ਼ਾਂਤੀ ਵਿੱਚ ਅਭੇਦ ਹੋਈ ॥ ੧ ॥

## ਹਰਿ ਕਰਿ ਕਿਰਪਾ ਸਤਗੁਰੂ ਮਿਲਾਇਆ ॥

ਹਰੀ ਨੇ ਕਿਰਪਾ ਦ੍ਰਿਸ਼ਟੀ ਕਰਕੇ ਸਤਿਗੁਰਾਂ ਨਾਲ ਮਿਲਾਇਆ ਹੈ।

## ਪੂਰੈ ਸਤਗੁਰਿ ਹਰਿਨਾਮੁ ਧਿਆਇਆ ॥ ੧ ॥ ਰਹਾਉ ॥

ਪੂਰਿਆਂ ਸਤਿਗੁਰਾਂ ਨੇ ਕਿਰਪਾ ਕਰਕੇ ਮੇਰੇ ਪਾਸੋਂ ਹਰੀ ਨਾਮ ਜਪਵਾਇਆ ਹੈ ॥੧॥ ਰਹਾਉ ॥

## ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ ॥

ਭਾਵੇਂ ਬ੍ਰਹਮਾ ਨੇ ਵੇਦ ਬਾਣੀ ਪਰਗਾਸੀ=ਪ੍ਰਗਟ ਕੀਤੀ ਹੈ, ਪਰ ਉਸ ਦੇ ਅੰਦਰ ਭੀ ਮਾਇਆ ਦੇ ਮੋਹ ਦਾ ਪਸਾਰਾ ਹੋ ਰਿਹਾ ਹੈ। "ਜੋ ਆਪਣੀ ਪੁੱਤਰੀ ਦੇ ਸੋਹਣੇ ਰੂਪ ਨੂੰ ਵੇਖਕੇ ਮੋਹਤ ਹੋ ਗਿਆ"।

## ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ ॥੨॥

ਭਾਵੇਂ ਮਹਾਦੇਉ=ਸ਼ਿਵ ਜੀ ਗਿਆਨੀ ਹੋ ਕੇ ਆਪਣੇ ਘਰਿ=ਸਰੂਪ ਵਿੱਚ ਵਰਤ ਰਿਹਾ ਹੈ, ਪਰ

ਉਸ ਦੇ ਆਪਣੇ ਘਰਿ=ਹਿਰਦੇ ਵਿੱਚ ਭੀ ਤਾਮਸੁ=ਤਮੋ ਗੁਣ ਤੇ ਹੰਕਾਰ ਬਹੁਤ ਸਾਰਾ ਹੈ। "ਜਿਸ ਵੇਲੇ ਭ੍ਰਿਗੂ ਰਿਖੀ ਪ੍ਰੀਖਿਆ ਲੈਣ ਗਿਆ ਤਾਂ ਇਹ ਗੁੱਸੇ ਵਿੱਚ ਭਰਕੇ ਉਸ ਦੇ ਮਗਰ ਦੌੜ ਪਿਆ" ॥੨॥

**ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ ॥**

ਕਿਸਨੁ=ਵਿਸ਼ਨੂੰ ਤਾਂ ਸਦਾ ਹੀ ਅਵਤਾਰਾਂ ਦੇ ਧਾਰਨ ਵਿੱਚ ਰੂਧਾ=ਰੁਕਿਆ ਹੋਇਆ ਹੈ, ਇਨ੍ਹਾਂ ਤਿੰਨਾਂ ਦੇਵਤਿਆਂ ਨੂੰ ਤਾਂ ਉਪਦੇਸ਼ ਦੇਕੇ ਜੀਵਾਂ ਦੇ ਤਾਰਨ ਦਾ ਅਵਿਕਾਸ਼ (ਸਮਾਂ) ਹੀ ਨਹੀਂ ਹੈ ਤਾਂ ਦੱਸੋ ਸੰਸਾਰ ਕਿਸਦੇ ਆਸਰੇ ਲੱਗਕੇ ਤਰੇਗਾ। ਨੋਟ :-"ਕਿਸਨੁ" ਦਾ ਸੰਕੇਤੀ ਅਰਥ ਇੱਥੇ ਵਿਸ਼ਨੂੰ ਕੀਤਾ ਹੈ।

**ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ ਚੂਕੈ ਮੋਹ ਗੁਬਾਰਾ ॥ ੩ ॥**

ਜੋ ਉੱਤਮ ਜਗਿਆਸੂ ਗੁਰਾਂ ਦੁਆਰੇ ਬ੍ਰਹਮ ਗਿਆਨ ਵਿੱਚ ਰੱਤੇ ਹਨ, ਉਹਨਾਂ ਦਾ ਮੋਹ ਰੂਪ ਗੁਬਾਰਾ=ਅਨ੍ਹੇਰਾ ਦੂਰ ਹੋਣ ਕਰਕੇ ਉਹ ਇਸ ਕਲਜੁਗ ਵਿੱਚ ਮੁਕਤ ਰੂਪ ਹਨ ॥ ੩ ॥

**ਸਤਗੁਰ ਸੇਵਾ ਤੇ ਨਿਸਤਾਰਾ ਗੁਰਮੁਖਿ ਤਰੈ ਸੰਸਾਰਾ ॥**

ਸਤਿਗੁਰਾਂ ਦੀ ਸੇਵਾ ਕਰਕੇ ਹੀ ਨਿਸਤਾਰਾ ਹੁੰਦਾ ਹੈ, ਗੁਰਮੁਖ ਸੇਵਾ ਕਰਕੇ ਸੰਸਾਰ ਸਮੁੰਦਰ ਤੋਂ ਤਰ ਗਏ ਹਨ।

**ਸਾਚੈ ਨਾਇ ਰਤੇ ਬੈਰਾਗੀ ਪਾਇਨਿ ਮੋਖ ਦੁਆਰਾ ॥ ੪ ॥**

ਜੋ ਅਸਲ ਵੈਰਾਗੀ ਹੋ ਕੇ ਸੱਚੇ ਨਾਮ ਸਿਮਰਨ ਵਿੱਚ ਰੱਤੇ ਹਨ, ਉਹ ਮੋਖ ਦੀ ਦੁਆਰਾ ਗਿਆਨ ਪਾਂਵਦੇ ਹਨ ॥ ੪ ॥

**ਏਕੋ ਸਚੁ ਵਰਤੈ ਸਭ ਅੰਤਰਿ ਸਭਨਾ ਕਰੈ ਪ੍ਰਤਿਪਾਲਾ ॥**

ਸਾਰਿਆਂ ਦੇ ਅੰਦਰ ਇੱਕ ਸੱਚਾ ਵਾਹਿਗੁਰੂ ਵਰਤ ਰਿਹਾ ਹੈ, ਜੋ ਸਾਰਿਆਂ ਜੀਵਾਂ ਦਾ ਪ੍ਰਤਿਪਾਲਾ ਕਰਦਾ ਹੈ।

**ਨਾਨਕ ਇਕਸੁ ਬਿਨੁ ਮੈ ਅਵਰੁ ਨ ਜਾਣਾ**
**ਸਭਨਾ ਦੀਵਾਨੁ ਦਇਆਲਾ ॥ ੫ ॥ ੫ ॥**

ਗੁਰੂ ਜੀ ਕਥਨ ਕਰਦੇ ਹਨ, ਇੱਕ ਪ੍ਰਭੂ ਤੋਂ ਬਿਨਾਂ ਮੈਂ ਹੋਰ ਕਿਸੇ ਨੂੰ ਨਹੀਂ ਜਾਣਦਾ, ਉਹ ਦਿਆਲੂ ਹੀ ਸਾਰਿਆਂ ਦਾ ਦੀਵਾਨੁ-ਆਸਰਾ ਹੈ ॥ ੫ ॥ ੫ ॥

**ਵਡਹੰਸੁ ਮਹਲਾ ੩ ॥ ਗੁਰਮੁਖਿ ਸਚੁ ਸੰਜਮੁ ਤਤੁ ਗਿਆਨੁ ॥**

ਗੁਰਮੁਖਿ=ਗੁਰਾਂ ਦੁਆਰੇ ਸੱਚਾ ਸੰਜਮੁ (ਨਿਸ਼ਕਪਟ ਇੰਦ੍ਰੀਆਂ ਦਾ ਦਮਨ ਕਰੇ) ਤਾਂ ਤਤੁ ਗਿਆਨੁ=ਯਥਾਰਥ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

[ਪੰਨਾ ੫੬੦] **ਗੁਰਮੁਖਿ ਸਾਚੇ ਲਾਗੈ ਧਿਆਨੁ ॥ ੧ ॥**

ਗੁਰਮੁਖ ਹਮੇਸ਼ਾਂ ਸੱਚੇ ਵਾਹਿਗੁਰੂ ਦੇ ਧਿਆਨ ਵਿੱਚ ਲੱਗੇ ਰਹਿੰਦੇ ਹਨ।

**ਗੁਰਮੁਖਿ ਮਨ ਮੇਰੇ ਨਾਮੁ ਸਮਾਲਿ ॥ ਸਦਾ ਨਿਬਹੈ ਚਲੈ ਤੇਰੈ ਨਾਲਿ ॥ਰਹਾਉ॥**

ਹੇ ਮੇਰੇ ਮਨ! ਤੂੰ ਗੁਰਮੁਖ ਹੋਕੇ ਗੁਰਾਂ ਦੁਆਰੇ ਨਾਮ ਨੂੰ ਸਮ੍ਹਾਲਣਾ ਕਰ। ਜੋ ਇਸ ਲੋਕ ਵਿੱਚ ਸਦੀਵ ਕਾਲ ਤੇਰੇ ਨਾਲ ਨਿਭੇਗਾ, ਅਤੇ ਪ੍ਰਲੋਕ ਵਿੱਚ ਵੀ ਤੇਰੇ ਨਾਲ ਚੱਲੇਗਾ ॥ ਰਹਾਉ ॥

**ਗੁਰਮੁਖਿ ਜਾਤਿ ਪਤਿ ਸਚੁ ਸੋਇ ॥ ਗੁਰਮੁਖਿ ਅੰਤਰਿ ਸਖਾਈ ਪ੍ਰਭੁ ਹੋਇ ॥੨॥**

ਗੁਰਮੁਖਾਂ ਦੀ ਜਾਤੀ ਤੇ ਪਤਿ=ਪਤ-ਆਬਰੋ, ਅਥਵਾ:-ਪੰਗਤੀ ਉਹ ਸੱਚਾ ਪ੍ਰਭੂ ਹੀ ਹੈ। ਗੁਰਮੁਖਾਂ ਦੇ ਅੰਦਰ ਉਹ ਪ੍ਰਭੂ ਹੀ ਸਖਾਈ=ਸਹਾਇਤਾ ਦੇ ਕਰਨ ਵਾਲਾ ਹੁੰਦਾ ਹੈ ॥ ੨ ॥

**ਗੁਰਮੁਖਿ ਜਿਸਨੋ ਆਪਿ ਕਰੇ ਸੋ ਹੋਇ ॥**

**ਗੁਰਮੁਖਿ ਆਪਿ ਵਡਾਈ ਦੇਵੈ ਸੋਇ ॥ ੩ ॥**

ਉਹ ਪ੍ਰਭੂ ਜਿਸ ਨੂੰ ਆਪ ਗੁਰਮੁਖ ਕਰਦਾ ਹੈ ਓਹੀ ਪੁਰਸ਼ ਗੁਰਮੁਖ ਹੁੰਦਾ ਹੈ। ਉਹ ਪ੍ਰਭੂ ਆਪ ਹੀ ਗੁਰਮੁਖਾਂ ਨੂੰ ਵਡਿਆਈ ਦੇਂਦਾ ਹੈ ॥ ੩ ॥

**ਗੁਰਮੁਖਿ ਸਬਦੁ ਸਚੁ ਕਰਣੀ ਸਾਰੁ ॥ ਗੁਰਮੁਖਿ ਨਾਨਕ ਪਰਵਾਰੈ ਸਾਧਾਰੁ॥੪॥੬॥**

ਗੁਰਮੁਖ ਗੁਰ ਉਪਦੇਸ਼ ਰੂਪੀ ਸੱਚੀ ਕਰਣੀ ਨੂੰ ਸਾਰੁ=ਸੰਭਾਲਦੇ ਹਨ। ਗੁਰੂ ਜੀ ਕਥਨ ਕਰਦੇ ਹਨ, ਗੁਰਮੁਖ ਆਪਣੇ ਪ੍ਰਤੱਖ ਪ੍ਰਵਾਰ ਨੂੰ, ਅਥਵਾ :-ਸਿੱਖੀ ਸੇਵਕੀ ਰੂਪੀ ਪ੍ਰਵਾਰ ਨੂੰ, ਅਥਵਾ:-ਇੰਦ੍ਰੀਆਂ ਰੂਪੀ ਪ੍ਰਵਾਰ ਨੂੰ ਸੁਧਾਰ ਲੈਂਦੇ ਹਨ। ਅਥਵਾ:-ਸਾਧਾਰੁ=ਸਹਿਤ ਆਸਰੇ ਦੇ ਕਰ ਲੈਂਦੇ ਹਨ ॥੪॥੬॥

**ਵਡਹੰਸੁ ਮਹਲਾ ੩ ॥ ਰਸਨਾ ਹਰਿ ਸਾਦਿ ਲਗੀ ਸਹਜਿ ਸੁਭਾਇ ॥**

ਸਹਜਿ ਸੁਭਾਇ=ਸੁਤੇ ਸਿੱਧ, ਅਥਵਾ:-ਸ਼ਾਂਤੀ ਸੁਭਾਵ ਨਾਲ ਰਸਨਾ ਹਰੀ ਨਾਮ ਦਾ ਸ੍ਵਾਦ ਲੈਣ ਲੱਗੀ ਹੋਈ ਹੈ।

**ਮਨੁ ਤ੍ਰਿਪਤਿਆ ਹਰਿ ਨਾਮੁ ਧਿਆਇ ॥ ੧ ॥**

ਅਤੇ ਹਰੀ ਨਾਮ ਨੂੰ ਧਿਆਕੇ ਮਨ ਪਦਾਰਥਾਂ ਵੱਲੋਂ ਤ੍ਰਿਪਤ ਹੋ ਗਿਆ ਹੈ ॥੧॥

**ਸਦਾ ਸੁਖੁ ਸਾਚੈ ਸਬਦਿ ਵੀਚਾਰੀ ॥**

ਸੱਚੇ ਗੁਰਾਂ ਦੇ ਸ਼ਬਦ ਦੀ ਵੀਚਾਰ ਕਰਕੇ ਸਦਾ ਹੀ ਸੁਖ ਹੋਇਆ ਹੈ।

**ਆਪਣੇ ਸਤਗੁਰ ਵਿਟਹੁ ਸਦਾ ਬਲਿਹਾਰੀ ॥ ੧ ॥ ਰਹਾਉ ॥**

ਮੈਂ ਆਪਣੇ ਸਤਿਗੁਰਾਂ ਦੇ ਵਿਟਹੁ=ਉੱਪਰੋਂ ਸਦਾ ਬਲਿਹਾਰ ਜਾਂਦਾ ਹਾਂ ॥੧॥ ਰਹਾਉ ॥

**ਅਖੀ ਸੰਤੋਖੀਆ ਏਕ ਲਿਵਲਾਇ ॥ ਮਨੁ ਸੰਤੋਖਿਆ ਦੂਜਾ ਭਾਉ ਗਵਾਇ ॥੨॥**

ਇੱਕ ਪ੍ਰਭੂ ਦੇ ਧਿਆਨ ਵਿੱਚ ਲਿਵ=ਬਿਰਤੀ ਦੇ ਲਗਾਉਣ ਕਰਕੇ ਅੱਖਾਂ ਨੂੰ ਸੰਤੋਖ ਆ ਗਿਆ ਹੈ।

ਦ੍ਵੈਤ ਭਾਵ ਦੇ ਗੁਆਣ ਕਰਕੇ ਮਨ ਨੂੰ ਸੰਤੋਖ ਹੋਇਆ ਹੈ ॥ ੨ ॥

**ਦੇਹ ਸਰੀਰਿ ਸੁਖੁ ਹੋਵੈ ਸਬਦਿ ਹਰਿ ਨਾਇ ॥**

ਗੁਰ ਉਪਦੇਸ਼ ਦੁਆਰੇ ਹਰੀ ਨਾਮ ਜਪਣ ਕਰਕੇ ਸਥੂਲ ਦੇਹ ਤੇ ਸੂਖਮ ਸਰੀਰ ਨੂੰ ਸੁਖ ਹੁੰਦਾ ਹੈ।

**ਨਾਮੁ ਪਰਮਲੁ ਹਿਰਦੈ ਰਹਿਆ ਸਮਾਇ ॥ ੩ ॥**

ਪਰਮਲੁ=ਚੰਦਨ ਵਾਂਗੂੰ ਸੀਤਲ ਨਾਮ ਹਿਰਦੇ ਵਿੱਚ ਸਮਾ ਰਿਹਾ ਹੈ ॥ ੩ ॥

**ਨਾਨਕ ਮਸਤਕਿ ਜਿਸੁ ਵਡਭਾਗੁ ॥ ਗੁਰ ਕੀ ਬਾਣੀ ਸਹਜ ਬੈਰਾਗੁ ॥੪॥੭॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਦੇ ਮੱਥੇ ਦੇ ਵੱਡੇ ਭਾਗ ਹਨ।
ਸਤਿਗੁਰਾਂ ਦੀ ਬਾਣੀ ਕਰਕੇ ਉਸ ਨੂੰ ਸਹਜ=ਗਿਆਨ ਤੇ ਵੈਰਾਗ ਪ੍ਰਾਪਤ ਹੁੰਦਾ ਹੈ ॥੪॥੭॥

**ਵਡਹੰਸੁ ਮਹਲਾ ੩ ॥ ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥**

**ਸਚੈ ਸਬਦਿ ਸਚਿ ਸਮਾਇ ॥ ੧ ॥**

ਪ੍ਰਭੂ ਦਾ ਨਾਮ ਪੂਰਿਆਂ ਗੁਰਾਂ ਤੋਂ ਪਾਇਆ ਜਾਂਦਾ ਹੈ। ਸੱਚੇ ਗੁਰਾਂ ਦੇ ਉਪਦੇਸ਼ ਕਰਕੇ ਹੀ ਸੱਚ ਵਿੱਚ ਸਮਾਂਵਦਾ ਹੈ ॥ ੧ ॥

**ਏ ਮਨ ਨਾਮੁ ਨਿਧਾਨੁ ਤੂ ਪਾਇ ॥ ਆਪਣੇ ਗੁਰ ਕੀ ਮੰਨਿ ਲੈ ਰਜਾਇ॥੧॥ਰਹਾਉ॥**

ਹੇ ਮਨ ! ਤੂੰ ਨਾਮ ਰੂਪ ਖ਼ਜ਼ਾਨੇ ਨੂੰ ਪਾਉਣਾ ਕਰ। ਅਤੇ ਆਪਣੇ ਗੁਰਾਂ ਦੀ ਆਗਿਆ ਨੂੰ ਮੰਨ ਲੈ ॥ ੧ ॥ ਰਹਾਉ ॥

**ਗੁਰ ਕੈ ਸਬਦਿ ਵਿਚਹੁ ਮੈਲੁ ਗਵਾਇ ॥ ਨਿਰਮਲੁ ਨਾਮੁ ਵਸੈ ਮਨਿ ਆਇ ॥੨॥**

ਗੁਰਾਂ ਦੇ ਉਪਦੇਸ਼ ਕਰਕੇ ਹਿਰਦੇ ਵਿੱਚੋਂ ਰਾਗ ਦਵੇਸ਼ ਰੂਪੀ ਮੈਲ ਨੂੰ ਦੂਰ ਕਰ। ਤਾਂ ਪਵਿੱਤਰ ਨਾਮ ਤੇਰੇ ਮਨ ਵਿੱਚ ਆ ਵੱਸੇਗਾ ॥ ੨ ॥

**ਭਰਮੇ ਭੂਲਾ ਫਿਰੈ ਸੰਸਾਰੁ ॥ ਮਰਿ ਜਨਮੈ ਜਮੁ ਕਰੇ ਖੁਆਰੁ ॥ ੩ ॥**

ਸਾਰਾ ਸੰਸਾਰ ਭਰਮ ਵਿੱਚ ਭੁੱਲਿਆ ਫਿਰਦਾ ਹੈ। ਇਸ ਤੇ ਜੰਮਦਾ ਮਰਦਾ ਹੈ, ਤੇ ਜਮ ਰਾਜਾ ਇਸ ਨੂੰ ਖ਼ਰਾਬ ਕਰਦਾ ਹੈ ॥ ੩

**ਨਾਨਕ ਸੇ ਵਡਭਾਗੀ ਜਿਨ ਹਰਿ ਨਾਮੁ ਧਿਆਇਆ ॥**

ਗੁਰੂ ਜੀ ਕਥਨ ਕਰਦੇ ਹਨ, ਉਹ ਵੱਡਿਆਂ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਹਰੀ ਨਾਮ ਨੂੰ ਧਿਆਉਣਾ ਕੀਤਾ ਹੈ।

**ਗੁਰ ਪਰਸਾਦੀ ਮੰਨਿ ਵਸਾਇਆ ॥ ੪ ॥ ੮ ॥**

ਅਤੇ ਗੁਰਾਂ ਦੀ ਕਿਰਪਾ ਨਾਲ ਹਰੀ ਨਾਮ ਨੂੰ ਮਨ ਵਿੱਚ ਵਸਾਇਆ ਹੈ ॥ ੪ ॥ ੮ ॥

## ਵਡਹੰਸੁ ਮਹਲਾ ੩ ॥

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥**

ਹਉਮੈ=ਹੰਕਾਰ ਦਾ ਵਾਹਿਗੁਰੂ ਨਾਮ ਨਾਲ ਬੜਾ ਭਾਰੀ ਵਿਰੋਧ ਹੈ, ਇਹ ਦੋਵੇਂ ਇੱਕ ਅੰਤਹ ਕਰਨ ਰੂਪੀ ਅਸਥਾਨ ਉੱਪਰ ਨਹੀਂ ਵਸਦੇ।

**ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥ ੧ ॥**

ਹੰਗਤਾ ਮਮਤਾ ਵਿਚ ਹੋਣ ਵਾਲੇ ਤੋਂ ਸੇਵਾ ਨਹੀਂ ਹੁੰਦੀ, ਜੇ ਗੁਰੂ ਦੀ ਸੇਵਾ ਨਾ ਹੋਵੇ ਤਾਂ ਮਨ ਦਾ ਸਾਰਾ ਕਰਤੱਬ ਕੀਤਾ ਹੋਇਆ ਬਿਰਥਾ ਜਾਇ=ਨਿਸਫਲ ਜਾਂਦਾ ਹੈ ॥ ੧ ॥

**ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ ॥**

ਹੇ ਮੇਰੇ ਮਨ ! ਤੂੰ ਗੁਰਾਂ ਦਾ ਉਪਦੇਸ਼ ਕਮਾ ਕੇ ਹਰੀ ਨਾਮ ਨੂੰ ਚੇਤਿ=ਚੇਤਨਾ ਕਰ।

**ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ॥ ਰਹਾਉ ॥**

ਜੇ ਤੂੰ ਗੁਰੂ ਦਾ ਹੁਕਮ ਮੰਨੇਗਾ, ਤਾਂ ਹਰੀ ਤੈਨੂੰ ਮਿਲੇਗਾ, ਤਾਂ ਹੀ ਤੇਰੇ ਹਿਰਦੇ ਵਿਚੋਂ ਹੰਗਤਾ ਮਮਤਾ ਚਲੀ ਜਾਏਗੀ ॥ ਰਹਾਉ ॥

**ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ ॥**

ਜਿਤਨੇ-ਕੁ ਸਰੀਰ ਹਨ ਸਾਰਿਆਂ ਵਿਚ ਹਉਮੈ ਹੈ, ਅਤੇ ਹੰਕਾਰ ਕਰਕੇ ਹੀ ਸਾਰਿਆਂ ਦੀ ਉਤਪਤੀ ਹੋਈ ਹੈ।

**ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ ॥੨॥**

ਹਉਮੈ=ਹੰਕਾਰ ਹੀ ਇੱਕ ਵੱਡਾ ਅਨ੍ਹੇਰਾ ਹੈ, ਇਸ ਲਈ ਹੰਕਾਰ ਵਿਚ ਹੋਣ ਕਰਕੇ ਕੋਈ ਕੁਝ ਜਾਣ ਨਹੀਂ ਸਕਦਾ ॥ ੨ ॥

**ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥**

ਹੰਕਾਰ ਵਿਚ ਭਗਤੀ ਕੀਤੀ ਹੋਈ ਕਬੂਲ ਨਹੀਂ ਹੁੰਦੀ ਅਤੇ ਹੰਕਾਰ ਵਿਚ ਭਾਣਾ ਵੀ ਨਹੀਂ ਸਮਝਿਆ ਜਾਂਦਾ।

**ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ ॥੩॥**

ਜਿਹੜਾ ਜੀਵ ਹੰਕਾਰ ਵਿਚ ਬੱਧਾ ਹੋਇਆ ਹੈ, ਉਸ ਦੇ ਮਨ ਵਿਚ ਆ ਕੇ ਨਾਮ ਵੱਸਦਾ ਹੀ ਨਹੀਂ ਹੈ ॥ ੩ ॥

**ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ ॥**

ਗੁਰੂ ਜੀ ਕਥਨ ਕਰਦੇ ਹਨ, ਸਤਿਗੁਰਾਂ ਨਾਲ ਮਿਲਣ ਕਰ ਕੇ ਜਿਸ ਦੀ ਹੰਗਤਾ ਮਮਤਾ ਮਿਟ ਗਈ ਹੈ, ਤਾਂ ਉਸ ਦੇ ਮਨ ਵਿਚ ਸੱਚ-ਨਾਮ ਆ ਕੇ ਵਸਿਆ ਹੈ।

**ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ ॥ ੪ ॥ ੯ ॥ ੧੨ ॥**

ਉਹ ਸੱਚ ਨਾਮ ਦੀ ਕਮਾਈ ਕਰਦਾ ਹੈ, ਅਤੇ ਸੱਚੇ ਗੁਰਾਂ ਦੀ ਸੇਵਾ ਕਰਕੇ ਸੱਚੇ ਵਾਹਿਗੁਰੂ ਵਿੱਚ ਸਮਾ ਰਹਿੰਦਾ ਹੈ ॥ ੪ ॥ ੯ ॥ ੧੨ ॥

**ਵਡਹੰਸੁ ਮਹਲਾ ੪ ਘਰੁ ੧ ੧ ੴ ਸਤਿਗੁਰ ਪ੍ਰਸਾਦਿ ॥**

**ਸੇਜ ਏਕ ਏਕੋ ਪ੍ਰਭੁ ਠਾਕੁਰੁ ॥ ਗੁਰਮੁਖਿ ਹਰਿ ਰਾਵੇ ਸੁਖ ਸਾਗਰੁ ॥੧॥**

ਇੱਕ ਹੀ ਅੰਤਹ ਕਰਣ ਰੂਪ ਸੇਜਾ ਹੈ, ਉਸ ਉੱਤੇ ਇੱਕ ਪ੍ਰਭੂ ਠਾਕੁਰ ਹੀ ਬਿਰਾਜਮਾਨ ਹੈ। ਉਸ ਸੁਖ ਸਾਗਰ=ਸੁਖਾਂ ਦੇ ਸਮੁੰਦਰ ਹਰੀ ਦੇ ਅਨੰਦ ਨੂੰ ਗੁਰਮੁਖ ਹੀ ਰਾਵੇ=ਭੋਗਦੇ ਹਨ ॥ ੧ ॥

**ਮੈ ਪ੍ਰਭ ਮਿਲਣ ਪ੍ਰੇਮ ਮਨਿ ਆਸਾ ॥**

ਮੇਰੇ ਮਨ ਵਿੱਚ ਪ੍ਰੇਮ ਹੋਣ ਕਰਕੇ ਪ੍ਰਭੂ ਨਾਲ ਮਿਲਣ ਦੀ ਆਸਾ ਲੱਗ ਰਹੀ ਹੈ।

**[ਪੰਨਾ ੫੬੧] ਗੁਰੁ ਪੂਰਾ ਮੇਲਾਵੈ ਮੇਰਾ ਪ੍ਰੀਤਮੁ**

**ਹਉ ਵਾਰਿ ਵਾਰਿ ਆਪਣੇ ਗੁਰੂ ਕਉ ਜਾਸਾ ॥ ੧ ॥ ਰਹਾਉ ॥**

ਮੇਰੇ ਪ੍ਰੀਤਮ ਨੂੰ ਪੂਰੇ ਗੁਰੂ ਹੀ ਮਿਲਾਣ ਵਾਲੇ ਹਨ, ਇਸ ਕਰਕੇ ਮੈਂ ਆਪਣੇ ਗੁਰੂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ ॥ ੧ ॥ ਰਹਾਉ ॥

**ਮੈ ਅਵਗਣ ਭਰਪੂਰਿ ਸਰੀਰੇ ॥ ਹਉ ਕਿਉ ਕਰਿ ਮਿਲਾ ਅਪਣੇ ਪ੍ਰੀਤਮ ਪੂਰੇ ॥੨॥**

ਮੇਰਾ ਸਰੀਰ ਔਗੁਣਾਂ ਕਰਕੇ ਭਰਪੂਰ ਹੈ। ਇਸ ਲਈ ਮੈਂ ਆਪਣੇ ਪੂਰੇ ਪ੍ਰੀਤਮ ਨਾਲ ਕਿਵੇਂ ਮਿਲਣਾ ਕਰਾਂ ॥ ੨ ॥

**ਜਿਨਿ ਗੁਣਵੰਤੀ ਮੇਰਾ ਪ੍ਰੀਤਮੁ ਪਾਇਆ ॥**

**ਸੇ ਮੈ ਗੁਣ ਨਾਹੀ ਹਉ ਕਿਉ ਮਿਲਾ ਮੇਰੀ ਮਾਇਆ ॥ ੩ ॥**

ਸ਼ੁਭ ਗੁਣਾਂ ਵਾਲੀਆਂ ਨੇ ਜਿਨ੍ਹਾਂ ਗੁਣਾਂ ਕਰਕੇ ਮੇਰਾ ਪ੍ਰੀਤਮ ਪਾਇਆ ਹੈ, ਉਹ ਗੁਣ ਮੇਰੇ ਵਿੱਚ ਨਹੀਂ ਹਨ, ਹੇ ਮੇਰੀ ਮਾਤਾ ! ਮੈਂ ਕਿਵੇਂ ਮਿਲਣਾਂ ਕਰਾਂ ॥ ੩ ॥

**ਹਉ ਕਰਿ ਕਰਿ ਥਾਕਾ ਉਪਾਵ ਬਹੁਤੇਰੇ ॥**

**ਨਾਨਕ ਗਰੀਬ ਰਾਖਹੁ ਹਰਿ ਮੇਰੇ ॥ ੪ ॥ ੧ ॥**

ਹਉ=ਮੈਂ ਬਹੁਤੇਰੇ=ਬਹੁਤ ਤਰ੍ਹਾਂ ਦੇ ਉਪਾਵ ਕਰ ਕਰਕੇ ਥੱਕ ਗਿਆ ਹਾਂ। ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੇ ਹਰੀ ! ਮੈਂ ਗ਼ਰੀਬ ਨੂੰ ਰੱਖ ਲਓ ॥ ੪ ॥ ੧ ॥

**ਵਡਹੰਸੁ ਮਹਲਾ ੪ ॥ ਮੇਰਾ ਹਰਿ ਪ੍ਰਭੁ ਸੁੰਦਰੁ ਮੈ ਸਾਰ ਨ ਜਾਣੀ ॥**

ਮੇਰਾ ਹਰੀ ਪ੍ਰਭੂ ਸੁੰਦਰ ਹੈ, ਪਰ ਮੈਂ ਉਸ ਦੀ ਸਾਰ ਸੰਭਾਲ ਭਾਵ ਕਦਰ ਨਹੀਂ ਜਾਣੀ ।

**ਹਉ ਹਰਿ ਪ੍ਰਭੁ ਛੋਡਿ ਦੂਜੈ ਲੋਭਾਣੀ ॥ ੧ ॥**

**ਹਉ ਕਿਉ ਕਰਿ ਪਿਰ ਕਉ ਮਿਲਉ ਇਆਣੀ ॥**

ਕਿਉਂਕਿ ਮੈਂ ਹਰੀ ਪ੍ਰਭੂ ਨੂੰ ਛੱਡ ਕੇ ਦੂਜੈ=ਸੰਸਾਰ ਵਿੱਚ ਅਥਵਾ:-ਦ੍ਵੈਤ ਭਾਵ ਵਿੱਚ ਲੁਭਾਇਮਾਨ ਹੋ ਰਹੀ ਹਾਂ ॥੧॥ ਮੈਂ ਇਆਣੀ=ਅਗਿਆਤ ਇਸਤ੍ਰੀ ਆਪਣੇ ਪਤੀ ਪਰਮਾਤਮਾ ਨੂੰ ਕਿਸ ਤਰ੍ਹਾਂ ਮਿਲਾਂਗੀ?

**ਜੋ ਪਿਰ ਭਾਵੈ ਸਾ ਸੋਹਾਗਣਿ ਸਾਈ ਪਿਰ ਕਉ ਮਿਲੈ ਸਿਆਣੀ ॥੧॥ਰਹਾਉ॥**

ਜੋ ਇਸਤ੍ਰੀ ਪਤੀ (ਪਰਮੇਸ਼ਰ) ਨੂੰ ਭਾਂਵਦੀ ਹੈ ਓਹੀ ਸੁਹਾਗਣ ਹੈ, ਅਤੇ "ਓਹੀ ਸਿਆਣੀ ਇਸਤ੍ਰੀ ਪਤੀ (ਪਰਮਾਤਮਾ) ਨੂੰ ਮਿਲਦੀ ਹੈ" ॥ ੧ ॥ ਰਹਾਉ ॥

**ਮੈ ਵਿਚਿ ਦੋਸ ਹਉ ਕਿਉ ਕਰਿ ਪਿਰੁ ਪਾਵਾ ॥**

**ਤੇਰੇ ਅਨੇਕ ਪਿਆਰੇ ਹਉ ਪਿਰ ਚਿਤਿ ਨ ਆਵਾ ॥ ੨ ॥**

ਦੋਸ਼ ਮੇਰੇ ਵਿੱਚ ਹਨ, ਫਿਰ ਮੈਂ ਪਤੀ (ਪਰਮਾਤਮਾ) ਨੂੰ ਕਿਸ ਤਰ੍ਹਾਂ ਪਾਵਾਂਗੀ । ਹੇ ਪਤੀ ! ਤੇਰੇ ਪਿਆਰ ਵਾਲੇ ਤਾਂ ਅਨੇਕਾਂ ਹਨ, ਇਸ ਲਈ ਮੈਂ ਤੈਨੂੰ ਯਾਦ ਨਹੀਂ ਆਉਂਦੀ ॥ ੨ ॥

**ਜਿਨਿ ਪਿਰੁ ਰਾਵਿਆ ਸਾ ਭਲੀ ਸੁਹਾਗਣਿ ॥**

**ਸੇ ਮੈ ਗੁਣ ਨਾਹੀ ਹਉ ਕਿਆ ਕਰੀ ਦੁਹਾਗਣਿ ॥ ੩ ॥**

ਜਿਸ ਨੇ ਪਤੀ ਦਾ ਅਨੰਦ ਭੋਗਿਆ ਹੈ ਉਹ ਸੁਹਾਗਣ ਭਲੀ ਹੈ । ਉਹ ਗੁਣ ਮੇਰੇ ਵਿੱਚ ਨਹੀਂ ਹਨ, ਇਸ ਤੇ ਹਉ=ਮੈਂ ਦੁਹਾਗਣਿ=ਛੁੱਟੜ ਇਸਤ੍ਰੀ ਕੀ ਕਰ ਸਕਦੀ ਹਾਂ ॥ ੩ ॥

**ਨਿਤ ਸੁਹਾਗਣਿ ਸਦਾ ਪਿਰੁ ਰਾਵੈ॥ ਮੈ ਕਰਮ ਹੀਣ ਕਬਹੀ ਗਲਿ ਲਾਵੈ॥੪॥**

ਸੁਹਾਗਣਾਂ ਤਾਂ ਨਿੱਤ ਹੀ ਆਪਣੇ ਪਤੀ ਦੇ ਅਨੰਦ ਨੂੰ ਸਦਾ ਭੋਗਦੀਆਂ ਹਨ । ਪਰ ਮੈਂ ਕਰਮਾਂ ਤੋਂ ਹੀਣੀ ਨੂੰ ਭੀ ਕਦੇ ਆਪਣੇ ਗਲ ਨਾਲ ਲਗਾਵੇਗਾ ॥ ੪ ॥

**ਤੂ ਪਿਰੁ ਗੁਣਵੰਤਾ ਹਉ ਅਉਗੁਣਿਆਰਾ ॥**

**ਮੈ ਨਿਰਗੁਣ ਬਖਸਿ ਨਾਨਕੁ ਵੇਚਾਰਾ ॥ ੫ ॥ ੨ ॥**

ਹੇ ਪਤੀ (ਪਰਮਾਤਮਾ) ! ਤੂੰ ਸ਼ੁਭ ਗੁਣਾਂ ਵਾਲਾ ਹੈਂ, ਤੇ ਮੈਂ ਔਗੁਣਾਂ ਵਾਲਾ ਹਾਂ । ਮੈਂ ਨਿਰਗੁਣ ਵਿਚਾਰੇ ਨੂੰ ਬਖਸ਼ ਲੈਣਾ ਕਰੋ ।

ਅਥਵਾ:-ਹੇ ਪਿਰੀ (ਪਰਮਾਤਮਾ) ! ਤੂੰ ਗੁਣਾਂ ਵਾਲਿਆਂ ਨੂੰ ਮਿਲਦਾ ਹੈਂ, ਤੇ ਮੈਂ ਔਗੁਣਾਂ ਵਾਲੀ ਹਾਂ । ਗੁਰੂ ਜੀ ਕਥਨ ਕਰਦੇ ਹਨ, ਮੈਂ ਗੁਣ ਹੀਣੀ ਵਿਚਾਰੀ ਨੂੰ ਆਪਣਾ ਦਰਸ਼ਨ ਬਖਸ਼ ਦੇਹੁ ॥ ੫ ॥ ੨ ॥

ੴ ਸਤਿਗੁਰ ਪ੍ਰਸਾਦਿ ॥

## ਵਡਹੰਸੁ ਮਹਲਾ ੪ ਘਰੁ ੨

**ਮੈ ਮਨਿ ਵਡੀ ਆਸ ਹਰੇ ਕਿਉ ਕਰਿ ਹਰਿ ਦਰਸਨੁ ਪਾਵਾ ॥**

ਹਰੀ ਦੀ ਪ੍ਰਾਪਤੀ ਦੀ ਮੇਰੇ ਮਨ ਵਿਚ ਵੱਡੀ ਆਸਾ ਲੱਗ ਰਹੀ ਹੈ, ਹਰੀ ਦੇ ਦਰਸ਼ਨ ਨੂੰ ਮੈਂ ਕਿਸ਼ ਤਰ੍ਹਾਂ ਪਾਵਣਾ ਕਰਾਂ ।

**ਹਉ ਜਾਇ ਪੂਛਾ ਅਪਨੇ ਸਤਗੁਰੈ ਗੁਰ ਪੂਛਿ ਮਨੁ ਮੁਗਧੁ ਸਮਝਾਵਾ ॥**

ਮੈਂ ਆਪਣੇ ਸਤਿਗੁਰਾਂ ਪਾਸੋਂ ਜਾ ਕੇ ਪੁੱਛਦੀ ਹਾਂ, ਗੁਰਾਂ ਪਾਸੋਂ ਪੁੱਛ ਕੇ ਮੈਂ ਆਪਣੇ ਮੂਰਖ ਮਨ ਨੂੰ ਸਮਝਾਵਾਂਗੀ ।

**ਭੂਲਾ ਮਨੁ ਸਮਝੈ ਗੁਰ ਸਬਦੀ ਹਰਿ ਹਰਿ ਸਦਾ ਧਿਆਏ ॥**

ਜੇਕਰ ਮੇਰਾ ਮਨ ਭੁੱਲਿਆ ਹੋਇਆ ਗੁਰਾਂ ਦੇ ਉਪਦੇਸ਼ ਕਰਕੇ ਸਮਝ ਜਾਵੇ, ਤਾਂ ਮੈਂ ਹਰਿ ਹਰਿ ਦੇ ਨਾਮਾਂ ਨੂੰ ਸਦਾ ਧਿਆਵਾਂਗੀ ।

**ਨਾਨਕ ਜਿਸੁ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਚਰਣੀ ਚਿਤੁ ਲਾਏ ॥੧॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਉੱਤੇ ਮੇਰਾ ਪਿਆਰਾ ਪ੍ਰਭੂ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਓਹੀ ਹਰੀ ਦੇ ਚਰਨਾਂ ਵਿਚ ਚਿੱਤ-ਬਿਰਤੀ ਨੂੰ ਲਗਾਂਦਾ ਹੈ ॥ ੧ ॥

**ਹਉ ਸਭਿ ਵੇਸ ਕਰੀ ਪਿਰ ਕਾਰਣਿ ਜੇ ਹਰਿ ਪ੍ਰਭ ਸਾਚੇ ਭਾਵਾ ॥**

ਮੈਂ ਪਤੀ ਦੀ ਪ੍ਰਸੰਨਤਾ ਦੇ ਵਾਸਤੇ ਸਭ ਤਰ੍ਹਾਂ ਦੇ ਭੇਖ ਕਰਦੀ ਹਾਂ, ਜੇਕਰ ਸੱਚੇ ਹਰੀ ਪ੍ਰਭੂ ਨੂੰ ਭਾ ਜਾਵਾਂ ।

**ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ ਹਉ ਕਿਉ ਕਰਿ ਧੀਰਜੁ ਪਾਵਾ ॥**

ਪਰ ਉਹ ਪਿਆਰਾ ਪਤੀ ਮੇਰੇ ਵੱਲ ਨਜ਼ਰ ਭਰ ਕੇ ਵੇਖਦਾ ਹੀ ਨਹੀਂ ਹੈ, ਇਸ ਤੇ ਮੈਂ ਕਿਵੇਂ ਧੀਰਜ ਨੂੰ ਪਾਉਣਾ ਕਰਾਂ ।

**ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ ਸੋ ਪਿਰੁ ਰਤਾ ਮੇਰਾ ਅਵਰਾ ॥**

ਜਿਸ ਨੂੰ ਪ੍ਰਸੰਨ ਕਰਨ ਵਾਸਤੇ ਮੈਂ ਸ਼ਿੰਗਾਰ ਸ਼ਿੰਗਾਰਦੀ ਭਾਵ ਕਰਦੀ ਹਾਂ, ਉਹ ਮੇਰਾ ਪਤੀ ਅਵਰਾ=ਹੋਰਨਾਂ ਵਿਚ ਰੱਤਾ ਹੋਇਆ ਹੈ ।

**ਨਾਨਕ ਧਨੁ ਧੰਨੁ ਧੰਨੁ ਸੋਹਾਗਣਿ ਜਿਨਿ ਪਿਰੁ ਰਾਵਿਅੜਾ ਸਚੁ ਸਵਰਾ ॥੨॥**

ਗੁਰੂ ਜੀ ਕਥਨ ਕਰਦੇ ਹਨ, ਉਹ ਸੁਹਾਗਣਾਂ ਮਨ, ਬਾਣੀ, ਸਰੀਰ ਕਰਕੇ ਧੰਨ ਹਨ, ਜਿਨ੍ਹਾਂ ਸੁਹਾਗਣਾਂ ਨੇ ਸੱਚੇ ਪਿਰੀ ਨੂੰ ਸਵਰਾ=ਸਵਾਰ ਕੇ, ਵਾ:-ਸਵੇਰੇ ਉੱਠ ਕੇ, ਵਾ:-ਸਵਰਾ=ਸਮਤਾ ਜਾਣ ਕੇ ਰਾਵਿਅੜਾ=ਉਚਾਰਿਆ ਹੈ । ਅਥਵਾ:- ਜਿਨ੍ਹਾਂ ਨੇ ਸਵਰਾ=ਸਾਂਵਲੇ ਰੰਗ ਵਾਲੇ, ਸਵਰਾ=ਪਤੀ ਦੇ ਅਨੰਦ ਨੂੰ ਭੋਗਿਆ ਹੈ ॥ ੨ ॥

**ਹਉ ਜਾਇ ਪੂਛਾ ਸੋਹਾਗ ਸੁਹਾਗਣਿ ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ॥**

ਜਿਸ ਵੇਲੇ ਮੈਂ ਉਨ੍ਹਾਂ ਸੁਹਾਗਣਾਂ ਨੂੰ ਜਾ ਕੇ ਪੁੱਛਿਆ ਕਿ ਤੁਸਾਂ ਨੇ ਮੇਰੇ ਪਤੀ (ਪ੍ਰਭੂ) ਦੇ ਸੋਹਾਗ=ਅਨੰਦ ਨੂੰ ਕਿਵੇਂ ਪਾਇਆ ਹੈ ? ਤਾਂ ਉਹਨਾਂ ਨੇ ਕਿਹਾ-

**ਮੈ ਊਪਰਿ ਨਦਰਿ ਕਰੀ ਪਿਰਿ ਸਾਚੈ ਮੈ ਛੋਡਿਅੜਾ ਮੇਰਾ ਤੇਰਾ ॥**

ਜਿਸ ਵੇਲੇ ਮੈਂ ਆਪਣੇ ਮਨ ਵਿਚੋਂ ਮੇਰਾ ਤੇਰਾ ਭਾਵ ਛੱਡ ਦਿੱਤਾ, ਤਾਂ ਫਿਰ ਮੇਰੇ ਉੱਤੇ ਸੱਚੇ ਪਤੀ (ਪਰਮਾਤਮਾ) ਨੇ ਕ੍ਰਿਪਾ ਦ੍ਰਿਸ਼ਟੀ ਕੀਤੀ ।

**ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ ਭੈਣੇ ਮਿਲੀਐ ॥**

ਜੇ ਤੈਨੂੰ ਉਸ ਦੀ ਇੱਛਾ ਹੈ ਤਾਂ ਤੂੰ ਭੀ ਮੇਰਾ ਤੇਰਾ ਛੱਡ ਕੇ, ਸਭ ਕੁਝ ਮਨ, ਤਨ ਜੀਉ ਹਰੀ ਪ੍ਰਭੂ ਦਾ ਕਰ ਦੇਹ, ਹੇ ਭੈਣੇ ! ਇਸ ਰਸਤੇ ਤੁਰੀਏ ਤਾਂ ਪਤੀ ਮਿਲਦਾ ਹੈ ।

**ਆਪਨੜਾ ਪ੍ਰਭੁ ਨਦਰਿ ਕਰਿ ਦੇਖੈ ਨਾਨਕ ਜੋਤਿ ਜੋਤੀ ਰਲੀਐ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਜਦ ਆਪਣਾ ਪ੍ਰਭੂ ਕਿਰਪਾ ਦ੍ਰਿਸ਼ਟੀ ਕਰਕੇ ਵੇਖੇ, ਤਾਂ ਜੋਤੀ ਨਾਲ ਇਸ ਦੀ ਜੋਤ ਰਲ ਜਾਂਦੀ ਹੈ ॥ ੩ ॥

**ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ ॥**

ਜੋ ਮੈਨੂੰ ਹਰੀ ਪ੍ਰਭੂ ਦੀ ਪ੍ਰਾਪਤੀ ਦਾ ਸੁਨੇਹਾ ਦੇਵੇਗਾ, ਮੈਂ ਉਸ ਨੂੰ ਆਪਣਾ ਤਨ ਮਨ ਅਰਪਣ ਕਰ ਦੇਵਾਂਗਾ ।

**ਨਿਤ ਪਖਾ ਫੇਰੀ ਸੇਵ ਕਮਾਵਾ ਤਿਸੁ ਆਗੈ ਪਾਣੀ ਢੋਵਾਂ ॥**

ਨਿਤਾਪ੍ਰਤੀ ਉਸ ਨੂੰ ਪੱਖਾ ਝੱਲਾਂਗਾ, ਸੇਵਾ ਕਰਾਂਗਾ, ਅਤੇ ਉਸ ਦੇ ਅੱਗੇ ਪਾਣੀ ਢੋਵਾਂਗਾ ।

**[ਪੰਨਾ ੫੬੨]**

**ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ ॥**

ਉਸ ਹਰੀ ਦੇ ਜਨ ਦੀ ਨਿਤ ਨਿਤ=ਨਿਤਾਪ੍ਰਤੀ ਸੇਵਾ ਕਰਾਂਗਾ, ਜੋ ਹਰ ਤਰ੍ਹਾਂ ਨਾਲ ਹਰਿ ਹਰਿ ਦੀ ਕਥਾ ਸੁਣਾਵੇਗਾ ।

**ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ ਨਾਨਕ ਮਨਿ ਆਸ ਪੁਜਾਏ ॥੪॥**

ਗੁ=ਅਨ੍ਹੇਰੇ ਵਿਚ ਰੂ=ਪ੍ਰਕਾਸ਼ ਕਰਨ ਵਾਲੇ ਗੁਰ=ਪੂਜਨੀਕ ਪੂਰੇ ਸਤਿਗੁਰੂ ਧੰਨ ਹਨ ਧੰਨ, ਜੋ ਮਨ ਦੀ ਆਸਾ ਪੂਰਨ ਕਰਨ ਵਾਲੇ ਹਨ ॥ ੪ ॥

**ਗੁਰੁ ਸਜਣੁ ਮੇਰਾ ਮੇਲਿ ਹਰੇ ਜਿਤੁ ਮਿਲਿ ਹਰਿ ਨਾਮੁ ਧਿਆਵਾ ॥**

ਹੇ ਹਰੀ ! ਮੇਰਾ ਸੱਜਣ ਜੋ ਗੁਰੂ ਹੈ ਉਸ ਨਾਲ ਮੈਨੂੰ ਮਿਲਾ ਦੇ, ਜਿਸ ਗੁਰੂ ਨਾਲ ਮਿਲ ਕੇ ਮੈਂ ਹਰੀ ਨਾਮ ਨੂੰ ਧਿਆਵਾਂ ।

**ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ ਕਰਿ ਸਾਂਝੀ ਹਰਿ ਗੁਣ ਗਾਵਾਂ ॥**

ਗੁਰ=ਪੂਜਨੀਕ ਸਤਿਗੁਰਾਂ ਪਾਸੋਂ ਹੇ ਹਰੀ ! ਆਪ ਜੀ ਦੀ ਗੋਸਟਿ=ਕਥਾ ਪੁੱਛਾਂ, ਫਿਰ ਗੁਰਾਂ ਨਾਲ ਸਾਂਝੀ=ਭਾਈ ਵਾਲੀ ਕਰਕੇ ਭਾਵ ਸ਼ਰਧਾ ਦੇਕੇ ਉਪਦੇਸ਼ ਲੈਕੇ ਹੇ ਹਰੀ ! ਆਪ ਜੀ ਦੇ ਗੁਣ ਗਾਵਣਾ ਕਰਾਂ।

**ਗੁਣ ਗਾਵਾ ਨਿਤ ਨਿਤ ਸਦ ਹਰਿ ਕੇ ਮਨੁ ਜੀਵੈ ਨਾਮੁ ਸੁਣਿ ਤੇਰਾ ॥**

ਹੇ ਹਰੀ ! ਆਪ ਜੀ ਦੇ ਸਦ=ਸਰੇਸ਼ਟ ਗੁਣ ਨਿਤਾਪ੍ਰਤੀ ਗਾਵਣਾ ਕਰਾਂ, ਆਪ ਜੀ ਦਾ ਨਾਮ ਸੁਣ ਕੇ ਹੀ ਮੇਰਾ ਮਨ ਜੀਊਂਦਾ ਹੈ।

**ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ**
**ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥ ੫ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੇ ਸੁਆਮੀ ! ਜਿਸ ਵੇਲੇ ਤੂੰ ਮੈਨੂੰ ਭੁੱਲ ਜਾਂਦਾ ਹੈਂ, ਉਸੀ ਵੇਲੇ ਮੇਰਾ ਜੀਅ ਮਰ ਜਾਂਦਾ ਹੈ ॥ ੫ ॥

**ਹਰਿ ਵੇਖਣ ਕਉ ਸਭੁ ਕੋਈ ਲੋਚੈ ਸੋ ਵੇਖੈ ਜਿਸੁ ਆਪਿ ਵਿਖਾਲੇ ॥**

ਹਰੀ ਦੇ ਦਰਸ਼ਨ ਨੂੰ ਸਭ ਕੋਈ ਲੋਚੈ=ਚਾਹੁੰਦਾ ਹੈ, ਪਰ, ਜਿਸ ਨੂੰ ਆਪ ਵਿਖਾਂਦਾ ਹੈ ਓਹੀ ਦਰਸ਼ਨ ਨੂੰ ਵੇਖਦਾ ਹੈ।

**ਜਿਸਨੋ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਹਰਿ ਸਦਾ ਸਮਾਲੇ ॥**

ਜਿਸ ਉੱਤੇ ਮੇਰਾ ਪਿਆਰਾ ਪ੍ਰਭੂ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਹ ਸਦਾ ਹੀ ਹਰਿ ਹਰਿ ਨਾਮ ਨੂੰ ਸਮ੍ਹਾਲਦਾ ਹੈ।

**ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ ॥**

ਜਿਸ ਨੂੰ ਮੇਰੇ ਪੂਰੇ ਸਤਿਗੁਰੂ ਮਿਲੇ ਹਨ, ਉਹ ਗੁਰਮੁਖ ਸਦਾ ਸਦਾ ਹਰਿ ਹਰਿ ਨਾਮ ਨੂੰ ਸੰਭਾਲਦਾ ਭਾਵ ਜਪਦਾ ਹੈ।

**ਨਾਨਕ ਹਰਿ ਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ ॥੬॥੧॥੩॥**

ਗੁਰੂ ਜ਼ੀ ਕਥਨ ਕਰਦੇ ਹਨ, ਹਰੀ ਦਾ ਸੇਵਕ ਜਨ ਤੇ ਹਰੀ ਦੋਵੇਂ ਇਕ ਰੂਪ ਹੋ ਗਏ ਹਨ, ਕਿਉਂਕਿ ਜਿਸ ਨੇ ਹਰੀ ਨੂੰ ਜਪਿਆ ਹੈ ਉਹ ਹਰੀ ਦੇ ਨਾਲ ਰਲ ਗਿਆ ਹੈ ॥ ॥੬॥੧॥੩॥

**ਵਡਹੰਸੁ ਮਹਲਾ ੫ ਘਰੁ ੧** **੧ ਓ ਸਤਿਗੁਰ ਪ੍ਰਸਾਦਿ ॥**

**ਅਤਿ ਊਚਾ ਤਾਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥**

ਉਸ ਪ੍ਰਭੂ ਦਾ ਦਰਬਾਰ ਅਤਿ=ਵੱਡਾ ਉੱਚਾ ਹੈ। ਉਸ ਦੇ ਪਾਰ-ਉਰਾਰ ਦਾ ਕੁਝ ਅੰਤ ਨਹੀਂ ਆਉਂਦਾ।

**ਕੋਟਿ ਕੋਟਿ ਕੋਟਿ ਲਖ ਧਾਵੈ ॥ ਇਕੁ ਤਿਲੁ ਤਾਕਾ ਮਹਲੁ ਨ ਪਾਵੈ ॥ ੧ ॥**

ਪਿੱਛੇ ਵੀ ਕ੍ਰੋੜਾਂ ਉਸ ਦੇ ਲਖਣੇ ਨੂੰ ਦੌੜਦੇ ਸਨ, ਹੁਣ ਭੀ ਕ੍ਰੋੜਾਂ ਉਸ ਦੇ ਲਖਣੇ (ਜਾਣਨ) ਨੂੰ ਦੌੜਦੇ ਹਨ, ਅੱਗੇ ਭੀ ਕ੍ਰੋੜਾਂ ਉਸ ਦੇ ਲਖਣੇ (ਜਾਣਨੇ) ਨੂੰ ਧਾਵੈ=ਦੌੜਨਗੇ ।

ਅਥਵਾ :–ਕ੍ਰੋੜਾਂ ਜੀਵ ਕ੍ਰੋੜਾਂ ਕੋਟਿ=ਕੋਟੀਆਂ (ਜੁਗਤੀਆਂ) ਨੂੰ ਦੇ ਕੇ ਉਸ ਦੇ ਲਖਣੇ (ਜਾਣਨੇ) ਨੂੰ ਦੌੜਦੇ ਹਨ । ਪਰ ਇੱਕ ਤਿਲ ਜਿਤਨਾ ਭੀ ਉਸ ਦੇ ਮਹਲੁ=ਸਰੂਪ ਨੂੰ ਨਹੀਂ ਪਾ ਸਕਦੇ ॥ ੧ ॥

**ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ ॥ ੧ ॥ ਰਹਾਉ ॥**

ਉਹ ਕੇਹੜਾ ਸ਼ੋਭਨੀਕ ਵੇਲਾ ਹੈ, ਜਿਸ ਵੇਲੇ ਪ੍ਰਭੂ ਨਾਲ ਮਿਲਾਪ ਹੁੰਦਾ ਹੈ ॥ ੧ ॥ ਰਹਾਉ ॥

**ਲਾਖ ਭਗਤ ਜਾਕਉ ਆਰਾਧਹਿ ॥ ਲਾਖ ਤਪੀਸਰ ਤਪੁ ਹੀ ਸਾਧਹਿ ॥**

ਲੱਖਾਂ ਭਗਤ ਜਿਸ ਪਰਮੇਸ਼ਰ ਨੂੰ ਅਰਾਧਦੇ ਹਨ । ਲੱਖਾਂ ਹੀ ਤਪੀਸਰ ਜਿਸ ਨੂੰ ਮਿਲਣ ਵਾਸਤੇ ਤਪ ਨੂੰ ਸਾਧਹਿ=ਕਰਦੇ ਹਨ ।

**ਲਾਖ ਜੋਗੀਸਰ ਕਰਤੇ ਜੋਗਾ ॥ ਲਾਖ ਭੋਗੀਸਰ ਭੋਗਹਿ ਭੋਗਾ ॥੨॥**

ਲੱਖਾਂ ਹੀ ਜੋਗੀਸਰ ਜਿਸਦੀ ਪ੍ਰਾਪਤੀ ਖਾਤਰ ਜੋਗ ਕਰਦੇ ਹਨ । ਲੱਖਾਂ ਹੀ ਭੋਗੀਸਰ=ਭੋਗ ਲੁਆਉਣ ਵਾਲੇ ਪੁਜਾਰੀ ਠਾਕੁਰਾਂ ਨੂੰ ਭੋਗਾ=ਪਦਾਰਥਾਂ ਦਾ ਭੋਗ ਲਗਾਉਂਦੇ ਹਨ ।

**ਘਟਿ ਘਟਿ ਵਸਹਿ ਜਾਨਹਿ ਥੋਰਾ ॥ ਹੈ ਕੋਈ ਸਾਜਣੁ ਪਰਦਾ ਤੋਰਾ ॥**

ਸਾਰਿਆਂ ਘਟਾਂ ਘਟਾਂ ਵਿੱਚ ਵਸ ਰਿਹਾ ਹੈ, ਪਰ ਥੋੜੇ ਪੁਰਸ਼ ਹੀ ਉਸ ਨੂੰ ਜਾਣਦੇ ਹਨ । ਜਿਸ ਨੇ ਭਰਮ ਰੂਪ ਪੜਦਾ ਤੋੜਿਆ ਹੈ ਐਸਾ ਸੱਜਣ ਕੋਈ ਵਿਰਲਾ ਹੈ ।

**ਕਰਉ ਜਤਨ ਜੇ ਹੋਇ ਮਿਹਰਵਾਨਾ ॥ ਤਾਕਉ ਦੇਈ ਜੀਉ ਕੁਰਬਾਨਾ ॥੩॥**

ਮੈਂ ਜਤਨ ਤਾਂ ਕਰਦਾ ਹਾਂ ਜੇ ਕਿਵੇਂ ਪਰਮੇਸ਼ਰ ਮੇਹਰਬਾਨ ਹੋ ਜਾਵੇ । ਮੈਂ ਤਿਸ ਨੂੰ ਫਿਰ ਆਪਣਾ ਜੀਅ ਕੁਰਬਾਨ ਕਰ ਦੇਵਾਂਗਾ ॥ ੩ ॥

**ਫਿਰਤ ਫਿਰਤ ਸੰਤਨ ਪਹਿ ਆਇਆ ॥**
**ਦੂਖ ਭ੍ਰਮੁ ਹਮਾਰਾ ਸਗਲ ਮਿਟਾਇਆ ॥**

ਸਾਰਿਆਂ ਅਸਥਾਨਾਂ ਉਪਰ ਫਿਰਦਾ ਫਿਰਦਾ ਜਿਸ ਵੇਲੇ ਮੈਂ ਸੰਤਾਂ ਦੇ ਪਾਸ ਆਇਆ । ਤਾਂ ਸੰਤਾਂ ਨੇ ਕਿਰਪਾ ਕਰਕੇ ਦੁੱਖ ਅਤੇ ਭਰਮ ਮੇਰਾ ਸਾਰਾ ਮਿਟਾ ਦਿੱਤਾ ।

**ਮਹਲਿ ਬੁਲਾਇਆ ਪ੍ਰਭ ਅੰਮ੍ਰਿਤੁ ਭੂੰਚਾ ॥**
**ਕਹੁ ਨਾਨਕ ਪ੍ਰਭੁ ਮੇਰਾ ਊਚਾ ॥੪॥੧॥**

ਗੁਰੂ ਜੀ ਕਥਨ ਕਰਦੇ ਹਨ, ਉਸ ਮੇਰੇ ਉੱਚੇ ਪ੍ਰਭੂ ਨੇ ਜਦ ਮਹਲਿ=ਸਰੂਪ ਵਿਚ ਬੁਲਾਇਆ ਤਾਂ ਅੰਮ੍ਰਿਤੁ=ਆਤਮ-ਰਸ ਨੂੰ ਭੋਗਿਆ ॥ ੪ ॥ ੧ ॥

**ਵਡਹੰਸੁ ਮਹਲਾ ੫ ॥ ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ ॥**
**ਹਉ ਬਲਿਹਾਰੀ ਸਤਿਗੁਰ ਚਰਣਾ ॥ ੧ ॥**

ਹੇ ਪ੍ਰਭੂ ! ਜਿਸ ਵੇਲੇ ਮੈਂ ਆਪ ਜੀ ਦਾ ਦਰਸ਼ਨ ਕਰਦਾ ਹਾਂ ਉਹ ਵੇਲਾ ਧੰਨ ਹੈ। ਮੈਂ ਸਤਿਗੁਰਾਂ ਦੇ ਚਰਨਾਂ ਤੋਂ ਬਲਿਹਾਰ ਜਾਂਦਾ ਹਾਂ ॥ ੧ ॥

**ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ ॥**
**ਮਨੁ ਜੀਵੈ ਪ੍ਰਭ ਨਾਮੁ ਚਿਤੇਰੇ ॥ ੧ ॥ ਰਹਾਉ ॥**

ਹੇ ਸਰਬ ਜੀਆਂ ਦੇ ਦਾਤੇ ਪ੍ਰਭੂ ! ਆਪ ਮੇਰੇ ਪ੍ਰੀਤਮ ਹੋ। ਹੇ ਪ੍ਰਭੂ ! ਆਪ ਜੀ ਦੇ ਨਾਮ ਨੂੰ ਸਿਮਰ ਕੇ ਮੇਰਾ ਮਨ ਜੀਊਂਦਾ ਹੈ ॥ ੧ ॥ ਰਹਾਉ ॥

**ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ ॥ ਸੀਤਲ ਪੁਰਖ ਦ੍ਰਿਸਟਿ ਸੁਜਾਣੀ ॥੨॥**

ਆਪ ਜੀ ਦਾ ਰਾਮ ਨਾਮ ਰੂਪ ਮੰਤ੍ਰ ਸੱਚਾ ਹੈ, ਆਪ ਜੀ ਦੀ ਵੇਦ-ਬਾਣੀ ਵੀ ਅੰਮ੍ਰਿਤ ਰੂਪ ਹੈ। ਹੇ ਸੁਜਾਣ ਪੁਰਖ ! ਆਪ ਜੀ ਦੀ ਦ੍ਰਿਸ਼ਟੀ ਸੀਤਲ ਹੈ ਭਾਵ ਤੇਰੀ ਨਿਗਾਹ ਠੰਢ ਪਾਉਣ ਵਾਲੀ ਹੈ।

**ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ ॥**
**ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ ॥੩॥**

ਹੇ ਸੱਚੇ ਤਖਤ ਉੱਪਰ ਨਿਵਾਸ ਕਰਨ ਵਾਲੇ ਪ੍ਰਭੂ ! ਆਪ ਜੀ ਦਾ ਹੁਕਮ ਸੱਚਾ ਹੈ। ਹੇ ਮੇਰੇ ਪ੍ਰਭੂ ! ਤੂੰ ਅਬਿਨਾਸੀ ਹੋਣ ਕਰ ਕੇ ਆਉਂਦਾ ਜਾਂਦਾ ਨਹੀਂ ਹੈਂ ॥ ੩ ॥

**ਤੁਮ ਮਿਹਰਵਾਨ ਦਾਸ ਹਮ ਦੀਨਾ ॥ ਨਾਨਕ ਸਾਹਿਬੁ ਭਰਪੁਰਿ ਲੀਨਾ ॥੪॥੨॥**

ਆਪ ਮੇਹਰਵਾਨ ਹੋ, ਮੈਂ ਆਪ ਜੀ ਦਾ ਦੀਨਾ=ਗਰੀਬ ਦਾਸ ਹਾਂ। ਗੁਰੂ ਜੀ ਕਥਨ ਕਰਦੇ ਹਨ, ਹੇ ਸਾਹਿਬ ! ਆਪ ਭਰਪੂਰ ਹੋ ਕੇ ਸਾਰੇ ਲੀਣ ਹੋ ॥ ੪ ॥ ੨ ॥

**ਵਡਹੰਸੁ ਮਹਲਾ ੫ ॥ ਤੂ ਬੇਅੰਤੁ ਕੋ ਵਿਰਲਾ ਜਾਣੈ ॥**
**ਗੁਰਪ੍ਰਸਾਦਿ ਕੋ ਸਬਦਿ ਪਛਾਣੈ ॥ ੧ ॥**

ਹੇ ਪ੍ਰਭੂ ! ਤੂੰ ਬੇਅੰਤ ਹੈਂ, ਤੈਨੂੰ ਕੋਈ ਵਿਰਲਾ ਹੀ ਜਾਣਦਾ ਹੈ। ਗੁਰਾਂ ਦੀ ਕਿਰਪਾ ਨਾਲ ਸਬਦਿ= ਸੰਸਾਰ ਵਿਚ ਸਬਦਿ=ਬ੍ਰਹਮ ਨੂੰ ਕੋਈ ਵਿਰਲਾ ਹੀ ਪਛਾਣਦਾ ਹੈ ॥੧॥

**ਸੇਵਕ ਕੀ ਅਰਦਾਸਿ ਪਿਆਰੇ ॥** [ਪੰਨਾ ਪ੬੩]
**ਜਪਿ ਜੀਵਾ ਪ੍ਰਭ ਚਰਣ ਤੁਮਾਰੇ ॥ ੧ ॥ ਰਹਾਉ ॥**

ਹੇ ਪਿਆਰੇ ਪ੍ਰਭੂ ! ਮੈਂ ਸੇਵਕ ਦੀ ਇਹ ਬੇਨਤੀ ਹੈ ਕਿ ਤੁਹਾਡੇ ਚਰਣਾਂ ਦੇ ਆਸਰੇ ਹੋ ਕੇ ਨਾਮ ਨੂੰ ਜਪ ਕੇ ਜੀਵਾਂ ॥੧॥ਰਹਾਉ॥

**ਦਇਆਲ ਪੁਰਖ ਮੇਰੇ ਪ੍ਰਭ ਦਾਤੇ ॥ ਜਿਸਹਿ ਜਨਾਵਹੁ ਤਿਨਹਿ ਤੁਮ ਜਾਤੇ ॥੨॥**

ਹੇ ਮੇਰੇ ਪ੍ਰਭੂ ਦਾਤੇ ! ਆਪ ਦਿਆਲੂ ਪੁਰਖ ਹੋ । ਜਿਸ ਨੂੰ ਗੁਰਾਂ ਦੁਆਰੇ ਆਪ ਜਣਾਉਂਦੇ ਹੋ, ਉਸੇ ਨੇ ਤੁਹਾਨੂੰ ਜਾਤੇ=ਜਾਣਿਆਂ ਹੈ ॥ ੨ ॥

**ਸਦਾ ਸਦਾ ਜਾਈ ਬਲਿਹਾਰੀ ॥ ਇਤ ਉਤ ਦੇਖਹੁ ਓਟ ਤੁਮਾਰੀ ॥ ੩ ॥**

ਮੈਂ ਆਪ ਜੀ ਤੋਂ ਸਦਾ ਸਦਾ ਬਲਿਹਾਰ ਜਾਂਦਾ ਹਾਂ । ਲੋਕ-ਪ੍ਰਲੋਕ ਵਿਚ ਇੱਕ ਆਪ ਦੀ ਹੀ ਓਟ ਵੇਖਦਾ ਹਾਂ ॥੩॥

**ਮੋਹਿ ਨਿਰਗੁਣ ਗੁਣੁ ਕਿਛੂ ਨ ਜਾਤਾ ॥**
**ਨਾਨਕ ਸਾਧੂ ਦੇਖਿ ਮਨੁ ਰਾਤਾ ॥ ੪ ॥ ੩ ॥**

ਮੈਂ ਨਿਰਗੁਣ ਨੇ ਆਪ ਜੀ ਦਾ ਕੁਝ ਵੀ ਗੁਣੁ=ਉਪਕਾਰ ਨਹੀਂ ਜਾਤਾ=ਜਾਣਿਆਂ । ਗੁਰੂ ਜੀ ਕਥਨ ਕਰਦੇ ਹਨ, ਸੰਤਾਂ ਦੇ ਪ੍ਰਤਾਪ ਨੂੰ ਵੇਖ ਕੇ ਮੇਰਾ ਮਨ ਪ੍ਰੇਮ ਵਿਚ ਰਾਤਾ=ਤਦਾਕਾਰ ਹੋਇਆ ਹੈ ॥੪॥੩॥

**ਵਡਹੰਸੁ ਮਃ ੫ ॥ ਅੰਤਰਜਾਮੀ ਸੋ ਪ੍ਰਭੁ ਪੂਰਾ ॥ ਦਾਨੁ ਦੇਇ ਸਾਧੂ ਕੀ ਧੂਰਾ ॥੧॥**

ਹੇ ਪੂਰਨ ਪ੍ਰਭੂ ! ਤੂੰ ਅੰਤਰਜਾਮੀ ਹੈਂ । ਸੋ=ਉਹ ਜੋ ਆਪ ਜੀ ਦੇ ਸੰਤ ਹਨ ਉਹਨਾਂ ਸੰਤਾਂ ਦੀ ਧੂੜੀ ਦਾ ਦਾਨ ਦੇਣਾ ਕਰੋ ॥ ੧ ॥

**ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥**
**ਤੇਰੀ ਓਟ ਪੂਰਨ ਗੋਪਾਲਾ ॥੧॥ਰਹਾਉ॥**

ਹੇ ਦੀਨ ਦਿਆਲ ਪ੍ਰਭੂ ! ਤੂੰ ਮੇਰੇ ਤੇ ਕਿਰਪਾ ਕਰ । ਹੇ ਪੂਰਨ ਗੋਪਾਲ ! ਮੈਨੂੰ ਇੱਕ ਤੇਰੀ ਓਟ ਹੈ ॥ ੧ ॥ ਰਹਾਉ ॥

**ਜਲਿ ਥਲਿ ਮਹੀਅਲਿ ਰਹਿਆ ਭਰਪੂਰੇ ॥ ਨਿਕਟਿ ਵਸੈ ਨਾਹੀ ਪ੍ਰਭੁ ਦੂਰੇ ॥੨॥**

ਜਲਾਂ, ਥਲਾਂ, ਮਹੀ=ਪ੍ਰਿਥਵੀ, ਅਲਿ=ਅਕਾਸ਼ ਸਾਰਿਆਂ ਵਿੱਚ ਭਰਪੂਰ ਹੋ ਰਿਹਾ ਹੈਂ । ਸਭ ਦੇ ਨੇੜੇ ਵਸ ਰਿਹਾ ਹੈਂ, ਹੇ ਪ੍ਰਭੂ ! ਤੂੰ ਕਿਸੇ ਤੋਂ ਦੂਰ ਨਹੀਂ ਹੈਂ ॥੨॥

**ਜਿਸਨੋ ਨਦਰਿ ਕਰੇ ਸੋ ਧਿਆਏ ॥ ਆਠ ਪਹਰ ਹਰਿ ਕੇ ਗੁਣ ਗਾਏ ॥੩॥**

ਹੇ ਹਰੀ ! ਜਿਸ ਉਤੇ ਤੂੰ ਕਿਰਪਾ ਦੀ ਨਜ਼ਰ ਕਰਦਾ ਹੈਂ ਉਹ ਤੈਨੂੰ ਧਿਆਉਂਦਾ ਹੈ । ਅਤੇ ਹੇ ਹਰੀ ! ਉਹ ਅੱਠੇ ਪਹਿਰ ਆਪ ਜੀ ਦੇ ਗੁਣ ਗਾਉਂਦਾ ਹੈ ॥ ੩ ॥

**ਜੀਅ ਜੰਤ ਸਗਲੇ ਪ੍ਰਤਿਪਾਰੇ ॥ ਸਰਨਿ ਪਰਿਓ ਨਾਨਕ ਹਰਿ ਦੁਆਰੇ ॥੪॥੪॥**

ਹੇ ਹਰੀ ! ਸਾਰੇ ਸੂਖਮ ਸਥੂਲ ਜੀਅ ਜੰਤ ਆਪ ਜੀ ਨੇ ਪ੍ਰਤਿਪਾਲੇ ਹਨ । ਗੁਰੂ ਜੀ ਕਥਨ ਕਰਦੇ ਹਨ, ਹੇ ਹਰੀ ! ਮੈਂ ਆਪ ਜੀ ਦੇ ਸਤ-ਸੰਗ ਰੂਪ ਦੁਆਰੇ ਦੀ ਸ਼ਰਨ ਪਿਆ ਹਾਂ ॥ ੪ ॥ ੪ ॥

## ਵਡਹੰਸੁ ਮਹਲਾ ੫ ॥

**ਤੂ ਵਡ ਦਾਤਾ ਅੰਤਰਜਾਮੀ ॥ ਸਭ ਮਹਿ ਰਵਿਆ ਪੂਰਨ ਪ੍ਰਭ ਸੁਆਮੀ ॥ ੧ ॥**

ਹੇ ਪ੍ਰਭੂ ! ਤੂੰ ਸਾਰਿਆਂ ਤੋਂ ਵੱਡਾ ਦਾਤਾ ਹੈਂ ਤੇ ਅੰਤਰਜਾਮੀ ਹੈਂ । ਹੇ ਪੂਰਨ ਪ੍ਰਭੂ ਸੁਆਮੀ ! ਤੂੰ ਸਾਰਿਆਂ ਵਿਚ ਰਵਿਆ=ਵਿਆਪਕ ਹੋ ਰਿਹਾ ਹੈਂ ॥ ੧ ॥

**ਮੇਰੇ ਪ੍ਰਭ ਪ੍ਰੀਤਮ ਨਾਮੁ ਅਧਾਰਾ ॥**

**ਹਉ ਸੁਣਿ ਸੁਣਿ ਜੀਵਾ ਨਾਮੁ ਤੁਮਾਰਾ ॥ ੧ ॥ ਰਹਾਉ ॥**

ਹੇ ਮੇਰੇ ਪ੍ਰੀਤਮ ਪ੍ਰਭੂ ! ਤੇਰਾ ਨਾਮ ਹੀ ਮੇਰਾ ਆਸਰਾ ਰੂਪ ਹੈ । ਹਉ=ਮੈਂ ਆਪ ਜੀ ਦਾ ਨਾਮ ਸੁਣ ਸੁਣ ਕੇ ਜੀਊਂਦਾ ਹਾਂ ॥ ੧ ॥ ਰਹਾਉ ॥

**ਤੇਰੀ ਸਰਣਿ ਸਤਿਗੁਰ ਮੇਰੇ ਪੂਰੇ ॥ ਮਨੁ ਨਿਰਮਲੁ ਹੋਇ ਸੰਤਾ ਧੂਰੇ ॥੨॥**

ਹੇ ਮੇਰੇ ਪੂਰੇ ਸਤਿਗੁਰੂ ! ਮੈਂ ਆਪ ਜੀ ਦੀ ਸ਼ਰਨ ਹਾਂ । ਕਿਰਪਾ ਕਰਕੇ ਮੈਨੂੰ ਸੰਤਾਂ ਦੀ ਧੂੜ ਦਿਓ ਤਾਂ ਕਿ ਮੇਰਾ ਮਨ ਨਿਰਮਲੁ=ਸ਼ੁੱਧ ਹੋ ਜਾਵੇ ॥ ੨ ॥

**ਚਰਨ ਕਮਲ ਹਿਰਦੈ ਉਰਿ ਧਾਰੇ ॥ ਤੇਰੇ ਦਰਸਨ ਕਉ ਜਾਈ ਬਲਿਹਾਰੇ ॥੩॥**

ਆਪ ਜੀ ਦੇ ਚਰਨ-ਕਵਲ ਮੈਂ ਹਿਰਦੇ ਦੇ ਉਰਿ=ਵਿਚ ਧਾਰੇ ਹੋਏ ਹਨ । ਅਤੇ ਤੇਰੇ ਦਰਸ਼ਨ ਕਉ= ਤੋਂ ਮੈਂ ਬਲਿਹਾਰ ਜਾਂਦਾ ਹਾਂ ॥ ੩ ॥

**ਕਰਿ ਕਿਰਪਾ ਤੇਰੇ ਗੁਣ ਗਾਵਾ ॥ ਨਾਨਕ ਨਾਮੁ ਜਪਤ ਸੁਖੁ ਪਾਵਾ ॥੪॥੫॥**

ਇਹ ਕਿਰਪਾ ਕਰ ਜੋ ਆਪ ਜੀ ਦੇ ਗੁਣ ਗਾਂਵਦਾ ਰਹਾਂ । ਗੁਰੂ ਜੀ ਕਥਨ ਕਰਦੇ ਹਨ, ਤੇਰਾ ਨਾਮ ਜਪਦਿਆਂ ਹੀ ਸੁਖ ਪਾਵਾਂਗਾ ॥ ੪ ॥ ੫ ॥

## ਵਡਹੰਸੁ ਮਹਲਾ ੫ ॥

**ਸਾਧ ਸੰਗਿ ਹਰਿ ਅੰਮ੍ਰਿਤੁ ਪੀਜੈ ॥ ਨਾ ਜੀਉ ਮਰੈ ਨ ਕਬਹੂ ਛੀਜੈ ॥ ੧ ॥**

ਜੇ ਕਰ ਸਤ ਸੰਗਤ ਵਿਚੋਂ ਹਰੀ ਨਾਮ ਅੰਮ੍ਰਿਤ ਪੀਤਾ ਜਾਵੇ । ਤਾਂ ਫਿਰ ਜੀਵ ਮਰਦਾ ਨਹੀਂ ਹੈ, ਤੇ ਨਾ ਹੀ ਅਵਸਥਾ ਨਿਸਫਲ ਜਾਂਦੀ ਹੈ । ਅਥਵਾ :—ਨਾ ਕਦੇ ਛੀਜੈ=ਦੁਖੀ ਹੁੰਦਾ ਹੈ ॥ ੧ ॥

**ਵਡਭਾਗੀ ਗੁਰੁ ਪੂਰਾ ਪਾਈਐ ॥**

**ਗੁਰ ਕਿਰਪਾ ਤੇ ਪ੍ਰਭੁ ਧਿਆਈਐ ॥ ੧ ॥ ਰਹਾਉ ॥**

ਵੱਡਿਆਂ ਭਾਗਾਂ ਨਾਲ ਪੂਰਾ ਗੁਰੂ ਪਾਈਦਾ ਹੈ । ਅਤੇ ਗੁਰਾਂ ਦੀ ਕਿਰਪਾ ਨਾਲ ਪ੍ਰਭੂ ਨੂੰ ਧਿਆ ਸਕੀਦਾ ਹੈ ॥ ੧ ॥ ਰਹਾਉ ॥

**ਰਤਨ ਜਵਾਹਰ ਹਰਿ ਮਾਣਕ ਲਾਲਾ ॥**
**ਸਿਮਰਿ ਸਿਮਰਿ ਪ੍ਰਭ ਭਏ ਨਿਹਾਲਾ ॥ ੨ ॥**

ਜਿਨ੍ਹਾਂ ਨੇ ਹਰੀ ਪ੍ਰਭੂ ਨੂੰ ਸਿਮਰ ਸਿਮਰ ਕੇ ਰਤਨ=ਵੈਰਾਗ, ਜਵਾਹਰ=ਗਿਆਨ, ਮਾਣਕ=ਸ੍ਰਵਨ ਮੰਨਣ, ਨਿਧਿਆਸਣ, ਤੇ ਲਾਲਾ=ਪ੍ਰੇਮ ਨੂੰ ਪਾਇਆ ਹੈ ਓਹ ਭਏ ਨਿਹਾਲਾ=ਕ੍ਰਿਤ ਕ੍ਰਿਤ ਹੋਏ ਹਨ ॥ ੨ ॥

**ਜਤ ਕਤ ਪੇਖਉ ਸਾਧੂ ਸਰਣਾ ॥ ਹਰਿ ਗੁਣ ਗਾਇ ਨਿਰਮਲ ਮਨੁ ਕਰਣਾ ॥੩॥**

ਮੈਂ ਜਿੱਥੇ ਕਿੱਥੇ ਸੰਤਾਂ ਨੂੰ ਹੀ ਵੇਖਦਾ ਹਾਂ, ਫਿਰ ਸੰਤਾਂ ਦੀ ਸ਼ਰਨ ਪੈਕੇ, ਤੇ ਹਰੀ ਗੁਣਾਂ ਨੂੰ ਗਾ ਕੇ ਮਨ ਨੂੰ ਨਿਰਮਲ ਕਰਦਾ ਹਾਂ ॥ ੩ ॥

**ਘਟ ਘਟ ਅੰਤਰਿ ਮੇਰਾ ਸੁਆਮੀ ਵੂਠਾ ॥**
**ਨਾਨਕ ਨਾਮੁ ਪਾਇਆ ਪ੍ਰਭੁ ਤੂਠਾ ॥ ੪ ॥ ੬ ॥**

ਜੋ ਮੇਰਾ ਸੁਆਮੀ ਘਟਾਂ ਘਟਾਂ ਅੰਦਰ ਵੂਠਾ=ਵਸ ਰਿਹਾ ਹੈ । ਗੁਰੂ ਜੀ ਕਥਨ ਕਰਦੇ ਹਨ, ਜਦ ਉਹ ਪ੍ਰਭੂ ਤੂਠਾ=ਪ੍ਰਸੰਨ ਹੋਇਆ ਤਾਂ ਗੁਰਾਂ ਪਾਸੋਂ ਨਾਮ ਪਾਇਆ ਤਾਂ ਸੰਸਾਰ ਸਾਗਰ ਤੋਂ ਤਰ ਗਿਆ ॥੪॥੬॥

**ਵਡਹੰਸੁ ਮਹਲਾ ੫ ॥ ਵਿਸਰੁ ਨਾਹੀ ਪ੍ਰਭ ਦੀਨ ਦਇਆਲਾ ॥**
**ਤੇਰੀ ਸਰਣਿ ਪੂਰਨ ਕਿਰਪਾਲਾ ॥ ੧ ॥ ਰਹਾਉ ॥**

ਹੇ ਦੀਨ ਦਿਆਲ ਪ੍ਰਭੂ ! ਤੂੰ ਮੈਨੂੰ ਨਾ ਭੁੱਲ । ਹੇ ਪੂਰਨ ਕਿਰਪਾਲੂ ! ਮੈਂ ਤੇਰੀ ਸ਼ਰਨ ਹਾਂ ॥ ੧ ॥ ਰਹਾਉ॥

**ਜਹ ਚਿਤਿ ਆਵਹਿ ਸੋ ਥਾਨੁ ਸੁਹਾਵਾ ॥**
**ਜਿਤੁ ਵੇਲਾ ਵਿਸਰਹਿ ਤਾ ਲਾਗੈ ਹਾਵਾ ॥ ੧ ॥**

ਜਿਸ ਅਸਥਾਨ ਤੇ ਤੂੰ ਚੇਤੇ ਆਉਂਦਾ ਹੈਂ ਉਹ ਅਸਥਾਨ ਸ਼ੋਭਨੀਕ ਹੈ । ਜਿਸ ਵੇਲੇ ਤੂੰ ਭੁੱਲ ਜਾਂਦਾ ਹੈਂ ਤਾਂ ਮੈਨੂੰ ਓਸੇ ਵੇਲੇ ਹਾਵਾ=ਝੋਰਾ (ਪਛੁਤਾਵਾ) ਲੱਗਦਾ ਹੈ ॥ ੧ ॥

**ਤੇਰੇ ਜੀਅ ਤੂ ਸਦ ਹੀ ਸਾਥੀ ॥ ਸੰਸਾਰ ਸਾਗਰ ਤੇ ਕਢੁ ਦੇ ਹਾਥੀ ॥ ੨ ॥**

ਸਾਰੇ ਜੀਵ ਤੇਰੇ ਹਨ, ਤੂੰ ਸਦਾ ਹੀ ਸਭਨਾਂ ਦਾ ਸਾਥੀ ਹੈਂ । ਹਾਥੀ=ਕਿਰਪਾ ਰੂਪ ਹੱਥ ਦਾ ਸਹਾਰਾ ਦੇਕੇ ਸੰਸਾਰ ਸਮੁੰਦ੍ਰ ਵਿਚੋਂ ਕੱਢ ਲੈ । ਅਥਵਾ :-ਸ੍ਰਵਨ, ਮੰਨਣ, ਨਿਧਿਆਸਣ ਰੂਪੀ ਹਾਥੀ ਦੇ ਕੇ ਕੱਢ ਲੈ । ਅਥਵਾ :-ਪ੍ਰੀਤੀ ਰੂਪੀ ਹਾਥੀ=ਚੱਪੀ ਦੇ ਕੇ ਕੱਢ ਲੈ ।

ਅਥਵਾ :-ਜਿਵੇਂ ਹਾਥੀ ਨੂੰ ਹਰੀ-ਹਰ ਛੇਤਰ ਵਿਖੇ ਕੱਢਿਆ ਸੀ ਤਿਵੇਂ ਮੈਨੂੰ ਭੀ ਕੱਢ ਲੈ ॥ ੨ ॥

**ਆਵਣੁ ਜਾਣਾ ਤੁਮ ਹੀ ਕੀਆ ॥ ਜਿਸੁ ਤੂ ਰਾਖਹਿ ਤਿਸੁ ਦੂਖੁ ਨ ਥੀਆ ॥ ੩ ॥**

ਆਉਣਾ ਤੇ ਜਾਣਾ ਭਾਵ ਜੰਮਣਾ ਤੇ ਮਰਨਾ ਤੁਸਾਂ ਨੇ ਹੀ ਕੀਤਾ ਹੈ । ਜਿਸ ਨੂੰ ਤੂੰ ਆਪ ਰੱਖਦਾ ਹੈਂ ਤਿਸਨੂੰ ਦੁੱਖ ਨ ਥੀਆ=ਨਹੀਂ ਹੁੰਦਾ ॥ ੩ ॥

**ਤੂ ਏਕੋ ਸਾਹਿਬੁ ਅਵਰੁ ਨ ਹੋਰਿ॥ ਬਿਨਉ ਕਰੈ ਨਾਨਕੁ ਕਰ ਜੋਰਿ ॥ ੪ ॥ ੭ ॥**

ਇੱਕ ਤੂੰ ਹੀ ਮੇਰਾ ਮਾਲਕ ਹੈਂ ਮੈਨੂੰ ਹੋਰ ਕੋਈ ਦੂਜਾ ਸਹਾਰਾ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ, ਮੈਂ ਕਰ ਜੋਰਿ=ਹੱਥ ਜੋੜ ਕੇ ਬੇਨਤੀ ਕਰਦਾ ਹਾਂ ॥ ੪ ॥ ੭ ॥

**ਵਡਹੰਸੁ ਮਃ ੫ ॥ ਤੂ ਜਾਣਾਇਹਿ ਤਾ ਕੋਈ ਜਾਣੈ ॥ ਤੇਰਾ ਦੀਆ ਨਾਮੁ ਵਖਾਣੈ ॥੧॥**

ਹੇ ਪ੍ਰਭੂ ! ਤੂੰ ਜਣਾਵੇਂ ਤਾਂ ਹੀ ਕੋਈ ਆਪ ਦੀ ਪ੍ਰਾਪਤੀ ਦੀ ਯੁਕਤੀ ਨੂੰ ਜਾਣਦਾ ਹੈ। ਅਤੇ ਆਪ ਜੀ ਦਾ ਦਿੱਤਾ ਹੋਇਆ ਹੀ ਕੋਈ ਨਾਮ ਨੂੰ ਕਥਨ ਕਰਦਾ ਹੈ ॥ ੧ ॥

**ਤੂ ਅਚਰਜੁ ਕੁਦਰਤਿ ਤੇਰੀ ਬਿਸਮਾ ॥ ੧ ॥ ਰਹਾਉ ॥**

ਹੇ ਪ੍ਰਭੂ ! ਤੂੰ ਆਪ ਅਸਚਰਜ ਰੂਪ ਹੈਂ, ਅਤੇ ਤੇਰੀ ਕੁਦਰਤ ਭੀ ਬਿਸਮਾ=ਅਸਚਰਜ ਰੂਪ ਹੈ ॥੧॥

[ ਪੰਨਾ ੫੬੪ ]

**ਤੁਧੁ ਆਪੇ ਕਾਰਣੁ ਆਪੇ ਕਰਣਾ ॥ ਹੁਕਮੇ ਜੰਮਣੁ ਹੁਕਮੇ ਮਰਣਾ ॥੨॥**

ਕਾਰਨ ਰੂਪ ਭੀ ਤੂੰ ਆਪ ਹੈਂ, ਕਾਰਜ ਰੂਪ ਭੀ ਆਪ ਹੈਂ, ਤੇ ਕਰਨੇ ਵਾਲਾ ਭੀ ਆਪ ਹੈਂ, ਕਰਾਉਣ ਵਾਲਾ ਭੀ ਆਪ ਹੈਂ। ਤੇਰੇ ਹੁਕਮ ਵਿਚ ਜਨਮ ਹੁੰਦਾ ਹੈ, ਅਤੇ ਤੇਰੇ ਹੁਕਮ ਵਿਚ ਹੀ ਮਰਨਾ ਹੁੰਦਾ ਹੈ ॥੨॥

**ਨਾਮੁ ਤੇਰਾ ਮਨ ਤਨ ਆਧਾਰੀ ॥ ਨਾਨਕ ਦਾਸੁ ਬਖਸੀਸ ਤੁਮਾਰੀ ॥੩॥੮॥**

ਤੇਰਾ ਨਾਮ ਹੀ ਮੇਰੇ ਮਨ ਤਨ ਦਾ ਆਧਾਰੀ=ਆਸਰਾ ਰੂਪ ਹੈ। ਗੁਰੂ ਜੀ ਕਥਨ ਕਰਦੇ ਹਨ, (ਮੈਂ) ਦਾਸ ਨੂੰ ਤਾਂ ਕੇਵਲ ਆਪ ਜੀ ਦੀ ਹੀ ਬਖਸ਼ੀਸ਼ ਹੈ।

**ਵਡਹੰਸੁ ਮਹਲਾ ੫ ਘਰੁ ੨ ੧ ੴ ਸਤਿਗੁਰ ਪ੍ਰਸਾਦਿ॥**

**ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ ਹਉ ਕਿਉ ਪਾਈ ਗੁਰ ਪੂਰੇ ॥**

ਹੇ ਪੂਰੇ ਗੁਰੋ ! ਮੇਰੇ ਹਿਰਦੇ ਅੰਦਰ ਪਿਆਰੇ ਪ੍ਰਭੂ ਦੇ ਮਿਲਣ ਦੀ ਲੋਚਾ=ਚਾਹ ਲੱਗ ਰਹੀ ਹੈ, ਮੈਂ, ਉਸ ਨੂੰ ਕਿਵੇਂ ਪਾਉਣਾ ਕਰਾਂ ?

**ਜੇ ਸਉ ਖੇਲ ਖੇਲਾਈਐ ਬਾਲਕੁ ਰਹਿ ਨ ਸਕੈ ਬਿਨੁ ਖੀਰੇ ॥**

ਜੇਕਰ ਬੱਚੇ ਨੂੰ ਸਉ=ਸੈਂਕੜੇ ਤਰ੍ਹਾਂ ਦੀਆਂ ਖੇਡਾਂ ਨਾਲ ਭੀ ਖਿਡਾਈਏ, ਤੌ ਭੀ ਬੱਚਾ ਖੀਰੇ=ਦੁੱਧ ਤੋਂ ਬਿਨਾਂ ਰਹਿ ਨਹੀਂ ਸਕਦਾ। ਇਸੇ ਤਰ੍ਹਾਂ ਹੀ–

**ਮੇਰੈ ਅੰਤਰਿ ਭੁਖ ਨ ਉਤਰੈ ਅੰਮਾਲੀ ਜੇ ਸਉ ਭੋਜਨ ਮੈ ਨੀਰੇ ॥**

ਹੇ ਅੰਮਾਲੀ=ਅੰਮਾਂ ਵਾਂਗੂ ਪਿਆਰੀ ਸਖੀ ! ਜੇਕਰ ਕੋਈ ਸੈਂਕੜੇ ਪ੍ਰਕਾਰ ਦੇ ਭੋਜਨ ਮੈਨੂੰ ਨੀਰੇ= ਪਰੋਸ ਕੇ ਦੇਵੇ, ਤੈ ਭੀ ਮੇਰੇ ਅੰਦਰ ਦੀ ਭੁੱਖ ਨਹੀਂ ਉਤਰਦੀ।

**ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਬਿਨੁ ਦਰਸਨ ਕਿਉ ਮਨੁ ਧੀਰੇ ॥ ੧ ॥**

ਮੇਰੇ ਮਨ ਤਨ ਦੇ ਵਿੱਚ ਪਿਆਰੇ ਪ੍ਰਭੂ ਦਾ ਪ੍ਰੇਮ ਲੱਗ ਰਿਹਾ ਹੈ, ਉਸ ਦੇ ਦਰਸ਼ਨ ਤੋਂ ਬਿਨਾਂ ਮਨ ਨੂੰ ਕਿਵੇਂ ਧੀਰਜ ਆਵੇ ॥ ੧ ॥

**ਸੁਣਿ ਸਜਣ ਮੇਰੇ ਪ੍ਰੀਤਮ ਭਾਈ ਮੈ ਮੇਲਿਹੁ ਮਿਤ੍ਰੁ ਸੁਖਦਾਤਾ ॥**

ਹੇ ਮੇਰੇ ਸੱਜਣ, ਮਿੱਤਰ, ਭਰਾਓ ! ਸੁਣੋ, ਮੈਨੂੰ ਸੁਖਦਾਤੇ ਮਿੱਤਰ ਗੁਰਾਂ –ਨਾਲ ਮੇਲਿਹੁ=ਮੇਲਣਾ ਕਰੋ।

**ਓਹੁ ਜੀਅ ਕੀ ਮੇਰੀ ਸਭ ਬੇਦਨ ਜਾਣੈ ਨਿਤ ਸੁਣਾਵੈ ਹਰਿ ਕੀਆ ਬਾਤਾ ॥**

ਉਹ ਗੁਰੂ ਮੇਰੇ ਦਿਲ ਦੀ ਸਾਰੀ ਬੇਦਨ=ਪੀੜਾ ਜਾਣਦੇ ਹਨ, ਤੇ ਨਿਤਾਪ੍ਰਤੀ ਹਰੀ ਦੀਆਂ ਬਾਤਾ= ਗੱਲਾਂ ਸੁਣਾਉਂਦੇ ਹਨ।

**ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਾ ਜਿਉ ਚਾਤ੍ਰਿਕੁ ਜਲ ਕਉ ਬਿਲਲਾਤਾ ॥**

ਹਉ=ਮੈਂ ਇੱਕ ਖਿਨ ਭਰ ਵੀ ਤਿਸ ਪਿਆਰੇ ਤੋਂ ਬਿਨਾਂ ਰਹਿ ਨਹੀਂ ਸਕਦਾ, ਜਿਵੇਂ ਚਾਤ੍ਰਿਕੁ= ਪਪੀਹਾ, ਜਲ ਕਉ=ਸ੍ਵਾਂਤੀ ਬੂੰਦ ਵਾਸਤੇ ਵਿਲਕਦਾ ਹੈ।

**ਹਉ ਕਿਆ ਗੁਣ ਤੇਰੇ ਸਾਰਿ ਸਮਾਲੀ ਮੈ ਨਿਰਗੁਣ ਕਉ ਰਖਿ ਲੇਤਾ ॥ ੨ ॥**

ਹੇ ਸਖੀ ! ਤੇਰੇ ਅੱਗੇ ਮੈਂ ਉਸ ਦੇ ਕੇਹੜੇ-ਕੇਹੜੇ ਗੁਣ ਸਾਰ ਸੰਭਾਲਕੇ ਸੁਣਾਵਾਂ, ਉਹ ਤਾਂ ਮੇਰੇ ਜੇਹੇ ਨਿਰਗੁਣਾਂ ਨੂੰ ਭੀ ਰੱਖ ਲੈਂਦਾ ਹੈ ॥ ੨ ॥

**ਹਉ ਭਈ ਉਡੀਣੀ ਕੰਤ ਕਉ ਅੰਮਾਲੀ ਸੋ ਪਿਰੁ ਕਦਿ ਨੈਣੀ ਦੇਖਾ ॥**

ਹੇ ਅੰਮਾ ਵਤ ਪਿਆਰੀ ਸਖੀ ! ਮੈਂ ਪਤੀ ਨੂੰ ਮਿਲਣ ਵਾਸਤੇ ਉਡੀਣੀ=ਉਦਾਸ,
ਅਥਵਾ:-ਨਿਮੋਝੂਣੀ ਹੋ ਰਹੀ ਹਾਂ, ਉਸ ਪਤੀ ਨੂੰ ਅੱਖਾਂ ਨਾਲ ਕਦੋਂ ਵੇਖਾਂਗੀ।

**ਸਭਿ ਰਸ ਭੋਗਣ ਵਿਸਰੇ ਬਿਨੁ ਪਿਰ ਕਿਤੈ ਨ ਲੇਖਾ ॥**

ਮੈਨੂੰ ਤਾਂ ਸਾਰੇ ਰਸ ਭੋਗਣੇ ਭੁੱਲ ਗਏ ਹਨ, ਕਿਉਂਕਿ ਪਤੀ ਤੋਂ ਬਿਨਾਂ ਇਹ ਕਿਤੈ=ਕਿਸੇ ਭੀ ਲੇਖੇ ਵਿੱਚ ਨਹੀਂ ਹਨ।

**ਇਹੁ ਕਾਪੜੁ ਤਨਿ ਨ ਸੁਖਾਵਈ ਕਰਿ ਨ ਸਕਉ ਹਉ ਵੇਸਾ ॥**

ਇਹ ਕੱਪੜੇ ਪਹਿਰਨੇ ਭੀ ਤਨ ਉਤੇ ਸੁਖਾਉਂਦੇ ਨਹੀਂ ਹਨ, ਅਤੇ ਮੈਂ ਵੇਸਾ=ਸ਼ਿੰਗਾਰ ਭੀ ਨਹੀਂ ਕਰ ਸਕਦੀ।

**ਜਿਨੀ ਸਖੀ ਲਾਲੁ ਰਾਵਿਆ ਪਿਆਰਾ ਤਿਨ ਆਗੈ ਹਮ ਆਦੇਸਾ ॥ ੩ ॥**

ਜਿਨ੍ਹਾਂ ਮਹਾਤਮਾਂ ਰੂਪ ਸਖੀਆਂ ਨੇ ਪਿਆਰੇ ਪਤੀ ਦੇ ਅਨੰਦ ਨੂੰ ਮਾਣਿਆ ਹੈ, ਮੈਂ ਉਹਨਾਂ ਦੇ ਅੱਗੇ ਨਮਸ਼ਕਾਰ ਕਰਦੀ ਹਾਂ ॥ ੩ ॥

**ਮੈ ਸਭਿ ਸੀਗਾਰ ਬਣਾਇਆ ਅੰਮਾਲੀ ਬਿਨੁ ਪਿਰ ਕਾਮਿ ਨ ਆਏ ॥**

ਹੇ ਅੰਮਾਲੀ=ਅੰਮਾ ਵਤ ਪਿਆਰੀ ਸਖੀ ! ਮੈਂਨੇ ਸਾਰੇ ਸਾਧਨਾ ਰੂਪੀ ਸ਼ਿੰਗਾਰਾਂ ਨੂੰ ਬਣਾਇਆ ਸੀ, ਪਰ ਪਤੀ ਤੋਂ ਬਿਨਾਂ ਉਹ ਕਿਸੇ ਭੀ ਕੰਮ ਨਹੀਂ ਆਏ ।

**ਜਾ ਸਹਿ ਬਾਤ ਨ ਪੁਛੀਆ ਅੰਮਾਲੀ ਤਾ ਬਿਰਥਾ ਜੋਬਨੁ ਸਭੁ ਜਾਏ ॥**

ਹੇ ਅੰਮਾਲੀ=ਅੰਮਾਂ ਵਤ ਪਿਆਰੀ ਸਖੀ ! ਜਾਂ ਪਤੀ ਨੇ ਕੋਈ ਗੱਲ ਹੀ ਨਹੀਂ ਪੁੱਛੀ, ਤਾਂ ਪ੍ਰਤੱਖ ਜੋਬਨ ਅਥਵਾ:-ਪ੍ਰੇਮ ਰੂਪੀ ਸਾਰਾ ਜੋਬਨ ਹੀ ਬਿਰਥਾ ਜਾ ਰਿਹਾ ਹੈ ।

**ਧਨੁ ਧਨੁ ਤੇ ਸੋਹਾਗਣੀ ਅੰਮਾਲੀ ਜਿਨ ਸਹੁ ਰਹਿਆ ਸਮਾਏ ॥**

ਹੇ ਅੰਮਾਂ ਵਾਂਗੂ ਪਿਆਰੀ ਸਖੀ ! ਉਹ ਸੁਹਾਗਣੀ ਧੰਨ ਹੈ ਧੰਨ ਹੈ, ਜਿਸਦੇ ਘਰ ਵਿੱਚ ਪਤੀ ਸਮਾ ਰਿਹਾ ਹੈ ।

**ਹਉ ਵਾਰਿਆ ਤਿਨ ਸੋਹਾਗਣੀ ਅੰਮਾਲੀ ਤਿਨ ਕੇ ਧੋਵਾ ਸਦ ਪਾਏ ॥੪॥**

ਹੇ ਅੰਮਾਂ ਵਾਂਗੂ ਪਿਆਰੀ ਸਖੀ ! ਉਹਨਾਂ ਸੁਹਾਗਣਾਂ ਤੋਂ ਮੈਂ ਕੁਰਬਾਨ ਜਾਂਦੀ ਹਾਂ, ਅਤੇ ਮੈਂ ਸਦਾ ਉਹਨਾਂ ਦੇ ਪਾਏ=ਚਰਣ ਧੋਂਦੀ ਹਾਂ ॥ ੪ ॥

**ਜਿਚਰੁ ਦੂਜਾ ਭਰਮੁ ਸਾ ਅੰਮਾਲੀ ਤਿਚਰੁ ਮੈ ਜਾਣਿਆ ਪ੍ਰਭੁ ਦੂਰੇ ॥**

ਹੇ ਅੰਮਾਂ ਵਾਂਗੂ ਪਿਆਰੀ ਸਖੀ ! ਜਿਤਨਾ ਚਿਰ ਹਿਰਦੇ ਵਿੱਚ ਦ੍ਵੈਤ ਭਾਵ ਤੇ ਭਰਮ ਸੀ, ਉਤਨਾ ਚਿਰ ਮੈਂ ਪ੍ਰਭੂ ਨੂੰ ਦੂਰ ਜਾਣਿਆਂ ਸੀ ।

**ਜਾ ਮਿਲਿਆ ਪੂਰਾ ਸਤਿਗੁਰੂ ਅੰਮਾਲੀ ਤਾ ਆਸਾ ਮਨਸਾ ਸਭ ਪੂਰੇ ॥**

ਹੇ ਅੰਮਾਂ ਵਾਂਗੂ ਪਿਆਰੀ ਸਖੀ ! ਜਾਂ ਪੂਰਾ ਸਤਿਗੁਰੂ ਮਿਲ ਪਿਆ, ਤਾਂ ਮਨਸਾ=ਬੁੱਧੀ ਦੀਆਂ ਸਭ ਆਸਾਂ ਪੂਰੀਆਂ ਹੋ ਗਈਆਂ ।

**ਮੈ ਸਰਬ ਸੁਖਾ ਸੁਖ ਪਾਇਆ ਅੰਮਾਲੀ ਪਿਰੁ ਸਰਬ ਰਹਿਆ ਭਰਪੂਰੇ ॥**

ਹੇ ਅੰਮਾਂ ਵਾਂਗੂ ਪਿਆਰੀ ਸਖੀ ! ਮੈਂ ਸਾਰੇ ਸੁਖਾਂ ਦਾ ਸੁਖ ਰੂਪ ਉਹ ਪਤੀ ਪਾਇਆ ਹੈ, ਜੋ ਪਤੀ (ਪਰਮਾਤਮਾ) ਸਾਰਿਆਂ ਵਿੱਚ ਭਰਪੂਰ ਹੋ ਰਿਹਾ ਹੈ ।

**ਜਨ ਨਾਨਕ ਹਰਿ ਰੰਗੁ ਮਾਣਿਆ ਅੰਮਾਲੀ**
**ਗੁਰ ਸਤਿਗੁਰ ਕੈ ਲਗਿ ਪੈਰੇ ॥ ੫ ॥ ੧ ॥ ੯ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਅੰਮਾਂ ਵਾਂਗੂ ਪਿਆਰੀ ਸਖੀ ! ਗੁਰ=ਪੂਜਨੀਕ ਸਤਿਗੁਰਾਂ ਦੇ ਚਰਨੀ ਲੱਗਕੇ ਮੈਂ ਸੇਵਕ ਜਨ ਨੇ ਹਰੀ ਪਤੀ ਦੇ ਰੰਗੁ=ਅਨੰਦ ਨੂੰ ਭੋਗਿਆ ਹੈ ॥੫॥੧॥੯॥

ਨੋਟ-ਉਪਰਲੇ ਸ਼ਬਦ ਵਿੱਚ ਆਏ ਅੰਮਾਲੀ ਪਦ ਤੇ ਸਾਰੇ ਵਿਸ਼੍ਰਾਮ ਹਨ ।

## ਵਡਹੰਸੁ ਮਹਲਾ ੩ ਅਸਟਪਦੀਆ ੧ ਓ ਸਤਿਗੁਰ ਪ੍ਰਸਾਦਿ ॥

**ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ ॥**

ਅਸਾਂ ਨੇ ਸਚੁ=ਨਿਸ਼ਚੇ ਕਰਕੇ ਸੱਚੀ ਨਾਮ ਬਾਣੀ ਨੂੰ ਧੁਨਿ=ਉਚਾਰਿਆ ਹੈ, ਅਤੇ ਸੱਚੇ ਸਬਦੁ= ਬ੍ਰਹਮ ਦਾ ਵਿਚਾਰ ਕੀਤਾ ਹੈ।

**ਅਨਦਿਨੁ ਸਚੁ ਸਲਾਹਣਾ ਧਨੁ ਧਨੁ ਵਡਭਾਗ ਹਮਾਰਾ ॥ ੧ ॥**

ਰਾਤ ਦਿਨ ਸੱਚ ਨੂੰ ਹੀ ਸਲਾਹੁਣਾ ਕੀਤਾ ਹੈ, ਇਸ ਕਰਕੇ ਅਸਾਡੇ ਵੱਡੇ ਭਾਗ ਧਨੁ ਧਨੁ=ਧੰਨਤਾ ਦੇ ਜੋਗ ਹਨ ॥ ੧ ॥

**ਮਨ ਮੇਰੇ ਸਾਚੇ ਨਾਮ ਵਿਟਹੁ ਬਲਿ ਜੀਉ ॥**

ਹੇ ਮੇਰੇ ਮਨ ! ਸੱਚੇ ਨਾਮ ਦੇ ਉੱਪਰੋਂ ਬਲਿਹਾਰ ਜਾਣਾ ਕਰੋ।

**ਦਾਸਨਿ ਦਾਸਾ ਹੋਇ ਰਹਹਿ ਤਾ ਪਾਵਹਿ ਸਚਾ ਨਾਉ ॥ ੧ ॥ ਰਹਾਉ ॥**

ਗੁਰੂ ਜੀ ਦੇ ਦਾਸਾਂ ਦਾ ਦਾਸ ਹੋ ਰਹੇਂਗਾ, ਤਾਂ ਤੂੰ ਸੱਚਾ ਨਾਮ ਪਾਵੇਂਗਾ ॥ ੧ ॥ ਰਹਾਉ ॥

**[ਪੰਨਾ ੫੬੫] ਜਿਹਵਾ ਸਚੀ ਸਚਿ ਰਤੀ ਤਨੁ ਮਨੁ ਸਚਾ ਹੋਇ ॥**

ਉਹ ਜੀਭ ਸੱਚੀ ਹੈ ਜੋ ਸੱਚ ਨਾਮ ਵਿੱਚ ਰੱਤੀ ਹੋਈ ਹੈ, ਉਸ ਕਰਕੇ ਤਨ ਮਨ ਭੀ ਸਚਾ=ਸਫਲਾ ਹੁੰਦਾ ਹੈ।

**ਬਿਨੁ ਸਾਚੇ ਹੋਰੁ ਸਾਲਾਹਣਾ ਜਾਸਹਿ ਜਨਮੁ ਸਭੁ ਖੋਇ ॥ ੨ ॥**

ਸੱਚੇ ਨਾਮ ਤੋਂ ਬਿਨਾਂ ਜੋ ਹੋਰ ਦੀ ਸ਼ਲਾਘਾ ਕਰਦਾ ਹੈ, ਉਹ ਆਪਣਾ ਮਨੁੱਖਾ ਜਨਮ ਸਾਰਾ ਨਿਸਫਲ ਗੁਆ ਕੇ ਜਾਂਦਾ ਹੈ ॥ ੨ ॥

**ਸਚੁ ਖੇਤੀ ਸਚੁ ਬੀਜਣਾ ਸਾਚਾ ਵਾਪਾਰਾ ॥**
**ਅਨਦਿਨੁ ਲਾਹਾ ਸਚੁ ਨਾਮੁ ਧਨੁ ਭਗਤਿ ਭਰੇ ਭੰਡਾਰਾ ॥ ੩ ॥**

ਉਸ ਦੀ ਪ੍ਰਤੱਖ ਖੇਤੀ ਕਰਨੀ ਸਚੁ=ਸਫਲੀ ਹੈ, ਬੀਜ ਬੀਜਣਾ ਭੀ ਸਫਲਾ ਹੈ, ਵਪਾਰ ਕਰਨਾ ਭੀ ਸਫਲਾ ਹੈ। ਜਿਸ ਨੇ ਰਾਤ ਦਿਨ ਸੱਚ ਨਾਮ ਦਾ ਲਾਭ ਖੱਟਿਆ ਹੈ, ਤੇ ਭਗਤੀ ਰੂਪ ਧਨ ਕਰਕੇ ਅੰਤਹ-ਕਰਣ ਰੂਪ ਭੰਡਾਰੇ ਭਰੇ ਹਨ ॥ ੩ ॥

**ਸਚੁ ਖਾਣਾ ਸਚੁ ਪੈਨਣਾ ਸਚੁ ਟੇਕ ਹਰਿ ਨਾਉ ॥**
**ਜਿਸਨੋ ਬਖਸੇ ਤਿਸੁ ਮਿਲੈ ਮਹਲੀ ਪਾਏ ਥਾਉ ॥ ੪ ॥**

ਜਿਸ ਨੂੰ ਹਰੀ ਨਾਮ ਦਾ ਸੱਚਾ ਟੇਕ=ਆਸਰਾ ਹੈ, ਉਸ ਦਾ ਖਾਣਾ ਸਚੁ=ਸਫਲਾ ਹੈ, ਕੱਪੜਿਆਂ ਦਾ ਪਹਿਨਣਾ ਭੀ ਸਫਲਾ ਹੈ। ਜਿਸ ਨੂੰ ਪ੍ਰਭੂ ਬਖਸ਼ਦਾ ਹੈ ਉਸ ਨੂੰ ਨਾਮ ਸਿਮਰਨ ਮਿਲਦਾ ਹੈ, ਅਤੇ ਓਹੀ

ਜਗਿਆਸੂ ਸਰੂਪ ਥਾਂ ਨੂੰ ਪਾਉਂਦਾ ਹੈ ॥ ੪ ॥

**ਆਵਹਿ ਸਚੇ ਜਾਵਹਿ ਸਚੇ ਫਿਰਿ ਜੂਨੀ ਮੂਲਿ ਨ ਪਾਹਿ ॥**

ਸੱਚੇ ਗੁਰਮੁਖ ਆਪਣੀ ਮਰਜੀ ਨਾਲ ਆਉਂਦੇ ਹਨ, ਸੱਚੇ ਗੁਰਮੁਖ ਆਪਣੀ ਮਰਜੀ ਨਾਲ ਜਾਂਦੇ ਹਨ, ਉਹ ਜੂਨੀਆਂ ਦੇ ਫੇਰੇ ਵਿੱਚ ਮੂਲਿ=ਕਦਾ-ਚਿੱਤ ਨਹੀਂ ਪੈਂਦੇ ।

**ਗੁਰਮੁਖਿ ਦਰਿ ਸਾਚੈ ਸਚਿਆਰ ਹਹਿ ਸਾਚੇ ਮਾਹਿ ਸਮਾਹਿ ॥ ੫ ॥**

ਗੁਰਮੁਖ ਸੱਚੇ ਵਾਹਿਗੁਰੂ ਦੇ ਦਰਿ-ਦਰਬਾਰ ਵਿੱਚ ਸੱਚੇ ਹਨ, ਅੰਤ ਨੂੰ ਸੱਚੇ ਹਰੀ ਵਿੱਚ ਅਭੇਦ ਹੋ ਜਾਂਦੇ ਹਨ ॥ ੫ ॥

**ਅੰਤਰੁ ਸਚਾ ਮਨੁ ਸਚਾ ਸਚੀ ਸਿਫਤਿ ਸਨਾਇ ॥**

ਉਨ੍ਹਾਂ ਦਾ ਅੰਤਰੁ=ਹਿਰਦਾ ਸੱਚਾ ਹੈ, ਮਨ ਭੀ ਸੱਚਾ ਹੈ, ਜੋ ਪ੍ਰਭੂ ਦੀ ਸੱਚੀ ਸਿਫਤ ਨੂੰ ਸਨਾਇ=ਪਛਾਣਦੇ ਹਨ ।

**ਸਚੈ ਥਾਨਿ ਸਚੁ ਸਾਲਾਹਣਾ ਸਤਿਗੁਰ ਬਲਿਹਾਰੈ ਜਾਉ ॥੬॥**

ਜੋ ਸਤਸੰਗਤ ਰੂਪੀ ਸੱਚੇ ਅਸਥਾਨ ਉੱਪਰ ਬੈਠ ਕੇ ਸੱਚ ਨੂੰ ਸਲਾਹੁਣਾ ਕਰਦੇ ਹਨ, ਐਸੇ ਸਤਿਗੁਰਾਂ ਤੋਂ ਮੈਂ ਬਲਿਹਾਰ ਜਾਂਦਾ ਹਾਂ ॥ ੬ ॥

**ਸਚੁ ਵੇਲਾ ਮੂਰਤੁ ਸਚੁ ਜਿਤੁ ਸਚੇ ਨਾਲਿ ਪਿਆਰੁ ॥**

ਜਿਸ ਵੇਲੇ ਸੱਚੇ ਨਾਲ ਪਿਆਰ ਲੱਗ ਜਾਵੇ, ਉਹ ਵੇਲਾ ਭੀ ਸਚੁ=ਸਫਲਾ ਹੈ, ਉਹ ਮੂਰਤੁ=ਦੋ ਘੜੀਆਂ ਭੀ ਸਫਲੀਆਂ ਹਨ ।

**ਸਚੁ ਵੇਖਣਾ ਸਚੁ ਬੋਲਣਾ ਸਚਾ ਸਭੁ ਆਕਾਰੁ ॥ ੭ ॥**

ਉਹ ਸੱਚ ਨੂੰ ਵੇਖਦਾ ਹੈ, ਸੱਚ ਹੀ ਬੋਲਦਾ ਹੈ, ਉਸ ਦੇ ਸਰੀਰ ਦਾ ਸਾਰਾ ਅਕਾਰ ਭੀ ਸਚਾ=ਸਫਲਾ ਹੈ ॥੭॥

**ਨਾਨਕ ਸਚੈ ਮੇਲੇ ਤਾ ਮਿਲੇ ਆਪੇ ਲਏ ਮਿਲਾਇ ॥**

ਗੁਰੂ ਜੀ ਕਥਨ ਕਰਦੇ ਹਨ, ਸੱਚੇ ਪ੍ਰਭੂ ਨੇ ਜਾਂ ਗੁਰਾਂ ਨਾਲ ਮੇਲਿਆ ਤਾਂ ਹੀ ਗੁਰਾਂ ਨਾਲ ਮਿਲੇ, ਉਨ੍ਹਾਂ ਨੂੰ ਫਿਰ ਪ੍ਰਭੂ ਨੇ ਆਪ ਹੀ ਆਪਣੇ ਨਾਲ ਮਿਲਾ ਲਿਆ ਹੈ ।

**ਜਿਉ ਭਾਵੈ ਤਿਉ ਰਖਸੀ ਆਪੇ ਕਰੇ ਰਜਾਇ ॥੮॥੧॥**

ਜਿਵੇਂ ਉਸ ਨੂੰ ਭਾਂਵਦਾ ਹੈ ਤਿਵੇਂ ਰੱਖਦਾ ਹੈ, ਕਿਉਂਕਿ ਉਹ ਸਭ ਕੁਝ ਆਪਣੀ ਰਜਾਇ=ਮਰਜ਼ੀ ਨਾਲ ਕਰਦਾ ਹੈ ॥ ੮ ॥ ੧ ॥

**ਵਡਹੰਸੁ ਮਹਲਾ ੩ ॥**

**ਮਨੂਆ ਦਹ ਦਿਸ ਧਾਵਦਾ ਓਹੁ ਕੈਸੇ ਹਰਿ ਗੁਣ ਗਾਵੈ ॥**

ਮਨਮੁਖਾਂ ਦਾ ਮਨ ਦਸੋਂ ਦਿਸਾਂ ਵਿੱਚ ਭੱਜਾ ਫਿਰਦਾ ਹੈ, ਉਹ ਕਿਸ ਤਰ੍ਹਾਂ ਹਰੀ ਦੇ ਗੁਣ ਗਾ ਸਕਦੇ ਹਨ ।

**ਇੰਦ੍ਰੀ ਵਿਆਪਿ ਰਹੀ ਅਧਿਕਾਈ ਕਾਮੁ ਕ੍ਰੋਧੁ ਨਿਤ ਸੰਤਾਵੈ ॥ ੧ ॥**

ਉਹਨਾਂ ਦੀਆਂ ਇੰਦ੍ਰੀ=ਇੰਦ੍ਰੀਆਂ ਅਧਿਕਾਈ=ਵਿਸ਼ੇਸਤਾ ਕਰਕੇ ਆਪੋ ਆਪਣੇ ਵਿਸ਼ਿਆਂ ਵਿੱਚ ਵਿਆਪ=ਲੱਗ ਰਹੀਆਂ ਹਨ, ਅਤੇ ਕਾਮ ਕ੍ਰੋਧ ਆਦਿਕ ਨਿੱਤ ਹੀ ਉਨ੍ਹਾਂ ਨੂੰ ਸਤਾਉਂਦੇ ਰਹਿੰਦੇ ਹਨ ॥੧॥

**ਵਾਹੁ ਵਾਹੁ ਸਹਜੇ ਗੁਣ ਰਵੀਜੈ ॥**

**ਰਾਮ ਨਾਮੁ ਇਸੁ ਜੁਗ ਮਹਿ ਦੁਲਭੁ ਹੈ ਗੁਰਮਤਿ ਹਰਿ ਰਸੁ ਪੀਜੈ॥੧॥ਰਹਾਉ॥**

ਉਹ ਪਰਮੇਸ਼ਰ ਵਾਹੁ ਵਾਹੁ=ਧੰਨ ਹੈ ਧੰਨ ਐਸੇ ਕਹਿ ਕੇ ਸਹਜੇ ਹੀ ਉਸਦੇ ਗੁਣ ਰਵੀਜੈ=ਉਚਾਰਨਾ ਕਰੀਏ। ਇਸ ਕਲਜੁਗ ਵਿੱਚ ਇੱਕ ਰਾਮ ਦਾ ਨਾਮ ਹੀ ਦੁਰਲੱਭ ਵਸਤੂ ਹੈ, ਉਸ ਹਰੀ ਨਾਮ ਰਸ ਨੂੰ ਗੁਰ-ਸਿੱਖਿਆ ਦੁਆਰੇ ਪੀਣਾ ਕਰੀਏ ॥ ੧ ॥ ਰਹਾਉ ॥

**ਸਬਦੁ ਚੀਨਿ ਮਨੁ ਨਿਰਮਲੁ ਹੋਵੈ ਤਾ ਹਰਿ ਕੇ ਗੁਣ ਗਾਵੈ ॥**

ਗੁਰ ਉਪਦੇਸ਼ ਨੂੰ ਚੀਨਿ=ਪਛਾਣੇ ਤਾਂ ਮਨ ਸ਼ੁੱਧ ਹੁੰਦਾ ਹੈ, ਜਾਂ ਮਨ ਸ਼ੁੱਧ ਹੋਵੇ ਤਾਂ ਹੀ ਹਰੀ ਦੇ ਗੁਣ ਗਾਂਵਦਾ ਹੈ।

**ਗੁਰਮਤੀ ਆਪੈ ਆਪੁ ਪਛਾਣੈ ਤਾ ਨਿਜ ਘਰਿ ਵਾਸਾ ਪਾਵੈ ॥੨॥**

ਗੁਰਮਤੀ=ਗੁਰ-ਸਿੱਖਿਆ ਦੁਆਰੇ ਆਪਣੇ ਸਰੂਪ ਨੂੰ ਆਪ ਪਛਾਣੇ, ਤਾਂ ਹੀ ਆਪਣੇ ਸਰੂਪ ਘਰ ਵਿੱਚ ਵਾਸਾ ਪਾਉਂਦਾ ਹੈ ॥ ੨ ॥

**ਏ ਮਨ ਮੇਰੇ ਸਦਾ ਰੰਗਿ ਰਾਤੇ ਸਦਾ ਹਰਿ ਕੇ ਗੁਣ ਗਾਉ ॥**

ਹੇ ਮੇਰੇ ਮਨ ! ਸਦਾ ਹੀ ਪ੍ਰਭੂ ਦੇ ਰੰਗਿ=ਪ੍ਰੇਮ ਵਿੱਚ ਰੱਤੇ ਹੋਏ, ਤੂੰ ਨਿੱਤ ਹੀ ਹਰੀ ਦੇ ਗੁਣ ਗਾਵਣਾ ਕਰ।

**ਹਰਿ ਨਿਰਮਲੁ ਸਦਾ ਸੁਖ ਦਾਤਾ ਮਨਿ ਚਿੰਦਿਆ ਫਲੁ ਪਾਉ ॥੩॥**

ਨਿਰਮਲੁ=ਪਵਿੱਤਰ ਹਰੀ ਸਦਾ ਹੀ ਸੁਖਾਂ ਦੇ ਦੇਣ ਵਾਲਾ ਹੈ, ਉਸ ਦੀ ਕਿਰਪਾ ਨਾਲ ਉਸ ਪਾਸੋਂ ਤੂੰ ਮਨ ਦੀ ਇੱਛਾ ਅਨੁਸਾਰ ਫਲ ਪਾਵਣਾ ਕਰ ॥ ੩ ॥

**ਹਮ ਨੀਚ ਸੇ ਊਤਮ ਭਏ ਹਰਿ ਕੀ ਸਰਣਾਈ ॥**

**ਪਾਥਰੁ ਡੁਬਦਾ ਕਾਢਿ ਲੀਆ ਸਾਚੀ ਵਡਿਆਈ ॥ ੪ ॥**

ਅਸੀਂ ਨੀਚ ਸੀ, ਹਰੀ ਦੀ ਸ਼ਰਨ ਪੈ ਕੇ ਉੱਤਮ ਹੋ ਗਏ ਹਾਂ। ਮੈਂ ਪੱਥਰ ਵਾਂਗੂੰ ਡੁੱਬਦਾ ਜਾਂਦਾ ਸੀ, ਹਰੀ ਨੇ ਕੱਢ ਲਿਆ ਹੈ, ਇਹ ਉਸ ਦੀ ਸੱਚੀ ਵਡਿਆਈ ਹੈ ॥ ੪ ॥

**ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ ॥**

**ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ ॥ ੫ ॥**

ਜਦ ਤੋਂ ਗੁਰਾਂ ਦੀ ਸਿੱਖਿਆ ਦੁਆਰੇ ਆਤਮ ਵਿਸ਼ੈਣੀ ਬੁੱਧੀ ਪ੍ਰਾਈ ਹੈ ਤਦ ਤੋਂ ਹੀ ਜ਼ਹਿਰ ਤੋਂ

ਅੰਮ੍ਰਿਤ ਰੂਪ ਹੋ ਗਏ ਹਾਂ। ਗੁਰਾਂ ਨੇ ਮੇਰੇ ਅੰਤਹਕਰਣ ਵਿੱਚ ਭਗਤੀ ਰੂਪ ਵਾਸ਼ਨਾ ਵਸਾਈ ਹੈ, ਇਸ ਕਰਕੇ ਅੱਕ ਤੋਂ ਪਰਮਲ=ਚੰਦਨ ਰੂਪ ਹੋ ਗਏ ਹਾਂ॥ ੫ ॥

**ਮਾਣਸ ਜਨਮੁ ਦੁਲੰਭੁ ਹੈ ਜਗ ਮਹਿ ਖਟਿਆ ਆਇ॥**

ਇਹ ਜੋ ਪ੍ਰਾਪਤ ਹੋਣਾ ਦੁਰਲਭ ਮਨੁੱਖਾ ਜਨਮ ਹੈ, ਜਗਤ ਵਿੱਚ ਆਕੇ ਇਸ ਨੂੰ ਖੱਟ ਲਿਆ ਅਰਥਾਤ ਸਫਲਾ ਕਰ ਲਿਆ ਹੈ।

**ਪੂਰੈ ਭਾਗਿ ਸਤਿਗੁਰੁ ਮਿਲੈ ਹਰਿ ਨਾਮੁ ਧਿਆਇ॥ ੬॥**

ਪੂਰਿਆਂ ਭਾਗਾਂ ਨਾਲ ਸਤਿਗੁਰਾਂ ਦੇ ਮਿਲਣ ਕਰਕੇ ਹਰੀ ਨਾਮ ਨੂੰ ਧਿਆਉਣਾ ਕੀਤਾ ਹੈ॥੬॥

**ਮਨਮੁਖ ਭੂਲੇ ਬਿਖੁ ਲਗੇ ਅਹਿਲਾ ਜਨਮੁ ਗਵਾਇਆ॥**

**ਹਰਿ ਕਾ ਨਾਮੁ ਸਦਾ ਸੁਖ ਸਾਗਰੁ ਸਾਚਾ ਸਬਦੁ ਨ ਭਾਇਆ॥੭॥**

ਮਨਮੁਖ ਵਾਹਿਗੁਰੂ ਤੋਂ ਭੁੱਲੇ ਹੋਏ ਵਿਸ਼ੇ ਵਿਕਾਰਾਂ ਵਿੱਚ ਲੱਗ ਰਹੇ ਹਨ, ਇਸ ਕਰਕੇ ਸੁੰਦਰ ਮਨੁੱਖਾ ਜਨਮ ਅਹਿਲਾ=ਨਿਸਫਲ ਗਵਾ ਲਿਆ ਹੈ। ਹਰੀ ਦਾ ਨਾਮ ਤੇ ਗੁਰਾਂ ਦਾ ਸੱਚਾ ਸ਼ਬਦ ਨਿੱਤ ਹੀ ਸੁਖਾਂ ਦਾ ਸਾਗਰੁ=ਸਮੁੰਦਰੁ ਹੈ ਪਰ ਮਨਮੁਖਾਂ ਨੂੰ ਭਾਇਆ ਨ=ਚੰਗਾ ਨਹੀਂ ਲੱਗਾ॥ ੭ ॥

**ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ॥**

ਮੂੰਹੋਂ ਤਾਂ ਸਭ ਕੋਈ ਹਰਿ ਹਰਿ ਨੂੰ ਉਚਾਰਨ ਕਰਦਾ ਹੈ, ਪਰ ਕਿਸੇ ਵਿਰਲੇ ਨੇ ਹਿਰਦੇ ਵਿੱਚ ਵਸਾਇਆ ਹੈ।

**ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ॥੮॥੨॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਦੇ ਹਿਰਦੇ ਵਿੱਚ ਹਰੀ-ਨਾਮ ਵਸਿਆ ਹੈ, ਤਿਨ੍=ਉਸ ਨੇ ਮੋਖ ਮੁਕਤਿ=ਕੈਵਲ-ਮੁਕਤੀ ਨੂੰ ਪਾਇਆ ਹੈ॥ ੮ ॥ ੨ ॥

**ਵਡਹੰਸੁ ਮਹਲਾ ੧ ਛੰਤ** **ੴ ਸਤਿਗੁਰ ਪ੍ਰਸਾਦਿ॥**

**ਕਾਇਆ ਕੂੜਿ ਵਿਗਾੜਿ ਕਾਹੇ ਨਾਈਐ॥ ਨਾਤਾ ਸੋ ਪਰਵਾਣੁ ਸਚੁ ਕਮਾਈਐ॥**

ਜਦ ਕਾਇਆ=ਬੁੱਧੀ ਨੂੰ ਕੂੜਿ=ਝੂਠ ਨੇ ਵਿਗਾੜ ਦਿੱਤਾ ਹੈ, ਤਾਂ ਨ੍ਹਾਤਿਆਂ ਕੀ ਫਲ ਹੋਣਾ ਹੈ। ਨ੍ਹਾਉਣਾ ਉਸ ਦਾ ਪ੍ਰਮਾਨੀਕ ਹੈ ਜੋ ਸੱਚ-ਨਾਮ ਨੂੰ ਕਮਾਉਂਦਾ ਹੈ।

**ਜਬ ਸਾਚ ਅੰਦਰਿ ਹੋਇ ਸਾਚਾ ਤਾਮਿ ਸਾਚਾ ਪਾਈਐ॥ [ਪੰਨਾ ੫੬੬**

**ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ॥**

ਜਦ ਸੱਚ ਨਾਮ ਜਪਣ ਕਰਕੇ ਅੰਦਰਿ=ਅੰਤਹ ਕਰਣ ਸੱਚਾ ਹੁੰਦਾ ਹੈ, ਤਾਮਿ=ਤਦ ਹੀ ਸੱਚਾ

ਪਰਮਾਤਮਾ ਪਾਈਦਾ ਹੈ। ਹਿਰਦੇ ਵਿੱਚ ਗੁਰ-ਸ਼ਬਦ ਦੇ ਲਿਖੇ ਤੋਂ ਬਿਨਾਂ। ਅਥਵਾ:-ਪੂਰਬਲੇ ਸ਼ੁਭ ਕਰਮਾਂ ਦੇ ਲਿਖੇ ਤੋਂ ਬਿਨਾਂ ਸੁਰਤਿ=ਗਿਆਤ ਨਹੀਂ ਹੁੰਦੀ, ਸ਼ੁਭ ਗਿਆਤ ਤੋਂ ਬਿਨਾਂ, ਬੋਲਿ=ਬਚਨਾਂ ਨੂੰ ਬੋਲਕੇ ਗੁਆ ਲਈਦਾ ਹੈ। ਅਥਵਾ:-ਐਵੇਂ ਬੋਲ ਬੋਲਕੇ ਉਮਰਾ ਨੂੰ ਹੀ ਗੁਆਣਾ ਹੈ।

**ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ ॥**

**ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥ ੧ ॥**

ਜਿੱਥੇ ਭੀ ਜਾਕੇ ਬੈਠੀਏ ਓਥੇ ਚੰਗਾ ਹੀ ਬਚਨ ਕਹੀਏ, ਅਥਵਾ:-ਪਰਮੇਸ਼ਰ ਦਾ ਕੋਈ ਭਲਾ= ਉਪਕਾਰ ਹੀ ਕਹੀਏ, ਅਤੇ ਗੁਰ ਸ਼ਬਦ ਦੀ ਸੁਰਤਿ=ਗਿਆਤ ਲਿਖਣ ਵਿੱਚ ਆਈਏ। ਜਦ ਕਿ ਕਾਇਆ=ਬੁੱਧੀ ਨੂੰ ਝੂਠ ਨੇ ਵਿਗਾੜ ਦਿੱਤਾ ਹੈ ਤਾਂ ਨਹਾਤਿਆਂ ਕੀ ਹੋਣਾ ਹੈ ॥ ੧ ॥

**ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥**

**ਅੰਮ੍ਰਿਤੁ ਹਰਿ ਕਾ ਨਾਮੁ ਮੇਰੈ ਮਨਿ ਭਾਇਆ ॥**

ਹੇ ਪ੍ਰਭੂ ! ਜਾਂ ਆਪ ਜੀ ਨੇ ਪ੍ਰੇਰ ਕੇ ਕਹਾਇਆ ਹੈ ਤਾਂ ਹੀ ਇਹ ਕਹਣੁ=ਬਚਨ ਮੈਂ ਕਿਹਾ ਹੈ। ਹੇ ਹਰੀ ! ਮੇਰੇ ਮਨ ਵਿੱਚ ਤਾਂ ਇੱਕ ਆਪ ਜੀ ਦਾ ਨਾਮ ਅੰਮ੍ਰਿਤ ਹੀ ਭਾਇਆ=ਚੰਗਾ ਲੱਗਾ ਹੈ।

**ਨਾਮੁ ਮੀਠਾ ਮਨਹਿ ਲਾਗਾ ਦੂਖਿ ਡੇਰਾ ਢਾਹਿਆ ॥**

**ਸੂਖੁ ਮਨ ਮਹਿ ਆਇ ਵਸਿਆ ਜਾਮਿ ਤੈ ਫੁਰਮਾਇਆ ॥**

ਆਪ ਜੀ ਦਾ ਨਾਮ ਅੰਮ੍ਰਿਤ ਹੀ ਮੇਰੇ ਮਨ ਵਿੱਚ ਮਿੱਠਾ ਲੱਗਾ ਹੈ, ਉਸ ਨਾਮ ਨੇ ਦੁੱਖਾਂ ਦਾ ਡੇਰਾ ਅਗਿਆਨ ਢਾਹ ਦਿੱਤਾ ਹੈ। ਜਾਮਿ=ਜਦ ਤੋਂ ਤੁਸਾਂ ਨੇ ਹੁਕਮ ਕੀਤਾ ਹੈ ਤਦ ਤੋਂ ਹੀ ਮੇਰੇ ਮਨ ਵਿੱਚ ਸੁਖ ਆ ਵੱਸਿਆ ਹੈ।

**ਨਦਰਿ ਤੁਧੁ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ ॥**

**ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥ ੨ ॥**

ਮੇਰੀ ਤਾਂ ਆਪ ਜੀ ਅੱਗੇ ਅਰਦਾਸਿ=ਬੇਨਤੀ ਹੈ ਤੇ ਨਦਰਿ=ਕਿਰਪਾ ਦ੍ਰਿਸ਼ਟੀ ਆਪ ਜੀ ਨੇ ਕਰਨੀ ਹੈ, ਜਿਸ ਆਪ ਨੇ ਸਾਰੇ ਸੰਸਾਰ ਨੂੰ ਪੈਦਾ ਕੀਤਾ ਹੈ। ਜਾਂ ਆਪ ਜੀ ਨੇ ਪ੍ਰੇਰ ਕੇ ਕਹਾਇਆ ਹੈ ਤਾਂ ਹੀ ਮੈਂ ਇਹ ਕਹਣੁ=ਬਚਨ, ਅਥਵਾ:-ਉਲਾਂਭਾ ਕਿਹਾ ਹੈ ॥ ੨ ॥

**ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ॥**

**ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥**

ਖਸਮੁ=ਪਰਮਾਤਮਾ ਦੇ ਕਢਾਏ=ਉਚਾਰਨੇ ਦੀ ਇਹ ਵਾਰੀ ਹੈ ਇਸ ਤੇ ਨਾਮ ਜਪਣੇ ਰੂਪੀ ਕਿਰਤੁ= ਕਰਮ ਨੂੰ ਕਮਾਉਣਾ ਕਰ ਅਥਵਾ:-ਕਰਮਾਂ ਦੇ ਕਮਾਏ ਅਨੁਸਾਰ ਖਸਮ ਨੇ ਇਹ ਮਨੁੱਖਾ ਦੇਹ

ਰੂਪੀ ਵਾਰੀ ਕਢਾ ਦਿੱਤੀ ਹੈ। ਕਿਸੇ ਨੂੰ ਮੰਦਾ=ਬੁਰਾ ਸ਼ਬਦ ਕਹਿਕੇ ਆਪਣੇ ਗਲ ਝਗੜਾ ਨਾ ਪਾਉਣਾ ਕਰ।

**ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ ॥**

**ਜਿਸੁ ਨਾਲਿ ਸੰਗਤਿ ਕਰਿ ਸਰੀਕੀ ਜਾਇ ਕਿਆ ਰੂਆਵਣਾ ॥**

ਆਪਣੇ ਸੁਆਮੀ ਨਾਲ ਝਗੜਾ ਬਿਲਕੁਲ ਨਹੀਂ ਪਾਉਣਾ ਚਾਹੀਦਾ ਭਾਵ ਆਪਣੇ ਸੁਆਮੀ ਦੇ ਕੀਤੇ ਉੱਪਰ ਤਰਕ ਨਹੀਂ ਕਰਨੀ ਚਾਹੀਦੀ, ਜੇ ਝਗੜਾ ਕਰਾਂਗੇ ਤਾਂ ਆਪ ਹੀ ਆਪਣਾ ਕੁਝ ਗੁਆਣਾ ਹੈ।

ਅਥਵਾ:-ਆਪਣੇ ਸੁਆਮੀ ਅੱਗੇ ਤਾਂ ਆਪਾ ਭਾਵ ਹੰਕਾਰ ਵਞਾਵਣਾ=ਗੁਆ ਦੇਣਾ ਚਾਹੀਦਾ ਹੈ। ਜਿਸ ਸੁਆਮੀ ਨਾਲ ਸੰਗਤ ਕਰਨੀ ਹੈ, ਜੇ ਉਸ ਨਾਲ ਸਰੀਕੀ ਕਰੀਏ; ਤਾਂ ਉਸ ਸੁਆਮੀ ਦਾ ਕੀ ਜਾਣਾ ਹੈ, ਇਸ ਜੀਵ ਨੇ ਹੀ ਰੋਣਾ ਹੈ।

**ਜੋ ਦੇਇ ਸਹਣਾ ਮਨਹਿ ਕਹਣਾ ਆਖਿ ਨਾਹੀ ਵਾਵਣਾ ॥**

**ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ॥ ੩ ॥**

ਸੁਆਮੀ ਜੋ ਭੀ ਦੁੱਖ ਜਾਂ ਸੁੱਖ ਦੇਵੇ ਉਸ ਨੂੰ ਸਹਾਰਨਾ ਕਰੇ, ਉਸ ਦੇ ਉਲਟ ਕਹਿਣਾ ਮਨ੍ਹਾ ਹੈ ਕਿ ਸੁਆਮੀ ਨੇ ਮੈਨੂੰ ਦੁੱਖ ਕਿਉਂ ਦਿੱਤਾ ਹੈ ਇਸ ਤਰ੍ਹਾਂ ਕਹਿਣ ਤੋਂ ਮਨ੍ਹਾ ਹੋਵੇ, ਇਸ ਤਰ੍ਹਾਂ ਦਾ ਕੁਝ ਸ਼ਬਦ ਕਹਿਕੇ ਨਾਹੀ ਵਾਵਣਾ=ਗੁਆਣਾ ਨਾ ਕਰੇ।

ਅਥਵਾ:-ਅਸਾਡਾ ਕਹਿਣਾ ਮੰਨ ਲੈ, ਉਲਟ ਗੱਲ ਆਖ ਕੇ ਗੁਆਣਾ ਨਾ ਕਰ! ਖਸਮ ਦੇ ਨਾਮ ਉਚਾਰਨੇ ਦੀ ਇਹ ਵਾਰੀ ਹੈ, ਇਸ ਕਰਕੇ ਨਾਮ ਜਪਣੇ ਰੂਪੀ ਕਰਮ ਕਮਾਵਣਾ ਕਰ ॥ ੩ ॥

**ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥**

**ਕਉੜਾ ਕੋਇ ਨ ਮਾਗੈ ਮੀਠਾ ਸਭ ਮਾਗੈ ॥**

ਸਾਰੀ ਦੁਨੀਆਂ ਉਸ ਨੇ ਆਪ ਉਤਪਤ ਕੀਤੀ ਹੈ, ਅਤੇ ਆਪ ਹੀ ਸਾਰਿਆਂ ਉੱਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ। ਉਸ ਕੋਲੋਂ ਕਉੜਾ=ਦੁੱਖ ਕੋਈ ਨਹੀਂ ਮੰਗਦਾ, ਸਭ ਕੋਈ ਮੀਠਾ=ਸੁਖ ਹੀ ਮੰਗਦਾ ਹੈ।

**ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ ॥**

**ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ ॥**

ਸਭ ਕੋਈ ਮੀਠਾ=ਸੁਖ ਹੀ ਮੰਗਦਾ ਦਿੱਸਦਾ ਹੈ, ਪਰ ਜੋ ਮਾਲਕ ਨੂੰ ਭਾਉਂਦਾ ਹੈ ਉਹੋ ਕੁਝ ਕਰਦਾ ਹੈ। ਜੋ ਕੁਝ ਦਾਨ-ਪੁੰਨ ਆਦਿਕ ਅਨੇਕ ਤਰ੍ਹਾਂ ਦੀ ਸ਼ੁਭ ਕਰਣੀ ਹੈ, ਜੇ ਤੁਲਿ=ਵਿਚਾਰਿਆ ਜਾਏ ਤਾਂ ਨਾਮ ਦੇ ਬਰਾਬਰ ਕੁਝ ਭੀ ਨਹੀਂ ਹੈ।

**ਨਾਨਕਾ ਜਿਨ ਨਾਮੁ ਮਿਲਿਆ ਕਰਮੁ ਹੋਆ ਧੁਰਿ ਕਦੇ ॥**

**ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥ ੪ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੂੰ ਨਾਮ ਮਿਲਿਆ ਹੈ, ਉਹਨਾਂ ਨੂੰ ਕਦੇ ਨਾ ਕਦੇ ਧੁਰ ਦਾ

ਕਰਮੁ=ਅਨੁਗ੍ਰਹੁ ਹੋਇਆ ਸਮਝੋ। ਸਾਰੀ ਦੁਨੀਆਂ ਉਸ ਨੇ ਆਪ ਉਤਪਤ ਕੀਤੀ ਹੈ, ਅਤੇ ਆਪ ਹੀ ਸਾਰਿਆਂ ਉੱਤੇ ਨਦਰਿ=ਨਜ਼ਰ ਕਰਦਾ ਹੈ ॥ ੪ ॥ ੧ ॥

**ਵਡਹੰਸੁ ਮਹਲਾ ੧ ॥ ਕਰਹੁ ਦਇਆ ਤੇਰਾ ਨਾਮੁ ਵਖਾਣਾ ॥**

**ਸਭ ਉਪਾਈਐ ਆਪਿ ਆਪੇ ਸਰਬ ਸਮਾਣਾ ॥**

ਹੇ ਪ੍ਰਭੂ! ਅਜੇਹੀ ਦਇਆ ਕਰੋ ਜੋ ਮੈਂ ਆਪ ਜੀ ਦਾ ਨਾਮ ਕਥਨ ਕਰਾਂ। ਤੁਸਾਂ ਨੇ ਸਾਰੀ ਦੁਨੀਆਂ ਆਪ ਪੈਦਾ ਕੀਤੀ ਹੈ, ਅਤੇ ਆਪ ਹੀ ਸਾਰਿਆਂ ਵਿਚ ਸਮਾ ਰਹੇ ਹੋ।

**ਸਰਬੇ ਸਮਾਣਾ ਆਪਿ ਤੂਹੈ ਉਪਾਇ ਧੰਧੈ ਲਾਈਆ ॥**

**ਇਕਿ ਤੁਝਹੀ ਕੀਏ ਰਾਜੇ ਇਕਨਾ ਭਿਖ ਭਵਾਈਆ ॥**

ਤੂੰ ਆਪ ਸਾਰਿਆਂ ਵਿਚ ਸਮਾ ਰਿਹਾ ਹੈਂ, ਅਤੇ ਪੈਦਾ ਕਰਕੇ ਧੰਧਿਆਂ ਵਿਚ ਲਾਇਆ ਹੋਇਆ ਹੈ। ਤੁਸਾਂ ਨੇ ਇਕਨਾਂ ਨੂੰ ਰਾਜੇ ਕੀਤਾ ਹੈ, ਅਤੇ ਕਰਮਾਂ ਅਨੁਸਾਰ ਇਕਨਾਂ ਨੂੰ ਮੰਗਤਾ ਬਣਾ ਕੇ ਭਿਖ=ਭਿੱਖਿਆ ਮੰਗਣ ਵਿਚ ਭੁਆਇਆ ਹੈ।

**ਲੋਭੁ ਮੋਹੁ ਤੁਝੁ ਕੀਆ ਮੀਠਾ ਏਤੁ ਭਰਮਿ ਭੁਲਾਣਾ ॥**

**ਸਦਾ ਦਇਆ ਕਰਹੁ ਅਪਣੀ ਤਾਮਿ ਨਾਮੁ ਵਖਾਣਾ ॥੧॥**

ਤੁਸਾਂ ਨੇ ਹੀ ਲੋਭ ਤੇ ਮੋਹ ਨੂੰ ਮਿੱਠਾ ਬਣਾ ਦਿੱਤਾ ਹੈ, ਇਸ ਭਰਮ ਵਿਚ ਜੀਵ ਨੂੰ ਭੁਲਾ ਦਿੱਤਾ ਹੈ। ਹੇ ਪ੍ਰਭੂ! ਤੁਸੀਂ ਹਮੇਸ਼ਾਂ ਆਪਣੀ ਦਇਆ ਕਰੀ ਰੱਖੋ ਤਾਂ ਮੈਂ ਸਦਾ ਆਪ ਜੀ ਦਾ ਨਾਮ ਵਖਾਣਾ=ਕਥਨ ਕਰਦਾ ਰਹਾਂ ॥ ੧ ॥

**ਨਾਮੁ ਤੇਰਾ ਹੈ ਸਾਚਾ ਸਦਾ ਮੈ ਮਨਿ ਭਾਣਾ ॥**

**ਦੂਖੁ ਗਇਆ ਸੁਖੁ ਆਇ ਸਮਾਣਾ ॥**

ਆਪ ਜੀ ਦਾ ਨਾਮ ਜੋ ਸਦੀਵ ਕਾਲ ਸੱਚਾ ਹੈ, ਓਹ ਨਾਮ ਹੀ ਮੇਰੇ ਮਨ ਨੂੰ ਭਾਣਾ=ਭਾਉਂਦਾ ਹੈ। ਉਸ ਨਾਮ ਕਰਕੇ ਦੁੱਖ ਦੂਰ ਹੋ ਗਿਆ ਹੈ ਅਤੇ ਸੁਖ ਮਨ ਵਿਚ ਆ ਸਮਾਇਆ ਹੈ।

**ਗਾਵਨਿ ਸੁਰਿ ਨਰ ਸੁਘੜ ਸੁਜਾਣਾ ॥**

**ਸੁਰਿ ਨਰ ਸੁਘੜ ਸੁਜਾਣ ਗਾਵਹਿ ਜੋ ਤੇਰੈ ਮਨਿ ਭਾਵਹੇ ॥**

ਸੁਰਿ=ਦੇਵਤੇ, ਨਰ=ਮਨੁੱਖ, ਸੁਘੜ=ਸਰੇਸ਼ਟ ਘਾੜਤਾਂ ਦੇ ਘੜਨ ਵਾਲੇ ਤੇ ਸੁਜਾਣਾ=ਚਤੁਰ, ਸਭ ਆਪ ਜੀ ਦੇ ਜਸ ਨੂੰ ਗਾਂਵਦੇ ਹਨ। ਸੁਰਿ-ਨਰ=ਦੇਵਤੇ, ਮਨੁੱਖ ਅਤੇ ਸੁਘੜ ਸੁਜਾਣ ਸਭ ਆਪ ਜੀ ਦੇ ਜਸ ਨੂੰ ਗਾਂਵਦੇ ਹਨ, ਜੋ ਆਪ ਜੀ ਦੇ ਮਨ ਨੂੰ ਭਾਉਂਦੇ ਹਨ।

**ਮਾਇਆ ਮੋਹੇ ਚੇਤਹਿ ਨਾਹੀ ਅਹਿਲਾ ਜਨਮੁ ਗਵਾਵਹੇ ॥**

ਜੋ ਮਾਇਆ ਦੇ ਮੋਹੇ ਹੋਏ ਆਪ ਜੀ ਦਾ ਸਿਮਰਨ ਨਹੀਂ ਕਰਦੇ, ਉਹ ਸੁੰਦਰ ਮਨੁੱਖਾ ਜਨਮ ਨੂੰ

ਨਿਸਫਲ ਗੁਆਂਦੇ ਹਨ।

**ਇਕਿ ਮੂੜ ਮੁਗਧ ਨ ਚੇਤਹਿ ਮੂਲੇ ਜੋ ਆਇਆ ਤਿਸੁ ਜਾਣਾ ॥**
**ਨਾਮੁ ਤੇਰਾ ਸਦਾ ਸਾਚਾ ਸੋਇ ਮੈ ਮਨਿ ਭਾਣਾ ॥੨॥**

ਇੱਕ ਐਸੇ ਮੂਰਖ ਮੁਗਧ=ਜੜ੍ਹ ਹਨ ਜੋ ਮੂਲੇ=ਕਦਾਚਿਤ ਪ੍ਰਭੂ ਦਾ ਸਿਮਰਨ ਨਹੀਂ ਕਰਦੇ, ਜੋ ਸੰਸਾਰ ਵਿਚ ਆਇਆ ਹੈ ਉਸ ਨੇ ਜ਼ਰੂਰ ਚਲਿਆ ਜਾਣਾ ਹੈ। ਆਪ ਜੀ ਦਾ ਨਾਮ ਸਦਾ ਸੱਚਾ ਹੈ ਉਹ ਨਾਮ ਹੀ ਮੇਰੇ ਮਨ ਵਿਚ ਭਾਇਆ ਹੈ ॥ ੨ ॥

**ਤੇਰਾ ਵਖਤੁ ਸੁਹਾਵਾ ਅੰਮ੍ਰਿਤੁ ਤੇਰੀ ਬਾਣੀ ॥**
**ਸੇਵਕ ਸੇਵਹਿ ਭਾਉ ਕਰਿ ਲਾਗਾ ਸਾਉ ਪਰਾਣੀ ॥**

ਹੇ ਪ੍ਰਭੂ ! ਮਨੁੱਖਾ ਦੇਹ ਰੂਪੀ ਵਖਤੁ=ਵਕਤ (ਸਮਾਂ) ਤੇਰਾ ਦਿੱਤਾ ਹੋਇਆ ਸੋਭਨੀਕ ਹੈ, ਤੇਰੀ ਵੇਦ,

ਅਥਵਾ :-ਨਾਮ-ਬਾਣੀ ਅੰਮ੍ਰਿਤ ਰੂਪ ਹੈ। ਜੋ ਸੇਵਕ ਭਾਉ ਕਰਿ=ਪ੍ਰੇਮ ਕਰਕੇ ਸੇਵਾ ਕਰਦੇ ਹਨ, ਉਹਨਾਂ ਪ੍ਰਾਣੀਆਂ ਨੂੰ ਸਾਉ=ਅਨੰਦ ਲਾਗਾ=ਪ੍ਰਾਪਤ ਹੋਇਆ ਹੈ।

**ਸਾਉ ਪ੍ਰਾਣੀ ਤਿਨਾ ਲਾਗਾ ਜਿਨੀ ਅੰਮ੍ਰਿਤੁ ਪਾਇਆ ॥**
**ਨਾਮਿ ਤੇਰੈ ਜੋਇ ਰਾਤੇ ਨਿਤ ਚੜਹਿ ਸਵਾਇਆ ॥**

ਉਹਨਾਂ ਪ੍ਰਾਣੀਆਂ ਨੂੰ ਸਾਉ=ਅਨੰਦ ਲੱਗਾ ਹੈ ਜਿਨ੍ਹਾਂ ਨੇ ਨਾਮ ਅੰਮ੍ਰਿਤ ਪਾਇਆ ਹੈ। ਜੋ ਪੁਰਸ਼ ਆਪ ਜੀ ਦੇ ਨਾਮ ਸਿਮਰਨ ਵਿਚ ਰੱਤੇ ਹਨ, ਉਹਨਾਂ ਦਾ ਪ੍ਰਤਾਪ ਨਿਤ ਹੀ ਸਵਾਇਆ ਚੜ੍ਹਦਾ ਹੈ।

**ਇਕੁ ਕਰਮੁ ਧਰਮੁ ਨ ਹੋਇ ਸੰਜਮੁ ਜਾਮਿ ਨ ਏਕੁ ਪਛਾਣੀ ॥**
**ਵਖਤੁ ਸੁਹਾਵਾ ਸਦਾ ਤੇਰਾ ਅੰਮ੍ਰਿਤ ਤੇਰੀ ਬਾਣੀ ॥ ੩ ॥**

ਜਾਮਿ=ਜਦ ਤੱਕ ਹੇ ਪ੍ਰਭੂ ! ਇੱਕ ਤੇਰੀ ਪਛਾਣ ਵਾਲਾ ਨਾ ਹੋਵੇ, ਤਦ ਤੱਕ ਕਰਮ ਧਰਮ ਅਤੇ ਸੰਜਮ ਆਦਿਕ ਕੀਤਾ ਹੋਇਆ ਇੱਕ ਭੀ ਸਫਲ ਨਹੀਂ ਹੁੰਦਾ। ਆਪ ਜੀ ਦਾ ਮਨੁੱਖਾ ਦੇਹ ਰੂਪੀ ਵਖਤ ਦਿੱਤਾ ਹੋਇਆ ਸਦਾ ਸੋਭਨੀਕ ਹੈ, ਅਤੇ ਤੇਰੀ ਨਾਮ-ਬਾਣੀ ਵੀ ਅੰਮ੍ਰਿਤ ਰੂਪ ਹੈ,

ਅਥਵਾ :-ਇਸ ਜੀਭ ਨੂੰ ਅੰਮ੍ਰਿਤ=ਅਮਰ ਕਰਨ ਵਾਲੀ ਹੈ ॥ ੩ ॥

**[ਪੰਨਾ ੫੬੭] ਹਉ ਬਲਿਹਾਰੀ ਸਾਚੇ ਨਾਵੈ ॥ ਰਾਜੁ ਤੇਰਾ ਕਬਹੁ ਨ ਜਾਵੈ ॥**

ਹੇ ਪ੍ਰਭੂ ! ਮੈਂ ਤੇਰੇ ਸੱਚੇ ਨਾਮ ਤੋਂ ਕੁਰਬਾਨ ਜਾਂਦਾ ਹਾਂ। ਤੇਰਾ ਰਾਜੁ=ਹੁਕਮ, ਅਥਵਾ:-ਪ੍ਰਕਾਸ਼ ਨਿਸਚਲ ਹੋਣ ਕਰਕੇ ਕਦੇ ਜਾਂਦਾ ਨਹੀਂ ਹੈ।

**ਰਾਜੋ ਤ ਤੇਰਾ ਸਦਾ ਨਿਹਚਲੁ ਏਹੁ ਕਬਹੁ ਨ ਜਾਵਏ ॥**
**ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ ॥**

ਤੇਰਾ ਰਾਜ ਸਦਾ ਅਚੱਲ ਹੈ, ਅਥਵਾ:-ਤੇਰਾ ਹੁਕਮ ਸਦਾ ਅਚੱਲ ਹੈ, ਇਹ ਤਾਂ ਕਦੇ ਭੀ ਨਹੀਂ ਜਾਏਗਾ।

ਤੇਰਾ ਚਾਕਰੁ=ਸੇਵਕ ਉਹ ਪ੍ਰਮਾਨੀਕ ਹੁੰਦਾ ਹੈ ਜੋ ਸਹਜਿ=ਸ਼ਾਂਤੀ ਵਾ :-ਗਿਆਨ ਵਿਚ ਸਮਾਂਵਦਾ ਹੈ।

**ਦੁਸਮਨੁ ਤ ਦੂਖੁ ਨ ਲਗੈ ਮੂਲੇ ਪਾਪੁ ਨੇੜਿ ਨ ਆਵਏ ॥**
**ਹਉ ਬਲਿਹਾਰੀ ਸਦਾ ਹੋਵਾ ਏਕ ਤੇਰੇ ਨਾਵਏ ॥ ੪ ॥**

ਦੁਸ਼ਮਣ ਤੇ ਦੁੱਖ ਉਸ ਨੂੰ ਮੂਲੇ=ਕਦਾਚਿਤ ਨਹੀਂ ਲੱਗੇਗਾ, ਅਤੇ ਉਸ ਦੇ ਨੇੜੇ ਪਾਪ ਭੀ ਨਹੀਂ ਆਵੇਗਾ। ਮੈਂ ਇੱਕ ਤੇਰੇ ਨਾਮ ਤੋਂ ਸਦਾ ਹੀ ਕੁਰਬਾਨ ਹੁੰਦਾ ਹਾਂ ॥੪॥

**ਜੁਗਹ ਜੁਗੰਤਰਿ ਭਗਤ ਤੁਮਾਰੇ ॥ ਕੀਰਤਿ ਕਰਹਿ ਸੁਆਮੀ ਤੇਰੈ ਦੁਆਰੇ ॥**
**ਜਪਹਿ ਤ ਸਾਚਾ ਏਕੁ ਮੁਰਾਰੇ ॥**

ਜੁਗਾਂ ਜੁਗਾਂ ਅੰਦਰ ਜੋ ਆਪ ਜੀ ਦੇ ਭਗਤ ਹਨ। ਹੇ ਸੁਆਮੀ! ਉਹ ਆਪ ਜੀ ਦੇ ਸਤਸੰਗ ਦੁਆਰੇ ਉੱਪਰ ਖੜੇ ਹੋਏ ਤੇਰੀ ਕੀਰਤੀ ਕਰਦੇ ਹਨ। ਜੇਕਰ ਜਪਦੇ ਹਨ ਤਾਂ ਹੇ ਸੱਚੇ ਮੁਰਾਰੀ! ਇਕ ਆਪ ਜੀ ਦੇ ਨਾਮ ਨੂੰ ਹੀ ਜਪਦੇ ਹਨ।

**ਸਾਚਾ ਮੁਰਾਰੇ ਤਾਮਿ ਜਾਪਹਿ ਜਾਮਿ ਮੰਨਿ ਵਸਾਵਹੇ ॥**
**ਭਰਮੋ ਭੁਲਾਵਾ ਤੁਝਹਿ ਕੀਆ ਜਾਮਿ ਏਹੁ ਚੁਕਾਵਹੇ ॥**

ਹੇ ਸੱਚੇ ਮੁਰਾਰੀ! ਤੈਨੂੰ ਤਾਂ ਜਪਦੇ ਹਨ, ਜਾਮਿ=ਜਦ ਤੂੰ ਉਹਨਾਂ ਦੇ ਮਨ ਵਿਚ ਵਸਾ ਦੇਵੇਂ, ਅਥਵਾ :-ਜਦ ਮਨ ਵਿਚ ਗੁਰ-ਉਪਦੇਸ਼ ਵਸਾਉਣ। ਭਰਮ ਦਾ ਭੁਲੇਖਾ ਤੁਸਾਂ ਨੇ ਹੀ ਕੀਤਾ ਹੋਇਆ ਹੈ, ਜਦੋਂ ਤੁਸੀਂ ਇਸ ਨੂੰ ਦੂਰ ਕਰੋ ਤਾਂ ਹੀ ਦੂਰ ਹੁੰਦਾ ਹੈ।

**ਗੁਰ ਪਰਸਾਦੀ ਕਰਹੁ ਕਿਰਪਾ ਲੇਹੁ ਜਮਹੁ ਉਬਾਰੇ ॥**
**ਜੁਗਹ ਜੁਗੰਤਰਿ ਭਗਤ ਤੁਮਾਰੇ ॥ ੫ ॥**

ਆਪ ਕਿਰਪਾ ਕਰੋ ਤਾਂ ਗੁਰਾਂ ਦੀ ਕਿਰਪਾ ਹੁੰਦੀ ਹੈ, ਅਥਵਾ :-ਆਪ ਜੀ ਦੀ ਪਰਸਾਦੀ=ਕਿਰਪਾ ਸਭ ਤੋਂ ਗੁਰ=ਵੱਡੀ ਹੈ, ਆਪ ਹੀ ਕਿਰਪਾ ਕਰ ਕੇ ਮੈਨੂੰ ਜਮਾਂ ਤੋਂ ਬਚਾ ਲਓ। ਜੁਗਾਂ ਜੁਗਾਂ ਦੇ ਅੰਦਰ ਆਪ ਜੀ ਦੇ ਭਗਤ ਆਪ ਦੀ ਕੀਰਤੀ ਕਰਦੇ ਹੋਏ ਅਨੰਦ ਸਰੂਪ ਹਨ ॥ ੫ ॥

**ਵਡੇ ਮੇਰੇ ਸਾਹਿਬਾ ਅਲਖ ਅਪਾਰਾ ॥**
**ਕਿਉ ਕਰਿ ਕਰਉ ਬੇਨੰਤੀ ਹਉ ਆਖਿ ਨ ਜਾਣਾ ॥**
**ਨਦਰਿ ਕਰਹਿ ਤਾ ਸਾਚੁ ਪਛਾਣਾ ॥**

ਹੇ ਮੇਰੇ ਵੱਡੇ ਸਾਹਿਬਾ! ਤੂੰ ਅਲੱਖ ਤੇ ਅਪਾਰ ਹੈਂ। ਮੈਂ ਤੇਰੇ ਅੱਗੇ ਕਿਸ ਤਰ੍ਹਾਂ ਬੇਨਤੀ ਕਰਾਂ, ਕਿਉਂਕਿ ਮੈਂ ਬੋਲਣਾ ਨਹੀਂ ਜਾਣਦਾ। ਜਦ ਤੂੰ ਨਦਰਿ=ਕਿਰਪਾ=ਦ੍ਰਿਸ਼ਟੀ ਕਰੇਂਗਾ ਤਾਂ ਮੈਂ ਸ਼ੱਚ ਨੂੰ ਪਛਾਣਾਂਗਾ।

**ਸਾਚੋ ਪਛਾਣਾ ਤਾਮਿ ਤੇਰਾ ਜਾਮਿ ਆਪਿ ਬੁਝਾਵਹੇ ॥**
**ਦੂਖ ਭੂਖ ਸੰਸਾਰਿ ਕੀਏ ਸਹਸਾ ਏਹੁ ਚੁਕਾਵਹੇ ॥**

ਜਾਮਿ=ਜਦ ਤੂੰ ਆਪ ਸਮਝਾਵੇਂਗਾ, ਤਦ ਹੀ ਤੇਰਾ ਸੱਚਾ ਨਾਮ ਪਛਾਣਾਂਗਾ । ਜੋ ਤੁਸਾਂ ਨੇ ਸੰਸਾਰ ਵਿਚ ਦੁੱਖ ਭੁੱਖ ਤੇ ਸੰਸਾ ਕੀਤਾ ਹੋਇਆ ਹੈ ਇਨ੍ਹਾਂ ਨੂੰ ਆਪ ਚੁਕਾਵਹੇ=ਦੂਰ ਕਰ ਦਿਓ ।

**ਬਿਨਵੰਤਿ ਨਾਨਕੁ ਜਾਇ ਸਹਸਾ ਬੁਝੈ ਗੁਰ ਬੀਚਾਰਾ ॥**
**ਵਡਾ ਸਾਹਿਬੁ ਹੈ ਆਪਿ ਅਲਖ ਅਪਾਰਾ ॥ ੬ ॥**

ਗੁਰੂ ਜੀ ਕਥਨ ਕਰਦੇ ਹਨ, ਗੁਰ-ਸ਼ਬਦ ਦੀ ਵਿਚਾਰ ਨੂੰ ਬੁੱਝਣਾ ਕਰੇ ਤਾਂ ਸੰਸਾ ਦੂਰ ਹੋ ਜਾਂਦਾ ਹੈ । ਉਹ ਮੇਰਾ ਸਾਹਿਬ ਸਾਰਿਆਂ ਤੋਂ ਵੱਡਾ ਹੈ ਫਿਰ ਆਪ ਅਲੱਖ ਤੇ ਪਾਰਾਵਾਰ ਤੋਂ ਰਹਿਤ ਹੈ ॥ ੬ ॥

ਸਭ ਤੋ ਪਹਿਲਾਂ ਜੀਵ ਨੂੰ ਨਿਰਗੁਣ ਬ੍ਰਹਮ ਦੀ ਉਪਾਸ਼ਨਾ ਕਰਨੀ ਚਾਹੀਦੀ ਹੈ,

ਜਦ ਨਿਰਗੁਣ ਬ੍ਰਹਮ ਦੀ ਉਪਾਸ਼ਨਾ ਨਾ ਹੋ ਸਕੇ ਤਾਂ ਸਰਗੁਣ ਦੀ ਉਪਾਸ਼ਨਾ ਕਰੇ । ਜੇ ਸਰਗੁਣ ਦੀ ਉਪਾਸ਼ਨਾ ਨਾ ਹੋ ਸਕੇ ਤਾਂ ਈਸ਼ਵਰ ਨੇ ਜੋ ਰਾਮ ਕ੍ਰਿਸ਼ਨ ਆਦਿਕ ਅਵਤਾਰ ਧਾਰੇ ਹਨ, ਉਨ੍ਹਾਂ ਅਵਤਾਰਾਂ ਦੀ ਉਪਾਸ਼ਨਾ ਕਰੇ । ਪਹਿਲੇ ਅਰਥ ਵਿਚ ਕ੍ਰਿਸ਼ਨ ਜੀ ਦੀ ਉਸਤਤੀ ਕਥਨ ਕਰਦੇ ਹਨ ।

**ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥**
**ਕੰਚਨ ਕਾਇਆ ਸੁਇਨੇ ਕੀ ਢਾਲਾ ॥**

ਤੇਰੇ ਲੋਇਣ=ਨੇਤ੍ਰ ਬੰਕੇ=ਸੁੰਦਰ ਹਨ, ਦੰਤ ਰੀਸਾਲਾ=ਦੰਦ ਭੀ ਸੁੰਦਰ ਹਨ, ਨੱਕ ਭੀ ਸੋਹਣਾ ਹੈ, ਜਿਸ ਆਪ ਜੀ ਦੇ ਵਾਲਾ=ਕੇਸ ਬੜੇ ਲੰਮੇ ਹਨ, ਕੰਚਨ=ਸੋਨੇ ਵਰਗੀ ਤੇਰੀ ਦੇਹ ਹੈ ਜੋ ਸੋਨੇ ਦੀ ਢਾਲਾ=ਤਰ੍ਹਾਂ ਚਮਕ ਰਹੀ ਹੈ । ਅਥਵਾ :-ਜੋ ਸੋਨੇ ਦੀ ਹੀ ਢਾਲੀ ਹੋਈ ਹੈ ।

**ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥**

ਜੋ ਸੋਨੇ ਦੀ ਢਾਲੀ ਹੋਈ ਹੈ, ਜਿਸ ਕ੍ਰਿਸ਼ਨ ਦੇ ਗਲ ਵਿੱਚ ਕ੍ਰਿਸਨ ਮਾਲਾ=ਬਜੰਤੀ ਮਾਲਾ ਪਾਈ ਹੋਈ ਹੈ, ਹੇ ਸਹੇਲੀਓ ! ਤੁਸੀਂ ਉਸ ਨੂੰ ਜਪਣਾ ਕਰੋ ।

**ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ॥**

ਹੇ ਮਹੇਲੀਹੋ=ਜਗਿਆਸੂ ਰੂਪ ਸਖੀਓ ! ਮੇਰੀ ਇਹ ਸਿੱਖਿਆ ਸੁਣੋ, ਫਿਰ ਤੁਸੀਂ ਜਮਰਾਜਾ ਦੇ ਦਰਬਾਰ ਵਿਚ ਖੜੀਆਂ ਨਾ ਹੋਵੋਗੀਆਂ ।

**ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥**
**ਬੰਕੇ ਲੋਇਣ ਦੰਤ ਰੀਸਾਲਾ ॥੭॥**

ਜੋ ਪਹਿਲੇ ਬਗ ਬਗਾ=ਬਗਲਿਆਂ ਤੋਂ ਬਗਲੇ ਭਾਵ ਪਖੰਡੀਆਂ ਤੋਂ ਭੀ ਬੜੇ ਪਖੰਡੀ ਸਨ, ਮਨ ਦੀ ਜਾਲਾ=ਅਵਿੱਦਿਆਂ ਦੇ ਲਹਿ ਜਾਣ ਤੇ ਉਹ ਹੰਸਾਂ ਤੋਂ ਹੰਸ ਭਾਵ ਪਰਮ-ਹੰਸ ਅਰਥਾਤ ਤੱਤ੍ਵੇਤਾ ਮਹਾਤਮਾ ਬਣ ਜਾਂਦੇ ਹਨ । ਆਪ ਜੀ ਦੇ ਨੇਤ੍ਰ ਬੰਕੇ=ਸੁੰਦਰ ਹਨ, ਦੰਦ ਭੀ ਰੀਸਾਲਾ=ਸੁੰਦਰ ਹਨ ॥੭॥

## ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ ਕੁਹਕਨਿ ਕੋਕਿਲਾ ਤਰਲ ਜੁਆਣੀ ॥

ਹੇ ਕ੍ਰਿਸ਼ਨ ਜੀ ! ਆਪ ਜੀ ਦੀ ਚਾਲ ਸੋਭਨੀਕ ਹੈ, ਅਤੇ ਆਪ ਜੀ ਦੀ ਬਾਨੀ ਭੀ ਐਸੀ ਮਿੱਠੀ ਹੈ, ਮਾਨੋਂ ਕੋਕਿਲਾ=ਕੋਇਲਾਂ ਹੀ ਕੁਹਕਨਿ=ਕੂਕਦੀਆਂ ਹਨ। ਤਰਲ=ਚੜ੍ਹਦੀ ਜੁਆਨੀ, ਅਥਵਾ:-ਚੰਚਲ ਜੁਆਨੀ ਵਾਲੀ ਆਪ ਜੀ ਦੀ ਅਵਸਥਾ ਹੈ।

## ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ ॥
## ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ ॥

ਆਪ ਜੀ ਦੀ ਤਰਲਾ=ਚੜ੍ਹਦੀ ਜੁਆਨੀ ਮੈਨੂੰ ਭਾਂਵਦੀ ਹੈ, ਆਪ ਮਨ ਦੀਆਂ ਇੱਛਾਂ ਨੂੰ ਪੂਰਨ ਕਰਦੇ ਹੋ। ਸਾਰੰਗ=ਮਕਣੇ* ਹਾਥੀ ਵਾਂਗੂ ਆਪ ਠੁੰਮਕ ਠੁੰਮਕ ਕੇ ਪੈਰ ਧਰਦੇ ਹੋ, ਫਿਰ ਆਪਣੇ ਆਪ ਵਿੱਚ ਸੰਧੂਰਏ=ਮਸਤ ਰਹਿੰਦੇ ਹੋ।

## ਸ੍ਰੀ ਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ॥
## ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥

ਸ੍ਰੀ=ਲਛਿਮੀ ਆਪ ਜੀ ਦੇ ਰੰਗ=ਪ੍ਰੇਮ ਵਿੱਚ ਰੱਤੀ ਹੋਈ ਮਾਤੀ=ਮਸਤ ਫਿਰਦੀ ਹੈ, ਆਪ ਜੀ ਦੀ ਵਾਣੀ=ਬਾਣੀ ਗੰਗਾ ਉਦਕੁ=ਜਲ ਵਾਂਗੂ ਪਵਿੱਤਰ ਹੈ। ਗੁਰੂ ਜੀ ਕਥਨ ਕਰਦੇ ਹਨ, ਹੇ ਪੁਰਖਾ ! ਤੂੰ ਹਰੀ ਦਾ ਦਾਸ ਹੋ, ਤੇ ਐਸੇ ਪ੍ਰਭੂ ਅੱਗੇ ਪ੍ਰਾਰਥਨਾ ਕਰ-ਹੇ ਕ੍ਰਿਸ਼ਨ ਜੀ ! ਆਪ ਜੀ ਦੀ ਚਾਲ ਸੋਭਨੀਕ ਹੈ ਤੇ ਬਾਨੀ ਭੀ ਮਿੱਠੀ ਹੈ॥ ੮ ॥ ੨ ॥

## (ਦੂਜਾ ਅਰਥ ਜੀਵ ਵੱਲ ਲਗਾਵਣਾ)

ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ :-ਹੇ ਜੀਵ ! ਪਰਮੇਸ਼ਰ ਨੇ ਤੈਨੂੰ ਸੁੰਦਰ ਨੇਤਰ ਦਿੱਤੇ ਹਨ, ਤੇ ਸੁੰਦਰ ਦੰਦ ਦਿੱਤੇ ਹਨ।

ਸੋਹਣੇ ਨਕ ਜਿਨ ਲੰਮੜੇ ਵਾਲਾ ॥ :-ਜਿਸ ਪਰਮੇਸ਼ਰ ਨੇ ਤੈਨੂੰ ਸੋਹਣਾ ਨੱਕ ਦਿੱਤਾ ਹੈ, ਤੇ ਵਾਲਾ=ਕੇਸ ਭੀ ਲੰਮੇ ਦਿੱਤੇ ਹਨ।

ਕੰਚਨ ਕਾਇਆ ਸੁਇਨੇ ਕੀ ਢਾਲਾ ॥ :-ਸੋਨੇ ਵਰਗੀ ਗੋਰੇ ਰੰਗ ਵਾਲੀ ਤੈਨੂੰ ਕਾਇਆਂ ਦਿੱਤੀ ਹੈ, ਐਸੀ ਸੁੰਦਰ ਹੈ ਮਾਨੋਂ ਸੋਨੇ ਦੀ ਹੀ ਢਾਲੀ ਹੋਈ ਹੈ।

ਅਥਵਾ:-ਰਾਜਿਆਂ ਲੋਕਾਂ ਨੂੰ ਸੋਨੇ ਦੀਆਂ ਢਾਲਾਂ ਦਿੱਤੀਆਂ ਹੋਈਆਂ ਹਨ।

ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥ :-ਸੋਨੇ ਵਰਗੀ ਤੇਰੀ ਦੇਹ ਹੈ, ਜਿਸ ਪਰਮਾਤਮਾ ਵਿੱਚ ਕ੍ਰਿਸਨ=ਕ੍ਰਿਸ ਤਾਈ ਨਹੀਂ ਹੈ, ਹੇ ਸਖੀਓ ! ਤੁਸੀਂ ਮਾਲਾ ਲੈ ਕੇ ਉਸਨੂੰ ਜਪਣਾ ਕਰੋ।

ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ॥ :-ਹੇ ਮਹੇਲੀਹੋ=ਪਿਆਰੀਆਂ ਸਖੀਓ ! ਮੇਰੀ ਸਿੱਖਿਆ ਸੁਣਕੇ ਧਾਰਨ ਕਰੋ ਤਾਂ ਤੁਸੀਂ ਜਮਰਾਜਾ ਦੇ ਦਰਵਾਜੇ ਉੱਪਰ ਖੜ੍ਹੀਆਂ ਨਹੀਂ ਹੋਵੋਗੀਆਂ।

*ਨੋਟ ਮਕਣਾ ਹਾਥੀ:-ਹਾਥੀ ਦੇ ਬੱਚੇ ਨੂੰ ਕਹਿੰਦੇ ਹਨ-ਜਿਸਦੇ ਬਾਹਰਲੇ ਦੰਦ ਅਜੇ ਨਾ ਨਿਕਲੇ ਹੋਣ।

ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥ :–ਜਿਸ ਦੇ ਮਨ ਦੀ ਜਾਲਾ=ਅਵਿੱਦਿਆ ਲਹਿ ਗਈ ਹੈ ਉਸ ਨੇ ਇਹ ਨਿਸਚੇ ਕੀਤਾ ਹੈ ਹੰਸ ਹੰਸ ਹੀ ਹਨ ਭਾਵ ਮਹਾਤਮਾਂ, ਮਹਾਤਮਾਂ ਹੀ ਹਨ, ਤੇ ਬਗਲੇ, ਬਗਲੇ ਹੀ ਹਨ ਭਾਵ ਪਖੰਡੀ, ਪਖੰਡੀ ਹੀ ਹਨ।

ਬੰਕੇ ਲੋਇਣ ਦੰਤ ਰੀਸਾਲਾ ॥ ੭ ॥ :–ਹੇ ਜੀਵ! ਜਿਸ ਪ੍ਰਮੇਸ਼ਰ ਨੇ ਤੈਨੂੰ ਸੁੰਦਰ ਨੇਤ੍ਰ ਤੇ ਸੁੰਦਰ ਦੰਦ ਦਿੱਤੇ ਹਨ ਤੂੰ ਉਸ ਨੂੰ ਜਪ ॥ ੭ ॥

ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ :–ਹੇ ਜੀਵ! ਜਿਸ ਪਰਮੇਸ਼ਰ ਦੀ ਕਿਰਪਾ ਨਾਲ ਤੇਰੀ ਚਾਲ ਸ਼ੋਭਨੀਕ ਹੈ, ਅਤੇ ਤੇਰੀ ਬਾਣੀ ਭੀ ਮਿੱਠੀ ਹੈ।

ਕੁਹਕਨਿ ਕੋਕਿਲਾ ਤਰਲ ਜੁਆਣੀ ॥ :–ਮਾਨੋ ਕੋਕਿਲਾ=ਕੋਇਲਾਂ ਹੀ ਕੁਹਕਨਿ=ਬੋਲ ਰਹੀਆਂ ਹਨ, ਅਤੇ ਤੇਰੀ ਤਰਲ=ਚੜ੍ਹਦੀ ਜੁਆਨੀ ਹੈ।

ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ ॥ :–ਤਰਲਾ=ਚੜ੍ਹਦੀ ਜੁਆਨੀ ਆਪ ਤੈਨੂੰ ਭਾਉਂਦੀ ਹੈ, ਅਤੇ ਕਈਆਂ ਦੇ ਮਨ ਦੀ ਇੱਛਾ ਨੂੰ ਤੂੰ ਪੂਰੀਏ=ਪੂਰਨ ਕਰਦਾ ਹੈਂ।

ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ ॥ :–ਸਾਰੰਗ=ਮਕਣੇ ਹਾਥੀ ਵਾਂਙੂ ਤੂੰ ਠੁਕਮ ਠੁਕਮ ਕੇ ਪੈਰ ਰੱਖਦਾ ਹੈਂ, ਅਤੇ ਆਪਣੇ ਆਪ ਵਿੱਚ ਤੂੰ ਸੰਧੂਰਏ=ਮਸਤ ਹੈਂ।

ਸ੍ਰੀ ਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ॥ :–ਹੇ ਜੀਵ! ਜਿਸ ਪਰਮੇਸ਼ਰ ਦੀ ਸ੍ਰੀ=ਸੋਭਾ ਸਾਰੇ ਫਿਰੈ=ਫਿਰ ਰਹੀ ਹੈ ਭਾਵ ਸਾਰੇ ਜੀਵ ਕਰ ਰਹੇ ਹਨ, ਤੂੰ ਭੀ ਉਸ ਦੇ ਰੰਗ ਰਾਤੀ=ਪ੍ਰੇਮ ਵਿੱਚ ਤਦਾਕਾਰ ਹੋ ਕੇ ਉਸ ਦੀ ਸੋਭਾ ਕਰਨ ਵਿੱਚ ਮਾਤੀ=ਮਸਤ ਹੋ ਜਾ, ਤਾਂ ਤੇਰੀ ਬਾਣੀ ਗੰਗਾ ਜਲ ਵਾਂਙੂ ਪਵਿੱਤਰ ਹੋ ਜਾਵੇਗੀ।

ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥ :–ਗੁਰੂ ਜੀ ਉਚਾਰਦੇ ਹਨ, ਹੇ ਜੀਵ! ਤੂੰ ਹਰੀ ਦਾ ਦਾਸ ਹੋ, ਤੇਰੀ ਚਾਲ ਸੋਭਨੀਕ ਹੈ ਅਤੇ ਤੇਰੀ ਬਾਣੀ ਭੀ ਮਿੱਠੀ ਹੈ॥੨੮

## (ਤੀਜਾ ਅਰਥ ਜਗਿਆਸੂ ਪ੍ਰਤੀ ਹੈ)

ਤੇਰੇ ਬੰਕੇ ਲੋਇਣ=ਹੇ ਜਗਿਆਸੂ! ਜਿਸ ਪ੍ਰਮਾਤਮਾ ਨੇ ਤੇਰੇ ਤਾਈਂ ਸੁਰਤੀ ਸਿਮ੍ਰਿਤੀ ਰੂਪ, ਅਥਵਾ:– ਗਿਆਨ ਵੈਰਾਗ ਰੂਪੀ ਸੁੰਦਰ ਨੇਤ੍ਰ ਦਿੱਤੇ ਹਨ। ਦੰਤ ਰੀਸਾਲਾ=ਦ੍ਵੈਤ ਅਭਾਵ ਰੂਪੀ ਰੀਸਾਲਾ= ਸੁੰਦਰ ਦੰਦ ਦਿੱਤੇ ਹਨ। ਅਥਵਾ :–ਗੁਰ-ਉਪਦੇਸ਼ ਰੂਪੀ ਸੁੰਦਰ ਦੰਤ=ਦੰਦ ਦਿੱਤੇ ਹਨ।

ਯਥਾ:–ਜਗੁ ਕਰੜਾ ਮਨਮੁਖੁ ਗਾਵਾਰੁ ॥ਸਬਦੁ ਕਮਾਈਐ ਖਾਈਐ ਸਾਰੁ ॥(ਸਿਧ ਗੋਸਟਿ ਪੰਨਾ੯੪੩)

ਸੋਹਣੇ ਨਕ=ਜਸ ਰੂਪੀ ਸੋਹਣਾ ਨੱਕ ਤੇਰੇ ਤਾਂਈ ਦਿੱਤਾ ਹੈ।

ਜਿਨ ਲੰਮੜੇ ਵਾਲਾ ॥ ਜਿਸ ਪਰਮੇਸ਼ਰ ਨੇ ਤੇਰੇ ਤਾਂਈ ਇਕਬਾਲ ਰੂਪੀ, ਅਥਵਾ:–ਸਿੱਖੀ ਪਰ ਸਿੱਖੀ ਰੂਪ ਲੰਬੇ ਵਾਲ ਦਿੱਤੇ ਹਨ।

ਕੰਚਨ ਕਾਇਆ ਸੁਇਨੇ ਕੀ ਢਾਲਾ ॥ ਜਿਸ ਪਰਮੇਸ਼ਰ ਨੇ ਤੇਰੀ ਕਾਇਆ=ਬੁੱਧੀ "ਕੰਚਨ ਸੁਇਨੇ ਕੀ ਢਾਲਾ"=ਬਾਰ੍ਹਾਂ ਵੰਨੀਆਂ ਦੇ ਸੋਨੇ ਵਾਂਗੂੰ ਢਾਲ ਦਿੱਤੀ ਹੈ। ਅਰਥਾਤ ਪੰਜ ਗਿਆਨ ਇੰਦ੍ਰੇ ਪੰਜ ਕਰਮ ਇੰਦਰੇ ਮਨ, ਚਿੱਤ, ਇਨ੍ਹਾਂ ਬਾਰ੍ਹਾਂ ਦਾ ਦਮਨ ਕਰਕੇ ਤੇਰੀ ਬੁੱਧੀ ਸ਼ੁੱਧ ਕਰ ਦਿੱਤੀ ਹੈ।

ਸੋਵੰਨ ਢਾਲਾ=ਸੋਨੇ ਵਾਂਙੂ ਜਿਨ੍ਹਾਂ ਸੰਤਾਂ ਨੇ ਆਪਣੀ ਬੁੱਧੀ ਸ਼ੁੱਧ ਕੀਤੀ ਹੈ। ਉਨ੍ਹਾਂ ਸੰਤਾਂ ਦੇ ਪਾਸ ਜਾ ਕੇ– ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥ ਹੇ ਜਗਿਆਸੂ ਰੂਪ ਸਖੀਓ! ਤੁਸੀਂ ਭੀ ਮਾਲਾ ਲੈ ਕੇ ਉਸ

ਕ੍ਰਿਸਨ=ਪਰਮਾਤਮਾ ਦੇ ਨਾਮ ਨੂੰ ਜਪਣਾ ਕਰੋ।

ਜਮੁ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ॥ :–ਹੇ ਜਗਿਆਸੂ ਰੂਪ ਮਹੇਲੀਹੋ=ਸਖੀਓ ਜੇਕਰ ਸੰਤਾਂ ਦੀ ਸਿੱਖਿਆ ਸੁਣੋਗੀਆਂ ਤਾਂ ਜਮ ਰਾਜੇ ਦੇ ਦਰਵਾਜੇ ਉਪਰ ਜਾਕੇ ਤੁਸੀਂ ਖੜ੍ਹੀਆਂ ਨਹੀਂ ਹੋਵੋਗੀਆਂ।

ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥ ਜੋ ਪਹਿਲੇ ਬਗਲਿਆਂ ਤੋਂ ਬਗਲੇ ਭਾਵ ਪਖੰਡੀਆਂ ਤੋਂ ਪਖੰਡੀ ਸਨ, ਸੰਤਾਂ ਦੀ ਕਿਰਪਾ ਨਾਲ ਮਨ ਦੀ ਜਾਲਾ=ਅਵਿੱਦਿਆ ਦੇ ਲਹਿ ਜਾਣ ਤੇ ਉਹ ਹੰਸਾਂ ਤੋਂ ਹੰਸ ਭਾਵ ਤੱਤ੍ਵੇਤਾ ਮਹਾਤਮਾ ਹੋ ਗਏ ਹਨ।

ਬੰਕੇ ਲੋਇਣ ਦੰਤ ਰੀਸਾਲਾ:–ਸੁਰਤੀ ਸਿਮ੍ਰਿਤੀ ਰੂਪ, ਅਥਵਾ–ਗਿਆਨ ਵੈਰਾਗ ਰੂਪੀ ਸੁੰਦਰ ਨੇਤ੍ਰ ਅਤੇ ਦ੍ਵੈਤ ਅਭਾਵ ਰੂਪੀ, ਅਥਵਾ:–ਗੁਰ ਉਪਦੇਸ਼ ਰੂਪੀ ਸੁੰਦਰ ਦੰਦ ਜਿਸ ਨੇ ਦੇਣੇ ਕੀਤੇ ਹਨ ॥ ੭ ॥

ਤੇਰੀ ਚਾਲ ਸੁਹਾਵੀ=ਤੇਰੀ ਭਗਤੀ ਕਰਨੇ ਰੂਪੀ ਸੋਹਣੀ ਚਾਲ ਹੈ। ਯਥਾ :–

ਭਗਤਾ ਕੀ ਚਾਲ ਨਿਰਾਲੀ ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗ ਚਲਣਾ ॥

[ਪੰਨਾ ੯੧੮

ਮਧੁਰਾੜੀ ਬਾਣੀ ॥ :–ਸਤਿਨਾਮੁ ਵਾਹਿਗੁਰੂ ਦੇ ਜਾਪ ਕਰਨੇ ਰੂਪੀ ਬਾਣੀ ਮਿੱਠੀ ਹੈ।

ਕੁਹਕਨਿ ਕੋਕਿਲਾ ਤਰਲ ਜੁਆਣੀ ॥:–ਸੰਤਾਂਦੀ ਰਸਨਾਰੂਪੀ ਕੋਇਲ ਵੈਰਾਗ ਸਬੰਧੀ ਬਚਨਾਂ ਨੂੰ ਕੁਹਕਨਿ–ਬੋਲਦੀ ਹੈ, ਅਤੇ ਸ਼ੌਕ ਅਵਸਥਾ ਰੂਪੀ ਤਰਲ=ਚੜ੍ਹਦੀ ਜੁਆਨੀ ਹੈ।

ਤਰਲਾ ਜੁਆਣੀ ਆਪਿ ਭਾਣੀ=ਸ਼ੌਕ ਅਵਸਥਾ ਰੂਪੀ ਚੜ੍ਹਦੀ ਜੁਆਨੀ ਆਪ ਉਸ ਪ੍ਰਮੇਸ਼ਰ ਨੂੰ ਭਾਂਵਦੀ ਹੈ,

ਇਛ ਮਨ ਕੀ ਪੂਰੀਏ ॥ :–ਜੋ ਪਰਮੇਸ਼ਰ ਮਨ ਦੀਆਂ ਸਭ ਇੱਛਾ ਪੂਰਨ ਕਰਦਾ ਹੈ।

ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ:–ਸਾਰੰਗ ਜਿਉ=ਹਾਥੀ ਵਾਂਗੂੰ ਮਨ ਦੇ ਸੰਕਲਪਾਂ ਰੂਪੀ ਪੈਰਾਂ ਨੂੰ ਸੰਸਾਰ ਵੱਲੋਂ ਠਿਮਿ ਠਿਮਿ=ਰੋਕ-ਰੋਕ ਕੇ ਪਰਮੇਸ਼ਰ ਵੱਲ ਧਰਦਾ ਹੈ।

ਆਪਿ ਆਪੁ ਸੰ ਧੂਰਏ ॥ ਸੰ=ਭਲੀ ਪ੍ਰਕਾਰ ਸੰਤਾਂ ਦੇ ਚਰਨਾਂ ਦੀ ਧੂਰਏ=ਧੂੜੀ ਨੂੰ ਲੈ ਕੇ ਆਪਣੀ ਆਤਮਾ ਦੇ ਲਖਸ਼ ਭਾਵ ਨੂੰ ਤੇ ਆਪੁ=ਪਰਮਾਤਮਾ ਦੇ ਲਖਸ਼ ਭਾਵ ਨੂੰ ਇੱਕ ਸਰੂਪ ਕਰਕੇ ਜਾਣਦਾ ਹੈ।

ਯਥਾ:–ਆਤਮਾ ਪਰਮਾਤਮਾ ਏਕੋ ਕਰੈ ॥ [ਧਨਾਸਰੀ ਪੰਨਾ ੬੬੧

ਸ੍ਰੀ ਰੰਗ ਰਾਤੀ ਫਿਰੈ ਮਾਤੀ:-ਉਨ੍ਹਾਂ ਦੀ ਬੁੱਧੀ ਸ੍ਰੀ ਰੰਗ ਰਾਤੀ=ਪਰਮੇਸ਼ਰ ਦੇ ਪ੍ਰੇਮ ਵਿੱਚ ਰੱਤੀ ਹੋਈ ਮਾਤੀ=ਮਸਤ ਫਿਰਦੀ ਹੈ,

ਉਦਕੁ ਗੰਗਾ ਵਾਣੀ ॥ :–ਸਤੋ ਗੁਣ ਦੀ ਪ੍ਰਧਾਨਤਾ ਕਰਕੇ ਉਨ੍ਹਾਂ ਦ ਸਗੇਰ ਦੀ ਵਾਣੀ=ਬਣਾਵਟ ਉਦਕੁ ਗੰਗਾ=ਗੰਗਾ ਜਲ ਵਾਂਗੂੰ ਪਵਿੱਤਰ ਹੈ।

ਬਿਨਵੰਤਿ ਨਾਨਕੁ ਦਾਸੁ ਹਰਿ ਕਾ:–ਗੁਰੂ ਜੀ ਕਥਨ ਕਰਦੇ ਹਨ, ਹੇ ਜਗਿਆਸੂ ! ਤੂੰ ਉਸ ਹਰੀ ਦਾ ਦਾਸ ਬਣਿਆਂ ਰਹੁ।

ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥ ਜਿਸ ਹਰੀ ਦੀ ਕਿਰਪਾ ਨਾਲ ਤੇਰੀ ਭਗਤੀ ਰੂਪੀ ਚਾਲ ਸੋਭਨੀਕ ਹੈ, ਅਤੇ ਨਾਮਾਂ ਰੂਪੀ ਬਾਣੀ ਮਿੱਠੀ ਹੈ ॥੮॥੨॥

ਵਡਹੰਸੁ ਮਹਲਾ ੩ ਛੰਤ ੧ ੴ ਸਤਿਗੁਰ ਪ੍ਰਸਾਦਿ ॥

ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਗੁਰੂ ਸਾਹਿਬ ਜੀ ਹਿਤ ਉਪਦੇਸ਼ ਦੇਂਦੇ ਹਨ, ਕਿਸੇ ਦੇਸ਼ ਦੀ ਬੋਲੀ ਮੁਤਾਬਕ ਇੱਥੇ ਮੁਈਏ ਦਾ ਅਰਥ ਪਿਆਰਾ ਕਰਨਾ।

**ਆਪਣੇ ਪਿਰ ਕੈ ਰੰਗਿ ਰਤੀ ਮੁਈਏ ਸੋਭਾਵੰਤੀ ਨਾਰੇ ॥**

ਹੇ ਮੁਈਏ=ਪਿਆਰੀਏ! ਜੋ ਆਪਣੇ ਪਤੀ ਪਰਮਾਤਮਾ ਦੇ ਪ੍ਰੇਮ ਵਿੱਚ ਰੱਤੀ ਹੋਈ ਹੈ, ਉਹ ਇਸਤ੍ਰੀ ਸੋਭਾ ਵਾਲੀ ਹੈ।

**ਸਚੈ ਸਬਦਿ ਮਿਲਿ ਰਹੀ ਮੁਈਏ ਪਿਰੁ ਰਾਵੇ ਭਾਇ ਪਿਆਰੇ ॥**

ਹੇ ਮੁਈਏ=ਪਿਆਰੀਏ! ਜੋ ਗੁਰਾਂ ਦੇ ਸੱਚੇ ਉਪਦੇਸ਼ ਵਿੱਚ ਮਿਲ ਰਹੀ ਹੈ, ਉਹ ਪਿਆਰੇ ਪਿਰੀ ਨੂੰ ਭਾਇ=ਪ੍ਰੇਮ ਸਹਿਤ ਰਾਵੇ=ਰਾਂਵਦੀ ਹੈ।

**ਸਚੈ ਭਾਇ ਪਿਆਰੀ ਕੰਤਿ ਸਵਾਰੀ ਹਰਿ ਹਰਿ ਸਿਉ ਨੇਹੁ ਰਚਾਇਆ ॥**

ਜੋ ਪਿਆਰੀ ਸੱਚੇ ਪ੍ਰਭੂ ਵਿੱਚ ਭਾਇ=ਪ੍ਰੇਮ ਕਰਦੀ ਹੈ, ਉਸਨੂੰ ਕੰਤਿ=ਪਤੀ ਪਰਮੇਸ਼ਰ ਨੇ ਸਵਾਰਿਆ ਹੈ। ਜਿਸ ਨੂੰ ਸਵਾਰਿਆ ਹੈ ਓਸੇ ਨੇ ਹਰਿ ਹਰਿ ਦੇ ਨਾਲ ਨੇਹੁ=ਪ੍ਰੇਮ ਰਚਾਉਣਾ ਕੀਤਾ ਹੈ।

**ਆਪੁ ਗਵਾਇਆ ਤਾ ਪਿਰੁ ਪਾਇਆ ਗੁਰ ਕੈ ਸਬਦਿ ਸਮਾਇਆ ॥**

ਜਿਸ ਦਾ ਮਨ ਗੁਰਾਂ ਦੇ ਉਪਦੇਸ਼ ਵਿੱਚ ਸਮਾਇਆ ਹੈ ਉਸਨੇ ਆਪਾ ਭਾ ਹੰਕਾਰ ਗਵਾਇਆ ਹੈ। ਜਾਂ ਹੰਕਾਰ ਆਦਿਕਾਂ ਨੂੰ ਗਵਾਇਆ ਤਾਂ ਹੀ ਪਿਰੀ ਪਰਮਾਤਮਾ ਨੂੰ ਪਾਇਆ।

**ਸਾ ਧਨ ਸਬਦਿ ਸੁਹਾਈ ਪ੍ਰੇਮ ਕਸਾਈ ਅੰਤਰਿ ਪ੍ਰੀਤਿ ਪਿਆਰੀ ॥**

ਜਿਸ ਨੂੰ ਗੁਰਾਂ ਦੇ ਸ਼ਬਦ ਕਰਕੇ ਪ੍ਰੇਮ ਦੀ ਕਸਾਈ=ਖਿੱਚ ਆਈ ਹੈ ਤੇ ਅੰਤਹ ਕਰਨ ਵਿੱਚ ਵਾਹਿਗੁਰੂ ਦੀ ਪ੍ਰੀਤੀ ਪਿਆਰੀ ਲੱਗੀ ਹੈ। ਸਾ ਧਨ=ਉਹ ਜੀਵ ਰੂਪ ਇਸਤ੍ਰੀ ਸੁਹਾਈ=ਸੋਭਾ ਵਾਲੀ ਹੋਈ ਹੈ

**ਨਾਨਕ ਸਾ ਧਨ ਮੇਲਿ ਲਈ ਪਿਰਿ ਆਪੇ ਸਾਚੈ ਸਾਹਿ ਸਵਾਰੀ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਉਹ ਇਸਤ੍ਰੀ ਪਿਰੀ ਨੇ ਆਪਣੇ ਨਾਲ ਮੇਲ ਲਈ ਹੈ, ਅਤੇ ਸੱਚੇ ਸਹੁ ਨੇ ਉਸਦੀ ਇੱਜ਼ਤ ਸਵਾਰੀ ਹੈ ॥ ੧ ॥

**ਨਿਰਗੁਣਵੰਤੜੀਏ ਪਿਰੁ ਦੇਖਿ ਹਦੂਰੇ ਰਾਮ ॥**

ਹੇ ਸ਼ੁਭ-ਗੁਣਾਂ ਤੋਂ ਰਹਿਤ ਮਤ ਵਾਲੀਏ! ਰਾਮ ਪਤੀ ਨੂੰ ਤੂੰ ਆਪਣੇ ਕੋਲ ਹੀ ਵੇਖ।

[ਪੰਨਾ ੫੬੮]

**ਗੁਰਮੁਖਿ ਜਿਨੀ ਰਾਵਿਆ ਮੁਈਏ ਪਿਰੁ ਰਵਿ ਰਹਿਆ ਭਰਪੂਰੇ ਰਾਮ ॥**

ਹੇ ਮੁਈਏ=ਪਿਆਰੀਏ! ਜਿਨ੍ਹਾਂ ਨੇ ਗੁਰਾਂ ਦੁਆਰੇ ਉਸ ਦੇ ਨਾਮਾਂ ਨੂੰ ਰਾਵਿਆ=ਉਚਾਰਿਆ ਹੈ, ਉਸ

ਨੇ ਰਾਮ ਪਿਰੀ ਨੂੰ ਸਾਰੇ ਭਰਪੂਰ ਰਵਿਰਿਹਾ ਨਿਸਚੇ ਕੀਤਾ ਹੈ।

**ਪਿਰੁ ਰਵਿ ਰਹਿਆ ਭਰਪੂਰੇ ਵੇਖੁ ਹਜੂਰੇ ਜੁਗਿ ਜੁਗਿ ਏਕੋ ਜਾਤਾ ॥**

ਜਿਸ ਨੇ ਭਰਪੂਰੇ=ਪੂਰਨ ਪਤੀ ਨੂੰ ਸਾਰੇ ਰਵਿਰਿਹਾ ਜਾਣਕੇ ਆਪਣੇ ਪਾਸ ਹੀ ਵੇਖਿਆ ਹੈ, ਤੇ ਜੁਗਾਂ ਜੁਗਾਂ ਵਿਚ ਇਕ ਨੂੰ ਜਾਤਾ=ਜਾਣਿਆਂ ਹੈ।

**ਧਨ ਬਾਲੀ ਭੋਲੀ ਪਿਰੁ ਸਹਜਿ ਰਾਵੈ ਮਿਲਿਆ ਕਰਮ ਬਿਧਾਤਾ ॥**

ਉਹ ਸੰਸਾਰ ਵਲੋਂ ਭੋਲੀ ਭਾਲੀ ਧਨ=ਇਸਤ੍ਰੀ, ਬਾਲੀ=ਨਿੰਮ੍ਰਤਾ ਦੇ ਸਹਿਤ, ਸਹਜੇ ਹੀ ਪਤੀ ਦੇ ਆਨੰਦ ਨੂੰ ਭੋਗਦੀ ਹੈ, ਅਤੇ ਫਲ-ਬਰ ਦਾਤਾ ਪਤੀ ਪਰਮਾਤਮਾ ਉਸ ਨੂੰ ਆਪੇ ਆਣਕੇ ਮਿਲਿਆ ਹੈ।

**ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ ਹਰਿ ਸਰਿ ਰਹੀ ਭਰਪੂਰੇ ॥**

ਜਿਸ ਨੇ ਹਰੀ ਨਾਮ ਰਸ ਨੂੰ ਚੱਖਿਆ ਹੈ ਤੇ ਸਬਦਿ ਸੁਭਾਖਿਆ=ਬ੍ਰਹਮ ਨੂੰ ਉਚਾਰਿਆ ਹੈ ਉਹ ਹਰੀ ਦੇ ਸਤਸੰਗ ਸਰੋਵਰ ਵਿਚ ਇਸ਼ਨਾਨ ਕਰਕੇ ਪਵਿੱਤ੍ਰਤਾ ਵਿਚ ਭਰਪੂਰ ਹੋ ਰਹੀ ਹੈ।

ਅਥਵਾ:-ਜਿਸ ਨੇ ਗੁਰਾਂ ਦਾ ਸ਼ਬਦ ਉਚਾਰਿਆ ਹੈ ਤੇ ਹਰੀ ਦੇ ਸਤ-ਸੰਗ ਸਰੋਵਰ ਵਿਚ ਭਰਪੂਰੇ= ਮਿਲ ਰਹੀ ਹੈ ਉਸ ਨੇ ਹਰੀ ਰਸ ਨੂੰ ਚੱਖਿਆ ਹੈ।

**ਨਾਨਕ ਕਾਮਣਿ ਸਾ ਪਿਰ ਭਾਵੈ ਸਬਦੇ ਰਹੈ ਹਦੂਰੇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਓਹੀ (ਜਗਿਆਸੂ ਰੂਪੀ) ਕਾਮਣਿ=ਇਸਤ੍ਰੀ ਪਤੀ ਨੂੰ ਭਾਂਵਦੀ ਹੈ, ਜੋ ਗੁਰਾਂ ਦੇ ਹਦੂਰੇ=ਪਾਸ ਰਹਿਕੇ ਸ਼ਬਦ ਨੂੰ ਧਾਰਦੀ ਹੈ ॥੨॥

**ਸੋਹਾਗਣੀ ਜਾਇ ਪੂਛਹੁ ਮੁਈਏ ਜਿਨੀ ਵਿਚਹੁ ਆਪੁ ਗਵਾਇਆ ॥**

ਹੇ ਮੁਈਏ=ਪਿਆਰੀਏ! ਜਿਨ੍ਹਾਂ ਨੇ ਹਿਰਦੇ ਵਿਚੋਂ ਆਪਾ ਭਾਵ ਹੰਕਾਰ ਨੂੰ ਗਵਾਇਆ ਹੈ, ਉਹਨਾਂ ਸੁਹਾਗਣਾਂ ਪਾਸ ਜਾਕੇ ਪਤੀ ਦੀ ਪ੍ਰਾਪਤੀ ਦਾ ਸਾਧਨ ਪੁੱਛੋ।

**ਪਿਰ ਕਾ ਹੁਕਮੁ ਨ ਪਾਇਓ ਮੁਈਏ ਜਿਨੀ ਵਿਚਹੁ ਆਪੁ ਨ ਗਵਾਇਆ ॥**

ਹੇ ਮੁਈਏ=ਪਿਆਰੀਏ! ਜਿਨ੍ਹਾਂ ਨੇ ਹਿਰਦੇ ਵਿਚੋਂ ਆਪਾ ਭਾਵ ਹੰਕਾਰ ਨੂੰ ਨਹੀਂ ਗਵਾਇਆ ਉਸ ਨੇ ਹੁਕਮ ਕਰਨ ਵਾਲੇ ਪਤੀ ਦਾ ਅਨੰਦ ਨਹੀਂ ਪਾਇਆ।

**ਜਿਨੀ ਆਪੁ ਗਵਾਇਆ ਤਿਨੀ ਪਿਰੁ ਪਾਇਆ ਰੰਗ ਸਿਉ ਰਲੀਆ ਮਾਣੈ ॥**

ਜਿਨ੍ਹਾਂ ਨੇ ਆਪਾ ਭਾਵ ਹੰਕਾਰ ਨੂੰ ਗੁਆਇਆ ਹੈ ਉਹਨਾਂ ਨੇ ਪਿਰੀ ਨੂੰ ਪਾਇਆ ਹੈ, ਉਹ ਪ੍ਰੇਮ ਨਾਲ ਰਲੀਆਂ ਨੂੰ ਮਾਣਦੀਆਂ ਹਨ।

**ਸਦਾ ਰੰਗਿ ਰਾਤੀ ਸਹਜੇ ਮਾਤੀ ਅਨਦਿਨੁ ਨਾਮੁ ਵਖਾਣੈ ॥**

ਜੋ ਰੰਗਿ ਰਾਤੀ=ਪ੍ਰੇਮ ਵਿਚ ਰਤੀ ਹੋਈ ਰਾਤ-ਦਿਨ ਨਾਮ ਨੂੰ ਵਖਾਣੈ=ਕਥਨ ਕਰਦੀ ਹੈ, ਉਹ ਸਦਾ ਹੀ ਸਹਜੇ=ਗਿਆਨ ਕਰਕੇ ਪਰਮੇਸ਼ਰ ਵਿਚ ਮਾਤੀ=ਮਸਤ ਰਹਿੰਦੀ ਹੈ।

**ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ ਹਰਿ ਕਾ ਪ੍ਰੇਮੁ ਸੁਭਾਇਆ ॥**

ਜਿਸ ਵਡਭਾਗਣ ਕਾਮਣਿ=ਇਸਤ੍ਰੀ ਨੂੰ ਹਰੀ ਦਾ ਪ੍ਰੇਮ ਸੁਭਾਇਆ=ਚੰਗਾ ਲੱਗਾ ਹੈ, ਉਸ ਦੀ ਅੰਤਰ ਆਤਮੇ ਲਿਵ ਲੱਗੀ ਹੈ।

**ਨਾਨਕ ਕਾਮਣਿ ਸਹਜੇ ਰਾਤੀ ਜਿਨਿ ਸਚੁ ਸੀਗਾਰੁ ਬਣਾਇਆ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਨੇ ਸੱਚ ਦੀ ਪ੍ਰਾਪਤੀ ਦਾ ਜਪ ਤਪ ਰੂਪੀ ਸ਼ਿੰਗਾਰ ਬਣਾਇਆਂ ਹੈ, ਉਹ (ਜਗਿਆਸੂ ਰੂਪ) ਇਸਤ੍ਰੀ ਸਹਜੇ=ਗਿਆਨ ਕਰਕੇ ਪ੍ਰਭੂ ਨਾਲ ਤਦਾਕਾਰ ਹੋਈ ਹੈ ॥੩॥

**ਹਉਮੈ ਮਾਰਿ ਮੁਈਏ ਤੂ ਚਲੁ ਗੁਰ ਕੈ ਭਾਏ ॥**

**ਹਰਿ ਵਰੁ ਰਾਵਹਿ ਸਦਾ ਮੁਈਏ ਨਿਜ ਘਰਿ ਵਾਸਾ ਪਾਏ ॥**

ਹੇ ਮੁਈਏ=ਪਿਆਰੀਏ! ਤੂੰ ਹਉਮੈ ਨੂੰ ਮਾਰਨਾ ਕਰ ਤੇ ਗੁਰਾਂ ਦੇ ਭਾਣੇ ਵਿਚ ਚੱਲ। ਹੇ ਮੁਈਏ=ਪਿਆਰੀਏ! ਤਾਂ ਤੂੰ ਹਰੀ ਵਰੂ=ਪਤੀ ਦੇ ਅਨੰਦ ਨੂੰ ਰਾਵਹਿ=ਭੋਗੇਂਗੀ, ਅਤੇ ਸਦਾ ਹੀ ਸਰੂਪ-ਰੂਪੀ ਨਿਜ ਘਰ ਵਿਚ ਵਾਸਾ ਪਾਏਂਗੀ।

**ਨਿਜ ਘਰਿ ਵਾਸਾ ਪਾਏ ਸਬਦੁ ਵਜਾਏ ਸਦਾ ਸੁਹਾਗਣਿ ਨਾਰੀ ॥**

ਜੋ ਗੁਰ-ਸ਼ਬਦ ਨੂੰ ਵਜਾਏ=ਉਚਾਰਦੀ ਹੈ ਉਹ ਆਪਣੇ ਸਰੂਪ ਘਰ ਵਿਚ ਵਾਸਾ ਪਾਂਵਦੀ ਹੈ, ਅਤੇ ਉਹ ਇਸਤ੍ਰੀ ਸਦਾ ਸੁਹਾਗਵੰਤੀ ਹੈ।

**ਪਿਰੁ ਰਲੀਆਲਾ ਜੋਬਨੁ ਬਾਲਾ ਅਨਦਿਨੁ ਕੰਤਿ ਸਵਾਰੀ ॥**

ਜੋ ਪਤੀ ਰਲੀਆਲਾ=ਖੁਸ਼ੀਆਂ ਕਰਨ ਵਾਲਾ ਤੇ ਜੋਬਨੁ=ਜੁਆਨੀ ਵਾਲਾ ਹੈ ਉਸ ਪਤੀ ਨੇ ਰਾਤ ਦਿਨ ਉਸ ਦੀ (ਬੁੱਧੀ ਰੂਪੀ) ਸੇਜਾ ਸਵਾਰੀ ਹੈ।

**ਹਰਿ ਵਰੁ ਸੋਹਾਗੋ ਮਸਤਕਿ ਭਾਗੋ ਸਚੈ ਸਬਦਿ ਸੁਹਾਏ ॥**

**ਨਾਨਕ ਕਾਮਣਿ ਹਰਿ ਰੰਗਿ ਰਾਤੀ ਜਾ ਚਲੈ ਸਤਿਗੁਰ ਭਾਏ ॥੪॥੧॥**

ਜਿਸ ਦੇ ਮੱਥੇ ਦਾ ਭਾਗ ਚੰਗਾ ਹੈ, ਉਹ ਸੱਚੇ ਗੁਰਾਂ ਦੇ ਸ਼ਬਦ ਕਰਕੇ ਹਰੀ-ਪਤੀ ਦੇ ਸੋਹਾਗੋ=ਅਨੰਦ ਨੂੰ ਪਾਕੇ ਸੁਹਾਏ=ਸੋਭਾ ਵਾਲੀ ਹੋਈ ਹੈ। ਗੁਰੂ ਜੀ ਕਥਨ ਕਰਦੇ ਹਨ, ਇਹ (ਜਗਿਆਸੂ ਰੂਪ) ਇਸਤ੍ਰੀ ਜਾਂ ਸਤਿਗੁਰਾਂ ਦੇ ਭਾਣੇ ਅਨੁਸਾਰ ਚੱਲੇ ਤਾਂ ਹੀ ਹਰੀ ਦੇ ਰੰਗ ਵਿਚ ਤਦਾਕਾਰ ਹੁੰਦੀ ਹੈ ॥੪॥੧॥

**ਵਡਹੰਸੁ ਮਹਲਾ ੩ ॥ ਗੁਰਮੁਖਿ ਸਭੁ ਵਾਪਾਰੁ ਭਲਾ ਜੇ ਸਹਜੇ ਕੀਜੈ ਰਾਮ ॥**

ਜੇਹੜਾ ਰਾਮ ਦੀ ਕਿਰਪਾ ਨਾਲ ਤੇ ਸਹਜੇ=ਸ਼ਾਂਤੀ ਸੁਭਾ ਨਾਲ ਕੀਤਾ ਜਾਂਦਾ ਹੈ ਗੁਰਮੁਖਾਂ ਦਾ ਉਹ, ਸਾਰਾ ਵਪਾਰ ਭਲਾ=ਚੰਗਾ ਹੈ।

**ਅਨਦਿਨੁ ਨਾਮੁ ਵਖਾਣੀਐ ਲਾਹਾ ਹਰਿ ਰਸੁ ਪੀਜੈ ਰਾਮ ॥**

ਗੁਰਮੁਖ ਰਾਤ-ਦਿਨ ਨਾਮ ਨੂੰ ਕਥਨ ਕਰਦੇ ਹਨ, ਅਤੇ ਲਾਹਾ=ਲਾਭਦਾਇਕ ਹਰੀ ਰਾਮ ਰਸ ਨੂੰ ਪੀਂਦੇ ਹਨ।

**ਲਾਹਾ ਹਰਿ ਰਸੁ ਲੀਜੈ ਹਰਿ ਰਾਵੀਜੈ ਅਨਦਿਨੁ ਨਾਮੁ ਵਖਾਣੈ ॥**
**ਗੁਣ ਸੰਗ੍ਰਹਿ ਅਵਗਣ ਵਿਕਣਹਿ ਆਪੈ ਆਪੁ ਪਛਾਣੈ ॥**

ਹਰੀ ਰਸ ਦਾ ਲਾਭ ਲੈਂਦੇ ਹਨ, ਹਰੀ ਦੇ ਅਨੰਦ ਰਾਵੀਜੈ=ਭੋਗਦੇ ਹਨ, ਤੇ ਰਾਤ-ਦਿਨ ਨਾਮ ਨੂੰ ਹੀ ਕਥਨ ਕਰਦੇ ਹਨ। ਸ਼ੁਭ-ਗੁਣਾਂ ਨੂੰ ਸੰਗ੍ਰਹਿ=ਇਕੱਠਾ ਕਰਦੇ ਹਨ, ਔਗੁਣਾਂ ਨੂੰ ਵਿਕਣਹਿ=ਤਿਆਗਦੇ ਹਨ, ਆਪਣੇ ਸਰੂਪ ਨੂੰ ਆਪ ਪਛਾਣ ਲੈਂਦੇ ਹਨ।

**ਗੁਰਮਤਿ ਪਾਈ ਵਡੀ ਵਡਿਆਈ ਸਚੈ ਸਬਦਿ ਰਸੁ ਪੀਜੈ ॥**
**ਨਾਨਕ ਹਰਿ ਕੀ ਭਗਤਿ ਨਿਰਾਲੀ ਗੁਰਮੁਖਿ ਵਿਰਲੈ ਕੀਜੈ ॥ ੧ ॥**

ਜਿਨ੍ਹਾਂ ਨੇ ਗੁਰ-ਸਿੱਖਿਆ ਪਾਈ ਹੈ ਉਹਨਾਂ ਦੀ ਵਡਿਆਈ ਵੱਡੀ ਹੈ, ਕਿਉਂਕਿ ਉਹ ਸੱਚੇ ਬ੍ਰਹਮ ਦੇ ਨਾਮ ਰੂਪ ਰਸ ਨੂੰ ਪੀਂਦੇ ਹਨ। ਗੁਰੂ ਜੀ ਕਥਨ ਕਰਦੇ ਹਨ, ਹਰੀ ਦੀ ਨਿਰਾਲੀ ਭਗਤੀ ਕਿਸੇ ਵਿਰਲੇ ਗੁਰਮੁਖ ਨੇ ਕੀਤੀ ਹੈ ॥ ੧ ॥

**ਗੁਰਮੁਖਿ ਖੇਤੀ ਹਰਿ ਅੰਤਰਿ ਬੀਜੀਐ ਹਰਿ ਲੀਜੈ ਸਰੀਰਿ ਜਮਾਏ ਰਾਮ ॥**

ਗੁਰਮੁਖਿ=ਗੁਰਾਂ ਦੁਆਰੇ ਗੁਰਮੁਖਾਂ ਨੇ ਸਰੀਰ ਦੇ ਅੰਦਰ ਹਰਿ ਹਰਿ ਦੇ ਨਾਮਾਂ ਰੂਪੀ ਖੇਤੀ ਬੀਜੀ ਹੈ ਇਸੀ ਤੇ ਸ਼ੁਭ ਗੁਣਾਂ ਰੂਪੀ ਬੋਹਲ ਨੂੰ।

ਅਥਵਾ :–ਰਾਮ ਦੀ ਪ੍ਰਾਪਤੀ ਰੂਪੀ ਬੋਹਲ ਨੂੰ ਜਮਾ ਲੈਣਾ ਕੀਤਾ ਹੈ।

**ਆਪਣੇ ਘਰ ਅੰਦਰਿ ਰਸੁ ਭੁੰਚੁ ਤੂ ਲਾਹਾ ਲੈ ਪਰਥਾਏ ਰਾਮ ॥**

ਤੂੰ ਆਪਣੇ ਘਰ ਅੰਦਰ ਬੈਠਾ ਹੀ ਆਤਮ-ਰਸ ਨੂੰ ਭੁੰਚ=ਛਕ, ਇਸ ਪਰਥਾਏ=ਸਬੱਬ ਕਰਕੇ ਤੂੰ ਰਾਮ ਦੀ ਪ੍ਰਾਪਤੀ ਦਾ ਲਾਭ ਲੈ।

**ਲਾਹਾ ਪਰਥਾਏ ਹਰਿ ਮੰਨਿ ਵਸਾਏ ਧਨੁ ਖੇਤੀ ਵਾਪਾਰਾ ॥**
**ਹਰਿ ਨਾਮੁ ਧਿਆਏ ਮੰਨਿ ਵਸਾਏ ਬੂਝੈ ਗੁਰ ਬੀਚਾਰਾ ॥**

ਇਸ ਪਰਥਾਏ=ਸਬੱਬ ਕਰਕੇ ਥਾਵਾਂ ਤੋਂ ਪਰੇ ਜੋ ਹਰੀ ਹੈ ਉਸ ਦਾ ਲਾਭ ਲੈਣਾ ਕਰ, ਹਰੀ ਨੂੰ ਮਨ ਵਿਚ ਵਸਾਣਾ ਕਰ, ਉਸ ਦੀ ਖੇਤੀ ਤੇ ਵਪਾਰ ਕਰਨਾ ਧੰਨਤਾ ਜੋਗ ਹੈ।

ਅਥਵਾ :–ਸ਼ੁਭ ਗੁਣਾਂ ਰੂਪੀ ਖੇਤੀ ਤੇ ਨਾਮ ਦਾ ਵਾਪਾਰ ਕਰਨਾ ਧੰਨ ਹੈ। ਜੋ ਗੁਰਾਂ ਦੇ ਵਿਚਾਰ ਨੂੰ ਬੁੱਝਦਾ ਹੈ ਤੇ ਹਰੀ ਨਾਮ ਨੂੰ ਧਿਆਉਂਦਾ ਹੈ ਓਹੀ ਮਨ ਵਿਚ ਵਸਾਉਂਦਾ ਹੈ।

**ਮਨਮੁਖ ਖੇਤੀ ਵਣਜੁ ਕਰਿ ਥਾਕੇ ਤ੍ਰਿਸਨਾ ਭੁਖ ਨ ਜਾਏ ॥**



**ਨਾਨਕ ਨਾਮੁ ਬੀਜਿ ਮਨ ਅੰਦਰਿ ਸਚੈ ਸਬਦਿ ਸੁਭਾਏ ॥ ੨ ॥**

ਤ੍ਰਿਸ਼ਨਾ ਰੂਪੀ ਭੁੱਖ ਨਹੀਂ ਜਾਂਦੀ। ਗੁਰੂ ਜੀ ਕਥਨ ਕਰਦੇ ਹਨ, ਹੇ ਪੁਰਸ਼ਾ! ਸੱਚੇ ਗੁਰਾਂ ਦੇ ਸ਼ਬਦ ਕਰਕੇ ਤੂੰ ਮਨ ਅੰਦਰ ਨਾਮ ਬੀਜ ਬੀਜਣਾ ਕਰ ਤਾਂ ਸੰਸਾਰ ਵਿਚ ਸੁਭਾਏ=ਸੋਭਾ ਵਾਲਾ ਹੋਵੇਂਗਾ ॥੨॥

**ਹਰਿ ਵਾਪਾਰਿ ਸੇ ਜਨ ਲਾਗੇ ਜਿਨਾ ਮਸਤਕਿ ਮਣੀ ਵਡਭਾਗੋ ਰਾਮ ॥**

ਹਰੀ ਨਾਮ ਦੇ ਵਪਾਰ ਵਿਚ ਉਹ ਪੁਰਸ਼ ਲੱਗੇ ਹਨ, ਜਿਨ੍ਹਾਂ ਦੇ ਮੱਥੇ ਉੱਪਰ ਵੱਡਿਆਂ ਭਾਗਾਂ ਦੀ ਮਣੀ=ਰੱਤੀ ਹੈ।

**ਗੁਰਮਤੀ ਮਨੁ ਨਿਜ ਘਰਿ ਵਸਿਆ ਸਚੈ ਸਬਦਿ ਬੈਰਾਗੋ ਰਾਮ ॥**

ਗੁਰਾਂ ਦੀ ਸਿੱਖਿਆ ਕਰਕੇ ਉਹਨਾਂ ਦਾ ਮਨ ਆਪਣੇ ਸਰੂਪ ਘਰ ਵਿਚ ਵਸਿਆ ਹੈ, ਰਾਮ ਦੀ ਕਿਰਪਾ ਨਾਲ ਸੱਚੇ ਗੁਰਾਂ ਦੇ ਸ਼ਬਦ ਕਰਕੇ ਉਹ ਸੰਸਾਰ ਤੋਂ ਵੈਰਾਗਵਾਨ ਹੋਏ ਹਨ।

**ਮੁਖਿ ਮਸਤਕਿ ਭਾਗੋ ਸਚਿ ਬੈਰਾਗੋ ਸਾਚਿ ਰਤੇ ਵੀਚਾਰੀ ॥**
**ਨਾਮ ਬਿਨਾ ਸਭੁ ਜਗੁ ਬਉਰਾਨਾ ਸਬਦੇ ਹਉਮੈ ਮਾਰੀ ॥**

ਜਿਨ੍ਹਾਂ ਦੇ ਮੱਥੇ ਉੱਪਰ ਮੁਖਿ=ਮੁਖੀ ਭਾਗ ਹਨ, ਉਹ ਸੱਚੇ ਵੈਰਾਗੀ ਹਨ, ਅਤੇ ਉਹ ਸੱਚੇ ਵਿਚਾਰ ਵਿਚ ਰੱਤੇ ਹੋਏ ਹਨ। ਨਾਮ ਤੋਂ ਬਿਨਾਂ ਸਾਰਾ ਸੰਸਾਰ ਬਉਰਾਨਾ=ਝੱਲਾ ਹੈ, ਗੁਰਮੁਖਾਂ ਨੇ ਗੁਰ-ਸ਼ਬਦ ਦੁਆਰਾ ਹੰਗਤਾ ਮਮਤਾ ਮਾਰਨਾ ਕੀਤੀ ਹੈ।

**ਸਾਚੈ ਸਬਦਿ ਲਾਗਿ ਮਤਿ ਉਪਜੈ ਗੁਰਮੁਖਿ ਨਾਮੁ ਸੋਹਾਗੋ ॥ [ਪੰਨਾ ੫੬੯]**

ਸੱਚੇ ਗੁਰਾਂ ਦੇ ਉਪਦੇਸ਼ ਵਿਚ ਲੱਗੇ, ਤਾਂ ਸ਼ੁਭ ਮਤੀ ਉਤਪੰਨ ਹੁੰਦੀ ਹੈ, ਗੁਰਮੁਖਾਂ ਨੂੰ ਗੁਰਾਂ ਦੁਆਰੇ ਨਾਮ ਦਾ ਸੋਹਾਗੋ=ਅਨੰਦ ਹੈ।

**ਨਾਨਕ ਸਬਦਿ ਮਿਲੈ ਭਉ ਭੰਜਨੁ ਹਰਿ ਰਾਵੈ ਮਸਤਕਿ ਭਾਗੋ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਜਿਸਦੇ ਮਸਤਕ ਦੇ ਭਾਗ ਚੰਗੇ ਹਨ, ਉਹ ਗੁਰ-ਸ਼ਬਦ ਨਾਲ ਮਿਲ ਕੇ ਭਉ=ਡਰ ਦੇ ਭੰਜਨੁ=ਨਾਸ ਕਰਨ ਵਾਲੇ ਹਰੀ ਦੇ ਅਨੰਦ ਨੂੰ ਰਾਵੈ=ਭੋਗਦਾ ਹੈ ॥ ੩ ॥

**ਖੇਤੀ ਵਣਜੁ ਸਭੁ ਹੁਕਮੁ ਹੈ ਹੁਕਮੇ ਮੰਨਿ ਵਡਿਆਈ ਰਾਮ ॥**

ਗੁਰਮੁਖਾਂ ਨੇ ਜੋ ਹਰੀ ਦਾ ਹੁਕਮ ਮੰਨਿਆਂ ਹੈ ਏਹੋ ਗੁਰਮੁਖਾਂ ਦੀ ਖੇਤੀ ਤੇ ਸਾਰੇ ਵਾਪਾਰ ਹਨ, ਅਤੇ ਰਾਮ ਦੇ ਹੁਕਮ ਮੰਨਣੇ ਕਰਕੇ ਹੀ ਗੁਰਮੁਖਾਂ ਦੀ ਵਡਿਆਈ ਹੁੰਦੀ ਹੈ।

**ਗੁਰਮਤੀ ਹੁਕਮੁ ਬੂਝੀਐ ਹੁਕਮੇ ਮੇਲਿ ਮਿਲਾਈ ਰਾਮ ॥**

ਜਿਨ੍ਹਾਂ ਨੇ ਗੁਰ-ਸਿੱਖਿਆ ਲੈ ਕੇ ਪ੍ਰਭੂ ਦੇ ਹੁਕਮ ਨੂੰ ਬੁੱਝਿਆ ਹੈ, ਹੁਕਮ ਕਰਨ ਵਾਲੇ ਰਾਮ ਨੇ ਉਨ੍ਹਾਂ ਨੂੰ ਆਪਣੇ ਮੇਲ ਨਾਲ ਮਿਲਾ ਲਿਆ ਹੈ।

**ਹੁਕਮਿ ਮਿਲਾਈ ਸਹਜਿ ਸਮਾਈ ਗੁਰ ਕਾ ਸਬਦੁ ਅਪਾਰਾ ॥**

ਅਪਾਰ ਦੀ ਪ੍ਰਾਪਤੀ ਕਰਨ ਵਾਲਾ ਜੋ ਗੁਰ-ਸ਼ਬਦ ਹੈ ਉਸ ਦੁਆਰੇ ਜਿਨ੍ਹਾਂ ਨੇ ਹੁਕਮ ਵਿਚ ਆਪਣੀ ਲਿਵ ਮਿਲਾਈ ਹੈ, ਉਹਨਾਂ ਦੀ ਸਹਜ-ਪਦ ਵਿਚ ਸਮਾਈ ਹੋਈ ਹੈ।

**ਸਚੀ ਵਡਿਆਈ ਗੁਰ ਤੇ ਪਾਈ ਸਚੁ ਸਵਾਰਣਹਾਰਾ ॥**

ਗੁਰਮੁਖਾਂ ਨੇ ਗੁਰਾਂ ਤੋਂ ਸੱਚੀ ਵਡਿਆਈ ਪਾਈ ਹੈ, ਸੱਚਾ ਪਰਮਾਤਮਾ ਹੀ ਉਨ੍ਹਾਂ ਦੇ ਅੰਤਹ ਕਰਣ ਦੇ ਸਵਾਰਨ ਵਾਲਾ ਹੈ।

**ਭਉ ਭੰਜਨੁ ਪਾਇਆ ਆਪੁ ਗਵਾਇਆ ਗੁਰਮੁਖਿ ਮੇਲਿ ਮਿਲਾਈ ॥**

ਜਿਨ੍ਹਾਂ ਗੁਰਮੁਖਾਂ ਨੇ ਮੁਖ ਗੁਰਾਂ ਦੇ ਮੇਲ ਨਾਲ ਮਿਲਾ ਕੇ ਆਪਾ ਭਾਵ ਹੰਕਾਰ ਗੁਆਇਆ ਹੈ, ਉਹਨਾਂ ਨੇ ਭਉ ਭੰਜਨੁ=ਪਰਮੇਸ਼ਰ ਨੂੰ ਪਾਇਆ ਹੈ।

**ਕਹੁ ਨਾਨਕ ਨਾਮੁ ਨਿਰੰਜਨੁ ਅਗਮੁ ਅਗੋਚਰੁ ਹੁਕਮੇ ਰਹਿਆ ਸਮਾਈ ॥੪॥੨॥**

ਗੁਰੂ ਜੀ ਕਥਨ ਕਰਦੇ ਹਨ, ਨਿਰੰਜਨ ਪ੍ਰਭੂ ਦਾ ਨਾਮ ਮਨ ਕਰਕੇ ਅਗਮ ਹੈ, ਇੰਦ੍ਰੀਆਂ ਕਰਕੇ ਅਗੋਚਰ ਹੈ, ਨਿਰੰਜਨ ਦੇ ਨਾਮ ਜਪਣ ਵਾਲਾ ਮਨੁੱਖ, ਹੁਕਮ ਦੇ ਕਰਨ ਵਾਲੇ ਪ੍ਰਭੂ ਵਿਚ ਸਮਾਈ ਕਰ ਰਹਿੰਦਾ ਹੈ ॥ ੪ ॥ ੨ ॥

**ਵਡਹੰਸੁ ਮਹਲਾ ੩ ॥ ਮਨ ਮੇਰਿਆ ਤੂ ਸਦਾ ਸਚੁ ਸਮਾਲਿ ਜੀਉ ॥**

ਹੇ ਮੇਰੇ ਮਨ ! ਤੂੰ ਸਦੀਵ ਕਾਲ ਸੱਚੇ ਨਾਮ ਨੂੰ ਆਪਣੇ ਜੀਅ ਵਿਚ ਸਮ੍ਹਾਲਣਾ ਕਰ।

**ਆਪਣੈ ਘਰਿ ਤੂ ਸੁਖਿ ਵਸਹਿ ਪੋਹਿ ਨ ਸਕੈ ਜਮਕਾਲੁ ਜੀਉ ॥**

ਫਿਰ ਤੂੰ ਆਪਣੇ ਸਰੂਪ ਘਰ ਵਿਚ ਸੁਖ ਸਹਿਤ ਵਸੇਂਗਾ, ਅਤੇ ਜਮਕਾਲ ਤੈਨੂੰ ਪੋਹਿ=ਛੋਹ ਨਹੀਂ ਸਕੇਗਾ।

**ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੈ ਸਬਦਿ ਲਿਵ ਲਾਏ ॥**

ਸਚੇ ਸ਼ਬਦ ਵਿਚ ਲਿਵ ਲਗਾਣ ਕਰਕੇ ਜਮਕਾਲ, ਜਾਲੁ=ਫਾਹਾ ਲੈ ਕੇ ਤੈਨੂੰ ਜੋਹਿ ਨ ਸਾਕੈ=ਵੇਖ ਨਹੀਂ ਸਕੇਗਾ।

**ਸਦਾ ਸਚਿ ਰਤਾ ਮਨੁ ਨਿਰਮਲੁ ਆਵਣੁ ਜਾਣੁ ਰਹਾਏ ॥**

ਜੋ ਸਦਾ ਹੀ ਸੱਚੇ ਨਾਮ ਵਿਚ ਰੱਤਾ ਹੈ ਉਸ ਦਾ ਮਨ ਨਿਰਮਲੁ=ਸ਼ੁੱਧ ਹੈ ਉਹ ਜੰਮਣ ਮਰਣ ਵੱਲੋਂ ਰਹਾਏ=ਰਹਿ ਗਿਆ ਹੈ।

**ਦੂਜੈ ਭਾਇ ਭਰਮਿ ਵਿਗੁਤੀ ਮਨਮੁਖਿ ਮੋਹੀ ਜਮਕਾਲਿ ॥**

ਮਨਮੁਖਾਂ ਦੀ ਬੁੱਧੀ ਦ੍ਵੈਤ ਭਾਵ ਕਰਕੇ ਭਰਮ ਵਿਚ ਵਿਗੁਤੀ=ਖਰਾਬ ਹੋ ਰਹੀ ਹੈ, ਏਸੇ ਕਰਕੇ ਜਮਕਾਲ ਨੇ ਮਨਮੁਖ ਨੂੰ ਮੋਹ ਲਿਆ ਹੈ।

**ਕਹੈ ਨਾਨਕੁ ਸੁਣਿ ਮਨ ਮੇਰੇ ਤੂ ਸਦਾ ਸਚੁ ਸਮਾਲਿ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੇ ਮਨ ! ਅਸਾਡੀ ਸਿੱਖਿਆ ਸੁਣਕੇ ਤੂੰ ਸਦਾ ਸੱਚੇ ਨਾਮ ਨੂੰ ਸਮ੍ਹਾਲਣਾ ਕਰ ॥ ੧ ॥

**ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ ਬਾਹਰਿ ਵਸਤੁ ਨ ਭਾਲਿ ॥**
**ਜੋ ਭਾਵੈ ਸੋ ਭੁੰਚਿ ਤੂ ਗੁਰਮੁਖਿ ਨਦਰਿ ਨਿਹਾਲਿ ॥**

ਹੇ ਮੇਰੇ ਮਨ ! ਨਿੱਧੀਆਂ ਦਾ ਖਜ਼ਾਨਾ (ਪਰਮੇਸ਼ਰ) ਤੇਰੇ ਅੰਤਹ ਕਰਣ ਦੇ ਵਿੱਚ ਹੀ ਹੈ, ਤੂੰ ਆਤਮ-ਵਸਤੂ ਨੂੰ ਆਪਣੇ ਅੰਤਹ ਕਰਣ ਤੋਂ ਬਾਹਰ ਨਾ ਲੱਭ । ਜੇ ਤੂੰ ਗੁਰਮੁਖਿ=ਗੁਰਾਂ ਦੁਆਰੇ ਗਿਆਨ ਨਜ਼ਰ ਨਾਲ ਉਸ ਨੂੰ ਨਿਹਾਲਿ=ਵੇਖੇਂਗਾ, ਤਾਂ ਤੂੰ ਜੋ ਚਾਹੇਂਗਾ ਓਹੀ ਸੁਖ ਭੋਗੇਂਗਾ ।

**ਗੁਰਮੁਖਿ ਨਦਰਿ ਨਿਹਾਲਿ ਮਨ ਮੇਰੇ ਅੰਤਰਿ ਹਰਿ ਨਾਮੁ ਸਖਾਈ ॥**
**ਮਨਮੁਖ ਅੰਧੁਲੇ ਗਿਆਨ ਵਿਹੂਣੇ ਦੂਜੈ ਭਾਇ ਖੁਆਈ ॥**

ਹੇ ਮੇਰੇ ਮਨ ! ਸਹਾਇਤਾ ਕਰਨ ਵਾਲਾ ਹਰੀ ਨਾਮੀ ਤੇਰੇ ਅੰਦਰ ਹੀ ਹੈ ਤੂੰ ਗੁਰਾਂ ਦੁਆਰੇ ਗਿਆਨ ਦ੍ਰਿਸ਼ਟੀ ਨਾਲ ਵੇਖਣਾ ਕਰ ।

ਪਰ ਮਨਮੁਖ ਅੰਨ੍ਹੇ ਇਸ ਬ੍ਰਹਮ ਗਿਆਨ ਤੋਂ ਬਿਨਾਂ ਹੋਣ ਕਰਕੇ ਦ੍ਵੈਤ ਭਾਵ ਵਿੱਚ ਭੁੱਲੇ ਫਿਰਦੇ ਹਨ ।

**ਬਿਨੁ ਨਾਵੈ ਕੋ ਛੂਟੈ ਨਾਹੀ ਸਭ ਬਾਧੀ ਜਮਕਾਲਿ ॥**
**ਨਾਨਕ ਅੰਤਰਿ ਤੇਰੈ ਨਿਧਾਨੁ ਹੈ ਤੂ ਬਾਹਰਿ ਵਸਤੁ ਨ ਭਾਲਿ ॥ ੨ ॥**

ਨਾਮ ਸਿਮਰਨ ਤੋਂ ਬਿਨਾਂ ਕੋਈ ਭੀ ਛੁੱਟਦਾ ਨਹੀਂ ਹੈ, ਜਮਕਾਲ ਨੇ ਸਾਰੀ ਦੁਨੀਆਂ ਬੱਧੀ ਹੋਈ ਹੈ ।

ਗੁਰੂ ਜੀ ਕਥਨ ਕਰਦੇ ਹਨ, ਨਿਧਾਨੁ=ਖਜ਼ਾਨਾ ਤੇਰੇ ਅੰਦਰ ਹੀ ਹੈ, ਤੂੰ ਅੰਤਹ ਕਰਣ ਤੋਂ ਬਾਹਰ ਵਸਤੂ ਨੂੰ ਨਾ ਲੱਭ ॥ ੨ ॥

**ਮਨ ਮੇਰਿਆ ਜਨਮੁ ਪਦਾਰਥੁ ਪਾਇ ਕੈ ਇਕਿ ਸਚਿ ਲਗੇ ਵਾਪਾਰਾ ॥**

ਹੇ ਮੇਰੇ ਮਨ ! ਇਸ ਅਮੋਲਕ ਜਨਮ-ਪਦਾਰਥ ਨੂੰ ਪਾ ਕੇ ਇੱਕ ਗੁਰਮੁਖ ਸੱਚੇ ਨਾਮ ਦੇ ਵਪਾਰ ਵਿੱਚ ਲੱਗੇ ਹੋਏ ਹਨ ।

**ਸਤਿਗੁਰੁ ਸੇਵਨਿ ਆਪਣਾ ਅੰਤਰਿ ਸਬਦੁ ਅਪਾਰਾ ॥**

ਉਹ ਆਪਣੇ ਸਤਿਗੁਰਾਂ ਨੂੰ ਸੇਵਨਾ ਕਰਦੇ ਹਨ, ਅਤੇ ਉਹਨਾਂ ਦੇ ਅੰਦਰ ਅਪਾਰਾ=ਸਰੇਸ਼ਟ ਅਪਾਰ ਪ੍ਰਭੂ ਦੀ ਪ੍ਰਾਪਤੀ ਦੇ ਕਰਨ ਵਾਲਾ ਗੁਰ-ਉਪਦੇਸ਼ ਹੈ ।

**ਅੰਤਰਿ ਸਬਦੁ ਅਪਾਰਾ ਹਰਿ ਨਾਮੁ ਪਿਆਰਾ ਨਾਮੇ ਨਉ ਨਿਧਿ ਪਾਈ ॥**

ਜਿਨ੍ਹਾਂ ਦੇ ਹਿਰਦੇ ਅੰਦਰ ਅਪਾਰ ਗੁਰਾਂ ਦਾ ਸ਼ਬਦ ਹੈ, ਉਹਨਾਂ ਨੂੰ ਹਰੀ ਨਾਮ ਪਿਆਰਾ ਲੱਗਾ ਹੈ, ਅਤੇ ਨਾਮ ਕਰਕੇ ਹੀ ਉਹਨਾਂ ਨੇ ਨੌ ਨਿੱਧੀ ਪਾ ਲਈ ਹੈ ।

**ਮਨਮੁਖ ਮਾਇਆ ਮੋਹ ਵਿਆਪੇ ਦੂਖਿ ਸੰਤਾਪੇ ਦੂਜੈ ਪਤਿ ਗਵਾਈ ॥**

ਜੋ ਮਨਮੁਖ ਮਾਇਆ ਦੇ ਮੋਹ ਵਿੱਚ ਵਿਆਪੇ=ਲੱਗੇ ਹੋਏ ਹਨ, ਉਹ ਦੁੱਖਾਂ ਕਰਕੇ ਸੰਤਾਪੇ=ਦੁਖੀ ਹੁੰਦੇ ਹਨ, ਦ੍ਵੈਤ ਭਾਵ ਵਿੱਚ ਲੱਗਕੇ ਉਹਨਾਂ ਨੇ ਆਪਣੀ ਇੱਜ਼ਤ ਗੁਆ ਲਈ ਹੈ ।

**ਹਉਮੈ ਮਾਰਿ ਸਚਿ ਸਬਦਿ ਸਮਾਣੇ ਸਚਿ ਰਤੇ ਅਧਿਕਾਈ ॥**
**ਨਾਨਕ ਮਾਣਸ ਜਨਮੁ ਦੁਲੰਭੁ ਹੈ ਸਤਿਗੁਰਿ ਬੂਝ ਬੁਝਾਈ ॥੩॥**

ਜਿਨ੍ਹਾਂ ਨੇ ਅਧਿਕਾਈ=ਵਿਸ਼ੇਸ਼ਤਾ ਕਰਕੇ ਸੱਚੇ ਨਾਮ ਵਿੱਚ ਤਦਾਕਾਰ ਹੋ ਕੇ ਹਉਮੈ ਨੂੰ ਮਾਰਿਆ ਹੈ, ਉਹ ਸੱਚੇ ਬ੍ਰਹਮ ਵਿੱਚ ਅਭੇਦ ਹੋਏ ਹਨ। ਗੁਰੂ ਜੀ ਕਥਨ ਕਰਦੇ ਹਨ, ਮਨੁੱਖਾ ਜਨਮ ਪ੍ਰਾਪਤ ਹੋਣਾ ਬੜਾ ਕਠਨ ਹੈ ਪਰ ਇਹ ਬੂਝ-ਸਮਝ ਸਤਿਗੁਰਾਂ ਨੇ ਬੁਝਾਈ=ਸਮਝਾਈ ਹੈ ॥ ੩ ॥

**ਮਨ ਮੇਰੇ ਸਤਿਗੁਰੁ ਸੇਵਨਿ ਆਪਣਾ ਸੇ ਜਨ ਵਡਭਾਗੀ ਰਾਮ ॥**
**ਜੋ ਮਨੁ ਮਾਰਹਿ ਆਪਣਾ ਸੇ ਪੁਰਖ ਬੈਰਾਗੀ ਰਾਮ ॥**

ਹੇ ਮੇਰੇ ਮਨ ! ਜੋ ਆਪਣਿਆਂ ਸਤਿਗੁਰਾਂ ਨੂੰ ਸੇਂਵਦੇ ਹਨ ਉਹ ਪੁਰਸ਼ ਵੱਡਿਆਂ ਭਾਗਾਂ ਵਾਲੇ ਹਨ। ਜੋ ਆਪਣੇ ਮਨ ਨੂੰ ਮਾਰਨਾ ਕਰਦੇ ਹਨ, ਉਹ ਰਾਮ ਦੇ ਵੈਰਾਗੀ ਪੁਰਖ ਹਨ।

**ਸੇ ਜਨ ਬੈਰਾਗੀ ਸਚਿ ਲਿਵ ਲਾਗੀ ਆਪਣਾ ਆਪੁ ਪਛਾਣਿਆ ॥**

ਉਹ ਵੈਰਾਗੀ ਪੁਰਸ਼ ਹਨ ਜਿਨ੍ਹਾਂ ਦੀ ਸੱਚ ਵਿੱਚ ਲਿਵ ਲੱਗੀ ਹੈ, ਇਸ ਲਈ ਉਹਨਾਂ ਨੇ ਆਪਣੇ ਸਰੂਪ ਨੂੰ ਆਪ ਪਛਾਣ ਲਿਆ ਹੈ।

**ਮਤਿ ਨਿਹਚਲ ਅਤਿ ਗੂੜੀ ਗੁਰਮੁਖਿ ਸਹਜੇ ਨਾਮੁ ਵਖਾਣਿਆ ॥**

ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਸਹਜੇ ਨਾਮ ਨੂੰ ਕਥਨ ਕੀਤਾ ਹੈ ਉਹਨਾਂ ਦੀ ਬੁੱਧੀ ਅਚੱਲ ਅਤੇ ਗੂੜੀ=ਸੰਘਣੇ ਅਨੰਦ ਵਾਲੀ ਹੋਈ ਹੈ।

**ਇਕ ਕਾਮਣਿ ਹਿਤਕਾਰੀ ਮਾਇਆ ਮੋਹਿ ਪਿਆਰੀ**
**ਮਨਮੁਖ ਸੋਇ ਰਹੇ ਅਭਾਗੇ ॥**

ਇੱਕ ਮਨਮੁਖ ਇਸਤ੍ਰੀਆਂ ਦੇ ਪ੍ਰੇਮੀ ਹੋਕੇ ਮਾਇਆ ਦੇ ਮੋਹ ਵਿੱਚ ਪਿਆਰ ਕਰਦੇ ਹਨ, ਉਹ ਅਭਾਗੇ=ਖੋਟੇ ਭਾਗਾਂ ਵਾਲੇ ਮਨਮੁਖ (ਅਵਿੱਦਿਆ ਦੀ) ਨੀਂਦ ਵਿੱਚ ਸੌਂ ਰਹੇ ਹਨ।

**ਨਾਨਕ ਸਹਜੇ ਸੇਵਹਿ ਗੁਰੁ ਆਪਣਾ ਸੇ ਪੂਰੇ ਵਡਭਾਗੇ ॥ ੪ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਜੋ ਸਹਜੇ ਹੀ ਆਪਣੇ ਗੁਰਾਂ ਦੀ ਸੇਵਾ ਕਰਦੇ ਹਨ, ਉਹ ਪੂਰੇ ਵੱਡਿਆਂ ਭਾਗਾਂ ਵਾਲੇ ਹਨ ॥ ੪ ॥ ੩ ॥

## ਵਡਹੰਸੁ ਮਹਲਾ ੩ ॥

**ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ ॥**

ਹੇ ਭਾਈ ! ਰਾਮ ਰੂਪ ਸਤਿਗੁਰਾਂ ਨੇ ਸਮਝਾ ਦਿੱਤਾ ਹੈ ਕਿ ਰਤਨ=ਵੈਰਾਗ ਆਦਿਕ ਪਦਾਰਥਾਂ ਨੂੰ, ਅਥਵਾ:-ਰਤਨ=ਨਾਮ-ਪਦਾਰਥ ਨੂੰ ਖਰੀਦਣਾ ਕਰੋ।

**ਲਾਹਾ ਲਾਭੁ ਹਰਿ ਭਗਤਿ ਹੈ ਗੁਣ ਮਹਿ ਗੁਣੀ ਸਮਾਈ ਰਾਮ ॥**

ਹਰੀ ਦੀ ਭਗਤੀ ਕਰਨ ਵਿਚ ਲਾਭਦਾਇਕ ਲਾਭ ਹੈ, ਅਥਵਾ :-ਲਾਭਾਂ ਵਿਚੋਂ ਹਰੀ ਦੀ ਭਗਤੀ ਦਾ ਅਸਲੀ ਲਾਭ ਹੈ। ਅਥਵਾ :-ਗੁਰਮੁਖਾਂ ਨੇ ਹਰੀ ਦੀ ਭਗਤੀ ਦੇ ਲਾਭ ਨੂੰ ਲੱਭਿਆ ਹੈ। ਹਿਰਦੇ ਵਿਚ ਸ਼ੁਭ ਗੁਣ ਧਾਰਕੇ ਰਾਮ ਗੁਣੀ ਵਿਚ ਸਮਾਈ=ਅਭੇਦਤਾ ਹੋਈ ਹੈ।

[ਪੰਨਾ ੫੭੦]

**ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ਲਾਹਾ ਭਗਤਿ ਸੈਸਾਰੇ ॥**

ਹਿਰਦੇ ਵਿਚ ਸ਼ੁਭ ਗੁਣ ਧਾਰਕੇ ਗੁਣੀ=ਪਰਮਾਤਮਾ ਵਿਚ ਅਭੇਦ ਹੋਏ ਹਨ, ਜਿਸ ਨੂੰ ਪਰਮੇਸ਼ਰ ਆਪ ਸਮਝਾਉਂਦਾ ਹੈ ਉਸ ਨੂੰ ਸੰਸਾਰ ਵਿਚ ਭਗਤੀ ਦਾ ਲਾਭ ਹੁੰਦਾ ਹੈ।

**ਬਿਨੁ ਭਗਤੀ ਸੁਖੁ ਨ ਹੋਈ ਦੂਜੈ ਪਤਿ ਖੋਈ ਗੁਰਮਤਿ ਨਾਮੁ ਅਧਾਰੇ ॥**

ਭਗਤੀ ਕੀਤੇ ਤੋਂ ਬਿਨਾਂ ਸੁਖ ਪ੍ਰਾਪਤ ਨਹੀਂ ਹੁੰਦਾ, ਦ੍ਵੈਤ ਭਾ ਵਾਲਿਆਂ ਨੇ ਆਪਣੀ ਇੱਜ਼ਤ ਖੋਈ= ਗੁਆਈ ਹੈ, ਗੁਰਮਤੀਆਂ ਨੂੰ ਨਾਮ ਦਾ ਹੀ ਆਸਰਾ ਹੈ।

**ਵਖਰੁ ਨਾਮੁ ਸਦਾ ਲਾਭੁ ਹੈ ਜਿਸਨੋ ਏਤੁ ਵਾਪਾਰਿ ਲਾਏ ॥**

ਨਾਮ ਰੂਪ ਸੌਦੇ ਵਿਚ ਹਮੇਸ਼ਾ ਲਾਭੁ=ਨਫ਼ਾ ਪ੍ਰਾਪਤ ਹੁੰਦਾ ਹੈ, ਪਰ ਜਿਸ ਨੂੰ ਇਸ ਨਾਮ ਦੇ ਵਪਾਰ ਵਿਚ ਲਗਾਉਂਦਾ ਹੈ ਓਹੀ ਲੱਗਦਾ ਹੈ।

**ਰਤਨ ਪਦਾਰਥ ਵਣਜੀਅਹਿ ਜਾਂ ਸਤਿਗੁਰੁ ਦੇਇ ਬੁਝਾਏ ॥ ੧ ॥**

ਜਾਂ ਸਤਿਗੁਰੂ ਸਿੱਖਿਆ ਦੇ ਕੇ ਬੁਝਾਏ=ਸਮਝਾ ਦੇਣ ਤਾਂ ਇਹ ਜਗਿਆਸੂ ਰਤਨ-ਪਦਾਰਥ=ਨਾਮ ਨੂੰ ਖਰੀਦ ਦਾ ਹੈ ॥ ੧ ॥

**ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ਰਾਮ ॥**

ਰਾਮ=ਹੇ ਭਾਈ ! ਸਾਰਿਆਂ ਦੁੱਖਾਂ ਦਾ ਕਾਰਨ ਮਾਇਆ ਦਾ ਮੋਹ ਹੈ, ਇਹ ਮਾਇਆ ਦਾ ਵਾਪਾਰ ਕਰਨਾ ਖੋਟਾ ਹੈ।

**ਕੂੜੁ ਬੋਲਿ ਬਿਖੁ ਖਾਵਣੀ ਬਹੁ ਵਧਹਿ ਵਿਕਾਰਾ ਰਾਮ ॥**

ਝੂਠ ਬੋਲ ਕੇ ਬਿਖੁ=ਵਿਹੁ ਖਾਣਾ ਕਰਦੇ ਹਨ, ਅਰਥਾਤ ਝੂਠ ਬੋਲ ਕੇ ਮਾਇਆ ਇਕੱਠੀ ਕਰਦੇ ਹਨ, ਰਾਮ=ਹੇ ਭਾਈ ! ਜਿਸ ਮਾਇਆ ਕਰਕੇ ਬਹੁਤੇ ਵਿਕਾਰ ਹੀ ਵਧਦੇ ਹਨ।

**ਬਹੁ ਵਧਹਿ ਵਿਕਾਰਾ ਸਹਸਾ ਇਹੁ ਸੰਸਾਰਾ ਬਿਨੁ ਨਾਵੈ ਪਤਿ ਖੋਈ ॥**

ਇਹ ਸਾਰਾ ਸੰਸਾਰ ਸੰਸਾ ਰੂਪ ਹੈ ਇਸ ਵਿਚ ਬਹੁਤੇ ਵਿਕਾਰ ਹੀ ਵਧਦੇ ਹਨ, ਇਸ ਜੀਵ ਨੇ ਨਾਮ ਤੋਂ ਬਿਨਾਂ ਆਪਣੀ ਇੱਜ਼ਤ ਗੁਆ ਲਈ ਹੈ।

**ਪੜਿ ਪੜਿ ਪੰਡਿਤ ਵਾਦੁ ਵਖਾਣਹਿ ਬਿਨੁ ਬੂਝੇ ਸੁਖੁ ਨ ਹੋਈ ॥**

ਵੇਖੋ ! ਪੰਡਿਤ ਲੋਕ ਵੇਦਾਂ, ਸ਼ਾਸਤ੍ਰਾਂ ਨੂੰ ਪੜ੍ਹ ਪੜ੍ਹ ਕੇ ਵਾਦੁ=ਝਗੜਿਆਂ ਨੂੰ ਹੀ ਕਥਨ ਕਰਦੇ ਹਨ, ਪਰ ਸਮਝੇ ਤੋਂ ਬਿਨਾਂ ਸੁਖ ਪ੍ਰਾਪਤ ਨਹੀਂ ਹੁੰਦਾ ।

**ਆਵਣ ਜਾਣਾ ਕਦੇ ਨ ਚੂਕੈ ਮਾਇਆ ਮੋਹ ਪਿਆਰਾ ॥**

ਜੋ ਮਾਇਆ ਦੇ ਮੋਹ ਵਿੱਚ ਪਿਆਰ ਕਰਦਾ ਹੈ, ਉਸਦਾ ਜੰਮਣਾ ਮਰਨਾ ਕਦੇ ਦੂਰ ਨਹੀਂ ਹੁੰਦਾ ।

**ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ॥ ੨ ॥**

ਮਾਇਆ ਦਾ ਮੋਹ ਹੀ ਸਾਰੇ ਦੁੱਖ ਰੂਪ ਹੈ, ਅਤੇ ਇਹ ਵਪਾਰ ਖੋਟਾ ਹੈ ॥ ੨ ॥

**ਖੋਟੇ ਖਰੇ ਸਭਿ ਪਰਖੀਅਨਿ ਤਿਤੁ ਸਚੇ ਕੈ ਦਰਬਾਰਾ ਰਾਮ ॥**

ਉਸ ਰਾਮ ਦੇ ਸੱਚੇ ਦਰਬਾਰ ਵਿੱਚ ਸਾਰੇ ਬੁਰੇ ਭਲੇ ਪਰਖੀਅਨਿ=ਪਰਖੇ ਜਾਂਦੇ ਹਨ ।

**ਖੋਟੇ ਦਰਗਹ ਸੁਟੀਅਨਿ ਊਭੇ ਕਰਨਿ ਪੁਕਾਰਾ ਰਾਮ ॥**

ਖੋਟੇ ਪੁਰਸ਼ ਰਾਮ ਦੀ ਦਰਗਾਹ ਵਿੱਚੋਂ ਸੁੱਟੇ ਜਾਂਦੇ ਹਨ, ਅਤੇ ਬੂਹੇ ਉੱਤੇ ਊਭੇ=ਖੜ੍ਹੇ ਹੋ ਕੇ ਪੁਕਾਰਾਂ ਨੂੰ ਕਰਦੇ ਹਨ ।

**ਊਭੇ ਕਰਨਿ ਪੁਕਾਰਾ ਮੁਗਧ ਗਵਾਰਾ ਮਨਮੁਖਿ ਜਨਮੁ ਗਵਾਇਆ ॥**

ਇਹ ਮੂਰਖ ਗਵਾਰ ਊਭੇ=ਖੜ੍ਹੇ ਹੋ ਕੇ ਪੁਕਾਰਾਂ ਨੂੰ ਹੀ ਕਰਦੇ ਰਹਿੰਦੇ ਹਨ, ਮਨਮੁਖਾਂ ਨੇ ਮਨਮੁਖਤਾਂ ਵਿੱਚ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਗੁਆ ਲਿਆ ਹੈ ।

**ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ ਸਾਚਾ ਨਾਮੁ ਨ ਭਾਇਆ ॥**

ਇਹ ਮਾਇਆ ਐਸੀ ਬਿਖਿਆ=ਜ਼ਹਿਰ ਰੂਪ ਹੈ ਜਿਸ ਨੇ ਸਾਰੇ ਜਗਤ ਨੂੰ ਭੁਲਾਇਆ ਹੋਇਆ ਹੈ, ਅਤੇ ਮਾਇਆ ਕਰਕੇ ਹੀ ਇਸ ਜੀਵ ਨੂੰ ਸੱਚਾ ਨਾਮ ਚੰਗਾ ਨਹੀਂ ਲੱਗਾ ।

**ਮਨਮੁਖ ਸੰਤਾ ਨਾਲਿ ਵੈਰੁ ਕਰਿ ਦੁਖੁ ਖਟੇ ਸੰਸਾਰਾ ॥**

ਮਨਮੁਖ ਪੁਰਸ਼ ਸੰਤਾਂ ਨਾਲ ਵੈਰ ਕਰਕੇ ਸੰਸਾਰ ਵਿੱਚ ਦੁੱਖ ਖਟੇ=ਪ੍ਰਾਪਤ ਕਰਦਾ ਹੈ ।

**ਖੋਟੇ ਖਰੇ ਪਰਖੀਅਨਿ ਤਿਤੁ ਸਚੈ ਦਰਵਾਰਾ ਰਾਮ ॥ ੩ ॥**

ਉਸ ਰਾਮ ਦੇ ਸੱਚੇ ਦਰਬਾਰ ਵਿੱਚ ਖੋਟੇ ਖਰੇ=ਬੁਰੇ-ਭਲੇ ਪੁਰਸ਼ ਸਾਰੇ ਪਰਖੇ ਜਾਂਦੇ ਹਨ ॥ ੩ ॥

**ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ ਰਾਮ ॥**

ਰਾਮ ਆਪ ਹੀ ਸਭ ਕੁਝ ਕਰਦਾ ਹੈ, ਅਸੀਂ ਬੁਰਾ-ਭਲਾ ਕਿਸ ਨੂੰ ਆਖੀਏ, ਰਾਮ ਤੋਂ ਬਿਨਾਂ ਹੋਰ ਕਿਸੇ ਪਾਸੋਂ ਕੁਝ ਕੀਤਾ ਨਹੀਂ ਜਾਂਦਾ ।

**ਜਿਤੁ ਭਾਵੈ ਤਿਤੁ ਲਾਇਸੀ ਜਿਉ ਤਿਸ ਦੀ ਵਡਿਆਈ ਰਾਮ ॥**

ਜਿਸ ਪਾਸੇ ਚਾਹੁੰਦਾ ਹੈ ਓਸੇ ਪਾਸੇ ਲਾਉਂਦਾ ਹੈ, ਜਿਵੇਂ ਉਸ ਰਾਮ ਦੀ ਵਡਿਆਈ=ਇੱਛਾ ਹੁੰਦੀ ਹੈ ਉਸੇ ਤਰ੍ਹਾਂ ਕਰਦਾ ਹੈ।

**ਜਿਉ ਤਿਸ ਦੀ ਵਡਿਆਈ ਆਪਿ ਕਰਾਈ ਵਰੀਆਮੁ ਨ ਫੁਸੀ ਕੋਈ ॥**

ਜਿਵੇਂ ਉਸ ਦੀ ਵਡਿਆਈ=ਇੱਛਾ ਹੁੰਦੀ ਹੈ ਤਿਵੇਂ ਆਪ ਕਰਾਉਂਦਾ ਹੈ।

ਆਪਣੇ ਆਪ ਨਾ ਕੋਈ ਵਰਿਆਮੁ=ਸੂਰਮਾ ਹੈ, ਨਾ ਕੋਈ ਫੁਸੀ=ਕਾਇਰ ਹੈ।

**ਜਗਜੀਵਨੁ ਦਾਤਾ ਕਰਮਿ ਬਿਧਾਤਾ ਆਪੇ ਬਖਸੇ ਸੋਈ ॥**

ਜਗਜੀਵਨ ਦਾਤਾ (ਪਰਮੇਸ਼ਰ) ਆਪ ਹੀ ਜੀਵਾਂ ਨੰ ਫਲ-ਬਰ ਦਾਤਾ ਹੈ, ਅਤੇ ਉਹ ਪ੍ਰਭੂ ਆਪ ਹੀ ਬਖਸ਼ਦਾ ਹੈ।

**ਗੁਰ ਪਰਸਾਦੀ ਆਪੁ ਗਵਾਈਐ ਨਾਨਕ ਨਾਮਿ ਪਤਿ ਪਾਈ ॥**

ਗੁਰੂ ਜੀ ਕਥਨ ਕਰਦੇ ਹਨ, ਗੁਰਾਂ ਦੀ ਕਿਰਪਾ ਦੁਆਰੇ ਆਪਾ ਭਾ ਹੰਕਾਰ ਨੂੰ ਗੁਆਈਏ ਤਾਂ ਨਾਮੀ ਦੇ ਨਾਮ ਕਰਕੇ ਇੱਜ਼ਤ ਪਾਈਦੀ ਹੈ।

**ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ ॥ ੪ ॥ ੪ ॥**

ਜਦ ਕਿ ਆਪ ਹੀ ਸਭ ਕੁਝ ਕਰਦਾ ਹੈ ਤਾਂ ਕਿਸਨੂੰ ਆਖੀਏ, ਕਿਉਂਕਿ ਹੋਰ ਕਿਸੇ ਤੋਂ ਕੁਝ ਕੀਤਾ ਨਹੀਂ ਜਾਂਦਾ ॥ ੪ ॥ ੪ ॥

**ਵਡਹੰਸੁ ਮਹਲਾ ੩ ॥ ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ ॥**

ਹਰੀ ਨਾਮ ਰੂਪੀ ਸੌਦਾ ਸੱਚਾ ਹੈ, ਰਾਮ ਦਾ ਸਿਮਰਨ ਕਰਨ ਰੂਪੀ ਵਪਾਰ ਭੀ ਸੱਚਾ ਹੈ।

**ਗੁਰਮਤੀ ਹਰਿ ਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ ॥**

ਗੁਰ-ਸਿੱਖਿਆ ਦੁਆਰੇ ਹਰੀ ਨਾਮ ਖਰੀਦਿਆ ਜਾਂਦਾ ਹੈ, ਰਾਮ ਦੀ ਪ੍ਰਾਪਤੀ ਦਾ ਮੁੱਲ ਅਤਿ ਅਫਾਰਾ=ਬੜਾ ਅਸਹਿ ਹੈ। ਅਥਵਾ:-ਅਫਾਰਾ=ਅਪਾਰ ਮੁੱਲ ਹੈ।

**ਅਤਿ ਮੋਲੁ ਅਫਾਰਾ ਸਚ ਵਾਪਾਰਾ ਸਚਿ ਵਾਪਾਰਿ ਲਗੇ ਵਡਭਾਗੀ ॥**

ਸੱਚ-ਨਾਮ ਰੂਪੀ ਵਪਾਰ ਦਾ ਮੁੱਲ ਅਤਿ ਅਫਾਰਾ=ਬਹੁਤ ਭਾਰਾ ਹੈ, ਇਸ ਸਚ-ਨਾਮ ਦੇ ਵਾਪਾਰ, ਵਿੱਚ ਵਡਭਾਗੀ ਪੁਰਸ਼ ਲੱਗੇ ਹਨ।

**ਅੰਤਰਿ ਬਾਹਰਿ ਭਗਤੀ ਰਾਤੇ ਸਚਿ ਨਾਮਿ ਲਿਵ ਲਾਗੀ ॥**

ਜਿਨ੍ਹਾਂ ਦੀ ਸੱਚ-ਨਾਮ ਵਿੱਚ ਲਿਵ ਲੱਗ ਗਈ ਹੈ, ਉਹ ਅੰਦਰੋਂ ਬਾਹਰੋਂ ਭਗਤੀ ਵਿੱਚ ਰੱਤੇ ਗਏ ਹਨ।

**ਨਦਰਿ ਕਰੇ ਸੋਈ ਸਚੁ ਪਾਏ ਗੁਰ ਕੈ ਸਬਦਿ ਵੀਚਾਰਾ ॥**

ਜਿਸ ਉੱਤੇ ਪ੍ਰਭੂ ਕਿਰਪਾ ਕਰਦਾ ਹੈ ਓਹੀ ਪੁਰਸ਼ ਗੁਰਾਂ ਦੇ ਸ਼ਬਦ ਨੂੰ ਵਿਚਾਰਕੇ ਸੱਚ ਨੂੰ ਪਾਉਂਦਾ ਹੈ।

**ਨਾਨਕ ਨਾਮਿ ਰਤੇ ਤਿਨ ਹੀ ਸੁਖੁ ਪਾਇਆ ਸਾਚੈ ਕੇ ਵਾਪਾਰਾ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਜੋ ਸੱਚ ਦੇ ਵਪਾਰ ਵਿੱਚ ਲੱਗੇ ਹਨ, ਉਹਨਾਂ ਨੇ ਹੀ ਨਾਮੀ ਦੇ ਨਾਮ ਵਿੱਚ ਤਦਾਕਾਰ ਹੋਕੇ ਆਤਮ ਸੁਖ ਪਾਇਆ ਹੈ ॥ ੧ ॥

**ਹੰਉਮੈ ਮਾਇਆ ਮੈਲੁ ਹੈ ਮਾਇਆ ਮੈਲੁ ਭਰੀਜੈ ਰਾਮ ॥**

ਰਾਮ=ਹੇ ਭਾਈ ! ਮਾਇਆ ਦੀ ਜੋ ਹੰਗਤਾ ਮਮਤਾ ਹੈ ਏਹੋ ਮੈਲ ਹੈ ਇਸ ਮਾਇਆ ਦੀ ਮੈਲ ਨਾਲ ਮਨ ਭਰਿਆ ਹੋਇਆ ਭਾਵ ਲਿਬੜਿਆ ਹੋਇਆ ਹੈ ।

**ਗੁਰਮਤੀ ਮਨੁ ਨਿਰਮਲਾ ਰਸਨਾ ਹਰਿ ਰਸੁ ਪੀਜੈ ਰਾਮ ॥**

ਗੁਰਮਤੀਆਂ ਦਾ ਮਨ ਸ਼ੁੱਧ ਹੈ ਜੋ ਜੀਭ ਨਾਲ ਹਰੀ-ਰਾਮ ਰਸ ਨੂੰ ਪੀਜੈ=ਪੀਂਦੇ ਹਨ ।

**ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ ॥**

ਰਸਨਾ ਨਾਲ ਹਰੀ ਰਸ ਨੂੰ ਪੀਂਦੇ ਹਨ, ਸੱਚੇ ਗੁਰਾਂ ਦੇ ਸ਼ਬਦ ਵਿਚਾਰਨ ਨਾਲ ਉਹਨਾਂ ਦਾ ਅੰਤਰੁ=ਅੰਤਹਕਰਣ ਆਤਮ-ਰਸ ਵਿੱਚ ਭਿੱਜਿਆ ਹੋਇਆ ਹੈ ।

**ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥**

ਅੰਤਰਿ=ਅੰਤਹ ਕਰਣ ਰੂਪੀ ਖੂਹਟਾ=ਖੂਹ ਆਤਮ ਰੂਪੀ ਅੰਮ੍ਰਿਤ ਜਲ ਨਾਲ ਭਰਿਆ ਹੋਇਆ ਹੈ, ਗੁਰ-ਉਪਦੇਸ਼ ਦੁਆਰਾ ਪਨਿਹਾਰੀ=ਪਾਣੀ ਭਰਨ ਵਾਲੀ ਬੁੱਧੀ ਰੂਪ ਇਸਤ੍ਰੀ, ਅਥਵਾ:–ਜੀਵ ਰੂਪੀ ਇਸਤ੍ਰੀ ਉਸ ਜਲ ਨੂੰ ਕੱਢ ਕੇ ਪੀਣਾ ਕਰੇ ।

**ਜਿਸੁ ਨਦਰਿ ਕਰੇ ਸੋਈ ਸਚਿ ਲਾਗੈ ਰਸਨਾ ਰਾਮੁ ਰਵੀਜੈ ॥**

ਜਿਸ ਉੱਤੇ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਦਾ ਹੈ ਓਹੀ ਸੱਚ ਵਿੱਚ ਲੱਗਦਾ ਹੈ, ਅਤੇ ਉਸ ਦੀ ਜੀਭ ਰਾਮ ਨਾਮ ਨੂੰ ਰਵੀਜੈ=ਉਚਾਰਦੀ ਹੈ ।

**ਨਾਨਕ ਨਾਮਿ ਰਤੇ ਸੇ ਨਿਰਮਲ ਹੋਰ ਹਉਮੈ ਮੈਲੁ ਭਰੀਜੈ ॥੨॥**

ਗੁਰੂ ਜੀ ਕਥਨ ਕਰਦੇ ਹਨ, ਜੋ ਨਾਮ ਵਿੱਚ ਰੱਤੇ ਹੋਏ ਹਨ ਉਹ ਸ਼ੁੱਧ ਹਨ, ਹੋਰ ਸਾਰੇ ਹਉਮੈ ਦੀ ਮੈਲ ਨਾਲ ਭਰੇ ਹੋਏ ਹਨ ॥ ੨ ॥

[ਪੰਨਾ ੫੭੧]

**ਪੰਡਿਤ ਜੋਤਕੀ ਸਭਿ ਪੜਿ ਪੜਿ ਕੂਕਦੇ ਕਿਸੁ ਪਹਿ ਕਰਹਿ ਪੁਕਾਰਾ ਰਾਮ ॥**

ਰਾਮ=ਹੇ ਭਾਈ ! ਪੰਡਿਤ ਤੇ ਜੋਤਕੀ=ਜੋਤਸ਼ੀ ਵੇਦਾਂ, ਸ਼ਾਸਤ੍ਰਾਂ ਨੂੰ ਪੜ੍ਹ ਪੜ੍ਹ ਕੇ ਕੂਕਦੇ=ਪੁਕਾਰਦੇ ਹਨ, ਪਰ ਕਿਸਦੇ ਪਾਸ ਪੁਕਾਰ ਕਰਨ, ਕਿਉਂਕਿ ਆਪ ਤਾਂ ਮਾਇਆ ਤਿਆਗਦੇ ਨਹੀਂ ਹਨ ।

**ਮਾਇਆ ਮੋਹੁ ਅੰਤਰਿ ਮਲੁ ਲਾਗੈ ਮਾਇਆ ਕੇ ਵਪਾਰਾ ਰਾਮ ॥**

ਰਾਮ=ਹੇ ਭਾਈ ! ਉਨ੍ਹਾਂ ਦੇ ਹਿਰਦੇ ਅੰਦਰ ਮਾਇਆ ਦੀ ਮੋਹ ਰੂਪੀ ਮੈਲ ਲੱਗ ਰਹੀ ਹੈ, ਅਤੇ

ਮਾਇਆ ਦੇ ਵਪਾਰ ਵਿੱਚ ਹੀ ਲੱਗੇ ਹੋਏ ਹਨ।

**ਮਾਇਆ ਕੇ ਵਾਪਾਰਾ ਜਗਤਿ ਪਿਆਰਾ ਆਵਣਿ ਜਾਣਿ ਦੁਖੁ ਪਾਈ ॥**

ਜਗਤ ਨੂੰ ਪਿਆਰਾ ਜਾਣਕੇ ਮਾਇਆ ਦੇ ਵਪਾਰ ਵਿੱਚ ਲੱਗ ਰਿਹਾ ਹੈ, ਇਸੀ ਤੇ ਜਨਮ ਮਰਨ ਦੇ ਦੁੱਖ ਨੂੰ ਪਾਉਂਦਾ ਹੈ।

**ਬਿਖੁ ਕਾ ਕੀੜਾ ਬਿਖੁ ਸਿਉ ਲਾਗਾ ਬਿਸ੍ਟਾ ਮਾਂਹਿ ਸਮਾਈ ॥**

ਪਿੱਛੇ ਵੀ ਬਿਖੁ=ਜ਼ਹਿਰ ਰੂਪ ਮਾਇਆ ਦਾ ਕੀੜਾ ਸੀ, ਹੁਣ ਭੀ ਵਿਸ਼ਿਆਂ ਨਾਲ ਲੱਗ ਰਿਹਾ ਹੈ, ਅੱਗੇ ਮਰਕੇ ਭੀ ਨਰਕ ਰੂਪ ਵਿਸ਼ਟਾ ਵਿੱਚ ਸਮਾਏਗਾ।

**ਜੋ ਧੁਰਿ ਲਿਖਿਆ ਸੋਇ ਕਮਾਵੈ ਕੋਇ ਨ ਮੇਟਣਹਾਰਾ ॥**

ਜੋ ਧੁਰ ਤੋਂ ਲੇਖ ਲਿਖਿਆ ਗਿਆ ਹੈ ਓਸੇ ਅਨੁਸਾਰ ਕਰਮ ਕਮਾਉਂਦਾ ਹੈ, ਉਸ ਨੂੰ ਮੇਟਣ ਦੀ ਸਮਰੱਥਾ ਵਾਲਾ ਕੋਈ ਨਹੀਂ ਹੈ।

**ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ**
**ਹੋਰਿ ਮੂਰਖ ਕੂਕਿ ਮੁਏ ਗਾਵਾਰਾ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਜੋ ਨਾਮੀ ਦੇ ਨਾਮ ਵਿੱਚ ਰੱਤੇ ਹਨ ਉਨ੍ਹਾਂ ਨੇ ਸਦਾ ਆਤਮ-ਸੁਖ ਪਾਇਆ ਹੈ, ਹੋਰ ਸਾਰੇ ਮੂਰਖ ਗਵਾਰ ਕੂਕਾਂ=ਮਾਰਦੇ ਹੀ ਮਰ ਗਏ ਹਨ ॥ ੩ ॥

**ਮਾਇਆ ਮੋਹਿ ਮਨੁ ਰੰਗਿਆ ਮੋਹਿ ਸੁਧਿ ਨ ਕਾਈ ਰਾਮ ॥**

ਮਨਮੁਖਾਂ ਦਾ ਮਨ ਮਾਇਆ ਦੇ ਮੋਹ ਵਿੱਚ ਰੰਗਿਆ ਹੋਇਆ ਹੈ, ਮੋਹ ਦੀ ਪ੍ਰਧਾਨਤਾ ਕਰਕੇ ਉਸ ਨੂੰ ਰਾਮ ਦੀ ਕੋਈ ਸੁਧਿ=ਖ਼ਬਰ ਨਹੀਂ ਹੈ।

**ਗੁਰਮੁਖਿ ਇਹੁ ਮਨੁ ਰੰਗੀਐ ਦੂਜਾ ਰੰਗੁ ਜਾਈ ਰਾਮ ॥**

ਜਦ ਗੁਰਾਂ ਦੁਆਰੇ ਇਸ ਮਨ ਨੂੰ ਨਾਮ ਰੰਗ ਵਿੱਚ ਰੰਗਣਾ ਕਰੀਏ, ਤਾਂ ਦੂਜਾ ਮੋਹ ਦਾ ਰੰਗ, ਅਥਵਾ:-ਮਨਮੁਖਤਾ ਵਾਲਾ ਰੰਗ ਦੂਰ ਹੋ ਜਾਂਦਾ ਹੈ।

**ਦੂਜਾ ਰੰਗੁ ਜਾਈ ਸਾਚਿ ਸਮਾਈ ਸਚਿ ਭਰੇ ਭੰਡਾਰਾ ॥**
**ਗੁਰਮੁਖਿ ਹੋਵੈ ਸੋਈ ਬੂਝੈ ਸਚਿ ਸਵਾਰਣਹਾਰਾ ॥**

ਜਦ ਦੂਜਾ ਮੋਹ ਦਾ ਰੰਗ ਜਾਂਦਾ ਹੈ, ਤਾਂ ਸੱਚ ਵਿੱਚ ਸਮਾਈ ਹੁੰਦੀ ਹੈ, ਤੇ ਅੰਤਹ ਕਰਨ ਰੂਪ ਭੰਡਾਰਾ ਸੱਚੇ-ਨਾਮ ਨਾਲ ਭਰ ਜਾਂਦਾ ਹੈ। ਜਿਹੜਾ ਗੁਰਮੁਖ ਹੁੰਦਾ ਹੈ ਉਹ ਇਸ ਭੇਦ ਨੂੰ ਸਮਝਾਉਂਦਾ ਹੈ, ਸੱਚਾ ਵਾਹਿਗੁਰੂ ਉਨ੍ਹਾਂ ਦੇ ਸਵਾਰਨ ਵਾਲਾ ਹੁੰਦਾ ਹੈ।

**ਆਪੇ ਮੇਲੇ ਸੋ ਹਰਿ ਮਿਲੈ ਹੋਰੁ ਕਹਣਾ ਕਿਛੂ ਨ ਜਾਏ ॥**

ਜਿਸ ਨੂੰ ਹਰੀ ਆਪ ਗੁਰਾਂ ਨਾਲ ਮੇਲਦਾ ਹੈ ਓਹੀ ਹਰੀ ਨਾਲ ਮਿਲਦਾ ਹੈ, ਹੋਰ ਕੁਝ ਭੀ ਉਪਾਉ ਕਿਹਾ ਨਹੀਂ ਜਾਂਦਾ।

**ਨਾਨਕ ਵਿਣੁ ਨਾਵੈ ਭਰਮਿ ਭੁਲਾਇਆ ਇਕਿ ਨਾਮਿ ਰਤੇ ਰੰਗੁ ਲਾਏ ॥੪॥੫॥**

ਗੁਰੂ ਜੀ ਕਥਨ ਕਰਦੇ ਹਨ, ਨਾਮ ਤੋਂ ਬਿਨਾਂ ਹੋਣ ਕਰਕੇ ਮਨਮੁਖਾਂ ਨੂੰ ਭਰਮ ਵਿੱਚ ਭੁਲਾਇਆ ਹੋਇਆ ਹੈ, ਅਤੇ ਇੱਕ ਗੁਰਮੁਖ ਰੰਗੁ ਲਾਏ=ਪ੍ਰੇਮ ਲਗਾ ਕੇ ਨਾਮੀ ਦੇ ਨਾਮ ਵਿਚ ਰੱਤੇ ਹੋਏ ਹਨ ॥੪॥੫॥

**ਵਡਹੰਸੁ ਮਹਲਾ ੩ ॥**

**ਏ ਮਨ ਮੇਰਿਆ ਆਵਾਗਉਣੁ ਸੰਸਾਰੁ ਹੈ ਅੰਤਿ ਸਚਿ ਨਿਬੇੜਾ ਰਾਮ ॥**

ਹੇ ਮੇਰੇ ਮਨ! ਇਹ ਸਾਰਾ ਸੰਸਾਰ ਆਵਾਗਉਣੁ=ਆਉਣੇ ਜਾਣੇ ਵਾਲਾ ਹੈ, ਅੰਤ ਨੂੰ ਰਾਮ ਦੀ ਦਰਗਾਹ ਵਿੱਚ ਸੱਚਾ ਨਿਬੇੜਾ=ਨਿਆਂ ਹੁੰਦਾ ਹੈ।

ਅਥਵਾ:-ਸਚ ਨਾਮ ਕਰਕੇ ਨਿਬੇੜਾ=ਛੁਟਕਾਰਾ ਹੁੰਦਾ ਹੈ।

**ਆਪੇ ਸਚਾ ਬਖਸਿ ਲਏ ਫਿਰਿ ਹੋਇ ਨ ਫੇਰਾ ਰਾਮ ॥**

ਸੱਚ ਨਾਮ ਜਪਣ ਵਾਲੇ ਨੂੰ ਸਚਾ ਵਾਹਿਗੁਰੂ ਆਪ ਹੀ ਬਖਸ਼ ਲੈਂਦਾ ਹੈ, ਫਿਰ ਉਸ ਦਾ ਜੂਨੀਆਂ ਵਿੱਚ ਫੇਰਾ=ਚੱਕਰ ਨਹੀਂ ਹੁੰਦਾ।

**ਫਿਰਿ ਹੋਇ ਨ ਫੇਰਾ ਅੰਤਿ ਸਚਿ ਨਿਬੇੜਾ ਗੁਰਮੁਖਿ ਮਿਲੈ ਵਡਿਆਈ ॥**

ਮੁੜ ਉਸਦਾ ਜੂਨੀਆਂ ਵਿੱਚ ਫੇਰਾ ਨਹੀਂ ਹੁੰਦਾ ਅੰਤ ਨੂੰ ਸੱਚ ਨਾਮ ਕਰਕੇ ਨਿਬੇੜਾ=ਛੁਟਕਾਰਾ ਹੁੰਦਾ ਹੈ; ਪਰ ਗੁਰਮੁਖਾਂ ਨੂੰ ਵਡਿਆਈ ਮਿਲਦੀ ਹੈ।

**ਸਾਚੈ ਰੰਗਿ ਰਾਤੇ ਸਹਜੇ ਮਾਤੇ ਸਹਜੇ ਰਹੇ ਸਮਾਈ ॥**

ਗੁਰਮੁਖ ਸੱਚੇ ਪ੍ਰੇਮ ਵਿੱਚ ਰਤੇ ਹੋਏ ਸੁਭਾਵਕ ਹੀ ਮਾਤੇ=ਮਸਤ ਹਨ, ਅਤੇ ਸੁਭਾਵਕ ਹੀ ਪਰਮੇਸ਼ਰ ਵਿੱਚ ਸਮਾ ਰਹੇ ਹਨ।

**ਸਚਾ ਮਨਿ ਭਾਇਆ ਸਚੁ ਵਸਾਇਆ ਸਬਦਿ ਰਤੇ ਅੰਤਿ ਨਿਬੇਰਾ ॥**

ਜਿਨ੍ਹਾਂ ਦੇ ਮਨ ਵਿੱਚ ਸੱਚਾ ਭਾਇਆ ਹੈ ਉਨ੍ਹਾਂ ਨੇ ਸੱਚੇ ਨਾਮ ਨੂੰ ਮਨ ਵਿੱਚ ਵਸਾਇਆ ਹੈ, ਸ਼ਬਦ ਵਿੱਚ ਰੰਗੇ ਹੋਏ ਹੋਣ ਕਰਕੇ ਉਨ੍ਹਾਂ ਦਾ ਅੰਤ ਸਮੇਂ ਸੰਸਾਰ ਤੋਂ ਨਿਬੇਰਾ=ਛੁਟਕਾਰਾ ਹੋ ਗਿਆ ਹੈ।

**ਨਾਨਕ ਨਾਮਿ ਰਤੇ ਸੇ ਸਚਿ ਸਮਾਣੇ ਬਹੁਰਿ ਨ ਭਵਜਲਿ ਫੇਰਾ ॥੧॥**

ਗੁਰੂ ਜੀ ਕਥਨ ਕਰਦੇ ਹਨ, ਜੋ ਨਾਮ ਵਿੱਚ ਰੰਗੇ ਗਏ ਹਨ ਉਹ ਸੱਚੇ ਵਿੱਚ ਅਭੇਦ ਹੋਏ ਹਨ, ਉਨ੍ਹਾਂ ਦਾ ਮੁੜਕੇ ਭਵਜਲਿ=ਸੰਸਾਰ ਵਿੱਚ ਫੇਰਾ ਨਹੀਂ ਹੁੰਦਾ ॥ ੧ ॥

**ਮਾਇਆ ਮੋਹੁ ਸਭੁ ਬਰਲੁ ਹੈ ਦੂਜੈ ਭਾਇ ਖੁਆਈ ਰਾਮ ॥**

ਮਾਇਆ ਦਾ ਮੋਹ ਸਭ ਨੂੰ ਬਰਲੁ=ਸ਼ੁਦਾ (ਝਲ-ਪੁਣੇ) ਦੇ ਸਹਿਤ ਕਰਨ ਵਾਲਾ ਹੈ, ਦ੍ਵੈਤ ਭਾ ਨੇ ਸਾਰੀ ਦੁਨੀਆਂ ਰਾਮ ਵੱਲੋਂ ਖੁਆਈ=ਭੁਲਾਈ ਹੋਈ ਹੈ।

**ਮਾਤਾ ਪਿਤਾ ਸਭੁ ਹੇਤੁ ਹੈ ਹੇਤੇ ਪਲਚਾਈ ਰਾਮ ॥**

ਰਾਮ=ਹੇ ਭਾਈ ! ਮਾਂ ਪਿਉ ਆਦਿਕ ਸਾਰੇ ਸਬੰਧੀ ਹੇਤੁ=ਮੋਹ ਦਾ ਕਾਰਨ ਹਨ, ਏਹੋ ਹੀ ਹੇਤੇ=ਮੋਹ ਵਿਚ ਪਲਚਾਈ=ਫਸਾਉਂਦੇ ਹਨ ।

**ਹੇਤੇ ਪਲਚਾਈ ਪੁਰਬਿ ਕਮਾਈ ਮੇਟਿ ਨ ਸਕੈ ਕੋਈ ॥**

ਪੂਰਬਲੀ ਕਮਾਈ ਅਨੁਸਾਰ ਸਭ ਦੁਨੀਆਂ ਹੇਤੇ=ਮੋਹ ਵਿਚ ਪਲਚ ਰਹੀ ਹੈ, ਇਸ ਮੋਹ ਨੂੰ ਕੋਈ ਮੇਟ ਨਹੀਂ ਸਕਦਾ ।

**ਜਿਨਿ ਸ੍ਰਿਸਟਿ ਸਾਜੀ ਸੋ ਕਰਿ ਵੇਖੈ ਤਿਸੁ ਜੇਵਡੁ ਅਵਰੁ ਨ ਕੋਈ ॥**

ਜਿਸ ਨੇ ਸ੍ਰਿਸ਼ਟੀ ਸਾਜੀ ਹੈ ਓਹੀ ਬਣਾ ਕੇ ਵੇਖ ਰਿਹਾ ਹੈ, ਉਸ ਦੇ ਜੇਡਾ ਵੱਡਾ ਹੋਰ ਕੋਈ ਨਹੀਂ ਹੈ ।

**ਮਨਮੁਖਿ ਅੰਧਾ ਤਪਿ ਤਪਿ ਖਪੈ ਬਿਨੁ ਸਬਦੈ ਸਾਂਤਿ ਨ ਆਈ ॥**

ਮਨਮੁਖ ਅਗਿਆਨੀ ਤ੍ਰਿਸ਼ਨਾ ਦੀ ਅੱਗ ਵਿਚ ਤਪ ਤਪ ਕੇ ਖਪਦਾ ਹੈ, ਕਿਉਂਕਿ ਗੁਰ ਉਪਦੇਸ਼ ਤੋਂ ਬਿਨਾਂ ਸ਼ਾਂਤੀ ਨਹੀਂ ਆਉਂਦੀ ।

**ਨਾਨਕ ਬਿਨੁ ਨਾਵੈ ਸਭੁ ਕੋਈ ਭੁਲਾ ਮਾਇਆ ਮੋਹਿ ਖੁਆਈ ॥੨॥**

ਗੁਰੂ ਜੀ ਕਥਨ ਕਰਦੇ ਹਨ, ਨਾਮ ਤੋਂ ਬਿਨਾਂ ਸਭ ਕੋਈ ਭੁੱਲਾ ਫਿਰਦਾ ਹੈ, ਮਾਇਆ ਦੇ ਮੋਹ ਨੇ ਸਭ ਨੂੰ ਨਾਮ ਵਲੋਂ ਖੁਆਈ=ਭੁਲਾ ਛੱਡਿਆ ਹੈ ॥ ੨ ॥

**ਇਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ ॥**

ਰਾਮ=ਹੇ ਭਾਈ ! ਇਸ ਜਗਤ ਨੂੰ ਤ੍ਰਿਸ਼ਨਾ ਦੀ ਅੱਗ ਵਿਚ ਸੜਦਿਆਂ ਵੇਖ ਕੇ, ਗੁਰਮੁਖ ਜਨ ਹਰੀ ਸਰੂਪ ਗੁਰਾਂ ਦੀ ਸ਼ਰਨ ਵਿਚ ਭੱਜ ਕੇ ਪਏ ਹਨ ।

**ਅਰਦਾਸਿ ਕਰੀਂ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ ॥**

ਪੂਰਿਆਂ ਗੁਰਾਂ ਅੱਗੇ ਉਹ ਇਸ ਤਰ੍ਹਾਂ ਅਰਦਾਸ ਕਰੀਂ=ਕਰਦੇ ਹਨ, ਕਿ ਰਾਮ ਨਾਮ ਦੇ ਸਿਮਰਨ ਰੂਪ ਵਡਿਆਈ ਦੇ ਕੇ ਇਸ ਅੱਗ ਤੋਂ ਅਸਾਨੂੰ ਰੱਖ ਲਓ ।

**ਰਖਿ ਲੇਵਹੁ ਸਰਣਾਈ ਹਰਿਨਾਮੁ ਵਡਾਈ ਤੁਧੁ ਜੇਵਡੁ ਅਵਰੁ ਨ ਦਾਤਾ ॥**

ਹੇ ਗੁਰੋ ! ਹਰੀ ਨਾਮ ਦੀ ਵਡਿਆਈ ਦੇ ਕੇ ਆਪਣੀ ਸ਼ਰਨ ਵਿਚ ਰੱਖ ਲਓ, ਤੁਹਾਡੇ ਜੇਡਾ ਹੋਰ ਕੋਈ ਦਾਤਾ ਨਹੀਂ ਹੈ ।

**ਸੇਵਾ ਲਾਗੇ ਸੇ ਵਡਭਾਗੇ ਜੁਗਿ ਜੁਗਿ ਏਕੋ ਜਾਤਾ ॥**

ਜੋ ਸੇਵਾ ਵਿਚ ਲੱਗੇ ਹਨ ਉਹ ਵੱਡਿਆਂ ਭਾਗਾਂ ਵਾਲੇ ਹਨ ਉਹਨਾਂ ਨੇ ਜੁਗਾਂ ਜੁਗਾਂ ਵਿਚ ਇੱਕ ਪ੍ਰਭੂ ਨੂੰ ਜਾਤਾ=ਜਾਣਿਆ ਹੈ ।

**ਜਤੁ ਸਤੁ ਸੰਜਮੁ ਕਰਮ ਕਮਾਵੈ ਬਿਨੁ ਗੁਰ ਗਤਿ ਨਹੀ ਪਾਈ ॥**

ਭਾਵੇਂ ਕਿਤਨੇ ਹੀ ਜਤ, ਸਤ, ਸੰਜਮ ਆਦਿਕ ਕਰਮ ਕਮਾ ਲਵੇ, ਪਰ ਗੁਰੂ ਤੋਂ ਬਿਨਾਂ ਕਿਸੇ ਨੇ ਮੁਕਤੀ ਨਹੀਂ ਪਾਈ।

**ਨਾਨਕ ਤਿਸਨੋ ਸਬਦੁ ਬੁਝਾਏ ਜੋ ਜਾਇ ਪਵੈ ਹਰਿ ਸਰਣਾਈ ॥੩॥**

ਗੁਰੂ ਜੀ ਕਥਨ ਕਰਦੇ ਹਨ, ਜੋ ਗੁਰਮੁਖ ਹਰੀ ਸਰੂਪ ਗੁਰਾਂ ਦੀ ਸ਼ਰਨ ਵਿਚ ਪੈਂਦਾ ਹੈ, ਉਸ ਨੂੰ ਗੁਰੂ ਸਾਹਿਬ ਜੀ ਸਬਦੁ=ਬ੍ਰਹਮ ਦੀ ਪ੍ਰਾਪਤੀ ਸਮਝਾ ਦੇਂਦੇ ਹਨ ॥ ੩ ॥

**ਜੋ ਹਰਿ ਮਤਿ ਦੇਇ ਸਾ ਊਪਜੈ ਹੋਰ ਮਤਿ ਨ ਕਾਈ ਰਾਮ ॥**

ਹੇ ਹਰੀ ਰਾਮ ! ਜੋ ਮੱਤ ਤੂੰ ਦੇਂਦਾ ਹੈਂ ਓਹੀ ਪ੍ਰਗਟ ਹੁੰਦੀ ਹੈ, ਹੋਰ ਕੋਈ ਅਕਲ ਦੇਣ ਵਾਲਾ ਨਹੀਂ ਹੈ।

**ਅੰਤਰਿ ਬਾਹਰਿ ਏਕੁ ਤੂ ਆਪੇ ਦੇਹਿ ਬੁਝਾਈ ਰਾਮ ॥**

ਸਾਰਿਆਂ ਦੇ ਅੰਦਰ ਬਾਹਰ ਇੱਕ ਤੂੰ ਹੀ ਹੈਂ, ਹੇ ਰਾਮ ! ਤੂੰ ਆਪ ਹੀ ਗੁਰਮੁਖਾਂ ਨੂੰ ਸਮਝਾ ਦੇਂਦਾ ਹੈਂ।

**ਆਪੇ ਦੇਹਿ ਬੁਝਾਈ ਅਵਰ ਨ ਭਾਈ ਗੁਰਮੁਖਿ ਹਰਿ ਰਸੁ ਚਾਖਿਆ ॥**

ਹੇ ਹਰੀ ! ਜਿਨ੍ਹਾਂ ਨੂੰ ਤੂੰ ਆਪ ਸਮਝਾ ਦੇਂਦਾ ਹੈਂ, ਉਹਨਾਂ ਨੂੰ ਹੋਰ ਕੋਈ ਗੱਲ ਚੰਗੀ ਨਹੀਂ ਲੱਗੀ, ਉਹਨਾਂ ਗੁਰਮੁਖਾਂ ਨੇ ਹਰੀ ਨਾਮ ਰਸ ਨੂੰ ਚੱਖਿਆ ਹੈ।

**ਦਰਿ ਸਾਚੈ ਸਦਾ ਹੈ ਸਾਚਾ ਸਾਚੈ ਸਬਦਿ ਸੁਭਾਖਿਆ ॥**

ਸੱਚੇ ਪਰਮਾਤਮਾ ਦੇ ਦਰਬਾਰ ਵਿਚ ਉਹ ਸਦਾ ਹੀ ਸੱਚਾ ਹੈ, ਜਿਸ ਨੇ ਸੱਚੇ ਗੁਰਾਂ ਦੇ ਉਪਦੇਸ਼ ਨੂੰ ਸੁਭਾਖਿਆ=ਕਥਨ ਕੀਤਾ ਹੈ।

**[ਪੰਨਾ ੫੭੨] ਘਰ ਮਹਿ ਨਿਜ ਘਰੁ ਪਾਇਆ ਸਤਿਗੁਰੁ ਦੇਇ ਵਡਾਈ ॥**

ਜਿਨ੍ਹਾਂ ਨੂੰ ਸਤਿਗੁਰਾਂ ਨੇ ਨਾਮ ਦੀ ਵਡਿਆਈ ਦਿੱਤੀ ਹੈ, ਉਹਨਾਂ ਨੇ ਅੰਤਹ ਕਰਣ ਰੂਪੀ ਘਰ ਦੇ ਵਿਚ ਹੀ ਸਰੂਪ ਰੂਪੀ ਨਿਜ ਘਰ ਨੂੰ ਪਾਇਆ ਹੈ।

**ਨਾਨਕ ਜੋ ਨਾਮਿ ਰਤੇ ਸੇਈ ਮਹਲੁ ਪਾਇਨਿ ਮਤਿ ਪਰਵਾਣੁ ਸਚੁ ਸਾਈ॥੪॥੬॥**

ਗੁਰੂ ਜੀ ਕਥਨ ਕਰਦੇ ਹਨ, ਜੋ ਨਾਮ ਵਿਚ ਰੱਤੇ ਹੋਏ ਹਨ ਓਹੀ ਮਹਲੁ=ਸਰੂਪ ਨੂੰ ਪਾਉਂਦੇ ਹਨ, ਜੋ ਸੱਚ ਨੂੰ ਵਿਚਾਰਦੀ ਹੈ ਓਹੀ ਬੁੱਧੀ ਪ੍ਰਮਾਨੀਕ ਹੈ ॥ ੪ ॥ ੬ ॥

**ਵਡਹੰਸੁ ਮਹਲਾ ੪ ਛੰਤ**

**ੴ ਸਤਿਗੁਰ ਪ੍ਰਸਾਦਿ ॥**

**ਮੇਰੈ ਮਨਿ ਮੇਰੈ ਮਨਿ ਸਤਿਗੁਰਿ ਪ੍ਰੀਤਿ ਲਗਾਈ ਰਾਮ ॥**

**ਹਰਿ ਹਰਿ ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਰਾਮ ॥**

ਮੇਰੇ ਮਨ ਨੇ ਮੇਰੇ ਮਨ ਨੇ, ਅਥਵਾ :-ਮੇਰੇ ਮਨ ਨੇ ਮੇਰਾ ਮੰਨ ਕੇ ਕਿ ਗੁਰੂ ਮੇਰੇ ਹਨ, ਰਾਮ ਸਰੂਪ

ਸਤਿਗੁਰੂ ਵਿੱਚ ਪ੍ਰੀਤੀ ਲਗਾਈ ਹੈ। ਜੋ ਹਰੀ ਹਰ-ਇਕ ਜੀਵਾਂ ਦੇ ਹਰਿਆਂ ਕਰਨ ਵਾਲਾ ਹੈ ਉਸ ਹਰੀ ਰਾਮ ਨਾਮ ਦੀ ਪ੍ਰੀਤੀ ਗੁਰਾਂ ਨੇ ਮੇਰੇ ਮਨ ਵਿੱਚ ਵਸਾਈ ਹੈ।

**ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਸਭਿ ਦੂਖ ਵਿਸਾਰਣਹਾਰਾ ॥**

ਹਰਿ ਹਰਿ ਨਾਮ ਦੀ ਪ੍ਰੀਤੀ ਮੇਰੇ ਮਨ ਵਿੱਚ ਵਸਾਈ ਹੈ, ਜੋ ਨਾਮ ਸਾਰਿਆਂ ਦੁੱਖਾਂ ਦੇ ਦੂਰ ਕਰਨ ਵਾਲਾ ਹੈ।

**ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧਨੁ ਸਤਿਗੁਰੂ ਹਮਾਰਾ ॥**

ਵੱਡਿਆਂ ਭਾਗਾਂ ਕਰਕੇ ਮੈਂ ਗੁਰਾਂ ਦਾ ਦਰਸ਼ਨ ਪਾਇਆ ਹੈ, ਮੇਰਾ ਸਤਿਗੁਰੂ ਧੰਨ ਹੈ ਧੰਨ ਹੈ।

**ਊਠਤ ਬੈਠਤ ਸਤਿਗੁਰੁ ਸੇਵਹ ਜਿਤੁ ਸੇਵਿਐ ਸਾਂਤਿ ਪਾਈ ॥**

ਉਠਦਿਆਂ ਬੈਠਦਿਆਂ ਮੈਂ ਸਤਿਗੁਰਾਂ ਨੂੰ ਸੇਂਵਦਾ ਹਾਂ ਜਿਨ੍ਹਾਂ ਗੁਰਾਂ ਦੀ ਸੇਵਾ ਕਰਦਿਆਂ ਮੈਂਨੇ ਸ਼ਾਂਤੀ ਪਾਈ ਹੈ।

**ਮੇਰੈ ਮਨਿ ਮੇਰੈ ਮਨਿ ਸਤਿਗੁਰ ਪ੍ਰੀਤਿ ਲਗਾਈ ॥ ੧ ॥**

ਹੇ ਮੇਰੇ ਮਨਿ=ਪਿਆਰੇ ! ਮੇਰੇ ਮਨ ਨੇ ਸਤਿਗੁਰਾਂ ਵਿੱਚ ਪ੍ਰੀਤੀ ਲਗਾਈ ਹੈ ॥ ੧ ॥

**ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ਰਾਮ ॥**
**ਹਰਿ ਨਾਮੋ ਹਰਿ ਨਾਮੁ ਦ੍ਰਿੜਾਏ ਜਪਿ ਹਰਿ ਹਰਿ ਨਾਮੁ ਵਿਗਸੇ ਰਾਮ ॥**

ਰਾਮ ਸਰੂਪ ਸਤਿਗੁਰਾਂ ਨੂੰ ਵੇਖਕੇ ਸਰਸੇ=ਅਧਿਕ ਅਨੰਦ ਦੇ ਸਹਿਤਮੈਂ ਜੀਉਂਦਾ ਹਾਂ।

ਅਥਵਾ:-ਜੋ ਰਾਮ ਰੂਪ ਸਤਿਗੁਰੂ ਹਉ=ਹੰਗਤਾ ਤੋਂ ਰਹਿਤ ਕਰਵਾਕੇ ਪਰਮੇਸ਼ਰ ਵੱਲ ਜੀਵਾ= ਜੀਵਾਲਣ ਵਾਲੇ ਹਨ, ਉਹਨਾਂ ਨੂੰ ਵੇਖਕੇ ਮੈਂ ਅਧਿਕ ਅਨੰਦ ਸਹਿਤ ਜੀਊਂਦਾ ਹਾਂ।

ਗੁਰੂ ਜੀ ਹਰੀ ਨਾਮ ਨੂੰ ਦ੍ਰਿੜ੍ਹਾਂਵਦੇ ਹਨ, ਹਰੀ ਨਾਮ ਨੂੰ ਦ੍ਰਿੜਾਉਂਦੇ ਹਨ,

ਅਥਵਾ:-ਹਰਿ=ਤਮਾਮ ਨਾਮਾਂ ਵਿੱਚੋਂ ਹਰੀ ਨਾਮ ਨੂੰ ਦ੍ਰਿੜ੍ਹ ਕਰਵਾਂਦੇ ਹਨ, ਹਰਿ ਹਰਿ ਦੇ ਰਾਮ ਨਾਮ ਨੂੰ ਜਪਕੇ ਵਿਗਸੇ=ਅਨੰਦ ਹੁੰਦੇ ਹਾਂ।

**ਜਪਿ ਹਰਿ ਹਰਿ ਨਾਮੁ ਕਮਲ ਪਰਗਾਸੇ ਹਰਿ ਨਾਮੁ ਨਵੰ ਨਿਧਿ ਪਾਈ ॥**

ਹਰਿ ਹਰਿ ਨਾਮ ਜਪਦਿਆਂ ਹਿਰਦਾ ਕੌਲ ਪਰਗਾਸੇ=ਖਿੜ ਪਿਆ ਹੈ, ਅਤੇ ਹਰੀ ਨਾਮ ਨੂੰ ਜਪਕੇ ਨਵੰ-ਨਿਧਿ=ਨੌਂ ਨਿੱਧੀ ਪਾਈ ਹੈ।

**ਹਉਮੈ ਰੋਗੁ ਗਇਆ ਦੁਖ ਲਾਥਾ ਹਰਿ ਸਹਜਿ ਸਮਾਧਿ ਲਗਾਈ ॥**

ਹਉਮੈ ਰੂਪੀ ਰੋਗ ਮਿਟ ਗਿਆ ਹੈ, ਤੇ ਜਨਮ ਮਰਣ ਰੂਪ ਦੁੱਖ ਵੀ ਲਾਥਾ=ਲਹਿ ਗਿਆ ਹੈ, ਅਤੇ ਹਰੀ ਵਿੱਚ ਸਹਜੇ ਸਮਾਧੀ ਲੱਗ ਗਈ ਹੈ।

**ਹਰਿ ਨਾਮੁ ਵਡਾਈ ਸਤਿਗੁਰ ਤੇ ਪਾਈ ਸੁਖੁ ਸਤਿਗੁਰ ਦੇਵ ਮਨੁ ਪਰਸੇ ॥**

ਹਰੀ ਨਾਮ ਦੀ ਵਡਿਆਈ ਸਤਿਗੁਰਾਂ ਤੋਂ ਪਾਈ ਹੈ, ਦੇਵ=ਪ੍ਰਕਾਸ਼ ਰੂਪ ਸਤਿਗੁਰਾਂ ਦੇ ਚਰਨ ਪਰਸਕੇ ਮਨ ਨੂੰ ਸੁਖ ਹੋਇਆ ਹੈ।

**ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ॥ ੨ ॥**

ਸਤਿਗੁਰਾਂ ਦਾ ਦਰਸ਼ਨ ਵੇਖਕੇ ਮੈਂ ਅਧਿਕ ਅਨੰਦ ਸਹਿਤ ਜੀਊਂਦਾ ਹਾਂ, ਮੈਂ ਅਧਿਕ ਅਨੰਦ ਸਹਿਤ ਜੀਊਂਦਾ ਹਾਂ ॥ ੨ ॥

**ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ਰਾਮ ॥**

ਐਸਾ ਕੋਈ ਹੈ, ਜੇਹੜਾ ਕੋਈ ਮੈਨੂੰ ਸੰਸਾਰ ਵੱਲੋਂ ਆਣਿ=ਲਿਆਕੇ ਸੰਸਾਰ ਵੱਲੋਂ ਆਣਿ=ਲਿਆਕੇ ਰਾਮ ਰੂਪ ਪੂਰਿਆਂ ਸਤਿਗੁਰਾਂ ਨਾਲ ਮਿਲਾਵੇ। ਅਥਵਾ :-ਐਸਾ ਕੋਈ ਹੈ, ਜੇਹੜਾ ਕੋਈ ਮੈਨੂੰ ਸੰਸਾਰ ਵੱਲੋਂ ਆਣਿ=ਲਿਆਕੇ, ਤੇ ਗੁਰਾਂ ਨੂੰ ਪਰਮੇਸ਼ਰ ਵੱਲੋਂ ਆਣਿ=ਲਿਆਕੇ ਭਾਵ ਸਮਾਧੀ ਤੋਂ ਹਟਾਕੇ, ਅਥਵਾ :-ਆਣਿ=ਦ੍ਵੈਤ ਵੱਲੋਂ ਆਣਿ=ਸੌਂਹ ਪਾਕੇ ਮੈਨੂੰ ਰਾਮ ਰੂਪ ਪੂਰਿਆਂ ਸਤਿਗੁਰਾਂ ਨਾਲ ਮਿਲਾਵੇ।

ਅਥਵਾ :-ਕੋਈ ਉਪਕਾਰੀ ਆਵੇ ਕੋਈ ਉਪਕਾਰੀ ਆਵੇ, ਜੋ ਮੈਨੂੰ ਰਾਮ ਰੂਪ ਪੂਰਿਆਂ ਸਤਿਗੁਰਾਂ ਨਾਲ ਮਿਲਾਵੇ।

**ਹਉ ਮਨੁ ਤਨੁ ਹਉ ਮਨੁ ਤਨੁ ਦੇਵਾ ਤਿਸੁ ਕਾਟਿ ਸਰੀਰਾ ਰਾਮ ॥**

ਹਉ=ਮੈਂ ਮਨ, ਤਨ, ਮੈਂ ਆਪਣਾ ਮਨ, ਤਨ, ਉਸ ਨੂੰ ਭੇਟਾ ਕਰ ਦੇਵਾਂਗਾ, ਅਤੇ ਸਰੀਰ ਨਾਲੋਂ ਆਪਣਾ ਸਿਰ ਕੱਟਕੇ ਉਸ ਨੂੰ ਬੈਠਣ ਲਈ ਦੇਵਾਂਗਾ।

**ਹਉ ਮਨੁ ਤਨੁ ਕਾਟਿ ਕਾਟਿ ਤਿਸੁ ਦੇਈ ਜੋ ਸਤਿਗੁਰ ਬਚਨ ਸੁਣਾਏ ॥**

ਹਉ=ਮੈਂ ਆਪਣੇ ਮਨ ਤਨ ਨੂੰ ਕੱਟ ਕੱਟ ਕੇ ਉਸ ਤੋਂ ਵਾਰਨੇ ਕਰ ਦੇਵਾਂਗਾ, ਜੋ ਮੈਨੂੰ ਸਤਿਗੁਰਾਂ ਦੇ ਬਚਨ ਸੁਣਾਏਗਾ।

**ਮੇਰੈ ਮਨਿ ਬੈਰਾਗੁ ਭਇਆ ਬੈਰਾਗੀ ਮਿਲਿ ਗੁਰ ਦਰਸਨਿ ਸੁਖੁ ਪਾਏ ॥**

ਵੈਰਾਗੀਆਂ ਦੀ ਨਿਆਈਂ ਮੇਰੇ ਮਨ ਵਿਚ ਵੈਰਾਗ ਹੋਇਆ ਹੈ, ਗੁਰਾਂ ਦਾ ਦਰਸ਼ਨ ਮਿਲਣ ਨਾਲ ਸੁਖ ਪਾਇਆ ਹੈ।

**ਹਰਿ ਹਰਿ ਕ੍ਰਿਪਾ ਕਰਹੁ ਸੁਖਦਾਤੇ ਦੇਹੁ ਸਤਿਗੁਰ ਚਰਨ ਹਮ ਧੂਰਾ ॥**

ਹੇ ਸੁਖ ਦਾਤੇ ਹਰਿ ਹਰਿ ! ਆਪ ਕਿਰਪਾ ਕਰੋ, ਮੈਨੂੰ ਸਤਿਗੁਰਾਂ ਦੇ ਚਰਨਾਂ ਦੀ ਧੂੜੀ ਦਾ ਦਾਨ ਦੇਣਾ ਕਰੋ।

**ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ॥ ੩ ॥**

ਕੋਈ ਉਪਕਾਰੀ ਆਣਿ=ਆਵੇ, ਕੋਈ ਐਸਾ ਉਪਕਾਰੀ ਆਵੇ, ਜੋ ਮੈਨੂੰ ਮੇਰੇ ਪੂਰਿਆਂ ਸਤਿਗੁਰਾਂ ਨਾਲ ਮਿਲਾਵੇ ॥ ੩ ॥

**ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ਰਾਮ ॥**

ਗੁਰੂ ਜੇਡਾ ਦਾਤਾ ਪਿੱਛੇ ਨਹੀਂ ਸੀ, ਗੁਰੂ ਜੇਡਾ ਦਾਤਾ ਮੈਨੂੰ ਹੋਰ ਹੁਣ ਭੀ ਕੋਈ ਦਿੱਸਦਾ ਨਹੀਂ ਹੈ। ਅਥਵਾ :-ਜੇਡੇ ਵੱਡੇ ਗੁਰੂ ਦਾਤਾ ਹਨ ਉਹਨਾਂ ਗੁਰਾਂ ਜੇਡਾ ਵੱਡਾ ਹੋਰ ਕੋਈ ਨਹੀਂ ਹੈ।

**ਹਰਿ ਦਾਨੋ ਹਰਿ ਦਾਨੁ ਦੇਵੈ ਹਰਿ ਪੁਰਖੁ ਨਿਰੰਜਨੁ ਸੋਈ ਰਾਮ ॥**

ਜੋ ਗੁਰੂ ਹਰੀ ਨਾਮ ਦਾ ਦਾਨ, ਹਰੀ ਨਾਮ ਦਾ ਦਾਨ ਦੇਂਦੇ ਹਨ, ਅਥਵਾ :-ਹਰਿ=ਤਮਾਮ ਦਾਨਾਂ ਵਿਚੋਂ ਹਰੀ ਨਾਮ ਦਾ ਦਾਨ ਦੇਂਦੇ ਹਨ, ਉਹ ਗੁਰੂ ਹਰੀ ਰਾਮ ਨਿਰੰਜਨ ਪੁਰਖ ਦੇ ਸਰੂਪ ਹਨ।

**ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕਾ ਦੁਖੁ ਭਰਮੁ ਭਉ ਭਾਗਾ ॥**

ਜਿਨ੍ਹਾਂ ਨੇ ਹਰਿ ਹਰਿ ਨਾਮੁ ਨੂੰ ਅਰਾਧਿਆ ਹੈ ਉਹਨਾਂ ਦਾ ਦੁੱਖ, ਭਰਮ ਤੇ ਡਰ ਭਾਗਾ=ਨਾਸ ਹੋ ਗਿਆ ਹੈ।

**ਸੇਵਕ ਭਾਇ ਮਿਲੇ ਵਡਭਾਗੀ ਜਿਨ ਗੁਰ ਚਰਨੀ ਮਨੁ ਲਾਗਾ ॥**

ਜਿਨ੍ਹਾਂ ਦਾ ਗੁਰ ਚਰਨਾਂ ਨਾਲ ਮਨ ਲੱਗਾ ਹੈ ਉਹ ਵਡਭਾਗੀ ਸੇਵਕ ਭਾਉ ਕਰਕੇ ਪ੍ਰਭੂ ਨਾਲ ਮਿਲ ਗਏ ਹਨ।

**ਕਹੁ ਨਾਨਕ ਹਰਿ ਆਪਿ ਮਿਲਾਏ ਮਿਲਿ ਸਤਿਗੁਰ ਪੁਰਖ ਸੁਖੁ ਹੋਈ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਨੂੰ ਹਰੀ ਨੇ ਆਪ ਮਿਲਾਇਆ ਹੈ, ਉਸ ਪੁਰਖ ਨੂੰ ਸਤਿਗੁਰਾਂ ਨਾਲ ਮਿਲਕੇ ਸੁਖ ਦੀ ਪ੍ਰਾਪਤੀ ਹੋਈ ਹੈ।

**ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ॥ ੪ ॥ ੧ ॥**

ਜੇਡੇ ਵੱਡੇ ਗੁਰੂ ਦਾਤਾ ਹਨ, ਉਹਨਾਂ ਗੁਰਾਂ ਜੇਡਾ ਵੱਡਾ, ਮੈਨੂੰ ਹੋਰ ਕੋਈ ਦਿਸਦਾ ਨਹੀਂ ਹੈ ॥੪॥੧॥

**ਵਡਹੰਸੁ ਮਹਲਾ ੪ ॥**

***ਹੰਉ ਗੁਰ ਬਿਨੁ ਹੰਉ ਗੁਰ ਬਿਨੁ ਖਰੀ ਨਿਮਾਣੀ ਰਾਮ ॥**

ਮੈਂ ਰਾਮ ਰੂਪ ਗੁਰਾਂ ਤੋਂ ਬਿਨਾਂ ਮੈਂ ਗੁਰਾਂ ਤੋਂ ਬਿਨਾਂ ਖਰੀ=ਹੱਛੀ ਨਿਮਾਣੀ ਹੋ ਰਹੀ ਹਾਂ।

ਅਥਵਾ :-ਗੁਰ=ਪੂਜਨੀਕ ਜੋ ਗੁਰੂ ਹਨ ਉਹਨਾਂ ਅੱਗੇ ਬਿਨੁ=ਨਿਮ੍ਰਤਾ ਧਾਰੇ ਤੋਂ ਬਿਨਾਂ ਹੰਉ=ਮੈਂ ਹੱਛੀ ਨਿਮਾਣੀ ਹੋ ਰਹੀ ਹੰਉ=ਹਾਂ।

---

*ਇਸ ਛੰਦ ਦੀ ਪਹਿਲੀ ਪੌੜੀ ਵਿਚ ਹਉ ਪਦ ਚਾਰ ਵਾਰੀ ਆਇਆ ਹੈ। ਜਿਸ ਵਿਚ ਛਾਪੇ ਦੀਆਂ ਆਮ ਬੀੜਾਂ ਵਿਚ ਪਹਿਲੀ ਲਾਈਨ ਵਿਚ ਹਉ ਦੇ ਉਪਰ ਅੱਧਕ ( ੱ ) ਛਪੀ ਹੋਈ ਤੇ ਦੂਜੀ ਲਾਈਨ ਵਿਚ ( ੰ ) ਟਿੱਪੀਆਂ ਹਨ। ਪਰ ਲਿਖਤ ਦੀਆਂ ਬੀੜਾਂ ਭੀ ਦੇਖੀਆਂ ਹਨ, ਭਾਈ ਬੰਨੋ ਜੀ ਦੀ ਬੀੜ ਵਿਚ ਇਨ੍ਹਾਂ ਦੋਹਾਂ ਲਾਈਨਾਂ ਵਿਚ ਆਏ ਹਉ ਪਦ ਉੱਪਰ ਕੁਛ ਵੀ ਨਹੀਂ ਲਿਖਿਆ ਹੋਇਆ ਤੇ ਦਮਦਮੇ ਸਾਹਿਬ ਵਾਲੀ ਜੋ ਲਿਖਤ ਦੀ ਬੀੜ ਹੈ ਉਸ ਵਿਚ ਚਾਰੇ ਹਉ ਪਦਾਂ ਉੱਪਰ ਅੱਧਕ ( ੱ ) ਹੀ ਲੱਗੀ ਹੋਈ ਹੈ। ਅਤੇ ਸ਼ਰੋਮਣੀ ਗੁ: ਪ੍ਰਬੰਧਕ ਕਮੇਟੀ ਨੇ ਜੋ ਸੋਧ ਕੇ ਬੀੜ ਛਾਪੀ ਹੈ ਉਸ ਵਿਚ ਇੱਥੇ ਹਉ ਪਦ ਉੱਪਰ ਚਾਰੇ ਪਦਾਂ ਉੱਪਰ ਟਿੱਪੀ ( ੰ ) ਛਪੀ ਹੋਈ ਹੈ। ਅਤੇ ਕਰਤਾਰ ਪੁਰ ਸਾਹਿਬ ਵਾਲੀ ਬੀੜ ਵਿਚ ਭੀ ਚਾਰੇ "ਹੰਉ" ਪਦਾਂ ਉੱਪਰ ਟਿੱਪੀ ਹੀ ਹੈ। ਇਸ ਦੇ ਉਚਾਰਣ ਵਿਚ ਕੋਈ ਭੀ ਫ਼ਰਕ ਨਹੀਂ ਹੈ।

**ਜਗ ਜੀਵਨੁ ਜਗ ਜੀਵਨੁ ਦਾਤਾ ਗੁਰ ਮੇਲਿ ਸਮਾਣੀ ਰਾਮ ॥**

ਉਹ ਪ੍ਰਭੂ ਜਗਤ ਦੇ ਜੀਵਾਂ ਦਾ ਦਾਤਾ ਹੈ, ਉਹ ਪ੍ਰਭੂ ਜਗਤ ਦੇ ਜੀਵਾਂ ਦਾ ਦਾਤਾ ਹੈ, ਗੁਰੂ ਨੂੰ ਮਿਲਕੇ ਮੇਰੀ ਬੁੱਧੀ ਰਾਮ ਵਿਚ ਸਮਾਈ ਹੈ। ਅਥਵਾ :–ਜਗਤ ਦੇ ਜੀਵਨ ਦਾਤੇ ਗੁਰੂ ਨੂੰ ਮਿਲਕੇ ਮੇਰੀ ਬੁੱਧੀ ਜਗਜੀਵਨ ਰਾਮ ਵਿਚ ਸਮਾ ਗਈ ਹੈ।

**ਸਤਿਗੁਰੁ ਮੇਲਿ ਹਰਿ ਨਾਮਿ ਸਮਾਣੀ ਜਪਿ ਹਰਿ ਹਰਿ ਨਾਮੁ ਧਿਆਇਆ ॥**

ਸਤਿਗੁਰਾਂ ਨਾਲ ਮਿਲਕੇ ਬੁੱਧੀ ਹਰੀ ਨਾਮ ਦੇ ਵਿਚਾਰ ਵਿਚ ਸਮਾ ਗਈ ਹੈ, ਜੀਭ ਨਾਲ ਹਰੀ ਨਾਮ ਨੂੰ ਜਪਿਆ ਅਤੇ ਮਨ ਕਰਕੇ ਹਰੀ ਨਾਮ ਨੂੰ ਧਿਆਇਆ ਹੈ।

**ਜਿਸੁ ਕਾਰਣਿ ਹੰਉ ਢੂੰਢਿ ਢੂਢੇਦੀ ਸੋ ਸਜਣੁ ਹਰਿ ਘਰਿ ਪਾਇਆ ॥**

ਜਿਸ ਨੂੰ ਢੂੰਢਣ ਵਾਸਤੇ ਮੈਂ ਬਾਹਰ ਢੂੰਢਦੀ ਫਿਰਦੀ ਸਾਂ ਉਸ ਹਰੀ ਸੱਜਣ ਨੂੰ ਮੈਂ ਹਿਰਦੇ ਘਰ ਵਿਚੋਂ ਹੀ ਪਾ ਲਿਆ ਹੈ।

**[ਪੰਨਾ ੫੭੩] ਏਕ ਦ੍ਰਿਸ੍ਟਿ ਹਰਿ ਏਕੋ ਜਾਤਾ ਹਰਿ ਆਤਮ ਰਾਮੁ ਪਛਾਣੀ ॥**

ਇੱਕ ਸਮ ਦ੍ਰਿਸ਼ਟੀ ਕਰਕੇ ਸਾਰਿਆਂ ਵਿਚ ਇੱਕ ਹਰੀ ਨੂੰ ਜਾਤਾ=ਜਾਣਿਆਂ ਹੈ, ਆਤਮਾ ਨੂੰ ਹਰੀ ਰਾਮ ਰੂਪ ਕਰਕੇ ਪਛਾਣਿਆਂ ਹੈ।

**ਹੰਉ ਗੁਰ ਬਿਨੁ ਹੰਉ ਗੁਰ ਬਿਨੁ ਖਰੀ ਨਿਮਾਣੀ ॥੧॥**

ਮੈਂ ਗੁਰਾਂ ਤੋਂ ਬਿਨਾਂ ਹੱਛੀ ਨਿਮਾਣੀ ਹਾਂ, ਮੈਂ ਗੁਰਾਂ ਤੋਂ ਬਿਨਾਂ ਹੱਛੀ ਨਿਮਾਣੀ ਹਾਂ ॥ ੧ ॥

**ਜਿਨਾ ਸਤਿਗੁਰੁ ਜਿਨ ਸਤਿਗੁਰੁ ਪਾਇਆ**
**ਤਿਨ ਹਰਿ ਪ੍ਰਭੁ ਮੇਲਿ ਮਿਲਾਏ ਰਾਮ ॥**

ਜਿਨ੍ਹਾਂ ਨੇ ਸਤਿਗੁਰਾਂ ਨੂੰ ਪਾਇਆ ਹੈ, ਜਿਨ੍ਹਾਂ ਨੇ ਸਤਿਗੁਰਾਂ ਨੂੰ ਪਾਇਆ ਹੈ, ਅਥਵਾ :–ਜਿਨ੍ਹਾਂ ਜਿਨ੍ਹਾਂ ਸਤਿ=ਤ੍ਰੈਕਾਲ ਅਬਾਧ ਗੁਰੁ=ਪੂਜਨੀਕ ਸਤਿਗੁਰਾਂ ਨੂੰ ਪਾਇਆ ਹੈ, ਉਨ੍ਹਾਂ ਸਭਨਾਂ ਨੂੰ ਹਰੀ ਪ੍ਰਭੂ ਨੇ ਆਪਣੇ ਮੇਲ ਨਾਲ ਮਿਲਾ ਲਿਆ ਹੈ।

**ਤਿਨ ਚਰਣ ਤਿਨ ਚਰਣ ਸਰੇਵਹ ਹਮ ਲਾਗਹ ਤਿਨ ਕੈ ਪਾਏ ਰਾਮ ॥**

ਉਨ੍ਹਾਂ ਦੇ ਚਰਨਾਂ ਨੂੰ, ਉਨ੍ਹਾਂ ਦੇ ਚਰਨਾਂ ਨੂੰ ਸੇਂਵਦੇ ਹਾਂ, ਅਥਵਾ :–ਉਨ੍ਹਾਂ ਦੇ ਚਰਨਾਂ ਵਿਚ ਪੁੱਜਕੇ ਉਨ੍ਹਾਂ ਦੇ ਚਰਨਾਂ ਨੂੰ ਸੇਂਵਦੇ ਹਾਂ। ਰਾਮ=ਹੇ ਭਾਈ! ਅਸੀਂ ਉਨ੍ਹਾਂ ਦੇ ਚਰਣੀ ਲਗਦੇ ਹਾਂ।

**ਤੂ ਵਡ ਦਾਤਾ ਅੰਤਰਜਾਮੀ ਮੇਰੀ ਸਰਧਾ ਪੂਰਿ ਹਰਿ ਰਾਇਆ ॥**

ਹੇ ਹਰੀ ਰਾਜੇ ! ਤੂੰ ਵੱਡਾ ਦਾਤਾ ਤੇ ਅੰਤਰਜਾਮੀ ਹੈਂ, ਮੇਰੀ ਸ਼ਰਧਾ ਪੂਰੀ ਕਰ।

**ਗੁਰਸਿਖ ਮੇਲਿ ਮੇਰੀ ਸਰਧਾ ਪੂਰੀ ਅਨਦਿਨੁ ਰਾਮ ਗੁਣ ਗਾਏ ॥**

ਗੁਰ-ਸਿੱਖਿਆ ਨਾਲ ਮੇਲ, ਅਥਵਾ :- ਉਨ੍ਹਾਂ ਗੁਰਸਿੱਖਾਂ ਨਾਲ ਮੇਲ ਜੋ ਰਾਤ-ਦਿਨ ਰਾਮ ਦੇ ਗੁਣ ਗਾਂਵਦੇ ਹਨ ਤਾਂ ਮੇਰੀ ਸ਼ਰਧਾ ਪੂਰੀ ਹੋਵੇਗੀ।

**ਜਿਨ ਸਤਿਗੁਰੁ ਜਿਨ ਸਤਿਗੁਰੁ ਪਾਇਆ ਤਿਨ ਹਰਿ ਪ੍ਰਭੁ ਮੇਲਿ ਮਿਲਾਏ ॥੨॥**

ਜਿਨ੍ਹਾਂ ਨੇ ਸਤਿਗੁਰਾਂ ਨੂੰ ਪਾਇਆ ਹੈ, ਜਿਨ੍ਹਾਂ ਨੇ ਸਤਿਗੁਰਾਂ ਨੂੰ ਪਾਇਆ ਹੈ, ਉਨ੍ਹਾਂ ਨੂੰ ਹਰੀ ਪ੍ਰਭੂ ਨੇ ਆਪਣੇ ਮੇਲ ਨਾਲ ਮਿਲਾਇਆ ਹੈ ॥ ੨ ॥

**ਹਉ ਵਾਰੀ ਹਉ ਵਾਰੀ ਗੁਰਸਿਖ ਮੀਤ ਪਿਆਰੇ ਰਾਮ ॥**

ਮੈਂ ਬਲਿਹਾਰ ਜਾਂਦਾ ਹਾਂ, ਮੈਂ ਬਲਿਹਾਰ ਜਾਂਦਾ ਹਾਂ, ਅਥਵਾ :-ਹੰਗਤਾ ਰੂਪੀ ਵਾੜ ਨੂੰ ਸਾੜ ਕੇ ਮੈਂ ਬਲਿਹਾਰ ਜਾਂਦਾ ਹਾਂ, ਜੋ ਰਾਮ ਦੇ ਪਿਆਰੇ ਗੁਰਾਂ ਦੇ ਮਿੱਤਰ ਸਿੱਖ ਹਨ।

**ਹਰਿ ਨਾਮੋ ਹਰਿ ਨਾਮੁ ਸੁਣਾਏ ਮੇਰਾ ਪ੍ਰੀਤਮੁ ਨਾਮੁ ਅਧਾਰੇ ਰਾਮ ॥**

ਹਰੀ ਨਾਮ ਨੂੰ ਹਰੀ ਨਾਮ ਨੂੰ ਸੁਣਾਂਵਦੇ ਹਨ, ਅਥਵਾ :–ਹਰਿ=ਤਮਾਮ ਨਾਮਾਂ ਵਿੱਚੋਂ ਹਰੀ ਨਾਮ ਨੂੰ ਸੁਣਾਉਂਦੇ ਹਨ, ਮੇਰਾ ਪ੍ਰੀਤਮ ਜੋ ਰਾਮ ਹੈ ਉਸਦਾ ਮੈਨੂੰ ਅਧਾਰੇ=ਆਸਰਾ ਹੈ।

**ਹਰਿ ਹਰਿ ਨਾਮੁ ਮੇਰਾ ਪ੍ਰਾਨ ਸਖਾਈ ਤਿਸੁ ਬਿਨੁ ਘੜੀ ਨਿਮਖ ਨਹੀ ਜੀਵਾਂ ॥**

ਹਰਿ ਹਰਿ ਦਾ ਨਾਮ ਹੀ ਮੇਰੇ ਪ੍ਰਾਣਾਂ ਦਾ ਸਖਾਈ=ਮਿੱਤਰ (ਸਹਾਇਤਾ ਕਰਨ ਵਾਲਾ) ਹੈ, ਮੈਂ ਉਸ ਤੋਂ ਬਿਨਾਂ ਇੱਕ ਘੜੀ ਤੇ ਨਿਮਖ ਭਰ ਵੀ ਜੀਊਂਦਾ ਨਹੀਂ ਰਹਿ ਸਕਦਾ।

**ਹਰਿ ਹਰਿ ਕ੍ਰਿਪਾ ਕਰੇ ਸੁਖਦਾਤਾ ਗੁਰਮੁਖਿ ਅੰਮ੍ਰਿਤੁ ਪੀਵਾਂ ॥**

ਸੁਖ ਦਾਤਾ ਹਰਿ ਹਰਿ ਕਿਰਪਾ ਕਰੇ ਤਾਂ ਗੁਰਾਂ ਦੁਆਰੇ ਹਰੀ ਨਾਮ ਅੰਮ੍ਰਿਤ ਨੂੰ ਪੀਵਾਂਗਾ।

**ਹਰਿ ਆਪੇ ਸਰਧਾ ਲਾਇ ਮਿਲਾਏ ਹਰਿ ਆਪੇ ਆਪਿ ਸਵਾਰੇ ॥**

ਹਰੀ ਆਪ ਹੀ ਸ਼ਰਧਾ ਲਗਾ ਕੇ ਮਿਲਾਂਵਦਾ ਹੈ, ਹਰੀ ਆਪੇ ਆਪ ਹੀ ਉਸਦੇ ਅੰਤਹ ਕਰਣ ਨੂੰ ਸਵਾਰਦਾ ਹੈ।

**ਹਉ ਵਾਰੀ ਹਉ ਵਾਰੀ ਗੁਰਸਿਖ ਮੀਤ ਪਿਆਰੇ ॥ ੩ ॥**

ਗੁਰੂ ਦੇ ਸਿੱਖ ਜੋ ਪਿਆਰੇ ਮਿੱਤਰ ਹਨ, ਉਨ੍ਹਾਂ ਤੋਂ ਮੈਂ ਬਲਿਹਾਰ, ਮੈਂ ਕੁਰਬਾਨ ਜਾਂਦਾ ਹਾਂ ॥ ੩ ॥

**ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ ਸੋਈ ਰਾਮ ॥**

ਪਿੱਛੇ ਵੀ ਹਰੀ ਆਪ ਸੀ, ਹੁਣ ਭੀ ਹਰੀ ਆਪ ਹੈ, ਅਥਵਾ :–ਹਰੀ ਆਪੇ ਆਪਿ=ਸੁਤੰਤ੍ਰ ਹੈ ਸੋਈ=ਉਹ ਹਰੀ ਰਾਮ ਨਿਰੰਜਨ ਪੁਰਖ ਹੈ।

**ਹਰਿ ਆਪੇ ਹਰਿ ਆਪੇ ਮੇਲੈ ਕਰੈ ਸੋ ਹੋਈ ਰਾਮ ॥**

ਹਰੀ ਆਪ ਹੀ ਮੇਲਦਾ ਹੈ ਹਰੀ ਆਪ ਹੀ ਮੇਲਦਾ ਹੈ, ਅਥਵਾ:-ਆਪ ਹੀ ਹਰੀ ਮੇਲਦਾ ਹੈ, ਫਿਰ ਆਪ ਹੀ ਹਰੀ ਰਾਮ ਜੋ ਕੁਝ ਕਰਦਾ ਹੈ ਉਹ ਕੁਝ ਹੀ ਹੁੰਦਾ ਹੈ।

**ਜੋ ਹਰਿ ਪ੍ਰਭ ਭਾਵੈ ਸੋਈ ਹੋਵੈ ਅਵਰੁ ਨ ਕਰਣਾ ਜਾਈ ॥**

ਜੋ ਹਰੀ ਪ੍ਰਭੂ ਨੂੰ ਭਾਉਂਦਾ ਹੈ ਓਹੀ ਹੁੰਦਾ ਹੈ, ਉਸ ਤੋਂ ਬਿਨਾਂ ਹੋਰ ਕੁਝ ਕੀਤਾ ਨਹੀਂ ਜਾਂਦਾ।

**ਬਹੁਤੁ ਸਿਆਣਪ ਲਇਆ ਨ ਜਾਈ ਕਰਿ ਥਾਕੇ ਸਭਿ ਚਤੁਰਾਈ ॥**

ਬਹੁਤੀਆਂ ਸਿਆਣਪਾਂ ਨਾਲ ਭੀ ਉਸ ਦਾ ਭੇਦ ਲਿਆ ਨਹੀਂ ਜਾਂਦਾ, ਸਾਰੇ ਚਤੁਰਾਈਆਂ ਕਰਨ ਵਾਲੇ ਥੱਕ ਗਏ ਹਨ।

**ਗੁਰ ਪ੍ਰਸਾਦਿ ਜਨ ਨਾਨਕ ਦੇਖਿਆ ਮੈ ਹਰਿ ਬਿਨੁ ਅਵਰੁ ਨ ਕੋਈ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਨੇ ਗੁਰਾਂ ਦੀ ਕਿਰਪਾ ਨਾਲ ਵੇਖਿਆ ਹੈ, ਮੈਨੂੰ ਹਰੀ ਤੋਂ ਬਿਨਾਂ ਹੋਰ ਕੋਈ ਨਹੀਂ ਦਿਸਦਾ।

**ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ ਸੋਈ ॥ ੪ ॥ ੨ ॥**

ਉਹ ਹਰੀ ਆਪ ਹੀ ਪੁਰਖ ਰੂਪ ਹੈ, ਉਹ ਹਰੀ ਆਪ ਹੀ ਨਿਰੰਜਨ ਰੂਪ ਹੈ ॥ ੪ ॥ ੨ ॥

**ਵਡਹੰਸੁ ਮਹਲਾ ੪ ॥ ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ ਰਾਮ ॥**

ਹੇ ਹਰੀ! ਸਤਿਗੁਰਾਂ ਨਾਲ ਮੇਲ, ਹੇ ਹਰੀ! ਸਤਿਗੁਰਾਂ ਨਾਲ ਮੇਲ। ਅਥਵਾ:-ਹੇ ਹਰੀ ਜਿਨ੍ਹਾਂ ਸਤਿਗੁਰਾਂ ਨਾਲ ਤੂੰ ਮਿਲਿਆ ਹੋਇਆ ਹੈਂ ਹੇ ਹਰੀ! ਉਨ੍ਹਾਂ ਸਤਿਗੁਰਾਂ ਨਾਲ ਮੈਨੂੰ ਮੇਲ, ਹਰੀ ਸਰੂਪ ਸਤਿਗੁਰਾਂ ਦੇ ਚਰਨਾਂ ਦਾ ਧਿਆਨ ਮੈਨੂੰ ਭਾਇਆ=ਚੰਗਾ ਲੱਗਾ ਹੈ।

**ਤਿਮਰ ਅਗਿਆਨੁ ਗਵਾਇਆ ਗੁਰ ਗਿਆਨੁ ਅੰਜਨੁ ਗੁਰਿ ਪਾਇਆ ਰਾਮ ॥**

ਜਿਸ ਵੇਲੇ ਰਾਮ ਰੂਪ ਗੁਰਾਂ ਨੇ ਬੁੱਧੀ ਰੂਪ ਅੱਖਾਂ ਵਿੱਚ "ਗੁਰ ਗਿਆਨੁ ਅੰਜਨੁ"=ਅਪ੍ਰੋਖ ਗਿਆਨ ਰੂਪੀ ਸੁਰਮਾ ਪਾਇਆ, ਤਾਂ ਤਿਮਰ=ਅਤਸੇ ਕਰਕੇ ਅਗਿਆਨ ਰੂਪ ਤਿਮਰ=ਅਨ੍ਹੇਰਾ ਗਵਾਇਆ=ਦੂਰ ਹੋ ਗਿਆ।

**ਗੁਰ ਗਿਆਨ ਅੰਜਨੁ ਸਤਿਗੁਰੂ ਪਾਇਆ ਅਗਿਆਨ ਅੰਧੇਰ ਬਿਨਾਸੇ ॥**

ਜਿਸ ਵੇਲੇ ਸਤਿਗੁਰਾਂ ਬੁੱਧੀ ਰੂਪੀ ਅੱਖਾਂ ਵਿੱਚ ਗੁਰ ਗਿਆਨ ਅੰਜਨੁ=ਅਪ੍ਰੋਖ ਗਿਆਨ ਰੂਪੀ ਸੁਰਮਾ ਪਾਇਆ ਤਾਂ ਅਗਿਆਨ ਰੂਪੀ ਅਨ੍ਹੇਰਾ ਬਿਨਾਸੇ=ਦੂਰ ਹੋ ਗਿਆ।

**ਸਤਿਗੁਰ ਸੇਵਿ ਪਰਮਪਦੁ ਪਾਇਆ ਹਰਿ ਜਪਿਆ ਸਾਸ ਗਿਰਾਸੇ ॥**

ਸਤਿਗੁਰਾਂ ਦੀ ਸੇਵਾ ਕਰਕੇ ਸ੍ਵਾਸ ਲੈਂਦਿਆਂ ਗਿਰਾਸ=ਭੋਜਨ ਖਾਂਦਿਆਂ ਹਰੀ ਨਾਮ ਨੂੰ ਜਪਿਆ ਤਾਂ ਪਰਮ ਪਦਵੀ ਨੂੰ ਪਾਇਆ।

**ਜਿਨ ਕੰਉ ਹਰਿ ਪ੍ਰਭਿ ਕਿਰਪਾ ਧਾਰੀ ਤੇ ਸਤਿਗੁਰ ਸੇਵਾ ਲਾਇਆ ॥**

ਜਿਨ੍ਹਾਂ ਨੂੰ ਹਰੀ ਪ੍ਰਭੂ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ, ਉਨ੍ਹਾਂ ਨੂੰ ਸਤਿਗੁਰਾਂ ਦੀ ਸੇਵਾ ਵਿੱਚ ਲਗਾਇਆ ਹੈ ।

**ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ ॥੧॥**

ਹੇ ਹਰੀ ! ਸਤਿਗੁਰਾਂ ਨਾਲ ਮੇਲ, ਹੇ ਹਰੀ ! ਸਤਿਗੁਰਾਂ ਨਾਲ ਮੇਲ, ਹਰੀ ਸਰੂਪ ਸਤਿਗੁਰਾਂ ਦੇ ਚਰਨਾਂ ਦਾ ਧਿਆਨ ਮੈਨੂੰ ਭਾਇਆ=ਚੰਗਾ ਲੱਗਾ ਹੈ ॥ ੧ ॥

**ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ਰਾਮ ॥**

ਮੇਰਾ ਸਤਿਗੁਰੂ ਪਿਆਰਾ ਹੈ, ਮੇਰਾ ਸਤਿਗੁਰੂ ਪਿਆਰਾ ਹੈ, ਅਥਵਾ:-ਮੇਰਾ ਆਸਰਾ ਸਤਿਗੁਰੂ ਹੈ, ਮੇਰਾ ਪਿਆਰਾ ਭੀ ਸਤਿਗੁਰੂ ਹੈ, ਮੈਥੋਂ ਰਾਮ ਸਰੂਪ ਗੁਰਾਂ ਤੋਂ ਬਿਨਾਂ ਰਿਹਾ ਨਹੀਂ ਜਾਂਦਾ ।

**ਹਰਿ ਨਾਮੋ ਹਰਿ ਨਾਮੁ ਦੇਵੈ ਮੇਰਾ ਅੰਤਿ ਸਖਾਈ ਰਾਮ ॥**

ਹਰੀ ਨਾਮ ਨੂੰ ਹਰੀ ਨਾਮ ਨੂੰ ਦੇਂਦੇ ਹਨ, ਵਾ:-ਹਰਿ=ਤਮਾਮ ਨਾਮਾਂ ਵਿੱਚੋਂ ਹਰੀ ਨਾਮ ਨੂੰ ਦੇਂਦੇ ਹਨ, ਜੋ ਰਾਮ ਨਾਮ ਅੰਤਮ ਸਮੇਂ ਮੇਰਾ ਸਖਾਈ=ਸਹਾਈ ਹੈ ।

**ਹਰਿ ਹਰਿ ਨਾਮੁ ਮੇਰਾ ਅੰਤਿ ਸਖਾਈ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ॥**

ਹਰਿ ਹਰਿ ਨਾਮ ਹੀ ਮੇਰਾ ਅੰਤ ਸਮੇਂ ਸਹਾਇਤਾ ਕਰਨ ਵਾਲਾ ਹੈ, ਗੁਰਿ=ਪੂਜਨੀਕ ਸਤਿਗੁਰਾਂ ਨੇ ਨਾਮ ਦ੍ਰਿੜ੍ਹ ਕਰਵਾਇਆ ਹੈ ।

**ਜਿਥੈ ਪੁਤੁ ਕਲਤ੍ਰੁ ਕੋਈ ਬੇਲੀ ਨਾਹੀ ਤਿਥੈ ਹਰਿ ਹਰਿ ਨਾਮਿ ਛਡਾਇਆ ॥**

ਜਿਸ ਜਗ੍ਹਾ ਪੁੱਤਰ ਕਲਤ੍ਰ=ਇਸਤ੍ਰੀ ਆਦਿਕ ਕੋਈ ਭੀ ਸਬੰਧੀ ਮਿੱਤਰ ਨਹੀਂ ਹੁੰਦਾ, ਓਥੇ ਹਰਿ ਹਰਿ ਦਾ ਨਾਮ ਹੀ ਛੁਡਾਉਂਦਾ ਹੈ ।

ਯਥਾ:-ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥ (ਪੰਨਾ ੨੬੪)

**ਧਨੁ ਧਨੁ ਸਤਿਗੁਰੁ ਪੁਰਖੁ ਨਿਰੰਜਨੁ ਜਿਤੁ ਮਿਲਿ ਹਰਿ ਨਾਮੁ ਧਿਆਈ ॥**

ਨਿਰੰਜਨ ਪੁਰਖ ਦੇ ਰੂਪ ਸਤਿਗੁਰੂ ਧੰਨ ਧੰਨ ਹਨ, ਜਿਸ ਗੁਰੂ ਨੂੰ ਮਿਲ ਕੇ ਹਰੀ ਨਾਮ ਨੂੰ ਧਿਆਈਦਾ ਹੈ ।

[ਪੰਨਾ ੫੭੪]

**ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ॥੨॥**

ਸਤਿਗੁਰੂ ਮੇਰਾ ਪਿਆਰਾ ਹੈ, ਸਤਿਗੁਰੂ ਮੇਰਾ ਪਿਆਰਾ ਹੈ, ਮੈਥੋਂ ਗੁਰਾਂ ਤੋਂ ਬਿਨਾਂ ਰਿਹਾ ਨਹੀਂ ਜਾਂਦਾ ॥੨॥

**ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ਰਾਮ ॥**

ਰਾਮ ਰੂਪ ਸਤਿਗੁਰ ਪੁਰਖਾਂ ਦਾ ਦਰਸ਼ਨ ਜਿਨ੍ਹਾਂ ਨੇ ਨਹੀਂ ਪਾਇਆ, ਜਿਨ੍ਹਾਂ ਨੇ ਦਰਸ਼ਨ ਨਹੀਂ ਪਾਇਆ । ਅਥਵਾ:-ਜਿਨ੍ਹਾਂ ਜਿਨ੍ਹਾਂ ਨੇ ਦਰਸ਼ਨਾਂ ਵਿੱਚੋਂ ਰਾਮ ਰੂਪ ਸਤਿਗੁਰ ਪੁਰਖਾਂ ਦਾ ਦਰਸ਼ਨ ਨਹੀਂ ਪਾਇਆ ।

**ਤਿਨ ਨਿਹਫਲੁ ਤਿਨ ਨਿਹਫਲੁ ਜਨਮੁ ਸਭੁ ਬ੍ਰਿਥਾ ਗਵਾਇਆ ਰਾਮ ॥**

ਉਨ੍ਹਾਂ ਦਾ ਮਨੁੱਖਾ ਜਨਮ ਨਿਸਫਲ ਹੈ ਨਿਸਫਲ ਹੈ, ਉਨ੍ਹਾਂ ਨੇ ਸਾਰਾ ਮਨੁੱਖਾ ਜਨਮ ਨਿਸਫਲ ਗੁਆ ਲਿਆ ਹੈ। ਅਥਵਾ:-ਉਨ੍ਹਾਂ ਨੇ ਨਿਸਫਲ ਪੁਰਸ਼ਾਂ ਨਾਲ ਮਿਲਕੇ, ਨਿਸਫਲ ਕਰਮ ਕਰਕੇ ਸਾਰਾ ਮਨੁੱਖਾ ਜਨਮ ਨਿਸਫਲ ਗੁਆ ਲਿਆ ਹੈ। ਅਥਵਾ:-ਉਨ੍ਹਾਂ ਦੇ ਸਾਰੇ ਕਰਮ ਨਿਸਫਲ ਹਨ, ਉਨ੍ਹਾਂ ਦਾ ਜਨਮ ਭੀ ਨਿਸਫਲ ਹੈ ਕਿਉਂਕਿ ਉਨ੍ਹਾਂ ਨੇ ਨਾਮ ਤੋਂ ਬਿਨਾਂ ਸਾਰਾ ਸਮਾਂ ਨਿਸਫਲ ਗਵਾਇਆ ਹੈ।

**ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ ਤੇ ਸਾਕਤ ਮੁਏ ਮਰਿ ਝੂਰੇ ॥**

ਉਨ੍ਹਾਂ ਨੇ ਮਨੁੱਖਾ ਜਨਮ ਨਿਸਫਲ ਕੰਮਾਂ ਵਿੱਚ ਲੱਗ ਕੇ ਵਿਅਰਥ ਗੁਆਇਆ ਹੈ, ਉਹ ਸਾਕਤ ਮਰਿ=ਤਹਿਕੀਕ (ਨਿਸਚੇ) ਕਰਕੇ ਝੂਰ-ਝੂਰ ਕੇ ਮਰਦੇ ਹਨ।

**ਘਰਿ ਹੋਦੈ ਰਤਨਿ ਪਦਾਰਥਿ ਭੂਖੇ ਭਾਗਹੀਣ ਹਰਿ ਦੂਰੇ ॥**

ਘਰ ਵਿੱਚ ਅਮੋਲਕ ਪਦਾਰਥ ਦੇ ਹੁੰਦਿਆਂ ਹੋਇਆਂ ਭੀ ਭਾਗਾਂ ਤੋਂ ਬਿਨਾਂ ਹਰੀ ਤੋਂ ਦੂਰ ਰਹਿ ਕੇ ਭੁੱਖੇ ਮਰਦੇ ਹਨ।

**ਹਰਿ ਹਰਿ ਤਿਨ ਕਾ ਦਰਸੁ ਨ ਕਰੀਅਹੁ ਜਿਨੀ ਹਰਿ ਹਰਿ ਨਾਮੁ ਨ ਧਿਆਇਆ॥**

ਹੇ ਹਰਿ ਹਰਿ ! ਉਨ੍ਹਾਂ ਦਾ ਦਰਸ਼ਨ ਨਾ ਕਰਵਾਓ, ਜਿਨ੍ਹਾਂ ਨੇ ਹਰਿ ਹਰਿ ਨਾਮ ਨੂੰ ਨਹੀਂ ਧਿਆਇਆ।

**ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ॥ ੩ ॥**

ਜਿਨ੍ਹਾਂ ਜਿਨ੍ਹਾਂ ਨੇ ਦਰਸ਼ਨਾਂ ਵਿੱਚੋਂ ਸਤਿਗੁਰ ਪੁਰਖਾਂ ਦਾ ਦਰਸ਼ਨ ਨਹੀਂ ਪਾਇਆ, ਉਹਨਾਂ ਦਾ ਜਨਮ ਨਿਸਫਲ ਹੈ ॥ ੩ ॥

**ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ ਬੇਨੰਤੀ ਰਾਮ ॥**

ਅਸੀਂ ਚਾਤ੍ਰਿਕ ਅਸੀਂ ਚਾਤ੍ਰਿਕ ਦੀਨ ਮਨ ਹੋਕੇ, ਹਰੀ ਰਾਮ ਦੇ ਪਾਸ ਬੇਨਤੀ ਕਰਦੇ ਹਾਂ। ਅਥਵਾ:-ਜਿਵੇਂ ਹਮ=ਤਮਾਮ ਪਪੀਹੇ ਪੁਕਾਰਦੇ ਹਨ, ਤਿਵੇਂ ਅਸੀਂ ਜਗਿਆਸੂ ਰੂਪ ਚਾਤ੍ਰਿਕ, ਦੀਨ ਮਨ ਹੋਕੇ ਹਰੀ ਰਾਮ ਦੇ ਪਾਸ ਬੇਨਤੀ ਕਰਦੇ ਹਾਂ।

**ਗੁਰ ਮਿਲਿ ਗੁਰ ਮੇਲਿ ਮੇਰਾ ਪਿਆਰਾ ਹਮ ਸਤਿਗੁਰ ਕਰਹ ਭਗਤੀ ਰਾਮ ॥**

ਮੇਰੇ ਪਿਆਰੇ ਗੁਰਾਂ ਨਾਲ ਮੇਲ, ਗੁਰਾਂ ਨਾਲ ਮੇਲ, ਅਥਵਾ:-ਜਿਨ੍ਹਾਂ ਗੁਰਾਂ ਨਾਲ ਤੂੰ ਮਿਲਿਆ ਹੋਇਆ ਹੈਂ, ਤੇ ਜੇਹੜੇ ਗੁਰੂ ਤੇਰੇ ਨਾਲ ਮਿਲੇ ਹੋਏ ਹਨ ਉਹਨਾਂ ਪਿਆਰਿਆਂ ਗੁਰਾਂ ਨਾਲ ਮੇਲ, ਤਾਂ ਕਿ ਅਸੀਂ ਸਤਿਗੁਰਾਂ ਦੀ ਸੇਵਾ ਰੂਪ ਭਗਤੀ ਕਰੀਏ।

**ਹਰਿ ਹਰਿ ਸਤਿਗੁਰ ਕਰਹ ਭਗਤੀ ਜਾਂ ਹਰਿ ਪ੍ਰਭੁ ਕਿਰਪਾ ਧਾਰੇ ॥**

ਜਾਂ ਹਰੀ ਪ੍ਰਭੂ ਕਿਰਪਾ ਦ੍ਰਿਸ਼ਟੀ ਧਾਰੇ, ਤਾਂ ਹਰਿ ਹਰਿ ਸਰੂਪ ਸਤਿਗੁਰਾਂ ਦੀ ਭਗਤੀ ਕਰਾਂਗੇ।

**ਮੈ ਗੁਰ ਬਿਨੁ ਅਵਰੁ ਨ ਕੋਈ ਬੇਲੀ ਗੁਰੁ ਸਤਿਗੁਰੁ ਪ੍ਰਾਣ ਹਮਾਰੇ ॥**

ਮੈਂ ਜਾਣਿਆਂ ਹੈ ਕਿ ਗੁਰਾਂ ਤੋਂ ਬਿਨਾਂ ਹੋਰ ਕੋਈ ਸਾਥੀ ਨਹੀਂ ਹੈ, ਇਸ ਲਈ ਗੁਰੁ=ਪੂਜਨੀਕ ਸਤਿਗੁਰੂ ਹੀ ਅਸਾਡੇ ਪ੍ਰਾਣ ਰੂਪ ਹਨ।

**ਕਹੁ ਨਾਨਕ ਗੁਰਿ ਨਾਮੁ ਦ੍ਰਿੜਾਇਆ ਹਰਿ ਹਰਿ ਨਾਮੁ ਹਰਿ ਸਤੀ ॥**

ਗੁਰੂ ਜੀ ਕਥਨ ਕਰਦੇ ਹਨ, ਗੁਰਾਂ ਨੇ ਮੈਨੂੰ ਨਾਮ ਦ੍ਰਿੜ੍ਹ ਕਰਵਾਇਆ ਹੈ, ਕੇਹੜਾ ਨਾਮ ?

ਉੱਤਰ:-ਹਰੀ ਜੋ ਹਰ ਇਕ ਜੀਵਾਂ ਦੇ ਹਰਿਆਂ ਕਰਨ ਵਾਲਾ ਹੈ ਉਸ ਦਾ ਸਤੀ=ਸਤਿਨਾਮੁ ਦ੍ਰਿੜ੍ਹ ਕਰਵਾਇਆ ਹੈ।

**ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ ਬੇਨੰਤੀ ॥ ੪ ॥ ੩ ॥**

ਹਮ=ਤਮਾਮ ਚਾਤ੍ਰਿਕਾਂ ਦੀ ਨਿਆਈਂ ਅਸੀਂ ਜਗਿਆਸੂ ਰੂਪ ਪਪੀਹੇ, ਦੀਨ ਮਨ ਹੋਕੇ ਹਰੀ ਪਾਸ ਬੇਨਤੀ ਕਰਦੇ ਹਾਂ ॥ ੪ ॥ ੩ ॥

## ਵਡਹੰਸੁ ਮਹਲਾ ੪ ॥

**ਹਰਿ ਕਿਰਪਾ ਹਰਿ ਕਿਰਪਾ ਕਰਿ ਸਤਿਗੁਰੁ ਮੇਲਿ ਸੁਖਦਾਤਾ ਰਾਮ ॥**

ਹੇ ਹਰੀ ! ਕਿਰਪਾ ਕਰ, ਹੇ ਹਰੀ ! ਕਿਰਪਾ ਕਰ, ਅਥਵਾ:-ਹੇ ਹਰਿ ਹਰਿ ਕਿਰਪਾ ਦੀ ਖਾਨ ! ਤੂੰ ਕਿਰਪਾ ਕਰ, ਅਥਵਾ:-ਹੇ ਕਿਰਪਾਲੂ ਹਰੀ ! ਹਰ ਤਰ੍ਹਾਂ ਦੀ ਕਿਰਪਾ ਕਰਕੇ ਰਾਮ ਰੂਪ ਸੁਖਦਾਤੇ ਸਤਿਗੁਰਾਂ ਨਾਲ ਮੇਲਣਾ ਕਰ।

**ਹਮ ਪੂਛਹ ਹਮ ਪੂਛਹ ਸਤਿਗੁਰ ਪਾਸਿ ਹਰਿ ਬਾਤਾ ਰਾਮ ॥**

ਅਸੀਂ ਪੁੱਛਦੇ ਹਾਂ, ਅਸੀਂ ਪੁੱਛਦੇ ਹਾਂ, ਅਥਵਾ:-ਜਿਵੇਂ ਹਮ=ਤਮਾਮ ਜੀਵ ਪੁੱਛਦੇ ਹਨ ਤਿਵੇਂ ਅਸੀਂ ਭੀ ਪੁੱਛਦੇ ਹਾਂ ਸਤਿਗੁਰਾਂ ਦੇ ਪਾਸੋਂ ਹਰੀ ਰਾਮ ਦੀਆਂ ਬਾਤਾ=ਗੱਲਾਂ ਨੂੰ।

**ਸਤਿਗੁਰ ਪਾਸਿ ਹਰਿ ਬਾਤ ਪੂਛਹ ਜਿਨਿ ਨਾਮੁ ਪਦਾਰਥੁ ਪਾਇਆ ॥**

ਉਹਨਾਂ ਸਤਿਗੁਰਾਂ ਪਾਸੋਂ ਹਰੀ ਦੀਆਂ ਗੱਲਾਂ ਪੁੱਛਦੇ ਹਾਂ, ਜਿਨ੍ਹਾਂ ਨੇ ਨਾਮ ਪਦਾਰਥ ਨੂੰ ਪਾਇਆ ਹੋਇਆ ਹੈ।

**ਪਾਇ ਲਗਹ ਨਿਤ ਕਰਹ ਬਿਨੰਤੀ ਗੁਰਿ ਸਤਿਗੁਰਿ ਪੰਥੁ ਬਤਾਇਆ ॥**

ਗੁਰੂ ਦੀ ਪਾਇ=ਚਰਨੀ ਲੱਗਕੇ ਨਿੱਤ ਬੇਨਤੀ ਕਰਦੇ ਹਾਂ, ਕਿਉਂਕਿ ਗੁਰਿ=ਪੂਜਨੀਕ ਸਤਿਗੁਰੂ ਨੇ ਪ੍ਰਭੂ ਦੀ ਪ੍ਰਾਪਤੀ ਦਾ ਪੰਥੁ=ਰਸਤਾ ਦੱਸਿਆ ਹੈ।

**ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ ਹਰਿ ਹਰਿ ਨਾਮਿ ਹਰਿ ਰਾਤਾ ॥**

ਸੋਈ=ਉਹ ਅਸਲ ਭਗਤ ਹੈ, ਜਿਹੜਾ ਦੁਖ ਸੁਖ ਨੂੰ ਸਮਤੁ=ਸਮਾਨ ਕਰਿ=ਕਰਕੇ ਜਾਣੈ=ਜਾਣਦਾ ਹੈ, ਅਤੇ ਹਰੀ ਦੇ ਹਰਿ ਹਰਿ ਨਾਮ ਵਿੱਚ ਰੱਤਾ ਰਹਿੰਦਾ ਹੈ।

**ਹਰਿ ਕਿਰਪਾ ਹਰਿ ਕਿਰਪਾ ਕਰਿ ਗੁਰੁ ਸਤਿਗੁਰੁ ਮੇਲਿ ਸੁਖਦਾਤਾ ॥੧॥**

ਹੇ ਕਿਰਪਾਲੂ ਹਰੀ ! ਹਰ ਤਰ੍ਹਾਂ ਦੀ ਕਿਰਪਾ ਕਰਕੇ ਗੁਰੁ=ਪੂਜਨੀਕ ਸੁਖਦਾਤੇ ਸਤਿਗੁਰਾਂ ਨਾਲ ਮੇਲਣਾ ਕਰ ॥ ੧ ॥

**ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮਿ ਸਭਿ ਬਿਨਸੇ ਹੰਉਮੈ ਪਾਪਾ ਰਾਮ ॥**

ਗੁਰਮੁਖ ਹੋਕੇ ਨਾਮ ਸੁਣ, ਗੁਰਮੁਖ ਹੋਕੇ ਨਾਮ ਸੁਣ, ਅਥਵਾ:-ਗੁਰ+ਮੁਖਿ=ਗੁਰ=ਚੇਤਨ ਮੁਖਿ=ਅਧਿਸਠਾਨ ਰੂਪ ਪਰਮੇਸ਼ਰ ਦੇ ਨਾਮ ਨੂੰ ਗੁਰਮੁਖਿ=ਗੁਰਾਂ ਦੁਆਰੇ ਸੁਣਿ=ਕੰਨਾਂ ਵਿੱਚ ਸੁਣ, ਤਾਂ ਹਉਮੈ ਆਦਿਕ ਸਾਰੇ ਪਾਪ ਬਿਨਸ ਜਾਣਗੇ ।

**ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਲਥਿਅੜੇ ਜਗਿ ਤਾਪਾ ਰਾਮ ॥**

ਹਰਿ ਹਰਿ ਨਾਮ ਨੂੰ ਜਪ, ਹਰਿ ਹਰਿ ਨਾਮ ਨੂੰ ਜਪ, ਅਥਵਾ:-ਹਰ ਇਕ ਜੀਵਾਂ ਨੂੰ ਹਰਿਆਂ ਕਰਨ ਵਾਲਾ ਜੋ ਹਰੀ ਹੈ ਜਪਣੇ ਜੋਗ ਉਸ ਹਰੀ ਦੇ ਨਾਮ ਜਪ ਨੂੰ ਜਪਣਾ ਕਰ, ਤਾਂ ਜਗਤ ਦੇ ਸਾਰੇ ਤਾਪ ਲਹਿ ਜਾਣਗੇ ।

**ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕੇ ਦੁਖ ਪਾਪ ਨਿਵਾਰੇ ॥**

ਜਿਨ੍ਹਾਂ ਨੇ ਹਰਿ ਹਰਿ ਨਾਮ ਨੂੰ ਅਰਾਧਿਆ ਹੈ, ਹਰੀ ਨੇ ਉਹਨਾਂ ਦੇ ਦੁੱਖ ਤੇ ਪਾਪ ਸਾਰੇ ਨਵਿਰਤ ਕਰ ਦਿੱਤੇ ਹਨ ।

**ਸਤਿਗੁਰਿ ਗਿਆਨ ਖੜਗੁ ਹਥਿ ਦੀਨਾ ਜਮ ਕੰਕਰ ਮਾਰਿ ਬਿਦਾਰੇ ॥**

ਸਤਿਗੁਰਾਂ ਨੇ ਗਿਆਨ ਰੂਪੀ ਖੜਗੁ=ਖੰਡਾ ਜਿਸ ਵੇਲੇ ਮਨ ਰੂਪੀ ਹੱਥ ਵਿੱਚ ਫੜਾ ਦਿੱਤਾ, ਤਾਂ ਮਾਰਨ ਵਾਲੇ ਜਮਾਂ ਦੇ ਦੂਤ ਬਿਦਾਰੇ=ਨਾਸ ਕਰ ਦਿੱਤੇ ।

**ਹਰਿ ਪ੍ਰਭਿ ਕ੍ਰਿਪਾ ਧਾਰੀ ਸੁਖਦਾਤੇ ਦੁਖ ਲਾਥੇ ਪਾਪ ਸੰਤਾਪਾ ॥**

ਜਿਸ ਵੇਲੇ ਸੁਖ ਦਾਤੇ ਹਰੀ ਪ੍ਰਭੂ ਨੇ ਕ੍ਰਿਪਾ ਦ੍ਰਿਸ਼ਟੀ ਧਾਰੀ, ਤਾਂ ਸਾਰੇ ਪਾਪ, ਸੰਤਾਪ ਤੇ ਦੁੱਖ ਲਹਿ ਗਏ ।

**ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮੁ ਸਭਿ ਬਿਨਸੇ ਹੰਉਮੈ ਪਾਪਾ ॥੨॥**

ਗੁਰਮੁਖ ਹੋਕੇ ਨਾਮ ਨੂੰ ਸੁਣ, ਗੁਰਮੁਖ ਹੋਕੇ ਨਾਮ ਨੂੰ ਸੁਣ, ਨਾਮ ਦੇ ਸੁਣਦਿਆਂ ਹੀ ਹਉਮੈ ਆਦਿਕ ਸਾਰੇ ਪਾਪ ਬਿਨਸ ਜਾਂਦੇ ਹਨ ॥ ੨ ॥

**ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਮੇਰੈ ਮਨਿ ਭਾਇਆ ਰਾਮ ॥**

ਹਰਿ ਹਰਿ ਨਾਮ ਨੂੰ ਜਪ, ਹਰਿ ਹਰਿ ਨਾਮ ਨੂੰ ਜਪ, ਹਰੀ ਰਾਮ ਦਾ ਨਾਮ ਹੀ ਮੇਰੇ ਮਨ ਨੂੰ ਭਾਇਆ=ਚੰਗਾ ਲਗਾ ਹੈ ।

**ਮੁਖਿ ਗੁਰਮੁਖਿ ਮੁਖਿ ਗੁਰਮੁਖਿ ਜਪਿ ਸਭਿ ਰੋਗ ਗਵਾਇਆ ਰਾਮ ॥**

ਮੁਖ ਗੁਰਾਂ ਦੁਆਰੇ ਮੁਖ ਗੁਰਾਂ ਦੁਆਰੇ ਨਾਮ ਨੂੰ ਜਪਕੇ ਸਾਰਿਆਂ ਰੋਗਾਂ ਨੂੰ ਗੁਆ ਦਿੱਤਾ ਹੈ ।

**ਗੁਰਮੁਖਿ ਜਪਿ ਸਭਿ ਰੋਗ ਗਵਾਇਆ ਅਰੋਗਤ ਭਏ ਸਰੀਰਾ ॥**

ਗੁਰਾਂ ਦੁਆਰੇ ਰਾਮ ਨਾਮ ਜਪਕੇ ਸਾਰਿਆਂ ਰੋਗਾਂ ਨੂੰ ਗੁਆ ਦਿੱਤਾ ਹੈ, ਅਤੇ ਸਰੀਰ ਅਰੋਗ ਹੋ ਗਿਆ ਹੈ।

**ਅਨਦਿਨੁ ਸਹਜ ਸਮਾਧਿ ਹਰਿ ਲਾਗੀ ਹਰਿ ਜਪਿਆ ਗਹਿਰ ਗੰਭੀਰਾ ॥**

ਜਿਸ ਵੇਲੇ ਗਹਿਰ ਗੰਭੀਰ ਹਰੀ ਨੂੰ ਜਪਿਆ, ਤਾਂ ਰਾਤ-ਦਿਨ ਹਰੀ ਵਿੱਚ ਸਹਜ ਸਮਾਧਿ=ਨਿਰ-ਵਿਕਲਪ ਸਮਾਧੀ ਲੱਗ ਗਈ।

**ਜਾਤਿ ਅਜਾਤਿ ਨਾਮੁ ਜਿਨ ਧਿਆਇਆ ਤਿਨ ਪਰਮ ਪਦਾਰਥੁ ਪਾਇਆ ॥**

ਜਾਤਿ=ਊਚ ਜਾਤੀ ਤੇ ਅਜਾਤਿ=ਨੀਚ ਜਾਤੀ ਵਾਲਿਆਂ ਵਿੱਚੋਂ ਜਿਸ ਨੇ ਭੀ ਨਾਮ ਨੂੰ ਧਿਆਇਆ ਹੈ ਤਿਸ ਨੇ ਮੁਕਤੀ ਰੂਪ ਪਰਮ ਪਦਾਰਥ ਨੂੰ ਪਾ ਲਿਆ ਹੈ।

**ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਮੇਰੈ ਮਨਿ ਭਾਇਆ ॥੩॥**

ਹਰਿ ਹਰਿ ਨਾਮ ਜਪਦਾ ਹਾਂ, ਕਿਉਂਕਿ ਹਰਿ ਹਰਿ ਨਾਮ ਜਪਣਾ ਹੀ ਮੇਰੇ ਮਨ ਵਿੱਚ ਚੰਗਾ ਲੱਗਾ ਹੈ ॥੩॥

**[ਪੰਨਾ ੫੭੫]**

**ਹਰਿ ਧਾਰਹੁ ਹਰਿ ਧਾਰਹੁ ਕਿਰਪਾ ਕਰਿ ਕਿਰਪਾ ਲੇਹੁ ਉਬਾਰੇ ਰਾਮ ॥**

ਹੇ ਹਰੀ ! ਕਿਰਪਾ ਧਾਰੋ, ਹੇ ਹਰੀ ! ਕ੍ਰਿਪਾ ਦ੍ਰਿਸ਼ਟੀ ਧਾਰਨਾ ਕਰੋ,
ਹੇ ਰਾਮ ! ਕਿਰਪਾ ਕਰਕੇ ਦਾਸ ਨੂੰ ਬਚਾ ਲਓ।

**ਹਮ ਪਾਪੀ ਹਮ ਪਾਪੀ ਨਿਰਗੁਣ ਦੀਨ ਤੁਮ੍ਹਾਰੇ ਰਾਮ ॥**

ਹੇ ਰਾਮ ! ਅਸੀਂ ਪਾਪੀ ਹਾਂ, ਅਸੀਂ ਪਾਪੀ ਹਾਂ, ਅਥਵਾ:-ਤਮਾਮ ਪਾਪੀਆਂ ਵਿੱਚੋਂ ਅਸੀਂ ਵੱਡੇ ਪਾਪੀ ਹਾਂ, ਫਿਰ ਸ਼ੁਭ ਗੁਣਾਂ ਤੋਂ ਰਹਿਤ ਅਸੀਂ ਆਪ ਜੀ ਦੇ ਦੀਨ=ਗਰੀਬ ਦਾਸ ਹਾਂ।

**ਹਮ ਪਾਪੀ ਨਿਰਗੁਣ ਦੀਨ ਤੁਮ੍ਹਾਰੇ ਹਰਿ ਦੈਆਲ ਸਰਣਾਇਆ ॥**

ਅਸੀਂ ਪਾਪੀ ਸ਼ੁਭ ਗੁਣਾਂ ਤੋਂ ਰਹਿਤ ਆਪ ਜੀ ਦੇ ਗਰੀਬ ਦਾਸ ਹਾਂ, ਹੇ ਦਿਆਲੂ ਹਰੀ ! ਮੈਂ ਆਪ ਜੀ ਦੀ ਸ਼ਰਨ ਆਇਆ ਹਾਂ।

**ਤੂ ਦੁਖ ਭੰਜਨੁ ਸਰਬ ਸੁਖਦਾਤਾ ਹਮ ਪਾਥਰ ਤਰੇ ਤਰਾਇਆ ॥**

ਤੂੰ ਦੁੱਖਾਂ ਦੇ ਨਾਸ ਕਰਨ ਵਾਲਾ, ਤੇ ਸਾਰੇ ਸੁਖਾਂ ਦੇ ਦੇਣ ਵਾਲਾ ਹੈਂ, ਅਸੀਂ ਪੱਥਰਾਂ ਵਾਂਗੂ ਪਾਪਾਂ ਕਰਕੇ ਭਾਰੇ ਹਾਂ, ਆਪ ਜੀ ਦਾ ਤਰਾਇਆ ਹੋਇਆ ਹੀ ਤਰ ਸਕਦੇ ਹਾਂ।

**ਸਤਿਗੁਰ ਭੇਟਿ ਰਾਮ ਰਸੁ ਪਾਇਆ ਜਨ ਨਾਨਕ ਨਾਮਿ ਉਧਾਰੇ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਨਾਮੀ ਦੇ ਨਾਮ ਨੇ ਅਨੇਕਾਂ ਜੀਵ ਤਾਰੇ ਹਨ, ਸਤਿਗੁਰਾਂ ਨੂੰ ਮਿਲ ਕੇ ਦਾਸ ਨੇ ਉਸ ਰਾਮ ਨਾਮ ਰੂਪੀ ਰਸ ਨੂੰ ਪਾਇਆ ਹੈ।

**ਹਰਿ ਧਾਰਹੁ ਹਰਿ ਧਾਰਹੁ ਕਿਰਪਾ ਕਰਿ ਕਿਰਪਾ ਲੇਹੁ ਉਬਾਰੇ ਰਾਮ ॥੪॥੪॥**

ਹੇ ਹਰੀ ! ਕਿਰਪਾ ਧਾਰੋ, ਹੇ ਹਰੀ ! ਕ੍ਰਿਪਾ ਦ੍ਰਿਸ਼ਟੀ ਧਾਰਨਾ ਕਰੋ, ਹੇ ਰਾਮ ! ਕਿਰਪਾ ਕਰਕੇ ਮੈਨੂੰ ਉਬਾਰੇ=ਬਚਾ ਲਓ ॥ ੪ ॥ ੪ ॥

## ਵਡਹੰਸੁ ਮਹਲਾ ੪ ਘੋੜੀਆ ੧ ਓ ਸਤਿਗੁਰ ਪ੍ਰਸਾਦਿ ॥

ਘੋੜੀਆ=ਘੋੜੀਆਂ ਛੰਦ ਦੀ ਚਾਲ ਹੈ । ੨. ਅਥਵਾ:-ਜਿਵੇਂ ਪ੍ਰਤੱਖ ਵਿਆਹ ਵੇਲੇ ਇਸਤ੍ਰੀਆਂ ਘੋੜੀਆਂ ਨਾਮੇ ਗੀਤ ਨੂੰ ਗਾਉਂਦੀਆਂ ਹਨ। ਤਿਵੇਂ ਪਰਮਾਤਮਾ ਰੂਪ ਪਤੀ ਦੇ ਨਾਲ ਵਿਆਹ ਸਮੇਂ ਇਨ੍ਹਾਂ ਘੋੜੀਆਂ ਨੂੰ ਭਾਵ ਇਨ੍ਹਾਂ ਸ਼ਬਦਾਂ ਨੂੰ ਪੜ੍ਹੋ। ੩. ਅਥਵਾ:-ਜਿਵੇਂ ਲੜਕਾ ਘੋੜੀ ਉੱਤੇ ਚੜ੍ਹ ਕੇ ਲੜਕੀ ਨੂੰ ਵਿਆਹੁਣ ਜਾਂਦਾ ਹੈ, ਤਿਵੇਂ ਜੀਵ ਰੂਪੀ ਲਾੜਾ ਮਨੁੱਖਾ ਦੇਹ ਰੂਪੀ ਘੋੜੀ ਉੱਤੇ ਚੜ੍ਹ ਕੇ ਮੋਖ ਰੂਪ ਬਧੂ=ਇਸਤ੍ਰੀ ਨੂੰ ਵਿਆਹੁਣੇ ਜਾਂਦਾ ਹੈ।

ਏਸੇ ਪ੍ਰਸੰਗ ਨੂੰ ਗੁਰੂ ਸਾਹਿਬ ਜੀ ਇਸ ਸ਼ਬਦ ਦੁਆਰਾ ਸ੍ਰਵਣ ਕਰਾਉਂਦੇ ਹਨ :-

**ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ ॥**
**ਧੰਨੁ ਮਾਣਸ ਜਨਮੁ ਪੁੰਨਿ ਪਾਈਆ ਰਾਮ ॥**

ਜੋ ਰਾਮ ਸਾਰੇ ਰਮਿਆ ਹੋਇਆ ਹੈ ਉਸ ਨੇ ਮਨੁੱਖਾ ਦੇਹ ਰੂਪੀ ਤੇਜਣ ਜਾਤੀ ਦੀ ਭਾਵ ਖੁਰਾਸਾਨੀ ਘੋੜੀ ਉਤਪੰਨ ਕੀਤੀ ਹੈ।

ਇਹ ਮਨੁੱਖਾ ਜਨਮ ਧੰਨਤਾ ਜੋਗ ਹੈ ਜੋ ਰਾਮ ਨੇ ਪੁੰਨਾਂ ਦਾ ਫਲ ਪਾਉਣਾ ਕੀਤਾ ਹੈ।

**ਮਾਣਸ ਜਨਮੁ ਵਡ ਪੁੰਨੇ ਪਾਇਆ ਦੇਹ ਸੁ ਕੰਚਨ ਚੰਗੜੀਆ ॥**

ਇਹ ਮਨੁੱਖਾ ਜਨਮ ਵੱਡੇ ਪੁੰਨਾਂ ਕਰਕੇ ਪਾਇਆ ਹੈ, ਸਭ ਦੇਹਾਂ ਨਾਲੋਂ ਇਹ ਮਨੁੱਖਾ ਦੇਹ ਕੰਚਨ=ਸੋਨੇ ਵਾਂਗੂੰ ਸ਼ੁੱਧ ਤੇ ਚੰਗੀ ਹੈ।

**ਗੁਰਮੁਖਿ ਰੰਗੁ ਚਲੂਲਾ ਪਾਵੈ ਹਰਿ ਹਰਿ ਹਰਿ ਨਵ ਰੰਗੜੀਆ ॥**

ਗੁਰਮੁਖਿ=ਗੁਰਾਂ ਦੁਆਰੇ ਇਹ ਦੇਹ ਰੂਪੀ ਘੋੜੀ ਨੂੰ ਪ੍ਰੇਮ ਰੂਪੀ ਚਲੂਲਾ=ਗਾੜ੍ਹਾ ਰੰਗ ਪਾ ਕੇ ਹਰੀ ਦੇ ਹਰਿ ਹਰਿ ਨਾਮ ਸਿਮਰਨ ਰੂਪ ਨਵੇਂ ਰੰਗ ਵਿੱਚ ਰੰਗ ਦੇਵੇ।

**ਏਹ ਦੇਹ ਸੁ ਬਾਂਕੀ ਜਿਤੁ ਹਰਿ ਜਾਪੀ ਹਰਿ ਹਰਿ ਨਾਮਿ ਸੁਹਾਵੀਆ ॥**

ਇਹ ਮਨੁੱਖਾ ਦੇਹ ਬਹੁਤ ਬਾਂਕੀ=ਸੁੰਦਰ ਹੈ, ਜਿਸ ਕਰਕੇ ਹਰੀ ਨਾਮ ਜਾਪੀ=ਜਪਿਆ ਜਾਂਦਾ ਹੈ, ਅਥਵਾ:-ਹਰੀ ਜਾਪੀ=ਜਾਣਿਆ ਜਾਂਦਾ ਹੈ। ਅਤੇ ਹਰਿ ਹਰਿ ਨਾਮੀ ਕਰਕੇ ਹੀ ਸੁਹਾਵੀਆ=ਸੋਭਨੀਕ ਭਾਵ ਸਫਲੀ ਹੈ।

**ਵਡਭਾਗੀ ਪਾਈ ਨਾਮੁ ਸਖਾਈ ਜਨ ਨਾਨਕ ਰਾਮਿ ਉਪਾਈਆ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਵੱਡਿਆਂ ਭਾਗਾਂ ਕਰਕੇ ਇਹ ਦੇਹ ਪਾਈ ਜਾਂਦੀ ਹੈ, ਅਤੇ ਸਖਾਈ=ਸਹਾਇਕ ਨਾਮ ਦੇ ਸਿਮਰਨ ਵਾਸਤੇ ਹੀ ਰਾਮ ਨੇ ਉਤਪਤ ਕੀਤੀ ਹੈ। ਅਥਵਾ:-ਵੱਡਿਆਂ ਭਾਗਾਂ ਨਾਲ ਨਾਮ ਦੀ ਮਿੱਤ੍ਰਤਾ ਪਾਈ ਹੈ, ਇਸ ਦੇਹ ਨੂੰ ਰਾਮ ਨੇ ਹੀ ਉਤਪੰਨ ਕੀਤਾ ਹੈ ॥ ੧ ॥

**ਦੇਹ ਪਾਵਉ ਜੀਨੁ ਬੁਝਿ ਚੰਗਾ ਰਾਮ ॥ ਚੜਿ ਲੰਘਾ ਜੀ ਬਿਖਮੁ ਭੁਇਅੰਗਾ ਰਾਮ॥**

ਸਭ ਤੋਂ ਚੰਗੇ ਰਾਮ ਦਾ ਜੇਹੜਾ ਬੁੱਝਣਾ ਹੈ ਏਹੋ ਮਨੁੱਖਾ ਦੇਹ ਰੂਪੀ ਘੋੜੀ ਉੱਤੇ ਜੀਨੁ=ਕਾਠੀ ਪਾਵੋਂ। ਮਨੁੱਖਾ ਦੇਹ ਰੂਪੀ ਘੋੜੀ ਉੱਤੇ ਚੜ੍ਹਕੇ ਭਾਵ ਭਗਤੀ ਨੂੰ ਕਰਕੇ ਬਿਖਮੁ=ਕਠਨ ਭੁਇਅੰਗਾ=ਵਰਤਲਾ ਕਾਰ ਜੋ ਸੰਸਾਰ ਹੈ ਇਸ ਤੋਂ ਪਾਰ ਲੰਘਣਾ ਕਰ।

**ਬਿਖਮੁ ਭੁਇਅੰਗਾ ਅਨਤ ਤਰੰਗਾ ਗੁਰਮੁਖਿ ਪਾਰਿ ਲੰਘਾਏ ॥**

ਬਿਖਮੁ=ਕਠਨ, ਭੁਇਅੰਗਾ=ਵਰਤਲਾ ਕਾਰ, ਜਿਸ ਵਿੱਚ ਅਨੇਕਾਂ ਸੰਕਲਪਾਂ ਰੂਪੀ ਤਰੰਗ ਉਠ ਰਹੇ ਹਨ, ਐਸੇ ਸੰਸਾਰ ਸਮੁੰਦ੍ਰ ਤੋਂ ਗੁਰ+ਮੁਖਿ=ਮੁਖ ਗੁਰੂ ਹੀ ਪਾਰ ਲੰਘਾਂਵਦੇ ਹਨ।

**ਹਰਿ ਬੋਹਥਿ ਚੜਿ ਵਡਭਾਗੀ ਲੰਘੈ ਗੁਰੁ ਖੇਵਟੁ ਸਬਦਿ ਤਰਾਏ ॥**

ਬਹੁਤ ਘੋੜੀਆਂ ਸਮੁੰਦ੍ਰ ਨਹੀਂ ਲੰਘ ਸਕਦੀਆਂ ਉਨ੍ਹਾਂ ਨੂੰ ਫਿਰ ਜਹਾਜ਼ ਉੱਤੇ ਚੜ੍ਹਾਕੇ ਪਾਰ ਲੰਘਾਈਦਾ ਹੈ। ਇਸ ਤਰਫ਼ ਹਰੀ ਨਾਮ ਰੂਪੀ ਜਹਾਜ਼ ਉੱਤੇ ਦੇਹ ਰੂਪੀ ਘੋੜੀ ਨੂੰ ਚੜ੍ਹਾ ਕੇ ਕੋਈ ਵਡਭਾਗੀ ਹੀ ਲੰਘਦਾ ਹੈ, ਗੁਰੂ ਰੂਪੀ ਖੇਵਟੁ=ਮਲਾਹ ਸ਼ਬਦ ਰੂਪੀ ਅਨਕੂਲੀ ਪੌਣ ਦੇਕੇ ਤਰਾਉਂਦੇ ਹਨ।

**ਅਨਦਿਨੁ ਹਰਿ ਰੰਗਿ ਹਰਿ ਗੁਣ ਗਾਵੈ ਹਰਿ ਰੰਗੀ ਹਰਿ ਰੰਗਾ ॥**

ਹਰ-ਰੰਗਾਂ ਵਿੱਚ ਰੰਗਿਆ ਜੋ ਹਰਿ-ਹਰੀ ਹੈ, ਰਾਤ-ਦਿਨ ਉਸ ਹਰੀ ਵਿੱਚ ਰੰਗਿ=ਪ੍ਰੇਮ ਕਰਕੇ ਹਰੀ ਗੁਣਾਂ ਨੂੰ ਗਾਵਣਾ ਕਰੇ।

**ਜਨ ਨਾਨਕ ਨਿਰਬਾਣ ਪਦੁ ਪਾਇਆ ਹਰਿ ਉਤਮੁ ਹਰਿ ਪਦੁ ਚੰਗਾ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਗੁਰਮੁਖ ਜਨਾਂ ਨੇ ਨਿਰਬਾਣ ਪਦੁ=ਨਿਰਬੰਧ ਪਦ ਨੂੰ ਪਾਇਆ ਹੈ, ਜੋ ਹਰਿ=ਹਰ ਤਰ੍ਹਾਂ ਕਰਕੇ ਹਰੀ ਉੱਤਮ ਪਦ ਸਭ ਤੋਂ ਚੰਗਾ ਹੈ ॥੨॥

**ਕੜੀਆਲੁ ਮੁਖੇ ਗੁਰਿ ਗਿਆਨੁ ਦ੍ਰਿੜਾਇਆ ਰਾਮ ॥**
**ਤਨਿ ਪ੍ਰੇਮੁ ਹਰਿ ਚਾਬਕੁ ਲਾਇਆ ਰਾਮ ॥**

ਰਾਮ ਦੀ ਪ੍ਰਾਪਤੀ ਦਾ ਗੁਰਾਂ ਨੇ ਜਿਹੜਾ ਗਿਆਨ ਦ੍ਰਿੜ੍ਹ ਕਰਵਾਇਆ ਹੈ, ਇਹ ਦੇਹ ਰੂਪੀ ਘੋੜੀ ਦੇ ਮੂੰਹ ਵਿੱਚ ਕੜਿਆਲਾ*ਪਾਇਆ ਹੈ। ਤਨ ਵਿੱਚ ਜੋ ਹਰਿ ਹਰਿ ਦਾ ਪ੍ਰੇਮ ਹੈ ਏਹੀ ਤਨਿ=ਦੇਹ ਰੂਪੀ ਘੋੜੀ ਉੱਤੇ ਚਾਬਕ ਮਾਰਿਆ ਹੈ। ਯਥਾ:-ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ ॥੨॥ [ਕਬੀਰ ਜੀ ਪੰਨਾ ੩੨੯

---

*ਕੰਡਿਆਂ ਵਾਲੀ ਲਗਾਮ ਨੂੰ ਕੜਿਆਲਾ ਆਖਦੇ ਹਨ, ਜਿਹੜੀ ਮੂੰਹ ਜ਼ੋਰ ਘੋੜੀ ਚਲਦੀ ਹੈ ਉਸ ਦੇ ਮੂੰਹ ਵਿੱਚ ਕੰਡਿਆਂ ਵਾਲੀ ਲਗਾਮ ਪਾਉਂਦੇ ਹਨ।

**ਤਨਿ ਪ੍ਰੇਮੁ ਹਰਿ ਹਰਿ ਲਾਇ ਚਾਬਕੁ ਮਨੁ ਜਿਣੈ ਗੁਰਮੁਖਿ ਜੀਤਿਆ ॥**

ਤਨ ਵਿਚ ਜੋ ਹਰਿ ਹਰਿ ਦਾ ਪ੍ਰੇਮ ਹੈ ਏਹੀ ਦੇਹ ਰੂਪੀ ਘੋੜੀ ਨੂੰ ਚਾਬਕ ਲਗਾਣਾ ਕਰ, ਗੁਰਮੁਖਾਂ ਨੇ ਮਨ ਨੂੰ ਜਿੱਤਕੇ ਸਾਰੇ ਸੰਸਾਰ ਨੂੰ ਜਿੱਤ ਲਿਆ ਹੈ।

**ਅਘੜੋ ਘੜਾਵੈ ਸਬਦੁ ਪਾਵੈ ਅਪਿਉ ਹਰਿ ਰਸੁ ਪੀਤਿਆ ॥**

ਗੁਰ-ਸ਼ਬਦ ਨੂੰ ਪਾਕੇ ਜਿਸ ਨੇ ਹਰੀ ਰਸ ਰੂਪੀ ਅਪਿਉ=ਅੰਮ੍ਰਿਤ ਪੀਤਾ ਹੈ, ਉਸ ਨੇ ਅਘੜ ਮਨ ਨੂੰ ਘੜ ਲੀਤਾ ਭਾਵ ਵਸੀਕਾਰ ਕਰ ਲਿਆ ਹੈ।

**ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ ਹਰਿ ਰੰਗੁ ਤੁਰੀ ਚੜਾਇਆ ॥**

ਗੁਰਾਂ ਨੇ ਜੋ ਬਾਣੀ ਕਥਨ ਕੀਤੀ ਹੈ ਉਹ ਸ੍ਰਵਣ=ਕੰਨਾਂ ਵਿਚ ਸੁਣ, ਵਿਆਹ ਵੇਲੇ ਘੋੜੀ ਨੂੰ ਰੰਗ ਚੜ੍ਹਾਉਂਦੇ ਹਨ। ਇਸ ਤਰਫ਼ ਦੇਹ ਰੂਪ ਘੋੜੀ ਉੱਤੇ ਹਰੀ ਦਾ ਪ੍ਰੇਮ ਰੂਪੀ ਰੰਗ ਚੜ੍ਹਾਇਆ ਹੈ।

**ਮਹਾ ਮਾਰਗੁ ਪੰਥੁ ਬਿਖੜਾ ਜਨ ਨਾਨਕ ਪਾਰਿ ਲੰਘਾਇਆ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਜੋ ਬੜਾ ਕਠਨ ਜਮ ਮਾਰਗ ਸੀ ਉਸ ਪੰਥ ਤੋਂ ਗੁਰਾਂ ਨੇ ਪਾਰ ਲੰਘਾ ਦਿੱਤਾ ਹੈ। ਅਥਵਾ :-ਮਾਰਗਾਂ ਵਿਚੋਂ ਜੋ ਭਗਤੀ ਰੂਪੀ ਬੜਾ ਕਠਨ ਰਸਤਾ ਹੈ ਗੁਰਾਂ ਨੇ ਉਸ ਤੋਂ ਪਾਰ ਲੰਘਾ ਦਿੱਤਾ ॥ ੩ ॥

**ਘੋੜੀ ਤੇਜਣਿ ਦੇਹ ਰਾਮਿ ਉਪਾਈਆ ਰਾਮ ॥**

ਮਨੁੱਖਾ ਦੇਹ ਰੂਪੀ ਤੇਜਣ ਜਾਤੀ ਦੀ ਘੋੜੀ ਰਾਮਿ=ਰਾਮ ਨੇ ਰਾਮ=ਅਰਾਮ ਵਾਸਤੇ ਪੈਦਾ ਕੀਤੀ ਹੈ।

**ਜਿਤੁ ਹਰਿ ਪ੍ਰਭੁ ਜਾਪੈ ਸਾ ਧਨੁ ਧੰਨੁ ਤੁਖਾਈਆ ਰਾਮ ॥**

ਜਿਸ ਮਨੁੱਖਾ ਦੇਹ ਰੂਪੀ ਘੋੜੀ ਕਰਕੇ ਹਰੀ ਪ੍ਰਭੂ ਰਾਮ ਜਾਪੈ=ਜਾਣਿਆ ਜਾਂਦਾ ਹੈ, ਉਹ ਮਨੁੱਖਾ ਦੇਹ ਰੂਪੀ ਤੁਖਾਈਆ=ਘੋੜੀ ਧੰਨਤਾ ਜੋਗ ਹੈ।

**ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ ਸਾਬਾਸੈ ਧੁਰਿ ਪਾਇਆ ਕਿਰਤੁ ਜੁੜੰਦਾ ॥**

ਜਿਸ ਮਨੁੱਖਾ ਦੇਹ ਕਰਕੇ ਹਰੀ ਪ੍ਰਭੂ, ਜਾਪੈ=ਜਾਣਿਆਂ ਜਾਂਦਾ ਹੈ, ਉਹ ਦੇਹ ਧੰਨੁ ਸਾਬਾਸੈ=ਧੰਨਤਾ ਦੇ ਜੋਗ ਹੈ, ਕਿਰਤੁ=ਕਰਮਾਂ ਅਨੁਸਾਰ ਧੁਰ ਰੂਪ ਪਰਮੇਸ਼ਰ ਵਿਚ ਜੁੜਨਾ ਪਾਇਆ ਹੈ।

**ਚੜਿ ਦੇਹੜਿ ਘੋੜੀ ਬਿਖਮੁ ਲਘਾਏ ਮਿਲੁ ਗੁਰਮੁਖਿ ਪਰਮਾਨੰਦਾ ॥**

ਮਨੁੱਖਾ ਦੇਹ ਰੂਪੀ ਘੋੜੀ ਉੱਤੇ ਚੜ੍ਹਕੇ ਭਾਵ ਭਗਤੀ ਕਰਕੇ ਗੁਰਮੁਖ ਜਨ ਪਰਮਾਨੰਦ ਨੂੰ ਮਿਲਕੇ ਹੋਰਨਾਂ ਨੂੰ ਕਠਨ ਸੰਸਾਰ ਤੋਂ ਪਾਰ ਲੰਘਾਉਂਦੇ ਹਨ।

**ਹਰਿ ਹਰਿ ਕਾਜੁ ਰਚਾਇਆ ਪੂਰੈ ਮਿਲਿ ਸੰਤ ਜਨਾ ਜੰਞ ਆਈ ॥**

ਪੂਰਿਆਂ ਗੁਰਾਂ ਨੇ ਹਰਿ ਹਰਿ ਦੀ ਪ੍ਰਾਪਤੀ ਦਾ ਕਾਜੁ=ਵਿਆਹ ਰਚਾਇਆ ਹੈ, ਜੋ ਸੰਤ ਜਨਾਂ ਦਾ ਮਿਲਾਪ ਕੀਤਾ ਹੈ ਏਹੀ ਜੰਞ ਆਈ ਹੈ।

**ਜਨ ਨਾਨਕ ਹਰਿ ਵਰੁ ਪਾਇਆ ਮੰਗਲੁ**
**ਮਿਲਿ ਸੰਤ ਜਨਾ ਵਾਧਾਈ ॥ ੪ ॥ ੧ ॥ ੫ ॥**

ਗੁਰੂ ਜੀ ਕਥਨ ਕਰਦੇ ਹਨ, ਮੰਗਲੁ=ਅਨੰਦ ਸਰੂਪ ਹਰੀ-ਪਤੀ ਨੂੰ ਪਾਇਆ ਹੈ, ਸੰਤ ਜਨਾਂ ਨਾਲ ਮਿਲਣ ਕਰਕੇ ਅਨੰਦ ਦੀ ਵਧਾਈ ਵੱਜੀ ਹੈ ॥ ੪ ॥ ੧ ॥ ੫ ॥

ਪਹਿਲੇ ਕਹੇ ਪ੍ਰਸੰਗ ਨੂੰ ਫਿਰ ਸਪਸ਼ਟ ਕਰਦੇ ਹਨ-

**[ਪੰਨਾ ੫੭੬] ਵਡਹੰਸੁ ਮਹਲਾ ੪ ॥**

**ਦੇਹ ਤੇਜਨੜੀ ਹਰਿ ਨਵ ਰੰਗੀਆ ਰਾਮ ॥**

ਤੇਜਨੜੀ=ਤੇਜਣ ਜਾਤੀ ਦੀ ਖੁਰਾਸਾਨੀ ਮਨੁੱਖਾ ਦੇਹ ਰੂਪੀ ਤੇਜਨੜੀ=ਘੋੜੀ ਨਵੀਨ ਹਰੀ ਰਾਮ ਵਿਚ ਰੰਗਣੇ ਵਾਲੀ ਹੈ।

ਨੋਟ :-"ਤੇਜਨੜੀ" ਦੇ ਦੋ ਅਰਥ ਸਮਝਣੇ ਚਾਹੀਦੇ ਹਨ, ੧. ਤੇਜਣ ਜਾਤਿ ਦੀ, ੨. ਘੋੜੀ।

**ਗੁਰ ਗਿਆਨੁ ਗੁਰੂ ਹਰਿ ਮੰਗੀਆ ਰਾਮ ॥**

ਹਰੀ ਰਾਮ ਦੀ ਪ੍ਰਾਪਤੀ ਵਾਸਤੇ ਗੁਰਾਂ ਪਾਸੋਂ ਗੁਰ ਗਿਆਨੁ=ਅਪ੍ਰੋਖ ਗਿਆਨ ਮੰਗਣਾ ਕਰੇ।

**ਗਿਆਨ ਮੰਗੀ ਹਰਿ ਕਥਾ ਚੰਗੀ ਹਰਿ ਨਾਮੁ ਗਤਿ ਮਿਤਿ ਜਾਣੀਆ ॥**

ਗਿਆਨ ਦੀ ਪ੍ਰਾਪਤੀ ਵਾਸਤੇ ਹਰੀ ਦੀ ਚੰਗੀ ਕਥਾ ਮੰਗਣਾ ਕਰੇ, ਜਿਸ ਨੇ ਹਰੀ ਨਾਮ ਜਪਿਆ ਹੈ ਉਸ ਨੇ ਗਤਿ=ਮੁਕਤੀ ਦੀ ਮਰਯਾਦਾ ਨੂੰ ਜਾਣਿਆਂ ਹੈ।

**ਸਭੁ ਜਨਮੁ ਸਫਲਿਓ ਕੀਆ ਕਰਤੇ ਹਰਿ ਰਾਮ ਨਾਮਿ ਵਖਾਣੀਆ ॥**

ਜਿਨ੍ਹਾਂ ਨੇ ਹਰੀ ਰਾਮ ਨਾਮ ਨੂੰ ਕਥਨ ਕੀਤਾ ਹੈ, ਕਰਤੇ ਪੁਰਖ ਨੇ ਉਹਨਾਂ ਦਾ ਸਾਰਾ ਮਨੁੱਖਾ ਜਨਮ ਸਫਲ ਕੀਤਾ ਹੈ। ਪਾਠਾਂਤ੍ਰ :-'ਸਫਲਿਉ' ਭੀ ਹੈ।

**ਹਰਿ ਰਾਮ ਨਾਮੁ ਸਲਾਹਿ ਹਰਿ ਪ੍ਰਭ ਹਰਿ ਭਗਤਿ ਹਰਿ ਜਨ ਮੰਗੀਆ ॥**

ਹਰਿ ਹਰਿ ਪ੍ਰਭੂ ਦੇ ਰਾਮ ਨਾਮ ਨੂੰ ਸਲਾਹੁਣਾ ਕਰ, ਹਰੀ ਦੇ ਜਨਾਂ ਨੇ ਹਰੀ ਦੀ ਭਗਤੀ ਮੰਗੀ ਹੈ।

**ਜਨੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਭਗਤਿ ਗੋਵਿੰਦ ਚੰਗੀਆ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਸੰਤੋ ! ਸੁਣਨਾ ਕਰੋ, ਹਰੀ ਗੋਬਿੰਦ ਦੀ ਭਗਤੀ ਸਭ ਤੋਂ ਚੰਗੀ ਹੈ ॥ ੧ ॥

**ਦੇਹ ਕੰਚਨ ਜੀਨੁ ਸੁਵਿਨਾ ਰਾਮ ॥ ਜੜਿ ਹਰਿ ਹਰਿ ਨਾਮੁ ਰਤੰਨਾ ਰਾਮ ॥**

ਮਨੁੱਖਾ ਦੇਹ ਰੂਪੀ ਘੋੜੀ ਕੰਚਨ=ਸੋਨੇ ਵਾਂਗੂੰ ਸੁੰਦਰ ਹੈ, ਸੁਵਿਨਾ=ਸਰੇਸ਼ਟ ਰੰਗ ਵਾਲੇ ਰਾਮ ਦਾ ਜੋ ਬੁੱਝਣਾ ਹੈ ਇਹੀ ਸੁਵਿਨਾ ਜੀਨੁ=ਸੋਨੇ ਦੀ ਕਾਠੀ ਹੈ। ਹਰਿ ਹਰਿ ਰਾਮ ਦੇ ਨਾਮਾਂ ਰੂਪੀ ਰਤਨ ਜਿਸ ਵਿਚ ਜੜੇ ਹੋਏ ਹਨ।

**ਜੜਿ ਨਾਮ ਰਤਨੁ ਗੋਵਿੰਦ ਪਾਇਆ ਹਰਿ ਮਿਲੇ ਹਰਿ ਗੁਣ ਸੁਖ ਘਣੇ ॥**

ਨਾਮ ਰੂਪ ਰਤਨਾਂ ਦੇ ਜੜਨ ਕਰਕੇ ਗੋਬਿੰਦ ਨੂੰ ਪਾਇਆ ਹੈ। ਅਥਵਾ :-ਰਤਨੁ=ਅਮੋਲਕ ਨਾਮ ਵਿਚ ਮਨ ਨੂੰ ਜੜਿਆ ਤਾਂ ਗੋਬਿੰਦ ਨੂੰ ਪਾਇਆ। ਹਰਿ ਹਰਿ ਦੇ ਗੁਣਾਂ ਕਰਕੇ ਘਣੇ=ਬਹੁਤੇ ਸੁਖ ਮਿਲੇ ਹਨ।

**ਗੁਰ ਸਬਦੁ ਪਾਇਆ ਹਰਿ ਨਾਮੁ ਧਿਆਇਆ**
**ਵਡਭਾਗੀ ਹਰਿ ਰੰਗ ਹਰਿ ਬਣੇ ॥**

ਜਿਸ ਨੇ ਗੁਰ-ਉਪਦੇਸ਼ ਨੂੰ ਪਾਕੇ ਹਰੀ ਨਾਮ ਨੂੰ ਧਿਆਉਣਾ ਕੀਤਾ ਹੈ, ਉਹ ਵਡਭਾਗੀ ਹਰੀ ਵਿਚ ਰੰਗ=ਪ੍ਰੇਮ ਕਰਕੇ ਹਰੀ ਦਾ ਸਰੂਪ ਬਣੇ ਹਨ।

**ਹਰਿ ਮਿਲੇ ਸੁਆਮੀ ਅੰਤਰਜਾਮੀ ਹਰਿ ਨਵਤਨ ਹਰਿ ਨਵ ਰੰਗੀਆ ॥**

ਅੰਤਰਜਾਮੀ ਹਰੀ ਸੁਆਮੀ ਆਕੇ ਮਿਲੇ, ਜੋ ਹਰੀ ਪਿੱਛੇ ਨਵਤਨ=ਨਵੀਨ ਸੀ ਅਤੇ ਹੁਣ ਭੀ ਨਵ ਰੰਗੀਆ=ਨਵੀਨ ਅਨੰਦ ਦੇਣ ਵਾਲਾ ਹੈ।

**ਨਾਨਕੁ ਵਖਾਣੈ ਨਾਮੁ ਜਾਣੈ ਹਰਿ ਨਾਮੁ ਹਰਿ ਪ੍ਰਭ ਮੰਗੀਆ ॥੨॥**

ਗੁਰੂ ਜੀ ਕਥਨ ਕਰਦੇ ਹਨ, ਜੋ ਨਾਮ ਦੇ ਪ੍ਰਤਾਪ ਨੂੰ ਜਾਣਦੇ ਹਨ, ਉਹ ਹਰੀ ਪ੍ਰਭੂ ਪਾਸੋਂ ਹਰਿ ਹਰਿ ਨਾਮ ਹੀ ਮੰਗਦੇ ਹਨ ॥ ੨ ॥

**ਕੜੀਆਲੁ ਮੁਖੇ ਗੁਰਿ ਅੰਕਸੁ ਪਾਇਆ ਰਾਮ ॥**
**ਮਨੁ ਮੈਗਲੁ ਗੁਰ ਸਬਦਿ ਵਸਿ ਆਇਆ ਰਾਮ ॥**

ਜਿਵੇਂ ਮਨੁੱਖਾ ਦੇਹ ਰੂਪੀ ਘੋੜੀ ਦੇ ਮੂੰਹ ਵਿਚ ਗੁਰਾਂ ਨੇ ਗਿਆਨ ਰੂਪ ਕੜਿਆਲਾ ਪਾਇਆ ਹੈ। ਇਸੇ ਤਰ੍ਹਾਂ ਗੁਰਾਂ ਦੇ ਉਪਦੇਸ਼ ਰੂਪੀ ਅੰਕਸੁ=ਕੁੰਡੇ ਨਾਲ ਮਨ ਰੂਪੀ ਮੈਗਲੁ=ਹਾਥੀ ਵਸ ਵਿਚ ਆਇਆ ਹੈ।

**ਮਨੁ ਵਸਗਤਿ ਆਇਆ ਪਰਮਪਦੁ ਪਾਇਆ ਸਾ ਧਨ ਕੰਤਿ ਪਿਆਰੀ ॥**

ਜਿਸ ਦਾ ਮਨ ਪੂਰੀ ਤਰ੍ਹਾਂ ਵਸ ਵਿਚ ਆ ਗਿਆ ਹੈ ਉਸ ਨੇ ਪਰਮ-ਪਦ ਪਾਇਆ ਹੈ, ਅਤੇ ਸਾ ਧਨ=ਉਹ ਜੀਵ ਰੂਪੀ ਇਸਤ੍ਰੀ ਪਤੀ ਪਰਮਾਤਮਾ ਨੂੰ ਪਿਆਰੀ ਲੱਗੀ ਹੈ।

**ਅੰਤਰਿ ਪ੍ਰੇਮੁ ਲਗਾ ਹਰਿ ਸੇਤੀ ਘਰਿ ਸੋਹੈ ਹਰਿ ਪ੍ਰਭ ਨਾਰੀ ॥**

ਜਿਸ ਦੇ ਅੰਤਹ ਕਰਨ ਵਿਚ ਹਰੀ ਨਾਲ ਮਿਲਣ ਦਾ ਪ੍ਰੇਮ ਲੱਗਾ ਹੈ, ਉਹ ਜਗਿਆਸੂ ਰੂਪ ਇਸਤ੍ਰੀ ਹਰੀ ਪ੍ਰਭੂ ਦੇ ਸਰੂਪ ਘਰ ਵਿਚ ਜਾਕੇ ਸੋਹੈ=ਸੋਭਾ ਪਾਉਂਦੀ ਹੈ।

**ਹਰਿ ਰੰਗਿ ਰਾਤੀ ਸਹਜੇ ਮਾਤੀ ਹਰਿ ਪ੍ਰਭੁ ਹਰਿ ਹਰਿ ਪਾਇਆ ॥**

ਜੋ ਹਰੀ ਦੇ ਰੰਗਿ=ਪ੍ਰੇਮ ਵਿਚ ਰੱਤੀ ਹੈ ਉਹ ਸਹਜੇ=ਗਿਆਨ ਵਿਚ ਮਾਤੀ=ਮਸਤ ਹੋਈ ਹੈ, ਉਸ ਨੇ ਹਰਿ ਹਰਿ ਜੋ ਪ੍ਰਭੂ=ਰੱਖਯਕ ਹੈ, ਉਸ ਹਰੀ ਨੂੰ ਪਾਇਆ ਹੈ।

**ਨਾਨਕ ਜਨੁ ਹਰਿ ਦਾਸੁ ਕਹਤੁ ਹੈ ਵਡਭਾਗੀ ਹਰਿ ਹਰਿ ਧਿਆਇਆ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਜੋ ਜਨ ਹਰੀ ਦਾਸ ਕਿਹਾ ਜਾਂਦਾ ਹੈ, ਉਸ ਵਡਭਾਗੀ ਨੇ ਹਰਿ ਹਰਿ ਨੂੰ ਧਿਆਉਣਾ ਕੀਤਾ ਹੈ ॥ ੩ ॥

**ਦੇਹ ਘੋੜੀ ਜੀ ਜਿਤੁ ਹਰਿ ਪਾਇਆ ਰਾਮ ॥**
**ਮਿਲਿ ਸਤਿਗੁਰ ਜੀ ਮੰਗਲੁ ਗਾਇਆ ਰਾਮ ॥**

ਉਹ ਮਨੁੱਖਾ ਦੇਹ ਰੂਪੀ ਘੋੜੀ ਸਰੇਸ਼ਟ ਹੈ, ਜਿਸ ਉੱਤੇ ਚੜ੍ਹਕੇ ਹਰੀ ਰਾਮ ਜੀ ਨੂੰ ਪਾ ਲਈਦਾ ਹੈ। ਜਿਸ ਨੂੰ ਸਤਿਗੁਰੂ ਜੀ ਮਿਲੇ ਹਨ ਉਸ ਨੇ ਰਾਮ ਜੀ ਦੇ ਮੰਗਲਾਂ ਨੂੰ ਗਾਇਆ ਹੈ।

**ਹਰਿ ਗਾਇ ਮੰਗਲੁ ਰਾਮ ਨਾਮਾ ਹਰਿ ਸੇਵ ਸੇਵਕ ਸੇਵ ਕੀ ॥**

ਰਾਮ ਹੈ ਨਾਮ ਜਿਸ ਦਾ ਉਸ ਹਰੀ ਦੇ ਮੰਗਲਾਂ ਨੂੰ ਗਾਇਆ ਹੈ, ਸੇਵਣੇ ਜੋਗ ਜੋ ਹਰੀ ਹੈ ਉਸ ਦੇ ਸੇਵਕਾਂ ਦੀ ਸੇਵਾ ਕੀ=ਕੀਤੀ। ਅਥਵਾ :-ਸੇਵਣੇ ਜੋਗ ਹਰੀ ਦੇ ਸੇਵਕ ਹੋਏ ਤਾਂ ਫਿਰ ਹੋਰ ਕਿਸੇ ਦੀ ਕੀ ਸੇਵਾ ਕਰਨੀ ਹੈ। ਅਥਵਾ :-ਮਨ ਬਾਣੀ, ਸਰੀਰ ਕਰਕੇ ਹਰੀ ਦੀ ਸੇਵਾ ਕੀ=ਕੀਤੀ।

ਅਥਵਾ :-ਜੀਵਾਂ ਕਰਕੇ ਸੇਵਣੇ ਜੋਗ ਜੋ ਬ੍ਰਹਮਾ ਆਦਿਕ ਹਨ, ਬ੍ਰਹਮਾ ਆਦਿਕਾਂ ਕਰਕੇ ਸੇਵਣੇ ਜੋਗ ਜੋ ਹਰੀ ਹੈ ਉਸ ਦੀ ਸੇਵ ਕੀ=ਸੇਵਾ ਕੀਤੀ।

**ਪ੍ਰਭ ਜਾਇ ਪਾਵੈ ਰੰਗ ਮਹਲੀ ਹਰਿ ਰੰਗੁ ਮਾਣੇ ਰੰਗ ਕੀ ॥**

ਉਹ ਮਹਲੀ=ਜਗਿਆਸੂ ਪ੍ਰਭੂ ਰੰਗ ਮਹਲੀ ਦੀ ਜਾਇ=ਜਗ੍ਹਾ ਨੂੰ ਪਾਉਂਦਾ ਹੈ, ਜਿਸ ਨੇ ਰੰਗ ਕੀ= ਪ੍ਰੇਮ ਕੀਤਾ ਹੈ ਉਹ ਹਰੀ ਦੇ ਰੰਗੁ=ਅਨੰਦ ਨੂੰ ਮਾਣਦਾ ਹੈ। ਅਥਵਾ :-ਜਿਸ ਨੇ ਹਰੀ ਦੇ ਰੰਗੁ= ਅਨੰਦ ਨੂੰ ਮਾਣਿਆਂ ਹੈ ਉਸ ਨੂੰ ਹੋਰ ਰੰਗ ਦੀ ਕੀ ਲੋੜ ਹੈ।

**ਗੁਣ ਰਾਮ ਗਾਏ ਮਨਿ ਸੁਭਾਏ ਹਰਿ ਗੁਰਮਤੀ ਮਨਿ ਧਿਆਇਆ ॥**

ਮਨ ਵਿਚ ਸੁਭਾਏ=ਸਰੇਸ਼ਟ ਪ੍ਰੇਮ ਹੋਣ ਕਰਕੇ ਰਾਮ ਦੇ ਗੁਣ ਗਾਏ ਹਨ, ਗੁਰਮਤੀਆਂ ਨੇ ਮਨ ਵਿਚ ਹਰੀ ਨੂੰ ਸਿਮਰਿਆ ਹੈ।

**ਜਨ ਨਾਨਕ ਹਰਿ ਕਿਰਪਾ ਧਾਰੀ ਦੇਹ ਘੋੜੀ ਚੜਿ ਹਰਿ ਪਾਇਆ ॥੪॥੨॥੬॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਜਨ ਉੱਤੇ ਹਰੀ ਨੇ ਕ੍ਰਿਪਾ ਦ੍ਰਿਸ਼ਟੀ ਧਾਰੀ ਹੈ, ਉਸ ਨੇ ਮਨੁੱਖਾ ਦੇਹ ਰੂਪੀ ਘੋੜੀ ਉੱਤੇ ਚੜ੍ਹਕੇ ਹਰੀ ਨੂੰ ਪਾਇਆ ਹੈ ॥ ੪ ॥ ੨ ॥ ੬ ॥

**ਰਾਗੁ ਵਡਹੰਸੁ ਮਹਲਾ ੫ ਛੰਤ ਘਰੁ ੪ ੴ ਸਤਿਗੁਰ ਪ੍ਰਸਾਦਿ ॥**

**ਗੁਰ ਮਿਲਿ ਲਧਾ ਜੀ ਰਾਮੁ ਪਿਆਰਾ ਰਾਮ ॥**

ਰਾਮ=ਹੇ ਭਾਈ ! ਜੋ ਰਾਮ ਸਾਰੇ ਰਮਿਆ ਹੋਇਆ ਹੈ, ਉਸ ਨੂੰ ਗੁਰਾਂ ਨਾਲ ਮਿਲਕੇ ਲਧਾ= ਲੱਭ ਲਿਆ ਹੈ।

**ਇਹੁ ਤਨੁ ਮਨੁ ਦਿਤੜਾ ਵਾਰੋ ਵਾਰਾ ਰਾਮ ॥**

ਰਾਮ=ਹੇ ਭਾਈ ! ਇਹ ਤਨ ਰਾਮ ਤੋਂ ਵਾਰਨੇ ਕਰ ਦਿੱਤਾ ਹੈ, ਅਤੇ ਮਨ ਨੂੰ ਭੀ ਰਾਮ ਤੋਂ ਵਾਰਨੇ ਕਰ ਦਿੱਤਾ ਹੈ।

**ਤਨੁ ਮਨੁ ਦਿਤਾ ਭਵਜਲੁ ਜਿਤਾ ਚੂਕੀ ਕਾਂਣਿ ਜਮਾਣੀ ॥**

ਤਨ ਮਨ ਨੂੰ ਕੁਰਬਾਨ ਕਰ ਦਿੱਤਾ ਹੈ ਸੰਸਾਰ ਨੂੰ ਜਿੱਤ ਲਿਆ ਹੈ, ਜਮਾਂ ਦੀ ਕਾਣ ਕਨੌਂਡ ਚੁੱਕ ਗਈ ਹੈ।

**ਅਸਥਿਰੁ ਥੀਆ ਅੰਮ੍ਰਿਤੁ ਪੀਆ ਰਹਿਆ ਆਵਣ ਜਾਣੀ ॥**

ਨਾਮ ਅੰਮ੍ਰਿਤ ਪੀਆ=ਪੀਣ ਕਰਕੇ ਮਨ ਇਸਥਿਤ ਹੋਇਆ, ਤਾਂ ਜਨਮ ਮਰਨ ਰਹਿ ਗਿਆ।

**ਸੋ ਘਰੁ ਲਧਾ ਸਹਜਿ ਸਮਧਾ ਹਰਿ ਕਾ ਨਾਮੁ ਅਧਾਰਾ ॥**

ਹਰੀ ਨਾਮ ਦਾ ਅਧਾਰਾ=ਆਸਰਾ ਪਾਕੇ ਸਹਜਿ ਸਮਧਾ=ਗਿਆਨ ਵਿੱਚ ਸਮਾਇਆ ਤਾਂ ਉਸ ਸਰੂਪ ਘਰ ਨੂੰ ਲਧਾ=ਲੱਭ ਲਿਆ।

**ਕਹੁ ਨਾਨਕ ਸੁਖਿ ਮਾਣੇ ਰਲੀਆਂ ਗੁਰ ਪੂਰੇ ਕੰਉ ਨਮਸਕਾਰਾ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਸੁਖੀ ਹੋਕੇ ਰਲੀਆਂ=ਖੁਸ਼ੀਆਂ ਮਾਣਦੇ ਹਾਂ, ਅਤੇ ਪੂਰਿਆਂ ਗੁਰਾਂ ਨੂੰ ਨਮਸ਼ਕਾਰ ਕਰਦੇ ਹਾਂ ॥ ੧ ॥

**ਸੁਣਿ ਸਜਣ ਜੀ ਮੈਡੜੇ ਮੀਤਾ ਰਾਮ ॥ ਗੁਰਿ ਮੰਤ੍ਰੁ ਸਬਦੁ ਸਚੁ ਦੀਤਾ ਰਾਮ ॥**

ਹੇ ਮੇਰੇ ਸੱਜਣੋ ! ਰਾਮ ਦੇ ਮਿੱਤਰੋ ! ਤੁਸੀਂ ਸੁਣਨਾ ਕਰੋ, ਗੁਰਾਂ ਨੇ ਸਚੁ=ਨਿਸਚੇ ਕਰਕੇ ਰਾਮ ਦੀ ਪ੍ਰਾਪਤੀ ਕਰਨ ਵਾਲਾ ਉਪਦੇਸ਼ ਰੂਪ ਮੰਤ੍ਰ ਦੇਣਾ ਕੀਤਾ ਹੈ।

**ਸਚੁ ਸਬਦੁ ਧਿਆਇਆ ਮੰਗਲੁ ਗਾਇਆ ਚੂਕੇ ਮਨਹੁ ਅਦੇਸਾ ॥**

ਸੱਚੇ ਸਬਦੁ=ਬ੍ਰਹਮ ਨੂੰ ਧਿਆਇਆ ਅਤੇ ਉਸੇ ਦੇ ਮੰਗਲੁ=ਜਸ ਨੂੰ ਗਾਇਆ ਤਾਂ ਮਨ ਵਿੱਚੋਂ ਸਾਰੇ ਅਦੇਸਾ=ਸੰਸੇ ਚੁਕ ਗਏ।

**ਸੋ ਪ੍ਰਭੁ ਪਾਇਆ ਕਤਹਿ ਨ ਜਾਇਆ ਸਦਾ ਸਦਾ ਸੰਗਿ ਬੈਸਾ ॥**

ਉਸ ਪ੍ਰਭੂ ਨੂੰ ਪਾਇਆ ਹੈ ਜੋ ਛੱਡਕੇ ਕਿਤੇ ਨਹੀਂ ਜਾਂਦਾ, ਸਦਾ=ਨਿੱਤ ਰੂਪ ਪਰਮਾਤਮਾ ਦੇ ਨਾਲ ਸਦਾ ਬੈਠਣਾ ਕੀਤਾ।

**[ਪੰਨਾ ੫੭੭] ਪ੍ਰਭ ਜੀ ਭਾਣਾ ਸਚਾ ਮਾਣਾ ਪ੍ਰਭਿ ਹਰਿ ਧਨੁ ਸਹਜੇ ਦੀਤਾ ॥**

ਜੋ ਪ੍ਰਭੂ ਜੀ ਨੂੰ ਭਾਣਾ=ਭਾਇਆ ਹੈ ਉਸ ਨੇ ਸੱਚਾ ਅਨੰਦ ਮਾਣਿਆਂ ਹੈ, ਕਿਉਂਕਿ ਉਸ ਨੂੰ ਪ੍ਰਭੂ ਨੇ ਸਹਜੇ ਹੀ ਹਰੀ ਨਾਮ ਧਨ ਦਿੱਤਾ ਹੈ।

**ਕਹੁ ਨਾਨਕ ਤਿਸੁ ਜਨ ਬਲਿਹਾਰੀ ਤੇਰਾ ਦਾਨੁ ਸਭਨੀ ਹੈ ਲੀਤਾ ॥੨॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਉਸ ਮਹਾਤਮਾ ਤੋਂ ਸਦਾ ਬਲਿਹਾਰ ਜਾਂਦਾ ਹਾਂ, ਜਿਸ ਪਾਸੋਂ ਤੇਰੇ

ਨਾਮ ਦਾ ਦਾਨ ਸਭਨਾਂ ਜਗਿਆਸੂਆਂ ਨੇ ਲਿਆ ਹੈ ॥ ੨॥

**ਤਉ ਭਾਣਾ ਤਾਂ ਤ੍ਰਿਪਤਿ ਅਘਾਏ ਰਾਮ ॥**
**ਮਨੁ ਥੀਆ ਠੰਢਾ ਸਭ ਤ੍ਰਿਸਨ ਬੁਝਾਏ ਰਾਮ ॥**

ਹੇ ਰਾਮ ! ਜਦ ਆਪ ਜੀ ਦਾ ਭਾਣਾ=ਹੁਕਮ ਮੰਨਿਆ ਤਾਂ ਅਸੀਂ ਤ੍ਰਿਪਤ ਹੋਕੇ ਅਘਾਏ=ਰੱਜ ਗਏ। ਹੇ ਰਾਮ ! ਸਾਰਿਆਂ ਪਦਾਰਥਾਂ ਦੀ ਤ੍ਰਿਸ਼ਨਾ ਬੁਝਾਕੇ ਮਨ ਠੰਢਾ=ਸ਼ਾਂਤ ਹੋ ਗਿਆ ਹੈ।

**ਮਨੁ ਥੀਆ ਠੰਢਾ ਚੂਕੀ ਡੰਝਾ ਪਾਇਆ ਬਹੁਤੁ ਖਜਾਨਾ ॥**

ਮਨ ਠੰਢਾ=ਸ਼ਾਂਤ ਹੋ ਗਿਆ ਹੈ, ਡੰਝਾ=ਚਾਹ।
ਅਥਵਾ:-ਜਲਨਤਾ ਮਿਟ ਗਈ ਹੈ, ਬਹੁਤ ਪ੍ਰਕਾਰ ਦਾ ਸ਼ੁਭ ਗੁਣਾਂ ਰੂਪ ਖਜ਼ਾਨਾ ਪਾਇਆ ਹੈ।

**ਸਿਖ ਸੇਵਕ ਸਭਿ ਭੁੰਚਣ ਲਗੇ ਹੰਉ ਸਤਗੁਰ ਕੈ ਕੁਰਬਾਨਾ ॥**

ਇੱਕ ਮੇਰੀ ਕੀ ਗੱਲ ਹੈ, ਸਾਰੇ ਸਿੱਖ, ਸੇਵਕ ਉਸ ਆਤਮਕ ਅਨੰਦ ਨੂੰ ਭੁੰਚਣ=ਭੋਗਣ ਲੱਗੇ ਹਨ, ਤਾਂਤੇ ਮੈਂ ਸਤਿਗੁਰਾਂ ਤੋਂ ਬਲਿਹਾਰ ਜਾਂਦਾ ਹਾਂ।

**ਨਿਰਭਉ ਭਏ ਖਸਮ ਰੰਗਿ ਰਾਤੇ ਜਮ ਕੀ ਤ੍ਰਾਸ ਬੁਝਾਏ ॥**

ਜਾਂ ਮਾਲਕ ਪਰਮਾਤਮਾ ਦੇ ਰੰਗਿ=ਪ੍ਰੇਮ ਵਿੱਚ ਤਦਾਕਾਰ ਹੋਏ ਤਾਂ ਜਮਾਂ ਦੀ ਖ਼ੌਫ਼ਤਾਈ ਬੁਝਾ ਕੇ ਨਿਰਭਉ ਹੋ ਗਏ ਹਾਂ।

**ਨਾਨਕ ਦਾਸੁ ਸਦਾ ਸੰਗਿ ਸੇਵਕੁ ਤੇਰੀ ਭਗਤਿ ਕਰੰਉ ਲਿਵ ਲਾਏ ॥ ੩॥**

ਗੁਰੂ ਜੀ ਕਥਨ ਕਰਦੇ ਹਨ, ਹੇ ਪਰਮੇਸ਼ਰ ! ਦਾਸ ਨਿੱਤ ਹੀ ਤੇਰੇ ਸੰਗ ਹਨ, ਅਤੇ ਤੂੰ ਸੇਵਕਾਂ ਦੇ ਨਾਲ ਹੈਂ, ਮੈਂ ਬਿਰਤੀ ਲਗਾਕੇ ਆਪ ਜੀ ਦੀ ਭਗਤੀ ਕਰਦਾ ਹਾਂ ॥ ੩॥

**ਪੂਰੀ ਆਸਾ ਜੀ ਮਨਸਾ ਮੇਰੇ ਰਾਮ ॥**
**ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ ॥**

ਹੇ ਰਾਮ ਜੀ ! ਆਪ ਜੀ ਨੇ ਮੇਰੀ ਮਨਸਾ=ਬੁੱਧੀ ਦੀ ਆਸਾ ਪੂਰਨ ਕੀਤੀ ਹੈ।
ਹੇ ਰਾਮ ਜੀ ! ਮੈਂ ਤਾਂ ਸ਼ੁਭ-ਗੁਣਾਂ ਤੋਂ ਰਹਿਤ ਹਾਂ, ਇਹ ਸਾਰੇ ਤੇਰੇ ਹੀ ਗੁਣ=ਉਪਕਾਰ ਹਨ।

**ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ ॥**

ਹੇ ਮੇਰੇ ਠਾਕੁਰ ! ਤੇਰੇ ਵਿੱਚ ਹੀ ਸਾਰੇ ਸ਼ੁਭ ਗੁਣ ਹਨ, ਮੈਂ ਕਿਤ ਮੁਖਿ=ਕਿਸ ਮੂੰਹ ਨਾਲ ਤੇਰੀ ਪਮਾ ਕਰਾਂ।

**ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ ॥**

ਤੁਸਾਂ ਨੇ ਮੇਰਾ ਗੁਣ ਔਗੁਣ ਕੁਝ ਭੀ ਨਹੀਂ ਵਿਚਾਰਿਆ, ਇੱਕ ਖਿਨ ਵਿੱਚ ਹੀ ਮੈਨੂੰ ਬਖਸ਼ ਲੀਤਾ ਹੈ।

**ਨਉਨਿਧਿ ਪਾਈ ਵਜੀ ਵਾਧਾਈ ਵਾਜੇ ਅਨਹਦ ਤੂਰੇ ॥**

ਭਗਤੀ ਰੂਪ ਨੌ-ਨਿਧੀ ਪਾਈ ਹੈ, ਇਸ ਤੇ ਵਾਧਾਈ ਵਜੀ=ਖੁਸ਼ੀ ਪ੍ਰਗਟ ਹੋਈ ਹੈ, ਅਤੇ ਅਨਹਦ=ਇੱਕ ਰਸ ਅਹੰ ਬ੍ਰਹਮਾਸਮੀ ਰੂਪੀ ਤੂਰੇ=ਵਾਜੇ ਵੱਜੇ ਹਨ।

**ਕਹੁ ਨਾਨਕ ਮੈ ਵਰੁ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ ॥੪॥੧॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਘਰ ਵਿੱਚੋਂ ਹੀ ਵਰੁ=ਪਤੀ ਨੂੰ ਪਾ ਲਿਆ ਹੈ, ਅਤੇ ਮੇਰੇ ਜੀਅ ਦੇ ਸਾਰੇ ਵਿਸੂਰੇ=ਝੋਰੇ ਲਹਿ ਗਏ ਹਨ ॥ ੪ ॥ ੧ ॥

**ਸਲੋਕੁ ॥ ਕਿਆ ਸੁਣੇਦੋ ਕੂੜੁ ਵੰਞਨਿ ਪਵਣ ਝੁਲਾਰਿਆ ॥**

ਹੇ ਜੀਵ ! ਝੂਠੇ ਪਦਾਰਥਾਂ ਦੇ ਬਚਨ ਕੀ ਸੁਣਦਾ ਹੈਂ, ਇਹ ਤਾਂ ਪਵਣ ਝੁਲਾਰਿਆ=ਹਵਾ ਦੇ ਬੁੱਲੇ ਵਾਂਗੂੰ ਵੰਞਨਿ=ਤੁਰੇ ਜਾਂਦੇ ਹਨ।

**ਨਾਨਕ ਸੁਣੀਅਰ ਤੇ ਪਰਵਾਣੁ ਜੋ ਸੁਣੇਦੇ ਸਚੁ ਧਣੀ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਉਹ ਸੁਣੀਅਰ=ਕੰਨ ਪਰਵਾਣੁ=ਸਫਲੇ ਹਨ, ਜੋ ਕੰਨ ਮਾਲਕ ਦੇ ਸੱਚੇ ਨਾਮ ਨੂੰ ਸੁਣੇਦੇ=ਸੁਣਦੇ ਹਨ ॥ ੧ ॥

**ਛੰਤੁ ॥ ਤਿਨ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ ॥**

ਹੇ ਭਾਈ ! ਮੈਂ ਉਸ ਤੋਂ ਬਲਿਹਾਰ ਜਾਂਦਾ ਹਾਂ, ਜਿਸ ਨੇ ਪ੍ਰਭੂ ਦਾ ਨਾਮ ਸ੍ਰਵਣੀ=ਕੰਨੀਂ ਸੁਣਿਆਂ ਹੈ।

**ਸੇ ਸਹਜਿ ਸੁਹੇਲੇ ਜਿਨ ਹਰਿ ਹਰਿ ਰਸਨਾ ਭਣਿਆ ਰਾਮ ॥**

ਰਾਮ=ਹੇ ਭਾਈ ਉਹ ਪੁਰਸ਼ ਸਹਜੇ ਹੀ ਸੁਹੇਲੇ=ਸੁਖੀ ਹਨ, ਜਿਨ੍ਹਾਂ ਨੇ ਰਸਨਾ ਨਾਲ ਹਰਿ ਹਰਿ ਦੇ ਨਾਮ ਨੂੰ ਭਣਿਆ=ਉਚਾਰਿਆ ਹੈ।

**ਸੇ ਸਹਜਿ ਸੁਹੇਲੇ ਗੁਣਹ ਅਮੋਲੇ ਜਗਤ ਉਧਾਰਣ ਆਏ ॥**

ਉਹ-ਸਹਜੇ ਸੁਹੇਲੇ=ਸੁਖੀ ਹਨ, ਉਹਨਾਂ ਕੋਲ ਅਮੋਲਕ ਗੁਣ ਹਨ; ਉਹ ਜਗਤ ਨੂੰ ਉਧਾਰਣ=ਤਾਰਨ ਵਾਸਤੇ ਆਏ ਹਨ।

**ਭੈ ਬੋਹਿਥ ਸਾਗਰ ਪ੍ਰਭ ਚਰਣਾ ਕੇਤੇ ਪਾਰਿ ਲੰਘਾਏ ॥**

ਉਹ ਮਲਾਹ ਰੂਪ ਭੈ=ਹੋਏ ਹਨ, ਭੈ ਦਾਇਕ ਸੰਸਾਰ ਸਮੰਦ੍ਰ ਤੋਂ ਕਿਤਨੇ ਹੀ ਜੀਵ ਉਹਨਾਂ ਨੇ ਪ੍ਰਭੂ ਦੇ ਚਰਨਾਂ ਰੂਪ ਜਹਾਜ਼ ਉੱਤੇ ਚੜ੍ਹਾਕੇ ਪਾਰ ਲੰਘਾਏ ਹਨ।

**ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ ਤਿਨ ਕਾ ਲੇਖਾ ਨ ਗਣਿਆ ॥**

ਜਿਨ੍ਹਾਂ ਉੱਤੇ ਮੇਰੇ ਠਾਕੁਰ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ, ਉਹਨਾਂ ਦੇ ਪਾਪਾਂ ਪੁੰਨਾਂ ਦਾ ਹਿਸਾਬ ਨਹੀਂ ਗਿਣਿਆਂ।

**ਕਹੁ ਨਾਨਕ ਤਿਸੁ ਘੋਲਿ ਘੁਮਾਈ ਜਿਨਿ ਪ੍ਰਭੁ ਸ੍ਰਵਣੀ ਸੁਣਿਆ ॥੧॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਉਹਨਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਨੇ ਪ੍ਰਭੂ ਦਾ ਨਾਮ ਸ੍ਰਵਣੀ=ਕੰਨੀ ਸੁਣਿਆਂ ਹੈ ॥ ੧ ॥

**ਸਲੋਕੁ ॥ ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥**

ਮੈਂ ਨੇ ਸ਼ੁੱਧ ਬੁੱਧੀ ਰੂਪੀ ਲੋਇਣ=ਅੱਖਾਂ ਨਾਲ ਲੋਈ=ਪ੍ਰਕਾਸ਼ ਰੂਪ ਪਰਮਾਤਮਾ ਨੂੰ ਡਿਠ=ਵੇਖਿਆ ਹੈ; ਪਰ ਤਰੇਹ ਫਿਰ ਭੀ ਨਹੀਂ ਬੁਝੀ, ਸਗੋਂ ਮੂ=ਮੈਨੂੰ ਘਣੀ=ਬਹੁਤੀ ਚਾਹ ਹੋ ਗਈ ਹੈ।

ਅਥਵਾ:-ਅੱਖਾਂ ਨਾਲ ਸਾਰੀ ਦੁਨੀਆਂ ਵੇਖੀ ਹੈ, ਪਰ ਲੋਈ=ਪ੍ਰਕਾਸ਼ ਰੂਪ ਪ੍ਰਭੂ ਦੇ ਵੇਖੇ ਬਿਨਾਂ ਪਿਆਸ ਨਹੀਂ ਬੁਝਦੀ ਸਗੋਂ ਮੂ=ਮੈਨੂੰ ਘਣੀ=ਬਹੁਤ ਪਿਆਸ ਲੱਗ ਰਹੀ ਹੈ।

**ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੧॥***

ਗੁਰੂ ਜੀ ਕਥਨ ਕਰਦੇ ਹਨ, ਉਹ ਅੱਖੀਆਂ ਬਿਅੰਨਿ=ਹੋਰ ਹੀ ਹਨ, ਜਿਨ੍ਹਾਂ ਗਿਆਨ ਵੈਰਾਗ ਰੂਪ ਅੱਖਾਂ ਨਾਲ ਮੇਰਾ ਪਿਰੀ-ਪਰਮਾਤਮਾ ਡਿਸੰਦੋ=ਨਿਗਾਹ ਆਂਵਦਾ ਹੈ ॥ ੧ ॥

**ਛੰਤੁ॥ਜਿਨੀ ਹਰਿ ਪ੍ਰਭੁ ਡਿਠਾ ਤਿਨ ਕੁਰਬਾਣੇ ਰਾਮ॥ਸੇ ਸਾਚੀ ਦਰਗਹ ਭਾਣੇ ਰਾਮ॥**

ਰਾਮ=ਹੇ ਭਾਈ ! ਜਿਨ੍ਹਾਂ ਨੇ ਹਰੀ ਪ੍ਰਭੂ ਨੂੰ ਵੇਖਿਆ ਹੈ, ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ।
ਰਾਮ=ਹੇ ਭਾਈ ! ਉਹ ਸੱਚੀ ਦਰਗਾਹ ਵਿੱਚ ਰਾਮ ਨੂੰ ਅਥਵਾ:- ਸਭ ਨੂੰ ਭਾ ਗਏ ਹਨ।

**ਠਾਕੁਰਿ ਮਾਨੇ ਸੇ ਪਰਧਾਨੇ ਹਰਿ ਸੇਤੀ ਰੰਗਿ ਰਾਤੇ ॥**

ਜੇਹੜੇ ਪੁਰਸ਼ ਠਾਕੁਰ ਨੇ ਮੰਨੇ ਹਨ, ਉਹ ਪਰਧਾਨੇ=ਮੁਖੀ ਹਨ, ਉਹ ਹਰੀ ਦੇ ਪ੍ਰੇਮ ਨਾਲ ਰਾਤੇ=ਤਦਾਕਾਰ ਭਾਵ ਮਸਤ ਰਹਿੰਦੇ ਹਨ।

**ਹਰਿ ਰਸਹਿ ਅਘਾਏ ਸਹਜਿ ਸਮਾਏ ਘਟਿ ਘਟਿ ਰਮਈਆ ਜਾਤੇ ॥**

ਹਰੀ ਨਾਮ ਰਸ ਕਰਕੇ ਉਹ ਅਘਾਏ=ਰੱਜ ਗਏ ਹਨ, ਸਹਜਿ=ਸ਼ਾਂਤੀ ਵਿੱਚ ਸਮਾਏ ਹਨ, ਅਤੇ ਉਹਨਾਂ ਨੇ ਘਟਿ ਘਟਿ=ਸਰੀਰ-ਸਰੀਰ ਵਿੱਚ ਪ੍ਰਭੂ ਨੂੰ ਜਾਤੇ=ਜਾਣਿਆਂ ਹੈ।

**ਸੇਈ ਸਜਣ ਸੰਤ ਸੇ ਸੁਖੀਏ ਠਾਕੁਰ ਅਪਣੇ ਭਾਣੇ ॥**

ਜੋ ਪੁਰਸ਼ ਆਪਣੇ ਠਾਕੁਰ ਨੂੰ ਭਾਣੇ=ਚੰਗੇ ਲੱਗੇ ਹਨ, ਉਹ ਸੱਜਣ ਸੰਤ ਹਨ, ਅਤੇ ਉਹ ਸੁਖੀ ਹਨ।

**ਕਹੁ ਨਾਨਕ ਜਿਨ ਹਰਿ ਪ੍ਰਭੁ ਡਿਠਾ ਤਿਨ ਕੈ ਸਦ ਕੁਰਬਾਣੇ ॥੨॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੇ ਹਰੀ ਪ੍ਰਭੂ ਨੂੰ ਵੇਖਿਆ ਹੈ, ਮੈਂ ਉਹਨਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ ॥ ੨ ॥

---

*ਇਹ ਸਲੋਕੁ ਅੱਗੇ ਮਾਰੂ ਵਾਰ ਡੱਖਣੇ ਸੋਲ੍ਹਵੇਂ ਸਲੋਕ ਵਿੱਚ ਭੀ ਆਵੇਗਾ ਦੇਖੋ ਪੰਨਾ ੧੦੯੯।

## ਸਲੋਕੁ ॥ ਦੇਹ ਅੰਧਾਰੀ ਅੰਧ ਸੁੰਞੀ ਨਾਮ ਵਿਹੂਣੀਆ ॥

ਉਹਨਾਂ ਅੰਨ੍ਹਿਆਂ ਮਨਮੁਖਾਂ ਦੀ ਦੇਹ ਅੰਧ=ਅਗਿਆਨ ਕਰਕੇ ਅੰਧਾਰੀ=ਅੰਨ੍ਹੀ ਹੈ, ਅਤੇ ਨਾਮ ਸਿਮਰਨ ਤੋਂ ਵਿਹੂਣੀਆਂ=ਬਿਨਾਂ ਸ਼ੁਭ ਗੁਣਾਂ ਤੋਂ ਸੁੰਞੀ=ਖਾਲੀ ਹੈ।

## ਨਾਨਕ ਸਫਲ ਜਨੰਮੁ ਜੈ ਘਟਿ ਵੁਠਾ ਸਚੁ ਧਣੀ ॥੧॥

ਗੁਰੂ ਜੀ ਕਥਨ ਕਰਦੇ ਹਨ, ਉਸ ਦਾ ਮਨੁੱਖਾ ਜਨਮ ਸਫਲ ਹੈ, ਜੈ ਘਟਿ=ਜਿਸ ਦੇ ਹਿਰਦੇ ਵਿੱਚ ਸੱਚਾ ਵਾਹਿਗੁਰੂ ਵੱਸਿਆ ਹੈ ॥ ੧ ॥

## ਛੰਤੁ ॥ ਤਿਨ ਖੰਨੀਐ ਵੰਞਾ ਜਿਨ ਮੇਰਾ ਹਰਿ ਪ੍ਰਭੁ ਡੀਠਾ ਰਾਮ ॥

ਰਾਮ=ਹੇ ਭਾਈ! ਮੈਂ ਉਹਨਾਂ ਤੋਂ ਖੰਨੀਐ ਵੰਞਾ=ਕੁਰਬਾਨ ਜਾਂਦਾ ਹਾਂ; ਜਿਨ੍ਹਾਂ ਨੇ ਮੇਰੇ ਹਰੀ ਰਾਮ ਨੂੰ ਡੀਠਾ=ਵੇਖਿਆ ਹੈ।

## ਜਨ ਚਾਖਿ ਅਘਾਣੇ ਹਰਿ ਹਰਿ ਅੰਮ੍ਰਿਤੁ ਮੀਠਾ ਰਾਮ ॥

ਉਹ ਗੁਰਮੁਖ ਜਨ ਹਰਿ ਹਰਿ ਰਾਮ ਦਾ ਨਾਮ ਰੂਪ ਮਿੱਠਾ ਅੰਮ੍ਰਿਤ ਚਖ ਕੇ ਭਾਵ ਛਕ ਕੇ ਅਘਾਣੇ=ਰੱਜ ਗਏ ਹਨ।

## ਹਰਿ ਮਨਹਿ ਮੀਠਾ ਪ੍ਰਭੂ ਤੂਠਾ ਅਮਿਉ ਵੂਠਾ ਸੁਖ ਭਏ ॥

ਜਿਨ੍ਹਾਂ ਦੇ ਮਨ ਵਿਚ ਮਿੱਠਾ ਹਰੀ ਨਾਮ ਅੰਮ੍ਰਿਤ ਵੂਠਾ=ਵੱਸਿਆ ਹੈ, ਉਹਨਾਂ ਉੱਤੇ ਪ੍ਰਭੂ ਤੂਠਾ=ਪ੍ਰਸੰਨ ਹੋਇਆ ਹੈ, ਇਸ ਲਈ ਉਹਨਾਂ ਨੂੰ ਆਤਮ ਸੁਖ ਪ੍ਰਾਪਤ ਹੋਇਆ ਹੈ।

## ਦੁਖ ਨਾਸ ਭਰਮ ਬਿਨਾਸ ਤਨ ਤੇ ਜਪਿ ਜਗਦੀਸ ਈਸਹ ਜੈ ਜਏ ॥

ਜਗਤ ਦੇ ਈਸ਼ਰ ਜੋ ਬ੍ਰਹਮਾ ਆਦਿਕ ਹਨ, ਉਹਨਾਂ ਦਾ ਈਸਹ=ਮਾਲਕ ਜੋ ਪ੍ਰਭੂ ਹੈ ਉਸ ਦੇ ਜਪਿ ਜੈ ਜਏ=ਜੈ ਜੈਕਾਰਿਆਂ ਨੂੰ ਜਪਿਆ, ਤਾਂ ਦੁੱਖ ਨਾਸ ਹੋ ਗਏ ਅਤੇ ਤਨ=ਸੂਖਮ ਸਰੀਰ ਅੰਤਹਕਰਣ ਵਿਚੋਂ ਭਰਮ ਭੀ ਨਾਸ ਹੋ ਗਿਆ।

## [ਪੰਨਾ ੫੭੮] ਮੋਹ ਰਹਤ ਬਿਕਾਰ ਥਾਕੇ ਪੰਚ ਤੇ ਸੰਗੁ ਤੂਟਾ ॥

ਮੋਹ ਤੋਂ ਰਹਿਤ ਹੋਣ ਕਰਕੇ ਸਭ ਵਿਕਾਰ ਥਾਕੇ=ਦੂਰ ਹੋ ਗਏ ਹਨ, ਅਤੇ ਪੰਜ ਕਾਮ ਆਦਿਕਾਂ ਦਾ ਸੰਗ ਟੁੱਟ ਗਿਆ ਹੈ।

## ਕਹੁ ਨਾਨਕ ਤਿਨ ਖੰਨੀਐ ਵੰਞਾ ਜਿਨ ਘਟਿ ਮੇਰਾ ਹਰਿ ਪ੍ਰਭੁ ਵੂਠਾ ॥ ੩ ॥

ਗੁਰੂ ਜੀ ਕਥਨ ਕਰਦੇ ਹਨ, ਮੈਂ ਉਹਨਾਂ ਤੋਂ ਖੰਨੀਐ ਵੰਞਾ=ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਦੇ ਹਿਰਦੇ ਵਿਚ ਮੇਰਾ ਹਰੀ ਪ੍ਰਭੂ ਵੂਠਾ=ਵੱਸਿਆ ਹੈ ॥ ੩ ॥

## ਸਲੋਕੁ ॥ ਜੋ ਲੋੜੀਦੇ ਰਾਮ ਸੇਵਕ ਸੇਈ ਕਾਂਢਿਆ ॥

ਜੋ ਅੱਠੇ ਪਹਿਰ ਰਾਮ ਪ੍ਰਭੂ ਨੂੰ ਲੋੜੀਦੇ=ਚਾਹੁੰਦੇ ਹਨ, ਅਥਵਾ:-ਢੂੰਢਦੇ ਹਨ, ਓਹੀ ਅਸਲੀ

ਸੇਵਕ ਕਾਂਢਿਆ=ਕਥਨ ਕੀਤੇ ਜਾਂਦੇ ਹਨ।

**ਨਾਨਕ ਜਾਣੇ ਸਤਿ ਸਾਂਈ ਸੰਤ ਨ ਬਾਹਰਾ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਇਹ ਜਾਣੇ ਸਤਿ=ਸੱਚ ਜਾਣੋ, ਸਾਂਈ=ਪਰਮਾਤਮਾ, ਸੰਤਾਂ ਤੋਂ ਬਾਹਰਾ=ਭਿੰਨ (ਵੱਖਰਾ) ਨਹੀਂ ਹੈ ॥ ੧ ॥

**ਛੰਤੁ ॥ ਮਿਲਿ ਜਲੁ ਜਲਹਿ ਖਟਾਨਾ ਰਾਮ ॥ ਸੰਗਿ ਜੋਤੀ ਜੋਤਿ ਮਿਲਾਨਾ ਰਾਮ ॥**

ਰਾਮ=ਹੇ ਭਾਈ ! ਜਿਵੇਂ ਪਾਨੀ ਨਾਲ ਮਿਲਕੇ ਪਾਨੀ ਇੱਕ ਰੂਪ ਹੋ ਜਾਂਦਾ ਹੈ। ਤਿਵੇਂ ਰਾਮ ਜੋਤੀ ਨਾਲ ਮਿਲਕੇ ਸੰਤਾਂ ਦੀ ਜੋਤ ਅਭੇਦ ਰੂਪ ਹੋ ਜਾਂਦੀ ਹੈ।

**ਸੰਮਾਇ ਪੂਰਨ ਪੁਰਖ ਕਰਤੇ ਆਪਿ ਆਪਹਿ ਜਾਣੀਐ ॥**

ਉਹ ਪੂਰਨ ਕਰਤੇ ਪੁਰਖ ਵਿੱਚ ਸੰਮਾਇ=ਅਭੇਦ ਹੋ ਗਏ ਹਨ, ਉਹ ਆਪਣੇ ਆਪ ਨੂੰ ਬ੍ਰਹਮ ਰੂਪ ਕਰਕੇ ਜਾਣਦੇ ਹਨ।

**ਤਹ ਸੁੰਨਿ ਸਹਜਿ ਸਮਾਧਿ ਲਾਗੀ ਏਕੁ ਏਕੁ ਵਖਾਣੀਐ ॥**

ਤਿਸ ਅਫੁਰ ਬ੍ਰਹਮ ਵਿਚ ਉਹਨਾਂ ਦੀ ਸਹਜੇ ਸਮਾਧੀ ਲੱਗੀ ਹੈ, ਸਾਰੇ ਵੇਦ, ਸ਼ਾਸਤ੍ਰ, ਜਿਸ ਇੱਕ ਬ੍ਰਹਮ ਨੂੰ ਇੱਕ ਕਰਕੇ ਹੀ ਕਥਨ ਕਰਦੇ ਹਨ।

**ਆਪਿ ਗੁਪਤਾ ਆਪਿ ਮੁਕਤਾ ਆਪਿ ਆਪੁ ਵਖਾਨਾ ॥**

ਗੁਰਮੁਖਾਂ ਨੇ ਇਸ ਤਰ੍ਹਾਂ ਨਿਸਚੇ ਕੀਤਾ ਹੈ, ਕਿ ਉਹ ਆਪ ਹੀ ਗੁਪਤਾ=ਨਿਰਗੁਣ ਬ੍ਰਹਮ ਰੂਪ ਹੋ ਰਿਹਾ ਹੈ, ਆਪ ਹੀ ਮੁਕਤ ਰੂਪ ਹੈ, ਉਹ ਆਪਣੇ ਜਸ ਨੂੰ ਆਪ ਹੀ ਵਖਾਨਾ=ਕਥਨ ਕਰਦਾ ਹੈ।

**ਨਾਨਕ ਭ੍ਰਮ ਭੈ ਗੁਣ ਬਿਨਾਸੇ ਮਿਲਿ ਜਲੁ ਜਲਹਿ ਖਟਾਨਾ ॥ ੪ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਵੇਲੇ ਪੰਜ ਪ੍ਰਕਾਰ ਦਾ ਭਰਮ, ਭੈ=ਡਰ, ਅਤੇ ਰਜੋ, ਸਤੋ, ਤਮੋ, ਰੂਪ ਤਿੰਨੇ ਗੁਣ ਨਾਸ ਹੋ ਗਏ, ਤਾਂ ਉਸ ਬ੍ਰਹਮ ਵਿਚ ਇਸ ਤਰ੍ਹਾਂ ਅਭੇਦ ਹੋਏ, ਜਿਵੇਂ ਪਾਣੀ ਨਾਲ ਪਾਣੀ ਮਿਲਕੇ ਅਭੇਦ ਹੋ ਜਾਂਦਾ ਹੈ ॥ ੪ ॥ ੨ ॥

**ਵਡਹੰਸੁ ਮਹਲਾ ੫ ॥**

**ਪ੍ਰਭ ਕਰਣ ਕਾਰਣ ਸਮਰਥਾ ਰਾਮ ॥ ਰਖੁ ਜਗਤੁ ਸਗਲ ਦੇ ਹਥਾ ਰਾਮ ॥**

ਹੇ ਰਾਮ ਪ੍ਰਭੂ ! ਆਪ ਸਾਰਿਆਂ ਕਾਰਨਾ ਦੇ ਕਰਨੇ ਨੂੰ ਸਮਰੱਥ ਹੋ। ਹੇ ਰਾਮ ! ਆਪ ਹੀ ਕਿਰਪਾ ਰੂਪੀ ਹੱਥ ਦੇਕੇ ਸਾਰੇ ਜਗਤ ਨੂੰ ਰੱਖਦੇ ਹੋ।

**ਸਮਰਥ ਸਰਣਾ ਜੋਗੁ ਸੁਆਮੀ ਕ੍ਰਿਪਾ ਨਿਧਿ ਸੁਖਦਾਤਾ ॥**

ਹੇ ਸਮਰੱਥ ਸੁਆਮੀ ! ਆਪ ਸ਼ਰਨ ਆਇਆਂ ਦੀ ਰੱਖਿਆ ਕਰਨੇ ਜੋਗ ਹੋ, ਕਿਰਪਾ ਦੀ ਨਿਧੀ ਹੋ ਅਤੇ ਸੁਖਾਂ ਦੇ ਦਾਤੇ ਹੋ।

**ਹੰਉ ਕੁਰਬਾਣੀ ਦਾਸ ਤੇਰੇ ਜਿਨੀ ਏਕੁ ਪਛਾਤਾ ॥**

ਮੈਂ ਤੇਰੇ ਉਹਨਾਂ ਦਾਸਾਂ ਤੋਂ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਨੇ ਸਾਰਿਆਂ ਵਿਚ ਇੱਕ ਆਪ ਜੀ ਨੂੰ ਪਛਾਤਾ=ਪਛਾਣਿਆਂ ਹੈ ।

**ਵਰਨੁ ਚਿਹਨੁ ਨ ਜਾਇ ਲਖਿਆ ਕਥਨ ਤੇ ਅਕਥਾ ॥**

ਆਪ ਜੀ ਦਾ ਕੋਈ ਵਰਨੁ=ਰੰਗ ਤੇ ਚਿੰਨ੍ਹ ਜਾਣਿਆਂ ਨਹੀਂ ਜਾਂਦਾ, ਆਪ ਕਥਨ ਤੋਂ ਭੀ ਅਕਥ ਹੋ ।

**ਬਿਨਵੰਤਿ ਨਾਨਕ ਸੁਣਹੁ ਬਿਨਤੀ ਪ੍ਰਭ ਕਰਣ ਕਾਰਣ ਸਮਰਥਾ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਸਭ ਕਾਰਨਾ ਦੇ ਕਰਨ ਨੂੰ ਸਮਰੱਥ ਪ੍ਰਭੂ ! ਆਪ ਮੇਰੀ ਬੇਨਤੀ ਸੁਣਨਾ ਕਰੋ ॥ ੧ ॥

**ਏਹਿ ਜੀਅ ਤੇਰੇ ਤੂ ਕਰਤਾ ਰਾਮ ॥ ਪ੍ਰਭ ਦੂਖ ਦਰਦ ਭ੍ਰਮ ਹਰਤਾ ਰਾਮ ॥**

ਹੇ ਰਾਮ ! ਏਹ ਸਾਰੇ ਜੀਵ ਤੇਰੇ ਹਨ, ਤੂੰ ਇਨ੍ਹਾਂ ਦਾ ਕਰਤਾ ਹੈਂ । ਹੇ ਰਾਮ ਪ੍ਰਭੂ ! ਤੂੰ ਹੀ ਦੁੱਖ ਜਨ ਦਰਦ ਤੇ ਭਰਮ ਦੇ ਹਰਤਾ=ਨਾਸ ਕਰਨ ਵਾਲਾ ਹੈਂ ।

**ਭ੍ਰਮ ਦੂਖ ਦਰਦ ਨਿਵਾਰਿ ਖਿਨ ਮਹਿ ਰਖਿ ਲੇਹੁ ਦੀਨ ਦੈਆਲਾ ॥**

ਹੇ ਦੀਨ ਦਿਆਲ ਪ੍ਰਭੂ ! ਭਰਮ, ਦੁੱਖ ਅਤੇ ਦਰਦ ਇੱਕ ਖਿਨ ਵਿਚ ਦੂਰ ਕਰਕੇ ਮੈਂ ਦੀਨ=ਗਰੀਬ ਨੂੰ ਰੱਖ ਲਓ ।

**ਮਾਤ ਪਿਤਾ ਸੁਆਮਿ ਸਜਣੁ ਸਭੁ ਜਗਤੁ ਬਾਲ ਗੋਪਾਲਾ ॥**

ਹੇ ਗੋਪਾਲ ! ਮੇਰਾ ਮਾਂ, ਪਿਓ, ਸੁਆਮੀ ਅਤੇ ਸੱਜਣ ਤੂੰਹੀ ਹੈਂ ਸਾਰਾ ਜਗਤ ਆਪ ਜੀ ਦਾ ਬਾਲ=ਬਾਲਕਾ (ਬੱਚਾ) ਹੈ ।

**ਜੋ ਸਰਣਿ ਆਵੈ ਗੁਣ ਨਿਧਾਨ ਪਾਵੈ ਸੋ ਬਹੁੜਿ ਜਨਮਿ ਨ ਮਰਤਾ ॥**

ਜੋ ਆਪ ਜੀ ਦੀ ਸ਼ਰਨ ਵਿਚ ਆਉਂਦਾ ਹੈ, ਉਹ ਗੁਣਾਂ ਦਾ ਨਿਧਾਨ=ਖਜ਼ਾਨਾ ਪਾਉਂਦਾ ਹੈ, ਅਤੇ ਮੁੜਕੇ ਜੰਮਦਾ ਮਰਦਾ ਨਹੀਂ ਹੈ ।

**ਬਿਨਵੰਤਿ ਨਾਨਕ ਦਾਸੁ ਤੇਰਾ ਸਭਿ ਜੀਅ ਤੇਰੇ ਤੂ ਕਰਤਾ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਭੀ ਆਪ ਜੀ ਦਾ ਦਾਸ ਹਾਂ, ਸਾਰੇ ਜੀਵ ਤੇਰੇ ਹਨ, ਤੂੰ ਇਹਨਾਂ ਸਾਰਿਆਂ ਜੀਵਾਂ ਦਾ ਕਰਤਾ ਹੈਂ ॥ ੨ ॥

**ਆਠ ਪਹਰ ਹਰਿ ਧਿਆਈਐ ਰਾਮ ॥ ਮਨ ਇਛੜਾ ਫਲੁ ਪਾਈਐ ਰਾਮ ॥**

ਅੱਠੇ ਪਹਿਰ ਹਰੀ ਰਾਮ ਨੂੰ ਧਿਆਉਣਾ ਕਰੀਏ । ਰਾਮ ਦੇ ਧਿਆਉਣ ਕਰਕੇ ਮਨ-ਇੱਛਤ ਫਲ ਨੂੰ ਪਾ ਲਈਦਾ ਹੈ ।

**ਮਨ ਇਛ ਪਾਈਐ ਪ੍ਰਭੁ ਧਿਆਈਐ ਮਿਟਹਿ ਜਮ ਕੇ ਤ੍ਰਾਸਾ ॥**

ਪ੍ਰਭੂ ਦੇ ਧਿਆਉਣ ਕਰਕੇ ਮਨ-ਇੱਛਤ ਫਲ ਪਾਈਦਾ ਹੈ, ਅਤੇ ਜਮਾਂ ਦੇ ਤ੍ਰਾਸਾ=ਡਰ ਵੀ ਮਿਟ ਜਾਂਦੇ ਹਨ।

**ਗੋਬਿਦੁ ਗਾਇਆ ਸਾਧ ਸੰਗਾਇਆ ਭਈ ਪੂਰਨ ਆਸਾ ॥**

ਜਿਨ੍ਹਾਂ ਨੇ ਸੰਤਾਂ ਦੇ ਸੰਗ ਕਰਕੇ ਗੋਬਿੰਦ ਦਾ ਜਸ ਗਾਇਆ ਹੈ, ਉਹਨਾਂ ਦੀ ਆਸਾ ਪੂਰਨ ਹੋਈ ਹੈ।

**ਤਜਿ ਮਾਨੁ ਮੋਹੁ ਵਿਕਾਰ ਸਗਲੇ ਪ੍ਰਭੂ ਕੈ ਮਨਿ ਭਾਈਐ ॥**

ਮਾਨ, ਮੋਹ, ਆਦਿਕ ਸਾਰੇ ਵਿਕਾਰਾਂ ਨੂੰ ਤਜਿ=ਤਿਆਗੀਏ, ਤਾਂ ਪ੍ਰਭੂ ਦੇ ਮਨ ਵਿਚ ਭਾਈਐ=ਚੰਗੇ ਲੱਗੀਦਾ ਹੈ।

**ਬਿਨਵੰਤਿ ਨਾਨਕ ਦਿਨਸੁ ਰੈਣੀ ਸਦਾ ਹਰਿ ਹਰਿ ਧਿਆਈਐ ॥ ੩ ॥**

ਗੁਰੂ ਜੀ ਬਿਨਵੰਤਿ=ਕਥਨ ਕਰਦੇ ਹਨ, ਰਾਤ ਦਿਨ ਹਮੇਸ਼ਾਂ ਹੀ ਹਰਿ ਹਰਿ ਨਾਮ ਨੂੰ ਧਿਆਉਣਾ ਕਰੀਏ ॥ ੩ ॥

**ਦਰਿ ਵਾਜਹਿ ਅਨਹਤ ਵਾਜੇ ਰਾਮ॥ ਘਟਿ ਘਟਿ ਹਰਿ ਗੋਬਿੰਦੁ ਗਾਜੇ ਰਾਮ ॥**

ਰਾਮ ਦੇ ਦਰਵਾਜ਼ੇ ਉੱਪਰ ਇੱਕ ਰਸ ਵਾਜੇ ਵੱਜ ਰਹੇ ਹਨ। ਹਰੀ ਰਾਮ ਗੋਬਿੰਦ ਘਟਾਂ ਘਟਾਂ ਵਿਚ ਗਾਜੇ=ਪ੍ਰਗਟ ਹੋ ਰਿਹਾ ਹੈ।

**ਗੋਵਿਦ ਗਾਜੇ ਸਦਾ ਬਿਰਾਜੇ ਅਗਮ ਅਗੋਚਰੁ ਊਚਾ ॥**

ਉਹ ਗੋਬਿੰਦ ਗਾਜੇ=ਪ੍ਰਗਟ ਹੋਕੇ ਸਦਾ ਬਿਰਾਜਮਾਨ ਹੋ ਰਿਹਾ ਹੈ, ਮਨ ਕਰਕੇ ਅਗਮ ਹੈ, ਇੰਦ੍ਰੀਆਂ ਕਰਕੇ ਅਗੋਚਰ ਹੈ ਅਤੇ ਸਾਰਿਆਂ ਤੋਂ ਉੱਚਾ ਹੈ।

**ਗੁਣ ਬੇਅੰਤ ਕਿਛੁ ਕਹਣੁ ਨ ਜਾਈ ਕੋਇ ਨ ਸਕੈ ਪਹੂਚਾ ॥**

ਉਸ ਦੇ ਗੁਣ ਬਿਅੰਤ ਹਨ, ਸਾਥੋਂ ਕੁਝ ਕਹੇ ਨਹੀਂ ਜਾਂਦੇ, ਅਤੇ ਉਸਦੇ ਬਰਾਬਰ ਕੋਈ ਪਹੁੰਚ ਨਹੀਂ ਸਕਦਾ। ਅਥਵਾ :-ਉਸਦੀ ਮਹਿਮਾ ਨੂੰ ਕੋਈ ਪਹੁੰਚ ਨਹੀਂ ਸਕਦਾ।

**ਆਪਿ ਉਪਾਏ ਆਪਿ ਪ੍ਰਤਿਪਾਲੇ ਜੀਅ ਜੰਤ ਸਭਿ ਸਾਜੇ ॥**

ਆਪ ਹੀ ਤੱਤਾਂ ਨੂੰ ਉਤਪਤ ਕਰਦਾ ਹੈ, ਪੁਨਾ ਆਪ ਹੀ ਉਨ੍ਹਾਂ ਤੱਤਾਂ ਦੁਆਰੇ ਸੂਖਮ ਸਥੂਲ ਰੂਪ ਸਾਰਿਆਂ ਜੀਆਂ ਜੰਤਾਂ ਨੂੰ ਸਾਜਦਾ ਹੈ। ਅਤੇ ਆਪ ਹੀ ਸਾਰਿਆਂ ਦੀ ਪ੍ਰਤਿਪਾਲਾ ਕਰਦਾ ਹੈ।

**ਬਿਨਵੰਤਿ ਨਾਨਕ ਸੁਖੁ ਨਾਮਿ ਭਗਤੀ ਦਰਿ ਵਜਹਿ ਅਨਹਦ ਵਾਜੇ ॥੪॥੩॥**

ਗੁਰੂ ਜੀ ਕਥਨ ਕਰਦੇ ਹਨ, ਨਾਮ ਭਗਤੀ ਵਿਚ ਹੀ ਸੁਖ ਹੈ, ਸੰਸਾਰ, ਅਥਵਾ :-ਸਤਸੰਗ ਦਰਵਾਜ਼ੇ ਉੱਪਰ ਇੱਕ-ਰਸ ਵਾਜੇ ਵੱਜ ਰਹੇ ਹਨ ॥ ੪ ॥ ੩ ॥

## ਰਾਗੁ ਬਡਹੰਸੁ ਮਹਲਾ ੧ ਘਰੁ ੫ ਅਲਾਹਣੀਆ ੧ ੴ ਸਤਿਗੁਰ ਪ੍ਰਸਾਦਿ ॥

ਅਲਾਹਣੀਆਂ ਛੰਦ ਦੀ ਚਾਲ ਹੈ। ਅਥਵਾ:-ਪ੍ਰਾਣੀ ਦੇ ਮਰ ਜਾਣ ਤੇ ਸਿਆਪੇ ਵਿੱਚ ਨਾਇਣ ਜੋ ਮਰਨ ਵਾਲੇ ਦੀ ਸਲਾਹੁਤਾ ਰੂਪ ਗੀਤ ਗਾਉਂਦੀ ਹੈ, ਅਤੇ ਉਸੇ ਦੇ ਤੁਕਾਂਤ ਉੱਤੇ ਔਰਤਾਂ ਪਿੱਟਦੀਆਂ ਹਨ ਉਸੇ ਨੂੰ ਅਲਾਹਣੀਆਂ ਕਹਿੰਦੇ ਹਨ।

ਅਤੇ ਗੁਰੂ ਸਾਹਿਬਾਂ ਨੇ ਇਹ ਵੈਰਾਗ ਮਈ ਬਾਣੀ ਅੰਤਮ ਸਮੇਂ ਦੀ ਉਚਾਰ ਕੇ ਇਸ ਦਾ ਨਾਮ ਅਲਾਹਣੀਆਂ ਰੱਖਿਆ ਹੈ। ਤੇ ਹੁਕਮ ਦਿੱਤਾ ਹੈ ਕਿ ਪ੍ਰਾਣੀ ਦੇ ਮਰਨ ਮਗਰੋਂ ਇਨ੍ਹਾਂ ਅਲਾਹਣੀਆਂ ਦਾ ਪਾਠ ਕਰਨਾ ਚਾਹੀਦਾ ਹੈ।

### ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥

ਸੰਸਾਰ ਦੇ ਸਿਰੰਦਾ=ਸਿਰਜਣੇ ਵਾਲਾ ਸੱਚਾ ਪਾਤਸ਼ਾਹ ਧੰਨ ਹੈ, ਜਿਸ ਨੇ ਸਾਰੇ ਸੰਸਾਰ ਨੂੰ ਧੰਧਿਆਂ ਵਿੱਚ ਲਗਾਇਆ ਹੋਇਆ ਹੈ।

### ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ ॥

ਸੰਸਾਰ ਵਿੱਚ ਰਹਿਣ ਲਈ ਜਿਤਨੀ ਕੁ ਮੁਹਲਤ ਮਿਲੀ ਸੀ, ਉਹ ਜਿਸ ਵੇਲੇ ਉਮਰਾ ਦੀ ਮੁਹਲਤ ਪੁਨੀ=ਪੂਰੀ ਹੋਈ, ਤਾਂ ਭਰੀ ਹੋਈ ਪਾਈ* ਦੇ ਪਲਟਣੇ ਵਾਂਗੂੰ ਜਾਨੀਅੜਾ=ਪਿਆਰੇ ਦੇ ਗਲ ਵਿੱਚ ਸੰਗਲ ਘਤਿ=ਪਾ ਕੇ ਅੱਗੇ ਪ੍ਰਲੋਕ ਰਸਤੇ ਵਿੱਚ ਤੋਰਿਆ ਜਾਂਦਾ ਹੈ।

[ਪੰਨਾ ੫੭੯]

### ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ ॥

ਜਿਸ ਵੇਲੇ ਦਰਗਾਹ ਦਾ ਲਿਖਿਆ ਹੋਇਆ ਹੁਕਮਨਾਮਾ ਆਇਆ ਤਾਂ ਜਾਨੀ=ਪਿਆਰੇ ਜੀਵ ਨੂੰ ਫੱਟੇ ਉੱਤੇ ਪਾ ਕੇ ਮਸਾਣ ਭੂਮਿਕਾ ਵੱਲ ਚਲਾਇਆ। ਅਥਵਾ:-ਪਿਆਰੇ ਜੀਵ ਦੇ ਗਲ ਵਿੱਚ ਸੰਗਲ ਪਾ ਕੇ ਪ੍ਰਲੋਕ ਰਸਤੇ ਵਿੱਚ ਚਲਾਇਆ ਉਸ ਵੇਲੇ ਸਾਰੇ ਵੀਰ ਰੋਣ ਲੱਗ ਪਏ।

### ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ ॥

ਹੇ ਮੇਰੇ ਮਾਏ=ਭਾਈ! ਜਦ ਉਮਰਾ ਦੇ ਦਿਨ ਪੁੰਨੇ=ਪੂਰੇ ਹੋ ਗਏ ਤਾਂ ਦੇਹ ਤੇ ਹੰਸ=ਜੀਵ ਦਾ ਵਿਛੋੜਾ ਹੋ ਗਿਆ।

---

*ਨੋਟ:-ਪਾਈ-ਚਾਰ ਟੋਪਿਆਂ ਦੀ ਇੱਕ ਪਾਈ ਹੁੰਦੀ ਹੈ, ਤੇ ਟੋਪਾ ਦੋ ਸੇਰ ਦਾ ਹੁੰਦਾ ਹੈ। ਅਤੇ ਚਾਰ ਪੜੋਪੀਆਂ ਦਾ ਇੱਕ ਟੋਪਾ। ਪੜੋਪੀ ਵਿੱਚ ਅੱਧ ਸੇਰ ਦਾਣੇ, ਟੋਪੇ ਵਿੱਚ ਦੋ ਸੇਰ ਦਾਣੇ, ਪਾਈ ਵਿੱਚ ਅੱਠ ਸੇਰ ਦਾਣੇ ਪੈਂਦੇ ਹਨ।

## ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ ॥

ਜੇਹੋ ਜੇਹਾ ਪੂਰਬਲੇ ਜਨਮ ਵਿੱਚ ਕਰਮ ਕਮਾਇਆ ਸੀ, ਤੇ ਇਸ ਜਨਮ ਵਿੱਚ ਉਸ ਅਨੁਸਾਰ ਜੇਹਾ ਲੇਖ ਲਿਖਿਆ ਗਿਆ ਹੈ ਉਸ ਦਾ ਫਲ ਹੁਣ ਪਾਇਆ ਹੈ, ਅਤੇ ਜੇਹਾ ਕਰਮ ਹੁਣ ਇਸ ਜਨਮ ਵਿੱਚ ਕਮਾਇਆ ਹੈ ਉਸਦਾ ਫਲ ਅੱਗੇ ਜਾ ਕੇ ਪਾਵੇਗਾ।

## ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥੧॥

ਸਿਰੰਦਾ=ਸਿਰਜਣਹਾਰ ਸੱਚਾ ਪਾਤਸ਼ਾਹ ਧੰਨ ਹੈ, ਜਿਸ ਨੇ ਸਾਰੇ ਜਗਤ ਨੂੰ ਧੰਧਿਆਂ ਵਿੱਚ ਲਗਾਇਆ ਹੋਇਆ ਹੈ ॥ ੧ ॥

## ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ॥

ਹੇ ਮੇਰੇ ਭਾਈਓ ! ਸਾਹਿਬ ਨੂੰ ਸਿਮਰਨਾ ਕਰੋ, ਇੱਥੋਂ ਸਾਰਿਆਂ ਨੇ ਇਸੀ ਪ੍ਰਕਾਰ ਪਇਆਣਾ=ਚਲਿਆ ਜਾਣਾ ਹੈ।

## ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ ॥

ਇੱਥੇ ਤਾਂ ਚਾਰ ਦਿਨਾਂ ਦਾ ਝੂਠਾ ਧੰਧਾ ਹੈ, ਆਗੈ=ਪ੍ਰਲੋਕ ਵਿੱਚ ਸਰਪਰ=ਜ਼ਰੂਰ ਚਲਿਆ ਜਾਣਾ ਹੈ।

## ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ ॥

ਇੱਥੇ ਜੀਵ ਮਿਹਮਾਣਾ ਜਿਉ=ਪ੍ਰਾਹੁਣੇ ਵਾਂਗੂੰ ਹੈ, ਇਸ ਨੇ ਆਗੈ=ਪ੍ਰਲੋਕ ਵਿੱਚ ਸਰਪਰ=ਜ਼ਰੂਰ ਜਾਣਾ ਹੈ, ਫਿਰ ਗਾਰਬੁ=ਹੰਕਾਰ ਕਿਉਂ ਕਰਨਾ ਹੈ।

## ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ ॥

ਜਿਸ ਦੇ ਸੇਵਨੇ ਕਰਕੇ ਦਰਗਾਹ ਵਿੱਚ ਸੁਖ ਪਾਈਦਾ ਹੈ, ਉਸ ਪ੍ਰਭੂ ਦਾ ਨਾਮ ਲੈਣਾ ਕਰੋ।

## ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ ॥

ਆਗੈ=ਪ੍ਰਲੋਕ ਵਿੱਚ ਕਿਸੇ ਦਾ ਹੁਕਮ ਮੂਲੇ=ਕਦਾਚਿਤ ਨਹੀਂ ਚਲਦਾ, ਹਰ ਇੱਕ ਜੀਵ ਦੇ ਸਿਰ ਸਿਰ ਉਤੇ ਕੀ ਬਤੀਤ ਹੁੰਦਾ ਹੈ ? ਭਾਵ ਆਪਣੇ ਕੀਤੇ ਕਰਮਾਂ ਅਨੁਸਾਰ ਫਲ ਭੋਗਦਾ ਹੈ।

## ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ॥ ੨॥

ਹੇ ਮੇਰੇ ਭਾਈਓ ! ਸਾਹਿਬ ਨੂੰ ਸਿਮਰਨਾ ਕਰੋ, ਇੱਥੋਂ ਸਾਰਿਆਂ ਨੇ ਇਸੀ ਪ੍ਰਕਾਰ ਚਲਿਆ ਜਾਣਾ ਹੈ ॥੨॥

## ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥

ਉਸ ਸਮਰੱਥ ਪ੍ਰਭੂ ਨੂੰ ਜੋ ਭਾਉਂਦਾ ਹੈ ਓਹੀ ਹੁੰਦਾ ਹੈ, ਇਹ ਸੰਸਾਰ ਤਾਂ ਹੀਲੜਾ=ਬਹਾਨਾ ਰੂਪ, ਅਥਵਾ:- ਦੁੱਖ ਰੂਪ ਹੈ।

## ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ ॥

ਉਹ ਸੱਚਾ ਸਿਰਜਣਹਾਰ ਪ੍ਰਭੂ ਜਲਾਂ ਵਿੱਚ, ਥਲਾਂ ਵਿੱਚ, ਮਹੀ=ਪ੍ਰਿਥਵੀ ਤੇ ਅਲਿ=ਅਕਾਸ਼ ਵਿੱਚ ਰਵਿ ਰਿਹਾ ਹੈ।

**ਸਾਚਾ ਸਿਰਜਣਹਾਰੋ ਅਲਖ ਅਪਾਰੋ ਤਾਕਾ ਅੰਤੁ ਨ ਪਾਇਆ ॥**

ਉਹ ਸੱਚਾ ਸਿਰਜਣਹਾਰ ਪ੍ਰਭੂ ਅਲਖ ਤੇ ਅਪਾਰ ਹੈ, ਉਸ ਦਾ ਅੰਤ ਨਹੀਂ ਪਾਇਆ ਜਾਂਦਾ।

**ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥**

ਉਸ ਦਾ ਆਇਆ ਸੰਸਾਰ ਵਿੱਚ ਸਫਲਾ ਹੋਇਆ ਹੈ, ਜਿਸ ਨੇ ਇਕਾਗਰ ਮਨ ਹੋ ਕੇ ਉਸ ਵਾਹਿਗੁਰੂ ਨੂੰ ਸਿਮਰਿਆ ਹੈ।

**ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ ॥**

ਢਾਹੁਣੇ ਉਸਾਰਨੇ ਵਾਲਾ ਜੋ ਪ੍ਰਭੂ ਹੈ ਉਹ ਆਪਣੇ ਹੁਕਮ ਦੇ ਵਿੱਚ ਹੀ ਜਗਤ ਨੂੰ ਢਾਹੁੰਦਾ ਤੇ ਉਸਾਰਦਾ ਹੈ।

**ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥ ੩ ॥**

ਉਸ ਸਮਰੱਥ ਪ੍ਰਭੂ ਨੂੰ ਜੋ ਭਾਉਂਦਾ ਹੈ ਓਹੀ ਹੁੰਦਾ ਹੈ, ਇਹ ਸਾਰਾ ਸੰਸਾਰ ਹੀਲੜਾ=ਬਹਾਨਾ, ਅਥਵਾ:-ਦੁੱਖ ਰੂਪ ਹੈ ॥ ੩ ॥

**ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥**

ਗੁਰੂ ਜੀ ਕਥਨ ਕਰਦੇ ਹਨ, ਬਾਬਾ=ਹੇ ਭਾਈ ! ਅਸਲੀ ਰੋਣਾ ਇਸ ਦਾ ਤਾਂ ਜਾਨਣਾ ਕਰੋ, ਜੇਕਰ ਪਿਆਰ ਲਗਾ ਕੇ ਰੋਣਾ ਕਰੇ। ਅਥਵਾ:-ਜੇਕਰ ਪ੍ਰਭੂ ਦੇ ਪਿਆਰ ਲਗਾਣ ਵਿੱਚ ਰੁਣਾ ਕਰੇ।

**ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ ॥**

ਬਾਬਾ=ਹੇ ਭਾਈ ! ਇਹ ਲੋਕ ਤਾਂ ਵਸਤ ਵਲੇਵੇ (ਸਮਾਨ) ਵਾਸਤੇ ਰੋਂਦੇ ਹਨ, ਇਸ ਲਈ ਇਨ੍ਹਾਂ ਦਾ ਸਾਰਾ ਰੋਣਾ ਬਿਕਾਰੋ=ਝੂਠਾ ਹੈ।

**ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ ॥**

ਇਨ੍ਹਾਂ ਸਾਰਿਆਂ ਦਾ ਰੋਣਾ ਬਿਕਾਰੋ=ਵਿਕਾਰ ਰੂਪ ਭਾਵ ਝੂਠਾ ਹੈ, ਇਹ ਗਾਫਲੁ=ਭੁੱਲਾ ਹੋਇਆ ਜੀਵ ਸੰਸਾਰ ਵਿੱਚ ਮਾਇਆ ਵਾਸਤੇ ਰੋਂਦਾ ਹੈ।

**ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ ॥**
**ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ ॥**

ਭਲਾ ਬੁਰਾ ਇਸ ਨੂੰ ਕੁਝ ਦਿਸਦਾ ਨਹੀਂ ਹੈ, ਇਸ ਅਮੋਲਕ ਸਰੀਰ ਨੂੰ ਪਿੱਟ ਪਿੱਟ ਕੇ ਐਵੇਂ ਨਾਸ ਕਰ ਲੈਂਦਾ ਹੈ। ਜੋ ਭੀ ਐਥੈ=ਇਸ ਸੰਸਾਰ ਵਿੱਚ ਆਇਆ ਹੈ ਸਭ ਕਿਸੇ ਨੇ ਚਲਿਆ ਜਾਣਾ ਹੈ, ਇਹ ਝੂਠਾ ਹੀ ਹੰਕਾਰ ਕਰਦੇ ਹਨ।

**ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥੪॥੧॥**

ਗੁਰੂ ਜੀ ਕਥਨ ਕਰਦੇ ਹਨ, ਬਾਬਾ=ਹੇ ਭਾਈ ! ਇਸ ਦਾ ਅਸਲੀ ਰੋਣਾ ਤਾਂ ਜਾਣੀਏ, ਜੇ ਪ੍ਰਭੂ ਵਿੱਚ ਪਿਆਰ ਲਗਾਉਣ ਦਾ ਰੋਵੈ-ਜਤਨ ਕਰੇ। ਅਥਵਾ:-ਰੋਣਾ ਕਰੇ ॥ ੪ ॥ ੧ ॥

**ਵਡਹੰਸੁ ਮਹਲਾ ੧ ॥ ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏ ਹਾਂ ॥**

ਹੇ ਸਹੇਲੀਓ ਆ ਕੇ ਮੈਨੂੰ ਮਿਲਣਾ ਕਰੋ, ਅਸੀਂ ਰਲ ਮਿਲ ਕੇ ਸੱਚਾ ਨਾਮ ਲੈਣਾ ਕਰੀਏ ।

**ਰੋਵਹ ਬਿਰਹਾ ਤਨ ਕਾ ਆਪਣਾ ਸਾਹਿਬੁ ਸੰਮ੍ਾਲੇ ਹਾਂ ॥**

ਪਰਮੇਸ਼ਰ ਦੇ ਤਨ=ਨਾਲੋਂ ਜੋ ਬਿਰਹਾ=ਵਿਛੋੜਾ ਹੋ ਰਿਹਾ ਹੈ ਉਸ ਨੂੰ ਰੋਣਾ ਕਰੀਏ, ਭਾਵ ਉਸ ਵਿਛੋੜੇ ਦੀ ਨਵਿਰਤੀ ਲਈ ਜਤਨ ਕਰੀਏ, ਤੇ ਆਪਣੇ ਸਾਹਿਬ ਨੂੰ ਸੰਮ੍ਾਲਣਾ ਕਰੀਏ ।

**ਸਾਹਿਬੁ ਸਮ੍ਾਲਿਹ ਪੰਥੁ ਨਿਹਾਲਿਹ ਅਸਾ ਭਿ ਓਥੈ ਜਾਣਾ ॥**

ਸਾਹਿਬ ਨੂੰ ਸੰਮ੍ਾਲਣਾ ਕਰੀਏ, ਅਤੇ ਉਸ ਰਸਤੇ ਨੂੰ ਨਿਹਾਲਿਹ=ਵੇਖਣਾ ਕਰੋ, ਜਿੱਥੇ ਲੋਕੀ ਤੁਰੇ ਜਾਂਦੇ ਹਨ, ਕਿਉਂਕਿ ਸਮੇਂ ਅਨੁਸਾਰ ਅਸਾਂ ਨੇ ਭੀ ਓਸੇ ਰਸਤੇ ਤੁਰ ਜਾਣਾ ਹੈ ।

**ਜਿਸ ਕਾ ਕੀਆ ਤਿਨ ਹੀ ਲੀਆ ਹੋਆ ਤਿਸੈ ਕਾ ਭਾਣਾ ॥**

ਜਿਸਦਾ ਇਹ ਜੀਵ ਪੈਦਾ ਕੀਤਾ ਹੋਇਆ ਸੀ, ਓਸੇ ਨੇ ਮਾਰ ਲੀਤਾ ਹੈ,
ਜੋ ਉਸ ਦਾ ਭਾਣਾ=ਹੁਕਮ ਹੁੰਦਾ ਹੈ ਓਹੀ ਕੁਝ ਹੁੰਦਾ ਹੈ ।

**ਜੋ ਤਿਨਿ ਕਰਿ ਪਾਇਆ ਸੁ ਆਗੈ ਆਇਆ ਅਸੀ ਕਿ ਹੁਕਮੁ ਕਰੇ ਹਾ ॥**

ਜੋ ਉਸ ਪ੍ਰਭੂ ਨੇ ਮੱਥੇ ਉੱਪਰ ਲਿਖ ਪਾਉਣਾ ਕਰਿ=ਕੀਤਾ ਹੈ, ਓਹੀ ਜੀਵ ਦੇ ਅੱਗੇ ਆ ਕੇ ਪ੍ਰਾਪਤ ਹੋਇਆ ਹੈ, ਅਸੀਂ ਹੋਰ ਕੀ ਹੁਕਮ ਕਰ ਸਕਦੇ ਹਾਂ ।

**ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏ ਹਾ ॥੧॥**

ਹੇ ਪਿਆਰੀਆਂ ਸਖੀਓ ! ਆ ਕੇ ਮਿਲਣਾ ਕਰੋ, ਅਸੀਂ ਰਲ ਮਿਲ ਕੇ ਸੱਚਾ ਨਾਮ ਲੈਣਾ ਕਰੀਏ ॥ ੧.॥

**ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ ॥**

ਹੇ ਲੋਕੋ ! ਮਰਨੇ ਨੂੰ ਬੁਰਾ ਕਰਕੇ ਨਾ ਆਖੋ, ਜਿਵੇਂ ਮਹਾਤਮਾ ਜੀਵਤ ਭਾ ਤੋਂ ਮਰਦੇ ਹਨ ਜੇ ਕੋਈ ਇਸ ਤਰ੍ਹਾਂ ਦਾ ਮਰਨਾ ਜਾਨਣਾ ਕਰੇ ।

**ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ ਪੰਥੁ ਸੁਹੇਲਾ ਆਗੈ ਹੋਇ ॥**

ਆਪਣੇ ਸਮਰੱਥ ਸਾਹਿਬ ਨੂੰ ਸੇਵਨਾ ਕਰੋ, ਤਾਂ ਆਗੈ=ਪ੍ਰਲੋਕ ਦਾ ਰਸਤਾ ਸੁਹੇਲਾ=ਸੌਖਾ ਹੋਵੇਗਾ ।

**ਪੰਥਿ ਸੁਹੇਲੈ ਜਾਵਹੁ ਤਾਂ ਫਲੁ ਪਾਵਹੁ ਆਗੈ ਮਿਲੈ ਵਡਾਈ ॥**

ਜ ਸਿਮਰੋਗੇ ਤਾਂ ਪਹਿਲੇ ਇਹ ਫਲ ਪਾਓਗੇ ਕਿ ਸੌਖੇ ਰਸਤੇ ਜਾਓਗੇ, ਦੂਜਾ ਆਗੈ=ਪ੍ਰਲੋਕ ਵਿੱਚ ਗਿਆਂ ਵਡਿਆਈ ਮਿਲੇਗੀ । ਅਥਵਾ:-ਭਗਤੀ ਰੂਪੀ ਸੌਖੇ ਰਸਤੇ ਵਿੱਚ ਜਾਵੋ ਤਾਂ ਗਿਆਨ ਫਲ ਨੂੰ ਪਾਓਗੇ, ਤੇ ਆਗੈ=ਪ੍ਰਲੋਕ ਵਿੱਚ ਵਡਿਆਈ ਮਿਲੇਗੀ ।

**ਭੇਟੈ ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ ॥**

ਨਾਮ ਸਿਮਰਨ ਰੂਪੀ ਭੇਟਾ ਦੇ ਸਿਉ=ਸਹਿਤ ਜਾਓਗੇ ਤਾਂ ਸੱਚ-ਸਰੂਪ ਵਿੱਚ ਸਮਾਓਗੇ, ਤਾਂ ਹੀ ਤੁਹਾਡੀ

ਪਤ-ਆਬਰੋ ਲੇਖੇ ਵਿੱਚ ਪਵੇਗੀ।

**ਮਹਲੀ ਜਾਇ ਪਾਵਹੁ ਖਸਮੈ ਭਾਵਹੁ ਰੰਗ ਸਿਉ ਰਲੀਆ ਮਾਣੈ ॥**

ਹੇ ਮਹਲੀ=ਜਗਿਆਸੂ ਰੂਪ ਇਸਤ੍ਰੀਓ ਸਰੂਪ ਜਗ੍ਹਾ ਨੂੰ ਪਾਉਣਾ ਕਰੋ ਤਾਂ ਖਸਮ ਨੂੰ ਭਾ ਜਾਉਗੀਆਂ, ਅਤੇ ਰੰਗ ਸਿਉ=ਪ੍ਰੇਮ ਨਾਲ ਰਲੀਆ ਮਾਣੈ=ਖੁਸ਼ੀਆਂ ਭੋਗੋਗੀਆਂ।

**ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ ॥੨॥**

ਹੇ ਲੋਕੋ ! ਮਰਨੇ ਨੂੰ ਬੁਰਾ ਕਰਕੇ ਨਾ ਆਖੋ, ਜੇ ਕੋਈ ਜੀਵਤ ਭਾ ਤੋਂ ਮਰਨਾ ਜਾਣਦਾ ਹੈ ਤਾਂ ਉਸ ਦਾ ਮਰਨਾ ਚੰਗਾ ਹੈ ॥ ੨ ॥

**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥**

ਉਨ੍ਹਾਂ ਸੂਰਿਆ ਸੂਰਬੀਰ ਮੁਣਸਾ=ਮਨੁੱਖਾਂ ਦਾ ਮਰਨਾ ਹਕੁ=ਸੱਚਾ ਹੈ, ਜੇਹੜੇ ਪਰਵਾਣੋ=ਪ੍ਰਮਾਨੀਕ ਹੋ ਕੇ ਮਰਦੇ ਹਨ।

[ਪੰਨਾ ੫੮੦]

**ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥**

ਆਗੈ=ਪ੍ਰਲੋਕ ਵਿੱਚ ਉਹ ਸੂਰਬੀਰ ਮਨੁੱਖ ਆਖੇ ਜਾਂਦੇ ਹਨ, ਜੋ ਸੱਚੀ ਸਤਸੰਗ ਦਰਗਾਹ ਵਿੱਚ ਮਾਣ ਪਾਉਂਦੇ ਹਨ।

**ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥**

ਜੋ ਸਤਸੰਗ ਦਰਗਾਹ ਵਿੱਚ ਮਾਣ ਪਾਉਂਦੇ ਹਨ ਉਹ ਇੱਜ਼ਤ ਨਾਲ ਜਾਂਦੇ ਹਨ, ਪ੍ਰਲੋਕ ਵਿੱਚ ਉਹਨਾਂ ਨੂੰ ਕੋਈ ਦੁੱਖ ਨਹੀਂ ਲੱਗਦਾ।

**ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ ਜਿਤੁ ਸੇਵਿਐ ਭਉ ਭਾਗੈ ॥**

ਜਾਂ ਇੱਕ ਅਕਾਲ ਪੁਰਖ ਨੂੰ ਧਿਆਉਣਾ ਕਰੇ ਤਾਂ ਹੀ ਮਨੁੱਖ ਜਨਮ ਦਾ ਫਲ ਪਾਂਵਦੇ ਹਨ, ਜਿਸ ਹਰੀ ਦੀ ਸੇਵਾ ਕਰਨ ਨਾਲ ਸਾਰੇ ਡਰ ਦੌੜ ਜਾਂਦੇ ਹਨ।

**ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ॥**

ਕਿਸੇ ਨੂੰ ਉੱਚਾ ਸ਼ਬਦ ਭਾਵ ਦੁਖਾਵਾਂ ਸ਼ਬਦ ਨਹੀਂ ਕਹਿਣਾ, ਜੇ ਕੋਈ ਕਹੇ ਤਾਂ ਆਪਣੇ ਮਨ ਵਿੱਚ ਸਹਾਰ ਰਹਿਣਾ ਕਰੇ, ਕਿਉਂਕਿ ਉਹ ਜਾਨਣਹਾਰ ਪ੍ਰਭੂ ਆਪ ਹੀ ਸਭ ਕੁਝ ਜਾਣਦਾ ਹੈ।

**ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ॥ ੩ ॥**

ਉਹਨਾਂ ਸੂਰਬੀਰ ਮਨੁੱਖਾਂ ਦਾ ਮਰਨਾ ਹਕੁ=ਸੱਚਾ ਹੈ, ਜੇਹੜੇ ਪ੍ਰਮਾਨੀਕ ਹੋਕੇ ਮਰਦੇ ਹਨ ॥੩॥

**ਨਾਨਕ ਕਿਸਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥**

ਗੁਰੂ ਜੀ ਕਥਨ ਕਰਦੇ ਹਨ, ਬਾਬਾ=ਹੇ ਭਾਈ ! ਕਿਸਨੂੰ ਰੋਣਾ ਕਰੀਏ, ਇਹ ਸੰਸਾਰ ਤਾਂ ਬਾਜੀਗਰ ਦੀ ਬਾਜੀ ਵਾਂਙੂ ਮਿਥਿਆਂ ਹੈ।

## ਕੀਤਾ ਵੇਖੈ ਸਾਹਿਬੁ ਆਪਣਾ ਕੁਦਰਤਿ ਕਰੇ ਬੀਚਾਰੋ ॥

ਸਾਹਿਬੁ=ਮਾਲਕ ਪਰਮਾਤਮਾ ਆਪਣੇ ਕੀਤੇ ਹੋਏ ਪ੍ਰਪੰਚ ਨੂੰ ਆਪ ਹੀ ਵੇਖਣਾ ਕਰਦਾ ਹੈ, ਅਤੇ ਆਪਣੀ ਕੁਦਰਤ ਦੁਆਰਾ ਸਭ ਦਾ ਵਿਚਾਰ ਕਰਦਾ ਹੈ।

## ਕੁਦਰਤਿ ਬੀਚਾਰੇ ਧਾਰਣ ਧਾਰੇ ਜਿਨਿ ਕੀਆ ਸੋ ਜਾਣੈ ॥

ਉਹ ਕੁਦਰਤੀ ਪਰਮਾਤਮਾ ਆਪਣੀ ਕੁਦਰਤ ਦੁਆਰੇ ਸਭ ਦਾ ਵਿਚਾਰ ਕਰਦਾ ਹੈ, ਤੇ ਆਪ ਹੀ ਧਾਰਣ=ਮਰਯਾਦਾ ਵਿੱਚ ਧਾਰਦਾ ਹੈ, ਜਿਸ ਪ੍ਰਭੂ ਨੇ ਇਸ ਨੂੰ ਪੈਦਾ ਕੀਤਾ ਹੈ ਓਹੀ ਇਸ ਦਾ ਸਾਰਾ ਭੇਦ ਜਾਣਦਾ ਹੈ।

## ਆਪੇ ਵੇਖੈ ਆਪੇ ਬੂਝੈ ਆਪੇ ਹੁਕਮੁ ਪਛਾਣੈ ॥

ਆਪ ਹੀ ਬ੍ਰਹਮ ਗਿਆਨੀ ਹੋਕੇ ਵੇਖਦਾ ਹੈ। ਆਪ ਹੀ ਜਗਿਆਸੂ ਰੂਪ ਹੋਕੇ ਬੂਝੈ=ਪੁੱਛਦਾ ਹੈ, ਤੇ ਆਪ ਹੀ ਭਗਤ ਰੂਪ ਹੋਕੇ ਹੁਕਮ ਨੂੰ ਪਛਾਣਦਾ ਹੈ। ਅਥਵਾ:-ਆਪ ਹੀਂ ਗੁਰਾਂ ਤੋਂ ਬੂਝੈ=ਪੁੱਛਦਾ ਹੈ, ਆਪ ਹੀ ਸਰੂਪ ਨੂੰ ਵੇਖਦਾ ਹੈ; ਆਪ ਹੀ ਹੁਕਮ ਨੂੰ ਪਛਾਣਦਾ ਹੈ।

## ਜਿਨਿ ਕਿਛੁ ਕੀਆ ਸੋਈ ਜਾਣੈ ਤਾਕਾ ਰੂਪੁ ਅਪਾਰੋ ॥
## ਨਾਨਕ ਕਿਸਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥੪॥੨॥

ਜਿਸ ਨੇ ਕੁਝ ਜਪ ਤਪ ਕੀਤਾ ਹੈ ਓਹੀ ਉਸ ਪ੍ਰਭੂ ਨੂੰ ਜਾਣਦਾ ਹੈ ਉਸ ਦਾ ਰੂਪੁ=ਸਰੂਪ ਬਿਅੰਤ ਹੈ।

ਅਥਵਾ:-ਜਿਸ ਪ੍ਰਭੂ ਨੇ ਸਭ ਕੁਝ ਕੀਤਾ ਹੈ, ਓਹੀ ਸਭ ਦੇ ਦੁੱਖ-ਸੁਖ ਨੂੰ ਜਾਣਦਾ ਹੈ, ਉਸ ਪ੍ਰਭੂ ਦਾ ਰੂਪ ਅਪਾਰੋ=ਪਾਰਾਵਾਰ ਤੋਂ ਰਹਿਤ ਹੈ। ਗੁਰੂ ਜੀ ਕਥਨ ਕਰਦੇ ਹਨ, ਬਾਬਾ=ਹੇ ਭਾਈ ! ਕਿਸ ਨੂੰ ਰੋਣਾ ਹੈ, ਇਹ ਸੰਸਾਰ ਤਾਂ ਬਾਜੀਗਰ ਦੀ ਬਾਜੀ ਵਾਂਗੂੰ ਮਿੱਥਿਆ ਹੈ ॥ ੪ ॥ ੨ ॥

## ਵਡਹੰਸੁ ਮਹਲਾ ੧ ਦਖਣੀ ॥

ਦੱਖਣੀ, ਛੰਦ ਦੀ ਚਾਲ ਹੈ। ਅਥਵਾ:-ਦੱਖਣੀ, ਇੱਕ ਰਾਗਣੀ ਦਾ ਨਾਮ ਹੈ।

## ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ ॥

ਜੋ ਸਿਰੰਦਾ=ਸਿਰਜਨ ਵਾਲਾ ਸੱਚਾ ਹੈ, ਤੇ ਸਭ ਦੀ ਪਰਵਦਗਾਰੋ=ਪਾਲਣਾ ਭੀ ਕਰਨ ਵਾਲਾ ਹੈ, ਉਸ ਸੱਚੇ ਨੂੰ ਸੱਚਾ ਜਾਨਣਾ ਕਰੀਏ।

## ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ ॥

ਜਿਸ ਨੇ ਆਪਣੇ ਆਪ ਤੋਂ ਸਾਰੇ ਸੰਸਾਰ ਨੂੰ ਸਾਜਿਆ ਹੈ, ਉਹ ਸੱਚਾ ਪ੍ਰਭੂ ਅਲਖ ਤੇ ਅਪਾਰ ਹੈ।

## ਦੁਇ ਪੁੜ ਜੋੜਿ ਵਿਛੋੜਿਅਨੁ ਗੁਰ ਬਿਨੁ ਘੋਰੁ ਅੰਧਾਰੋ ॥

ਧਰਤੀ ਤੇ ਅਕਾਸ਼ ਇਹ ਦੋ ਪੁੜ ਜੁੜੇ ਹੋਏ ਸਨ, ਉਸ ਨੇ ਆਪ ਹੀ ਇਨ੍ਹਾਂ ਨੂੰ ਵਿਛੋੜਨਾ ਕੀਤਾ ਹੈ, ਧਰਤੀ ਨੂੰ ਗਲੀਚਾ ਤੇ ਅਕਾਸ਼ ਨੂੰ ਚੰਦੋਆ ਬਣਾਇਆ ਹੈ। ਇਸ ਰਚਨਾ ਵਿੱਚ ਗੁਰਾਂ ਤੋਂ ਬਿਨਾਂ ਘੋਰੁ=ਭਿਆਨਕ ਅਗਿਆਨ ਰੂਪ ਅਨ੍ਹੇਰਾ ਹੈ।

**ਸੂਰਜੁ ਚੰਦੁ ਸਿਰਜਿਅਨੁ ਅਹਿਨਿਸਿ ਚਲਤੁ ਵੀਚਾਰੋ ॥ ੧ ॥**

ਸੂਰਜ ਤੇ ਚੰਦ੍ਰਮਾ ਇਹ ਦੋ ਦੀਵੇ ਬਣਾਏ ਹਨ, ਵਿਚਾਰਨਾ ਕਰੋ ਉਹ ਦਿਨ-ਰਾਤ ਚਲਦੇ ਰਹਿੰਦੇ ਹਨ। ਅਥਵਾ:-ਜਿਨ੍ਹਾਂ ਦੀ ਚਲਤੁ=ਚਾਲ ਤੋਂ ਦਿਨ-ਰਾਤ ਦਾ ਵਿਚਾਰ ਹੁੰਦਾ ਹੈ ॥੧॥

**ਸਚੜਾ ਸਾਹਿਬੁ ਸਚੁ ਤੂ ਸਚੜਾ ਦੇਹਿ ਪਿਆਰੋ ॥ ਰਹਾਉ ॥**

ਹੇ ਸੱਚੇ ਸਾਹਿਬ ! ਤੂੰ ਤਿੰਨਾਂ ਕਾਲਾਂ ਵਿੱਚ ਸਚ ਹੈਂ, ਅਥਵਾ:-ਹੇ ਸੱਚੇ ! ਤੂੰ ਸੱਚਾ ਸਾਹਿਬ ਹੈਂ, ਮੈਨੂੰ ਆਪਣਾ ਸੱਚਾ ਪਿਆਰ ਦੇਣਾ ਕਰ। ਰਹਾਉ ॥

**ਤੁਧੁ ਸਿਰਜੀ ਮੇਦਨੀ ਦੁਖੁ ਸੁਖੁ ਦੇਵਣਹਾਰੋ ॥**
**ਨਾਰੀ ਪੁਰਖ ਸਿਰਜਿਐ ਬਿਖੁ ਮਾਇਆ ਮੋਹੁ ਪਿਆਰੋ ॥**

ਆਪ ਜੀ ਨੇ ਮੇਦਨੀ=ਸ੍ਰਿਸ਼ਟੀ ਬਣਾਈ ਹੈ, ਆਪ ਹੀ ਕਰਮਾਂ ਅਨੁਸਾਰ ਦੁੱਖ-ਸੁਖ ਦੇ ਦੇਣ ਵਾਲਾ ਹੈਂ। ਤੁਸਾਂ ਨੇ ਹੀ ਇਸਤ੍ਰੀ ਪੁਰਸ਼ ਬਣਾਏ ਹਨ, ਫਿਰ ਇਨ੍ਹਾਂ ਦਾ ਆਪਸ ਵਿੱਚ ਮੋਹ ਕੀਤਾ ਹੈ ਅਤੇ ਬਿਖੁ=ਵਿਹੁ ਰੂਪ ਮਾਇਆ ਵਿੱਚ ਪਿਆਰ ਕੀਤਾ ਹੈ।

ਅਥਵਾ:-ਇਨ੍ਹਾਂ ਵਿੱਚ ਵਿਸ਼ਿਆਂ ਦਾ ਪਿਆਰ, ਤੇ ਮਾਇਆ ਦਾ ਮੋਹ ਕੀਤਾ ਹੈ।

**ਖਾਣੀ ਬਾਣੀ ਤੇਰੀਆ ਦੇਹਿ ਜੀਆ ਆਧਾਰੋ ॥**

(ਅੰਡਜ, ਜੇਰਜ, ਸੇਤਜ, ਉਤਭੁਜ ਰੂਪ) ਚਾਰ ਖਾਣੀਆਂ, (ਪਰਾ, ਪਸੰਤੀ, ਮਧਮਾ, ਬੈਖਰੀ ਰੂਪ) ਚਾਰ ਬਾਣੀਆਂ ਭੀ ਤੇਰੀਆਂ ਰਚੀਆਂ ਹੋਈਆਂ ਹਨ, ਤੂੰਹੀ ਜੀਵਾਂ ਨੂੰ ਆਧਾਰੋ=ਆਸਰਾ ਦੇਂਦਾ ਹੈਂ।

**ਕੁਦਰਤਿ ਤਖਤੁ ਰਚਾਇਆ ਸਚਿ ਨਿਬੇੜਣਹਾਰੋ ॥ ੨ ॥**

ਤੈਂਨੇ ਆਪ ਹੀ ਆਪਣੀ ਕੁਦਰਤਿ=ਸ਼ਕਤੀ ਦੁਆਰਾ ਸੰਸਾਰ, ਵਾ:-ਸਤਸੰਗ, ਅਥਵਾ:-ਪ੍ਰਲੋਕ ਤਖਤ ਨੂੰ ਬਣਾਇਆ ਹੈ, ਅਤੇ ਤੂੰਹੀ ਸਾਰਿਆਂ ਦੇ ਸੱਚੇ ਨਿਆਂ ਨਿਬੇੜਨ ਵਾਲਾ ਹੈਂ ॥੨॥

**ਆਵਾ ਗਵਣੁ ਸਿਰਜਿਆ ਤੂ ਥਿਰੁ ਕਰਣੈਹਾਰੋ ॥**

ਆਪ ਜੀ ਨੇ ਹੀ ਆਵਾ ਗਵਣ ਰੂਪ ਸੰਸਾਰ ਨੂੰ ਬਣਾਇਆ ਹੈ, ਹੇ ਕਰਨਹਾਰ ਪ੍ਰਭੂ ! ਇੱਕ ਤੂੰਹੀ ਥਿਰ ਰੂਪ ਹੈਂ। ਅਥਵਾ:-ਤੁਸਾਂ ਨੇ ਹੀ ਜੀਵ ਦਾ ਔਣਾ ਜਾਣਾ ਬਣਾਇਆ ਹੈ, ਅਤੇ ਤੂੰ ਹੀ ਇਸ ਜੀਵ ਨੂੰ ਥਿਰੁ=ਅਚੱਲ ਕਰਨ ਵਾਲਾ ਹੈਂ।

**ਜੰਮਣੁ ਮਰਣਾ ਆਇ ਗਇਆ ਬਧਿਕੁ ਜੀਉ ਬਿਕਾਰੋ ॥**

ਜੀਵ ਉੱਤੇ ਜੰਮਣਾ ਮਰਨਾ ਆ ਗਿਆ ਹੈ, ਵਿਸ਼ੇ ਵਿਕਾਰ ਹੀ ਜੀਵਾਂ ਦਾ ਬਧਿਕੁ=ਨਾਸ਼ ਕਰਦੇ ਹਨ, ਅਥਵਾ:- ਇਹ ਜੀਵ ਵਿਕਾਰਾਂ ਕਰਕੇ ਬਧਿਕੁ=ਹਿੰਸਕ ਹੋ ਰਿਹਾ ਹੈ।

**ਭੂਡੜੈ ਨਾਮੁ ਵਿਸਾਰਿਆ ਬੂਡੜੈ ਕਿਆ ਤਿਸੁ ਚਾਰੋ ॥**

ਜਿਸ ਭੂਡੜੈ=ਭੈੜੇ ਜੀਵ ਨੇ ਵਾਹਿਗੁਰੂ ਨਾਮ ਭੁਲਾ ਦਿੱਤਾ ਹੈ, ਉਸ ਬੂਡੜੈ=ਡੁੱਬੇ ਹੋਏ ਦਾ ਕੀ ਚਾਰਾ ਚਲ ਸਕਦਾ ਹੈ।

**ਗੁਣ ਛੋਡਿ ਬਿਖੁ ਲਦਿਆ ਅਵਗੁਣ ਕਾ ਵਣਜਾਰੋ ॥ ੩ ॥**

ਸ਼ੁਭ-ਗੁਣਾਂ ਨੂੰ ਛੱਡਕੇ ਬਿਖੁ=ਜ਼ਹਿਰ ਰੂਪ ਪਾਪਾਂ ਨੂੰ ਲੱਦ ਲਿਆ ਹੈ, ਅਤੇ ਇਹ ਔਗੁਣਾਂ ਦਾ ਵਣਜਾਰੋ—ਗ੍ਰਾਹਕ ਹੋ ਰਿਹਾ ਹੈ ॥ ੩ ॥

**ਸਦੜੇ ਆਏ ਤਿਨਾ ਜਾਨੀਆ ਹੁਕਮਿ ਸਚੇ ਕਰਤਾਰੋ ॥**

ਜਿਸ ਵੇਲੇ ਸੱਚੇ ਕਰਤਾਰ ਦੇ ਹੁਕਮ ਵਿੱਚ ਉਨ੍ਹਾਂ ਜਾਨੀਆ=ਪਿਆਰਿਆਂ ਜੀਵਾਂ ਨੂੰ ਸਦੜੇ=ਸੱਦੇ ਆਏ।

**ਨਾਰੀ ਪੁਰਖ ਵਿਛੁੰਨਿਆ ਵਿਛੁੜਿਆ ਮੇਲਣਹਾਰੋ ॥**

ਤਾਂ ਇਸਤ੍ਰੀ ਪੁਰਸ਼ ਦਾ ਵਿਛੋੜਾ ਹੋ ਗਿਆ ਅਰਥਾਤ ਇਸਤ੍ਰੀ ਨਾਲੋਂ ਪੁਰਸ਼ ਵਾ ਤੇ ਪੁਰਸ਼ ਨਾਲੋਂ ਇਸਤ੍ਰੀ ਦਾ ਵਿਛੋੜਾ ਹੋ ਗਿਆ, ਫਿਰ ਵਿੱਛੁੜਿਆਂ ਨੂੰ ਮੇਲਣ ਵਾਲਾ ਕੌਣ ਹੈ ?

**ਰੂਪੁ ਨ ਜਾਣੈ ਸੋਹਣੀਐ ਹੁਕਮਿ ਬਧੀ ਸਿਰਿ ਕਾਰੋ ॥**

ਜਿਨ੍ਹਾਂ ਦੇ ਸਿਰ ਉੱਤੇ ਹੁਕਮ ਦੀ ਕਾਰ ਬੱਧੀ ਹੋਈ ਹੈ ਉਹ ਜਮਦੂਤ ਸੋਹਣੀਐ=ਸੋਹਣੇ (ਸੁੰਦਰ) ਤੇ ਕੁ-ਸੁੰਦਰ ਰੂਪ ਨੂੰ ਨਹੀਂ ਜਾਣਦੇ।

**ਬਾਲਕ ਬਿਰਧਿ ਨ ਜਾਣਨੀ ਤੋੜਨਿ ਹੇਤੁ ਪਿਆਰੋ ॥੪॥**

ਬਾਲਕ ਹੈ ਜਾਂ ਬੁੱਢਾ ਇਸ ਗੱਲ ਨੂੰ ਭੀ ਨਹੀਂ ਜਾਣਦੇ, ਉਹਨਾਂ ਦਾ ਪਿਆਰ ਦੇ ਤੋੜਨ ਵਿੱਚ ਹੇਤੁ=ਪ੍ਰੇਮ ਹੈ।

**ਨਉ ਦਰ ਠਾਕੇ ਹੁਕਮਿ ਸਚੈ ਹੰਸੁ ਗਇਆ ਗੈਣਾਰੇ ॥**

ਸੱਚੇ ਪ੍ਰਭੂ ਦੇ ਹੁਕਮ ਵਿੱਚ ਸਰੀਰ ਦੇ ਨੌਂ ਗੋਲਕਾਂ ਰੂਪ ਨੌਂ ਦਰਵਾਜ਼ੇ ਠਾਕੇ=ਬੰਦ ਹੋ ਗਏ, ਹੰਸੁ=ਜੀਵ ਗੈਣਾਰੇ=ਅਕਾਸ਼ ਰਸਤੇ ਚਲਾ ਗਿਆ।

**ਸਾ ਧਨ ਛੁਟੀ ਮੁਠੀ ਝੂਠਿ ਵਿਧਣੀਆ ਮਿਰਤਕੜਾ ਅੰਙਨੜੇ ਬਾਰੇ ॥**

ਜਿਸ ਦਾ ਪਤੀ ਮਰ ਗਿਆ ਹੈ, ਸਾ ਧਨ=ਉਹ ਇਸਤ੍ਰੀ ਅੰਙਨੜੇ=ਵੇਹੜੇ ਦੇ ਬਾਰੇ=ਦਰਵਾਜ਼ੇ ਉਪਰ ਪਤੀ ਨੂੰ ਮਰਿਆ ਵੇਖਕੇ ਛੁਟੀ=ਛੁੱਟੜ ਹੋਈ ਹੋਈ ਝੂਠੇ ਸੰਸਾਰ ਵਿੱਚ ਵਿਧਣੀਆ=ਦੁੱਖ ਸਹਿਤ ਕਥਨ ਕਰਦੀ ਹੈ ਕਿ ਮੈਂ ਅੱਜ ਮੁਠੀ=ਲੁੱਟੀ ਗਈ ਹਾਂ।

**ਸੁਰਤਿ ਮੁਈ ਮਰੁ ਮਾਈਏ ਮਹਲ ਰੁੰਨੀ ਦਰਬਾਰੇ ॥**

ਹੇ ਮਾਈਏ=ਮਾਈ ! ਮਰੁ=ਮੌਤ ਨੇ ਮੇਰੀ ਸੁਰਤ ਮਾਰ ਦਿੱਤੀ ਹੈ, ਇਸ ਤਰ੍ਹਾਂ ਕਹਿਕੇ ਮਹਲ=ਇਸਤ੍ਰੀ ਦਰਬਾਰੇ=ਘਰ ਦੇ ਬੂਹੇ ਉਪਰ ਰੁੰਨੀ=ਰੋਂਦੀ ਹੈ।

**ਰੋਵਹੁ ਕੰਤ ਮਹੇਲੀਹੋ ਸਚੇ ਕੇ ਗੁਣ ਸਾਰੇ ॥ ੫ ॥**

ਹੇ ਮਹੇਲੀਹੋ=ਇਸਤ੍ਰੀਓ ! ਸੱਚੇ ਕੰਤ ਦੇ ਸ਼ੁਭ-ਗੁਣਾਂ ਦੇ ਸਾਰੇ=ਸੰਭਾਲਣ ਵਿੱਚ ਰੋਣਾ ਕਰੋ, ਅਥਵਾ:- ਯਤਨ ਕਰੋ ॥ ੫ ॥

## ਜਲਿ ਮਲਿ ਜਾਨੀ ਨਾਵਾਲਿਆ ਕਪੜਿ ਪਟਿ ਅੰਬਾਰੇ ॥

ਜਾਨੀ=ਪਿਆਰੇ ਨੂੰ ਮਲ-ਮਲ ਕੇ ਜਲ ਨਾਲ ਨੁਵਾ ਦਿੱਤਾ, ਅਤੇ ਕਪੜਿ ਪਟਿ ਅੰਬਾਰੇ=ਫੱਟ ਦਾ ਬਿਬਾਣ ਤਿਆਰ ਕਰ ਦਿੱਤਾ। ਅਥਵਾ:-ਪਟ ਦੇ ਕੱਪੜਿਆਂ ਦੇ ਅੰਬਾਰ ਲੱਗ ਗਏ*।

## ਵਾਜੇ ਵਜੇ ਸਚੀ ਬਾਣੀਆ ਪੰਚ ਮੁਏ ਮਨੁ ਮਾਰੇ ॥

ਰਾਮ ਨਾਮ ਸੱਤ ਹੈ, ਵਾਹਿਗੁਰੂ ਨਾਮ ਸੱਤ ਹੈ, ਇਸ ਤਰ੍ਹਾਂ ਸੱਚੀ ਬਾਣੀਆਂ ਦੇ ਵਾਜੇ ਉਸ ਦੇ ਆਲੇ-ਦੁਆਲੇ ਵੱਜੇ। ਜਿਨ੍ਹਾਂ ਦੇ ਮਨ ਮਾਰੇ ਹੋਏ ਹਨ ਉਹ ਪੰਜ ਸੱਤ ਸਬੰਧੀ ਮੁਏ=ਦੁਖੀ ਹੋਏ।

ਅਥਵਾ:-ਮੋਏ ਪੁਰਸ਼ ਦੇ ਪੰਜ ਸਬੰਧੀ (ਮਾਂ, ਪਿਉ, ਭੈਣ, ਪੁੱਤਰ ਤੇ ਇਸਤ੍ਰੀ) ਮਨ ਦੇ ਮੋਹ ਦੇ ਮਾਰੇ ਹੋਏ ਦੁਖੀ ਹੁੰਦੇ ਹਨ। ਅਥਵਾ:-ਜਿਸ ਵੇਲੇ ਮਨੁ ਮਾਰੇ=ਜੀਵ ਮਰਿਆ ਤਾਂ ਪੰਜ ਗਿਆਨ ਇੰਦਰੇ ਵੀ ਮੁਏ=ਦੁਖੀ ਹੋਏ।

## ਜਾਨੀ ਵਿਛੁੰਨੜੇ ਮੇਰਾ ਮਰਣੁ ਭਇਆ ਧ੍ਰਿਗੁ ਜੀਵਣੁ ਸੰਸਾਰੇ ॥

ਇਸਤ੍ਰੀ ਆਖਦੀ ਹੈ, ਜਾਨੀ=ਪਿਆਰੇ ਪਤੀ ਦੇ ਵਿੱਛੁੜਨੇ ਕਰਕੇ ਮੇਰਾ ਮਰਨਾ ਹੋ ਰਿਹਾ ਹੈ, ਪਤੀ ਤੋਂ ਬਿਨਾਂ ਸੰਸਾਰ ਵਿੱਚ ਮੇਰੇ ਜੀਊਣੇ ਨੂੰ ਧ੍ਰਿਕਾਰ ਹੈ।

## ਜੀਵਤੁ ਮਰੈ ਸੁ ਜਾਣੀਐ ਪਿਰ ਸਚੜੈ ਹੇਤਿ ਪਿਆਰੇ ॥ ੬ ॥

ਅਸਲੀ ਮਰਨਾ ਉਸੇ ਦਾ ਜਾਣਨਾ ਕਰੋ ਜੋ ਜੀਵਤ ਭਾ ਤੋਂ ਮਰਦਾ ਹੈ, ਅਤੇ ਸੱਚੇ ਪਿਰੀ ਵਿੱਚ ਹਿਤ ਪਿਆਰ ਕਰਦਾ ਹੈ ॥ ੬ ॥

## ਤੁਸੀ ਰੋਵਹੁ ਰੋਵਣ ਆਈਹੋ ਝੂਠਿ ਮੁਠੀ ਸੰਸਾਰੇ ॥

ਝੂਠੇ ਸੰਸਾਰ ਵਿੱਚ ਤੁਸੀਂ ਮੁਠੀ=ਠੱਗੀਆਂ ਗਈਆਂ ਹੋ, ਤੁਸੀਂ ਰੋਣ ਵਾਸਤੇ ਹੀ ਆਈਆਂ ਹੋ, ਇਸ ਕਰਕੇ ਪਿੱਟ ਪਿੱਟ ਕੇ ਰੋਣਾ ਕਰੋ।

[ਪੰਨਾ ਪ੮੧]

## ਹਉ ਮੁਠੜੀ ਧੰਧੈ ਧਾਵਣੀਆ ਪਿਰਿ ਛੋਡਿਅੜੀ ਵਿਧਣਕਾਰੇ ॥

ਹਉਮੈ ਦੀਆਂ ਮੁਠੜੀ=ਠੱਗੀਆਂ ਹੋਈਆਂ ਨੂੰ ਪਿਰੀ ਨੇ ਛੱਡ ਦਿੱਤਾ ਹੈ, ਅਥਵਾ:-ਪਤੀ ਤੋਂ ਛੁੱਟੜ ਹੋਕੇ ਵਿਧਣਕਾਰੇ=ਦੁਖਦਾਈ ਧੰਧਿਆਂ ਵਿੱਚ ਧਾਵਣੀਆ=ਭੱਜੀਆਂ ਫਿਰਦੀਆਂ ਹਨ।

## ਘਰਿ ਘਰਿ ਕੰਤੁ ਮਹੇਲੀਆ ਰੂੜੈ ਹੇਤਿ ਪਿਆਰੇ ॥

ਮਹੇਲੀਆ=(ਜਗਿਆਸੂ ਰੂਪ) ਇਸਤ੍ਰੀਆਂ ਦੇ ਘਰ ਘਰ ਵਿੱਚ ਜੋ ਪਤੀ (ਪਰਮਾਤਮਾ) ਹੈ, ਉਸ ਵਿੱਚ ਜਿਨ੍ਹਾਂ ਨੇ ਹਿਤ ਪਿਆਰ ਕੀਤਾ ਹੈ ਉਹ ਰੂੜੈ=ਸੁੰਦਰ ਸਰੂਪ ਵਾਲੀਆਂ ਹਨ।

---

*ਨੋਟ:-"ਕਪੜਿ ਪਟਿ ਅੰਬਾਰੇ" ਦਾ ਅਰਥ:-ਫੱਟ ਦਾ ਬਿਬਾਣ ਪਰੰਪਰਾ ਤੋਂ ਸੰਪ੍ਰਦਾਇ ਦੇ ਸੰਕੇਤੀ ਨਿਯਮ ਅਨੁਸਾਰ ਹੈ-ਸ੍ਰੀ ਮਾਨ ਗਿ: ਚੰਦਾ ਸਿੰਘ ਜੀ ਨੇ ਭੀ ਆਪਣੇ ਪ੍ਰਿਆਵਾਂ ਦੇ ੧੩੯ ਪੰਨੇ ਉੱਪਰ ਭੀ ਏਹੋ ਅਰਥ ਕੀਤਾ ਹੈ। ਅਤੇ ਫਰੀਦਕੋਟ ਦੇ ਟੀਕੇ ਵਿੱਚ ਭੀ ਏਹੋ ਅਰਥ ਲਿਖਿਆ ਹੈ।

## ਮੈ ਪਿਰੁ ਸਚੁ ਸਾਲਾਹਣਾ ਹਉ ਰਹਸਿਅੜੀ ਨਾਮਿ ਭਤਾਰੇ ॥੭॥

ਮੈਂਨੇ ਸੱਚੇ ਪਿਰੀ ਨੂੰ ਸਲਾਹੁਣਾ ਕੀਤਾ ਹੈ, ਭਤਾਰੇ=ਪਤੀ ਦੇ ਨਾਮ ਨੂੰ ਜਪਕੇ ਹਉ ਰਹਸਿਅੜੀ= ਮੈਂ ਅਨੰਦ ਹੋਈ ਹਾਂ ॥ ੭ ॥

## ਗੁਰਿ ਮਿਲਿਐ ਵੇਸੁ ਪਲਟਿਆ ਸਾ ਧਨ ਸਚੁ ਸੀਗਾਰੋ ॥

ਜਿਸ ਜਗਿਆਸੂ ਰੂਪ ਇਸਤ੍ਰੀ ਦਾ ਗੁਰਾਂ ਦੇ ਨਾਲ ਮਿਲਣੇ ਕਰਕੇ ਵੇਸੁ=ਸੁਭਾ ਬਦਲ ਗਿਆ ਹੈ ਸਾ ਧਨ=ਉਸ ਇਸਤ੍ਰੀ ਦੇ ਸਾਰੇ ਜਪ ਤਪ ਰੂਪ ਸ਼ਿੰਗਾਰ ਸਚੁ=ਸਫਲੇ ਹਨ।

ਅਥਵਾ:-ਜਿਸ ਵੇਲੇ ਪੂਰਿਆਂ ਸਤਿਗੁਰਾਂ ਨਾਲ ਮਿਲਕੇ ਸੱਚੇ ਸਾਧਨਾ ਦਾ ਸ਼ਿੰਗਾਰ ਕੀਤਾ, ਤਾਂ ਵੇਸ=ਭੇਸ ਅਰਥਾਤ ਸੁਭਾਵ ਨੂੰ ਬਦਲ ਲਿਆ।

## ਆਵਹੁ ਮਿਲਹੁ ਸਹੇਲੀਹੋ ਸਿਮਰਹੁ ਸਿਰਜਣਹਾਰੋ ॥

ਹੇ ਪਿਆਰੀਓ ਸਖੀਓ ! ਆਕੇ ਮਿਲਣਾ ਕਰੋ, ਅਤੇ ਸਿਰਜਣਹਾਰ ਪ੍ਰਭੂ ਨੂੰ ਸਿਮਰਨਾ ਕਰੋ।

## ਬਈਅਰਿ ਨਾਮਿ ਸੋੁਹਾਗਣੀ ਸਚੁ ਸਵਾਰਣਹਾਰੋ ॥

ਉਸ ਬਈਅਰਿ=ਇਸਤ੍ਰੀ ਦਾ ਨਾਮ ਸੁਹਾਗਣ ਹੈ, ਜਿਸ ਦੇ ਸਵਾਰਨ ਵਾਲਾ ਸੱਚਾ ਪ੍ਰਭੂ ਆਪ ਹੈ।

## ਗਾਵਹੁ ਗੀਤੁ ਨ ਬਿਰਹੜਾ ਨਾਨਕ ਬ੍ਰਹਮ ਬੀਚਾਰੋ ॥੮॥੩॥

ਗੁਰੂ ਜੀ ਕਥਨ ਕਰਦੇ ਹਨ, ਉਸ ਪ੍ਰਭੂ ਦੇ ਗੀਤੁ=ਜਸ ਨੂੰ ਗਾਵੋ ਅਤੇ ਬ੍ਰਹਮ ਦਾ ਵਿਚਾਰ ਕਰੋ, ਤਾਂ ਫਿਰ ਬਿਰਹੜਾ=ਬਿਛੋੜਾ ਨਹੀਂ ਹੋਵੇਗਾ ॥ ੮ ॥ ੩ ॥

## ਵਡਹੰਸੁ ਮਹਲਾ ੧ ॥

## ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋਵਾ ॥

ਜਿਸ ਨੇ ਜਗਤ ਨੂੰ ਸਿਰਜਿਆ ਹੈ ਫਿਰ ਆਪ ਹੀ ਸਮਾਇਆ=ਲਯ ਕੀਤਾ ਹੈ।

ਅਥਵਾ:-ਫਿਰ ਆਪ ਹੀ ਇਸ ਦੇ ਵਿੱਚ ਸਮਾ ਰਿਹਾ ਹੈ, ਉਹ ਸਾਹਿਬ ਕੁਦਰਤ ਦੁਆਰੇ ਜਾਣਿਆਂ ਜਾਂਦਾ ਹੈ। ਇਸੇ ਭਾਵ ਦੀ ਇੱਕ ਇਤਿਹਾਸਕ ਸਾਖੀ ਹੈ-

## (ਸਾਖੀ ਕੁਦਰਤ ਦੀ)

ਸਤਿਗੁਰੂ ਨਾਨਕ ਦੇਵ ਮਹਾਰਾਜ ਜੀ ਦੇਸ਼ਾਂ-ਪ੍ਰਦੇਸ਼ਾਂ ਦਾ ਚੱਕਰ ਲਾਉਂਦੇ ਸਤਿਨਾਮੁ ਦਾ ਜਾਪ ਦ੍ਰਿੜ੍ਹ ਕਰਵਾਉਂਦੇ ਹੋਏ ਜਿਸ ਵੇਲੇ ਮੁਨਾਫਿਕ ਦੇਸ਼ ਵਿੱਚ ਪਹੁੰਚੇ। ਜਿੱਥੋਂ ਦੇ ਲੋਕ ਪ੍ਰਭੂ ਤੋਂ ਬੇ-ਮੁਖ, ਸਾ[illegible] ਸੰਗਤ ਆਦਿ ਸ਼ੁਭ ਕਰਮਾਂ ਰਹਿਤ ਸਨ। ਜਿਹਨਾਂ ਨੂੰ ਕੋਈ ਪਤਾ ਨਹੀਂ ਸੀ ਪਰਮੇਸ਼ਰ ਭੀ ਕੋਈ [illegible] ਹੈ। ਭਾਈ ਬਾਲੇ ਤੇ ਮਰਦਾਨੇ ਨੂੰ ਨਾਲ ਲੈਕੇ ਜਿਸ ਵੇਲੇ ਨੱਗਰ ਤੋਂ ਬਾਹਰ-ਵਾਰ ਇੱਕ ਖੇਤ ਦੇ [illegible]ਨੇ ਬੈਠ ਗਏ। ਸਤਿਗੁਰੂ ਜੀ ਦੇ ਹੁਕਮ ਨਾਲ ਭਾਈ ਬਾਲੇ ਨੇ ਕੁਝ ਲੱਕੜਾਂ ਲਿਆ ਕੇ ਅੱਗ ਬਾਲੀ ਧੂੰਆਂ [illegible]ਆ। ਸਾਧੂ-ਸੰਤਾਂ ਵਾਲਾ ਸਤਿਗੁਰੂ ਜੀ ਨੇ ਸਰੀਰ ਉੱਪਰ ਲਿਬਾਸ ਲਿਆ ਹੋਇਆ ਹੈ। ਓਥੋਂ ਇੱਕ

ਬੜੀ ਭੈੜੀ ਰੀਤੀ ਸੀ, ਕਿ ਜਿਸ ਵੇਲੇ ਮੀਂਹ ਦੀ ਲੋੜ ਪੈਂਦੀ ਉਹ ਰਾਜੇ ਪਾਸ ਜਾਂਦੇ। ਰਾਜੇ ਦੇ ਪਾਸ ਅਰਜ਼ ਕਰਦੇ। 'ਰਾਜਾ' ਇੰਦ੍ਰ ਦਾ ਮੰਤ੍ਰ ਪੜ੍ਹਦਾ ਤੇ ਮੀਂਹ ਪੈ ਜਾਂਦਾ ਸੀ। ਰਾਜੇ ਨੂੰ ਹੀ ਪਰਮੇਸ਼ਰ ਰੂਪ ਜਾਣਕੇ ਓਸਦੀ ਖ਼ਿਦਮਤ ਕਰਦੇ। ਕਰਤਾਰ ਦੀ ਕੁਦਰਤ, ਜਿਸ ਦਿਨ ਤੋਂ ਸਤਿਗੁਰੂ ਜੀ ਉਥੇ ਜਾਕੇ ਬੈਠੇ ਮੀਂਹ ਪੈਣਾ ਬੰਦ ਹੋ ਗਿਆ। ਜ਼ਿਮੀਂਦਾਰ-ਲੋਕ ਰਾਜੇ ਪਾਸ ਚਲਕੇ ਆਏ ਮੀਂਹ ਪਵਾਉਣ ਵਾਸਤੇ ਬੇਨਤੀ ਕੀਤੀ। ਰਾਜੇ ਨੇ ਇੰਦ੍ਰ-ਮੰਤ੍ਰ ਆਦਿ ਪੜ੍ਹੇ ਪਰ ਮੀਂਹ ਕੋਈ ਨਾ ਪਿਆ। ਤਿੰਨ-ਕੁ ਦਿਨ ਇਸੇ ਤਰ੍ਹਾਂ ਹੀ ਬਤੀਤ ਹੋ ਗਏ। ਤੀਜੇ ਦਿਨ ਉਹ ਜ਼ਿਮੀਂਦਾਰ-ਲੋਕ ਫਿਰ ਚਲਕੇ ਆਏ। ਰਾਜੇ ਨੂੰ ਅਰਜ਼ ਕੀਤੀ, ਕਿ ਮੀਂਹ ਪਵੇ। ਰਾਜਾ ਕਹਿਣ ਲੱਗਾ, ਮੈਂ ਯਤਨ ਕਰਦਾ ਹਾਂ ਕੋਈ ਫ਼ਿਕਰ ਨਾ ਕਰੋ ਮੀਂਹ ਪੈ ਜਾਵੇਗਾ, ਯਤਨ ਬੜੇ ਕੀਤੇ ਪਰ ਮੀਂਹ ਨਾ ਪਿਆ। ਏਸੇ ਤਰ੍ਹਾਂ ਕਰਦਿਆਂ ਹੀ ਛੇ ਸੱਤ ਦਿਨ ਬਤੀਤ ਹੋ ਗਏ। ਮਨਾਂ 'ਚ ਬੜੀ ਹੈਰਾਨਗੀ ਪੈਂਦੀ ਜਾ ਰਹੀ ਹੈ ਗੁਜ਼ਾਰਾ ਕਿਵੇਂ ਹੋਵੇ ਹੋਰ ਕੋਈ ਸਾਧਨ ਨਹੀਂ। ਕੋਈ ਖੂਹ ਨਹੀਂ ਹੈ, ਨਾ ਕੋਈ ਨਦੀ-ਨਹਿਰ ਚਲਦੀ ਹੈ ਜਿਸ ਨਾਲ ਖੇਤੀ ਹੋ ਜਾਣ ਦੀ ਆਸ ਹੋਵੇ, ਲੋਕ-ਚਿੰਤਾ ਦੀ ਨਦੀ 'ਚ ਡੁੱਬੇ ਜਾ ਰਹੇ ਸਨ। ਇਕ ਜ਼ਿਮੀਂਦਾਰ ਜਿਸ ਦੇ ਖੇਤ ਪਾਸ ਸਤਿਗੁਰੂ ਜੀ ਬੈਠੇ ਸਨ ਉਹ ਚਲਕੇ ਆਪਣੀ ਖੇਤੀ ਦੇਖਣ ਵਾਸਤੇ ਪਹੁੰਚਿਆ। ਦਿਲ ਚਿੰਤਾ ਨਾਲ ਗ੍ਰਸਿਆ, ਚੇਹਰਾ ਕੁਮਲਾਇਆ ਹੋਇਆ ਹੈ, ਮਨ ਢੱਠਾ ਵੇਖਕੇ ਘਟ-ਘਟ ਦੇ ਜਾਨਣਹਾਰ ਸਤਿਗੁਰਾਂ ਨੇ ਕਿਹਾ, ਭਲਿਆ ਲੋਕਾ! ਤੇਰਾ ਚਿਹਰਾ ਮੁਰਝਾਇਆ ਹੋਇਆ ਹੈ। ਬੜਾ ਉਦਾਸ ਜਾਪਦਾ ਹੈਂ ਕੀ ਗੱਲ ਹੈ? ਜ਼ਿਮੀਂਦਾਰ ਕਹਿਣ ਲੱਗਾ, "ਸੰਤ ਜੀ! ਸੱਚ ਪੁਛੋ ਤਾਂ ਜਿਊਂਣ ਦੀ ਕੋਈ ਆਸ ਨਹੀਂ ਹੈ। ਸਤਿਗੁਰੂ ਜੀ, "ਓਹ ਕਿਓਂ?" ਜ਼ਿਮੀਦਾਰ, "ਮੀਂਹ ਪਿਆ ਨਹੀਂ, ਖੇਤੀ ਸੁਕਦੀ ਜਾ ਰਹੀ ਹੈ।" ਸਤਿਗੁਰੂ ਜੀ ਨੇ ਪੁੱਛਿਆ, ਅੱਗੇ ਮੀਂਹ ਕਿਵੇਂ ਪੈਂਦਾ ਸੀ।" ਤਾਂ ਜ਼ਿਮੀਦਾਰ ਨੇ ਕਿਹਾ, 'ਆਪਣੇ ਰਾਜਾ ਜੀ ਅੱਗੇ ਜਾਕੇ ਅਰਜ਼ ਕਰਦੇ ਸਾਂ ਤੇ ਮੀਂਹ ਪੈ ਜਾਂਦਾ ਸੀ ਹੁਣ ਉਸ ਨੇ ਭੀ ਬੜੇ ਯਤਨ ਕੀਤੇ ਹਨ, ਪਰ ਮੀਂਹ ਨਹੀਂ ਪਿਆ। ਕਾਲ ਪੈ ਰਿਹਾ ਦਿਸਦਾ ਹੈ। ਸਭ ਦੇ ਮਨ ਵਿੱਚ ਚਿੰਤਾ ਹੀ ਲੱਗ ਰਹੀ ਹੈ ਹੋਰ ਕੁਝ ਉਪਾਓ ਸੁੱਝਦਾ ਨਹੀਂ, ਜਿਸ ਕਰਕੇ ਧੀਰਜ ਧਰਨ।"

ਜ਼ਿਮੀਂਦਾਰ ਦੀ ਦਰਦ-ਨਾਕ ਕਹਾਣੀ ਸੁਣਕੇ ਗੁਰੂ ਜੀ ਕਹਿਣ ਲੱਗੇ "ਹੇ ਪੁਰਖਾ! ਇੱਕ ਕਰਤਾਰ ਨੂੰ ਯਾਦ ਕਰੋ ਉਸੇ ਦੀ ਆਸਾ ਦਿਲ ਅੰਦਰ ਧਾਰਨਾ ਕਰੋ। ਉਹ ਕਰਤਾਰ ਹੀ ਸਭ ਦੀ ਆਸਾ ਪੂਰੀ ਕਰਦਾ ਹੈ। ਫੇਰ ਬਹੁਤ ਮੀਂਹ ਪਵੇਗਾ, ਅਤੇ ਜਿਤਨਾ ਤੁਸੀਂ ਅਨਾਜ਼ ਚਾਹੋਗੇ ਹੋ ਜਾਵੇਗਾ।"

ਏਹ ਗੱਲ ਸੁਣਕੇ ਜ਼ਿਮੀਂਦਾਰ ਕਹਿਣ ਲੱਗਾ, "ਜੀ! ਤੁਸੀਂ ਜਿਹੜਾ ਕਰਤਾਰ ਕਹਿੰਦੇ ਹੋ ਉਹ ਕਿੱਥੇ ਰਹਿੰਦਾ ਹੈ? ਉਸ ਦਾ ਘਰ ਕਿੱਥੇ? ਅੱਗੇ ਕਦੀਂ ਕੰਨੀਂ ਨਹੀਂ ਸੁਣਿਆਂ ਨਾ ਹੀ ਕਿਸੇ ਦੇਖਿਆ ਹੈ। ਨਾ ਕਿਸੇ ਦੇਸ਼ ਵਿੱਚ ਆਕੇ ਰਿਹਾ ਹੈ। ਨਾ ਕਿਸੇ ਨੂੰ ਦਾਨ ਦਿੰਦਿਆਂ ਕਦੀ ਦੇਖਿਆ।" ਗੁਰੂ ਜੀ ਕਹਿਣ ਲੱਗੇ, "ਪੁਰਖਾ! ਉਹ ਕਰਤਾਰ ਸਾਰਿਆਂ ਸਰੀਰਾਂ ਵਿੱਚ ਰਹਿੰਦਾ ਹੈ। ਉਸ ਨੂੰ ਯਾਦ ਕਰੀਏ ਤਾਂ ਪ੍ਰਗਟ ਹੁੰਦਾ ਹੈ।" ਜ਼ਿਮੀਦਾਰ ਕਹਿਣ ਲੱਗਾ, ਸੰਤੋ! ਅੱਜ ਤੁਹਾਡੇ ਮੂੰਹੋਂ ਹੀ ਪਹਿਲੀ ਵਾਰੀ ਸੁਣਿਆਂ ਹੈ, ਅੱਗੇ ਤਾਂ ਕਿਸੇ ਨੇ ਕਰਤਾਰ ਦਾ ਨਾਮ ਉਚਾਰਿਆ ਨਹੀਂ। ਨਾ ਕਿਸੇ ਨੂੰ ਉਸ ਦੀ ਪਹਿਚਾਣ ਹੈ। ਇੱਕ ਵਾਰ ਉਸ ਦਾ ਮੂੰਹ ਤਾਂ ਦਿਖਾ ਦਿਓ। ਅਸੀਂ ਆਪਣੀ ਅੱਖੀਂ ਦੇਖ ਕੇ ਉਸ ਦਾ ਸਿਮਰਨ ਕਰੀਏ।

ਗੁਰੂ ਜੀ ਨੇ ਕਿਹਾ, ਭਾਈ! ਉਹ ਪਰਮੇਸ਼ਰ ਇਹਨਾਂ ਅੱਖਾਂ ਨਾਲ ਵੇਖਿਆ ਨਹੀਂ ਜਾਂਦਾ, ਉਸ ਦਾ

ਸਿਮਰਨ ਕਰੋ ! ਤੁਹਾਡੀ ਸਾਰੀ ਇੱਛਾ ਪੂਰੀ ਕਰ ਦੇਵੇਗਾ । ਆਪਣੇ ਆਪ ਕਿਸੇ ਤੋਂ ਜਾਣਿਆਂ ਨਹੀਂ ਜਾ ਸਕਦਾ, ਕੁਦਰਤ ਦੁਆਰਾ ਸਮਝਿਆ ਜਾਂਦਾ ਹੈ ਕਿ ਪਰਮੇਸ਼ਰ ਕੋਈ ਚੀਜ਼ ਹੈ। ਤਾਂ ਉਸ ਨੇ ਕਿਹਾ, ਮੈਨੂੰ ਤਾਂ ਕੁਦਰਤ ਦਾ ਪਤਾ ਨਹੀਂ ਹੈ ਆਪ ਦਸੋ ਕੁਦਰਤ ਕਿਸ ਨੂੰ ਕਹਿੰਦੇ ਹਨ।

ਗੁਰੂ ਜੀ ਨੇ ਕਿਹਾ, ਭਾਈ ! ਤੂੰ ਹਲ ਲਿਆ ਤੇ ਵਾਹ ਕੇ ਬੀਜ਼ ਬੀਜਦੇ ਅਸਾਡਾ ਬਚਨ ਮੰਨ ਤੇ ਜਿਸ ਵੇਲੇ ਖੇਤੀ ਉਗੇਗੀ ਫਸਲ ਪੱਕ ਜਾਵੇਗੀ ਉਸ ਵੇਲੇ ਕੁਦਰਤ ਦਾ ਤੈਨੂੰ ਪਤਾ ਲੱਗੇਗਾ। ਇੰਨੀ ਗੱਲ ਸੁਣਕੇ ਉਹ ਨਗਰ ਨੂੰ ਗਿਆ। ਅੱਗੇ ਸੱਥ ਬੈਠੀ ਸੀ ਉਸ ਨੇ ਸਾਰੀ ਗੱਲ-ਬਾਤ ਉਹਨਾਂ ਨੂੰ ਦੱਸੀ, ਕਿ ਮੇਰੇ ਖੇਤ ਦੇ ਪਾਸ ਤਿੰਨ ਫ਼ਕੀਰ ਬੈਠੇ ਹਨ। ਉਹਨਾਂ ਮੈਨੂੰ ਕਿਹਾ, "ਪਹਿਲਾਂ ਕਰਤਾਰ ਨੂੰ ਯਾਦ ਕਰ ਫਿਰ ਖੇਤੀ ਬੀਜ ਤੇਰਾ ਕੰਮ ਪੂਰਾ ਹੋ ਜਾਵੇਗਾ। ਪਿੰਡ ਦੇ ਲੋਕਾਂ ਨੇ ਬੜੀ ਹਾਸੀ ਕੀਤੀ ਕਿ ਚੰਗਾ ! ਤੂੰ ਆਪਣੀ ਖੇਤੀ ਬੀਜ ਤੇ ਆਪਣਾ ਘਰ ਭਰ ਲੈ। ਲੋਕ ਕਹਿਣ ਲੱਗੇ ਅਣਜਾਣਾ ! ਸੋਚ ਤਾਂ ਸਹੀ ਮੀਂਹ ਤੋਂ ਬਿਨਾਂ ਖੇਤੀ ਕਿਵੇਂ ਹੋ ਜਾਵੇਗੀ। ਉਹਨਾਂ ਦੇ ਦਲੀਲ ਭਰੇ ਸ਼ਬਦ ਸੁਣਕੇ ਹੈਰਾਨ ਹੋ ਗਿਆ। ਤੇ ਉਥੋਂ ਤੁਰਕੇ ਗੁਰੂ ਜੀ ਦੇ ਪਾਸ ਆਯਾ।

ਯਥਾ:–'ਹੈ ਸਾਧ ਵਹਿਰ ਮਮ ਖੇਤ ਪਾਸ। ਤਿਨ ਕਹੇ ਬਚਨ ਇਹ ਬਿਧਿ ਪ੍ਰਕਾਸ਼ ॥੫੫॥
ਪ੍ਰਿਥਮੈ ਸਿਮਰੋ ਕਰਤਾਰ ਨਾਮ। ਪੁਨ ਬੋਇ ਖੇਤ ਹੁਇ ਸਫਲ ਕਾਮ' ॥
ਸੁਨਿ ਨਰਨ ਕਾਨ ਸਭਿ ਹਾਸ ਕੀਨ। ਮਨ ਜਾਨ, ਤਾਂਹਿ ਕੋ ਬੁਧਿ ਹੀਨ ॥ ੫੬ ॥
ਬਿਨ ਮੇਹੁ ਖੇਤ ਕਿਸ ਰੀਤਿ ਹੋਇ। ਤੂੰ ਜਾਇ ਬੀਜ ਘਰ ਪੂਰ ਸੋਇ ॥
ਸੁਨਿ ਬੈਨ ਤਿਨ੍ਹੋਂ ਕੇ ਯੁਕਤਿ ਹਾਸ। ਗੁਰ ਢਿਗ ਆਯੋ ਹੋ ਕਰਿ ਉਦਾਸ ॥੫੭॥

ਤੇ ਗੁਰੂ ਜੀ ਦੇ ਪਾਸ ਆਕੇ ਕਹਿਣ ਲੱਗਾ, "ਪਿੰਡ ਦੇ ਲੋਕਾਂ ਨੇ ਮੇਰੇ ਨਾਲ ਹਾਸੀ ਕੀਤੀ ਹੈ ਤੇ ਮੈਨੂੰ ਅਕਲ ਤੋਂ ਹੀਣਾ ਸਮਝਿਆ ਹੈ ਅਤੇ ਕਿਹਾ ਕਿ ਮੀਂਹ ਤੋਂ ਬਿਨਾਂ ਖੇਤੀ ਕਿਵੇਂ ਹੋਵੇਗੀ ?"

ਸਤਿਗੁਰੂ ਜੀ ਨੇ ਕਿਹਾ, "ਭਾਈ ! ਤੂੰ ਇੱਕ ਸੇਰ ਅਨਾਜ ਲਿਆ ਤੇ ਕਰਤਾਰ ਨੂੰ ਯਾਦ ਕਰਕੇ ਬੀਜ ਦੇ। ਜੇਕਰ ਤੇਰੀ ਖੇਤੀ ਨਹੀਂ ਉਗੇਗੀ ਤਾਂ ਅਸੀਂ ਵਿੱਚ ਜਾਮਨ ਹਾਂ ਤੇਰਾ ਸਾਰਾ ਹਰਜਾਨਾ ਭਰਾਂਗੇ। ਇਹ ਗੱਲ ਸੁਣਕੇ ਜ਼ਿਮੀਦਾਰ ਨੇ ਬੀਜ਼ ਲਿਆਂਦਾ ਤੇ ਹਲ ਜੋੜਿਆ ਪਰਮੇਸ਼ਰ ਨੂੰ ਯਾਦ ਕਰਦਿਆਂ ਖੇਤੀ ਬੀਜੀ। ਸਾਰੀ ਬੀਜਾਈ ਕਰਕੇ ਹਲ ਛੱਡਕੇ ਗੁਰੂ ਜੀ ਪਾਸ ਕੁਝ ਚਿਰ ਬੈਠਾ ਤੇ ਸ਼ਾਮ ਹੋਈ ਘਰ ਚਲਾ ਗਿਆ। ਰਾਤ ਬੀਤੀ ਸਵੇਰ ਹੋਈ ਉਠਕੇ ਗੁਰੂ ਜੀ ਪਾਸ ਆਇਆ ਤੇ ਕੀ ਦੇਖਿਆ ਕਿ ਖੇਤੀ ਹਰੀ-ਭਰੀ ਲਹਿ-ਲਹਿ ਕਰ ਰਹੀ ਹੈ। ਜਿਸ ਤਰ੍ਹਾਂ ਬਹੁਤ ਪਾਣੀ ਨਾਲ ਸਿੰਜੀ ਹੁੰਦੀ ਹੈ: ਦੋਨੋਂ ਹੱਥ ਜੋੜ ਚਰਨਾਂ ਤੇ ਮੱਥਾ ਟੇਕਿਆ ਬੜੀ ਸ਼ਰਧਾ ਵਧੀ। ਪਿੰਡ 'ਚ ਸਾਰੇ ਰੌਲਾ ਪੈ ਗਿਆ ਸਾਰੇ ਲੋਕ ਚਲਕੇ ਆਏ ਜਥਾ-ਸ਼ਕਤਿ ਭੇਟਾ ਰੱਖਕੇ ਮੱਥਾ ਟੇਕਿਆ ਤੇ ਸਾਰਿਆਂ ਅਰਜ਼ ਕੀਤੀ, "ਐ ਮਹਾਂ ਪੁਰਖੋ ! ਅਸਾਨੂੰ ਵੀ ਕੋਈ ਵਿਧੀ ਦੱਸੋ ਜਿਸ ਨਾਲ ਖੇਤੀ ਦੀ ਕ੍ਰਿਤ ਕਰੀਏ। ਗੁਰੂ ਜੀ ਨੇ ਕਿਹਾ, "ਭਾਈ ! ਪਹਿਲੇ ਕਰਤਾਰ ਨੂੰ ਯਾਦ ਕਰਕੇ ਫਿਰ ਖੇਤੀ ਦਾ ਕੰਮ ਕਰੋ ਫਿਰ ਬਰਖਾ ਵਾਸਤੇ ਪਰਮੇਸ਼ਰ ਅੱਗੇ ਅਰਦਾਸ ਕਰੋ। ਉਹਨਾਂ ਸਾਰਿਆਂ ਨੇ ਇਸੇ ਤਰ੍ਹਾਂ ਕੀਤਾ, ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕੀਤੀ ਅਤੇ ਇਕੱਠੇ ਹੋ ਇੱਕ ਮਨ ਹੋਕੇ ਅਰਦਾਸ ਕੀਤੀ ਵਾਹਿਗੁਰੂ ਦੀ ਕਿਰਪਾ ਨਾਲ ਬੇਅੰਤ ਮੀਂਹ ਪਿਆ ਸਾਰਾ ਕਾਲ ਦਾ ਦੁੱਖ ਦੂਰ ਹੋ ਗਿਆ। ਗੁਰੂ ਸਾਹਿਬ

ਜੀ ਦੀ ਬੜੀ ਮਹਿਮਾਂ ਫੈਲ ਗਈ, ਉਸੇ ਨਗਰ ਦਾ ਰਾਜਾ ਵੀ ਫੌਜਾਂ ਸਮੇਤ ਦਰਸ਼ਨ ਕਰਨ ਆਇਆ ਬੜੀ ਨਿੰਮ੍ਰਤਾ, ਪਿਆਰ, ਸਤਿਕਾਰ ਨਾਲ ਅੱਗੇ ਭੇਟਾ ਰੱਖਕੇ ਮੱਥਾ ਟੇਕਿਆ; ਮਨ 'ਚ ਨਿੰਮ੍ਰਤਾ ਧਾਰਕੇ ਬੇਨਤੀ ਕੀਤੀ, 'ਸੱਚੇ ਪਾਤਸ਼ਾਹ! ਕੋਈ ਸ਼ੁਭ ਉਪਦੇਸ਼ ਦਿਓ।" ਬੇ-ਸਮਝੀ ਵਿੱਚ ਇਹ ਸਾਰਾ ਦੇਸ਼ ਪਰਮੇਸ਼ਰ ਤੋਂ ਬੇ-ਮੁਖ ਇੰਦ੍ਰ ਤੋਂ ਬਰਖਾ ਦੀ ਮੰਗ ਕਰਦਾ ਸੀ ਕਦੀਂ ਕਿਸੇ ਨੂੰ ਪਰਮੇਸ਼ਰ ਦੀ ਸਮਝ ਨਹੀਂ ਸੀ ਆਪ ਨੇ ਉਲਟੀ ਕੁਰੀਤੀ ਜਾਣਕੇ ਹਟਾਣਾ ਕੀਤੀ ਹੈ। ਹੁਣ ਸੱਚੇ ਪਾਤਸ਼ਾਹ ਜੀ! ਉਹ ਉਪਦੇਸ਼ ਦਿਓ ਜਿਸ ਨਾਲ ਪਰਲੋਕ ਵਿੱਚ ਤੇ ਇਸ ਲੋਕ ਵਿੱਚ ਵੀ ਸੁਖ ਦੀ ਪ੍ਰਾਪਤੀ ਹੋਵੇ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਕਹਿਕੇ ਧਰਮਸਾਲਾ ਬਣਵਾਈ ਤੇ ਸਾਰੇ ਲੋਕ ਇਕੱਠੇ ਹੋਣ ਲੱਗ ਪਏ ਉਹਨਾਂ ਸਾਰਿਆਂ ਨੂੰ ਇਹ ਉਪਦੇਸ਼ ਦਿੱਤਾ ਕਿ ਸਤਿਨਾਮ ਵਾਹਿਗੁਰੂ ਦਾ ਜਾਪ ਕਰਨਾ, ਧਰਮ ਦੀ ਕ੍ਰਿਤ ਕਰਨੀ, ਵੰਡ ਕੇ ਛਕਣਾ, ਭੁੱਖੇ ਨੂੰ ਰੋਟੀ, ਨੰਗੇ ਨੂੰ ਬਸਤਰ ਦੇਣਾ। ਈਰਖਾ, ਕਪਟ, ਛਲ, ਫਰੇਬ ਤੋਂ ਰਹਿਤ ਹੋਣਾ। ਸਤ, ਸੰਤੋਖ, ਧੀਰਜ, ਧਰਮ ਆਦਿ ਸ਼ੁਭ ਗੁਣਾਂ ਨੂੰ ਧਾਰਨਾ। ਇਸ ਤਰ੍ਹਾਂ ਦਾ ਸਤਿਗੁਰੂ ਜੀ ਦਾ ਉਪਦੇਸ਼ ਸੁਣਕੇ ਦੋਨੋਂ ਸਮੇਂ ਸੰਗਤ ਜੁੜਨ ਲੱਗ ਪਈ। ਉਹ ਜਿਹੜਾ ਪਹਿਲਾਂ ਆਦਮੀ ਮਿਲਿਆ ਸੀ ਦੋ ਹੱਥ ਜੋੜ ਕੇ ਕਹਿਣ ਲੱਗਾ, ਸੱਚੇ ਪਾਤਸ਼ਾਹ ਜੀ! ਕੁਦਰਤ ਵਿਖਾਓ। ਗੁਰੂ ਜੀ ਨੇ ਕਿਹਾ, ਖੇਤ ਵਿੱਚ ਜਾਹ ਤੇ ਕੁਛਕੁ ਕਣਕ ਦੇ ਬੂਟੇ ਪੁਟ ਕੇ ਕੁਦਰਤ ਵੇਖ ਲੈ।

ਇਹ ਗੱਲ ਸੁਣਕੇ ਉਹ ਜ਼ਿਮੀਂਦਾਰ ਖੇਤ ਵਿੱਚ ਗਿਆ, ਉਸ ਨੇ ਕਣਕ ਦੇ ਬੂਟੇ ਪੁੱਟੇ, ਹੇਠਾਂ ਕੀ ਵੇਖਿਆ, ਅੱਗ ਦੇ ਲਾਲ ਅੰਗਾਰ ਭਖ ਰਹੇ ਹਨ ਦੇਖਕੇ ਹੈਰਾਨ ਹੋ ਗਿਆ, ਹੋਰ ਵੀ ਨਗਰ ਨਿਵਾਸੀ ਸੁਣਕੇ ਆਏ ਦੇਖਕੇ ਸਾਰੇ ਹੈਰਾਨ ਹੋ ਗਏ।

"ਨਿਜ ਕਾਨ ਸੁਨਿ ਮਤਿਵਾਨ ਮਾਨਵ, ਖੇਤ ਮਹਿਂ ਤਬ ਜਾਇ॥
ਗੋਧੂਮ ਬੂਟ ਉਖਾਰਿ ਦੇਖਯੋ, ਰਹਯੋ ਉਰ ਬਿਸਮਾਇ॥
ਅੰਗਾਰ ਅਗਨੀ ਅਰੁਨ ਦੀਸਤਿ, ਤੇਜ ਨਹਿ ਸਹਿ ਜਾਇ॥
ਸਭਿ ਲੋਕ ਹੇਰਨ ਹੇਤੁ ਦੌਰੇ, ਬਹੁਤ ਜਿਨ ਮਨ ਚਾਇ॥੯੬॥"

ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਕਿਹਾ, ਭਾਈ ਏਹੀ ਕਰਤਾਰ ਦੀ ਕੁਦਰਤ ਹੈ। ਜਿਸ ਦੇ ਹੇਠਾਂ ਅੰਗਾਰ ਹਨ ਤੇ ਉੱਪਰ ਹਰੀ ਖੇਤੀ ਪੈਦਾ ਹੋਈ ਹੋਈ ਹੈ। ਇਸ ਤਰ੍ਹਾਂ ਗੁਰੂ ਜੀ ਨੇ ਨਗਰ ਨਿਵਾਸੀਆਂ ਨੂੰ ਕੁਦਰਤ ਦਿਖਾਕੇ ਤੇ ਸਤਿਨਾਮੁ-ਵਾਹਿਗੁਰੂ ਦਾ ਜਾਪ ਦ੍ਰਿੜ੍ਹ ਕਰਵਾਕੇ ਪਰਮੇਸ਼ੂਰ ਵੱਲ ਲਗਾਕੇ ਨਿਹਾਲ ਕੀਤਾ।*

[ਨਾਨਕ ਪ੍ਰਕਾਸ਼ ਉਤ੍ਰਾਰ੍ਧ ਧਿਆ ੧੧

**ਸਚੜਾ ਦੂਰਿ ਨ ਭਾਲੀਐ ਘਟਿ ਘਟਿ ਸਬਦੁ ਪਛਾਣੋਵਾ॥**

ਉਸ ਸੱਚੇ ਨੂੰ ਦੂਰ ਨਾ ਭਾਲਣਾ ਕਰੋ, ਉਸ ਸਬਦੁ=ਬ੍ਰਹਮ ਨੂੰ ਘਟ ਘਟ ਵਿੱਚ ਪਛਾਨਣਾ ਕਰੋ।

---

*ਨੋਟ:-ਇਸੇ ਤਰ੍ਹਾਂ ਦੀ ਮਿਲਦੀ-ਜੁਲਦੀ ਸਾਖੀ ਅੱਗੇ ਉਤ੍ਰਾਰ੍ਧ ੧੨ਵੇਂ ਧਿਆ ਵਿੱਚ ਭੀ ਆਉਂਦੀ ਹੈ ਜੋ ਕਿ ਕਾਰੂ (ਹਾਰੂ) ਦੇਸ ਵਿੱਚ ਗੁਰੂ ਨਾਨਕ ਦੇਵ ਜੀ ਨੇ ਜਾ ਕੇ ਸਰੇਵੜੇ ਦੇ ਉਪਾਸ਼ਕ ਰਾਜੇ ਨੂੰ ਉਪਦੇਸ਼ ਦਿੱਤਾ ਹੈ।

**ਸਚੁ ਸਬਦੁ ਪਛਾਣਹੁ ਦੂਰਿ ਨ ਜਾਣਹੁ ਜਿਨਿ ਏਹ ਰਚਨਾ ਰਾਚੀ ॥**

ਜਿਸ ਨੇ ਇਹ ਸੰਸਾਰ ਰਚਨਾ ਰਚੀ ਹੈ ਉਸ ਸੱਚ ਨੂੰ ਦੂਰ ਕਰਕੇ ਨਾ ਜਾਣੋ, ਸਗੋਂ ਉਸ ਸੱਚੇ ਬ੍ਰਹਮ ਨੂੰ ਆਪਣੇ ਹਿਰਦੇ ਵਿੱਚ ਹੀ ਪਛਾਣੋ।

**ਨਾਮੁ ਧਿਆਏ ਤਾ ਸੁਖੁ ਪਾਏ ਬਿਨੁ ਨਾਵੈ ਪਿੜ ਕਾਚੀ ॥**

ਇਹ ਜੀਵ ਨਾਮ ਨੂੰ ਧਿਆਵੇ ਤਾਂ ਹੀ ਸੁਖ ਨੂੰ ਪਾਉਂਦਾ ਹੈ, ਨਾਮ ਸਿਮਰਨ ਤੋਂ ਬਿਨਾਂ ਮਨੁੱਖਾ ਦੇਹ ਰੂਪੀ ਪਿੜ=ਬਾਜੀ ਕੱਚੀ ਹੈ।

**ਜਿਨਿ ਥਾਪੀ ਬਿਧਿ ਜਾਣੈ ਸੋਈ ਕਿਆ ਕੋ ਕਹੈ ਵਖਾਣੋ ॥**

ਜਿਸ ਪ੍ਰਭੂ ਨੇ ਇਹ ਸ੍ਰਿਸ਼ਟੀ ਸਥਾਪਨ ਕੀਤੀ ਹੈ ਇਸ ਦੀ ਬਿਧਿ ਨੂੰ ਓਹੀ ਜਾਣਦਾ ਹੈ, ਹੋਰ ਕੋਈ ਕੀ ਕਹਿਕੇ ਕਥਨ ਕਰ ਸਕਦਾ ਹੈ।

**ਜਿਨਿ ਜਗੁ ਥਾਪਿ ਵਤਾਇਆ ਜਾਲੋ ਸੋ ਸਾਹਿਬੁ ਪਰਵਾਣੋ ॥ ੧ ॥**

ਜਿਸ ਨੇ ਜਗਤ ਨੂੰ ਥਾਪਿ=ਬਣਾਇਆ ਹੈ ਓਸੇ ਨੇ ਮੋਹ ਰੂਪ ਜਾਲ ਨੂੰ ਵਤਾਇਆ=ਫੇਰਿਆ ਹੈ, ਉਹ ਮਾਲਕ ਪਰਮਾਤਮਾ ਪ੍ਰਮਾਨੀਕ ਹੈ। ਅਥਵਾ:-ਉਸ ਸਾਹਿਬ ਨੂੰ ਪਰਵਾਣੈ=ਪਛਾਣੋ ॥੧॥

**ਬਾਬਾ ਆਇਆ ਹੈ ਉਠਿ ਚਲਣਾ ਅਧ ਪੰਧੈ ਹੈ ਸੰਸਾਰੋਵਾ ॥**

ਬਾਬਾ=ਹੇ ਭਾਈ ! ਜੋ ਸੰਸਾਰ ਵਿੱਚ ਆਇਆ ਹੈ ਉਸ ਨੇ ਉੱਠ ਕੇ ਚਲੇ ਜਾਣਾ ਹੈ, ਕਿਉਂਕਿ ਇਹ ਸੰਸਾਰ ਅਧ ਪੰਧੈ=ਅਧਵਾਟੇ ਭਾਵ ਜਨਮ ਮਰਨ ਵਾਲਾ ਹੈ। ਅਥਵਾ:-ਅਧ ਪੰਧੈ=ਮੁਸਾਫ਼ਰ-ਖਾਨਾ ਹੈ।

**ਸਿਰਿ ਸਿਰਿ ਸਚੜੈ ਲਿਖਿਆ ਦੁਖੁ ਸੁਖੁ ਪੁਰਬਿ ਵੀਚਾਰੋਵਾ ॥**

ਸੱਚੇ ਨੇ ਜੋ ਹਰ-ਇੱਕ ਦੇ ਸਿਰ ਸਿਰ ਉੱਤੇ ਦੁਖ ਸੁਖ ਦਾ ਲੇਖ ਲਿਖਿਆ ਹੈ, ਇਹ ਆਪਣੇ ਪੂਰਬਲੇ ਕਰਮਾਂ ਦਾ ਫਲ ਵਿਚਾਰਨਾ ਕਰੋ।

**ਦੁਖੁ ਸੁਖੁ ਦੀਆ ਜੇਹਾ ਕੀਆ ਸੋ ਨਿਬਹੈ ਜੀਅ ਨਾਲੇ ॥**

ਜੇਹੋ ਜੇਹਾ ਕਰਮ ਪਿੱਛੇ ਕੀਤਾ ਸੀ, ਉਸ ਦਾ ਫਲ ਹੀ ਦੁਖ ਤੇ ਸੁਖ ਕਰਤਾਰ ਨੇ ਦਿੱਤਾ ਹੈ, ਜੇਹਾ ਕੀਆ=ਜੈਸਾ ਕਰਮ ਹੁਣ ਕੀਤਾ ਹੈ ਓਹੀ ਜੀਵ ਦੇ ਨਾਲ ਅੱਗੇ ਨਿਭੇਗਾ।

**ਜੇਹੇ ਕਰਮ ਕਰਾਏ ਕਰਤਾ ਦੂਜੀ ਕਾਰ ਨ ਭਾਲੇ ॥**

ਉਹ ਕਰਤਾ ਜੇਹੇ ਜੇਹੇ ਕਰਮ ਕਰਾਉਂਦਾ ਹੈ, ਉਸ ਤੋਂ ਵੱਖਰੀ ਹੋਰ ਕੋਈ ਦੂਜੀ ਕਾਰ ਨਾ ਭਾਲੇ ॥

**ਆਪਿ ਨਿਰਾਲਮੁ ਧੰਧੈ ਬਾਧੀ ਕਰਿ ਹੁਕਮੁ ਛਡਾਵਣਹਾਰੋ ॥**

ਉਹ ਪ੍ਰਭੂ ਆਪ ਅਸੰਗ ਹੈ, ਹੋਰ ਸਾਰੀ ਦੁਨੀਆਂ ਧੰਧਿਆਂ ਵਿੱਚ ਬਾਧੀ=ਬੰਨ੍ਹੀ ਹੋਈ ਹੈ, ਆਪ ਹੀ ਹੁਕਮ ਨੂੰ ਮੰਨਵਾਕੇ ਜੀਵ ਨੂੰ ਜਨਮ ਮਰਨ ਤੋਂ ਛੁਡਾਉਣ ਵਾਲਾ ਹੈ।

## ਅਜੁ ਕਲਿ ਕਰਦਿਆ ਕਾਲੁ ਬਿਆਪੈ ਦੂਜੈ ਭਾਇ ਵਿਕਾਰੋ ॥ ੨ ॥

ਦ੍ਵੈਤ ਭਾ ਆਦਿਕ ਵਿਕਾਰਾਂ ਵਿੱਚ ਲੱਗਣ ਕਰਕੇ ਜੀਵ ਨੂੰ ਅੱਜ, ਕੱਲ੍ਹ ਕਰਦਿਆਂ ਹੀ ਕਾਲ ਆ ਕੇ ਬਿਆਪਦਾ ਹੈ ॥ ੨ ॥

## ਜਮ ਮਾਰਗ ਪੰਥੁ ਨ ਸੁਝਈ ਉਝੜੁ ਅੰਧ ਗੁਬਾਰੋਵਾ ॥

ਜੀਵ ਨੂੰ ਪੰਥਾਂ ਵਿੱਚੋਂ ਜਮਾਂ ਦਾ ਰਸਤਾ ਨਹੀਂ ਸੁੱਝਦਾ, ਜਮਾਂ ਦੀ ਉਜਾੜ ਵਿੱਚ ਗਾੜ੍ਹਾ ਅਨ੍ਹੇਰਾ ਹੈ।

## ਨਾ ਜਲੁ ਲੇਫ ਤੁਲਾਈਆ ਨਾ ਭੋਜਨ ਪਰਕਾਰੋਵਾ ॥

ਓਥੇ ਨਾ ਪਾਣੀ ਮਿਲਦਾ ਹੈ, ਨਾ ਲੇਫ ਤੇ ਤੁਲਾਈਆਂ ਮਿਲਦੀਆਂ ਹਨ, ਅਤੇ ਨਾ ਹੀ ਪਰਕਾਰੋਵਾ= ਅਨੇਕ ਤਰ੍ਹਾਂ ਦਾ ਸੁੰਦਰ ਭੋਜਨ ਮਿਲਦਾ ਹੈ।

## ਭੋਜਨ ਭਾਉ ਨ ਠੰਢਾ ਪਾਣੀ ਨਾ ਕਾਪੜੁ ਸੀਗਾਰੋ ॥

ਉਥੇ ਤਾਂ ਪ੍ਰੇਮ ਨਾਲ ਭੋਜਨ ਤੇ ਠੰਢਾ ਪਾਣੀ ਕੋਈ ਨਹੀਂ ਦੇਂਦਾ, ਨਾ ਹੀ ਸੋਹਣੇ ਕੱਪੜੇ, ਤੇ ਨਾ ਹੀ ਕੋਈ ਸ਼ਿੰਗਾਰ ਕਰਨ ਦੇਂਦਾ ਹੈ।

## ਗਲਿ ਸੰਗਲੁ ਸਿਰਿ ਮਾਰੇ ਊਭੌ ਨਾ ਦੀਸੈ ਘਰ ਬਾਰੋ ॥

ਨਾ ਹੀ ਕੋਈ ਘਰ ਦਾ ਬਾਰੋ=ਦਰਵਾਜ਼ਾ ਨਿਗਾਹ ਆਉਂਦਾ ਹੈ, ਉਥੇ ਤਾਂ ਗਲ ਵਿੱਚ ਸੰਗਲ ਪਾ ਕੇ ਸਿਰ ਉੱਤੇ ਊਭੌ=ਖੜ੍ਹੇ ਹੋਕੇ ਜਮਦੂਤ ਮਾਰਦੇ ਹਨ।

## ਇਬ ਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ ॥

ਕੀਤੇ ਹੋਏ ਪਾਪਾਂ ਦਾ ਭਾਰ ਸਿਰ ਉੱਤੇ ਵੇਖਕੇ ਜੀਵ ਪਛੁਤਾਉਂਦਾ ਹੈ, ਤੇ ਆਖਦਾ ਹੈ, "ਹੁਣ ਛੱਡ ਦਿਓ ਮੈਂ ਕੁਝ ਦਾਨ-ਪੁੰਨ ਕਰ ਲੈਂਦਾ ਹਾਂ"। ਇਹ ਗੱਲ ਸੁਣਕੇ ਜਮਦੂਤ ਕਹਿੰਦੇ ਹਨ, ਇਬ ਕੇ ਰਾਹੇ= ਹੁਣ ਦੇ ਬੀਜ ਬੀਜੇ ਹੋਏ ਨਹੀਂ ਜੰਮ ਸਕਦੇ।

## ਬਿਨੁ ਸਾਚੇ ਕੋ ਬੇਲੀ ਨਾਹੀ ਸਾਚਾ ਏਹੁ ਬੀਚਾਰੋ ॥ ੩ ॥

ਗੁਰੂ ਜੀ ਕਥਨ ਕਰਦੇ ਹਨ, ਇਹ ਸੱਚਾ ਵਿਚਾਰ ਹੈ ਕਿ ਓਥੇ ਸੱਚੇ ਨਾਮ ਤੋਂ ਬਿਨਾਂ ਹੋਰ ਕੋਈ ਬੇਲੀ ਨਹੀਂ ਹੁੰਦਾ ॥ ੩ ॥

## ਬਾਬਾ ਰੋਵਹਿ ਰਵਹਿ ਸੁਜਾਣੀਅਹਿ ਮਿਲਿ ਰੋਵੈ ਗੁਣ ਸਾਰੇਵਾ ॥

ਬਾਬਾ=ਹੇ ਭਾਈ! ਸੁਜਾਣੀਅਹਿ=ਚਤੁਰ ਪਰਮੇਸ਼ੁਰ ਦੇ ਰਵਹਿ=ਉਚਾਰਨ ਵਿੱਚ ਰੋਣਾ ਕਰੇ, ਅਤੇ ਸੰਤਾਂ ਨਾਲ ਮਿਲਕੇ ਸ਼ੁਭ-ਗੁਣਾਂ ਦੇ ਸੰਭਾਲਣ ਵਿੱਚ ਰੋਣਾ ਕਰੇ। ਅਥਵਾ:-ਬਾਬਾ=ਪਰਮਾਤਮਾ ਦੇ ਉਚਾਰਨ ਵਿੱਚ ਜੋ ਰੋਵਹਿ=ਯਤਨ ਕਰਦਾ ਹੈ, ਸੁ ਜਾਣੀਅਹਿ=ਉਹ ਪੁਰਸ਼ ਸਰੇਸ਼ਟ ਜਾਣਿਆਂ ਜਾਂਦਾ ਹੈ।

## ਰੋਵੈ ਮਾਇਆ ਮੁਠੜੀ ਧੰਧੜਾ ਰੋਵਣਹਾਰੇਵਾ ॥

ਜੇਹੜੀ ਜੀਵ ਰੂਪ ਇਸਤ੍ਰੀ ਮਾਇਆ ਦੀ ਮੁਠੜੀ=ਲੁੱਟੀ ਹੋਈ ਹੈ, ਉਸ ਰੋਵਣ ਵਾਲੀ ਦਾ ਰੋਣਾ ਤਾਂ

ਇੱਕ ਧੰਧਾ ਰੂਪ ਹੈ। ਅਥਵਾ:-ਇਹ ਜੀਵ ਰੂਪੀ ਇਸਤ੍ਰੀ ਮਾਇਆ ਦੀ ਲੁੱਟੀ ਹੋਈ ਰੁਦਨ ਕਰ ਰਹੀ ਹੈ, ਅਤੇ ਧੰਧਿਆਂ ਦੇ ਰੋਵਣ ਵਾਲੀ ਹੋ ਰਹੀ ਹੈ।

**ਧੰਧਾ ਰੋਵੈ ਮੈਲੁ ਨ ਧੋਵੈ ਸੁਪਨੰਤਰੁ ਸੰਸਾਰੋ ॥**

ਧੰਧਿਆਂ ਨੂੰ ਰੋਂਦੇ ਹਨ, ਅੰਤਹ ਕਰਨ ਦੀ ਪਾਪਾਂ ਰੂਪੀ ਮੈਲ ਨੂੰ ਨਾਮ ਜਲ ਨਾਲ ਨਹੀਂ ਧੋਂਦੇ, ਸੁਪਨ ਰੂਪ ਸੰਸਾਰ ਅੰਦਰ ਫਸੇ ਰਹਿੰਦੇ ਹਨ।

**ਜਿਉ ਬਾਜੀਗਰੁ ਭਰਮੈ ਭੂਲੈ ਝੂਠਿ ਮੁਠੀ ਅਹੰਕਾਰੋ ॥**

ਜਿਸ ਤਰ੍ਹਾਂ ਬਾਜੀਗਰ ਦੀ ਬਾਜੀ=ਖੇਡ ਨੂੰ ਵੇਖਕੇ ਲੋਕੀ ਭਰਮ ਵਿੱਚ ਭੁੱਲ ਜਾਂਦੇ ਹਨ, ਏਸੇ ਤਰ੍ਹਾਂ ਝੂਠੀ ਜੀਵ ਰੂਪ ਇਸਤ੍ਰੀ ਹੰਕਾਰ ਆਦਿਕਾਂ ਵਿੱਚ ਮੁਠੀ=ਠੱਗੀ ਗਈ ਹੈ।

**ਆਪੇ ਮਾਰਗਿ ਪਾਵਣਹਾਰਾ ਆਪੇ ਕਰਮ ਕਮਾਏ ॥**

ਉਹ ਪ੍ਰਭੂ ਆਪੇ ਰਸਤੇ ਵਿੱਚ ਪਾਉਣ ਵਾਲਾ ਹੈ, ਤੇ ਆਪ ਹੀ ਜੀਵ ਰੂਪ ਹੋਕੇ ਕਰਮ ਕਮਾਉਂਦਾ ਹੈ।

**ਨਾਮਿ ਰਤੇ ਗੁਰਿ ਪੂਰੈ ਰਾਖੇ ਨਾਨਕ ਸਹਜਿ ਸੁਭਾਏ ॥੪॥੪॥**

ਗੁਰੂ ਜੀ ਕਥਨ ਕਰਦੇ ਹਨ, ਜੋ ਨਾਮ ਸਿਮਰਨ ਵਿੱਚ ਰੱਤੇ ਹਨ ਉਹਨਾਂ ਦੇ ਪੂਰੇ ਗੁਰੂ ਰਾਖੇ ਹੋਏ ਹਨ, ਅਤੇ ਉਹਨਾਂ ਦਾ ਸ਼ਾਂਤੀ ਸੁਭਾ ਹੋਇਆ ਹੈ ॥ ੪ ॥ ੪ ॥

**ਵਡਹੰਸੁ ਮਹਲਾ ੧ ॥**

**ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋਵਾ ॥**

ਬਾਬਾ=ਹੇ ਭਾਈ ! ਜਗਤ ਵਿੱਚ ਜੋ ਭੀ ਆਇਆ ਹੈ ਉਸ ਨੇ ਉੱਠ ਕੇ ਚਲੇ ਜਾਣਾ ਹੈ, ਕਿਉਂਕਿ ਇਹ ਜਗਤ ਦਾ ਪਸਾਰਾ ਸਾਰਾ ਝੂਠਾ ਹੈ।

**ਸਚਾ ਘਰੁ ਸਚੜੈ ਸੇਵੀਐ ਸਚੁ ਖਰਾ ਸਚਿਆਰੋਵਾ ॥**

ਸੱਚਾ ਘਰ ਜੋ ਸਤਸੰਗ ਹੈ ਉਸ ਵਿੱਚ ਜਾਕੇ ਜੋ ਸੱਚੇ ਨੂੰ ਸੇਵੀਐ=ਸਿਮਰਦਾ ਹੈ, ਉਹ ਸੱਚ-ਮੁੱਚ, ਅਥਵਾ:-ਸੱਚੇ ਨੂੰ ਪਾਕੇ ਖਰਾ ਸਚਿਆਰ ਜੋ ਬ੍ਰਹਮ ਹੈ ਉਸ ਦਾ ਸਰੂਪ ਹੁੰਦਾ ਹੈ।

**ਕੂੜਿ ਲਬਿ ਜਾਂ ਥਾਇ ਨ ਪਾਸੀ ਅਗੈ ਲਹੈ ਨ ਠਾਓ ॥**

ਝੂਠ ਅਤੇ ਪਦਾਰਥਾਂ ਦੇ ਲੱਬ ਕਰਕੇ ਜਾਂ ਇਹ ਜੀਵ ਸਤਸੰਗ ਥਾਂ ਨੂੰ ਨਹੀਂ ਪਾਏਗਾ, ਤਾਂ ਅਗੈ= ਪ੍ਰਲੋਕ ਵਿੱਚ ਸੁਖ ਦੀ ਜਗ੍ਹਾ, ਅਥਵਾ:-ਮੁਕਤੀ ਦੀ ਜਗ੍ਹਾ ਨਹੀਂ ਲਵੇਗਾ।

**ਅੰਤਰਿ ਆਉ ਨ ਬੈਸਹੁ ਕਹੀਐ ਜਿਉ ਸੁੰਞੈ ਘਰਿ ਕਾਓ ॥**

ਅੰਦਰ ਆਕੇ ਬੈਠ ਜਾਓ ਐਸੇ ਆਦਰ ਦੇ ਸ਼ਬਦ ਕੋਈ ਨਹੀਂ ਕਹੇਗਾ, ਜਿਵੇਂ ਸੁੰਞੈ=ਖਾਲੀ ਘਰ ਵਿੱਚ ਜਾਕੇ ਕਾਓ=ਕਾਂ ਜਾਕੇ ਬੈਠਦਾ ਹੈ ਤੇ ਐਵੇਂ ਆ ਜਾਂਦਾ ਹੈ ਤਿਵੇਂ ਮਨੁੱਖ ਦੀ ਹਾਲਤ ਸਮਝੋ।

**ਜੰਮਣੁ ਮਰਣੁ ਵਡਾ ਵੇਛੋੜਾ ਬਿਨਸੈ ਜਗੁ ਸਬਾਏ ॥**

ਜੰਮਣ ਮਰਨ ਰੂਪ ਜੋ ਵਡਾ ਵੇਛੋੜਾ=ਦੁੱਖ ਹੈ, ਇਸੇ ਵਿੱਚ ਸਬਾਏ=ਸਾਰਾ ਜਗਤ ਬਿਨਸੈ=ਨਾਸ ਹੋ ਰਿਹਾ ਹੈ।

**ਲਬਿ ਧੰਧੈ ਮਾਇਆ ਜਗਤੁ ਭੁਲਾਇਆ ਕਾਲੁ ਖੜਾ ਰੂਆਏ ॥ ੧ ॥**

ਮਾਇਆ ਦੇ ਲੋਭ ਨੇ ਜਗਤ ਨੂੰ ਧੰਧਿਆਂ ਵਿੱਚ ਭੁਲਾਇਆ ਹੋਇਆ ਹੈ, ਅਤੇ ਕਾਲ ਸਿਰ ਉੱਤੇ ਖੜਾ ਰੂਆਏ=ਰੁਕੇ, ਭਾਵ ਆਵਾਜ਼ਾਂ ਮਾਰ ਰਿਹਾ ਹੈ ॥ ੧ ॥

[ਪੰਨਾ ੫੮੨]

**ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ ॥**

ਆਵਹੁ ਭਾਈ ਹੋ=ਹੇ ਭਾਈਓ ! ਆਓ, ਬਾਬਾ=ਪਰਮੇਸ਼ਰ ਦੇ ਗਲ ਨਾਲ ਮਿਲਣ ਦੀਆਂ ਤੁਸੀਂ ਮਿਲ-ਮਿਲ ਕੇ ਅਸੀਸਾਂ ਦੇਵੋ।

**ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ ॥**

ਸੱਚੇ ਬਾਬੇ ਪਰਮਾਤਮਾ ਦਾ ਮੇਲ ਕਦੇ ਦੂਰ ਨਾ ਹੋਵੇ, ਉਸ ਪ੍ਰੀਤਮ ਪਰਮਾਤਮਾ ਦੇ ਨਾਲ ਮਿਲਣ ਦੀਆਂ ਅਸੀਸਾਂ ਦੇਵੋ।

**ਆਸੀਸਾ ਦੇਵਹੋ ਭਗਤਿ ਕਰੇਵਹੋ ਮਿਲਿਆ ਕਾ ਕਿਆ ਮੇਲੋ ॥**

ਐਸੀਆਂ ਅਸੀਸਾਂ ਦੇਵੋ ਜੋ ਅਸੀਂ ਭਗਤੀ ਕਰਦੇ ਰਹੀਏ, ਮਿਲਿਆਂ ਹੋਇਆਂ ਦਾ ਕੀ ਮੇਲਣਾ ਹੈ ਅਸਾਨੂੰ ਵਿੱਛੜਿਆਂ ਨੂੰ ਮੇਲੋ। ਅਥਵਾ:-ਤੁਸਾਂ ਮਿਲਿਆਂ ਹੋਇਆਂ ਦੇ ਮੇਲ ਦਾ ਹੋਰ ਕੀ ਲਾਭ ਹੈ, ਅਰਥਾਤ ਤੁਹਾਡੇ ਨਾਲ ਮਿਲਣ ਦਾ ਏਹੋ ਲਾਭ ਹੈ ਜੋ ਅਸੀਂ ਭਗਤੀ ਕਰਦੇ ਰਹੀਏ।

**ਇਕਿ ਭੂਲੇ ਨਾਵਹੁ ਥੇਹਹੁ ਥਾਵਹੁ ਗੁਰ ਸਬਦੀ ਸਚੁ ਖੇਲੋ ॥**

ਇੱਕ ਮਨਮੁਖ ਨਾਮ ਤੋਂ ਭੁੱਲੇ ਹੋਏ ਹਨ, ਥੇਹਹੁ=ਸਤਸੰਗ ਤੋਂ ਭੁੱਲੇ ਹੋਏ ਹਨ, ਥਾਵਹੁ=ਸਰੂਪ ਤੋਂ ਭੁੱਲੇ ਹੋਏ ਹਨ, ਇੱਕ ਗੁਰਮੁਖ ਗੁਰ-ਸ਼ਬਦ ਦੁਆਰਾ ਸੱਚ ਵਿੱਚ ਖੇਲਦੇ ਹਨ।

ਅਥਵਾ:-ਹੇ ਗੁਰੋ ! ਜੋ ਇੱਕ ਦੇ ਨਾਮ ਤੋਂ, ਥੇਹਹੁ=ਸਤਸੰਗ ਤੋਂ, ਥਾਵਹੁ=ਸਰੂਪ ਤੋਂ ਭੁੱਲੇ ਹੋਏ ਹਨ, ਉਹਨਾਂ ਨੂੰ ਤੁਸੀਂ ਉਪਦੇਸ਼ ਦੇਕੇ ਸੱਚ-ਸਰੂਪ ਵਿੱਚ ਖਿਡਾਉਂਦੇ ਹੋ।

**ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ ॥**

ਸਬਦਿ=ਬ੍ਰਹਮ ਵਿੱਚ ਸਮਾਉਣ ਕਰਕੇ ਉਹਨਾਂ ਨੇ ਜਮ ਰਸਤੇ ਵਿੱਚ ਨਹੀਂ ਜਾਣਾ, ਜੁਗਾਂ ਜੁਗਾਂ ਵਿੱਚ ਉਹ ਸੱਚੇ ਦਾ ਵੇਸੇ=ਸਰੂਪ ਹਨ।

**ਸਾਜਨ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ ॥ ੨ ॥**

ਪਰਮੇਸ਼ਰ ਦੇ ਸੰਜੋਗੀ ਜੋ ਸੱਜਣ ਮਹਾਤਮਾਂ ਹਨ ਉਹਨਾਂ ਦੇ ਸੈਣ=ਨਾਲ ਮਿਲਣਾ ਕਰੋ, ਜਿਨ੍ਹਾਂ ਮਹਾਤਮਾਂ ਨੇ ਗੁਰਾਂ ਨਾਲ ਮਿਲਕੇ ਮੋਹ ਦੇ ਫਾਹੇ ਖੋਲ੍ਹ ਦਿੱਤੇ ਹਨ ॥ ੨ ॥

**ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ ॥**

ਬਾਬਾ=ਹੇ ਭਾਈ ! ਜੀਵ ਦੁਖ ਸੁਖ ਦਾ ਲੇਖ ਲਿਖਾਕੇ ਜਗਤ ਵਿੱਚ ਨੰਗਾ ਹੀ ਆਇਆ ਹੈ ।

**ਲਿਖਿਅੜਾ ਸਾਹਾ ਨਾ ਟਲੈ ਜੇਹੜਾ ਪੁਰਬਿ ਕਮਾਇਆ ॥**

ਪੂਰਬਲੇ ਜਨਮ ਵਿੱਚ ਇਸ ਜੀਵ ਨੇ ਜੇਹੜਾ ਕਰਮ ਕਮਾਇਆ ਹੈ; ਉਸ ਦੇ ਅਨੁਸਾਰ ਸਾਹਾ= ਪਰਮਾਤਮਾ ਨੇ ਜੋ ਇਸ ਜਨਮ ਵਿੱਚ ਲੇਖ ਲਿਖ ਦਿੱਤਾ ਹੈ ਉਹ ਭੋਗੇ ਬਿਨਾਂ ਟਲਦਾ ਨਹੀਂ ਹੈ ।

ਅਥਵਾ:-ਲਿਖਿਆ ਹੋਇਆ ਸਾਹਾ=ਮਰਨ ਦਾ ਸਮਾਂ ਕਦੇ ਟਲਦਾ ਨਹੀਂ ਹੈ ।

**ਬਹਿ ਸਾਚੈ ਲਿਖਿਆ ਅੰਮ੍ਰਿਤੁ ਬਿਖਿਆ ਜਿਤੁ ਲਾਇਆ ਤਿਤੁ ਲਾਗਾ ॥**

ਸੱਚੇ ਨੇ ਬੈਠਕੇ ਆਪ ਅੰਮ੍ਰਿਤੁ-ਬਿਖਿਆ=ਸੁਖ ਦੁਖ ਲਿਖਣਾ ਕੀਤਾ ਹੈ, ਜਿਸ ਪਾਸੇ ਜੀਵ ਨੂੰ ਲਗਾਇਆ ਹੈ ਓਸੇ ਪਾਸੇ ਲੱਗ ਰਿਹਾ ਹੈ ।

**ਕਾਮਣਿਆਰੀ ਕਾਮਣ ਪਾਏ ਬਹੁ ਰੰਗੀ ਗਲਿ ਤਾਗਾ ॥**

ਕਾਮਣਿਆਰੀ=ਜਾਦੂ ਕਰਨ ਵਾਲੀ ਇਸਤ੍ਰੀ ਮਾਇਆ ਨੇ ਕਾਮਣ=ਟੂਣਾ (ਜਾਦੂ) ਕਰਕੇ ਇਸ ਦੇ ਗਲ ਵਿੱਚ ਬਹੁਤੇ ਰੰਗਾਂ ਦਾ ਮੋਹ ਰੂਪੀ ਧਾਗਾ ਪਾ ਦਿੱਤਾ ਹੈ ।

**ਹੋਛੀ ਮਤਿ ਭਇਆ ਮਨੁ ਹੋਛਾ ਗੁੜੁ ਸਾ ਮਖੀ ਖਾਇਆ ॥**

ਮਾਇਆ ਦੀ ਹੋਛੀ=ਤੁਛ ਮਤੀ ਕਰਕੇ ਜੀਵ ਦਾ ਆਪਣਾ ਮਨ ਹੋਛਾ ਹੋ ਗਿਆ ਹੈ, ਜੀਵ ਰੂਪ ਮੱਖੀ ਨੇ ਸਾ=ਉਸ ਮਾਇਆ ਰੂਪ ਢਿੱਲੇ ਗੁੜ ਨੂੰ ਖਾਧਾ ਹੈ ।

ਅਥਵਾ:-ਵਿਸ਼ਿਆ ਰੂਪੀ ਗੁੜ ਨੇ ਜੀਵ ਰੂਪ ਮੱਖੀ ਨੂੰ ਖਾ ਲਿਆ ਹੈ । ਅਰਥਾਤ ਜਿਵੇਂ ਮੱਖੀ ਗੁੜ ਨੂੰ ਖਾਣ ਜਾਂਦੀ ਹੈ, ਪਰ ਗੁੜ ਉਸ ਨੂੰ ਫੜ ਲੈਂਦਾ ਹੈ ਕਿਉਂਕਿ ਗਿੱਲੇ ਗੁੜ ਵਿੱਚ ਮੱਖੀ ਦੇ ਪੈਰ ਫਸ ਜਾਂਦੇ ਹਨ, ਤਿਵੇਂ ਜੀਵ ਵਿਸ਼ਿਆਂ ਨੂੰ ਭੋਗਣ ਜਾਂਦਾ ਹੈ ਅੱਗੋਂ ਭੋਗ ਹੀ ਇਸ ਨੂੰ ਖਾ ਜਾਂਦੇ ਹਨ ।

ਯਥਾ:-ਭੁਗਤਾ ਜਾਨ ਭੋਗ ਮੈਂ ਭੋਗੇ ਉਲਟਾ ਭੋਗੋਂ ਭੋਗਯੋ ਮੋਹਿ ॥

[ਵੈਰਾਗ ਸ਼ਤਕ ਧਿਆ: ੨ ਸੈਯਾ ੯

**ਨਾਮਰਜਾਦੁ ਆਇਆ ਕਲਿ ਭੀਤਰਿ ਨਾਂਗੋ ਬੰਧਿ ਚਲਾਇਆ ॥੩॥**

ਕਲਾ ਰੂਪ ਸੰਸਾਰ ਦੇ ਵਿੱਚ ਇਹ ਜੀਵ ਨਾ ਮਰਜਾਦੁ=ਬੇ-ਮਰਜਾਦਾ ਭਾਵ ਨੰਗਾ ਆਇਆ ਹੈ, ਅੰਤ ਨੂੰ ਨੰਗਾ ਹੀ ਬੰਧਿ=ਬੰਨ੍ਹ ਕੇ ਚਲਾਇਆ=ਤੋਰਿਆ ਜਾਂਦਾ ਹੈ ।

**ਬਾਬਾ ਰੋਵਹੁ ਜੇ ਕਿਸੈ ਰੋਵਣਾ ਜਾਨੀਅੜਾ ਬੰਧਿ ਪਠਾਇਆ ਹੈ ॥**

ਬਾਬਾ=ਹੇ ਭਾਈ ! ਜੇ ਕਿਸੇ ਨੇ ਰੋਣਾ ਹੈ ਤਾਂ ਬੇ-ਸ਼ੱਕ ਰੋ ਲਵੇ, ਕਿਉਂਕਿ ਜਾਨੀਅੜਾ=ਪਿਆਰਾ ਜੀਵ ਬੰਨ੍ਹ ਕੇ ਭੇਜਿਆ, ਭਾਵ ਤੋਰਿਆ ਗਿਆ ਹੈ । ਉਸ ਨੇ ਤਾਂ ਮੁੜਕੇ ਆਉਣਾ ਨਹੀਂ ਹੈ, ਕਿਉਂਕਿ-

## ਲਿਖਿਅੜਾ ਲੇਖੁ ਨ ਮੇਟੀਐ ਦਰਿ ਹਾਕਾਰੜਾ ਆਇਆ ਹੈ ॥

ਲਿਖਿਆ ਹੋਇਆ ਲੇਖ ਮੇਟਿਆ ਨਹੀਂ ਜਾਂਦਾ, ਉਸ ਪਰਮੇਸ਼ਰ ਦੇ ਦਰਵਾਜ਼ੇ ਦਾ ਹਾਕਾਰੜਾ=ਹਕਾਰਾ (ਹੁਕਮ, ਸੱਦਾ) ਆਇਆ ਹੈ।

## ਹਾਕਾਰਾ ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ ॥

ਜਾਂ ਉਸ ਨੂੰ ਭਾਇਆ=ਚਾਹਿਆ ਤਾਂ ਹੀ ਹਕਾਰਾ=ਹੁਕਮ ਆਇਆ, ਜਦ ਮਿਰਤੂ ਹੋ ਗਿਆ ਤਾਂ ਰੋਣ ਵਾਲੇ ਸਬੰਧੀ ਰੋਣ ਲੱਗ ਪਏ।

## ਪੁਤ ਭਾਈ ਭਾਤੀਜੇ ਰੋਵਹਿ ਪ੍ਰੀਤਮ ਅਤਿ ਪਿਆਰੇ ॥

ਪੁੱਤਰ, ਭਰਾ, ਤੇ ਭਤੀਜੇ, ਅਤੇ ਅਤਿ=ਬੜੇ ਪਿਆਰ ਵਾਲੇ ਪ੍ਰੀਤਮ ਇਹ ਸਭ ਰੋਂਦੇ ਹਨ।

## ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ ॥

ਭੈ=ਭੈਣ* ਉਸ ਦੇ ਸਾਰਿ=ਸਰੇਸ਼ਟ ਗੁਣਾਂ ਨੂੰ ਸੰਭਾਲਕੇ ਰੋਂਦੀ ਹੈ, ਪਰ ਮੋਏ ਦੇ ਨਾਲ ਕੋਈ ਮਰਦਾ ਨਹੀਂ ਹੈ। ਅਥਵਾ:-ਭੈ=ਡਰ ਨੂੰ ਧਾਰਕੇ ਪ੍ਰਭੂ ਦੇ ਸਾਰਿ=ਸਰੇਸ਼ਟ ਗੁਣਾਂ ਦੇ ਸਮ੍ਹਾਲਣੇ ਵਿਖੇ ਰੋਵੈ=ਯਤਨ ਕਰੇ।

## ਨਾਨਕ ਜੁਗਿ ਜੁਗਿ ਜਾਨ ਸਿਜਾਣਾ ਰੋਵਹਿ ਸਚੁ ਸਮਾਲੇ ॥ ੪ ॥ ੫ ॥

ਗੁਰੂ ਜੀ ਕਥਨ ਕਰਦੇ ਹਨ, ਜੁਗਾਂ ਜੁਗਾਂ ਵਿੱਚ ਉਸ ਨੂੰ ਸਿਜਾਣਾ=ਸੁਜਾਣ ਭਾਵ ਚਤੁਰ ਜਾਣਨਾ ਕਰੋ, ਜੇਹੜਾ ਸੱਚ ਨਾਮ ਨੂੰ ਸਮ੍ਹਾਲਦਾ ਹੋਇਆ ਰੋਂਦਾ ਹੈ ॥ ੪ ॥ ੫ ॥

## ਵਡਹੰਸੁ ਮਹਲਾ ੩ ਮਹਲਾ ਤੀਜਾ ੧ ਓ ਸਤਿਗੁਰ ਪ੍ਰਸਾਦਿ ॥

## ਪ੍ਰਭੁ ਸਚੜਾ ਹਰਿ ਸਾਲਾਹੀਐ ਕਾਰਜੁ ਸਭੁ ਕਿਛੁ ਕਰਣੈ ਜੋਗੁ ॥

ਉਸ ਸੱਚੇ ਹਰੀ ਪ੍ਰਭੂ ਨੂੰ ਸਲਾਹੁਣਾ ਕਰੀਏ, ਜੋ ਸਭ ਤਰ੍ਹਾਂ ਦੇ ਕਾਰਜੁ=ਕੰਮ ਕਰਨ ਦੇ ਜੋਗੁ=ਲਾਇਕ ਭਾਵ ਸਮਰੱਥ ਹੈ।

## ਸਾ ਧਨ ਰੰਡ ਨ ਕਬਹੂ ਬੈਸਈ ਨਾ ਕਦੇ ਹੋਵੈ ਸੋਗੁ ॥

ਜੇਹੜੀ ਉਸ ਨੂੰ ਸਲਾਹੁੰਦੀ ਹੈ, ਉਹ ਇਸਤ੍ਰੀ ਕਬਹੂ=ਕਦੇ ਰੰਡੀ ਹੋਕੇ ਨਹੀਂ ਬੈਸਈ=ਬਹਿੰਦੀ, ਅਤੇ ਨਾ ਹੀ ਉਸ ਨੂੰ ਕਦੇ ਸੋਗ ਹੁੰਦਾ ਹੈ।

## ਨਾ ਕਦੇ ਹੋਵੈ ਸੋਗੁ ਅਨਦਿਨੁ ਰਸ ਭੋਗ ਸਾ ਧਨ ਮਹਲਿ ਸਮਾਣੀ ॥

ਉਸ ਨੂੰ ਕਦੇ ਸੋਗ ਨਹੀਂ ਹੁੰਦਾ, ਰਾਤ-ਦਿਨ ਰਸ=ਅਨੰਦ ਭੋਗਦੀ ਹੈ,ਕਿਉਂਕਿ ਸਾ ਧਨ=ਉਹ ਜੀਵ

---

*ਨੋਟ:-ਭੈ=ਦਾ ਅਰਥ ਭੈਣ, ਸ੍ਰੀਮਾਨ ਗਿਆਨੀ ਚੰਦਾ ਸਿੰਘ ਜੀ ਨੇ ਆਪਣੇ ਪ੍ਰਿਆਵਾਂ ਦੇ ੧੩੯ ਪੰਨੇ ਉਪਰ ਲਿਖਿਆ ਹੈ। ਏਥੇ ਪਿੰਗਲ ਦੇ ਹਿਸਾਬ ਅਨੁਸਾਰ "ਣ" ਅਲੋਪ ਹੈ।

ਰੂਪ ਇਸਤ੍ਰੀ ਮਹਲਿ=ਸਰੂਪ ਵਿੱਚ ਅਭੇਦ ਹੋਈ ਹੋਈ ਹੈ।

**ਜਿਨਿ ਪ੍ਰਿਉ ਜਾਤਾ ਕਰਮ ਬਿਧਾਤਾ ਬੋਲੇ ਅੰਮ੍ਰਿਤ ਬਾਣੀ ॥**

ਜਿਸ ਨੇ ਫਲ-ਬਰ ਦਾਤੇ ਪ੍ਰਿਉ=ਪਤੀ-ਪਰਮਾਤਮਾ ਨੂੰ ਜਾਣਿਆਂ ਹੈ, ਉਹ ਸਦਾ ਹੀ ਨਾਮ ਅੰਮ੍ਰਿਤ ਬਾਣੀ ਨੂੰ ਬੋਲਦੀ ਰਹਿੰਦੀ ਹੈ।

**ਗੁਣਵੰਤੀਆ ਗੁਣ ਸਾਰਹਿ ਅਪਣੇ ਕੰਤ ਸਮਾਲਹਿ ਨਾ ਕਦੇ ਲਗੈ ਵਿਜੋਗੋ ॥**

ਜੋ ਸ਼ੁਭ-ਗੁਣਾਂ ਵਾਲੀਆਂ ਮਹਾਤਮਾਂ ਰੂਪ ਸਖੀਆਂ ਸ਼ੁਭ-ਗੁਣਾਂ ਨੂੰ ਸਾਰਹਿ=ਸੰਭਾਲਕੇ ਆਪਣੇ ਕੰਤ=ਪਤੀ ਨੂੰ ਸਿਮਰਦੀਆਂ ਹਨ, ਉਹਨਾਂ ਨੂੰ ਕਦੇ ਭੀ ਵਿਛੋੜੇ ਦਾ ਦੁੱਖ ਨਹੀਂ ਲੱਗਦਾ।

**ਸਚੜਾ ਪਿਰੁ ਸਾਲਾਹੀਐ ਸਭੁ ਕਿਛੁ ਕਰਣੈ ਜੋਗੋ ॥ ੧ ॥**

ਉਸ ਸੱਚੇ ਪਤੀ-ਪਰਮਾਤਮਾ ਨੂੰ ਸਲਾਹੁਣਾ ਕਰੀਏ, ਜੋ ਸਭ ਕੁਝ ਕਰਨੇ ਦੇ ਜੋਗੋ=ਲਾਇਕ ਭਾਵ ਸਮਰੱਥ ਹੈ ॥ ੧ ॥

**ਸਚੜਾ ਸਾਹਿਬੁ ਸਬਦਿ ਪਛਾਣੀਐ ਆਪੇ ਲਏ ਮਿਲਾਏ ॥**

ਗੁਰਾਂ ਦੇ ਸਬਦਿ=ਉਪਦੇਸ਼ ਦੁਆਰਾ ਸੱਚੇ ਸਾਹਿਬ ਨੂੰ ਸਭਨਾਂ ਵਿਚ ਪਛਾਨਣਾ ਕਰੀਏ, ਤਾਂ ਉਹ ਆਪਣੇ ਨਾਲ ਮਿਲਾ ਲੈਂਦਾ ਹੈ।

**ਸਾ ਧਨ ਪ੍ਰਿਅ ਕੈ ਰੰਗਿ ਰਤੀ ਵਿਚਹੁ ਆਪੁ ਗਵਾਏ ॥**

ਸਾ ਧਨ=ਉਹ ਜੀਵ ਰੂਪ ਇਸਤ੍ਰੀ ਪ੍ਰਿਅ=ਪਤੀ-ਪਰਮਾਤਮਾ ਦੇ ਰੰਗਿ=ਅਨੰਦ ਵਿਚ ਰੱਤੀ ਰਹਿੰਦੀ ਹੈ ਜੇਹੜੀ ਹਿਰਦੇ ਵਿਚੋਂ ਆਪਾ ਭਾ ਹੰਕਾਰ ਨੂੰ ਗੁਆਂਦੀ ਹੈ।

**ਵਿਚਹੁ ਆਪੁ ਗਵਾਏ ਫਿਰਿ ਕਾਲੁ ਨ ਖਾਏ ਗੁਰਮੁਖਿ ਏਕੋ ਜਾਤਾ ॥**

ਜੇਹੜੀ ਹਿਰਦੇ ਵਿੱਚੋਂ ਆਪਾ ਭਾ ਹੰਕਾਰ ਨੂੰ ਗੁਆਂਦੀ ਹੈ ਤੇ ਗੁਰਾਂ ਦੁਆਰੇ ਇਕ ਨੂੰ ਜਾਣਦੀ ਹੈ ਉਸ ਨੂੰ ਫਿਰ ਕਾਲ ਨਹੀਂ ਖਾਂਦਾ।

**ਕਾਮਣਿ ਇਛ ਪੁੰਨੀ ਅੰਤਰਿ ਭਿੰਨੀ ਮਿਲਿਆ ਜਗਜੀਵਨੁ ਦਾਤਾ ॥**

ਜੋ ਅੰਦਰੋਂ ਪ੍ਰੇਮ ਵਿਚ ਭਿੱਜੀ ਹੋਈ ਹੈ ਉਸ ਨੂੰ ਜਗ ਜੀਵਨ ਦਾਤਾ ਪ੍ਰਭੂ ਮਿਲਿਆ ਹੈ, ਪ੍ਰਭੂ ਦੇ ਮਿਲਣ ਕਰਕੇ ਉਸ ਕਾਮਣਿ- ਇਸਤ੍ਰੀ ਦੀ ਸਭ ਇੱਛਾ ਪੁੰਨੀ=ਪੂਰੀ ਹੋਈ ਹੈ।

**ਸਬਦ ਰੰਗਿ ਰਾਤੀ ਜੋਬਨਿ ਮਾਤੀ ਪਿਰ ਕੈ ਅੰਕਿ ਸਮਾਏ ॥**

ਜੋ ਗੁਰ-ਉਪਦੇਸ਼ ਦੇ ਰੰਗ ਵਿੱਚ ਰੱਤੀ ਹੋਈ ਸ਼ੌਕ ਅਵਸਥਾ ਰੂਪੀ ਜੋਬਨ ਵਿੱਚ ਮਾਤੀ=ਮਸਤ ਹੋਈ ਹੈ, ਉਹ ਪਿਰੀ ਦੇ ਅੰਕਿ=ਸਰੂਪ ਵਿੱਚ ਸਮਾਈ ਹੈ।

**ਸਚੜਾ ਸਾਹਿਬੁ ਸਬਦਿ ਪਛਾਣੀਐ ਆਪੇ ਲਏ ਮਿਲਾਏ ॥੨॥**

ਗੁਰ-ਉਪਦੇਸ਼ ਦੁਆਰਾ ਸੱਚੇ ਸਾਹਿਬ ਨੂੰ ਪਛਾਣੀਏ ਤਾਂ ਉਸ ਨੂੰ ਸੱਚਾ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ ॥ ੨ ॥

**[ਪੰਨਾ ੫੮੩] ਜਿਨੀ ਆਪਣਾ ਕੰਤੁ ਪਛਾਣਿਆ ਹਉ ਤਿਨ ਪੂਛਉ ਸੰਤਾ ਜਾਏ ॥**

ਜਿਨ੍ਹਾਂ ਸੰਤਾਂ ਨੇ ਆਪਣੇ ਕੰਤੁ=ਪਤੀ-ਪਰਮਾਤਮਾ ਨੂੰ ਪਛਾਣਿਆ ਹੈ, ਮੈਂ ਉਹਨਾਂ ਸੰਤਾਂ ਪਾਸੋਂ ਜਾਕੇ ਪੂਛਉ=ਪੁੱਛਦੀ ਹਾਂ, ਕਿ ਤੁਹਾਨੂੰ ਕਿਵੇਂ ਮਿਲਿਆ ਹੈ ?

**ਆਪੁ ਛੋਡਿ ਸੇਵਾ ਕਰੀ ਪਿਰੁ ਸਚੜਾ ਮਿਲੈ ਸਹਜਿ ਸੁਭਾਏ ॥**

ਸੰਤਾਂ ਨੇ ਕਿਹਾ, ਜਿਸ ਵੇਲੇ ਆਪਾ ਭਾ ਹੰਕਾਰ ਨੂੰ ਛੱਡਕੇ ਅਸਾਂ ਨੇ ਗੁਰਾਂ ਦੀ ਸੇਵਾ ਕੀਤੀ, ਤਾਂ ਸੱਚਾ ਪਤੀ-ਪਰਮਾਤਮਾ ਸੁਤੇ ਸਿੱਧ ਆਕੇ ਮਿਲ ਪਿਆ।

**ਪਿਰੁ ਸਚਾ ਮਿਲੈ ਆਏ ਸਾਚੁ ਕਮਾਏ ਸਾਚਿ ਸਬਦਿ ਧਨ ਰਾਤੀ ॥**

ਸੱਚ ਨਾਮ ਦੇ ਕਮਾਉਣ ਕਰਕੇ ਜਿਸ ਨੂੰ ਸੱਚਾ ਪਤੀ-ਪਰਮਾਤਮਾ ਆ ਮਿਲਿਆ ਹੈ, ਉਹ ਧਨ=ਇਸਤ੍ਰੀ ਸੱਚੇ ਸਬਦਿ=ਬ੍ਰਹਮ ਵਿੱਚ ਰੱਤੀ ਰਹਿੰਦੀ ਹੈ।

**ਕਦੇ ਨ ਰਾਂਡ ਸਦਾ ਸੋਹਾਗਣਿ ਅੰਤਰਿ ਸਹਜ ਸਮਾਧੀ ॥**

ਉਹ ਕਦੇ ਰੰਡੀ ਨਹੀਂ ਹੁੰਦੀ, ਸਦਾ ਹੀ ਸੁਹਾਗਣ ਰਹਿੰਦੀ ਹੈ, ਤੇ ਅੰਤਹ ਕਰਣ ਅੰਦਰ ਸੁਭਾਵਕ ਸਮਾਧੀ ਲੱਗੀ ਰਹਿੰਦੀ ਹੈ।

**ਪਿਰੁ ਰਹਿਆ ਭਰਪੂਰੇ ਵੇਖੁ ਹਦੂਰੇ ਰੰਗੁ ਮਾਣੇ ਸਹਜਿ ਸੁਭਾਏ ॥**

ਜੋ ਪਤੀ-ਪਰਮਾਤਮਾ ਸਾਰਿਆਂ ਵਿਚ ਪੂਰਨ ਹੋ ਰਿਹਾ ਹੈ, ਉਸ ਨੂੰ ਆਪਣੇ ਪਾਸ ਵੇਖਦੀ ਹੋਈ ਸੁਤੇ ਸਿੱਧ ਪਤੀ ਦੇ ਸੰਜੋਗ ਦਾ ਅਨੰਦ ਮਾਣੇ=ਭੋਗਦੀ ਹੈ।

**ਜਿਨੀ ਆਪਣਾ ਕੰਤੁ ਪਛਾਣਿਆ ਹਉ ਤਿਨ ਪੂਛਉ ਸੰਤਾ ਜਾਏ ॥ ੩ ॥**

ਜਿਨ੍ਹਾਂ ਸੰਤਾਂ ਨੇ ਇਸ ਤਰ੍ਹਾਂ ਆਪਣੇ ਪਤੀ ਨੂੰ ਪਛਾਣਿਆ ਹੈ, ਮੈਂ ਉਹਨਾਂ ਸੰਤਾਂ ਤੋਂ ਜਾਕੇ ਮਿਲਣ ਦਾ ਸਾਧਨ (ਤਰੀਕਾ) ਪੁੱਛਦੀ ਹਾਂ ॥ ੩ ॥

**ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ ॥**

ਜੇ ਸੱਚੇ ਸਤਿਗੁਰਾਂ ਦੀ ਪਾਏ=ਚਰਣੀ ਲੱਗਣ ਤਾਂ ਪਤੀ-ਪਰਮਾਤਮਾ ਤੋਂ ਵਿੱਛੜੀਆਂ ਹੋਈਆਂ ਭੀ ਉਸ ਨੂੰ ਮਿਲ ਸਕਦੀਆਂ ਹਨ।

**ਸਤਿਗੁਰੁ ਸਦਾ ਦਇਆਲੁ ਹੈ ਅਵਗੁਣ ਸਬਦਿ ਜਲਾਏ ॥**

ਕਿਉਂਕਿ ਸਤਿਗੁਰੂ ਸਦਾ ਹੀ ਦਿਆਲੂ ਹਨ, ਜੋ ਉਪਦੇਸ਼ ਨਾਲ ਇਸ ਦੇ ਔਗੁਣਾਂ ਨੂੰ ਸਾੜ ਦੇਂਦੇ ਹਨ।

**ਅਉਗੁਣ ਸਬਦਿ ਜਲਾਏ ਦੂਜਾ ਭਾਉ ਗਵਾਏ ਸਚੇ ਹੀ ਸਚਿ ਰਾਤੀ ॥**

ਉਪਦੇਸ ਨਾਲ ਔਗੁਣਾਂ ਨੂੰ ਸਾੜ ਦੇਂਦੇ ਹਨ, ਦ੍ਵੈਤ ਭਾਵ ਨੂੰ ਨਾਸ ਕਰ ਦੇਂਦੇ ਹਨ, ਸੱਚ ਨਾਮ ਜਪਣ ਵਾਲੀ ਜੀਵ ਰੂਪ ਇਸਤ੍ਰੀ ਸੱਚੀ ਹੋਕੇ ਸੱਚ ਵਿਚ ਰੱਤੀ ਰਹਿੰਦੀ ਹੈ।

**ਸਚੈ ਸਬਦਿ ਸਦਾ ਸੁਖੁ ਪਾਇਆ ਹਉਮੈ ਗਈ ਭਰਾਤੀ ॥**

ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਹਉਮੈ ਤੇ ਭਰਾਤੀ=ਭ੍ਰਾਂਤੀ ਜਿਸ ਦੀ ਦੂਰ ਹੋ ਗਈ ਹੈ ਉਸ ਨੇ ਆਤਮ ਸੁਖ ਪਾਇਆ ਹੈ।

**ਪਿਰੁ ਨਿਰਮਾਇਲੁ ਸਦਾ ਸੁਖਦਾਤਾ ਨਾਨਕ ਸਬਦਿ ਮਿਲਾਏ ॥**

ਗੁਰੂ ਜੀ ਕਥਨ ਕਰਦੇ ਹਨ, ਉਹ ਪਤੀ-ਪਰਮਾਤਮਾ ਨਿਰਮਲ ਹੈ ਤੇ ਸਦਾ ਸੁਖ ਦੇਂਦਾ ਹੈ, ਗੁਰਾਂ ਦੇ ਉਪਦੇਸ਼ ਕਰਕੇ ਉਸ ਨਾਲ ਮਿਲਾਪ ਹੁੰਦਾ ਹੈ।

**ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ ॥੪॥੧॥**

ਪਤੀ-ਪਰਮਾਤਮਾ ਤੋਂ ਵਿੱਛੜੀਆਂ ਹੋਈਆਂ ਭੀ=ਪੁਨਾ ਮਿਲ ਸਕਦੀਆਂ ਹਨ, ਜੇ ਸੱਚੇ ਸਤਿਗੁਰਾਂ ਦੀ ਪਾਏ=ਚਰਨੀ ਲਾਗਹ=ਲਗਣਾ ਕਰਨ ॥ ੪ ॥ ੧ ॥

**ਵਡਹੰਸੁ ਮਹਲਾ ੩ ॥**

**ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰਿ ॥**

ਹੇ ਪਤੀ ਦੀ ਚਾਹ ਵਾਲੀ ਇਸਤ੍ਰੀਓ ! ਤੁਸੀਂ ਸੁਣਨਾ ਕਰੋ, ਗੁਰ ਸ਼ਬਦ ਦੀ ਵਿਚਾਰ ਕਰਕੇ ਪਤੀ ਨੂੰ ਸੇਵਨਾ ਕਰੋ।

**ਅਵਗਣਵੰਤੀ ਪਿਰੁ ਨ ਜਾਣਈ ਮੁਠੀ ਰੋਵੈ ਕੰਤ ਵਿਸਾਰਿ ॥**

ਔਗੁਣਾਂ ਵਾਲੀ ਇਸਤ੍ਰੀ ਪਤੀ (ਪਰਮਾਤਮਾ) ਨੂੰ ਨਹੀਂ ਜਾਣਦੀ, ਮਾਇਆ ਦੀ ਮੁਠੀ=ਲੁੱਟੀ ਹੋਈ ਪਤੀ ਨੂੰ ਵਿਸਾਰਕੇ (ਭੁਲਾਕੇ) ਰੋਵੈ=ਰੋਂਦੀ ਹੈ।

**ਰੋਵੈ ਕੰਤੁ ਸੰਮਾਲਿ ਸਦਾ ਗੁਣ ਸਾਰਿ ਨਾ ਪਿਰੁ ਮਰੈ ਨ ਜਾਏ ॥**

ਪਤੀ-ਪਰਮਾਤਮਾ ਦੇ ਸਮ੍ਹਾਲਣ ਦਾ ਰੋਵੈ=ਯਤਨ ਕਰੇ, ਸਦਾ ਉਸ ਦੇ ਗੁਣਾਂ ਨੂੰ ਸਾਰਿ=ਸੰਭਾਲੇ, ਉਹ ਪਤੀ ਨਾ ਮਰਦਾ ਹੈ, ਨ ਜਾਏ=ਜੰਮਦਾ ਹੈ।

**ਗੁਰਮੁਖਿ ਜਾਤਾ ਸਬਦਿ ਪਛਾਤਾ ਸਾਚੈ ਪ੍ਰੇਮਿ ਸਮਾਏ ॥**

ਗੁਰਮੁਖਾਂ ਨੇ ਸੱਚੇ ਪ੍ਰੇਮ ਵਿਚ ਸਮਾਕੇ ਸਬਦਿ=ਉਪਦੇਸ਼, ਅਥਵਾ:-ਬ੍ਰਹਮ ਦਾ ਪਛਾਨਣਾ ਜਾਤਾ=ਜਾਣਿਆਂ ਹੈ।

**ਜਿਨਿ ਅਪਣਾ ਪਿਰੁ ਨਹੀ ਜਾਤਾ ਕਰਮ ਬਿਧਾਤਾ ਕੂੜਿ ਮੁਠੀ ਕੂੜਿਆਰੇ ॥**

ਜਿਨ੍ਹਾਂ ਨੇ ਆਪਣੇ ਫਲ-ਦਾਰ ਦਾਤੇ ਪਤੀ ਨੂੰ ਨਹੀਂ ਜਾਤਾ=ਜਾਣਿਆਂ ਉਹ ਕੂੜਿਆਰ ਇਸਤ੍ਰੀ ਕੂੜਿ=ਝੂਠ ਆਦਿਕਾਂ ਕਰਕੇ ਮੁਠੀ=ਲੁੱਟੀ ਗਈ ਹੈ।

**ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰੇ ॥੧॥**

ਹੇ ਪਤੀ-ਪਰਮਾਤਮਾ ਦੀ ਪ੍ਰਾਪਤੀ ਦੀ ਚਾਹ ਵਾਲੀ ਇਸਤ੍ਰੀਓ ! ਤੁਸੀਂ ਸੁਣੋ ! ਗੁਰ ਉਪਦੇਸ਼ ਦੀ ਵਿਚਾਰ ਕਰਕੇ ਪਤੀ ਨੂੰ ਸੇਵਨਾ ਕਰੋ ॥ ੧ ॥

**ਸਭੁ ਜਗੁ ਆਪਿ ਉਪਾਇਓਨੁ ਆਵਣ ਜਾਣੁ ਸੰਸਾਰਾ ॥**

ਉਸ ਪ੍ਰਭੂ ਨੇ ਆਪ ਹੀ ਸਾਰੇ ਜਗਤ ਨੂੰ ਪੈਦਾ ਕੀਤਾ ਹੈ, ਫਿਰ ਸਾਰੇ ਸੰਸਾਰ ਦਾ ਆਉਣਾ ਜਾਣਾ ਭਾਵ ਜੰਮਣਾ ਮਰਨਾ ਕੀਤਾ ਹੈ।

**ਮਾਇਆ ਮੋਹੁ ਖੁਆਇਅਨੁ ਮਰਿ ਜੰਮੈ ਵਾਰੋ ਵਾਰਾ ॥**

ਮਾਇਆ ਦੇ ਮੋਹ ਨੇ ਜੀਵ ਨੂੰ ਖੁਆਇਅਨੁ=ਭੁਲਾ ਦਿੱਤਾ ਹੈ, ਇਸ ਲਈ ਵਾਰੋ-ਵਾਰਾ=ਮੁੜ-ਮੁੜ ਕੇ ਮਰਦਾ ਤੇ ਜੰਮਦਾ ਹੈ।

**ਮਰਿ ਜੰਮੈ ਵਾਰੋ ਵਾਰਾ ਵਧਹਿ ਬਿਕਾਰਾ ਗਿਆਨ ਵਿਹੂਣੀ ਮੂਠੀ ॥**

ਵਾਰੋ-ਵਾਰਾ=ਮੁੜ-ਮੁੜਕੇ ਮਰਦਾ ਜੰਮਦਾ ਹੈ, ਕਈ ਤਰ੍ਹਾਂ ਦੇ ਵਿਕਾਰ ਵਧਦੇ ਹਨ, ਸਰੂਪ ਗਿਆਨ ਤੋਂ ਬਿਨਾ ਹੋਣ ਕਰਕੇ ਮੂਠੀ=ਲੁੱਟੀ ਗਈ।

**ਬਿਨੁ ਸਬਦੈ ਪਿਰੁ ਨ ਪਾਇਓ ਜਨਮੁ ਗਵਾਇਓ ਰੋਵੈ ਅਵਗੁਣਿਆਰੀ ਝੂਠੀ ॥**

ਗੁਰ-ਉਪਦੇਸ਼ ਤੋਂ ਬਿਨਾਂ ਅੱਜ ਤੱਕ ਪਤੀ ਨੂੰ ਕਿਸੇ ਨੇ ਨਹੀਂ ਪਾਇਆ, ਮਨੁੱਖਾ ਜਨਮ ਨੂੰ ਨਿਸਫਲ ਗੁਆ ਦਿੱਤਾ, ਝੂਠੀ ਇਸਤ੍ਰੀ ਔਗੁਣਾ ਵਾਲੀ ਹੋਕੇ ਰੋਵੈ=ਰੋਂਦੀ ਹੈ।

**ਪਿਰੁ ਜਗਜੀਵਨੁ ਕਿਸਨੋ ਰੋਈਐ ਰੋਵੈ ਕੰਤੁ ਵਿਸਾਰੇ ॥**

ਜਗਤ ਦਾ ਜੀਵਨ ਰੂਪ ਪਤੀ ਅਸਾਡੇ ਪਾਸ ਹੈ ਤਾਂ ਫਿਰ ਅਸੀਂ ਕਿਸਨੂੰ ਰੋਣਾ ਹੈ, ਜਿਨ੍ਹਾਂ ਨੇ ਪਤੀ ਨੂੰ ਵਿਸਾਰਿਆ ਹੈ ਉਹ ਰੋਂਦੀਆਂ ਹਨ।

**ਸਭੁ ਜਗੁ ਆਪਿ ਉਪਾਇਓਨੁ ਆਵਣੁ ਜਾਣੁ ਸੰਸਾਰੇ ॥੨॥**

ਉਸ ਪ੍ਰਭੂ ਨੇ ਆਪ ਹੀ ਸਾਰੇ ਜਗਤ ਨੂੰ ਪੈਦਾ ਕੀਤਾ ਹੈ, ਅਤੇ ਸਾਰੇ ਸੰਸਾਰ ਦਾ ਔਣਾ ਜਾਣਾ ਭਾਵ ਜੰਮਣਾ ਮਰਨਾ ਕੀਤਾ ਹੈ ॥ ੨ ॥

**ਸੋ ਪਿਰੁ ਸਚਾ ਸਦ ਹੀ ਸਾਚਾ ਹੈ ਨਾ ਓਹੁ ਮਰੈ ਨ ਜਾਏ ॥**

ਉਹ ਪਤੀ-ਪਰਮਾਤਮਾ ਪਿੱਛੇ ਸੱਚਾ ਸੀ, ਹੁਣ ਭੀ ਸਦਾ ਸੱਚਾ ਹੈ, ਨਾ ਉਹ ਮਰਦਾ ਹੈ ਨਾ ਹੀ ਜੰਮਦਾ ਹੈ।

**ਭੂਲੀ ਫਿਰੈ ਧਨ ਇਆਣੀਆ ਰੰਡ ਬੈਠੀ ਦੂਜੈ ਭਾਏ ॥**

ਇਹ ਅਗਿਆਤ ਇਸਤ੍ਰੀਆਂ ਭੁੱਲੀਆਂ ਫਿਰਦੀਆਂ ਹਨ, ਦ੍ਵੈਤ ਭਾ ਕਰਕੇ ਰੰਡੀਆਂ ਹੋ ਕੇ ਬੈਠੀਆਂ ਹਨ। ਭਾਵ ਨਾਸਤਕ ਹੋ ਗਈਆਂ ਹਨ।

**ਰੰਡ ਬੈਠੀ ਦੂਜੈ ਭਾਇ ਮਾਇਆ ਮੋਹਿ ਦੁਖੁ ਪਾਏ ਆਵ ਘਟੈ ਤਨੁ ਛੀਜੈ ॥**

ਦ੍ਵੈਤ ਭਾ ਕਰਕੇ ਰੰਡੀਆਂ ਹੋਕੇ ਬੈਠੀਆਂ ਹਨ, ਮਾਇਆ ਦੇ ਮੋਹ ਵਿਚ ਲੱਗਕੇ ਦੁੱਖ ਪਾਉਂਦੀਆਂ ਹਨ, ਆਵ=ਉਮਰਾ ਘਟਣੇ ਕਰਕੇ ਤਨ ਛੀਜੈ=ਛਿੱਜਦਾ (ਕ੍ਰਿਸ ਹੁੰਦਾ) ਜਾ ਰਿਹਾ ਹੈ।

**ਜੋ ਕਿਛੁ ਆਇਆ ਸਭੁ ਕਿਛੁ ਜਾਸੀ ਦੂਖੁ ਲਾਗਾ ਭਾਇ ਦੂਜੈ ॥**

ਜੋ ਕੁਝ ਆਇਆ ਹੈ ਸਭ ਕੁਝ ਚਲੇ ਜਾਣ ਵਾਲਾ ਹੈ, ਦ੍ਵੈਤ ਭਾ ਵਾਲਿਆਂ ਨੂੰ ਦੁੱਖ ਲੱਗਾ ਹੈ ।

**ਜਮਕਾਲੁ ਨ ਸੂਝੈ ਮਾਇਆ ਜਗੁ ਲੂਝੈ ਲਬਿ ਲੋਭਿ ਚਿਤੁ ਲਾਏ ॥**

ਇਸ ਨੂੰ ਜਮ ਕਾਲ ਸੁਝਦਾ ਨਹੀਂ ਹੈ, ਇਹ ਜਗੁ=ਜੀਵ ਮਾਇਆ ਵਾਸਤੇ ਲੂਝੈ=ਲੜਦਾ ਝਗੜਦਾ ਹੈ, ਲੱਬ=ਪਦਾਰਥਾਂ ਦੇ ਖਾਣ ਦਾ, ਲੋਭ=ਪਦਾਰਥਾਂ ਦੇ ਇਕੱਠਿਆਂ ਕਰਨ ਦਾ ਇਨ੍ਹਾਂ ਵਿਚ ਚਿੱਤ ਨੂੰ ਲਗਾਉਂਦਾ ਹੈ ।

**ਸੋ ਪਿਰੁ ਸਾਚਾ ਸਦ ਹੀ ਸਾਚਾ ਨਾ ਓਹੁ ਮਰੈ ਨ ਜਾਏ ॥ ੩ ॥**

ਉਹ ਪਤੀ-ਪਰਮਾਤਮਾ ਪਿੱਛੇ ਸੱਚਾ ਸੀ, ਹੁਣ ਭੀ ਸਦਾ ਸੱਚਾ ਹੈ, ਨਾ ਉਹ ਮਰਦਾ ਹੈ ਨਾ ਜਾਏ=ਜੰਮਦਾ ਹੈ ॥ ੩ ॥

**ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨਾ ਜਾਣੈ ਪਿਰੁ ਨਾਲੇ ॥**

ਇੱਕ ਮਨਮੁਖ ਇਸਤ੍ਰੀ ਪਤੀ-ਪਰਮਾਤਮਾ ਤੋਂ ਵਿੱਛੜੀ ਹੋਈ ਰੋਂਦੀ ਹੈ, ਪਰ ਅੰਨ੍ਹੀ ਇਹ ਨਹੀਂ ਜਾਣਦੀ ਹੈ ਕਿ ਪਤੀ-ਪਰਮਾਤਮਾ ਮੇਰੇ ਨਾਲ ਹੀ ਹੈ ।

**ਗੁਰ ਪਰਸਾਦੀ ਸਾਚਾ ਪਿਰੁ ਮਿਲੈ ਅੰਤਰਿ ਸਦਾ ਸਮਾਲੇ ॥**

ਗੁਰਾਂ ਦੀ ਪਰਸਾਦੀ=ਕਿਰਪਾ ਨਾਲ ਆਪਣੇ ਹਿਰਦੇ ਅੰਦਰ ਸਦਾ ਵਾਹਿਗੁਰੂ ਨੂੰ ਸਮ੍ਹਾਲੇ, ਤਾਂ ਸੱਚਾ ਪਤੀ-ਪਰਮਾਤਮਾ ਅੰਦਰੋਂ ਹੀ ਮਿਲ ਪੈਂਦਾ ਹੈ ।

**ਪਿਰੁ ਅੰਤਰਿ ਸਮਾਲੇ ਸਦਾ ਹੈ ਨਾਲੇ ਮਨਮੁਖਿ ਜਾਤਾ ਦੂਰੇ ॥**

ਪਿਰੀ ਨੂੰ ਆਪਣੇ ਹਿਰਦੇ ਅੰਦਰ ਸਮ੍ਹਾਲਣਾ ਕਰੇ, ਉਹ ਸਦਾ ਹੀ ਨਾਲ ਹੈ, ਪਰ ਮਨਮੁਖਾਂ ਨੇ ਉਸ ਨੂੰ ਦੂਰ ਜਾਣਿਆਂ ਹੈ ।

**ਇਹੁ ਤਨੁ ਰੁਲੈ ਰੁਲਾਇਆ ਕਾਮਿ ਨ ਆਇਆ ਜਿਨਿ ਖਸਮੁ ਨ ਜਾਤਾ ਹਦੂਰੇ ॥**

ਜਿਨ੍ਹਾਂ ਨੇ ਖਸਮ ਨੂੰ ਆਪਣੇ ਹਦੂਰੇ=ਪਾਸ ਨਹੀਂ ਜਾਣਿਆਂ, ਉਹਨਾਂ ਦਾ ਇਹ ਸਰੀਰ ਮੌਤ ਦਾ ਯਾਂ ਕਰਮਾਂ ਦਾ ਰੁਲਾਇਆ ਹੋਇਆ ਮਿੱਟੀ ਵਿਚ ਰੁਲੈ=ਰੁਲਦਾ ਹੈ ਇਹ ਸਰੀਰ ਕਿਸੇ ਕਾਮਿ=ਕੰਮ ਨਹੀਂ ਆਉਂਦਾ ।

[ਪੰਨਾ ੫੮੪]

**ਨਾਨਕ ਸਾ ਧਨ ਮਿਲੈ ਮਿਲਾਈ ਪਿਰੁ ਅੰਤਰਿ ਸਦਾ ਸਮਾਲੇ ॥**

ਗੁਰੂ ਜੀ ਕਥਨ ਕਰਦੇ ਹਨ, ਜੋ ਹਿਰਦੇ ਅੰਦਰ ਪਿਰੀ ਨੂੰ ਸਦਾ ਸਮ੍ਹਾਲਦੀ ਹੈ, ਸਾ ਧਨ=ਉਹ ਇਸਤ੍ਰੀ ਗੁਰਾਂ ਦੀ ਮਿਲਾਈ ਹੋਈ ਪ੍ਰਭੂ ਨਾਲ ਮਿਲਦੀ ਹੈ ।

**ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨ ਜਾਣੈ ਪਿਰੁ ਹੈ ਨਾਲੇ ॥ ੪ ॥ ੨ ॥**

ਇੱਕ ਮਨਮੁਖ ਇਸਤ੍ਰੀ ਪਤੀ ਤੋਂ ਵਿੱਛੜੀ ਹੋਈ ਰੋਂਦੀ ਹੈ, ਪਰ ਅੰਨ੍ਹੀ ਜਾਣਦੀ ਨਹੀਂ ਹੈ ਕਿ ਪਤੀ ਸਦਾ ਮੇਰੇ ਨਾਲ ਹੈ ॥ ੪ ॥ ੨ ॥

**ਵਡਹੰਸੁ ਮਃ ੩ ॥**

**ਰੋਵਹਿ ਪਿਰਹਿ ਵਿਛੁੰਨੀਆ ਮੈ ਪਿਰੁ ਸਚੜਾ ਹੈ ਸਦਾ ਨਾਲੇ ॥**

ਜੋ ਪਤੀ ਤੋਂ ਵਿੱਛੜੀਆਂ ਹੋਈਆਂ ਹਨ ਉਹ ਰੋਂਦੀਆਂ ਹਨ, ਮੇਰਾ ਸੱਚਾ-ਪਤੀ ਸਦਾ ਮੇਰੇ ਨਾਲ ਹੈ ਇਸਤੇ ਮੈਂ ਕਿਉਂ ਰੋਵਾਂ.?

**ਜਿਨੀ ਚਲਣੁ ਸਹੀ ਜਾਣਿਆ ਸਤਿਗੁਰੁ ਸੇਵਹਿ ਨਾਮੁ ਸਮਾਲੇ ॥**

ਜਿਨ੍ਹਾਂ ਨੇ ਸੰਸਾਰ ਤੋਂ ਚਲਣਾ ਭਾਵ ਮਰਨਾ ਸਹੀ=ਨਿਸਚੇ ਕਰਕੇ ਸਹੀ=ਸੱਚਾ ਜਾਣਿਆਂ ਹੈ, ਉਹ ਸੱਤਿਗੁਰਾਂ ਦੀ ਸੇਵਾ ਕਰਦੇ ਹਨ ਤੇ ਵਾਹਿਗੁਰੂ ਨਾਮ ਨੂੰ ਸਮ੍ਹਾਲਦੇ ਹਨ ।

**ਸਦਾ ਨਾਮੁ ਸਮਾਲੇ ਸਤਿਗੁਰੁ ਹੈ ਨਾਲੇ ਸਤਿਗੁਰੁ ਸੇਵਿ ਸੁਖੁ ਪਾਇਆ ॥**

ਸਦਾ ਵਾਹਿਗੁਰੂ ਨਾਮ ਨੂੰ ਸਮ੍ਹਾਲਦੇ ਹਨ, ਸਤਿਗੁਰਾਂ ਦੇ ਨਾਲ ਰਹਿੰਦੇ ਹਨ, ਸਤਿਗੁਰਾਂ ਦੀ ਸੇਵਾ ਕਰਕੇ ਆਤਮ-ਸੁਖ ਪਾਇਆ ਹੈ ।

**ਸਬਦੇ ਕਾਲੁ ਮਾਰਿ ਸਚੁ ਉਰਿ ਧਾਰਿ ਫਿਰਿ ਆਵਣ ਜਾਣੁ ਨ ਹੋਇਆ ॥**

ਗੁਰ-ਉਪਦੇਸ਼ ਦੁਆਰੇ ਸੱਚ ਨਾਮ ਨੂੰ ਹਿਰਦੇ ਵਿਚ ਧਾਰਕੇ ਕਾਲ ਨੂੰ ਮਾਰ ਲਿਆ ਹੈ, ਮੁੜਕੇ ਉਹਨਾਂ ਦਾ ਜੰਮਣਾ ਮਰਨਾ ਨਹੀਂ ਹੋਇਆ ।

**ਸਚਾ ਸਾਹਿਬੁ ਸਚੀ ਨਾਈ ਵੇਖੈ ਨਦਰਿ ਨਿਹਾਲੇ ॥**

ਉਹ ਆਪ ਸੱਚਾ ਸਾਹਿਬ ਹੈ, ਉਸ ਦੀ ਨਾਈ=ਵਡਿਆਈ ਭੀ ਸੱਚੀ ਹੈ, ਕਿਰਪਾ ਦ੍ਰਿਸ਼ਟੀ ਨਾਲ ਵੇਖਕੇ ਨਿਹਾਲ ਕਰ ਦੇਂਦਾ ਹੈ ।

**ਰੋਵਹਿ ਪਿਰਹੁ ਵਿਛੁੰਨੀਆ ਮੈ ਪਿਰੁ ਸਚੜਾ ਹੈ ਸਦਾ ਨਾਲੇ ॥ ੧ ॥**

ਜੋ ਪਤੀ ਤੋਂ ਵਿੱਛੜੀਆਂ ਹੋਈਆਂ ਹਨ ਉਹ ਰੋਵਹਿ=ਰੋਂਦੀਆਂ ਹਨ, ਮੇਰਾ ਸੱਚਾ ਪਤੀ ਸਦਾ ਮੇਰੇ ਨਾਲ ਹੈ ਇਸਤੇ ਮੈਂ ਕਿਉਂ ਰੋਵਾਂ ॥ ੧ ॥

**ਪ੍ਰਭੁ ਮੇਰਾ ਸਾਹਿਬੁ ਸਭਦੂ ਊਚਾ ਹੈ ਕਿਵ ਮਿਲਾਂ ਪ੍ਰੀਤਮ ਪਿਆਰੇ ॥**

ਮੇਰਾ ਮਾਲਕ ਪ੍ਰਭੂ ਸਾਰਿਆਂ ਤੋਂ ਉੱਚਾ ਹੈ, ਉਸ ਪਿਆਰੇ ਪ੍ਰੀਤਮ ਨੂੰ ਮੈਂ ਕਿਵੇਂ ਮਿਲਾਂ ।

**ਸਤਿਗੁਰਿ ਮੇਲੀ ਤਾਂ ਸਹਜਿ ਮਿਲੀ ਪਿਰੁ ਰਾਖਿਆ ਉਰ ਧਾਰੇ ॥**

ਸਤਿਗੁਰਾਂ ਨੇ ਮਿਲਾਇਆ ਹੈ ਤਾਂ ਸੁਭਾਵਕ ਹੀ ਮਿਲ ਗਈ ਹਾਂ, ਹੁਣ ਤਾਂ ਪਤੀ ਨੂੰ ਹਿਰਦੇ ਵਿਚ ਧਾਰ ਰੱਖਿਆ ਹੈ ।

**ਸਦਾ ਉਰ ਧਾਰੇ ਨੇਹੁ ਨਾਲਿ ਪਿਆਰੇ ਸਤਿਗੁਰ ਤੇ ਪਿਰੁ ਦਿਸੈ ॥**

ਸਦਾ ਹਿਰਦੇ ਵਿਚ ਧਾਰਿਆ ਹੈ ਤੇ ਉਸ ਪਿਆਰੇ ਦੇ ਨਾਲ ਨੇਹੁ=ਪ੍ਰੇਮ ਨੂੰ ਕੀਤਾ ਹੈ, ਪਰ, ਸਤਿਗੁਰਾਂ ਦੀ ਕਿਰਪਾ ਨਾਲ ਪਤੀ-ਪਰਮਾਤਮਾ ਦਾ ਦਿਸੈ=ਦਰਸ਼ਨ ਹੋ ਜਾਂਦਾ ਹੈ।

**ਮਾਇਆ ਮੋਹ ਕਾ ਕਚਾ ਚੋਲਾ ਤਿਤੁ ਪੈਧੈ ਪਗੁ ਖਿਸੈ ॥**

ਜੋ ਮਾਇਆ ਦਾ ਮੋਹ ਹੈ ਇਹ ਕੱਚਾ ਪੁਸ਼ਾਕਾ ਹੈ, ਉਸਦੇ ਪਾਉਣ ਨਾਲ ਮਨ ਰੂਪੀ ਪਗੁ=ਪੈਰ ਪਰਮੇਸ਼ਰ ਦੇ ਸਿਮਰਨ ਵੱਲੋਂ ਖਿਸੈ=ਖਿਸਕ ਜਾਂਦਾ ਹੈ। ਅਥਵਾ :-ਮਾਇਆ ਦਾ ਮੋਹ ਹੋਣ ਕਰਕੇ ਇਹ ਸਰੀਰ ਰੂਪ ਚੋਲਾ ਕਚਾ=ਨਿਸਫਲ ਹੈ, ਤਿਸ ਸਰੀਰ ਰੂਪ ਚੋਲੇ ਦੇ ਪੈਧੈ=ਪਾਉਣੇ ਨਾਲ, ਭਾਵ ਦੇਹ ਅਧਿਆਸ ਕਰਨ ਨਾਲ ਬੁੱਧੀ ਰੂਪ ਪੈਰ ਪਰਮੇਸ਼ਰ ਵੱਲੋਂ ਖਿਸਕ ਜਾਂਦਾ ਹੈ।

**ਪਿਰ ਰੰਗਿ ਰਾਤਾ ਸੋ ਸਚਾ ਚੋਲਾ ਤਿਤੁ ਪੈਧੈ ਤਿਖਾ ਨਿਵਾਰੇ ॥**

ਪਿਰੀ-ਪਰਮਾਤਮਾ ਦੇ ਰੰਗਿ=ਪ੍ਰੇਮ ਵਿਚ ਜੋ ਰਤਾ ਹੈ ਉਹ ਸਰੀਰ ਰੂਪ ਚੋਲਾ ਸਚਾ=ਸਫਲਾ ਹੈ, ਉਸ ਦੇ ਪਾਉਣ ਨਾਲ ਪਦਾਰਥਾਂ ਦੀ ਤਿਖਾ=ਤਰੇਹ ਭਾਵ ਤ੍ਰਿਸ਼ਨਾ ਨਿਵਿਰਤ ਹੋ ਜਾਂਦੀ ਹੈ।

**ਪ੍ਰਭੁ ਮੇਰਾ ਸਾਹਿਬੁ ਸਭਦੂ ਊਚਾ ਹੈ ਕਿਉ ਮਿਲਾ ਪ੍ਰੀਤਮ ਪਿਆਰੇ ॥ ੨ ॥**

ਮੇਰਾ ਮਾਲਕ ਪ੍ਰਭੂ ਸਾਰਿਆਂ ਤੋਂ ਉੱਚਾ ਹੈ, ਉਸ ਪਿਆਰੇ ਪ੍ਰੀਤਮ ਨੂੰ ਮੈਂ ਕਿਵੇਂ ਮਿਲਾਂ ॥ ੨ ॥

**ਮੈ ਪ੍ਰਭੁ ਸਚੁ ਪਛਾਣਿਆ ਹੋਰ ਭੂਲੀ ਅਵਗਣਿਆਰੇ ॥**

ਮੈਂ ਸੱਚੇ ਪ੍ਰਭੂ ਨੂੰ ਪਛਾਣ ਲਿਆ ਹੈ, ਹੋਰ ਔਗੁਣਾਂ ਵਾਲੀ ਹੋਰ ਥਾਂ ਤੇ ਭੁੱਲੀ ਫਿਰਦੀ ਹੈ।

**ਮੈ ਸਦਾ ਰਾਵੇ ਪਿਰੁ ਆਪਣਾ ਸਚੜੈ ਸਬਦਿ ਵੀਚਾਰੇ ॥**

ਸੱਚੇ ਗੁਰਾਂ ਦੇ ਉਪਦੇਸ਼ ਨੂੰ ਵਿਚਾਰਕੇ ਮੈਂ ਸਦੀਵ ਕਾਲ ਆਪਣੇ ਪਤੀ ਦੇ ਅਨੰਦ ਨੂੰ ਰਾਵੇ= ਭੋਗਦੀ ਹਾਂ।

**ਸਚੈ ਸਬਦਿ ਵੀਚਾਰੇ ਰੰਗਿ ਰਾਤੀ ਨਾਰੇ ਮਿਲਿ ਸਤਿਗੁਰ ਪ੍ਰੀਤਮੁ ਪਾਇਆ ॥**

ਜੋ ਜਗਿਆਸੂ ਰੂਪ ਇਸਤ੍ਰੀ ਰੰਗਿ ਰਾਤੀ=ਪ੍ਰੇਮ ਵਿਚ ਰੱਤੀ ਹੋਈ ਸੱਚੇ ਸ਼ਬਦ ਨੂੰ ਵਿਚਾਰਦੀ ਹੈ ਉਸ ਨੇ ਸਤਿਗੁਰਾਂ ਨਾਲ ਮਿਲਕੇ ਪ੍ਰੀਤਮੁ=ਪਰਮਾਤਮਾ ਨੂੰ ਪਾਇਆ ਹੈ।

**ਅੰਤਰਿ ਰੰਗਿ ਰਾਤੀ ਸਹਜੇ ਮਾਤੀ ਗਇਆ ਦੁਸਮਨੁ ਦੂਖੁ ਸਬਾਇਆ ॥**

ਜੋ ਰੰਗਿ=ਪ੍ਰੇਮ ਅੰਦਰ ਰੱਤੀ ਹੈ ਉਹ ਸਹਜੇ=ਸ਼ਾਂਤੀ ਆਦਿਕ ਗੁਣਾਂ ਵਿਚ ਮਾਤੀ=ਮਸਤ ਹੋਈ ਹੈ, ਕਾਮ ਆਦਿਕ ਦੁਸ਼ਮਨਾ ਦਾ ਸਬਾਇਆ=ਸਾਰਾ ਦੁੱਖ ਚਲਾ ਗਿਆ ਹੈ।

**ਅਪਨੇ ਗੁਰ ਕੰਉ ਤਨੁ ਮਨੁ ਦੀਜੈ ਤਾਂ ਮਨੁ ਭੀਜੈ ਤ੍ਰਿਸਨਾ ਦੂਖ ਨਿਵਾਰੇ ॥**

ਆਪਣਿਆਂ ਗੁਰਾਂ ਨੂੰ ਤਨ ਮਨ ਭੇਟਾ ਕਰ ਦੇਈਏ, ਤਾਂ ਮਨ ਸਿਮਰਨ ਵਿਚ ਭਿੱਜਦਾ ਹੈ, ਉਸ ਦੇ ਪ੍ਰਤਾਪ ਕਰਕੇ ਪਦਾਰਥਾਂ ਦੀ ਤ੍ਰਿਸ਼ਨਾ ਅਤੇ ਦੁੱਖ ਨਵਿਰਤ ਹੋ ਜਾਂਦੇ ਹਨ।

**ਮੈ ਪਿਰੁ ਸਚੁ ਪਛਾਣਿਆ ਹੋਰ ਭੂਲੀ ਅਵਗਣਿਆਰੇ ॥ ੩ ॥**

ਮੈਂ ਆਪਣੇ ਸੱਚੇ ਪਤੀ ਨੂੰ ਪਛਾਣ ਲਿਆ ਹੈ, ਹੋਰ ਔਗੁਣਾਂ ਵਾਲੀ ਇਸਤ੍ਰੀ ਹੋਰ ਥਾਂ ਤੇ ਭੁੱਲੀ ਫਿਰਦੀ ਹੈ ॥ ੩ ॥

**ਸਚੜੈ ਆਪਿ ਜਗਤੁ ਉਪਾਇਆ ਗੁਰ ਬਿਨੁ ਘੋਰ ਅੰਧਾਰੋ ॥**

ਸੱਚੇ ਪ੍ਰਭੂ ਨੇ ਆਪ ਹੀ ਜਗਤ ਨੂੰ ਪੈਦਾ ਕੀਤਾ ਹੈ, ਇਸ ਵਿਚ ਗੁਰੂ ਤੋਂ ਬਿਨਾਂ ਘੋਰ=ਭਿਆਨਕ ਅਗਿਆਨ ਰੂਪ ਅਨ੍ਹੇਰਾ ਬਣਿਆਂ ਰਹਿੰਦਾ ਹੈ।

**ਆਪਿ ਮਿਲਾਏ ਆਪਿ ਮਿਲੈ ਆਪੇ ਦੇਇ ਪਿਆਰੋ ॥**

ਆਪਿ ਮਿਲੈ=ਆਪ ਹੀ ਜਗਿਆਸੂ ਰੂਪ ਹੋਕੇ ਮਿਲਦਾ ਹੈ, ਆਪ ਹੀ ਗੁਰੂ ਰੂਪ ਹੋਕੇ ਪਿਆਰ ਦੇਂਦਾ ਹੈ। ਫਿਰ ਆਪ ਹੀ ਈਸ਼੍ਵਰ ਰੂਪ ਹੋਕੇ ਆਪਣੇ ਨਾਲ ਮਿਲਾਂਵਦਾ ਹੈ।

**ਆਪੇ ਦੇਇ ਪਿਆਰੋ ਸਹਜਿ ਵਾਪਾਰੋ ਗੁਰਮੁਖਿ ਜਨਮੁ ਸਵਾਰੇ ॥**

ਜਿਸ ਨੂੰ ਆਪ ਪਿਆਰ ਦੇਂਦਾ ਹੈ ਉਹ ਸਹਜਿ=ਗਿਆਨ ਦਾ ਵਪਾਰ ਕਰਦਾ ਹੈ, ਗੁਰਮੁਖ ਆਪਣੇ ਮਨੁੱਖਾ ਜਨਮ ਨੂੰ ਸੁਆਰ ਲੈਂਦਾ ਹੈ।

**ਧਨੁ ਜਗ ਮਹਿ ਆਇਆ ਆਪੁ ਗਵਾਇਆ ਦਰਿ ਸਾਚੈ ਸਚਿਆਰੋ ॥**

ਜਿਸ ਨੇ ਆਪਾ ਭਾ ਹੰਕਾਰ ਗੁਆਇਆ ਹੈ ਉਸ ਦਾ ਜਗਤ ਵਿਚ ਆਇਆ ਧੰਨਤਾ ਜੋਗ ਹੈ, ਉਹ ਸੱਚੇ ਦਰਬਾਰ ਅੰਦਰ ਸਚਿਆਰ ਹੁੰਦਾ ਹੈ।

**ਗਿਆਨਿ ਰਤਨਿ ਘਟਿ ਚਾਨਣੁ ਹੋਆ ਨਾਨਕ ਨਾਮ ਪਿਆਰੋ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਦਾ ਨਾਮ ਸਿਮਰਨ ਨਾਲ ਪਿਆਰ ਹੈ, ਉਸ ਦੇ ਘਟਿ=ਅੰਤਹ-ਕਰਣ ਅੰਦਰ ਰਤਨਿ=ਵੈਰਾਗ ਤੇ ਗਿਆਨ ਦਾ, ਅਥਵਾ:-ਗਿਆਨ ਰੂਪ ਰਤਨ ਦਾ ਚਾਨਣ ਹੋਇਆ ਹੈ।

**ਸਚੜੈ ਆਪਿ ਜਗਤੁ ਉਪਾਇਆ ਗੁਰ ਬਿਨੁ ਘੋਰ ਅੰਧਾਰੋ ॥ ੪ ॥ ੩ ॥**

ਸੱਚੇ ਪ੍ਰਭੂ ਨੇ ਆਪ ਹੀ ਜਗਤ ਨੂੰ ਪੈਦਾ ਕੀਤਾ ਹੈ, ਇਸ ਵਿਚ ਗੁਰੂ ਤੋਂ ਬਿਨਾਂ ਘੋਰ=ਬੜਾ ਅਗਿਆਨ ਰੂਪ ਅੰਧਾਰੋ=ਅਨ੍ਹੇਰਾ ਹੈ।

**ਵਡਹੰਸੁ ਮਹਲਾ ੩ ॥ ਇਹੁ ਸਰੀਰੁ ਜਜਰੀ ਹੈ ਇਸਨੋ ਜਰੁ ਪਹੁਚੈ ਆਏ ॥**

ਇਹ ਸਰੀਰ ਜਜਰੀ=ਕ੍ਰਿਸ ਹੁੰਦਾ ਜਾ ਰਿਹਾ ਹੈ ਕਿਉਂਕਿ ਇਸ ਨੂੰ ਜਰੁ=ਬੁਢੇਪਾ ਆਕੇ ਪਹੁੰਚ ਰਿਹਾ ਹੈ।

## ਗੁਰਿ ਰਾਖੇ ਸੇ ਉਬਰੇ ਹੋਰੁ ਮਰਿ ਜੰਮੈ ਆਵੈ ਜਾਏ ॥

ਜਿਨ੍ਹਾਂ ਨੂੰ ਗੁਰਾਂ ਨੇ ਰੱਖਿਆ ਹੈ ਉਹ ਉਬਰੇ=ਬਚ ਗਏ ਹਨ, ਹੋਰ ਤਾਂ ਸਾਰੇ ਜੰਮ ਕੇ ਆਉਂਦੇ ਹਨ ਮਰਕੇ ਜਾਂਦੇ ਹਨ।

## ਹੋਰਿ ਮਰਿ ਜੰਮਹਿ ਆਵਹਿ ਜਾਵਹਿ
## ਅੰਤਿ ਗਏ ਪਛੁਤਾਵਹਿ ਬਿਨੁ ਨਾਵੈ ਸੁਖੁ ਨ ਹੋਈ ॥

ਹੋਰ ਜੋ ਜਨਮ ਮਰਨ ਵਿਚ ਆਉਂਦੇ ਜਾਂਦੇ ਹਨ, ਉਹ ਅੰਤ ਨੂੰ ਪਛਤਾਉਂਦੇ ਗਏ ਹਨ, ਕਿਉਂਕਿ ਨਾਮ ਸਿਮਰਨ ਤੋਂ ਬਿਨਾਂ ਸੁਖ ਪ੍ਰਾਪਤ ਨਹੀਂ ਹੁੰਦਾ।

## ਐਥੈ ਕਮਾਵੈ ਸੋ ਫਲੁ ਪਾਵੈ ਮਨਮੁਖਿ ਹੈ ਪਤਿ ਖੋਈ ॥

ਜੋ ਐਥੈ=ਇਸ ਲੋਕ ਵਿਚ ਕਰਮ ਕਮਾਂਵਦਾ ਹੈ ਉਸ ਦਾ ਫਲ ਅੱਗੇ ਜਾਕੇ ਪਾਵੇਗਾ, ਮਨਮੁਖਾਂ ਨੇ ਤਾਂ ਆਪਣੀ ਇੱਜ਼ਤ ਗੁਆ ਲਈ ਹੈ।

## ਜਮਪੁਰਿ ਘੋਰ ਅੰਧਾਰੁ ਮਹਾ ਗੁਬਾਰੁ ਨਾ ਤਿਥੈ ਭੈਣ ਨ ਭਾਈ ॥

ਜਮਪੁਰੀ ਦੇ ਘੋਰ ਅਨ੍ਹੇਰੇ ਮਾਰਗ ਵਿਚ ਜਿੱਥੇ ਮਹਾ ਗੁਬਾਰੁ=ਬੜਾ ਭਾਰੀ ਅੰਧਕਾਰ ਹੈ, ਉਥੇ ਜੀਵ ਦੇ ਨਾਲ ਨਾ ਭੈਣ ਜਾਂਦੀ ਹੈ, ਅਤੇ ਨਾ ਭਰਾ ਸਾਥੀ ਹੁੰਦਾ ਹੈ।

## ਇਹੁ ਸਰੀਰੁ ਜਜਰੀ ਹੈ ਇਸਨੋ ਜਰੁ ਪਹੁਚੈ ਆਈ ॥ ੧ ॥

ਇਹ ਸਰੀਰ ਜਜਰੀ=ਕ੍ਰਿਸ ਹੁੰਦਾ ਜਾ ਰਿਹਾ ਹੈ, ਕਿਉਂਕਿ ਇਸ ਨੂੰ ਜਰੁ=ਬੁਢੇਪਾ ਆਈ=ਆ ਕੇ ਪਹੁੰਚ ਰਿਹਾ ਹੈ ॥ ੧ ॥*

---

*ਨੋਟ :–ਜਜਰੀ=ਸੰਸਕ੍ਰਿਤ ਵਿਚ ਅਸਲ ਸ਼ਬਦ जर्जर 'ਜਰਜਰ' ਹੈ ਅਰਥ:–ਜੀਰਣ, ਯਾਂ ਪੁਰਾਣਾ ਹੈ ਇੱਥੇ ''ਜਜਰੀ'' ਪਦ ਦੇ ਵਿਚ 'ਰ' ਅਲੋਪ ਹੈ। ਇਸ ਤੋਂ ਮੁਰਾਦ ਏਹ ਹੈ ਕਿ ਏਹ ਸਰੀਰ–ਜੀਰਣ (ਕਮਜ਼ੋਰ) ਹੁੰਦਾ ਜਾਂਦਾ ਹੈ। [ਮਹਾਨ ਕੋਸ਼ ਪੰਨਾ ੩੭੫ ਦੂਜੀ ਐਡੀਸ਼ਨ

**[ਪੰਨਾ ੫੮੫] ਕਾਇਆ ਕੰਚਨੁ ਤਾਂ ਥੀਐ ਜਾਂ ਸਤਿਗੁਰੁ ਲਏ ਮਿਲਾਏ ॥**

ਜਾਂ ਸਤਿਗੁਰ ਦੇਵ ਜੀ ਆਪਣੇ ਉਪਦੇਸ਼ ਨਾਲ ਮਿਲਾ ਲੈਣ, ਤਾਂ ਇਹ ਦੇਹ ਸੋਨੇ ਵਾਂਙੂ ਸ਼ੁੱਧ ਤੇ ਸੁੰਦਰ ਥੀਐ=ਹੁੰਦੀ ਹੈ।

**ਭ੍ਰਮੁ ਮਾਇਆ ਵਿਚਹੁ ਕਟੀਐ ਸਚੜੈ ਨਾਮਿ ਸਮਾਏ ॥**

ਮਾਇਆ ਕ੍ਰਿਤ ਭਰਮ ਹਿਰਦੇ ਵਿੱਚੋਂ ਕੱਟਿਆ ਜਾਵੇ ਤਾਂ ਸੱਚੇ ਨਾਮੀ ਵਿੱਚ ਅਭੇਦ ਹੁੰਦਾ ਹੈ।

**ਸਚੈ ਨਾਮਿ ਸਮਾਏ ਹਰਿ ਗੁਣ ਗਾਏ ਮਿਲਿ ਪ੍ਰੀਤਮ ਸੁਖੁ ਪਾਏ ॥**

ਸੱਚੇ ਨਾਮੀ ਵਿੱਚ ਅਭੇਦ ਹੁੰਦਾ ਹੈ, ਜੋ ਭੀ ਹਰੀ ਗੁਣਾਂ ਨੂੰ ਗਾਉਂਦਾ ਹੈ ਉਹ ਪ੍ਰੀਤਮ ਪ੍ਰਭੂ ਨਾਲ ਮਿਲਕੇ ਸੁਖ ਪਾਉਂਦਾ ਹੈ।

**ਸਦਾ ਅਨੰਦਿ ਰਹੈ ਦਿਨੁ ਰਾਤੀ ਵਿਚਹੁ ਹੰਉਮੈ ਜਾਏ ॥**

ਜਾਂ ਹਿਰਦੇ ਵਿੱਚੋਂ ਹਉਮੈ ਚਲੀ ਜਾਵੇ ਤਾਂ ਦਿਨ-ਰਾਤ ਸਦਾ ਅਨੰਦ ਰਹਿੰਦਾ ਹੈ।

**ਜਿਨੀ ਪੁਰਖੀ ਹਰਿ ਨਾਮਿ ਚਿਤੁ ਲਾਇਆ ਤਿਨ ਕੈ ਹੰਉ ਲਾਗਉ ਪਾਏ ॥**

ਜਿਨ੍ਹਾਂ ਪੁਰਖਾਂ ਨੇ ਹਰੀ ਨਾਮ ਵਿੱਚ ਚਿੱਤ-ਬਿਰਤੀ ਨੂੰ ਲਗਾਇਆ ਹੈ, ਮੈਂ ਉਹਨਾਂ ਦੇ ਚਰਨੀ ਲੱਗਦਾ ਹਾਂ।

**ਕਾਂਇਆ ਕੰਚਨੁ ਤਾਂ ਥੀਐ ਜਾ ਸਤਿਗੁਰੁ ਲਏ ਮਿਲਾਏ ॥ ੨ ॥**

ਜਾਂ ਸਤਿਗੁਰ ਦੇਵ ਜੀ ਆਪਣੇ ਉਪਦੇਸ਼ ਨਾਲ ਮਿਲਾ ਲੈਣ, ਤਾਂ ਇਹ ਦੇਹ ਸੋਨੇ ਵਾਂਗੂ ਸ਼ੁੱਧ ਤੇ ਸੁੰਦਰ ਹੁੰਦੀ ਹੈ ॥ ੨ ॥

**ਸੋ ਸਚਾ ਸਚੁ ਸਲਾਹੀਐ ਜੇ ਸਤਿਗੁਰੁ ਦੇਇ ਬੁਝਾਏ ॥**

ਜੇ ਕਰ ਸਤਿਗੁਰ ਦੇਵ ਜੀ ਸਮਝਾ ਦੇਣ ਤਾਂ ਉਸ ਸੱਚੇ ਪ੍ਰਭੂ ਨੂੰ ਸਚੁ=ਨਿਸਚੇ ਕਰਕੇ ਸਲਾਹੁਣਾ ਕਰੀਏ।

**ਬਿਨੁ ਸਤਿਗੁਰ ਭਰਮਿ ਭੁਲਾਣੀਆ ਕਿਆ ਮੁਹੁ ਦੇਸਨਿ ਆਗੈ ਜਾਏ ॥**

ਸਤਿਗੁਰਾਂ ਤੋਂ ਬਿਨਾਂ ਜੋ ਭਰਮ ਵਿੱਚ ਭੁੱਲੀਆਂ ਫਿਰਦੀਆਂ ਹਨ, ਉਹ ਆਗੈ=ਪ੍ਰਲੋਕ ਵਿੱਚ ਜਾ ਕੇ ਕਿਆ=ਕੀ ਮੂੰਹ ਦੇਣਗੀਆਂ।

**ਕਿਆ ਦੇਨਿ ਮੁਹੁ ਜਾਏ ਅਵਗੁਣਿ ਪਛੁਤਾਏ ਦੁਖੋ ਦੁਖੁ ਕਮਾਏ ॥**

ਅੱਗੇ ਜਾਕੇ ਉਹ ਕੀ ਮੂੰਹ ਦੇਣਗੀਆਂ, ਔਗੁਣਾਂ ਕਰਕੇ ਪਸ਼ਚਾਤਾਪ ਕਰਨਗੀਆਂ, ਦੁੱਖ ਹੀ ਦੁੱਖ ਨੂੰ ਭੋਗਣਗੀਆਂ।

**ਨਾਮਿ ਰਤੀਆ ਸੇ ਰੰਗਿ ਚਲੂਲਾ ਪਿਰ ਕੈ ਅੰਕਿ ਸਮਾਏ ॥**

ਜੋ ਨਾਮੀ ਦੇ ਨਾਮ ਵਿੱਚ ਰੱਤੀਆਂ ਹਨ ਉਹਨਾਂ ਨੂੰ ਚਲੂਲਾ=ਗਾੜ੍ਹਾ ਰੰਗ ਚੜ੍ਹਿਆ ਹੈ, ਇਸੀ ਤੇ ਉਹ ਪਿਰੀ ਦੇ ਅੰਕਿ=ਸਰੂਪ ਵਿੱਚ ਸਮਾਈਆਂ ਹਨ।

**ਤਿਸੁ ਜੇਵਡੁ ਅਵਰੁ ਨ ਸੂਝਈ ਕਿਸੁ ਆਗੈ ਕਹੀਐ ਜਾਏ ॥**

ਉਸ ਪਰਮਾਤਮਾ ਜੇਡਾ ਹੋਰ ਕੋਈ ਨਿਗਾਹ ਨਹੀਂ ਆਉਂਦਾ, ਉਸ ਨੂੰ ਛੱਡ ਕੇ ਹੋਰ ਕਿਸਦੇ ਅੱਗੇ ਜਾਕੇ ਆਪਣਾ ਦੁੱਖ ਕਹੀਏ ?

**ਸੋ ਸਚਾ ਸਚੁ ਸਲਾਹੀਐ ਜੇ ਸਤਿਗੁਰੁ ਦੇਇ ਬੁਝਾਏ ॥ ੩ ॥**

ਜੇਕਰ ਸਤਿਗੁਰ ਦੇਵ ਜੀ ਬੁਝਾਏ=ਸਮਝਾ ਦੇਣ, ਤਾਂ ਉਸ ਸੱਚੇ ਪ੍ਰਭੂ ਨੂੰ ਸਚੁ=ਨਿਸਚੇ ਕਰਕੇ ਸਲਾਹੁਣਾ ਕਰੀਏ ।

**ਜਿਨੀ ਸਚੜਾ ਸਚੁ ਸਲਾਹਿਆ ਹੰਉ ਤਿਨ ਲਾਗਉ ਪਾਏ ॥**

ਜਿਨ੍ਹਾਂ ਨੇ ਸੱਚੇ ਪ੍ਰਭੂ ਦੇ ਸੱਚੇ ਨਾਮ ਨੂੰ ਸਲਾਹਿਆ ਹੈ, ਹੰਉ=ਮੈਂ ਉਹਨਾਂ ਦੇ ਪਾਏ=ਚਰਨੀ ਲੱਗਦਾ ਹਾਂ ।

**ਸੇ ਜਨ ਸਚੇ ਨਿਰਮਲੇ ਤਿਨ ਮਿਲਿਆ ਮਲੁ ਸਭ ਜਾਏ ॥**

ਉਹ ਪੁਰਸ਼ ਸੱਚੇ ਤੇ ਨਿਰਮਲੇ=ਪਵਿੱਤ੍ਰ ਹਨ, ਉਹਨਾਂ ਦੇ ਨਾਲ ਮਿਲਿਆਂ ਹੀ ਸਾਰੀ ਪਾਪਾਂ ਰੂਪੀ ਮੈਲ ਚਲੀ ਜਾਂਦੀ ਹੈ ।

**ਤਿਨ ਮਿਲਿਆ ਮਲੁ ਸਭ ਜਾਏ ਸਚੈ ਸਰਿ ਨਾਏ ਸਚੈ ਸਹਜਿ ਸੁਭਾਏ ॥**

ਉਹਨਾਂ ਦੇ ਨਾਲ ਮਿਲਿਆਂ ਹੀ ਸਾਰੀ ਪਾਪਾਂ ਰੂਪੀ ਮੈਲ ਦੂਰ ਹੋ ਜਾਂਦੀ ਹੈ, ਜੇਹੜੇ ਸਤਸੰਗ ਰੂਪ ਸੱਚੇ ਸਰਿ=ਸਰੋਵਰ ਵਿੱਚ ਨਾਏ=ਇਸ਼ਨਾਨ ਕਰਕੇ ਸਹਜੇ ਹੀ ਸੱਚੇ ਪ੍ਰਭੂ ਦਾ ਸੁਭਾਏ=ਸਰੂਪ ਹੋਏ ਹਨ ।

ਅਥਵਾ:-ਸੱਚੇ ਤੇ ਸਹਜਿ ਸੁਭਾਏ=ਸ਼ਾਂਤੀ ਸੁਭਾਉ ਵਾਲੇ ਹੋਏ ਹਨ ।

**ਨਾਮੁ ਨਿਰੰਜਨੁ ਅਗਮੁ ਅਗੋਚਰੁ ਸਤਿਗੁਰਿ ਦੀਆ ਬੁਝਾਏ ॥**

ਅਗਮ ਅਗੋਚਰ ਪ੍ਰਭੂ ਦਾ ਨਿਰੰਜਨ ਨਾਮ ਸਤਿਗੁਰਾਂ ਨੇ ਸਮਝਾ ਦਿੱਤਾ ਹੈ ।

**ਅਨਦਿਨੁ ਭਗਤਿ ਕਰਹਿ ਰੰਗਿ ਰਾਤੇ ਨਾਨਕ ਸਚਿ ਸਮਾਏ ॥**

ਗੁਰੂ ਜੀ ਕਥਨ ਕਰਦੇ ਹਨ, ਜੋ ਰੰਗਿ=ਪ੍ਰੇਮ ਵਿੱਚ ਰੱਤੇ ਹੋਏ ਰਾਤ-ਦਿਨ ਭਗਤੀ ਕਰਦੇ ਹਨ, ਉਹ ਸੱਚ-ਸਰੂਪ ਵਿੱਚ ਅਭੇਦ ਹੋਏ ਹਨ ।

**ਜਿਨੀ ਸਚੜਾ ਸਚੁ ਧਿਆਇਆ ਹੰਉ ਤਿਨ ਕੈ ਲਾਗਉ ਪਾਏ ॥ ੪ ॥ ੪ ॥**

ਜਿਨ੍ਹਾਂ ਨੇ ਸੱਚੇ ਪ੍ਰਭੂ ਦੇ ਸੱਚੇ ਨਾਮ ਨੂੰ ਧਿਆਉਣਾ ਕੀਤਾ ਹੈ, ਹੰਉ=ਮੈਂ ਉਹਨਾਂ ਦੇ ਪਾਏ=ਚਰਨੀ ਲੱਗਦਾ ਹਾਂ ॥ ੪ ॥ ੪ ॥

## ਵਡਹੰਸ ਕੀ ਵਾਰ ਮਹਲਾ ੪

ਵਡਹੰਸੁ ਰਾਗ ਵਿੱਚ ਵਾਰ- ਪੌੜੀਆਂ ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀਆਂ ਆਉਣਗੀਆਂ।

## ਲਲਾਂ ਬਹਲੀਮਾ ਕੀ ਧੁਨਿ ਗਾਵਣੀ

'ਲਲਾ' ਅਤੇ 'ਬਹਿਲੀਮਾ' ਇਹ ਦੋਵੇਂ ਪੜੋਸੀ ਰਾਜੇ ਸਨ। ਲਲਾ ਦਾ ਇਲਾਕਾ ਖੁਸ਼ਕ ਸੀ। ਅਤੇ ਬਹਿਲੀਮਾ ਦਾ ਸ਼ਰ-ਸਬਜ਼ ਸੀ। ਇੱਕ ਮੌਕੇ ਬਰਸਾਤ ਘਟ ਹੋਣ ਦੇ ਕਾਰਨ ਲਲਾ ਨੇ ਬਹਿਲੀਮਾ ਪਾਸੋਂ ਹਮੇਸ਼ਾਂ ਵਹਿਣ ਵਾਲੀ ਕੂਲ ਦਾ ਪਾਣੀ ਮੰਗਿਆ। ਬਹਿਲੀਮਾ ਨੇ ਕਿਹਾ, "ਜੇ ਮੈਂ ਪਾਣੀ ਦੇਵਾਂ ਤਾਂ ਉਸ ਦੇ ਬਦਲੇ ਤੂੰ ਕੀ ਦੇਵੇਂਗਾ?" ਲਲਾ ਨੇ ਕਿਹਾ, "ਜਿਤਨੀ ਕੁ ਪੈਦਾ ਵਾਰ ਹੋਵੇਗੀ ਉਸ ਦਾ ਛੇਵਾਂ ਹਿੱਸਾ ਮੈਂ ਤੈਨੂੰ ਦਿਆਂਗਾ"। ਬਹਿਲੀਮਾ ਨੇ ਇਹ ਗੱਲ ਮੰਨਕੇ ਉਸ ਨੂੰ ਪਾਣੀ ਦੇ ਦਿੱਤਾ। ਪਰ, ਫਸਲ ਤਿਆਰ ਹੋਣ ਉਪਰ ਲਲਾ ਆਪਣੇ ਕੀਤੇ ਹੋਏ ਬਚਨਾਂ ਤੋਂ ਫਿਰ ਗਿਆ, ਆਪਣੇ ਕੀਤੇ ਇਕਰਾਰ ਅਨੁਸਾਰ ਬਹਿਲੀਮੇ ਨੂੰ ਕੁਝ ਵੀ ਨਾ ਦਿੱਤਾ, ਜਿਸ ਤੇ ਆਪਸ ਵਿੱਚ ਝਗੜਾ ਵਧ ਜਾਣ ਤੇ ਤਕੜੀ ਲੜਾਈ ਸ਼ੁਰੂ ਹੋ ਗਈ ਅੰਤ ਨੂੰ ਲਲਾ ਹਾਰ ਗਿਆ, ਬਹਿਲੀਮੇ ਨੇ ਉਸ ਨੂੰ ਕੈਦ ਵਿਚ ਰੱਖਕੇ ਆਪਣਾ ਛੇਵਾਂ ਹਿੱਸਾ ਵਸੂਲ ਕਰ ਲਿਆ। ਮਗਰੋਂ ਉਸ ਨੂੰ ਸਮਝਾਕੇ ਉਸ ਦਾ ਰਾਜ ਉਸੇ ਦੇ ਹਵਾਲੇ ਕਰ ਦਿੱਤਾ, ਇਨ੍ਹਾਂ ਦੀ ਬਹਾਦਰੀ ਅਤੇ ਧਰਮੱਗਤਾ ਉੱਤੇ ਢਾਢੀਆਂ ਨੇ ਵਾਰ ਬਣਾਕੇ ਗਾਇਨ ਕੀਤੀ:-

ਕਾਲ ਲਲਾ ਦੇ ਦੇਸ ਦਾ ਖੋਇਆ ਬਹਲੀਮਾ। ਹਿੱਸਾ ਛਠਾ ਮਨਾਇਕੈ ਜਲ ਨਹਿਰੀ ਦੀਮਾ।
ਫਿਰਾਹੂਨ ਹੁਇ ਲਲਾ ਨੇ ਰਣ ਮੰਡਿਆ ਧੀਮਾ। ਭੇੜ ਦੁਹੂੰ ਦਿਸ ਮਚਿਆ ਸਟ ਪਈ ਅਜੀਮਾ।
ਸਿਰ ਧੜ ਡਿੱਗੇ ਖੇਤ ਵਿਚ ਜਿਉ ਵਾਹਣ ਢੀਮਾ। ਮਾਰ ਲਲਾ ਬਹਿਲੀਮ ਨੇ ਰਣ ਮੇ ਧਰ ਸੀਮਾ।

ਇਹ ਵਾਰ ਜਿਸ ਵੇਲੇ ਢਾਢੀਆਂ ਨੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਅਕਾਲ ਤਖਤ ਸਾਹਿਬ ਦੇ ਹੇਠਾਂ ਬੈਠਕੇ ਸੁਣਾਈ ਤਾਂ ਗੁਰੂ ਜੀ ਨੇ ਭਾਈ ਗੁਰਦਾਸ ਜੀ ਪਾਸੋਂ ਲਿਖਵਾਕੇ ਹੁਕਮ ਦਿੱਤਾ ਕਿ ਜਿਵੇਂ ਲਲਾ ਤੇ ਬਹਿਲੀਮਾ ਦੀ ਪਉੜੀ ਗਾਈ ਜਾਂਦੀ ਹੈ ਉਸੇ ਤਰ੍ਹਾਂ ਵਡਹੰਸ ਦੀ ਵਾਰ ਦੀਆਂ ਪਉੜੀਆਂ ਗਾਇਨ ਕਰਨੀਆਂ।

**ੴ ਸਤਿਗੁਰ ਪ੍ਰਸਾਦਿ ॥** **ਸਲੋਕ ਮਃ ੩ ॥**

**ਸਬਦਿ ਰਤੇ ਵਡਹੰਸ ਹੈ ਸਚੁ ਨਾਮੁ ਉਰਿ ਧਾਰਿ ॥**
**ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ ॥**

ਗੁਰ-ਉਪਦੇਸ਼ ਵਿੱਚ ਤਦਾਕਾਰ ਹੋਕੇ ਜਿਸ ਨੇ ਸੱਚੇ ਨਾਮ ਨੂੰ ਹਿਰਦੇ ਵਿਚ ਧਾਰਿਆ ਹੈ, ਉਹ ਵੱਡੇ ਹੰਸ=ਤਤਵੇਤਾ ਮਹਾਤਮਾ ਹਨ। ਉਹ ਹਰ ਵੇਲੇ ਸੱਚੇ ਨਾਮ ਨੂੰ ਸੰਗ੍ਰਹਹਿ=ਇਕੱਤ੍ਰ ਕਰਦੇ ਹਨ, ਤੇ ਸਦੀਵ ਕਾਲ ਸੱਚੇ ਨਾਮ ਵਿੱਚ ਰਹਿੰਦੇ ਹਨ, ਅਤੇ ਸਚੇ ਨਾਮ ਨਾਲ ਹੀ ਪਿਆਰ ਧਾਰਦੇ ਹਨ।

**ਸਦਾ ਨਿਰਮਲ ਮੈਲੁ ਨ ਲਗਈ ਨਦਰਿ ਕੀਤੀ ਕਰਤਾਰਿ ॥**

**ਨਾਨਕ ਹਉ ਤਿਨ੍ ਕੈ ਬਲਿਹਾਰਣੈ ਜੋ ਅਨਦਿਨੁ ਜਪਹਿ ਮੁਰਾਰਿ ॥੧॥**

ਉਹ ਸਦੀਵ ਕਾਲ ਨਿਰਮਲ ਰਹਿੰਦੇ ਹਨ, ਰਾਗ ਦ੍ਵੈਸ਼ ਰੂਪੀ ਮੈਲ ਨਹੀਂ ਲੱਗਦੀ, ਕਿਉਂਕਿ ਉਹਨਾਂ ਉੱਤੇ ਕਰਤਾਰ ਨੇ ਮੇਹਰ ਦੀ ਨਜ਼ਰ ਕੀਤੀ ਹੈ। ਗੁਰੂ ਜੀ ਕਥਨ ਕਰਦੇ ਹਨ, ਉਹਨਾਂ ਉੱਤੋਂ ਮੈਂ ਬਲਿਹਾਰ ਜਾਂਦਾ ਹਾਂ, ਜੇਹੜੇ ਰਾਤ ਦਿਨੇ ਮੁਰਾਰੀ ਦਾ ਨਾਮ ਜਪਦੇ ਹਨ ॥ ੧ ॥

**ਉਥਾਨਕਾ:**—ਇੱਕ ਪਖੰਡੀ ਸੰਤ ਗੋਇੰਦਵਾਲ ਆਇਆ, ਤਾਂ ਮਹਾਰਾਜ ਜੀ ਨੇ ਸੰਤ ਜਾਣਕੇ ਉਸ ਦਾ ਬੜਾ ਸਤਿਕਾਰ ਕੀਤਾ। ਤੇ ਆਪਣੇ ਪਾਸ ਬਿਠਾ ਲਿਆ, ਪਰ ਉਸ ਨੇ ਸਮਾਂ ਤਾੜਕੇ ਮਹਾਰਾਜ ਜੀ ਦੇ ਸੁੱਚੇ ਮੋਤੀਆਂ ਦਾ ਸਿਮਰਨਾ ਚੁਰਾ ਲਿਆ, ਮਹਾਰਾਜ ਜੀ ਨੇ ਸਭ ਸੇਵਾਦਾਰਾਂ ਨੂੰ ਪੁੱਛਿਆ ਪਰ ਕਿਸੇ ਪਾਸੋਂ ਨਾ ਮਿਲਿਆ, ਜਿਸ ਵੇਲੇ ਉਹ ਸੰਤ ਉੱਠਿਆ ਤਾਂ ਦੇਵ-ਨੇਤ ਨਾਲ ਉਸ ਦੇ ਕੱਪੜਿਆਂ ਵਿੱਚੋਂ ਡਿਗ ਪਿਆ, ਉਸ ਵੇਲੇ ਗੁਰੂ ਜੀ ਨੇ ਉਸ ਦੇ ਪ੍ਰਥਾਇ ਏਹ ਸਲੋਕ ਉਚਾਰਿਆ—

**ਮਃ ੩ ॥ ਮੈ ਜਾਨਿਆ ਵਡਹੰਸੁ ਹੈ ਤਾ ਮੈ ਕੀਆ ਸੰਗੁ ॥**
**ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ ॥੨॥***

ਮੈਂ ਤਾਂ ਜਾਣਿਆਂ ਸੀ ਕਿ ਇਹ ਸੰਤ ਵੱਡਾ ਹੰਸ, ਭਾਵ ਤਤਵੇਤਾ ਮਹਾਤਮਾ ਹੈ, ਤਾਂ ਹੀ ਮੈਂਨੇ ਇਸ ਦਾ ਸੰਗ ਕੀਤਾ ਸੀ। ਜੇਕਰ ਜਾਣਦਾ ਕਿ ਏਹ ਬਪੁੜਾ=ਵਿਚਾਰਾ ਬਗੁ=ਬਗਲਾ (ਪਖੰਡੀ) ਹੈ, ਤਾਂ ਜਨਮ ਤੋਂ ਹੀ ਭਾਵ ਜਿਸ ਵੇਲੇ ਏਹ ਆਇਆ ਸੀ ਉਸ ਵੇਲੇ ਤੋਂ ਹੀ ਇਸ ਨਾਲ ਅੰਗ ਨਾ ਦੇਂਦੇ, ਅਰਥਾਤ ਆਪਣੇ ਪਾਸ ਇਸ ਨੂੰ ਬਿਠਾਂਵਦੇ ਨਾ।

ਦੂਜਾ ਅਰਥ:—ਇਸ ਮਨੁੱਖਾ ਸਰੀਰ ਨੂੰ ਮੈਂਨੇ ਤਾਂ ਵੱਡਾ ਹੰਸ ਜਾਣਿਆਂ ਸੀ ਕਿ ਸਭ ਜੂਨਾਂ ਨਾਲੋਂ ਏਹ ਸਰੇਸ਼ਟ ਹੈ ਤਾਂਹੀ ਮੈਂਨੇ ਇਸ ਦਾ ਸੰਗ ਕੀਤਾ ਸੀ ਭਾਵ ਇਸ ਨੂੰ ਪਾਲਿਆ ਪੋਸਿਆ ਸੀ।

ਜੇਕਰ ਜਾਣਦਾ ਕਿ ਵਿਚਾਰਾ ਬਗੁਲਾ ਹੈ, ਇਸ ਨੇ ਹੋਰ ਦਾ ਹੋਰ ਹੁੰਦਾ ਜਾਣਾ ਹੈ, ਅਰਥਾਤ—ਪਹਿਲੇ ਬਾਲਕ ਫੇਰ-ਕਿਸ਼ੋਰ, ਜੋਬਨ, ਅਧਖੜ, ਬੁੱਢਾ ਹੋ ਜਾਣਾ ਹੈ; ਤਾਂ ਜਨਮ ਤੋਂ ਹੀ ਭਾਵ ਪਹਿਲੀ ਬਾਲਕ ਅਵਸਥਾ ਤੋਂ ਹੀ ਇਸ ਨਾਲ ਅੰਗੁ=ਪਿਆਰ ਨਾ ਦੇਂਦੇ ॥ ੨ ॥

**ਮਃ ੩ ॥ ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ ॥**
**ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥ ੩ ॥***

---

*ਇਸ ਵਡਹੰਸੁ ਦੀ ਵਾਰ ਵਿੱਚ ਅਤੇ ਅੱਗੇ ਫ਼ਰੀਦ ਜੀ ਦੇ ਸਲੋਕਾਂ ਵਿੱਚ ਆਏ ਦੋਨਾਂ ਸਲੋਕਾਂ ਦਾ ਜੋ ਅੱਖਰਾਂ, ਮਾਤ੍ਰਾਂ, ਦਾ ਕੁਝ ਕੁ ਭੇਦ ਹੈ ਉਹ ਅਸੀਂ ਹੇਠਾਂ ਆਹਮੋ-ਸਾਹਮਣੇ ਕਰਕੇ ਦੇ ਰਹੇ ਹਾਂ, ਪਾਠਕ-ਜਨ ਪੜ੍ਹਕੇ ਆਪ ਹੀ ਵਿਚਾਰ ਲੈਣ।

| ਪੰਨਾ ੫੮੫ ਵਾਰ ਮ: ੩ | ਪੰਨਾ ੧੩੮੪ ਸਲੋਕ ਸ਼ੇਖ ਫਰੀਦ ਜੀ |
|---|---|
| ਮੈ ਜਾਨਿਆ ਵਡਹੰਸੁ ਹੈ ਤਾ ਮੈ ਕੀਆ ਸੰਗੁ ॥ | ਮੈ ਜਾਣਿਆ ਵਡਹੰਸੁ ਹੈ ਤਾਂ ਮੈ ਕੀਤਾ ਸੰਗੁ ॥ |
| ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ ॥੨॥ | ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ।੧੨੩। |
| ਪੰਨਾ ੫੮੫ | ਪੰਨਾ ੧੩੮੪ |
| ਮ:੩॥ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ ॥ | ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ॥ |
| ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੩॥ | ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ।੧੨੨ |

ਹੰਸ ਜੋ ਤਤਵੇਤਾ ਮਹਾਤਮਾਂ ਹਨ ਉਹਨਾਂ ਨੂੰ ਸੰਸਾਰ ਤੋਂ ਤਰਦਿਆਂ ਵੇਖਕੇ ਬਗਾ=ਬਗਲਿਆਂ (ਪਖੰਡੀਆਂ) ਨੂੰ ਭੀ ਚਾਉ=ਉਤਸ਼ਾਹ ਆ ਗਿਆ। ਪਰ, ਵਿਚਾਰੇ ਬਗਲੇ (ਪਖੰਡੀ) ਸੰਸਾਰ ਸਮੁੰਦ੍ਰ ਦੇ ਵਿਚ ਹੀ ਡੁਬਕੇ ਮਰ ਗਏ। ਸਿਰ ਤਲੇ ਤੇ ਪੈਰ ਉੱਪਰ ਭਾਵ ਫੇਰ ਮਾਂ ਦੇ ਉਦਰ (ਪੇਟ) ਵਿਚ ਟੰਗੇ ਗਏ ॥ ੩ ॥

**ਪਉੜੀ ॥ ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ ॥**
**ਤੂ ਆਪੇ ਆਪਿ ਨਿਰੰਕਾਰੁ ਹੈ ਕੋ ਅਵਰੁ ਨ ਬੀਆ ॥**

ਹੇ ਨਿਰੰਕਾਰ ! ਤੂੰ ਆਪ ਹੀ ਆਪਿ ਆਪਿ=ਸੁਤੰਤ੍ਰ ਹੈਂ, ਸਭ ਕਾਰਨਾ ਨੂੰ ਤੈਂਨੇ ਆਪ ਹੀ ਕੀਤਾ ਹੈ। ਤੂੰ ਆਪੇ ਆਪ ਹੀ ਨਿਰੰਕਾਰੁ=ਅਕਾਰ ਤੋਂ ਰਹਿਤ ਭਾਵ ਨਿਰਗੁਣ ਬ੍ਰਹਮ ਹੈਂ, ਤੇਰੇ ਬਿਨਾਂ ਹੋਰ ਬੀਆ=ਦੂਜਾ ਕੋਈ ਨਹੀਂ।

**ਤੂ ਕਰਣ ਕਾਰਣ ਸਮਰਥੁ ਹੈ ਤੂ ਕਰਹਿ ਸੁ ਥੀਆ ॥**
**ਤੂ ਅਣਮੰਗਿਆ ਦਾਨੁ ਦੇਵਣਾ ਸਭਨਾਹਾ ਜੀਆ ॥**

ਤੂੰ ਸਭ ਕਾਰਨਾਂ ਦੇ ਕਰਨੇ ਨੂੰ ਸਮਰੱਥ ਹੈਂ, ਜੋ ਤੂੰ ਕਰਦਾ ਹੈਂ ਸੋਈ ਥੀਆ=ਹੁੰਦਾ ਹੈ। ਸਭਨਾਹਾ ਜੀਆ=ਸਾਰਿਆਂ ਜੀਵਾਂ ਨੂੰ ਤੂੰ ਦਾਨ ਦੇਕੇ ਅਣਮੰਗ ਕਰ ਦੇਂਦਾ ਹੈਂ।

ਅਥਵਾ :–ਅਣਮੰਗ ਜੋ ਮਹਾਤਮਾਂ ਹਨ ਉਹਨਾਂ ਨੂੰ ਭੀ ਤੂੰ ਹੀ ਦਾਨ ਦੇਂਦਾ ਹੈਂ,

ਅਥਵਾ :–ਜੋ ਦਾਨ ਮੰਗਿਆਂ ਕੋਈ ਨਾ ਦੇਵੇ ਉਹ ਦਾਨ ਤੂੰ ਹੀ ਦੇਂਦਾ ਹੈਂ, ਧਾਮ, ਬਾਮ, ਸਰੂਪ।

ਅਥਵਾ :–ਦੁੱਖ ਨੂੰ ਕੋਈ ਨਹੀਂ ਮੰਗਦਾ, ਉਹ ਦੁੱਖ ਰੂਪੀ ਦਾਨ ਭੀ ਤੂੰ ਹੀ ਦੇਂਦਾ ਹੈਂ।

**ਸਭਿ ਆਖਹੁ ਸਤਿਗੁਰੁ ਵਾਹੁ ਵਾਹੁ ਜਿਨਿ ਦਾਨੁ ਹਰਿ ਨਾਮੁ ਮੁਖਿ ਦੀਆ ॥ ੧ ॥**

ਤਾਂ ਤੇ ਤੁਸੀਂ ਸਾਰੇ ਮਿਲਕੇ ਆਖੋ, ਧੰਨ ਸ੍ਰੀ ਗੁਰੂ ਅਮਰਦਾਸ ਜੀ, ਧੰਨ ਸ੍ਰੀ ਗੁਰੂ ਅਮਰਦਾਸ ਜੀ, ਜਿਨ੍ਹਾਂ ਗੁਰਾਂ ਨੇ ਸਭ ਤੋਂ ਮੁਖੀ ਹਰੀ ਨਾਮ ਰੂਪੀ ਦਾਨ ਦਿੱਤਾ ਹੈ ॥ ੧ ॥

**ਸਲੋਕੁ ਮਃ ੩ ॥** [ਪੰਨਾ ੫੮੬]

**ਭੈ ਵਿਚਿ ਸਭੁ ਆਕਾਰੁ ਹੈ ਨਿਰਭਉ ਹਰਿ ਜੀਉ ਸੋਇ ॥**
**ਸਤਿਗੁਰਿ ਸੇਵਿਐ ਹਰਿ ਮਨਿ ਵਸੈ ਤਿਥੈ ਭਉ ਕਦੇ ਨ ਹੋਇ ॥**

ਜਿਤਨੇ ਕੁ ਆਕਾਰ ਹਨ–ਸਾਰੇ ਹੀ ਉਸ ਦੇ ਭੈ ਵਿਚ ਹਨ, ਇੱਕ ਉਹ ਹਰਿ ਜੀਉ ਖੌਫ਼ ਤੋਂ ਰਹਿਤ ਹੈ। ਸਤਿਗੁਰਾਂ ਦੀ ਸੇਵਾ ਕਰਨ ਨਾਲ ਜਦ ਹਰੀ ਮਨ ਵਿਚ ਵਸ ਜਾਵੇ, ਤਿਸ ਜਗ੍ਹਾ ਫਿਰ ਕਦੇ ਭੀ ਭਉ=ਡਰ ਨਹੀਂ ਹੁੰਦਾ।

**ਦੁਸਮਨੁ ਦੁਖੁ ਤਿਸਨੋ ਨੇੜਿ ਨ ਆਵੈ ਪੋਹਿ ਨ ਸਕੈ ਕੋਇ ॥**

**ਗੁਰਮੁਖਿ ਮਨਿ ਵੀਚਾਰਿਆ ਜੋ ਤਿਸੁ ਭਾਵੈ ਸੁ ਹੋਇ ॥**

ਤਿਸਦੇ ਨਜ਼ਦੀਕ ਦੁਸ਼ਮਣ ਅਤੇ ਦੁੱਖ ਕੋਈ ਭੀ ਨਹੀਂ ਆਉਂਦਾ, ਅਤੇ ਨਾ ਹੀ ਕੋਈ ਉਸ ਨੂੰ ਪੋਹਿ=ਛੁਹ ਸਕਦਾ ਹੈ। ਅਥਵਾ :–ਨਾ ਹੀ ਕੋਈ ਪੋਹਿ=ਦੇਖ ਸਕਦਾ ਹੈ। ਗੁਰਮੁਖਾਂ ਨੇ ਮਨ ਵਿਚ ਇਹ ਵਿਚਾਰਿਆ ਹੈ ਕਿ ਜੋ ਉਸ ਪਰਮੇਸ਼ਰ ਨੂੰ ਭਾਂਵਦਾ ਹੈ ਉਹੀ ਹੁੰਦਾ ਹੈ।

**ਨਾਨਕ ਆਪੇ ਹੀ ਪਤਿ ਰਖਸੀ ਕਾਰਜ ਸਵਾਰੇ ਸੋਇ ॥ ੧ ॥**

ਸਤਿਗੁਰਦੇਵ ਜੀ ਕਥਨ ਕਰਦੇ ਹਨ, ਉਹ ਪਰਮੇਸ਼ਰ ਆਪ ਹੀ ਆਪਣੇ ਸੇਵਕਾਂ ਦੀ ਪਤ-ਆਬਰੋ ਰੱਖਦਾ ਹੈ, ਅਤੇ ਜੋ ਕੋਈ ਕੰਮ ਪੈ ਜਾਵੇ ਤਾਂ ਉਹ ਪਰਮੇਸ਼ਰ ਆਪ ਹੀ ਦਾਸਾਂ ਦੇ ਕਾਰਜ ਨੂੰ ਸਵਾਰਦਾ ਹੈ ॥ ੧ ॥

**ਮਃ ੩ ॥ ਇਕਿ ਸਜਣ ਚਲੇ ਇਕਿ ਚਲਿ ਗਏ ਰਹਦੇ ਭੀ ਫੁਨਿ ਜਾਹਿ ॥**

**ਜਿਨੀ ਸਤਿਗੁਰੁ ਨ ਸੇਵਿਓ ਸੇ ਆਇ ਗਏ ਪਛੁਤਾਹਿ ॥**

ਇੱਕ ਸੱਜਣ ਚਲੇ=ਚਲਣੇ ਨੂੰ ਤਿਆਰ ਹਨ, ਤੇ ਇੱਕ ਚਲੇ ਗਏ ਹਨ, ਅਤੇ ਜੇਹੜੇ ਰਹਿੰਦੇ ਹਨ ਓਹ ਭੀ ਪੁਨਾ ਚਲੇ ਜਾਣਗੇ। ਜਿਨ੍ਹਾਂ ਪੁਰਸ਼ਾਂ ਨੇ ਸਤਿਗੁਰਾਂ ਨੂੰ ਸੇਵਿਆ ਨਹੀਂ, ਉਹ ਸੰਸਾਰ ਵਿਚ ਔਂਦੇ ਹੋਇ ਪਛੁਤਾਉਂਦੇ ਹਨ, ਅਤੇ ਗਏ=ਜਾਂਦੇ ਹੋਇ ਭੀ ਪਸ਼ਚਾਤਾਪ ਕਰਦੇ ਹਨ।

ਅਥਵਾ :–ਉਹ ਪੁਰਸ਼ ਸੰਸਾਰ ਵਿਚ ਆਕੇ ਪਸ਼ਚਾਤਾਪ ਕਰਦੇ ਚਲੇ ਗਏ।

**ਨਾਨਕ ਸਚਿ ਰਤੇ ਸੇ ਨ ਵਿਛੁੜਹਿ ਸਤਿਗੁਰੁ ਸੇਵਿ ਸਮਾਹਿ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਸਤਿਗੁਰਾਂ ਦੀ ਸੇਵਾ ਵਿਚ ਸਮਾ ਕੇ ਜੇਹੜੇ ਸੱਚ ਨਾਮ ਵਿਚ ਰੱਤੇ ਹਨ ਸੇ=ਉਹ ਪਰਮਾਤਮਾ ਨਾਲੋਂ ਵਿੱਛੁੜਦੇ ਨਹੀਂ ਹਨ ॥ ੨ ॥

**ਪਉੜੀ ॥ ਤਿਸੁ ਮਿਲੀਐ ਸਤਿਗੁਰ ਸਜਣੈ ਜਿਸੁ ਅੰਤਰਿ ਹਰਿ ਗੁਣ ਕਾਰੀ ॥**

**ਤਿਸੁ ਮਿਲੀਐ ਸਤਿਗੁਰ ਪ੍ਰੀਤਮੈ ਜਿਨਿ ਹੰਉਮੈ ਵਿਚਹੁ ਮਾਰੀ ॥**

ਉਸ ਸਤਿਗੁਰੂ ਸੱਜਣ ਨਾਲ ਮਿਲਣਾ ਕਰੀਏ, ਜਿਸ ਗੁਰੂ ਦੇ ਅੰਦਰ ਕਾਰੀ=ਸੁੰਦਰ,

ਅਥਵਾ :- ਔਸ਼ਧੀ ਰੂਪ ਹਰੀ ਦੇ ਗੁਣ ਹਨ। ਉਸ ਪ੍ਰੀਤਮ ਸਤਿਗੁਰੂ ਨਾਲ ਮਿਲਣਾ ਕਰੀਏ, ਜਿਸ ਨੇ ਹਿਰਦੇ ਵਿਚੋਂ ਹੰਗਤਾ ਮਮਤਾ ਮਾਰ ਦਿੱਤੀ ਹੈ।

**ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ ਜਿਨਿ ਹਰਿ ਉਪਦੇਸੁ ਦੇ ਸਭ ਸ੍ਰਿਸ੍ਟਿ ਸਵਾਰੀ ॥**

**ਨਿਤ ਜਪਿਅਹੁ ਸੰਤਹੁ ਰਾਮ ਨਾਮੁ ਭਉਜਲ ਬਿਖੁ ਤਾਰੀ ॥**

ਉਹ ਪੂਰੇ ਸਤਿਗੁਰੂ ਧੰਨਤਾ ਜੋਗ ਹਨ, ਜਿਨ੍ਹਾਂ ਨੇ ਹਰੀ ਨਾਮ ਦਾ ਉਪਦੇਸ਼ ਦੇਕੇ ਸਾਰੀ ਸ੍ਰਿਸ਼ਟੀ ਸੁਆਰੀ ਹੈ। ਹੇ ਸੰਤੋ ! ਨਿਤਾਪ੍ਰਤੀ ਰਾਮ ਨਾਮ ਨੂੰ ਜਪਣਾ ਕਰੋ, ਜੋ ਬਿਖੁ=ਜ਼ਹਿਰ ਰੂਪ ਭਾਵ ਦੁੱਖ ਰੂਪ ਭਉਜਲ=ਸੰਸਾਰ ਤੋਂ ਤਾਰਨ ਵਾਲਾ ਹੈ।

**ਗੁਰਿ ਪੂਰੈ ਹਰਿ ਉਪਦੇਸਿਆ ਗੁਰ ਵਿਟੜਿਅਹੁ ਹੰਉ ਸਦ ਵਾਰੀ ॥੨॥**

ਪੂਰੇ ਗੁਰਾਂ ਨੇ ਹੀ ਹਰੀ ਨਾਮ ਦਾ ਉਪਦੇਸ਼ ਦੇਣਾ ਕੀਤਾ ਹੈ, ਇਸ ਕਰਕੇ ਗੁਰਾਂ ਦੇ ਵਿਟੜਿਅਹੁ=ਉੱਪਰੋਂ ਮੈਂ ਸਦੀਵ ਕਾਲ ਬਲਿਹਾਰ ਕੁਰਬਾਨ ਜਾਂਦਾ ਹਾਂ ॥ ੨ ॥

**ਸਲੋਕੁ ਮਃ ੩ ॥ ਸਤਿਗੁਰ ਕੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ ॥**
**ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ ॥**

ਸਤਿਗੁਰਾਂ ਦੀ ਸੇਵਾ ਨਿਸ਼ਕਾਮ, ਤੇ ਚਾਕਰੀ ਸ਼ਕਾਮ, ਅਥਵਾ :-ਸਤਿਗੁਰਾਂ ਦੀ ਸੇਵਾ ਚਾ+ਕਰੀ=ਉਤਸ਼ਾਹ ਨਾਲ ਕੀਤੀ ਹੋਈ, ਅਥਵਾ :-ਮਨ ਨੂੰ ਸੰਸਾਰ ਵੱਲੋਂ ਚਾ+ਕਰੀ=ਚੁੱਕ ਕੇ ਕੀਤੀ ਹੋਈ, ਸੁਖਾਂ ਵਿਚੋਂ ਸਾਰੁ ਸੁਖ=ਸਰੇਸ਼ਟ ਸੁਖ ਦੇ ਦੇਣ ਵਾਲੀ ਹੈ। ਗੁਰ ਸੇਵਾ ਕਰਕੇ ਐਥੈ=ਇਸ ਲੋਕ ਵਿਚ ਵਡਿਆਈਆਂ ਮਿਲਦੀਆਂ ਹਨ, ਅਤੇ ਦਰਗਾਹ ਵਿਚ ਮੋਖ ਦਾ ਦੁਆਰਾ ਗਿਆਨ ਪ੍ਰਾਪਤ ਹੁੰਦਾ ਹੈ।

**ਸਚੀ ਕਾਰ ਕਮਾਵਣੀ ਸਚੁ ਪੈਨਣੁ ਸਚੁ ਨਾਮੁ ਅਧਾਰੁ ॥**
**ਸਚੀ ਸੰਗਤਿ ਸਚਿ ਮਿਲੈ ਸਚੈ ਨਾਇ ਪਿਆਰੁ ॥**

ਜਿਸ ਨੇ ਸੱਚੀ ਭਗਤੀ ਰੂਪੀ ਕਾਰ ਕਮਾਉਣਾ ਕੀਤੀ ਹੈ ਤੇ ਸੱਚੇ ਨਾਮ ਦਾ ਅਧਾਰੁ—ਆਸਰਾ ਗ੍ਰਹਿਣ ਕੀਤਾ ਹੈ, ਉਸ ਦਾ ਖਾਣਾ ਅਤੇ ਕੱਪੜਿਆਂ ਦਾ ਪਹਿਨਣਾ ਸਭ ਸਚੁ=ਸਫਲਾ ਹੈ। ਸੱਚੀ ਸਤਿਸੰਗਤਿ ਦੁਆਰਾ ਸੱਚੇ ਨਾਮ ਵਿਚ ਪ੍ਰੇਮ ਕਰੇ ਤਾਂ ਸੱਚਾ ਵਾਹਿਗੁਰੂ ਮਿਲੈ=ਮਿਲਦਾ ਹੈ।

**ਸਚੈ ਸਬਦਿ ਹਰਖੁ ਸਦਾ ਦਰਿ ਸਚੈ ਸਚਿਆਰੁ ॥**
**ਨਾਨਕ ਸਤਿਗੁਰ ਕੀ ਸੇਵਾ ਸੋ ਕਰੈ ਜਿਸਨੋ ਨਦਰਿ ਕਰੈ ਕਰਤਾਰੁ ॥ ੧ ॥**

ਸੱਚੇ ਉਪਦੇਸ਼ ਕਰਕੇ ਸਦੀਵਕਾਲ ਹਰਖੁ=ਅਨੰਦ ਹੁੰਦਾ ਹੈ, ਤੇ ਸੱਚੇ ਦਰ ਵਿਚ ਸਚਿਆਰ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ, ਸਤਿਗੁਰਾਂ ਦੀ ਸੇਵਾ ਸੋ=ਉਹ ਪੁਰਸ਼ ਕਰਦਾ ਹੈ, ਜਿਸ ਉੱਤੇ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਦਾ ਹੈ ॥ ੧ ॥

**ਮਃ ੩ ॥ ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥**
**ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ ॥**

ਜੇਹੜਾ ਪੁਰਸ਼ ਗੁਰਾਂ ਨੂੰ ਛੱਡਕੇ ਹੋਰ ਵਿਡਾਣੀ=ਪਰਾਈ ਨੌਕਰੀ ਨੂੰ ਕਰਦਾ ਹੈ, ਉਸ ਦੇ ਜੀਊਣ ਨੂੰ ਧ੍ਰਿਕਾਰ ਹੈ, ਅਤੇ ਉਸ ਦੇ ਵਸਣੇ ਨੂੰ ਭੀ ਧ੍ਰਿਕਾਰ ਹੈ। ਜੋ ਨਾਮ ਰੂਪ ਅੰਮ੍ਰਿਤ ਨੂੰ ਛੱਡਕੇ ਵਿਸ਼ਿਆਂ ਵਿਚ ਲੱਗੇ ਹਨ, ਉਹ ਵਿਹੁ ਦੀ ਰਾਸਿ=ਪੂੰਜੀ ਅਰਥਾਤ ਅਸ਼ਰਧਾ ਕਰਕੇ ਬਿਖ ਨੂੰ ਖੱਟਦੇ ਭਾਵ ਦੁੱਖਾਂ ਨੂੰ ਪ੍ਰਾਪਤ ਕਰਦੇ ਹਨ।

**ਬਿਖੁ ਖਾਣਾ ਬਿਖੁ ਪੈਨਣਾ ਬਿਖੁ ਕੇ ਮੁਖਿ ਗਿਰਾਸ ॥**
**ਐਥੈ ਦੁਖੋ ਦੁਖੁ ਕਮਾਵਣਾ ਮੁਇਆ ਨਰਕਿ ਨਿਵਾਸੁ ॥**

ਉਸ ਦਾ ਖਾਣਾ ਵੀ ਵਿਹੁ ਰੂਪ ਹੈ, ਉਸ ਦਾ ਪਹਿਰਣਾ ਵੀ ਵਿਹੁ ਰੂਪ ਹੈ, ਮੂੰਹ ਵਿਚ ਜੋ ਗਿਰਾਸ=ਬੁਰਕੀਆਂ ਪਾਉਂਦਾ ਹੈ ਉਹ ਭੀ ਵਿਹੁ ਰੂਪ ਹੈ। ਉਹ ਪੁਰਸ਼ ਐਥੈ=ਇਸ ਲੋਕ ਵਿਚ ਦੁੱਖ ਹੀ ਦੁੱਖ ਕਮਾਉਂਦਾ ਹੈ, ਅਤੇ ਮਰ ਕੇ ਨਰਕਾਂ ਵਿਚ ਨਿਵਾਸ ਕਰਦਾ ਹੈ।

**ਮਨਮੁਖ ਮੁਹਿ ਮੈਲੈ ਸਬਦੁ ਨ ਜਾਣਨੀ ਕਾਮ ਕਰੋਧਿ ਵਿਣਾਸੁ ॥**
**ਸਤਿਗੁਰ ਕਾ ਭਉ ਛੋਡਿਆ ਮਨ ਹਠਿ ਕੰਮੁ ਨ ਆਵੈ ਰਾਸਿ ॥**

ਉਹਨਾਂ ਮਨਮੁਖਾਂ ਦੇ ਮੂੰਹ ਮੈਲੇ ਹਨ, ਜੋ ਗੁਰ-ਉਪਦੇਸ਼ ਨੂੰ ਜਾਣਦੇ ਨਹੀਂ, ਅਤੇ ਕਾਮ ਕ੍ਰੋਧ ਵਿਚ ਲੱਗਕੇ ਵਿਣਾਸੁ=ਨਾਸ ਹੁੰਦੇ ਹਨ। ਜਿਨ੍ਹਾਂ ਨੇ ਸਤਿਗੁਰਾਂ ਦਾ ਭਉ=ਡਰ ਧਾਰਨਾ ਛੱਡ ਦਿੱਤਾ ਹੈ, ਉਹਨਾਂ ਮਨ-ਹਠੀਆਂ ਦਾ ਕੋਈ ਭੀ ਕੰਮ ਰਾਸ ਨਹੀਂ ਆਉਂਦਾ।

**ਜਮਪੁਰਿ ਬਧੇ ਮਾਰੀਅਹਿ ਕੋ ਨ ਸੁਣੇ ਅਰਦਾਸਿ ॥**
**ਨਾਨਕ ਪੂਰਬਿ ਲਿਖਿਆ ਕਮਾਵਣਾ ਗੁਰਮੁਖਿ ਨਾਮਿ ਨਿਵਾਸੁ ॥ ੨ ॥**

ਉਹ ਜਮਪੁਰੀ ਵਿਚ ਬੱਧੇ ਹੋਏ ਮਾਰੇ ਜਾਂਦੇ ਹਨ, ਉਹਨਾਂ ਦੀ ਬੇਨਤੀ ਕੋਈ ਭੀ ਸੁਣਦਾ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ, ਜੈਸਾ ਪੂਰਬਲਾ ਲੇਖ ਲਿਖਿਆ ਗਿਆ ਹੈ ਤੈਸੇ ਕਰਮਾਂ ਨੂੰ ਕਮਾਉਂਦਾ ਹੈ, ਗੁਰਮੁਖ ਪੁਰਸ਼ ਗੁਰਾਂ ਦੁਆਰੇ ਨਾਮ ਜਪਕੇ ਨਾਮੀ ਵਿਚ ਨਿਵਾਸ ਕਰਦਾ ਹੈ ॥ ੨ ॥।

**ਪਉੜੀ ॥ ਸੋ ਸਤਿਗੁਰੁ ਸੇਵਿਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ।**
**ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥੁ ਜਗਦੀਸੁ ਜਪਾਇਆ ॥**

ਹੇ ਸੰਤ ਜਨੋ! ਉਸ ਸਤਿਗੁਰਾਂ ਨੂੰ ਸੇਵਨਾ ਕਰੋ, ਜਿਸ ਨੇ ਹਰਿ ਹਰਿ ਦਾ ਨਾਮ ਦ੍ਰਿੜ੍ਹ ਕਰਵਾਇਆ ਹੈ। ਉਸ ਸਤਿਗੁਰਾਂ ਨੂੰ ਰਾਤ-ਦਿਨੇ ਪੂਜਣਾ ਕਰੋ, ਜਿਸ ਨੇ ਜਗਤ ਦੇ ਸੁਆਮੀ ਜਗਦੀਸ਼ਰ ਦਾ ਨਾਮ ਜਪਾਇਆ ਹੈ।

**ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ**
**ਜਿਨਿ ਹਰਿ ਕਾ ਹਰਿ ਪੰਥੁ ਬਤਾਇਆ ॥**
**ਤਿਸੁ ਸਤਿਗੁਰ ਕੀ ਸਭ ਪਗੀ ਪਵਹੁ ਜਿਨਿ ਮੋਹ ਅੰਧੇਰੁ ਚੁਕਾਇਆ ॥**

ਉਸ ਸਤਿਗੁਰਾਂ ਦੇ ਦਰਸ਼ਨ ਨੂੰ ਇੱਕ ਨਿਮਖ ਨਿਮਖ ਕਾਲ ਵੇਖੋ, ਜਿਸ ਨੇ ਹਰਿ ਹਰਿ ਦੀ ਪ੍ਰਾਪਤੀ ਦਾ ਗਿਆਨ ਭਗਤੀ ਰੂਪੀ ਰਸਤਾ ਦੱਸਿਆ ਹੈ। ਉਸ ਸਤਿਗੁਰਾਂ ਦੀ ਪਗੀ=ਚਰਨੀ ਸਾਰੇ ਪੈਣਾ ਕਰੋ, ਜਿਸ ਨੇ ਮੋਹ=ਅਗਿਆਨ ਰੂਪ ਅਨ੍ਹੇਰੇ ਨੂੰ ਦੂਰ ਕੀਤਾ ਹੈ।

**ਸੋ ਸਤਗੁਰੁ ਕਹਹੁ ਸਭਿ ਧੰਨੁ ਧੰਨੁ**
**ਜਿਨਿ ਹਰਿ ਭਗਤਿ ਭੰਡਾਰ ਲਹਾਇਆ ॥ ੩ ॥**

ਉਸ ਸਤਿਗੁਰਾਂ ਨੂੰ ਸਾਰੇ ਰਲਕੇ ਧੰਨ ਧੰਨ ਆਖੋ, ਜਿਸ ਨੇ ਹਰੀ ਦੀ ਭਗਤੀ ਰੂਪ ਭੰਡਾਰਾ ਲਹਾਇਆ=ਲਭਾ ਦਿੱਤਾ ਹੈ ॥ ੩ ॥

**ਸਲੋਕੁ ਮਃ ੩ ॥ ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ ॥**

ਜਿਸ ਦੀ ਭੁੱਖ ਗਈ ਹੈ–ਸੋ ਸਤਿਗੁਰਾਂ ਨਾਲ ਮਿਲਣ ਕਰਕੇ ਗਈ ਹੈ, ਭੇਖਾਂ ਦੇ ਧਾਰਨ ਨਾਲ ਪਦਾਰਥਾਂ ਦੀ ਭੁਖ=ਤ੍ਰਿਸ਼ਨਾ ਜਾਂਦੀ ਨਹੀਂ ਹੈ ।

[ਪੰਨਾ ਪ੮੭]

**ਦੁਖਿ ਲਗੈ ਘਰਿ ਘਰਿ ਫਿਰੈ ਅਗੈ ਦੂਣੀ ਮਿਲੈ ਸਜਾਇ ॥**

ਜਿਸ ਵੇਲੇ ਭੇਖੀ ਪੁਰਸ਼ ਨੂੰ ਭੁੱਖ ਦਾ ਦੁੱਖ ਲੱਗਦਾ ਹੈ ਤਾਂ ਉਹ ਘਰ ਘਰ ਵਿੱਚ ਫਿਰਦਾ ਹੈ। ਇਸ ਕਰਕੇ ਉਸ ਨੂੰ ਅਗੈ=ਪਰਲੋਕ ਵਿੱਚ ਅੱਗੇ ਨਾਲੋਂ ਦੂਣੀ ਸਜ਼ਾ ਮਿਲਦੀ ਹੈ ।

**ਅੰਦਰਿ ਸਹਜੁ ਨ ਆਇਓ ਸਹਜੇ ਹੀ ਲੈ ਖਾਇ ॥**
**ਮਨ ਹਠਿ ਜਿਸ ਤੇ ਮੰਗਣਾ ਲੈਣਾ ਦੁਖੁ ਮਨਾਇ ॥**

ਉਸ ਦੇ ਹਿਰਦੇ ਅੰਦਰ ਸਹਜੁ=ਗਿਆਨ ਨਹੀਂ ਆਇਆ, ਜਿਸਤੇ ਸ਼ਾਂਤੀ ਪੂਰਬਕ ਸੁਤੇ ਹੀ ਭਿੱਖਿਆ ਲੈ ਕੇ ਖਾਂਦਾ । ਇਸ ਲਈ ਮਨ ਦੇ ਹਠ ਕਰਕੇ ਜਿਸ ਕੋਲੋਂ ਮੰਗਣਾ ਹੈ, ਤੇ ਜੇ ਉਸ ਨੇ ਥੋੜ੍ਹਾ ਦਿੱਤਾ ਤਾਂ ਲੈਣ ਲੱਗਿਆਂ ਭੀ ਦੁੱਖ ਮਨਾਣਾ । ਇਸ ਲਈ–

**ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ ॥**
**ਸਬਦਿ ਰਤੇ ਤਿਨਾ ਸੋਝੀ ਪਈ ਦੂਜੈ ਭਰਮਿ ਭੁਲਾਇ ॥**

ਇਸ ਭੇਖ ਨਾਲੋਂ ਤਾਂ ਗਿਰਹੁ=ਗ੍ਰਿਹਸਤ ਹੀ ਭਲਾ=ਚੰਗਾ ਹੈ, ਜਿੱਥੋਂ ਕੋਈ ਗ਼ਰੀਬ ਗੁਰਬਾ ਵਰਸਾਇ=ਸੁਖ ਪਾਂਵਦਾ ਹੈ । ਪਰ ਇਸ ਗੱਲ ਦੀ ਸੋਝੀ=ਗਿਆਤ ਉਹਨਾਂ ਨੂੰ ਪਈ ਹੈ ਜੋ ਗੁਰ-ਉਪਦੇਸ ਵਿੱਚ ਰੱਤੇ ਹਨ, ਅਤੇ ਦੂਜੇ ਪੁਰਸ਼ ਤਾਂ ਐਵੇਂ ਭਰਮ ਵਿੱਚ ਭੁੱਲੇ ਫਿਰਦੇ ਹਨ।

**ਪਇਐ ਕਿਰਤਿ ਕਮਾਵਣਾ ਕਹਣਾ ਕਛੂ ਨ ਜਾਇ ॥**
**ਨਾਨਕ ਜੋ ਤਿਸੁ ਭਾਵਹਿ ਸੇ ਭਲੇ ਜਿਨ੍ ਕੀ ਪਤਿ ਪਾਵਹਿ ਥਾਇ ॥੧॥**

ਉਹਨਾਂ ਦੇ ਮੱਥੇ ਉਪਰ ਜੈਸੇ ਲੇਖ ਪਿਆ ਹੈ ਤੈਸੇ ਹੀ ਉਹ ਕਿਰਤਿ ਕਮਾਵਣਾ=ਕਰਮਾਂ ਦਾ ਕਮਾਉਣਾ ਕਰਦੇ ਹਨ, ਪਰ ਉਹਨਾਂ ਦਾ ਹਾਲ ਕੁਛ ਕਿਹਾ ਨਹੀਂ ਜਾਂਦਾ ।

ਅਥਵਾ:–ਇਸ ਗੱਲ ਦੇ ਉੱਪਰ ਹੋਰ ਕੁਝ ਕਿਹਾ ਨਹੀਂ ਜਾਂਦਾ । ਜੋ ਪੁਰਸ਼ ਤਿਸ ਵਾਹਿਗੁਰੂ ਨੂੰ ਭਾਂਵਦੇ

ਹਨ, ਓਹੀ ਭਲੇ ਹਨ। ਜਿਨ੍ਹਾਂ ਦੀ ਪਤ-ਆਬਰੋ ਨੂੰ ਥਾਂ ਵਿੱਚ ਪਾਂਵਦਾ ਹੈ ਓਹੀ ਉਸ ਨੂੰ ਪਾਂਵਦੇ ਹਨ ॥੧॥

**ਮਃ ੩ ॥ ਸਤਿਗੁਰਿ ਸੇਵਿਐ ਸਦਾ ਸੁਖੁ ਜਨਮ ਮਰਣ ਦੁਖੁ ਜਾਇ ॥**
**ਚਿੰਤਾ ਮੂਲਿ ਨ ਹੋਵਈ ਅਚਿੰਤੁ ਵਸੈ ਮਨਿ ਆਇ ॥**

ਸਤਿਗੁਰਾਂ ਦੀ ਸੇਵਾ ਕਰਨ ਨਾਲ ਸਦਾ ਸੁਖ ਹੁੰਦਾ ਹੈ, ਅਤੇ ਜਨਮ ਮਰਨ ਦਾ ਦੁੱਖ ਚਲਾ-ਜਾਂਦਾ ਹੈ। ਚਿੰਤਾ ਮੂਲਿ=ਕਦਾਚਿਤ ਨਹੀਂ ਹੁੰਦੀ, ਪਰਮਾਤਮਾ ਅਚਿੰਤੁ=ਅਚਾਨਕ ਹੀ ਉਸ ਦੇ ਮਨ ਵਿੱਚ ਆਕੇ ਵਸਦਾ ਹੈ।

**ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ ॥**
**ਮੈਲੁ ਗਈ ਮਨੁ ਨਿਰਮਲੁ ਹੋਆ ਅੰਮ੍ਰਿਤਸਰਿ ਤੀਰਥਿ ਨਾਇ ॥**

ਅੰਤਹ ਕਰਨ ਦੇ ਅੰਦਰ ਗਿਆਨ ਰੂਪ ਤੀਰਥ ਹੈ, ਅਥਵਾ:-ਗਿਆਨੁ=ਜਾਣੋ, ਆਤਮਾ ਰੂਪੀ ਤੀਰਥ ਅੰਦਰ ਹੈ,ਇਹ ਸਤਿਗੁਰਾਂ ਨੇ ਸਮਝਾ ਦਿੱਤਾ ਹੈ। ਅੰਮ੍ਰਿਤ ਸਰੋਵਰ ਤੀਰਥ ਉੱਪਰ ਇਸ਼ਨਾਨ ਕਰਨ ਨਾਲ ਰਾਗ ਦ੍ਵੈਸ਼ ਰੂਪੀ ਮੈਲ ਚਲੀ ਗਈ ਹੈ, ਅਤੇ ਮਨ ਸ਼ੁੱਧ ਹੋ ਗਿਆ ਹੈ।

ਅਥਵਾ:-ਤੀਰਥਿ=ਪਵਿਤ੍ਰ ਆਤਮਾ ਜੋ ਗੁਰੂ ਸਾਹਿਬ ਜੀ ਹਨ ਨਾਮ ਅੰਮ੍ਰਿਤ ਦੇ ਸਰਿ=ਸਰੋਵਰ, ਉਹਨਾਂ ਗੁਰਾਂ ਵਿੱਚ ਇਸਨਾਨ ਕਰਨੇ ਸੇ ਪਾਪਾਂ ਦੀ ਮੈਲ ਚਲੀ ਗਈ ਤੇ ਮਨ ਭੀ ਨਿਰਮਲ ਹੋ ਗਿਆ।

**ਸਜਣ ਮਿਲੇ ਸਜਣਾ ਸਚੈ ਸਬਦਿ ਸੁਭਾਇ ॥**
**ਘਰ ਹੀ ਪਰਚਾ ਪਾਇਆ ਜੋਤੀ ਜੋਤਿ ਮਿਲਾਇ ॥**

ਸਜਣ=ਜਗਿਆਸੂ ਸਜਣਾ=ਗੁਰਾਂ ਨਾਲ ਮਿਲੇ ਤੇ ਸੱਚੇ ਉਪਦੇਸ਼ ਵਿੱਚ ਸੁਭਾਇ=ਸਰੇਸ਼ਟ ਪ੍ਰੇਮ ਕੀਤਾ। ਤਾਂ ਹਿਰਦੇ ਘਰ ਹੀ ਪਰਚਾ=ਪ੍ਰੇਮ ਪਾਇਆ ਤਾਂ ਜੋਤੀ ਪਰਮਾਤਮਾ ਨਾਲ ਜੋਤ ਮਿਲ ਗਈ।

**ਪਾਖੰਡਿ ਜਮਕਾਲੁ ਨ ਛੋਡਈ ਲੈ ਜਾਸੀ ਪਤਿ ਗਵਾਇ ॥**
**ਨਾਨਕ ਨਾਮਿ ਰਤੇ ਸੇ ਉਬਰੇ ਸਚੇ ਸਿਉ ਲਿਵ ਲਾਇ ॥ ੨ ॥**

ਪਖੰਡ ਦੇ ਕਰਨ ਨਾਲ ਜਮਕਾਲ ਛੱਡਦਾ ਨਹੀਂ, ਪਤ-ਆਬਰੋ ਨੂੰ ਗਵਾਕੇ ਪਖੰਡੀਆਂ ਨੂੰ ਲੈ ਜਾਏਗਾ। ਗੁਰੂ ਜੀ ਕਥਨ ਕਰਦੇ ਹਨ, ਜੋ ਹਰੀ ਨਾਮ ਵਿੱਚ ਰੱਤੇ ਹਨ-ਸੱਚੇ ਨਾਲ ਬਿਰਤੀ ਲਗਾਕੇ ਉਹ ਪੁਰਸ਼ ਉਬਰੇ=ਤਰ ਗਏ ਹਨ ॥ ੨ ॥

**ਪਉੜੀ॥ ਤਿਤੁ ਜਾਇ ਬਹਹੁ ਸਤਸੰਗਤੀ ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ ॥**
**ਸਹਜੇ ਹੀ ਹਰਿ ਨਾਮੁ ਲੇਹੁ ਹਰਿ ਤਤੁ ਨ ਖੋਈਐ ॥**

ਹੇ ਭਾਈ! ਉਸ ਸਤਿਸੰਗਤ ਵਿੱਚ ਜਾਕੇ ਬੈਠੋ, ਜਿੱਥੇ ਹਰਿ ਹਰਿ ਦਾ ਨਾਮ ਬਿਲੋਈਐ=ਵਿਚਾਰਿਆ ਜਾਂਦਾ ਹੈ। ਸਹਜੇ=ਸ਼ਾਂਤੀ ਨਾਲ ਹਰੀ ਨਾਮ ਲੈਣਾ ਕਰੋ, ਸਭ ਵੇਦਾਂ, ਸ਼ਾਸਤ੍ਰਾਂ ਦਾ ਤਤੁ=ਸਿਧਾਂਤ ਜੋ ਹਰੀ ਨਾਮ ਹੈ, ਉਸ ਨੂੰ ਖੋਣਾ ਨਾ ਕਰੋ।

**ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ ਹਰਿ ਦਰਗਹ ਢੋਈਐ ॥**
**ਸੋ ਪਾਏ ਪੂਰਾ ਸਤਿਗੁਰੂ ਜਿਸੁ ਧੁਰਿ ਮਸਤਕਿ ਲਿਲਾਟਿ ਲਿਖੋਈਐ ॥**

ਰਾਤ ਦਿਨੇ ਨਿਤਾ ਪ੍ਰਤੀ ਹਰਿ ਹਰਿ ਨਾਮ ਨੂੰ ਜਪਣਾ ਕਰੋ, ਤਾਂ ਹਰੀ ਦੀ ਦਰਗਾਹ ਵਿੱਚ ਢੋਈਐ=ਜਗ੍ਹਾ ਮਿਲਦੀ ਹੈ । ਪੂਰੇ ਸਤਿਗੁਰਾਂ ਦੇ ਉਪਦੇਸ਼ ਨੂੰ ਉਹ ਪੁਰਸ਼ ਪਾਂਵਦਾ ਹੈ, ਜਿਸ ਦੇ ਲਿਲਾਟਿ=ਮੱਥੇ ਉੱਪਰ ਮਸਤਕਿ=ਸ਼ਰੋਮਣੀ ਸਰੇਸ਼ਟ ਲੇਖ ਲਿਖਿਆ ਹੁੰਦਾ ਹੈ ।

**ਤਿਸੁ ਗੁਰ ਕੰਉ ਸਭਿ ਨਮਸਕਾਰੁ ਕਰਹੁ**
**ਜਿਨਿ ਹਰਿ ਕੀ ਹਰਿ ਗਾਲ ਗਲੋਈਐ ॥ ੪ ॥**

ਉਸ ਗੁਰੂ ਕੰਉ=ਨੂੰ ਸਾਰੇ ਰਲਕੇ ਨਮਸ਼ਕਾਰ ਕਰੋ, ਜਿਸ ਗੁਰਾਂ ਨੇ ਹਰਿ ਹਰਿ ਦੀ ਗਾਲ ਗਲੋਈਐ=ਕਥਾ ਕਥਨ ਕੀਤੀ ਹੈ ॥ ੪ ॥

**ਸਲੋਕ ਮਃ ੩ ॥ ਸਜਣ ਮਿਲੇ ਸਜਣਾ ਜਿਨ ਸਤਗੁਰ ਨਾਲਿ ਪਿਆਰੁ ॥**
**ਮਿਲਿ ਪ੍ਰੀਤਮ ਤਿਨੀ ਧਿਆਇਆ ਸਚੈ ਪ੍ਰੇਮਿ ਪਿਆਰੁ ॥**

ਓਹੀ ਗੁਰਮੁਖ ਸਜਣ, ਸਜਣਾ=ਪਰਮੇਸ਼ਰ ਨਾਲ ਮਿਲੇ ਹਨ, ਜਿਨ੍ਹਾਂ ਦਾ ਸਤਿਗੁਰਾਂ ਨਾਲ ਪਿਆਰ ਹੈ । ਉਹਨਾਂ ਨੇ ਗੁਰੂ ਪ੍ਰੀਤਮ ਨਾਲ ਮਿਲਕੇ ਪ੍ਰੇਮ ਪਿਆਰ ਕਰਕੇ ਸੱਚੇ ਪਰਮੇਸ਼ਰ ਨੂੰ ਧਿਆਇਆ ਹੈ ।

**ਮਨਹੀ ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ ॥**
**ਏਹਿ ਸਜਣ ਮਿਲੇ ਨ ਵਿਛੁੜਹਿ ਜਿ ਆਪਿ ਮੇਲੇ ਕਰਤਾਰਿ ॥**

ਗੁਰਾਂ ਦੇ ਮਨਹੀ=ਮੰਤਰ ਦੇ ਉੱਪਰ ਮਨ ਮੰਨਿਆਂ ਗਿਆ, ਗੁਰਾਂ ਦਾ ਉਪਦੇਸ਼ ਕੈਸਾ ਹੈ ? ਕਿ ਅਪਾਰ ਪਰਮਾਤਮਾ ਦੀ ਪ੍ਰਾਪਤੀ ਕਰਨ ਵਾਲਾ ਹੈ ।

ਅਥਵਾ:- ਅਪਾਰ ਦੀ ਪ੍ਰਾਪਤੀ ਕਰਨ ਵਾਲਾ ਜੋ ਗੁਰ-ਸ਼ਬਦ ਹੈ ਉਸ ਨੂੰ ਜਦ ਮੰਨਿਆਂ ਤਾਂ ਮਨਹੀ ਤੇ ਮਨੁ=ਮਨੌਤ ਵੱਲੋਂ ਮਨ੍ਹਾ ਹੋ ਗਏ । ਇਸ ਪ੍ਰਕਾਰ ਦੇ ਸੱਜਣ ਵਾਹਿਗੁਰੂ ਨਾਲ ਮਿਲੇ ਹੋਏ ਕਦੇ ਨਹੀਂ ਵਿੱਛੁੜਦੇ, ਜੇਹੜੇ ਕਰਤਾਰ ਨੇ ਆਪ ਆਪਣੇ ਨਾਲ ਮੇਲੇ ਹਨ ।

**ਇਕਨਾ ਦਰਸਨ ਕੀ ਪਰਤੀਤਿ ਨ ਆਈਆ ਸਬਦਿ ਨ ਕਰਹਿ ਵੀਚਾਰੁ ॥**
**ਵਿਛੁੜਿਆ ਕਾ ਕਿਆ ਵਿਛੁੜੈ ਜਿਨਾ ਦੂਜੈ ਭਾਇ ਪਿਆਰੁ ॥**

ਇਕਨਾਂ ਮਨਮੁਖਾਂ ਨੂੰ ਗੁਰਾਂ ਦੇ ਦਰਸ਼ਨ ਉਪਰ ਪ੍ਰਤੀਤ ਨਹੀਂ ਆਈ, ਅਤੇ ਨਾ ਹੀ ਉਹ ਗੁਰ ਉਪਦੇਸ਼ ਵਿਚਾਰ ਕਰਦੇ ਹਨ । ਉਹਨਾਂ ਵਿੱਛੁੜਿਆਂ ਦਾ ਕੀ ਵਿਛੋੜਨਾ ਹੈ ਉਹ ਤਾਂ ਅੱਗੇ ਹੀ ਵਿੱਛੁੜੇ ਹੋਏ ਹਨ,

ਅਥਵਾ:-ਉਹਨਾਂ ਵਿੱਛੁੜਿਆਂ ਹੋਇਆਂ ਦਾ ਕੀ ਕਰੇ ?

ਉੱਤਰ:-ਵਿਛੋੜਨਾ ਕਰੇ, ਜਿਨ੍ਹਾਂ ਮਨਮੁਖਾਂ ਦਾ ਦ੍ਵੈਤ ਭਾ ਵਿੱਚ ਪਿਆਰ ਹੈ ।

**ਮਨਮੁਖ ਸੇਤੀ ਦੋਸਤੀ ਥੋੜੜਿਆ ਦਿਨ ਚਾਰਿ ॥**
**ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ ਇਤੁ ਦੋਸਤੀ ਚਲਨਿ ਵਿਕਾਰ ॥**

ਮਨਮੁਖ ਪੁਰਸ਼ਾਂ ਨਾਲ ਜੇਹੜੀ ਦੋਸਤੀ ਕਰਨੀ ਹੈ, ਏਹ ਥੋਹੜੇ ਦਿਨ ਰਹਿਣ ਵਾਲੀ ਹੈ, ਕਿੰਨੇ ਦਿਨ ? ਉੱਤਰ:-ਚਾਰ ਕੁ ਦਿਨ ਰਹਿਣ ਵਾਲੀ ਹੈ। ਇਸ ਪ੍ਰੀਤੀ ਦੇ ਤੁੱਟਦਿਆਂ ਵਿਲਮੁ=ਦੇਰੀ ਨਹੀਂ ਹੁੰਦੀ, ਅਤੇ ਇਸ ਦੋਸਤੀ ਕਰਕੇ ਕਈ ਤਰ੍ਹਾਂ ਦੇ ਵਿਕਾਰ ਚਲਦੇ ਹਨ।

**ਜਿਨਾ ਅੰਦਰਿ ਸਚੇ ਕਾ ਭਉ ਨਾਹੀ ਨਾਮਿ ਨ ਕਰਹਿ ਪਿਆਰੁ ॥**
**ਨਾਨਕ ਤਿਨ ਸਿਉ ਕਿਆ ਕੀਚੈ ਦੋਸਤੀ ਜਿ ਆਪਿ ਭੁਲਾਏ ਕਰਤਾਰਿ ॥੧॥**

ਜਿਨ੍ਹਾਂ ਦੇ ਅੰਦਰ ਸੱਚੇ ਪਰਮੇਸ਼ਰ ਦਾ ਡਰ ਨਹੀਂ ਹੈ, ਅਤੇ ਨਾਮ ਵਿੱਚ ਵੀ ਪਿਆਰ ਨਹੀਂ ਕਰਦੇ। ਗੁਰੂ ਜੀ ਕਥਨ ਕਰਦੇ ਹਨ, ਉਹਨਾਂ ਦੇ ਨਾਲ ਦੋਸਤੀ ਕਿਆ ਕੀਚੈ=ਕੀਹ ਕਰਨੀ ਹੈ, ਜੇਹੜੇ ਮਨੁੱਖ ਕਰਤਾਰ ਨੇ ਆਪ ਹੀ ਭੁਲਾਏ ਹਨ ॥ ੧ ॥

**ਮਃ ੩ ॥ ਇਕਿ ਸਦਾ ਇਕਤੈ ਰੰਗਿ ਰਹਹਿ ਤਿਨ ਕੈ ਹਉ ਸਦ ਬਲਿਹਾਰੈ ਜਾਉ॥**
**ਤਨੁ ਮਨੁ ਧਨੁ ਅਰਪੀ ਤਿਨ ਕਉ ਨਿਵਿ ਨਿਵਿ ਲਾਗਉ ਪਾਇ ॥**

ਇੱਕ ਗੁਰਮੁਖ ਪੁਰਸ਼ ਸਦੀਵਕਾਲ ਇੱਕ ਪਰਮੇਸ਼ਰ ਦੇ ਰੰਗਿ=ਪ੍ਰੇਮ ਵਿੱਚ ਰਹਿੰਦੇ ਹਨ। ਮੈਂ ਸਦਾ ਹੀ ਉਹਨਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ। ਆਪਣਾ ਤਨ, ਮਨ, ਧਨ, ਸਭ ਉਹਨਾਂ ਨੂੰ ਸੌਂਪਦਾ ਹਾਂ, ਅਤੇ ਨਿਉਂ ਨਿਉਂ ਕੇ ਉਹਨਾਂ ਦੀ ਚਰਨੀ ਲੱਗਦਾ ਹਾਂ।

**ਤਿਨ ਮਿਲਿਆ ਮਨੁ ਸੰਤੋਖੀਐ ਤ੍ਰਿਸਨਾ ਭੁਖ ਸਭ ਜਾਇ ॥**
**ਨਾਨਕ ਨਾਮਿ ਰਤੇ ਸੁਖੀਏ ਸਦਾ ਸਚੇ ਸਿਉ ਲਿਵ ਲਾਇ ॥੨॥**

ਉਹਨਾਂ ਨਾਲ ਮਿਲਣ ਕਰਕੇ ਮਨ ਸੰਤੋਖੀ ਹੁੰਦਾ ਹੈ, ਅਤੇ ਸਭ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਭੁੱਖ ਚਲੀ ਜਾਂਦੀ ਹੈ। ਗੁਰੂ ਜੀ ਕਥਨ ਕਰਦੇ ਹਨ, ਜੋ ਪੁਰਸ਼ ਸੱਚੇ ਨਾਲ ਲਿਵ ਲਗਾਕੇ ਨਾਮ ਵਿੱਚ ਰੱਤੇ ਹਨ ਉਹ ਸਦੀਵਕਾਲ ਸੁਖੀ ਰਹਿੰਦੇ ਹਨ ॥ ੨ ॥

[ਪੰਨਾ ੫੮੮]

**ਪਉੜੀ ॥ ਤਿਸੁ ਗੁਰ ਕਉ ਹਉ ਵਾਰਿਆ ਜਿਨਿ ਹਰਿ ਕੀ ਹਰਿ ਕਥਾ ਸੁਣਾਈ ॥**
**ਤਿਸੁ ਗੁਰ ਕਉ ਸਦ ਬਲਿਹਾਰਣੈ ਜਿਨਿ ਹਰਿ ਸੇਵਾ ਬਣਤ ਬਣਾਈ ॥**

ਮੈਂ ਉਸ ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਜਿਸ ਗੁਰੂ ਨੇ ਮੈਨੂੰ ਹਰਿ ਹਰਿ ਦੀ ਕਥਾ ਸੁਣਾਈ ਹੈ। ਮੈਂ ਉਸ ਗੁਰੂ ਤੋਂ ਸਦਾ ਹੀ ਬਲਿਹਾਰ ਜਾਂਦਾ ਹਾਂ, ਜਿਸ ਗੁਰੂ ਨੇ ਹਰੀ ਦੀ ਸੇਵਾ ਰੂਪੀ ਬਣਾਵਟ ਬਣਾਈ ਹੈ।

**ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ ॥**
**ਤਿਸੁ ਗੁਰ ਕਉ ਸਾਬਾਸਿ ਹੈ ਜਿਨਿ ਹਰਿ ਸੋਝੀ ਪਾਈ ॥**

ਉਹ ਪਿਆਰਾ ਸਤਿਗੁਰੂ ਮੇਰੇ ਨਾਲ ਵਸਦਾ ਹੈ, ਓਹੀ ਮੈਨੂੰ ਜਿੱਥੇ ਕਿੱਥੇ ਛੁਡਾ ਲੈਂਦਾ ਹੈ। ਤਿਸ ਗੁਰੂ ਨੂੰ ਸਾਬਾਸਿ=ਧੰਨਤਾ ਜੋਗ ਹੈ, ਜਿਸ ਨੇ ਹਰੀ ਪ੍ਰਾਪਤੀ ਦੀ ਸੋਝੀ=ਗਿਆਤ ਪਾਈ ਹੈ।

**ਨਾਨਕੁ ਗੁਰ ਵਿਟਹੁ ਵਾਰਿਆ**
**ਜਿਨਿ ਹਰਿ ਨਾਮੁ ਦੀਆ ਮੇਰੇ ਮਨ ਕੀ ਆਸ ਪੁਰਾਈ ॥ ੫ ॥**

ਮੈਂ ਉਸ ਗੁਰੂ ਦੇ ਉੱਪਰੋਂ ਬਲਿਹਾਰ ਜਾਂਦਾ ਹਾਂ, ਜਿਸ ਨੇ ਹਰੀ ਨਾਮ ਦਿੱਤਾ ਹੈ ਅਤੇ ਮੇਰੇ ਮਨ ਦੀ ਆਸਾ ਪੁਰਾਈ=ਪੂਰੀ ਕੀਤੀ ਹੈ ॥ ੫ ॥

**ਸਲੋਕ ਮਃ ੩ ॥ ਤ੍ਰਿਸਨਾ ਦਾਧੀ ਜਲਿ ਮੁਈ ਜਲਿ ਜਲਿ ਕਰੇ ਪੁਕਾਰ ॥**
**ਸਤਿਗੁਰ ਸੀਤਲ ਜੇ ਮਿਲੈ ਫਿਰਿ ਜਲੈ ਨ ਦੂਜੀ ਵਾਰ ॥**

ਤ੍ਰਿਸ਼ਨਾ ਰੂਪੀ ਅੱਗ ਦੀ ਦਾਧੀ=ਸੜੀ ਹੋਈ ਇਹ ਜੀਵ ਰੂਪੀ ਇਸਤ੍ਰੀ ਸੜ ਮੋਈ ਹੈ, ਅਤੇ ਜਾਲਿ ਜਲਿ=ਸੜ ਸੜਕੇ ਪੁਕਾਰ ਕਰਦੀ ਹੈ। ਜੇਕਰ ਸੀਤਲ ਕਰਨ ਵਾਲਾ ਨਾਮ ਸਤਿਗੁਰਾਂ ਪਾਸੋਂ ਮਿਲ ਜਾਵੇ ਤਾਂ ਫਿਰ ਦੂਜੀ ਵਾਂਰ ਸੜਦੀ ਨਹੀਂ ਹੈ।

**ਨਾਨਕ ਵਿਣੁ ਨਾਵੈ ਨਿਰਭਉ ਕੋ ਨਹੀ ਜਿਚਰੁ ਸਬਦਿ ਨ ਕਰੇ ਵੀਚਾਰੁ ॥੧॥**

ਗੁਰੂ ਜੀ ਕਥਨ ਕਰਦੇ ਹਨ, ਹਰੀ ਨਾਮ ਤੋਂ ਬਿਨਾਂ ਨਿਰਭੈ ਕੋਈ ਨਹੀਂ, ਜਿਚਰੁ=ਜਦ ਤੱਕ ਗੁਰਾਂ ਦੇ ਉਪਦੇਸ਼ ਦਾ ਵਿਚਾਰ ਨਹੀਂ ਕਰਦੀ ॥ ੧ ॥

**ਮਃ ੩ ॥ ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ ॥**
**ਵਰਮੀ ਮਾਰੀ ਸਾਪੁ ਨ ਮਰੈ ਤਿਉ ਨਿਗੁਰੇ ਕਰਮ ਕਮਾਹਿ ॥**

ਭੇਖਾਂ ਦੇ ਧਾਰਨ ਨਾਲ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਅੱਗ ਨਹੀਂ ਬੁਝਦੀ, ਕਿਉਂਕਿ ਭੇਖੀ ਦੇ ਮਨ ਵਿਚ ਪਦਾਰਥਾਂ ਦੇ ਪਾਉਣ ਦੀ ਹਰ ਵੇਲੇ ਚਿੰਤਾ ਰਹਿੰਦੀ ਹੈ। ਜਿਵੇਂ ਵਰਮੀ ਮਾਰੀ=ਖੁੱਡ ਦੇ ਬੰਦ ਕੀਤਿਆਂ ਸੱਪ ਨਹੀਂ ਮਰਦਾ ਤੈਸੇ ਨਿਗੁਰੇ ਪੁਰਸ਼ਾਂ ਦੇ ਕਰਮ ਕਮਾਉਣੇ ਨਿਸਫਲ ਹਨ। ਭਾਵ-ਐਸਾ ਹੀ ਸਰੀਰ ਨੂੰ ਦੁਖ ਦਿੱਤਿਆਂ ਮਨ ਨਹੀਂ ਮਰਦਾ।

**ਸਤਿਗੁਰੁ ਦਾਤਾ ਸੇਵੀਐ ਸਬਦੁ ਵਸੈ ਮਨਿ ਆਇ ॥**
**ਮਨੁ ਤਨੁ ਸੀਤਲੁ ਸਾਂਤਿ ਹੋਇ ਤ੍ਰਿਸਨਾ ਅਗਨਿ ਬੁਝਾਇ ॥**

ਨਾਮ ਦਾਤੇ ਸਤਿਗੁਰਾਂ ਦੀ ਸੇਵਾ ਕਰੀਏ ਤਾਂ ਮਨ ਵਿਚ ਉਪਦੇਸ਼ ਆਕੇ ਵਸਦਾ ਹੈ। ਮਨ ਵੀ ਸੀਤ ਤੇ ਤਨ ਨੂੰ ਵੀ ਸ਼ਾਂਤੀ ਹੁੰਦੀ ਹੈ, ਤ੍ਰਿਸ਼ਨਾ ਰੂਪੀ ਅੱਗ ਬੁਝ ਜਾਂਦੀ ਹੈ।

**ਸੁਖਾ ਸਿਰਿ ਸਦਾ ਸੁਖੁ ਹੋਇ ਜਾ ਵਿਚਹੁ ਆਪੁ ਗਵਾਇ ॥**
**ਗੁਰਮੁਖਿ ਉਦਾਸੀ ਸੋ ਕਰੇ ਜਿ ਸਚਿ ਰਹੈ ਲਿਵ ਲਾਇ ॥**

ਜਾਂ ਹਿਰਦੇ ਵਿੱਚੋਂ ਆਪਾ ਭਾ ਹੰਕਾਰ ਨੂੰ ਗਵਾ ਦੇਵੇ, ਤਾਂ ਸੁਖਾਂ ਵਿੱਚੋਂ ਸਦਾ ਸ਼ਰੋਮਣੀ ਸੁਖ ਹੁੰਦਾ ਹੈ। ਗੁਰਾਂ ਦੁਆਰੇ ਉਦਾਸ-ਤਾਈ ਨੂੰ ਉਹ ਪੁਰਸ਼ ਧਾਰਨ ਕਰਦਾ ਹੈ, ਜੇਹੜਾ ਸੱਚ ਵਿੱਚ ਲਿਵ ਨੂੰ ਲਗਾ ਰਹਿੰਦਾ ਹੈ।

**ਚਿੰਤਾ ਮੂਲਿ ਨ ਹੋਵਈ ਹਰਿ ਨਾਮਿ ਰਜਾ ਆਘਾਇ ॥**
**ਨਾਨਕ ਨਾਮ ਬਿਨਾ ਨਹ ਛੂਟੀਐ ਹਉਮੈ ਪਚਹਿ ਪਚਾਇ ॥ ੨ ॥**

ਜੋ ਪੁਰਸ਼ ਹਰੀ ਨਾਮ ਜਪਕੇ ਇਸ ਲੋਕ ਦੇ ਪਦਾਰਥਾਂ ਤੋਂ ਰੱਜਿਆ ਹੈ ਅਤੇ ਪ੍ਰਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤ ਹੋਇਆ ਹੈ ਉਸ ਨੂੰ ਚਿੰਤਾ ਕਦਾਚਿਤ ਨਹੀਂ ਹੁੰਦੀ।

ਗੁਰੂ ਜੀ ਕਥਨ ਕਰਦੇ ਹਨ, ਨਾਮ ਤੋਂ ਬਿਨਾਂ ਛੁਟਕਾਰਾ ਨਹੀਂ ਹੁੰਦਾ, ਜੀਵ ਹਉਮੈ ਵਿੱਚ ਆਪ ਪਚਦਾ ਹੈ ਤੇ ਹੋਰਨਾਂ ਨੂੰ ਪਚਾਇ=ਖ਼ਰਾਬ ਕਰਦਾ ਹੈ ॥ ੨ ॥

**ਪਉੜੀ ॥ ਜਿਨੀ ਹਰਿ ਹਰਿ ਨਾਮੁ ਧਿਆਇਆ ਤਿਨੀ ਪਾਇਅੜੇ ਸਰਬ ਸੁਖਾ ॥**
**ਸਭੁ ਜਨਮੁ ਤਿਨਾ ਕਾ ਸਫਲੁ ਹੈ ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ ॥**

ਜਿਨ੍ਹਾਂ ਪੁਰਸ਼ਾਂ ਨੇ ਹਰਿ ਹਰਿ ਨਾਮ ਨੂੰ ਧਿਆਇਆ ਹੈ, ਉਹਨਾਂ ਨੇ ਸਾਰੇ ਸੁਖ ਪਾਉਣਾ ਕੀਤੇ ਹਨ। ਉਹਨਾਂ ਦਾ ਸਾਰਾ ਮਨੁੱਖਾ ਜਨਮ ਸਫਲਾ ਹੈ, ਜਿਸਦੇ ਮਨ ਵਿੱਚ ਹਰੀ ਦੇ ਨਾਮ ਦੀ ਭੁੱਖ ਲੱਗੀ ਹੈ।

**ਜਿਨੀ ਗੁਰ ਕੈ ਬਚਨਿ ਆਰਾਧਿਆ ਤਿਨ ਵਿਸਰਿ ਗਏ ਸਭਿ ਦੁਖਾ ॥**
**ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ ਚੁਖਾ ॥**

ਜਿਨ੍ਹਾਂ ਨੇ ਗੁਰਾਂ ਦੇ ਬਚਨਾਂ ਦੁਆਰੇ ਹਰੀ ਨੂੰ ਅਰਾਧਿਆ ਹੈ, ਉਹਨਾਂ ਦੇ ਸਾਰੇ ਦੁੱਖ ਵਿਸਰ ਗਏ ਹਨ। ਉਹ ਸੰਤ ਗੁਰੂ ਕੇ ਸਿੱਖ ਚੰਗੇ ਹਨ, ਜਿਸ ਨੂੰ ਚੁਖਾ=ਰੰਚਕ ਮਾਤ੍ਰ ਵੀ ਪਰਾਈ ਚਿੰਤਾ ਨਹੀਂ ਹੈ।

**ਧਨੁ ਧੰਨੁ ਤਿਨਾ ਕਾ ਗੁਰੂ ਹੈ ਜਿਸੁ ਅੰਮ੍ਰਿਤ ਫਲ ਹਰਿ ਲਾਗੇ ਮੁਖਾ ॥੬॥**

ਉਹਨਾਂ ਦਾ ਗੁਰੂ ਧੰਨ ਧੰਨ ਹੈ, ਜਿਨ੍ਹਾਂ ਦੇ ਮੂੰਹ ਵਿੱਚ ਹਰੀ ਨਾਮ ਅੰਮ੍ਰਿਤ ਰੂਪ ਫਲ ਲੱਗੇ ਹਨ ॥੬॥

**ਸਲੋਕ ਮਃ ੩ ॥ ਕਲਿ ਮਹਿ ਜਮੁ ਜੰਦਾਰੁ ਹੈ ਹੁਕਮੇ ਕਾਰ ਕਮਾਇ ॥**
**ਗੁਰਿ ਰਾਖੇ ਸੇ ਉਬਰੇ ਮਨਮੁਖਾ ਦੇਇ ਸਜਾਇ ॥**

ਕਲਜੁਗ ਵਿੱਚ, ਅਥਵਾ:–ਕਲਾ ਰੂਪ ਪਰਪੰਚ ਵਿੱਚ ਜਮ ਜਿੰਦ ਦਾ ਅਰੀ (ਦੁਸ਼ਮਣ) ਹੈ, ਜੋ ਹੁਕਮ ਦੇ ਵਿੱਚ ਕਾਰ ਕਮਾਉਂਦਾ ਹੈ। ਜਿਸ ਦੇ ਗੁਰੂ ਰੱਖਯਕ ਹਨ ਉਹ ਬਚ ਗਏ ਹਨ, ਮਨਮੁਖ ਪੁਰਸ਼ਾਂ ਨੂੰ ਜਮ ਸਜ਼ਾ ਦੇਂਦਾ ਹੈ।

**ਜਮਕਾਲੈ ਵਸਿ ਜਗੁ ਬਾਂਧਿਆ ਤਿਸਦਾ ਫਰੂ ਨ ਕੋਇ ॥**
**ਜਿਨਿ ਜਮੁ ਕੀਤਾ ਸੋ ਸੇਵੀਐ ਗੁਰਮੁਖਿ ਦੂਖੁ ਨ ਹੋਇ ॥**

ਇਹ ਸਾਰਾ ਜਗਤ ਜਮ ਕਾਲ ਦੇ ਵੱਸ ਵਿੱਚ ਬੱਧਾ ਹੋਇਆ ਹੈ ਇਸ ਲਈ ਉਸ ਦਾ ਫਰੂ=ਰੱਖਜਕ, ਅਥਵਾ:-ਹੱਥ ਫੜਨੇ ਵਾਲਾ ਕੋਈ ਨਹੀਂ ਹੈ। ਜਿਸ ਨੇ ਜਮ ਨੂੰ ਪੈਦਾ ਕੀਤਾ ਹੈ, ਅਥਵਾ:-ਜਿਸ ਨੇ ਜਮ ਨੂੰ ਲਗਾਉਣਾ ਕੀਤਾ ਹੈ, ਗੁਰਾਂ ਦੁਆਰੇ ਉਸ ਪਰਮੇਸ਼ਰ ਨੂੰ ਸੇਵਨਾ ਕਰੀਏ, ਤਾਂ ਉਸ ਗੁਰਮੁਖ ਪੁਰਸ਼ ਨੂੰ ਕੋਈ ਦੁੱਖ ਨਹੀਂ ਹੁੰਦਾ।

**ਨਾਨਕ ਗੁਰਮੁਖਿ ਜਮੁ ਸੇਵਾ ਕਰੇ ਜਿਨ ਮਨਿ ਸਚਾ ਹੋਇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਉਹਨਾਂ ਗੁਰਮੁਖਾਂ ਦੀ ਸੇਵਾ ਜਮ ਕਰਦਾ ਹੈ, ਜਿਨ੍ਹਾਂ ਗੁਰਮੁਖਾਂ ਦੇ ਮਨ ਵਿੱਚ ਉਹ ਸੱਚਾ ਵਾਹਿਗੁਰੂ ਹੁੰਦਾ ਹੈ ॥ ੧ ॥

**ਮਃ ੩ ॥ ਏਹਾ ਕਾਇਆ ਰੋਗਿ ਭਰੀ ਬਿਨੁ ਸਬਦੈ ਦੁਖੁ ਹਉਮੈ ਰੋਗੁ ਨ ਜਾਇ ॥**
**ਸਤਿਗੁਰੁ ਮਿਲੈ ਤਾ ਨਿਰਮਲ ਹੋਵੈ ਹਰਿ ਨਾਮੋ ਮੰਨਿ ਵਸਾਇ ॥**

ਇਹ ਦੇਹ ਰੋਗਾਂ ਨਾਲ ਭਰੀ ਹੋਈ ਹੈ, ਗੁਰ ਉਪਦੇਸ਼ ਤੋਂ ਬਿਨਾਂ ਦੁਖਦਾਈ ਹਉਮੈ ਰੂਪੀ ਰੋਗ ਨਹੀਂ ਜਾਂਦਾ। ਸਤਿਗੁਰਾਂ ਨਾਲ ਮਿਲਕੇ ਹਰੀ ਨਾਮ ਨੂੰ ਮਨ ਵਿੱਚ ਵਸਾਵੇ ਤਾਂ ਮਨ ਸ਼ੁੱਧ ਹੁੰਦਾ ਹੈ।

**ਨਾਨਕ ਨਾਮੁ ਧਿਆਇਆ ਸੁਖਦਾਤਾ ਦੁਖੁ ਵਿਸਰਿਆ ਸਹਜਿ ਸੁਭਾਇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਨੇ ਸੁਖ ਦਾਤੇ ਦਾ ਨਾਮ ਧਿਆਇਆ ਹੈ, ਉਸ ਦਾ ਦੁੱਖ ਸੁਤੇ ਸਿੱਧ ਵਿੱਸਰ ਗਿਆ ਹੈ ॥ ੨ ॥

**ਪਉੜੀ ॥ ਜਿਨਿ ਜਗਜੀਵਨੁ ਉਪਦੇਸਿਆ**
**ਤਿਸੁ ਗੁਰ ਕਉ ਹਉ ਸਦਾ ਘੁਮਾਇਆ ॥**
**ਤਿਸੁ ਗੁਰ ਕਉ ਹਉ ਖੰਨੀਐ ਜਿਨਿ ਮਧੁਸੂਦਨੁ ਹਰਿਨਾਮੁ ਸੁਣਾਇਆ ॥**

ਜਿਸ ਗੁਰੂ ਨੇ ਜਗਜੀਵਨੁ=ਪਰਮੇਸ਼ਰ ਦੀ ਪ੍ਰਾਪਤੀ ਦਾ ਉਪਦੇਸ਼ ਦਿੱਤਾ ਹੈ, ਉਸ ਗੁਰੂ ਉੱਤੋਂ ਮੈਂ ਸਦਾ ਘੁਮਾਇਆ=ਬਲਿਹਾਰ ਜਾਂਦਾ ਹਾਂ। ਮੈਂ ਉਸ ਗੁਰੂ ਤੋਂ ਖੰਨੀਐ=ਕੁਰਬਾਨ ਜਾਂਦਾ ਹਾਂ, ਜਿਸ ਨੇ ਮਧੂ ਦੈਂਤ ਦੇ ਸੂਦਨੁ=ਨਾਸ ਕਰਨ ਵਾਲੇ ਹਰੀ ਦਾ ਨਾਮ ਸੁਣਾਇਆ ਹੈ।

**ਤਿਸੁ ਗੁਰ ਕਉ ਹਉ ਵਾਰਣੈ ਜਿਨਿ ਹਉਮੈ ਬਿਖੁ ਸਭੁ ਰੋਗੁ ਗਵਾਇਆ ॥**
**ਤਿਸੁ ਸਤਿਗੁਰ ਕਉ ਵਡ ਪੁੰਨੁ ਹੈ ਜਿਨਿ ਅਵਗਣ ਕਟਿ ਗੁਣੀ ਸਮਝਾਇਆ।**

ਮੈਂ ਉਸ ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਜਿਸ ਨੇ ਹਉਮੈ ਰੂਪੀ ਰੋਗ ਤੇ ਬਿਖੁ ਸਭੁ-ਸਾਰਿਆਂ ਵਿਸ਼ਿਆਂ ਨੂੰ ਨਾਸ ਕੀਤਾ ਹੈ। ਉਸ ਗੁਰੂ ਨੂੰ ਬੜਾ ਭਾਰੀ ਪੁੰਨ ਪ੍ਰਾਪਤ ਹੁੰਦਾ ਹੈ। ਜਿਸ ਗੁਰੂ ਨੇ ਔਗੁਣਾਂ ਨੂੰ ਕੱਟ ਕੇ ਗੁਣੀ=ਪਰਮਾਤਮਾ ਦੀ ਪ੍ਰਾਪਤੀ ਦਾ ਜਤਨ ਸਮਝਾ ਦਿੱਤਾ ਹੈ।

**[ਪੰਨਾ ਪ੯੯] ਸੋ ਸਤਿਗੁਰੁ ਤਿਨ ਕਉ ਭੇਟਿਆ**
**ਜਿਨ ਕੈ ਮੁਖਿ ਮਸਤਕਿ ਭਾਗੁ ਲਿਖਿ ਪਾਇਆ ॥੭॥**

ਉਹ ਸਤਿਗੁਰੂ ਉਹਨਾਂ ਨੂੰ ਭੇਟਿਆ=ਮਿਲਿਆ ਹੈ, ਜਿਨ੍ਹਾਂ ਦੇ ਮਸਤਕਿ=ਮੱਥੇ ਉੱਪਰ ਮੁਖ ਭਾਗਾਂ ਦਾ ਲੇਖ ਲਿਖ ਪਾਇਆ ਹੈ ॥ ੭ ॥

**ਸਲੋਕੁ ਮਃ ੩ ॥ ਭਗਤਿ ਕਰਹਿ ਮਰਜੀਵੜੇ ਗੁਰਮੁਖਿ ਭਗਤਿ ਸਦਾ ਹੋਇ ॥**
**ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ ॥**

ਮਰਜੀਵੜੇ=ਸੰਸਾਰ ਦੀ ਤਰਫ਼ੋਂ ਮਰੇ ਹੋਏ ਜੋ ਗੁਰਮੁਖ ਹਨ ਓਹੀ ਪਰਮੇਸ਼ਰ ਦੀ ਭਗਤੀ ਕਰਦੇ ਹਨ, ਉਹਨਾਂ ਦੀ ਭਗਤੀ ਕੀਤੀ ਹੋਈ ਸਦੀਵਕਾਲ ਕਬੂਲ ਹੁੰਦੀ ਹੈ। ਕਿਉਂਕਿ ਉਹਨਾਂ ਮਰਜੀਵੜਿਆਂ ਨੂੰ ਧੁਰ ਤੋਂ ਹੀ ਵਾਹਿਗੁਰੂ ਨੇ ਭਗਤੀ ਰੂਪੀ ਖਜ਼ਾਨਾ ਬਖਸ਼ਿਆ ਹੋਇਆ ਹੈ, ਇਸ ਲਈ ਉਸ ਨੂੰ ਕੋਈ ਭੀ ਮੇਟ ਨਹੀਂ ਸਕਦਾ।

**ਗੁਣ ਨਿਧਾਨੁ ਮਨਿ ਪਾਇਆ ਏਕੋ ਸਚਾ ਸੋਇ ॥**
**ਨਾਨਕ ਗੁਰਮੁਖਿ ਮਿਲਿ ਰਹੇ ਫਿਰਿ ਵਿਛੋੜਾ ਕਦੇ ਨ ਹੋਇ ॥ ੧ ॥**

ਗੁਣਾਂ ਦਾ ਨਿਧਾਨੁ=ਖਜ਼ਾਨਾ ਜੋ ਇੱਕ ਸੱਚਾ ਹੈ ਉਸ ਨੂੰ ਉਹਨਾਂ ਨੇ ਮਨ ਵਿਚ ਪਾ ਲਿਆ ਹੈ। ਗੁਰੂ ਜੀ ਕਥਨ ਕਰਦੇ ਹਨ, ਗੁਰਮੁਖ ਪੁਰਸ਼ ਉਸ ਵਾਹਿਗੁਰੂ ਨਾਲ ਐਸੇ ਮਿਲ ਰਹੇ ਹਨ, ਜਿਸ ਤੇ ਫਿਰ ਉਹਨਾਂ ਦਾ ਵਿਛੋੜਾ ਕਦੇ ਨਹੀਂ ਹੁੰਦਾ ॥ ੧ ॥

**ਮਃ ੩ ॥ ਸਤਿਗੁਰ ਕੀ ਸੇਵ ਨ ਕੀਨੀਆ ਕਿਆ ਓਹੁ ਕਰੇ ਵੀਚਾਰੁ ॥**
**ਸਬਦੈ ਸਾਰ ਨ ਜਾਣਈ ਬਿਖੁ ਭੂਲਾ ਗਾਵਾਰੁ ॥**

ਜਿਸ ਪੁਰਸ਼ ਨੇ ਸਤਿਗੁਰਾਂ ਦੀ ਸੇਵਾ ਨਹੀਂ ਕੀਤੀ, ਉਸ ਨੇ ਸੱਤ ਅਸੱਤ ਦੇ ਨਿਰਨੇ ਦਾ ਵੀਚਾਰ ਕੀ ਕਰਨਾ ਹੈ। ਜੋ ਗੁਰਾਂ ਦੇ ਉਪਦੇਸ਼ ਦੀ ਸਾਰ=ਕਦਰ ਨਹੀਂ ਜਾਣਦਾ, ਉਹ ਗਾਵਾਰੁ=ਮੂਰਖ ਵਿਸ਼ਿਆਂ ਵਿਚ ਭੁੱਲਾ ਫਿਰਦਾ ਹੈ।

**ਅਗਿਆਨੀ ਅੰਧੁ ਬਹੁ ਕਰਮ ਕਮਾਵੈ ਦੂਜੈ ਭਾਇ ਪਿਆਰੁ ॥**
**ਅਣਹੋਦਾ ਆਪੁ ਗਣਾਇਦੇ ਜਮੁ ਮਾਰਿ ਕਰੇ ਤਿਨ ਖੁਆਰੁ ॥**

ਅੰਧਾ ਅਗਿਆਨੀ ਪੁਰਸ਼ ਬਹੁਤ ਪ੍ਰਕਾਰ ਦੇ ਕਰਮਾਂ ਨੂੰ ਕਮਾਉਂਦਾ ਹੈ, ਅਤੇ ਦ੍ਵੈਤ ਭਾ ਵਿਚ ਪਿਆਰ ਕਰਦਾ ਹੈ। ਅਣਹੋਦਾ=ਆਪਣੇ ਵਿਚ ਸ਼ੁਭ ਗੁਣ ਕੋਈ ਨਹੀਂ ਹੈ, ਪਰ ਆਪਣੇ ਆਪ ਨੂੰ ਸਰੇਸ਼ਟ ਗਿਣਾਂਦੇ ਹਨ, ਜਮ ਉਹਨਾਂ ਨੂੰ ਮਾਰਕੇ ਖੁਆਰੁ=ਖ਼ਰਾਬ ਕਰਦਾ ਹੈ।

**ਨਾਨਕ ਕਿਸਨੋ ਆਖੀਐ ਜਾ ਆਪੇ ਬਖਸਣਹਾਰੁ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਕਿਸ ਨੂੰ ਜਾਕੇ ਕੁਝ ਆਖਣਾ ਕਰੀਏ, ਜਦ ਆਪ ਹੀ ਵਾਹਿਗੁਰੂ ਬਖਸ਼ਣੇ ਵਾਲਾ ਹੈ ॥ ੨ ॥

**ਪਉੜੀ ॥ ਤੂ ਕਰਤਾ ਸਭੁ ਕਿਛੁ ਜਾਣਦਾ ਸਭਿ ਜੀਅ ਤੁਮਾਰੇ ॥**
**ਜਿਸੁ ਤੂ ਭਾਵੈ ਤਿਸੁ ਤੂ ਮੇਲਿ ਲੈਹਿ ਕਿਆ ਜੰਤ ਵਿਚਾਰੇ ॥**

ਹੇ ਕਰਤਾ ਵਾਹਿਗੁਰੂ ! ਤੂੰ ਸਭ ਕੁਝ ਜਾਣਦਾ ਹੈਂ, ਕਿਉਂਕਿ ਸਾਰੇ ਜੀਅ ਤੇਰੇ ਹੀ ਪੈਦਾ ਕੀਤੇ ਹੋਏ ਹਨ। ਜਿਸ ਨੂੰ ਤੂੰ ਚਾਹੁੰਦਾ ਹੈਂ ਉਸ ਨੂੰ ਤੂੰ ਆਪਣੇ ਨਾਲ ਮੇਲ ਲੈਂਦਾ ਹੈਂ, ਇਹ ਜੀਵ ਵਿਚਾਰੇ ਕੌਣ ਹਨ, ਜੋ ਆਪਣੇ ਆਪ ਤੈਨੂੰ ਮਿਲ ਸਕਣ।

**ਤੂ ਕਰਣ ਕਾਰਣ ਸਮਰਥੁ ਹੈ ਸਚੁ ਸਿਰਜਣਹਾਰੇ ॥**
**ਜਿਸੁ ਤੂ ਮੇਲਹਿ ਪਿਆਰਿਆ ਸੋ ਤੁਧੁ ਮਿਲੈ ਗੁਰਮੁਖਿ ਵੀਚਾਰੇ ॥**

ਹੇ ਸੱਚੇ ਸਿਰਜਣਹਾਰ ! ਤੂੰ ਸਭ ਕਾਰਨਾਂ ਦੇ ਕਰਨੇ ਨੂੰ ਸਮਰੱਥ ਹੈਂ। ਹੇ ਪਿਆਰਿਆ ! ਜਿਸ ਨੂੰ ਤੂੰ ਆਪਣੇ ਨਾਲ ਮੇਲਦਾ ਹੈਂ, ਉਹ ਤੈਨੂੰ ਮਿਲਦਾ ਹੈ, ਪਰ ਇਸ ਗੱਲ ਨੂੰ ਗੁਰਮੁਖ ਜਨ ਹੀ ਵਿਚਾਰਦੇ ਹਨ।

**ਹਉ ਬਲਿਹਾਰੀ ਸਤਿਗੁਰ ਆਪਣੇ ਜਿਨਿ ਮੇਰਾ ਹਰਿ ਅਲਖੁ ਲਖਾਰੇ ॥ ੮ ॥**

ਮੈਂ ਆਪਣੇ ਸਤਿਗੁਰਾਂ ਤੋਂ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਮੇਰਾ ਅਲਖ ਹਰੀ ਮੈਨੂੰ ਲਖਾਰੇ=ਜਣਾ ਦਿੱਤਾ ਹੈ ॥ ੮ ॥

**ਸਲੋਕ ਮਃ ੩ ॥ ਰਤਨਾ ਪਾਰਖੁ ਜੋ ਹੋਵੈ ਸੁ ਰਤਨਾ ਕਰੇ ਵੀਚਾਰੁ ॥**
**ਰਤਨਾ ਸਾਰ ਨ ਜਾਣਈ ਅਗਿਆਨੀ ਅੰਧੁ ਅੰਧਾਰੁ ॥**

ਜੋ ਪੁਰਸ਼ ਰਤਨਾਂ ਦੇ ਪਰਖਣੇ ਵਾਲਾ ਹੁੰਦਾ ਹੈ ਓਹੀ ਰਤਨਾਂ ਦੀ ਵੀਚਾਰ ਕਰਦਾ ਹੈ। ਏਸੇ ਤਰ੍ਹਾਂ ਸ਼ੁਭ ਗੁਣਾਂ ਦੇ ਪਰਖਣੇ ਵਾਲਾ ਜੋ ਹੁੰਦਾ ਹੈ ਓਹੀ ਸ਼ੁਭ-ਗੁਣਾਂ ਦਾ ਵਿਚਾਰ ਕਰਦਾ ਹੈ। ਸ਼ੁਭ ਗੁਣਾਂ ਰੂਪੀ ਰਤਨਾਂ ਦੀ ਸਾਰ=ਕਦਰ ਨੂੰ ਜੇਹੜਾ ਨਹੀਂ ਜਾਣਦਾ, ਉਸ ਅੰਧੇ ਅਗਿਆਨੀ ਨੂੰ ਅਨ੍ਹੇਰਾ ਹੀ ਰਹਿੰਦਾ ਹੈ।

**ਰਤਨੁ ਗੁਰੂ ਕਾ ਸਬਦੁ ਹੈ ਬੂਝੈ ਬੂਝਣਹਾਰੁ ॥**
**ਮੂਰਖ ਆਪੁ ਗਣਾਇਦੇ ਮਰਿ ਜੰਮਹਿ ਹੋਇ ਖੁਆਰੁ ॥**

ਗੁਰਾਂ ਦਾ ਜੋ ਉਪਦੇਸ਼ ਹੈ ਏਹੀ ਰਤਨ ਰੂਪ ਹੈ, ਕੋਈ ਵਿਰਲਾ ਹੀ ਬੁੱਝਣੇ ਵਾਲਾ ਇਸ ਉਪਦੇਸ਼ ਰੂਪੀ ਰਤਨ ਨੂੰ ਸਮਝਦਾ ਹੈ। ਮੂਰਖ ਪੁਰਸ਼ ਆਪਣੇ ਆਪ ਨੂੰ ਗਣਾਉਂਦੇ ਹਨ, ਇਸ ਤੇ ਉਹ ਮਰਨੇ ਜੰਮਣੇ ਵਿਚ ਖ਼ਰਾਬ ਹੁੰਦੇ ਹਨ।

**ਨਾਨਕ ਰਤਨਾ ਸੋ ਲਹੈ ਜਿਸੁ ਗੁਰਮੁਖਿ ਲਗੈ ਪਿਆਰੁ ॥**

**ਸਦਾ ਸਦਾ ਨਾਮੁ ਉਚਰੈ ਹਰਿ ਨਾਮੋ ਨਿਤ ਬਿਉਹਾਰੁ ॥**

ਗੁਰੂ ਜੀ ਕਥਨ ਕਰਦੇ ਹਨ, ਉਪਦੇਸ਼ ਰੂਪ ਰਤਨ ਨੂੰ ਉਹ ਪੁਰਸ਼ ਲਹੈ=ਲੈਂਦਾ ਹੈ, ਜਿਸ ਗੁਰਮੁਖ ਦਾ ਮੁਖੀ ਗੁਰਾਂ ਵਿਚ ਪ੍ਰੇਮ ਲੱਗਾ ਹੈ। ਉਹ ਸਦਾ ਸਦਾ ਨਾਮ ਨੂੰ ਉਚਰੈ=ਉਚਾਰਦਾ ਹੈ, ਅਤੇ ਹਰੀ ਨਾਮ ਦਾ ਨਿਤਾ ਪ੍ਰਤੀ ਵਿਹਾਰ ਕਰਦਾ ਹੈ।

**ਕ੍ਰਿਪਾ ਕਰੇ ਜੇ ਆਪਣੀ ਤਾ ਹਰਿ ਰਖਾ ਉਰ ਧਾਰਿ ॥ ੧ ॥**

ਜੇਕਰ ਪਰਮੇਸ਼ਰ ਆਪਣੀ ਕਿਰਪਾ ਦ੍ਰਿਸ਼ਟੀ ਕਰੇ, ਤਾਂ ਇਹ ਜੀਵ ਹਿਰਦੇ ਵਿਚ ਹਰੀ ਨੂੰ ਧਾਰ ਰੱਖਦਾ ਹੈ ॥ ੧ ॥

**ਮਃ ੩ ॥ ਸਤਿਗੁਰ ਕੀ ਸੇਵ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ ॥**

**ਮਤ ਤੁਮ ਜਾਣਹੁ ਓਇ ਜੀਵਦੇ ਓਇ ਆਪਿ ਮਾਰੇ ਕਰਤਾਰਿ ॥**

ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਨਹੀਂ ਕੀਤੀ, ਅਤੇ ਜਿਨ੍ਹਾਂ ਦਾ ਹਰੀ ਨਾਮ ਸਿਮਰਨ ਵਿਚ ਪ੍ਰੇਮ ਨਹੀਂ ਲੱਗਾ। ਤੁਸੀਂ ਉਹਨਾਂ ਨੂੰ ਮਤਾਂ ਜੀਂਵਦਾ ਜਾਣੋ, ਕਿਉਂਕਿ ਉਨ੍ਹਾਂ ਨੂੰ ਕਰਤਾਰ ਨੇ ਆਪ ਮਾਰ ਦਿੱਤਾ ਹੈ।

**ਹਉਮੈ ਵਡਾ ਰੋਗੁ ਹੈ ਭਾਇ ਦੂਜੈ ਕਰਮ ਕਮਾਇ ॥**

**ਨਾਨਕ ਮਨਮੁਖਿ ਜੀਵਦਿਆ ਮੁਏ ਹਰਿ ਵਿਸਰਿਆ ਦੁਖੁ ਪਾਇ ॥ ੨ ॥**

ਉਨ੍ਹਾਂ ਦੇ ਅੰਦਰ ਹਉਮੈ ਰੂਪੀ ਇੱਕ ਵੱਡਾ ਰੋਗ ਹੈ, ਉਹ ਦ੍ਵੈਤ ਭਾ ਦੇ ਸਹਿਤ ਕਰਮ ਕਮਾਉਂਦੇ ਹਨ। ਗੁਰੂ ਜੀ ਕਥਨ ਕਰਦੇ ਹਨ, ਮਨਮੁਖ ਪੁਰਸ਼ ਜੀਉਂਦਿਆਂ ਹੀ ਮੋਇਆਂ ਵਰਗੇ ਹਨ, ਉਹਨਾਂ ਨੂੰ ਹਰੀ ਨਾਮ ਭੁੱਲ ਗਿਆ ਹੈ ਇਸ ਲਈ ਉਹ ਦੁੱਖ ਪਾਉਂਦੇ ਹਨ ॥ ੨ ॥

**ਪਉੜੀ ॥ ਜਿਸੁ ਅੰਤਰੁ ਹਿਰਦਾ ਸੁਧੁ ਹੈ ਤਿਸੁ ਜਨ ਕਉ ਸਭਿ ਨਮਸਕਾਰੀ ॥**

**ਜਿਸੁ ਅੰਦਰਿ ਨਾਮੁ ਨਿਧਾਨੁ ਹੈ ਤਿਸੁ ਜਨ ਕਉ ਹਉ ਬਲਿਹਾਰੀ ॥**

ਜਿਸ ਪੁਰਸ਼ ਦਾ ਅੰਦਰੋਂ ਹਿਰਦਾ ਸ਼ੁੱਧ ਹੈ, ਉਸ ਪੁਰਸ਼ ਨੂੰ ਸਾਰੇ ਲੋਕ ਮੱਥਾ ਟੇਕਦੇ ਹਨ। ਜਿਸ ਪੁਰਸ਼ ਦੇ ਅੰਦਰ ਨਾਮ ਨਿੱਧੀਆਂ ਦਾ ਖਜ਼ਾਨਾ ਹੈ, ਉਸ ਪੁਰਸ਼ ਤੋਂ ਮੈਂ ਬਲਿਹਾਰ ਜਾਂਦਾ ਹਾਂ।

**ਜਿਸੁ ਅੰਦਰਿ ਬੁਧਿ ਬਿਬੇਕੁ ਹੈ ਹਰਿ ਨਾਮੁ ਮੁਰਾਰੀ ॥**

**ਸੋ ਸਤਿਗੁਰੁ ਸਭਨਾ ਕਾ ਮਿਤੁ ਹੈ ਸਭ ਤਿਸਹਿ ਪਿਆਰੀ ॥**

ਜਿਸ ਦੀ ਬੁੱਧੀ ਅੰਦਰ ਵਿਵੇਕ ਹੈ, ਅਤੇ ਹਰੀ ਮੁਰਾਰੀ ਦਾ ਨਾਮ ਹੈ। ਉਹ ਸਤਿਗੁਰੂ ਸਾਰਿਆਂ ਦਾ ਮਿਤੁ=ਮਿੱਤਰ ਹੈ, ਅਤੇ ਸਾਰੇ ਲੋਕ ਤਿਨ੍ਹਾਂ ਨਾਲ ਪਿਆਰ ਕਰਦੇ ਹਨ।

**ਸਭੁ ਆਤਮ ਰਾਮੁ ਪਸਾਰਿਆ ਗੁਰ ਬੁਧਿ ਬੀਚਾਰੀ ॥ ੯ ॥**

ਗੁਰਾਂ ਨੇ ਬੁੱਧਾਂ ਵਿਚ ਏਹ ਗੱਲ ਵਿਚਾਰੀ ਹੈ, ਕਿ ਰਾਮ ਨੇ ਸਾਰਿਆਂ ਵਿਚ ਆਤਮ=ਆਪਣਾ ਆਪ ਪਸਾਰਿਆ ਹੋਇਆ ਹੈ ॥ ੯ ॥

## ਸਲੋਕ ਮਃ ੩ ॥

**ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਵਿਚਿ ਹਉਮੈ ਕਰਮ ਕਮਾਹਿ ॥**
**ਬਿਨੁ ਸਤਿਗੁਰ ਸੇਵੇ ਠਉਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ ॥**

ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਏਹ ਜੀਵ ਹਉਮੈ ਦੇ ਵਿਚ ਲੱਗਕੇ ਜਿਤਨੇ ਕੁ ਕਰਮ ਕਮਾਉਂਦਾ ਹੈ, ਉਹ ਸਭ ਜੀਵ ਕੇ ਤਾਂਈਂ ਬੰਧਨ ਰੂਪ ਹਨ। ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਸਰੂਪ ਰੂਪੀ ਠਉਰ=ਜਗ੍ਹਾ ਨੂੰ ਨਹੀਂ ਪਾਂਵਦਾ, ਬਸ, ਮਰਨ ਜੰਮਣ ਵਿਚ ਆਉਂਦਾ ਜਾਂਦਾ ਹੈ।

[ਪੰਨਾ ਪ੯੦]

**ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨ ਮਾਹਿ ॥**
**ਨਾਨਕ ਬਿਨੁ ਸਤਿਗੁਰ ਸੇਵੇ ਜਮਪੁਰਿ ਬਧੇ ਮਾਰੀਅਨਿ**
**ਮੁਹਿ ਕਾਲੈ ਉਠਿ ਜਾਹਿ ॥ ੧ ॥**

ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਇਹ ਜੀਵ ਫਿੱਕੇ ਬਚਨ ਬੋਲਦਾ ਹੈ, ਅਤੇ ਇਸ ਦੇ ਮਨ ਵਿਚ ਹਰੀ ਨਾਮ ਵੱਸਦਾ ਨਹੀਂ। ਗੁਰੂ ਜੀ ਕਥਨ ਕਰਦੇ ਹਨ, ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਜਮਪੁਰੀ ਵਿਚ ਬੱਧੇ ਹੋਏ ਮਾਰੀਦੇ ਹਨ, ਅਤੇ ਕਾਲੇ ਮੂੰਹ ਵਾਲੇ ਜਮਦੂਤਾਂ ਨਾਲ ਉੱਠਕੇ ਜਾਂਦੇ ਹਨ ॥ ੧ ॥

**ਮਹਲਾ ੧ ॥ ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ॥**
**ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ॥ ੨ ॥**

ਐਹੋ ਜੇਹੀ ਰੀਤੀ ਜਾਲਉ - ਸਾੜ ਦਿਓ, ਜਿਸ ਰੀਤੀ ਕਰਕੇ ਮੈਨੂੰ ਪਿਆਰਾ ਵਾਹਿਗੁਰੂ ਵੀਸਰੈ=ਭੁੱਲ ਜਾਂਦਾ ਹੈ। ਗੁਰੂ ਜੀ ਕਥਨ ਕਰਦੇ ਹਨ, ਓਹੀ ਪ੍ਰੀਤੀ ਭਲੀ ਹੈ, ਜਿਸ ਕਰਕੇ ਸਾਹਿਬ=ਮਾਲਕ ਨਾਲ ਇੱਜ਼ਤ ਬਣੀ ਰਹੈ=ਰਹਿੰਦੀ ਹੈ ॥ ੨ ॥

**ਪਉੜੀ ॥ ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ ॥**
**ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ ॥**

ਹੇ ਭਾਈ! ਇੱਕ ਹਰੀ ਦਾਤੇ ਨੂੰ ਸੇਵਨਾ ਕਰੋ, ਅਤੇ ਇੱਕ ਹਰੀ ਨੂੰ ਧਿਆਉਣਾ ਕਰੋ। ਜੇ ਇੱਕ ਹਰੀ ਦਾਤੇ ਪਾਸੋਂ ਮੰਗੀਏ, ਤਾਂ ਮਨ ਚਿੰਦਿਆ=ਮਨ-ਇੱਛਤ ਫਲ ਪਾਈਦਾ ਹੈ।

**ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ ॥**
**ਜਿਨਿ ਸੇਵਿਆ ਤਿਨਿ ਫਲੁ ਪਾਇਆ ਤਿਸੁ ਜਨ ਕੀ ਸਭ ਭੁਖ ਗਵਾਈਐ ॥**

ਜੇਕਰ ਪਰਮੇਸ਼ਰ ਨੂੰ ਛੱਡਕੇ, ਦੂਜੇ ਪਾਸੋਂ ਕੋਈ ਵਸਤੂ ਮੰਗੀਏ ਤਾਂ ਲੱਜਿਆ (ਸ਼ਰਮ) ਵਿਚ ਮਰਨਾ ਹੁੰਦਾ ਹੈ। ਜਿਸ ਨੇ ਇਕ ਪਰਮੇਸ਼ਰ ਨੂੰ ਸੇਵਿਆ ਹੈ ਤਿਸਨੇ ਗਿਆਨ-ਫਲ ਪਾਇਆ ਹੈ, ਅਤੇ ਤਿਸ ਪੁਰਸ਼ ਦੀ ਸਾਰੀ ਭੁੱਖ ਦੂਰ ਹੋ ਜਾਂਦੀ ਹੈ।

**ਨਾਨਕੁ ਤਿਨ ਵਿਟਹੁ ਵਾਰਿਆ**
**ਜਿਨ ਅਨਦਿਨੁ ਹਿਰਦੈ ਹਰਿਨਾਮੁ ਧਿਆਈਐ ॥ ੧੦ ॥**

ਗੁਰੂ ਜੀ ਕਥਨ ਕਰਦੇ ਹਨ, ਤਿਸਦੇ ਵਿਟਹੁ=ਉੱਪਰੋਂ ਮੈਂ ਵਾਰਿਆ=ਬਲਿਹਾਰ ਜਾਂਦਾ ਹਾਂ, ਜਿਸ ਨੇ ਰਾਤ-ਦਿਨੇ ਹਿਰਦੇ ਵਿਚ ਹਰੀ ਨਾਮ ਨੂੰ ਧਿਆਇਆ ਹੈ ॥ ੧੦ ॥

**ਸਲੋਕੁ ਮਃ ੩ ॥**

**ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ ਆਪੇ ਲਇਅਨੁ ਜਨ ਲਾਇ ॥**
**ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ ॥**

ਮੇਰਾ ਪਿਆਰਾ ਪਰਮੇਸ਼ਰ ਭਗਤ-ਜਨਾਂ ਨੂੰ ਆਪ ਤੁਠਾ=ਪ੍ਰਸੰਨ ਹੋਇਆ ਹੈ, ਭਗਤ ਜਨਾਂ ਨੂੰ ਆਪਣੀ ਸ਼ਰਨ ਵਿਚ ਆਪ ਹੀ ਲਗਾ ਲੀਤਾ ਹੈ। ਸਰੂਪ ਦੀ ਪਾਤਸ਼ਾਹੀ ਭਗਤ-ਜਨਾਂ ਨੂੰ ਦਿੱਤੀ ਹੈ, ਅਤੇ ਹਰੀ ਨੇ ਉਹਨਾਂ ਸੰਤਾਂ ਦੇ ਸਿਰ ਉੱਪਰ ਸੱਚਾ ਜਸ ਰੂਪੀ ਛਤਰ ਬਣਾਇਆ ਹੈ।

**ਸਦਾ ਸੁਖੀਏ ਨਿਰਮਲੇ ਸਤਿਗੁਰ ਕੀ ਕਾਰ ਕਮਾਇ ॥**
**ਰਾਜੇ ਓਇ ਨ ਆਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ ॥**

ਸਤਿਗੁਰਾਂ ਦੀ ਸੇਵਾ ਰੂਪੀ ਕਾਰ ਕਮਾਕੇ ਭਗਤ-ਜਨ ਸਦੀਵਕਾਲ ਸੁਖੀ ਤੇ ਨਿਰਮਲੇ=ਸ਼ੁੱਧ ਹਨ। ਉਹ ਰਾਜੇ ਨਹੀਂ ਆਖੀਂਦੇ, ਜੋ ਆਪਸ ਵਿਚ ਲੜ ਮਰਦੇ ਤੇ ਫਿਰ ਜੂਨੀਆਂ ਵਿਚ ਪਾਹਿ=ਪੈਂਦੇ ਹਨ।

**ਨਾਨਕ ਵਿਣੁ ਨਾਵੈ ਨਕੀਂ ਵਢੀਂ ਫਿਰਹਿ ਸੋਭਾ ਮੂਲਿ ਨ ਪਾਹਿ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਨਾਮ ਤੋਂ ਬਿਨਾਂ ਮਨਮੁਖ ਪੁਰਸ਼ ਜਸ ਰੂਪੀ ਨੱਕ ਵਢਾਈ ਫਿਰਦੇ ਹਨ, ਤੇ ਮੂਲਿ=ਕਦਾਚਿਤ ਸੋਭਾ ਨੂੰ ਨਹੀਂ ਪਾਉਂਦੇ ॥ ੧ ॥

ਯਥਾ:–ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ ॥ [ਪੰਨਾ ੫੨੮

**ਮਃ ੩ ॥ ਸੁਣਿ ਸਿਖਿਐ ਸਾਦੁ ਨ ਆਇਓ ਜਿਚਰੁ ਗੁਰਮੁਖਿ ਸਬਦਿ ਨ ਲਾਗੈ ॥**
**ਸਤਿਗੁਰਿ ਸੇਵਿਐ ਨਾਮੁ ਮਨਿ ਵਸੈ ਵਿਚਹੁ ਭ੍ਰਮੁ ਭਉ ਭਾਗੈ ॥**

ਜਿਚਰੁ=ਜਦ ਤੱਕ ਮੁਖ ਗੁਰਾਂ ਦਾ ਉਪਦੇਸ਼ ਮਨ ਵਿਚ ਨਹੀਂ ਲੱਗਦਾ, ਤਦ ਤੱਕ ਸਿੱਖਿਆ ਸੁਣਕੇ ਭੀ ਸਾਦੁ=ਆਨੰਦ ਨਹੀਂ ਆਉਂਦਾ। ਸਤਿਗੁਰਾਂ ਦੀ ਸੇਵਾ ਕਰਨ ਨਾਲ ਮਨ ਵਿਚ ਨਾਮ ਵਸਦਾ ਹੈ, ਅਤੇ ਹਿਰਦੇ ਵਿਚੋਂ ਭਰਮ ਤੇ ਡਰ ਦੂਰ ਹੋ ਜਾਂਦਾ ਹੈ।

**ਜੇਹਾ ਸਤਿਗੁਰ ਨੋ ਜਾਣੈ ਤੇਹੋ ਹੋਵੈ ਤਾ ਸਚਿ ਨਾਮਿ ਲਿਵ ਲਾਗੈ ॥**

ਜੇਹੋ ਜੇਹਾ ਸਤਿਗੁਰਾਂ ਨੋ=ਨੂੰ ਜਾਣਦਾ ਹੈ ਤੇਹੋ ਜੇਹਾ ਫਲ ਹੋਵੈ=ਹੁੰਦਾ ਹੈ, ਜੇਕਰ ਬ੍ਰਹਮ ਸਰੂਪ ਕਰਕੇ ਜਾਣੇ ਤਾਂ ਸਚ-ਨਾਮ ਵਿਚ ਲਿਵ ਲੱਗਦੀ ਹੈ।

ਯਥਾ:-ਨਿਵਰੈ ਦੂਰਿ ਦੂਰਿ ਫੁਨਿ ਨਿਵਰੈ ਜਿਨਿ ਜੈਸਾ ਕਰਿ ਮਾਨਿਆ ॥ [ਪੰਨਾ ੩੩੩

**ਨਾਨਕ ਨਾਮਿ ਮਿਲੈ ਵਡਿਆਈ ਹਰਿ ਦਰਿ ਸੋਹਨਿ ਆਗੈ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਨਾਮ ਜਪਣ ਨਾਲ ਵਡਿਆਈ ਮਿਲਦੀ ਹੈ, ਅਤੇ ਅੱਗੇ ਜਾਕੇ ਹਰੀ ਦੇ ਦਰ ਵਿਚ ਭੀ ਸੋਹਨਿ=ਸੋਭਾ ਹੁੰਦੀ ਹੈ ॥ ੨ ॥

**ਪਉੜੀ ॥ ਗੁਰਸਿਖਾਂ ਮਨਿ ਹਰਿ ਪ੍ਰੀਤਿ ਹੈ ਗੁਰੁ ਪੂਜਣ ਆਵਹਿ ॥**

**ਹਰਿ ਨਾਮੁ ਵਣੰਜਹਿ ਰੰਗ ਸਿਉ ਲਾਹਾ ਹਰਿ ਨਾਮੁ ਲੈ ਜਾਵਹਿ ॥**

ਗੁਰਸਿੱਖਾਂ ਦੇ ਮਨ ਵਿਚ ਹਰੀ ਦੀ ਪ੍ਰੀਤੀ ਹੈ, ਜਿਸ ਕਰਕੇ ਗੁਰੂ ਨੂੰ ਪੂਜਣ ਆਉਂਦੇ ਹਨ। ਰੰਗ ਸਿਉ=ਪ੍ਰੇਮ ਨਾਲ ਹਰੀ ਨਾਮ ਨੂੰ ਵਣੰਜਹਿ=ਖਰੀਦਦੇ ਹਨ, ਅਤੇ ਹਰੀ ਨਾਮ ਦਾ ਲਾਭ ਲੈ ਜਾਂਦੇ ਹਨ।

**ਗੁਰਸਿਖਾ ਕੇ ਮੁਖ ਉਜਲੇ ਹਰਿ ਦਰਗਹ ਭਾਵਹਿ ॥**

**ਗੁਰੁ ਸਤਿਗੁਰੁ ਬੋਹਲੁ ਹਰਿ ਨਾਮ ਕਾ ਵਡਭਾਗੀ ਸਿਖ ਗੁਣ ਸਾਂਝ ਕਰਾਵਹਿ ॥**

ਗੁਰਸਿੱਖਾਂ ਦੇ ਮੂੰਹ ਉੱਜਲੇ ਹਨ, ਜੋ ਹਰੀ ਦੀ ਦਰਗਾਹ ਵਿਚ ਭਾਉਂਦੇ ਹਨ। ਗੁਰੁ=ਪੂਜਨੀਕ ਸਤਿਗੁਰਾਂ ਪਾਸ ਹਰੀ ਨਾਮ ਰੂਪ ਦਾਣਿਆਂ ਦਾ ਬੋਹਲ (ਢੇਰ) ਹੈ, ਵਡਭਾਗੀ ਸਿੱਖ ਜੇਹੜੇ ਹਨ, ਉਹ ਗੁਣਾਂ ਦੀ ਸਾਂਝ=ਭਾਈ-ਵਾਲੀ ਆਪ ਕਰਦੇ ਤੇ ਹੋਰਨਾਂ ਪਾਸੋਂ ਕਰਵਾਉਂਦੇ ਹਨ।

**ਤਿਨਾ ਗੁਰਸਿਖਾ ਕੰਉ ਹਉ ਵਾਰਿਆ**

**ਜੋ ਬਹਦਿਆ ਉਠਦਿਆ ਹਰਿਨਾਮੁ ਧਿਆਵਹਿ ॥ ੧੧ ॥**

ਮੈਂ ਉਹਨਾਂ ਗੁਰਸਿੱਖਾਂ ਤੋਂ ਬਲਿਹਾਰ ਜਾਂਦਾ ਹਾਂ, ਜੋ ਬਹਦਿਆਂ ਉੱਠਦਿਆਂ ਹਰੀ ਨਾਮ ਧਿਆਉਂਦੇ ਹਨ ॥ ੧੧ ॥

**ਸਲੋਕ ਮਃ ੩ ॥ ਨਾਨਕ ਨਾਮੁ ਨਿਧਾਨੁ ਹੈ ਗੁਰਮੁਖਿ ਪਾਇਆ ਜਾਇ ॥**

**ਮਨਮੁਖ ਘਰਿ ਹੋਦੀ ਵਥੁ ਨ ਜਾਣਨੀ ਅੰਧੇ ਭਉਕਿ ਮੁਏ ਬਿਲਲਾਇ ॥ ੧ ॥**

ਸਤਿਗੁਰਦੇਵ ਜੀ ਕਥਨ ਕਰਦੇ ਹਨ, ਪਰਮੇਸ਼ਰ ਦਾ ਨਾਮ ਨਿਧੀਆਂ ਦਾ ਖਜ਼ਾਨਾ ਹੈ। ਪਰ, ਉਹ ਨਾਮ ਗੁਰਾਂ ਦੁਆਰੇ ਪਾਇਆ ਜਾਂਦਾ ਹੈ। ਮਨਮੁਖ ਪੁਰਸ਼ ਆਤਮ-ਵਸਤੂ ਘਰ ਹੁੰਦੀ ਨੂੰ ਭੀ ਜਾਣਦੇ ਨਹੀਂ, ਅੰਨ੍ਹੇ ਅਗਿਆਨੀ ਪੁਰਸ਼ ਵਿਰਲਾਪ ਕਰਦੇ ਭੌਂਕਦੇ ਮਰ ਜਾਂਦੇ ਹਨ ॥੧॥

**ਮਃ ੩ ॥ ਕੰਚਨ ਕਾਇਆ ਨਿਰਮਲੀ ਜੋ ਸਚਿ ਨਾਮਿ ਸਚਿ ਲਾਗੀ ॥**

**ਨਿਰਮਲ ਜੋਤਿ ਨਿਰੰਜਨੁ ਪਾਇਆ ਗੁਰਮੁਖਿ ਭ੍ਰਮੁ ਭਉ ਭਾਗੀ ॥**

ਉਹ ਕਾਇਆ=ਬੁੱਧੀ ਕੰਚਨ=ਸੋਨੇ ਵਾਂਗੂੰ ਨਿਰਮਲ ਹੈ, ਜੋ ਸਚਿ=ਨਿਸਚੇ ਕਰਕੇ ਸੱਚ ਨਾਮ ਵਿਚ ਲੱਗੀ ਹੋਈ ਹੈ। ਗੁਰਾਂ ਦੁਆਰੇ ਨਿਰਮਲ ਜੋਤੀ ਨਿਰੰਜਨ ਨੂੰ ਪਾਇਆ ਤਾਂ ਭਰਮ ਭਉ ਸਭ ਭਾਗੀ=ਦੌੜ ਗਏ।

**ਨਾਨਕ ਗੁਰਮੁਖਿ ਸਦਾ ਸੁਖੁ ਪਾਵਹਿ ਅਨਦਿਨੁ ਹਰਿ ਬੈਰਾਗੀ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਰਾਤ-ਦਿਨ ਹਰੀ ਵਿਚ ਬੈਰਾਗੀ=ਪ੍ਰੇਮ ਧਾਰਕੇ ਗੁਰਮੁਖ ਪੁਰਸ਼ ਸਦਾ ਸੁਖ ਨੂੰ ਪਾਂਵਦਾ ਹੈ ॥ ੨ ॥

**ਪਉੜੀ ॥ ਸੇ ਗੁਰਸਿਖ ਧਨੁ ਧੰਨੁ ਹੈ ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ ॥**

ਉਹ ਗੁਰੂ ਦੇ ਸਿੱਖ ਧੰਨ ਧੰਨ ਹਨ, ਜਿਨ੍ਹਾਂ ਨੇ ਕੰਨੀ=ਕਿਨਾਰੇ ਕਰਨ ਵਾਲਾ,
ਅਥਵਾ :-ਕੰਨੀ=ਕੰਨ ਦੇਕੇ ਹਰੀ ਨਾਮ ਦਾ ਉਪਦੇਸ਼ ਗੁਰਾਂ ਤੋਂ ਸੁਣਿਆਂ ਹੈ।

**ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਤਿਨਿ ਹੰਉਮੈ ਦੁਬਿਧਾ ਭੰਨੀ ॥**

ਜਿਨ੍ਹਾਂ ਨੂੰ ਗੁਰਿ=ਪੂਜਨੀਕ ਸਤਿਗੁਰਾਂ ਨੇ ਨਾਮ ਦ੍ਰਿੜ੍ਹਾਇਆ ਹੈ, ਉਹਨਾਂ ਨੇ ਹਉਮੈ ਤੇ ਦੁਬਿਧਾ ਭੰਨੀ=ਭੰਨ ਦਿੱਤੀ ਹੈ।

**ਬਿਨੁ ਹਰਿ ਨਾਵੈ ਕੋ ਮਿਤ੍ਰੁ ਨਾਹੀ ਵੀਚਾਰਿ ਡਿਠਾ ਹਰਿ ਜੰਨੀ ॥**

ਹਰਿ ਜੰਨੀ=ਹਰੀ ਜਨਾਂ ਨੇ ਵਿਚਾਰ ਕੇ ਦੇਖਿਆ ਹੈ, ਕਿ ਹਰੀ ਨਾਮ ਤੋਂ ਬਿਨਾਂ ਜੀਵ ਦਾ ਕੋਈ ਮਿੱਤਰ ਨਹੀਂ ਹੈ।

[ਪੰਨਾ ੫੯੧]

**ਜਿਨਾ ਗੁਰਸਿਖਾ ਕਉ ਹਰਿ ਸੰਤੁਸਟੁ ਹੈ ਤਿਨੀ ਸਤਿਗੁਰ ਕੀ ਗਲ ਮੰਨੀ ॥**
**ਜੋ ਗੁਰਮੁਖਿ ਨਾਮੁ ਧਿਆਇਦੇ ਤਿਨੀ ਚੜੀ ਚਵਗਣਿ ਵੰਨੀ ॥ ੧੨ ॥**

ਜਿਨਾ=ਜਿਨ੍ਹਾਂ ਗੁਰਸਿੱਖਾਂ ਉੱਤੇ ਹਰੀ ਸੰਤੁਸਟੁ=ਪ੍ਰਸੰਨ ਹੋਇਆ ਹੈ, ਤਿਨੀ=ਉਹਨਾਂ ਨੇ ਸਤਿਗੁਰਾਂ ਦੀ ਕਹੀ ਹੋਈ ਗੱਲ ਮੰਨੀ ਹੈ। ਜੋ ਗੁਰਮੁਖ ਜਨ ਨਾਮ ਨੂੰ ਧਿਆਉਂਦੇ ਹਨ, ਤਿਨੀ=ਉਹਨਾਂ ਨੂੰ ਚਵਗਣਿ=ਚਤੁਰਥ ਭੂਮਿਕਾ ਦੀ ਵੰਨੀ=ਰੰਗਤ ਚੜ੍ਹੀ ਹੈ ॥ ੧੨ ॥

**ਸਲੋਕ ਮਃ ੩ ॥ ਮਨਮੁਖੁ ਕਾਇਰੁ ਕਰੂਪੁ ਹੈ ਬਿਨੁ ਨਾਵੈ ਨਕੁ ਨਾਹਿ ॥**
**ਅਨਦਿਨੁ ਧੰਧੈ ਵਿਆਪਿਆ ਸੁਪਨੈ ਭੀ ਸੁਖੁ ਨਾਹਿ ॥**

ਮਨਮੁਖ ਪੁਰਸ਼ ਕਾਇਰ ਹੈ ਅਤੇ ਕਰੂਪੁ=ਸਫਾਈ ਰੂਪੀ ਰੂਪ ਤੋਂ ਰਹਿਤ ਹੈ, ਨਾਮ ਤੋਂ ਬਿਨਾਂ ਹੋਣ ਕਰਕੇ ਜਸ ਰੂਪੀ ਨੱਕ ਨਹੀਂ ਹੈ। ਰਾਤ-ਦਿਨ ਧੰਧਿਆਂ ਵਿਚ ਵਿਆਪਿਆ=ਲੱਗ ਰਿਹਾ ਹੈ, ਸੁਪਨੈ=ਸੁਪਨੇ ਮਾਤ੍ਰ ਵੀ, ਅਥਵਾ :-ਸੰਸਾਰ ਸੁਪਨੇ ਵਿਚ, ਸੁਪਨੈ=ਕਦਾਚਿਤ ਉਸ ਨੂੰ ਸੁਖ ਨਹੀਂ ਹੁੰਦਾ।

**ਨਾਨਕ ਗੁਰਮੁਖਿ ਹੋਵਹਿ ਤਾ ਉਬਰਹਿ ਨਾਹਿ ਤ ਬਧੇ ਦੁਖ ਸਹਾਹਿ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਜੇਕਰ ਉਹ ਮਨਮੁਖ ਗੁਰਮੁਖ ਹੋਣਗੇ ਤਾਂ ਬਚ ਜਾਣਗੇ, ਨਹੀਂ ਤਾਂ ਬੱਧੇ ਹੋਏ ਦੁੱਖਾਂ ਨੂੰ ਸਹਾਰਨਗੇ ॥ ੧ ॥

**ਮਃ ੩ ॥ ਗੁਰਮੁਖਿ ਸਦਾ ਦਰਿ ਸੋਹਣੇ ਗੁਰ ਕਾ ਸਬਦੁ ਕਮਾਹਿ ॥**
**ਅੰਤਰਿ ਸਾਂਤਿ ਸਦਾ ਸੁਖੁ ਦਰਿ ਸਚੈ ਸੋਭਾ ਪਾਹਿ ॥**

ਉਹ ਗੁਰਮੁਖ ਸਦਾ ਹੀ ਦਰਗਾਹ ਵਿਚ ਸੋਭਦੇ ਹਨ, ਜੋ ਗੁਰਾਂ ਦਾ ਉਪਦੇਸ਼ ਕਮਾਉਂਦੇ ਹਨ। ਉਹਨਾਂ ਦੇ ਅੰਦਰ ਸਦਾ ਸ਼ਾਂਤੀ ਸੁਖ ਵਸਦਾ ਹੈ, ਅਤੇ ਉਹ ਸੱਚੇ ਦਰ ਵਿਚ ਸੋਭਾ ਪਾਉਂਦੇ ਹਨ।

**ਨਾਨਕ ਗੁਰਮੁਖਿ ਹਰਿ ਨਾਮੁ ਪਾਇਆ ਸਹਜੇ ਸਚਿ ਸਮਾਹਿ ॥੨॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਗੁਰਮੁਖ ਨੇ ਗੁਰਾਂ ਦੁਆਰੇ ਹਰੀ ਨਾਮ ਪਾਇਆ ਹੈ ਉਹ ਸੁਤੇ ਸਿੱਧ ਸਚ ਵਿਚ ਸਮਾਉਂਦੇ ਹਨ ॥ ੨ ॥

**ਪਉੜੀ ॥ ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ ॥**
**ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ ॥**

ਗੁਰਮੁਖਿ=ਗੁਰਾਂ ਦੁਆਰੇ-ਪ੍ਰਹਿਲਾਦ ਭਗਤ ਨੇ ਹਰੀ ਨੂੰ ਜਪਕੇ ਮੁਕਤੀ ਪਾਈ ਹੈ*।
ਗੁਰਮੁਖਿ=ਗੁਰਾਂ ਦੁਅ ਰੇ ਰਾਜਾ ਜਨਕ ਨੇ ਹਰੀ ਨਾਮ ਵਿਚ ਲਿਵ ਲਗਾਈ ਹੈ।
ਅਥਵਾ :-ਗੁਰਮੁਖ ਜੋ ਜਨਕ ਰਾਜਾ ਹੈ ਉਸ ਦੁਆਰੇ ਸੁਕਦੇਵ ਨੇ ਹਰੀ ਨਾਮ ਵਿਚ ਲਿਵ ਲਗਾਈ ਹੈ।

**ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ ॥**
**ਬਿਨੁ ਗੁਰ ਹਰਿਨਾਮੁ ਨ ਕਿਨੈ ਪਾਇਆ ਮੇਰੇ ਭਾਈ ॥**

ਮੁਖੀ ਗੁਰੂ ਜੋ ਵਸਿਸਟ ਜੀ ਹਨ, ਉਹਨਾਂ ਨੇ ਹਰਿ=ਰਾਮਚੰਦ੍ਰ ਜੀ ਨੂੰ ਉਪਦੇਸ਼ ਸੁਣਾਇਆ ਹੈ ਅਰਥਾਤ ਸ੍ਰੀ ਰਾਮਚੰਦ੍ਰ ਜੀ ਨੇ ਵਸਿਸਟ ਮਹਾਰਾਜ ਜੀ ਪਾਸੋਂ ਉਪਦੇਸ਼ ਗ੍ਰਹਿਣ ਕੀਤਾ ਹੈ। ਹੇ ਮੇਰੇ ਭਾਈ! ਗੁਰਾਂ ਤੋਂ ਬਿਨਾਂ ਕਿਸੀ ਨੇ ਭੀ ਹਰੀ ਨਾਮ ਨਹੀਂ ਪਾਇਆ।

**ਗੁਰਮੁਖਿ ਹਰਿ ਭਗਤਿ ਹਰਿ ਆਪਿ ਲਹਾਈ ॥੧੩॥**

ਮੁਖੀ ਗੁਰੂ ਜੋ ਦੁਰਬਾਸ਼ਾ ਜੀ ਹਨ, ਉਹਨਾਂ ਨੇ ਹਰੀ ਦੀ ਭਗਤੀ ਹਰਿ=ਕ੍ਰਿਸ਼ਨ ਜੀ ਨੂੰ ਆਪ ਲਹਾਈ=ਲਭਾਈ ਹੈ ॥ ੧੩ ॥

**ਸਲੋਕੁ ਮਃ ੩ ॥**

**ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ ॥**
**ਓਸਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ ॥**

*ਨੋਟ :-ਪ੍ਰਹਿਲਾਦ ਦੇ ਗੁਰੂ ਨਾਰਦ ਜੀ ਹਨ। ਜਨਕ ਰਾਜਾ ਜੀ ਦੇ ਗੁਰੂ ਅਸ਼ਟਾ ਵਕ੍ਰ ਜੀ ਹਨ।

ਜਿਸ ਨੂੰ ਸਤਿਗੁਰੂ ਦੀ ਪ੍ਰਤੀਤ ਨਹੀਂ ਆਈ, ਅਤੇ ਉਪਦੇਸ਼ ਵਿੱਚ ਭਾਉ=ਪ੍ਰੇਮ ਨਹੀਂ ਲੱਗਾ। ਉਸ ਨੂੰ ਸੁਖ ਉਤਪਤ ਨਹੀਂ ਹੁੰਦਾ, ਭਾਵੇਂ ਸਉ ਗੇੜਾ=ਸੈਂਕੜੇ ਵਾਰੀ ਆਵੇ ਜਾਵੇ।

**ਨਾਨਕ ਗੁਰਮੁਖਿ ਸਹਜਿ ਮਿਲੈ ਸਚੇ ਸਿਉ ਲਿਵ ਲਾਉ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਸੱਚੇ ਨਾਲ ਲਿਵ ਲਗਾਣ ਕਰਕੇ ਗੁਰਮੁਖ ਜਨ ਸਹਜਿ=ਗਿਆਨ ਵਿੱਚ ਮਿਲਦਾ ਹੈ ॥ ੧ ॥

**ਮਃ ੩ ॥ ਏ ਮਨ ਐਸਾ ਸਤਿਗੁਰੁ ਖੋਜਿ ਲਹੁ**
**ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ ॥**

ਹੇ ਮਨ ! ਤੂੰ ਐਸੇ ਸਤਿਗੁਰਾਂ ਨੂੰ ਖੋਜਿ=ਲੱਭ ਲੈ, ਜਿਸ ਦੀ ਸੇਵਾ ਕੀਤਿਆਂ ਜਨਮ ਮਰਨ ਦਾ ਦੁੱਖ ਚਲਿਆ ਜਾਵੇ।

**ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ ॥**

ਗੁਰ-ਉਪਦੇਸ਼ ਦੁਆਰਾ ਹਉਮੈ ਨੂੰ ਸਾੜ ਦੇ, ਤਾਂ ਫਿਰ ਮੂਲ=ਕਦਾਚਿਤ ਸੰਸਾ ਨਹੀਂ ਹੋਵੇਗਾ।

**ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ ॥**
**ਅੰਤਰਿ ਸਾਂਤਿ ਮਨਿ ਸੁਖੁ ਹੋਇ ਸਚ ਸੰਜਮਿ ਕਾਰ ਕਮਾਇ ॥**

ਹਿਰਦੇ ਵਿੱਚੋਂ ਝੂਠ ਦੀ ਪਾਲਿ=ਵੱਟ ਨਿਕਲ ਜਾਵੇ, ਤਾਂ ਮਨ ਵਿੱਚ ਸੱਚਾ ਆ ਕੇ ਵਸਦਾ ਹੈ। ਸਚ ਸੰਜਮਿ=ਨਿਸ਼-ਕਪਟ ਇੰਦ੍ਰੀਆਂ ਦੇ ਦਮਨ ਕਰਨੇ ਰੂਪੀ ਕਾਰ ਦੇ ਕਮਾਉਣ ਕਰਕੇ ਮਨ ਅੰਦਰ ਸ਼ਾਂਤੀ ਸੁਖ ਹੁੰਦਾ ਹੈ।

**ਨਾਨਕ ਪੂਰੈ ਕਰਮਿ ਸਤਿਗੁਰੁ ਮਿਲੈ ਹਰਿ ਜੀਉ ਕਿਰਪਾ ਕਰੇ ਰਜਾਇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਪੂਰਬਲੇ ਸਰੇਸ਼ਟ ਕਰਮ ਹੋਵਣ ਤਾਂ ਸਤਿਗੁਰ ਦੇਵ ਜੀ ਮਿਲਦੇ ਹਨ, ਜਾਂ ਸਤਿਗੁਰ ਦੇਵ ਜੀ ਮਿਲਣ ਤਾਂ ਰਜਾਇ=ਆਗਿਆ ਦੇ ਕਰਨ ਵਾਲਾ ਹਰਿ ਜੀਉ ਕਿਰਪਾ ਕਰਦਾ ਹੈ ॥ ੨ ॥

**ਪਉੜੀ ॥ ਜਿਸ ਕੈ ਘਰਿ ਦੀਬਾਨੁ ਹਰਿ ਹੋਵੈ**
**ਤਿਸ ਕੀ ਮੁਠੀ ਵਿਚਿ ਜਗਤੁ ਸਭੁ ਆਇਆ ॥**

ਜਿਸ ਪੁਰਸ਼ ਦੇ ਘਰਿ=ਹਿਰਦੇ ਵਿੱਚ ਹਰੀ ਦਾ ਦੀਬਾਨੁ=ਆਸਰਾ ਹੁੰਦਾ ਹੈ, ਉਸ ਦੀ ਮੁੱਠੀ ਵਿੱਚ ਸਾਰਾ ਜਗਤ ਆਇਆ ਹੈ। ਜਿਵੇਂ ਮੁੱਠੀ ਵਿੱਚ ਜੋ ਚੀਜ਼ ਹੋਵੇ ਉਹ ਆਪਣੇ ਅਧੀਨ ਹੁੰਦੀ ਹੈ, ਇਸੀ ਪ੍ਰਕਾਰ ਸਾਰਾ ਜਗਤ ਉਸ ਦੇ ਅਧੀਨ ਹੈ।

**ਤਿਸ ਕਉ ਤਲਕੀ ਕਿਸੈ ਦੀ ਨਾਹੀ**
**ਹਰਿ ਦੀਬਾਨਿ ਸਭਿ ਆਣਿ ਪੈਰੀ ਪਾਇਆ ॥**

ਉਸ ਪੁਰਸ਼ ਨੂੰ ਕਿਸੇ ਦੀ ਤਲਕੀ=ਮੁਥਾਜੀ, ਅਥਵਾ:-ਇੱਛਾ ਨਹੀਂ ਹੈ, ਦੀਬਾਨਿ=ਆਸਰਾ ਰੂਪ ਹਰੀ ਨੇ ਸਭਨਾਂ ਨੂੰ ਲਿਆਕੇ ਤਿਸਦੀ ਪੈਰੀਂ ਪਾਇਆ ਹੈ।

**ਮਾਣਸਾ ਕਿਅਹੁ ਦੀਬਾਣਹੁ ਕੋਈ ਨਸਿ ਭਜਿ ਨਿਕਲੈ**
**ਹਰਿ ਦੀਬਾਣਹੁ ਕੋਈ ਕਿਥੈ ਜਾਇਆ ॥**

ਮਾਣਸਾ ਕਿਅਹੁ ਦੀਬਾਣਹੁ=ਮਨੁੱਖਾਂ ਦੇ ਆਸਰੇ ਹੇਠੋਂ ਤਾਂ ਕੋਈ ਨੱਸ ਭੱਜਕੇ ਨਿਕਲ ਸਕਦਾ ਹੈ, ਪਰ ਹਰੀ ਦੇ ਦੀਬਾਣਹੁ=ਆਸਰੇ ਹੇਠੋਂ ਨਿਕਲਕੇ ਕੋਈ ਕਿੱਥੇ ਜਾ ਸਕਦਾ ਹੈ।

**ਸੋ ਐਸਾ ਹਰਿ ਦੀਬਾਨੁ ਵਸਿਆ ਭਗਤਾ ਕੈ ਹਿਰਦੈ**
**ਤਿਨਿ ਰਹਦੇ ਖੁਹਦੇ ਆਣਿ ਸਭਿ ਭਗਤਾ ਅਗੈ ਖਲਵਾਇਆ ॥**

ਉਹ ਐਸਾ ਦੀਬਾਨੁ=ਆਸਰਾ ਰੂਪ ਹਰੀ ਭਗਤਾਂ ਦੇ ਹਿਰਦੇ ਵਿੱਚ ਵਸ ਰਿਹਾ ਹੈ, ਤਿਸ ਹਰੀ ਨੇ ਬਾਕੀ ਰਹਦੇ ਖੁਹਦੇ=ਬਚੇ ਬੁਚੇ, ਅਥਵਾ:-ਜੋ ਰਹਿਦੇ ਖੁਹਦੇ=ਖਹਿੰਦੇ ਸਨ ਉਹ ਸਾਰੇ ਲਿਆਕੇ ਭਗਤਾਂ ਅੱਗੇ ਖਲਵਾ ਦਿੱਤੇ ਹਨ।

**ਹਰਿ ਨਾਵੈ ਕੀ ਵਡਿਆਈ ਕਰਮਿ ਪਰਾਪਤਿ ਹੋਵੈ**
**ਗੁਰਮੁਖਿ ਵਿਰਲੈ ਕਿਨੈ ਧਿਆਇਆ ॥ ੧੪ ॥**

ਹਰੀ ਨਾਮ ਦੀ ਵਡਿਆਈ ਪੂਰਬਲੇ ਕਰਮਾਂ ਨਾਲ ਪ੍ਰਾਪਤ ਹੁੰਦੀ ਹੈ, ਉਸ ਹਰੀ ਨੂੰ ਕਿਨੈ=ਕਿਸੀ ਵਿਰਲੇ ਗੁਰਮੁਖ ਨੇ ਧਿਆਉਣਾ ਕੀਤਾ ਹੈ ॥ ੧੪ ॥

**ਸਲੋਕੁ ਮਃ ੩ ॥**

**ਬਿਨੁ ਸਤਿਗੁਰ ਸੇਵੇ ਜਗਤੁ ਮੁਆ ਬਿਰਥਾ ਜਨਮੁ ਗਵਾਇ ॥**
**ਦੂਜੈ ਭਾਇ ਅਤਿ ਦੁਖੁ ਲਗਾ ਮਰਿ ਜੰਮੈ ਆਵੈ ਜਾਇ ॥**

ਸਤਿਗੁਰਾਂ ਦੀ ਸੇਵਾ ਕੀਤੇ ਤੋਂ ਬਿਨਾਂ ਸਾਰਾ ਜਗਤ ਨਿਸਫਲ ਮਰ ਰਿਹਾ ਹੈ, ਅਮੋਲਕ ਮਨੁੱਖਾ ਜਨਮ ਨੂੰ ਵਿਅਰਥ ਗਵਾਕੇ। ਦ੍ਵੈਤ ਭਾ ਕਰਕੇ ਏਹ ਅਤਿਅੰਤ ਦੁੱਖ ਲੱਗਾ ਹੈ, ਜੇਹੜਾ ਜੰਮਣ ਮਰਨ ਵਿੱਚ ਔਂਦਾ ਜਾਂਦਾ ਹੈ।

**ਵਿਸਟਾ ਅੰਦਰਿ ਵਾਸੁ ਹੈ ਫਿਰਿ ਫਿਰਿ ਜੂਨੀ ਪਾਇ ॥**
**ਨਾਨਕ ਬਿਨੁ ਨਾਵੈ ਜਮੁ ਮਾਰਸੀ ਅੰਤਿ ਗਇਆ ਪਛੁਤਾਇ ॥ ੧ ॥**

ਤੇ ਉਸ ਦਾ ਗੰਦਗੀ ਅੰਦਰ ਵਾਸਾ ਹੁੰਦਾ ਹੈ ਤੇ ਵਾਰੰ-ਵਾਰ ਜੂਨੀਆਂ ਵਿੱਚ ਪੈਂਦਾ ਹੈ।

ਗੁਰੂ ਜੀ ਕਥਨ ਕਰਦੇ ਹਨ, ਹਰੀ ਨਾਮ ਤੋਂ ਬਿਨਾਂ ਜਮ ਮਾਰਦਾ ਹੈ, ਅਤੇ ਅੰਤਿ=ਪ੍ਰਾਣਾਂ ਦੇ ਵਿਜੋਗ ਕਾਲ ਵੇਲੇ ਗਿਆ ਹੋਇਆ ਪਸ਼ਚਾਤਾਪ ਕਰਦਾ ਹੈ ॥ ੧ ॥

**ਮਃ ੩ ॥ ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥**

ਇਸ ਸੰਸਾਰ ਵਿੱਚ ਇੱਕ ਪਰਮੇਸ਼ਰ ਹੀ ਪੁਰਖ ਹੈ, ਸਬਾਈ=ਸਾਰੀ ਸ੍ਰਿਸ਼ਟੀ ਵਿੱਚ ਹੋਰ ਸਗਲੀ=ਸਾਰੀਆਂ ਨਾਰੀਆਂ (ਇਸਤ੍ਰੀਆਂ) ਹਨ।

**[ਪੰਨਾ ੫੯੨] ਸਭਿ ਘਟ ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ ॥**
**ਪੂਰੈ ਗੁਰਿ ਵੇਖਾਲਿਆ ਸਬਦੇ ਸੋਝੀ ਪਾਈ ॥**

ਸਾਰਿਆਂ ਘਟਾਂ ਨੂੰ ਭੋਗਦਾ ਹੋਇਆ ਫਿਰ ਉਹ ਅਲਿਪਤੁ=ਅਸੰਗ ਰਹਿੰਦਾ ਹੈ, ਉਹ ਅਲੱਖ ਪਰਮਾਤਮਾ ਆਪਣੇ ਆਪ ਜਾਣਿਆਂ ਨਹੀਂ ਜਾਂਦਾ। ਅੰਨਵੇ:-ਪੂਰਿਆਂ ਗੁਰਾਂ ਨੇ ਸਬਦੇ=ਉਪਦੇਸ਼ ਦੁਆਰਾ ਸੋਝੀ=ਗਿਆਤ ਪਾਈ=ਪਾਕੇ ਪਰਮੇਸ਼ਰ ਨੂੰ ਵਿਖਾਲਿਆ ਹੈ।

**ਪੁਰਖੈ ਸੇਵਹਿ ਸੇ ਪੁਰਖ ਹੋਵਹਿ ਜਿਨੀ ਹਉਮੈ ਸਬਦਿ ਜਲਾਈ ॥**
**ਤਿਸ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ ॥**

ਜੋ ਅਕਾਲ ਪੁਰਖ ਨੂੰ ਸੇਂਵਦੇ ਹਨ, ਉਹ ਅਕਾਲ ਪੁਰਖ ਦਾ ਰੂਪ ਹੀ ਹੋ ਜਾਂਦੇ ਹਨ, ਪਰ ਉਸ ਨੂੰ ਸੇਂਵਦਾ ਉਹ ਹੈ, ਜਿਸ ਨੇ ਗੁਰ ਉਪਦੇਸ਼ ਦੁਆਰਾ ਹਉਮੈ ਸਾੜੀ ਹੈ। ਤਿਸਦਾ ਸ਼ਰੀਕ ਭੀ ਕੋਈ ਨਹੀਂ ਅਤੇ ਕੰਟਕੁ=ਦੁਖਦਾਈ ਵੈਰੀ ਭੀ ਉਸ ਦਾ ਕੋਈ ਨਹੀਂ।

**ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ ਨਾ ਆਵੈ ਨਾ ਜਾਈ ॥**
**ਅਨਦਿਨੁ ਸੇਵਕੁ ਸੇਵਾ ਕਰੇ ਹਰਿ ਸਚੇ ਕੇ ਗੁਣ ਗਾਈ ॥**
**ਨਾਨਕੁ ਵੇਖਿ ਵਿਗਸਿਆ ਹਰਿ ਸਚੇ ਕੀ ਵਡਿਆਈ ॥ ੨ ॥**

ਤਿਸਦਾ ਰਾਜੁ=ਹੁਕਮੁ ਅਥਵਾ:-ਸਰੂਪ ਨਿਸਚਲ ਹੈ, ਨਾ ਉਹ ਔਂਦਾ ਨਾ ਜਾਂਦਾ ਹੈ। ਸੇਵਕ ਹੋ ਕੇ ਰਾਤ-ਦਿਨੇ ਉਸ ਦੀ ਸੇਵਾ ਕਰੇ,ਅਤੇ ਸੱਚੇ ਹਰੀ ਦੇ ਗੁਣ ਗਾਵਣਾ ਕਰੇ। ਗੁਰੂ ਜੀ ਕਥਨ ਕਰਦੇ ਹਨ, ਅਸੀਂ ਸੱਚੇ ਹਰੀ ਦੀ ਵਡਿਆਈ ਨੂੰ ਵੇਖਕੇ ਵਿਗਸਿਆ=ਪ੍ਰਸੰਨ ਹੁੰਦੇ ਹਾਂ ॥ ੨ ॥

**ਪਉੜੀ ॥ ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ**
**ਹਰਿ ਨਾਮੋ ਤਿਨ ਕੰਉ ਰਖਣਹਾਰਾ ॥**
**ਹਰਿ ਨਾਮੁ ਪਿਤਾ ਹਰਿ ਨਾਮੋ ਮਾਤਾ ਹਰਿ ਨਾਮੁ ਸਖਾਈ ਮਿਤ੍ਰੁ ਹਮਾਰਾ ॥**

ਜਿਨ੍ਹਾਂ ਦੇ ਹਿਰਦੇ ਵਿੱਚ ਸਦਾ ਹਰੀ ਨਾਮ ਵਸਿਆ ਹੈ, ਹਰੀ ਨਾਮੀ ਉਹਨਾਂ ਨੂੰ ਰੱਖਣ ਵਾਲਾ ਹੈ। ਕਿਉਂਕਿ ਉਹ ਐਸੇ ਨਿਸਚੇ ਕਰਦੇ ਹਨ ! ਕਿ ਹਰੀ ਨਾਮ ਹੀ ਪਿਉ ਹੈ, ਹਰੀ ਨਾਮ ਹੀ ਮਾਂ ਹੈ, ਅਤੇ ਹਰੀ ਨਾਮ ਹੀ ਅਸਾਡਾ ਸਖਾਈ=ਪਿਆਰਾ, ਅਥਵਾ:-ਸਾਥ ਦਾ ਮਿੱਤਰ ਹੈ।

**ਹਰਿ ਨਾਵੈ ਨਾਲਿ ਗਲਾ ਹਰਿ ਨਾਵੈ ਨਾਲਿ ਮਸਲਤਿ**
**ਹਰਿਨਾਮੁ ਹਮਾਰੀ ਕਰਦਾ ਨਿਤ ਸਾਰਾ ॥**
**ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ**
**ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ ॥**

ਹਰੀ ਨਾਮ ਨਾਲ ਅਸੀਂ ਗੱਲਾਂ ਕਰਦੇ ਹਾਂ, ਹਰੀ ਨਾਮ ਨਾਲ ਹੀ ਅਸਾਡੀ ਮਸਲਤਿ=ਸਲਾਹ ਹੈ, ਕਿਉਂਕਿ ਹਰੀ ਨਾਮ ਹੀ ਅਸਾਡੀ ਨਿਤਾ ਪ੍ਰਤੀ ਸਾਰ ਸੰਭਾਲ ਕਰਦਾ ਹੈ। ਹਰੀ ਨਾਮ ਹੀ ਅਸਾਡੀ ਅਤਿਅੰਤ ਪਿਆਰੀ ਸੰਗਤ ਹੈ, ਹਰੀ ਨਾਮ ਹੀ ਕੁਲ ਤੇ ਹਰੀ ਨਾਮ ਹੀ ਪਰਵਾਰ ਹੈ।

**ਜਨ ਨਾਨਕ ਕੰਉ ਹਰਿਨਾਮੁ ਹਰਿ ਗੁਰਿ ਦੀਆ**
**ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ ॥ ੧੫ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਨੂੰ ਉਸ ਹਰੀ ਦਾ ਨਾਮ ਹਰੀ ਸਰੂਪ ਗੁਰਾਂ ਨੇ ਦਿੱਤਾ ਹੈ,ਜੋ ਹਰੀ ਹਲਤਿ ਪਲਤਿ=ਲੋਕ ਪ੍ਰਲੋਕ ਵਿੱਚ ਸਦੀਵ ਕਾਲ ਨਿਸਤਾਰਾ ਕਰਦਾ ਹੈ ॥ ੧੫ ॥

**ਸਲੋਕੁ ਮਃ ੩ ॥ ਜਿਨ ਕੰਉ ਸਤਿਗੁਰੁ ਭੇਟਿਆ ਸੇ ਹਰਿ ਕੀਰਤਿ ਸਦਾ ਕਮਾਹਿ ॥**
**ਅਚਿੰਤੁ ਹਰਿ ਨਾਮੁ ਤਿਨ ਕੈ ਮਨਿ ਵਸਿਆ ਸਚੈ ਸਬਦਿ ਸਮਾਹਿ ॥**

ਜਿਨ੍ਹਾਂ ਨੂੰ ਸਤਿਗੁਰੂ ਭੇਟਿਆ=ਮਿਲਿਆ ਹੈ, ਉਹ ਪੁਰਸ਼ ਹਰੀ ਦੀ ਕੀਰਤੀ ਰੂਪੀ ਕਰਮ ਨੂੰ ਸਦਾ ਕਮਾਉਂਦੇ ਹਨ। ਉਹਨਾਂ ਦੇ ਮਨ ਵਿੱਚ ਅਚਿੰਤੁ=ਅਚਾਨਕ ਹੀ ਹਰੀ ਨਾਮ ਵਸਿਆ ਹੈ, ਅਤੇ ਉਹ ਸੱਚੇ ਸਬਦਿ=ਬ੍ਰਹਮ ਵਿੱਚ ਸਮਾਏ ਹਨ।

**ਕੁਲੁ ਉਧਾਰਹਿ ਆਪਣਾ ਮੋਖ ਪਦਵੀ ਆਪੇ ਪਾਹਿ ॥**
**ਪਾਰਬ੍ਰਹਮੁ ਤਿਨ ਕੰਉ ਸੰਤੁਸਟੁ ਭਇਆ ਜੋ ਗੁਰ ਚਰਨੀ ਜਨ ਪਾਹਿ ॥**

ਉਹ ਆਪਣੀ ਕੁਲ ਨੂੰ ਤਾਰ ਲੈਂਦੇ ਹਨ, ਅਤੇ ਮੋਖ ਪਦਵੀ ਨੂੰ ਭੀ ਆਪ ਪਾਉਂਦੇ ਹਨ। ਉਹਨਾਂ ਨੂੰ ਪਾਰਬ੍ਰਹਮ (ਪਰਮਾਤਮਾ) ਸੰਤੁਸਟੁ=ਪ੍ਰਸੰਨ ਹੋਇਆ ਹੈ, ਜੋ ਪੁਰਸ਼ ਗੁਰਾਂ ਦੀ ਚਰਨੀ ਪਾਹਿ=ਪਏ ਹਨ।

**ਜਨੁ ਨਾਨਕੁ ਹਰਿ ਕਾ ਦਾਸੁ ਹੈ ਕਰਿ ਕਿਰਪਾ ਹਰਿ ਲਾਜ ਰਖਾਹਿ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਹੇ ਹਰੀ ! ਆਪ ਜੀ ਦਾ ਦਾਸ ਹਾਂ, ਹੇ ਹਰੀ ! ਕਿਰਪਾ ਕਰਕੇ ਆਪ ਲੱਜਾ ਰਖਾਹਿ=ਰੱਖਣੀ ਕਰੋ ॥ ੧ ॥

**ਮਃ ੩ ॥ ਹੰਉਮੈ ਅੰਦਰਿ ਖੜਕੁ ਹੈ ਖੜਕੇ ਖੜਕਿ ਵਿਹਾਇ ॥**
**ਹੰਉਮੈ ਵਡਾ ਰੋਗੁ ਹੈ ਮਰਿ ਜੰਮੈ ਆਵੈ ਜਾਇ ॥**

ਮਨਮੁਖਾਂ ਦੇ ਹਿਰਦੇ ਅੰਦਰ ਹਉਮੈ ਰੂਪੀ ਖੜਕੁ=ਖੰਡਾ ਖੜਕਣੇ ਵਾਲਾ ਹੈ, ਉਸ ਦੇ ਖੜਕਣੇ ਵਿੱਚ

ਹੀ ਉਮਰਾ ਵਿਹਾਇ=ਬੀਤਦੀ ਜਾਂਦੀ ਹੈ। ਅਥਵਾ:-ਮਨਮੁਖਾਂ ਦੇ ਹਿਰਦੇ ਅੰਦਰ ਹਉਮੈ ਰੂਪੀ ਖੜਕੁ=ਖੋਭ ਹੈ ਖੜਕੇ ਖੜਕਿ=ਖੋਭ ਹੀ ਖੋਭ ਵਿੱਚ ਉਮਰਾ ਬੀਤਦੀ ਜਾਂਦੀ ਹੈ।

ਹਉਮੈ ਰੂਪੀ ਇੱਕ ਵੱਡਾ ਭਾਰੀ ਰੋਗ ਹੈ-ਇਸ ਕਰਕੇ ਜੀਵ ਜੰਮਣ ਮਰਨ ਵਿੱਚ ਔਂਦਾ ਜਾਂਦਾ ਹੈ।

**ਜਿਨ ਕਉ ਪੂਰਬਿ ਲਿਖਿਆ ਤਿਨਾ ਸਤਗੁਰੁ ਮਿਲਿਆ ਪ੍ਰਭੁ ਆਇ ॥**

**ਨਾਨਕ ਗੁਰ ਪਰਸਾਦੀ ਉਬਰੇ ਹਉਮੈ ਸਬਦਿ ਜਲਾਇ ॥ ੨ ॥**

ਜਿਨ੍ਹਾਂ ਦੇ ਮੱਥੇ ਉਪਰ ਪੂਰਬਲਾ ਸਰੇਸ਼ਟ ਲੇਖ ਲਿਖਿਆ ਹੋਇਆ ਹੈ, ਉਹਨਾਂ ਨੂੰ ਪ੍ਰਭੂ ਰੂਪ ਸਤਿਗੁਰਾਂ ਦਾ ਉਪਦੇਸ਼ ਆਕੇ ਮਿਲਿਆ ਹੈ। ਅਥਵਾ:-ਸਤਿਗੁਰਾਂ ਦੁਆਰੇ ਪ੍ਰਭੂ ਆਕੇ ਮਿਲਿਆ ਹੈ।

ਗੁਰੂ ਜੀ ਕਥਨ ਕਰਦੇ ਹਨ, ਗੁਰਾਂ ਦੀ ਕਿਰਪਾ ਵਾਲੇ ਗੁਰ-ਉਪਦੇਸ਼ ਦੁਆਰਾ ਹਉਮੈ ਨੂੰ ਸਾੜਕੇ ਸੰਸਾਰ ਤੋਂ, ਅਥਵਾ:-ਜਨਮ ਮਰਨ ਤੋਂ ਉਬਰੇ=ਬਚ ਗਏ ਹਨ ॥ ੨ ॥

**ਪਉੜੀ ॥ ਹਰਿ ਨਾਮੁ ਹਮਾਰਾ ਪ੍ਰਭੁ ਅਬਿਗਤੁ ਅਗੋਚਰੁ**
**ਅਬਿਨਾਸੀ ਪੁਰਖੁ ਬਿਧਾਤਾ ॥**

**ਹਰਿਨਾਮੁ ਹਮ ਸ੍ਰੇਵਹ ਹਰਿ ਨਾਮੁ ਹਮ ਪੂਜਹ ਹਰਿ ਨਾਮੇ ਹੀ ਮਨੁ ਰਾਤਾ ॥**

ਅੰਨ੍ਵੈ:-ਪ੍ਰਭੂ ਅਬਿਗਤ ਅਗੋਚਰ ਅਬਨਾਸੀ ਬਿਧਾਤਾ=ਫਲ-ਬਰ ਦਾਤੇ ਹਰੀ ਦਾ ਨਾਮ ਹੀ ਅਸਾਡਾ ਪ੍ਰਭੂ=ਰੱਖਜਕ ਹੈ। ਇਸ ਕਰਕੇ ਅਸੀਂ ਹਰੀ ਨਾਮ ਨੂੰ ਸੇਂਵਦੇ ਹਾਂ, ਹਰੀ ਨਾਮ ਨੂੰ ਹੀ ਪੂਜਦੇ ਹਾਂ, ਅਤੇ ਹਰੀ ਨਾਮ ਵਿੱਚ ਹੀ ਅਸਾਡਾ ਮਨ ਰੱਤਾ ਹੋਇਆ ਹੈ।

**ਹਰਿ ਨਾਮੈ ਜੇਵਡੁ ਕੋਈ ਅਵਰੁ ਨ ਸੂਝੈ ਹਰਿ ਨਾਮੋ ਅੰਤਿ ਛਡਾਤਾ ॥**

**ਹਰਿ ਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥**

ਹਰੀ ਨਾਮ ਜੇਡਾ ਅਸਾਨੂੰ ਅਵਰੁ=ਹੋਰ ਕੋਈ ਸੁਝਦਾ ਨਹੀਂ, ਅੰਤ ਦੇ ਵੇਲੇ ਹਰੀ ਨਾਮ ਹੀ ਅਸਾਂ ਨੂੰ ਛੁਡਾਉਣ ਵਾਲਾ ਹੈ। ਪਰ-ਉਪਕਾਰੀ ਗੁਰਾਂ ਨੇ ਹਰੀ ਨਾਮ ਦਿੱਤਾ ਹੈ, ਇਸ ਲਈ ਗੁਰੂ ਜੀ ਦਾ ਪਿਤਾ "ਬਾਬਾ ਤੇਜ ਭਾਨ" ਜੀ ਧੰਨ ਹੈ, ਮਾਤਾ "ਰੂਪ ਕੌਰ" ਜੀ ਵੀ ਧੰਨ ਹੈ।

**ਹਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ**
**ਜਿਤੁ ਮਿਲਿਐ ਹਰਿ ਨਾਮੁ ਮੈ ਜਾਤਾ ॥ ੧੯ ॥**

ਅਸੀਂ ਆਪਣੇ ਸਤਿਗੁਰਾਂ ਨੂੰ ਸਦੀਵ ਕਾਲ ਨਮਸ਼ਕਾਰ ਕਰਦੇ ਹਾਂ, ਜਿਤੁ=ਜਿਨ੍ਹਾਂ ਗੁਰਾਂ ਨਾਲ ਮਿਲਕੇ ਮੈਂ ਹਰੀ ਨਾਮ ਨੂੰ ਜਾਤਾ=ਜਾਣਿਆਂ ਹੈ ॥ ੧੯ ॥

**ਸਲੋਕੁ ਮਃ ੩ ॥**

**ਗੁਰਮੁਖਿ ਸੇਵ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ ॥**

**ਸਬਦੈ ਸਾਦੁ ਨ ਆਇਓ ਮਰਿ ਜਨਮੈ ਵਾਰੋ ਵਾਰ ॥**

ਜਿਸ ਪੁਰਸ਼ ਨੇ ਮੁਖਿ ਗੁਰਾਂ ਦੀ ਸੇਵਾ ਨਹੀਂ ਕੀਤੀ, ਅਤੇ ਹਰੀ ਨਾਮ ਵਿੱਚ ਪਿਆਰ ਨਹੀਂ ਲੱਗਾ। ਤੇ ਗੁਰਾਂ ਦੇ ਉਪਦੇਸ਼ ਦਾ ਸੁਆਦ ਨਹੀਂ ਆਇਆ, ਉਹ ਪੁਰਸ਼ ਵਾਰ-ਵਾਰ ਜੰਮਦਾ ਮਰਦਾ ਹੈ।

**ਮਨਮੁਖਿ ਅੰਧੁ ਨ ਚੇਤਈ ਕਿਤੁ ਆਇਆ ਸੈਸਾਰਿ ॥**
**ਨਾਨਕ ਜਿਨ ਕਉ ਨਦਰਿ ਕਰੇ ਸੇ ਗੁਰਮੁਖਿ ਲੰਘੇ ਪਾਰਿ ॥ ੧ ॥**

ਜੋ ਅੰਧੁ=ਅੰਨ੍ਹਾ ਮਨਮੁਖ ਵਾਹਿਗੁਰੂ ਨਾਮ ਚੇਤਈ=ਯਾਦ ਨਹੀਂ ਕਰਦਾ, ਉਹ ਸੰਸਾਰ ਵਿੱਚ ਕਿਤੁ=ਕਿਸ ਵਾਸਤੇ ਆਇਆ ਹੈ। ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੂੰ ਵਾਹਿਗੁਰੂ ਮੇਹਰ ਦੀ ਨਜ਼ਰ ਕਰਦਾ ਹੈ ਸੇ=ਉਹ ਗੁਰਮੁਖ ਜਨ ਸੰਸਾਰ ਸਮੁੰਦਰ ਤੋਂ ਪਾਰ ਲੰਘੇ ਹਨ ॥ ੧ ॥

**ਮਃ ੩ ॥ ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ ॥**
**ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣ ਤਾਸਿ ॥**

ਇੱਕ ਸਤਿਗੁਰ ਦੇਵ ਹੀ ਗਿਆਨ ਜਾਗ੍ਰਤ ਵਿੱਚ ਜਾਗਦਾ ਹੈ, ਹੋਰ ਸਾਰਾ ਜਗੁ=ਜਗਤ ਸਬੰਧੀਆਂ ਦੇ ਮੋਹ, ਤੇ ਪਦਾਰਥਾਂ ਦੀ ਪਿਆਸ ਵਿੱਚ ਸੁੱਤਾ ਹੋਇਆ ਹੈ। ਸਤਿਗੁਰਾਂ ਦੀ ਸੇਵਾ ਕਰਕੇ ਜੋ ਪੁਰਸ਼ ਗੁਣਤਾਸਿ=ਗੁਣਾਂ ਦੇ ਖਜ਼ਾਨੇ ਪਰਮੇਸ਼ਰ ਦੇ ਸੱਚ ਨਾਮ ਵਿੱਚ ਰੱਤੇ ਹਨ, ਸੇ=ਓਹੀ ਗਿਆਨ ਜਾਗ੍ਰਤ ਵਿੱਚ ਜਾਗੰਨਿ=ਜਾਗਦੇ ਹਨ।

**[ਪੰਨਾ ੫੯੩] ਮਨਮੁਖਿ ਅੰਧ ਨ ਚੇਤਨੀ ਜਨਮਿ ਮਰਿ ਹੋਹਿ ਬਿਨਾਸਿ ॥**
**ਨਾਨਕ ਗੁਰਮੁਖਿ ਤਿਨੀ ਨਾਮੁ ਧਿਆਇਆ**
**ਜਿਨ ਕੰਉ ਧੁਰਿ ਪੂਰਬਿ ਲਿਖਿਆਸਿ ॥ ੨ ॥**

ਅੰਨ੍ਹੇ ਮਨਮੁਖ ਵਾਹਿਗੁਰੂ ਨੂੰ ਚੇਤਦੇ ਨਹੀਂ, ਇਸੀ ਤੇ ਜਨਮ ਮਰਨ ਵਿੱਚ ਬਿਨਾਸਿ=ਖਰਾਬ ਹੁੰਦੇ ਹਨ। ਗੁਰੂ ਜੀ ਕਥਨ ਕਰਦੇ ਹਨ, ਉਹਨਾਂ ਗੁਰਮੁਖਾਂ ਨੇ ਨਾਮ ਧਿਆਇਆ ਹੈ, ਜਿਨ੍ਹਾਂ ਨੂੰ ਧੁਰ ਤੋਂ ਹੀ ਪੂਰਬਲਾ ਸਰੇਸ਼ਟ ਲੇਖ ਲਿਖਿਆ ਹੋਇਆ ਆਸਿ=ਹੈ ॥ ੨ ॥

**ਪਉੜੀ ॥ ਹਰਿਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ**
**ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ ॥**

ਹਰੀ ਦਾ ਨਾਮ ਹੀ ਅਸਾਡਾ ਛੱਤੀਹ ਪ੍ਰਕਾਰ ਦਾ ਅੰਮ੍ਰਿਤ ਭੋਜਨ ਹੈ, ਜਿਸ ਹਰੀ ਨਾਮ ਭੋਜਨ ਦੇ ਖਾਣ ਕਰਕੇ ਅਸਾਡੇ ਮਨ ਨੂੰ ਤ੍ਰਿਪਤੀ ਹੋਈ ਹੈ।

**ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹ**
**ਹੋਰ ਪੈਨਣ ਕੀ ਹਮਾਰੀ ਸਰਧ ਗਈ ॥**

ਹਰੀ ਦਾ ਨਾਮ ਹੀ ਅਸਾਡਾ ਕੱਪੜਿਆਂ ਦਾ ਪੈਨਣ=ਪਹਿਰਣਾ ਹੈ, ਜਿਸ ਹਰੀ ਨਾਮ ਰੂਪ ਕੱਪੜੇ ਦੇ

ਪਹਿਰਣ ਕਰਕੇ ਫਿਰ ਨੰਗੇ ਨਹੀਂ ਹੋਈਦਾ, ਅਤੇ ਹੋਰ ਪ੍ਰਤੱਖ ਕੱਪੜਿਆਂ ਦੇ ਪਹਿਰਣ ਦੀ ਅਸਾਡੀ ਸ਼ਰਧਾ ਚਲੀ ਗਈ ਹੈ।

**ਹਰਿ ਨਾਮੁ ਹਮਾਰਾ ਵਣਜੁ ਹਰਿਨਾਮੁ ਵਾਪਾਰੁ**
**ਹਰਿ ਨਾਮੈ ਕੀ ਹਮ ਕੰਉ ਸਤਿਗੁਰਿ ਕਾਰ ਕੁਨੀ ਦੀਈ ॥**

ਹਰੀ ਨਾਮ ਹੀ ਅਸਾਡਾ ਵਣਜ ਹੈ, ਹਰੀ ਨਾਮ ਹੀ ਵਾਪਾਰ ਹੈ, ਸਤਿਗੁਰਾਂ ਨੇ ਅਸਾਨੂੰ ਹਰੀ ਨਾਮ ਦੀ ਕਾਰ ਕੁਨੀ=ਕਰਨੀ ਦਿੱਤੀ ਹੈ, ਅਥਵਾ :–ਕਾਰ ਵੀ ਹਰੀ ਨਾਮ ਦੀ ਅਤੇ ਦਸ ਹਜ਼ਾਰ ਦੀ ਕੁੰਨੀ=ਥੈਲੀ ਵੀ ਹਰੀ ਨਾਮ ਦੀ ਦਿੱਤੀ ਹੈ। ਅਥਵਾ :–ਕਾਰਕੁਨੀ=ਆਮ ਮੁਖਤ੍ਿਆਰੀ ਦਿੱਤੀ ਹੈ।

**ਹਰਿ ਨਾਮੈ ਕਾ ਹਮ ਲੇਖਾ ਲਿਖਿਆ ਸਭ ਜਮ ਕੀ ਅਗਲੀ ਕਾਣਿ ਗਈ ॥**

ਹਰੀ ਨਾਮ ਦਾ ਅਸਾਂ ਨੇ ਲੇਖਾ ਲਿਖਿਆ ਹੈ, ਜਿਸ ਕਰਕੇ ਅਗਲੀ ਜਮਾਂ ਦੀ ਸਾਰੀ ਕਾਣਿ=ਕਾਨ-ਕਨੌਡ ਚਲੀ ਗਈ ਹੈ।

**ਹਰਿ ਕਾ ਨਾਮੁ ਗੁਰਮੁਖਿ ਕਿਨੈ ਵਿਰਲੈ ਧਿਆਇਆ**
**ਜਿਨ ਕੰਉ ਧੁਰਿ ਕਰਮਿ ਪਰਾਪਤਿ ਲਿਖਤੁ ਪਈ ॥ ੧੭ ॥**

ਕਿਸੀ ਵਿਰਲੇ ਗੁਰਮੁਖ ਨੇ ਹਰੀ ਦਾ ਨਾਮ ਧਿਆਇਆ ਹੈ, ਜਿਨ੍ਹਾਂ ਨੂੰ ਧੁਰ ਤੋਂ ਸਰੇਸ਼ਟ ਕਰਮਾਂ ਦੀ ਲਿਖਤ ਪਈ ਹੋਈ, ਹੁਣ ਫਲ ਦੇਣੇ ਨੂੰ ਪ੍ਰਾਪਤ ਹੋਈ ਹੈ ॥ ੧੭ ॥

**ਸਲੋਕ ਮਃ ੩ ॥ ਜਗਤੁ ਅਗਿਆਨੀ ਅੰਧੁ ਹੈ ਦੂਜੈ ਭਾਇ ਕਰਮ ਕਮਾਇ ॥**
**ਦੂਜੈ ਭਾਇ ਜੇਤੇ ਕਰਮ ਕਰੇ ਦੁਖੁ ਲਗੈ ਤਨਿ ਧਾਇ ॥**

ਇਹ ਅਗਿਆਨੀ ਜਗਤੁ=ਜੀਵ ਅੰਨ੍ਹਾ ਹੋ ਰਿਹਾ ਹੈ, ਤੇ ਦ੍ਵੈਤ ਭਾ ਦੇ ਕਰਮ ਕਮਾ ਰਿਹਾ ਹੈ। ਦ੍ਵੈਤ ਭਾ ਵਿੱਚ ਲੱਗਕੇ ਜਿਤਨੇ ਕਰਮ ਕਰਦਾ ਹੈ, ਉਤਨੇ ਹੀ ਦੁੱਖ ਤਨ ਨੂੰ ਦੌੜਕੇ ਲੱਗਦੇ ਹਨ।

**ਗੁਰ ਪਰਸਾਦੀ ਸੁਖੁ ਊਪਜੈ ਜਾ ਗੁਰ ਕਾ ਸਬਦੁ ਕਮਾਇ ॥**
**ਸਚੀ ਬਾਣੀ ਕਰਮ ਕਰੇ ਅਨਦਿਨੁ ਨਾਮੁ ਧਿਆਇ ॥**

ਗੁਰਾਂ ਦੀ ਕਿਰਪਾ ਨਾਲ ਜਾਂ ਗੁਰਾਂ ਦਾ ਉਪਦੇਸ਼ ਕਮਾਉਂਣਾ ਕਰੇ ਤਾਂ ਸੁਖ ਉਤਪੰਨ ਹੁੰਦਾ ਹੈ। ਸੱਚੀ ਬਾਣੀ ਜਪਣੇ ਰੂਪੀ ਕਰਮ ਕਰੇ, ਅਤੇ ਰਾਤ-ਦਿਨੇ ਹਰੀ ਨਾਮ ਨੂੰ ਧਿਆਵੇ।

**ਨਾਨਕ ਜਿਤੁ ਆਪੇ ਲਾਏ ਤਿਤੁ ਲਗੇ ਕਹਣਾ ਕਿਛੂ ਨ ਜਾਇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਤਰਫ਼ ਹਰੀ ਨੇ ਆਪ ਜੀਵ ਲਗਾਏ ਹਨ ਤਿਸੀ ਤਰਫ਼ ਲੱਗ ਰਹੇ ਹਨ, ਇਸ ਉੱਪਰ ਹੋਰ ਕੁਝ ਕਹਿਣਾ ਕਰੀਏ ਤਾਂ ਕੁਛ ਕਿਹਾ ਨਹੀਂ ਜਾਂਦਾ ਹੈ ॥ ੧ ॥

**ਮਃ ੩ ॥ ਹਮ ਘਰਿ ਨਾਮੁ ਖਜਾਨਾ ਸਦਾ ਹੈ ਭਗਤਿ ਭਰੇ ਭੰਡਾਰਾ ॥**
**ਸਤਗੁਰੁ ਦਾਤਾ ਜੀਅ ਕਾ ਸਦ ਜੀਵੈ ਦੇਵਣਹਾਰਾ ॥**

ਗੁਰੂ ਜੀ ਕਥਨ ਕਰਦੇ ਹਨ ਅਸਾਡੇ ਘਰ ਵਿੱਚ ਸਦੀਵ ਕਾਲ ਨਾਮ ਰੂਪ ਖ਼ਜ਼ਾਨਾ ਹੈ, ਅਤੇ ਭਗਤੀ ਦੇ ਭੰਡਾਰੇ ਭਰੇ ਹੋਏ ਹਨ। ਸਤਿਗੁਰੂ ਹੀ ਜੀਵਾਂ ਦੇ ਦਾਤੇ ਹਨ, ਦੇਵਣ ਵਾਲੇ ਗੁਰੂ ਸਾਹਿਬ ਜੀ ਸਦਾ ਹੀ ਜੀਵੈ=ਜੀਊਂਦੇ ਹਨ।

**ਅਨਦਿਨੁ ਕੀਰਤਨੁ ਸਦਾ ਕਰਹਿ ਗੁਰ ਕੈ ਸਬਦਿ ਅਪਾਰਾ ॥**
**ਸਬਦੁ ਗੁਰੂ ਕਾ ਸਦ ਉਚਰਹਿ ਜੁਗੁ ਜੁਗੁ ਵਰਤਾਵਣਹਾਰਾ ॥**

ਅਪਾਰ ਦੀ ਪ੍ਰਾਪਤੀ ਕਰਨ ਵਾਲੇ ਗੁਰ-ਉਪਦੇਸ਼ ਦੁਆਰਾ ਗੁਰਮੁਖ ਜਨ ਸਦੀਵ ਕਾਲ ਰਾਤ-ਦਿਨ ਕੀਰਤਨ ਕਰਹਿ=ਕਰਦੇ ਹਨ। ਜੁਗਾਂ ਜੁਗਾਂ ਵਿੱਚ ਨਾਮ ਦੀ ਦਾਤ ਵਰਤੌਣ ਵਾਲੇ ਜੋ ਗੁਰੂ ਹਨ, ਉਹਨਾਂ ਗੁਰਾਂ ਦੇ ਉਪਦੇਸ਼ ਨੂੰ ਗੁਰਮੁਖ-ਜਨ ਸਦਾ ਉਚਾਰਦੇ ਹਨ।

**ਇਹੁ ਮਨੂਆ ਸਦਾ ਸੁਖਿ ਵਸੈ ਸਹਜੇ ਕਰੇ ਵਾਪਾਰਾ ॥**
**ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ ਮੁਕਤਿ ਕਰਾਵਣਹਾਰਾ ॥**

ਇਹ ਮਨ ਸਦੀਵ ਕਾਲ ਸੁਖ ਵਿੱਚ ਤਾਂ ਵੱਸਦਾ ਹੈ, ਜੇ ਸਹਜੇ=ਸ਼ਾਂਤੀ ਪੂਰਬਕ ਨਾਮ ਦਾ ਵਾਪਾਰ ਕਰੇ। ਗੁਰਾਂ ਦੇ ਅੰਦਰ ਜੋ ਰਤਨ ਰੂਪ ਹਰੀ ਦਾ ਗਿਆਨ ਹੈ, ਓਹੀ ਮੁਕਤੀ ਕਰੌਣ ਵਾਲਾ ਹੈ।

**ਨਾਨਕ ਜਿਸਨੋ ਨਦਰਿ ਕਰੇ ਸੋ ਪਾਏ ਸੋ ਹੋਵੈ ਦਰਿ ਸਚਿਆਰਾ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਉੱਤੇ ਗੁਰੂ ਜੀ ਕਿਰਪਾ ਦ੍ਰਿਸ਼ਟੀ ਕਰਦੇ ਹਨ, ਓਹੀ ਗਿਆਨ ਨੂੰ ਪਾਉਂਦਾ ਹੈ; ਜੋ ਗਿਆਨ ਪਾਉਂਦਾ ਹੈ, ਓਹੀ ਪੁਰਸ਼ ਦਰਬਾਰ ਵਿੱਚ ਸਚਿਆਰ ਹੁੰਦਾ ਹੈ ॥ ੨ ॥

**ਪਉੜੀ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ ॥**
**ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ ॥**

ਉਹ ਗੁਰਸਿੱਖ ਧੰਨ ਧੰਨ ਕਹੀਦਾ ਹੈ, ਜੋ ਸਿੱਖ ਸਤਿਗੁਰਾਂ ਦੀ ਚਰਨੀ ਜਾਕੇ ਪਿਆ ਹੈ।

ਉਹ ਗੁਰਸਿੱਖ ਧੰਨ ਧੰਨ ਕਹੀਦਾ ਹੈ, ਜਿਸ ਨੇ ਮੁਖ ਤੋਂ ਹਰੀ ਰਾਮ ਦੇ ਨਾਮਾ ਨੂੰ ਕਥਨ ਕੀਤਾ ਹੈ।

**ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ ॥**
**ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ ॥**

ਉਹ ਗੁਰਸਿੱਖ ਧੰਨ ਧੰਨ ਕਹੀਦਾ ਹੈ, ਹਰੀ ਨਾਮ ਸੁਣਨ ਕਰਕੇ ਜਿਸ ਦੇ ਮਨ ਵਿੱਚ ਅਨੰਦ ਭਇਆ=ਹੋਇਆ ਹੈ।

ਉਹ ਗੁਰਸਿੱਖ ਧੰਨ ਧੰਨ ਕਹੀਦਾ ਹੈ, ਜਿਸ ਨੇ ਸਤਿਗੁਰਾਂ ਦੀ ਸੇਵਾ ਕਰਕੇ ਹਰੀ ਨਾਮ ਲੈਣਾ ਕੀਤਾ ਹੈ।

**ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ**
**ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ ॥ ੧੯ ॥**

ਉਸ ਗੁਰਸਿੱਖ ਨੂੰ ਮੈਂ ਸਦਾ ਹੀ ਮੱਥਾ ਟੇਕਦਾ ਹਾਂ, ਜੋ ਗੁਰਸਿੱਖ ਗੁਰਾ ਦੇ ਭਾਣੈ=ਹੁਕਮ ਵਿੱਚ ਚੱਲਿਆ ਹੈ ॥ ੧੯ ॥

**ਸਲੋਕੁ ਮਃ ੩ ॥ ਮਨ ਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ ॥**
**ਮਨ ਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ ॥**

ਮਨ ਦੇ ਹਠ ਕਰਕੇ ਪਰਮਾਤਮਾ ਨੂੰ ਕਿਸੀ ਨੇ ਪਾਇਆ ਨਹੀਂ, ਸਾਰੇ ਜੀਵ ਕਰੈਮਾਂ ਨੂੰ ਕਮਾਕੇ ਥੱਕ ਗਏ ਹਨ। ਮਨ ਦੇ ਹਠੀਏ ਭੇਖਾਂ ਨੂੰ ਧਾਰਨ ਕਰਕੇ ਭੜਕਦੇ ਫਿਰਦੇ ਹਨ, ਉਹਨਾਂ ਨੇ ਦੂਜੈ ਭਾਇ=ਦਵੈਤ ਭਾ ਕਰਕੇ ਦੁੱਖ ਪਾਇਆ ਹੈ।

**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥**
**ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ ॥**

ਰਿੱਧੀਆਂ ਸਿੱਧੀਆਂ ਸਭ ਮੋਹ ਰੂਪ ਹਨ, ਇਨ੍ਹਾਂ ਵਿੱਚ ਲੱਗਣੇ ਕਰਕੇ ਮਨ ਵਿੱਚ ਹਰੀ ਨਾਮ ਆਕੇ ਨਹੀਂ ਵਸਦਾ। ਗੁਰ ਸੇਵਾ ਦੇ ਕਰਨ ਨਾਲ ਮਨ ਸ਼ੁੱਧ ਹੁੰਦਾ ਹੈ, ਅਤੇ ਅਗਿਆਨ ਰੂਪ ਅਨ੍ਹੇਰਾ ਦੂਰ ਹੋ ਜਾਂਦਾ ਹੈ।

**ਨਾਮੁ ਰਤਨੁ ਘਰਿ ਪਰਗਟੁ ਹੋਆ ਨਾਨਕ ਸਹਜਿ ਸਮਾਇ ॥੧॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਦੇ ਘਰਿ=ਹਿਰਦੇ ਵਿੱਚ ਨਾਮ ਰੂਪ ਰਤਨ ਪ੍ਰਗਟ ਹੋਇਆ ਹੈ, ਉਹ ਸਹਜਿ ਸਮਾਇ=ਗਿਆਨ ਵਿੱਚ ਸਮਾਂਵਦਾ ਹੈ ॥ ੧ ॥

[ਪੰਨਾ ੫੯੪]

**ਮਃ ੩ ॥ ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ ॥**
**ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ ॥**
**ਨਾਨਕ ਕਿਰਤਿ ਪਇਐ ਕਮਾਵਣਾ ਕੋਇ ਨ ਮੇਟਣਹਾਰੁ ॥ ੨ ॥**

ਜਿਸ ਨੂੰ ਸਬਦੈ=ਗੁਰ-ਉਪਦੇਸ਼ ਦਾ ਸਾਦੁ=ਸੁਆਦ ਨਹੀਂ ਆਇਆ, ਅਤੇ ਹਰੀ ਨਾਮ ਵਿੱਚ ਪਿਆਰ ਨਹੀਂ ਲਗੋ=ਲੱਗਾ। ਜੋ ਰਸਨਾ ਤੋਂ ਫਿੱਕੇ ਬਚਨ ਬੋਲਦਾ ਹੈ, ਉਹ ਪੁਰਸ਼ ਨਿਤ ਨਿਤ=ਨਿਤਾ ਪ੍ਰਤੀ ਖੁਆਰੁ=ਖਰਾਬ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ, ਉਸ ਦੇ ਮੱਥੇ ਉਪਰ ਜੈਸੇ ਕਿਰਤ ਪਏ ਹਨ, ਤੈਸੇ ਹੀ ਉਹ ਅੱਗੋਂ ਕਰਮਾਂ ਨੂੰ ਕਮਾਉਂਦਾ ਹੈ, ਭੋਗੇ ਬਿਨਾਂ ਉਹਨਾਂ ਕਰਮਾਂ ਨੂੰ ਕੋਈ ਮੇਟਣ ਵਾਲਾ ਨਹੀਂ ਹੈ ॥ ੨ ॥

**ਪਉੜੀ ॥ ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ**
**ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥**
**ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ**
**ਜਿਤੁ ਮਿਲਿਐ ਹਮ ਹਰਿ ਭਗਤਿ ਪਾਈ ॥**

ਸਤ ਪੁਰਖੁ=ਪਰਮੇਸ਼ਰ ਰੂਪ ਅਸਾਡੇ ਸਤਿਗੁਰੂ ਧੰਨ ਧੰਨ ਹਨ, ਜਿਸ ਗੁਰਾਂ ਨਾਲ ਮਿਲਣ ਕਰਕੇ ਅਸਾਨੂੰ ਸ਼ਾਂਤੀ ਆਈ ਹੈ। ਸਤ ਪੁਰਖੁ=ਪਰਮੇਸ਼ਰ ਰੂਪ ਅਸਾਡੇ ਸਤਿਗੁਰੂ ਧੰਨ ਧੰਨ ਹਨ ਜਿਸ ਗੁਰਾਂ ਨਾਲ ਮਿਲਕੇ ਅਸਾਂ ਨੇ ਹਰੀ ਦੀ ਭਗਤੀ ਪਾਈ ਹੈ।

**ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ**
**ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵ ਲਾਈ ॥**

ਹਰੀ ਦੀ ਭਗਤੀ ਕਰਾਉਣ ਵਾਲੇ ਅਸਾਡੇ ਸਤਿਗੁਰੂ ਧੰਨ ਧੰਨ ਹਨ, ਜਿਸ ਗੁਰੂ ਦੀ ਸੇਵਾ ਨਾਲ ਹੀ ਅਸਾਂ ਨੇ ਹਰਿ ਹਰਿ ਨਾਮ ਵਿਚ ਲਿਵ ਲਗਾਈ ਹੈ।

**ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ**
**ਜਿਨਿ ਵੈਰੀ ਮਿਤ੍ਰ ਹਮ ਕਉ ਸਭ ਸਮਦ੍ਰਿਸਟਿ ਦਿਖਾਈ ॥**

ਹਰਿ ਗਿਆਨੀ=ਹਰੀ ਸਰੂਪ ਦੇ ਜਣਾਉਣ ਵਾਲੇ ਅਸਾਡੇ ਸਤਿਗੁਰੂ ਧੰਨ ਧੰਨ ਹਨ, ਜਿਸ ਗੁਰੂ ਦੀ ਸੇਵਾ ਨਾਲ ਹੀ ਅਸਾਂ ਨੇ ਹਰਿ ਹਰਿ ਨਾਮ ਵਿਚ ਲਿਵ ਲਗਾਈ ਹੈ।

ਹਰਿ ਗਿਆਨੀ=ਹਰੀ ਸਰੂਪ ਦੇ ਜਣਾਉਣ ਵਾਲੇ ਅਸਾਡੇ ਸਤਿਗੁਰੂ ਧੰਨ ਧੰਨ ਹਨ, ਜਿਸ ਗੁਰੂ ਨੇ ਵੈਰੀ ਤੇ ਮਿੱਤਰ ਸਾਰੇ ਹੀ ਅਸਾਨੂੰ ਸਮ-ਦ੍ਰਿਸ਼ਟੀ ਵਿਖਾਏ ਹਨ।

**ਧਨੁ ਧਨੁ ਸਤਿਗੁਰੂ ਮਿਤ੍ਰ ਹਮਾਰਾ**
**ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ ॥ ੧੯ ॥**

ਅਸਾਡੇ ਅਸਲੀ ਮਿੱਤਰ ਸਤਿਗੁਰੂ ਧੰਨ ਧੰਨ ਹਨ, ਜਿਸ ਗੁਰੂ ਨੇ ਹਰੀ ਨਾਮ ਨਾਲ ਅਸਾਡੀ ਪ੍ਰੀਤੀ ਬਣਾ ਦਿੱਤੀ ਹੈ॥ ੧੯ ॥

**ਸਲੋਕੁ ਮਃ ੧ ॥ ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ ॥**
**ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ ॥ ੧ ॥**

ਇਸ ਜੀਵ ਰੂਪੀ ਮੁੰਧਿ=ਇਸਤ੍ਰੀ ਦੇ ਸਰੀਰ ਘਰ ਦੇ ਵਿਚ ਹੀ ਪਿਰੀ-ਪਰਮਾਤਮਾ ਵੱਸਦਾ ਹੈ, ਪਰ ਇਹ ਇਸਤ੍ਰੀ ਉਸ ਨੂੰ ਵਿਦੇਸਿ=ਪਰਦੇਸ ਜਾਣਕੇ ਭਾਵ ਦੂਰ ਜਾਣਕੇ ਨਿਤਾਪ੍ਰਤੀ ਝੂਰਦੀ ਤੇ ਸੰਮ੍ਹਾਲੇ=ਯਾਦ ਕਰਦੀ ਹੈ। ਜੇਕਰ ਇਹ ਜੀਵ ਰੂਪ ਇਸਤ੍ਰੀ ਆਪਣੀ ਨੀਅਤਿ=ਬੁੱਧੀ ਨੂੰ ਰਾਸਿ ਕਰੇ=ਸਾਫ਼ ਕਰ ਲਵੇ ਤਾਂ

ਉਸ ਪਤੀ-ਪਰਮਾਤਮਾ ਨਾਲ ਮਿਲਦਿਆਂ ਹੋਇਆਂ ਕੋਈ ਢਿਲ-ਦੇਰੀ ਨਹੀਂ ਹੁੰਦੀ ॥

ਯਥਾ :-ਮ: ੩ ॥ ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥ [ਪੰਨਾ ੧੩੮੩

**ਮਃ ੧ ॥ ਨਾਨਕ ਗਾਲੀ ਕੂੜੀਆ ਬਾਝੁ ਪਰੀਤਿ ਕਰੇਇ ॥**
**ਤਿਚਰੁ ਜਾਣੈ ਭਲਾ ਕਰਿ ਜਿਚਰੁ ਲੇਵੈ ਦੇਇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਉਸ ਵਾਹਿਗੁਰੂ ਦੀ ਪ੍ਰੀਤੀ ਤੋਂ ਬਾਝੁ=ਬਿਨਾਂ ਜੋ ਗੱਲਾਂ ਕਰਨੀਆਂ ਹਨ, ਉਹ ਸਭ ਕੂੜੀਆ=ਝੂਠੀਆਂ ਹਨ। ਤਿਚਰੁ=ਤਦ ਤੱਕ ਇਹ ਜੀਵ ਉਸ ਪਰਮੇਸ਼ਰ ਨੂੰ ਭਲਾ ਕਰਕੇ ਜਾਣੈ=ਜਾਣਦਾ ਹੈ ਜਿਚਰੁ=ਜਦ ਤੱਕ ਉਹ ਦੇਂਦਾ ਰਹੇ, ਤੇ ਇਹ ਜੀਵ ਪਦਾਰਥ ਲੈਂਦਾ ਰਹੇ ॥ ੨ ॥

**ਪਉੜੀ ॥ ਜਿਨਿ ਉਪਾਏ ਜੀਅ ਤਿਨਿ ਹਰਿ ਰਾਖਿਆ ॥**
**ਅੰਮ੍ਰਿਤੁ ਸਚਾ ਨਾਉ ਭੋਜਨੁ ਚਾਖਿਆ ॥**

ਜਿਸ ਪਰਮੇਸ਼ਰ ਨੇ ਜੀਵ ਪੈਦਾ ਕੀਤੇ ਹਨ, ਉਸੇ ਹਰੀ ਨੇ ਰੱਖਣਾ ਕੀਤੇ ਹਨ। ਉਸ ਸੱਚੇ ਪਰਮੇਸ਼ਰ ਦੇ ਨਾਮ ਅੰਮ੍ਰਿਤ ਭੋਜਨ ਨੂੰ ਜਿਸ ਨੇ ਚਾਖਿਆ=ਖਾਧਾ ਹੈ।

**ਤ੍ਰਿਪਤਿ ਰਹੇ ਆਘਾਇ ਮਿਟੀ ਭਭਾਖਿਆ ॥**
**ਸਭ ਅੰਦਰਿ ਇਕੁ ਵਰਤੈ ਕਿਨੈ ਵਿਰਲੈ ਲਾਖਿਆ ॥**

ਉਹ ਤ੍ਰਿਪਤ ਹੋਕੇ ਆਘਾਇ=ਰੱਜ ਰਹੇ ਹਨ ਉਹਨਾਂ ਦੀ ਭਭਾਖਿਆ=ਅਭਿਲਾਖਾ, ਯਾਂ ਤ੍ਰਿਸ਼ਨਾ ਮਿਟ ਗਈ। ਸਾਰਿਆਂ ਅੰਦਰ ਇੱਕ ਪਰਮੇਸ਼ਰ ਵਰਤ ਰਿਹਾ ਹੈ, ਇਸ ਗੱਲ ਨੂੰ ਕਿਸੀ ਵਿਰਲੇ ਨੇ ਲਾਖਿਆ=ਜਾਣਿਆ ਹੈ।

**ਜਨ ਨਾਨਕ ਭਏ ਨਿਹਾਲੁ ਪ੍ਰਭ ਕੀ ਪਾਖਿਆ ॥ ੨੦ ॥**

ਗੁਰੂ ਜੀ ਕਥਨ ਕਰਦੇ ਹਨ, ਉਹ ਜਨ ਨਿਹਾਲ ਹੋਏ ਹਨ, ਜਿਨ੍ਹਾਂ ਨੇ ਪ੍ਰਭੂ ਦੀ ਪਾਖਿਆ=ਸ਼ਰਨ ਗ੍ਰਹਿਣ ਕੀਤੀ ਹੈ ॥ ੨੦ ॥

**ਸਲੋਕੁ ਮਃ ੩ ॥ ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥**

ਸੰਸਾਰ ਵਿਚ ਜੇਤਾ=ਜਿਤਨਾ ਕੁ ਜਗਤ=ਜੀਵਾਂ ਦਾ ਪੁੰਜ ਹੈ, ਉਹ ਸਭ ਕੋਈ ਸਤਿਗੁਰਾਂ ਨੂੰ ਵੇਖਦਾ ਹੈ। ਅਥਵਾ :-ਜਿਤਨਾ ਭੀ ਜਗਤ ਹੈ, ਉਤਨਾ ਸਾਰਾ ਸੰਸਾਰ ਹੀ ਸਤਿਗੁਰਾਂ ਦੇ ਦਰਸ਼ਨ ਨੂੰ ਵੇਖਦਾ ਹੈ। ਪਰ ਸਤਿਗੁਰ ਦੇ ਡਿਠੈ=ਦਰਸ਼ਨ ਕੀਤਿਆਂ ਹੀ ਮੁਕਤੀ ਨਹੀਂ ਹੁੰਦੀ, ਜਿਚਰੁ=ਜਦ ਤੱਕ ਸਬਦਿ= ਗੁਰ-ਉਪਦੇਸ਼ ਦੀ ਵਿਚਾਰ ਨਾ ਕੀਤੀ ਜਾਵੇ।

**ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥**
**ਇਕਿ ਆਪੇ ਬਖਸਿ ਮਿਲਾਇਅਨੁ ਦੂਬਿਧਾ ਤਜਿ ਵਿਕਾਰ ॥**

ਗੁਰ-ਉਪਦੇਸ਼ ਤੋਂ ਬਿਨਾਂ ਹਉਮੈ ਰੂਪੀ ਮੈਲ ਦੂਰ ਨਹੀਂ ਹੁੰਦੀ, ਅਤੇ ਨਾ ਹੀ ਹਰੀ ਨਾਮ ਵਿਚ ਪਿਆਰ ਲੱਗਦਾ ਹੈ। ਜਿਨ੍ਹਾਂ ਨੇ ਗੁਰ-ਉਪਦੇਸ਼ ਦੁਆਰਾ ਦੁਬਿਧਾ ਆਦਿਕ ਵਿਕਾਰ ਤਿਆਗੇ ਹਨ, ਉਹਨਾਂ ਇਕਨਾਂ ਨੂੰ ਵਾਹਿਗੁਰੂ ਨੇ ਆਪ ਹੀ ਬਖਸ਼ਕੇ ਆਪਣੇ ਨਾਲ ਮਿਲਾ ਲੀਤਾ ਹੈ।

**ਨਾਨਕ ਇਕਿ ਦਰਸਨੁ ਦੇਖਿ ਮਰਿ ਮਿਲੇ ਸਤਿਗੁਰ ਹੇਤਿ ਪਿਆਰਿ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਇੱਕ ਗੁਰਮੁਖ ਪੁਰਸ਼ ਸਤਿਗੁਰਾਂ ਦੇ ਦਰਸ਼ਨ ਨੂੰ ਵੇਖਕੇ, ਤੇ ਉਹਨਾਂ ਸਤਿਗੁਰਾਂ ਨਾਲ ਹਿਤ-ਪਿਆਰ ਕਰਕੇ ਜੀਵਤ ਭਾ ਤੋਂ ਮਰਕੇ ਪਰਮੇਸ਼ਰ ਨਾਲ ਮਿਲੇ ਹਨ ॥ ੧ ॥

**ਮਃ ੩ ॥ ਸਤਿਗੁਰੂ ਨ ਸੇਵਿਓ ਮੂਰਖ ਅੰਧ ਗਵਾਰਿ ॥**
**ਦੂਜੈ ਭਾਇ ਬਹੁਤੁ ਦੁਖੁ ਲਾਗਾ ਜਲਤਾ ਕਰੇ ਪੁਕਾਰ ॥**

ਜਿਨ੍ਹਾਂ ਨੇ ਸਤਿਗੁਰਾਂ ਨੂੰ ਸੇਵਨਾ ਨਹੀਂ ਕੀਤਾ, ਉਹ ਮੂਰਖ ਅੰਨ੍ਹੇ ਤੇ ਗਵਾਰਿ=ਚੰਡਾਲ ਹਨ। ਦੂਜੈ ਭਾਇ=ਦ੍ਵੈਤ ਭਾ ਕਰਕੇ ਉਸ ਨੂੰ ਬਹੁਤ ਦੁੱਖ ਲੱਗਾ ਹੈ, ਉਹ ਜਲਤਾ=ਸੜਦਾ ਹੋਇਆ ਪੁਕਾਰ ਕਰੇ=ਕਰਦਾ ਹੈ।

**ਜਿਨ ਕਾਰਣਿ ਗੁਰੂ ਵਿਸਾਰਿਆ ਸੇ ਨ ਉਪਕਰੇ ਅੰਤੀ ਵਾਰ ॥**
**ਨਾਨਕ ਗੁਰਮਤੀ ਸੁਖੁ ਪਾਇਆ ਬਖਸੇ ਬਖਸਣਹਾਰ ॥ ੨ ॥**

ਜਿਨ੍ਹਾਂ ਸਬੰਧੀਆਂ ਦੇ ਵਾਸਤੇ ਇਸ ਨੇ ਗੁਰਾਂ ਨੂੰ ਭੁਲਾਇਆ ਹੈ, ਉਹ ਸਬੰਧੀ ਅੰਤੀ ਵਾਰ=ਅੰਤ ਵੇਲੇ ਉਪਕਾਰੇ=ਸਹਾਇਤਾ ਨਹੀਂ ਕਰਦੇ।

ਗੁਰੂ ਜੀ ਕਥਨ ਕਰਦੇ ਹਨ, ਗੁਰ-ਸਿੱਖਿਆ ਲੈਣ ਵਾਲੇ ਨੇ ਸੁਖ ਪਾਇਆ ਹੈ, ਬਖਸ਼ਣਹਾਰ ਪਰਮਾਤਮਾ ਵੀ ਉਸ ਨੂੰ ਬਖਸ਼ ਲੈਂਦਾ ਹੈ ॥ ੨ ॥

**ਪਉੜੀ ॥ ਤੂ ਆਪੇ ਆਪਿ ਆਪਿ ਸਭੁ ਕਰਤਾ**
**ਕੋਈ ਦੂਜਾ ਹੋਇ ਸੁ ਅਵਰੋ ਕਹੀਐ ॥**

ਹੇ ਪਰਮੇਸ਼ਰ ! ਤੂੰ ਆਪੇ ਆਪਿ=ਸੁਤੰਤ੍ਰ ਹੈਂ, ਤੇ ਆਪ ਹੀ ਸਭ ਦਾ ਕਰਤਾ ਹੈਂ, ਆਪ ਤੋਂ ਬਿਨਾਂ ਕੋਈ ਅਵਰੋ=ਹੋਰ ਦੂਜਾ ਹੋਵੇ ਤਾਂ ਕਥਨ ਕਰੀਏ।

**ਹਰਿ ਆਪੇ ਬੋਲੈ ਆਪਿ ਬੁਲਾਵੈ ਹਰਿ ਆਪੇ ਜਲਿ ਥਲਿ ਰਵਿ ਰਹੀਐ ॥**

ਹਰੀ ਆਪ ਹੀ ਬੋਲਦਾ ਹੈ, ਹਰੀ ਆਪ ਹੀ ਬੁਲਾਉਂਦਾ ਹੈ, ਹਰੀ ਆਪ ਹੀ ਜਲ ਥਲ ਵਿਚ ਰਵਿ=ਭਰਪੂਰ ਹੋ ਰਿਹਾ ਹੈ।

**ਹਰਿ ਆਪੇ ਮਾਰੈ ਹਰਿ ਆਪੇ ਛੋਡੈ ਮਨ ਹਰਿ ਸਰਣੀ ਪੜਿ ਰਹੀਐ ॥**

ਹਰੀ ਆਪ ਹੀ ਮਾਰੈ=ਮਾਰਦਾ ਹੈ, ਹਰੀ ਆਪ ਹੀ ਛੋਡੈ=ਛੱਡਦਾ ਹੈ, ਇਸ ਲਈ ਹੇ ਮਨ ! ਤੂੰ ਹਰੀ ਦੀ ਸ਼ਰਨ ਵਿਚ ਪੈ ਰਹਿਣਾ ਕਰ।

**ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ**
**ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥**

ਹਰੀ ਤੋਂ ਬਿਨਾਂ ਹੋਰ ਕੋਈ ਮਾਰ ਜਿਵਾਲ ਨਹੀਂ ਸਕਦਾ, ਐਸਾ ਨਿਸਚਾ ਧਾਰਕੇ ਹੇ ਮਨ ! ਨਿਚਿੰਦ=ਨਿਸਚਿੰਤ ਹੋਕੇ ਨਿ+ਸਲੁ=ਦੁੱਖਾਂ ਤੋਂ ਰਹਿਤ ਹੋ ਰਹਿਣਾ ਕਰੀਏ।

ਅਥਵਾ :–ਹੇ ਮਨ ! ਨਿਚਿੰਦ=ਬੇ-ਫ਼ਿਕਰ ਹੋਕੇ ਅਤੇ ਨਿੱਸਲ ਹੋਕੇ ਸੌਂ ਰਹਿਣਾ ਕਰੀਏ।

**ਉਠਦਿਆ ਬਹਦਿਆ ਸੁਤਿਆ ਸਦਾ ਸਦਾ ਹਰਿ ਨਾਮੁ ਧਿਆਈਐ**
**ਜਨ ਨਾਨਕ ਗੁਰਮੁਖਿ ਹਰਿ ਲਹੀਐ ॥ ੨੧ ॥ ੧ ॥ ਸੁਧੁ ॥**

ਉੱਠਦਿਆਂ ਬਹਿਂਦਿਆਂ ਸੁੱਤਿਆਂ ਸਦਾ-ਸਦਾ ਹਰੀ ਨਾਮ ਨੂੰ ਧਿਆਉਣਾ ਕਰੀਏ। ਗੁਰੂ ਜੀ ਕਥਨ ਕਰਦੇ ਹਨ, ਹੇ ਪੁਰਸ਼ਾ ! ਗੁਰਮੁਖਿ=ਗੁਰਾਂ ਦੁਆਰੇ ਹਰੀ ਨੂੰ ਲਹੀਐ=ਲਖਣਾ (ਜਾਣਨਾ) ਕਰੀਏ ॥ ੨੧ ॥ ੧ ॥

**ਸੁਧੁ ॥**

ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ, ਹੇ ਭਾਈ ! ਇਹ ਵਾਰ ਸੁਧੁ=ਸ਼ੁੱਧ ਹੈ, ਠੀਕ ਹੈ। ਅਰਥਾਤ ਸੋਧੀ ਹੋਈ ਹੈ, ਇਸ ਵਿਚ ਕੋਈ ਗਲਤੀ ਨਹੀਂ।

**[ਵਡਹੰਸੁ ਰਾਗੁ ਸਮਾਪਤੰ]**

# ਰਾਗੁ ਸੋਰਠਿ

[ਪੰਨਾ ੫੯੫]

## ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

## *ਸੋਰਠਿ ਮਹਲਾ ੧ ਘਰੁ ੧ ਚਉਪਦੇ ॥

ਸਿੱਖਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਅੱਗੇ ਬੇਨਤੀ ਕੀਤੀ, ਸੰਸਾਰ ਵਿੱਚ ਕੋਈ ਇਸਥਿਤ ਭੀ ਹੈ ਯਾਂ ਕਿ ਨਹੀਂ ?

ਗੁਰ ਉੱਤਰ–

**ਸਭਨਾ ਮਰਣਾ ਆਇਆ ਵੇਛੋੜਾ ਸਭਨਾਹ ॥**

ਸੰਸਾਰ ਵਿੱਚ ਜੋ ਭੀ ਆਇਆ ਹੈ ਸਾਰਿਆਂ ਨੇ ਮਰ ਜਾਣਾ ਹੈ, ਅਥਵਾ :–ਸਭਨਾਂ ਦੇ ਸਿਰ ਉੱਪਰ ਮਰਨਾ ਆ ਰਿਹਾ ਹੈ। ਸਭਨਾਹ=ਸਭਨਾਂ ਦਾ ਪਦਾਰਥਾਂ ਨਾਲੋਂ ਵਿਛੋੜਾ ਹੋ ਜਾਣਾ ਹੈ,

ਅਥਵਾ :–ਸਭਨਾਹ=ਸਭਨਾਂ ਸਬੰਧੀਆਂ ਨਾਲੋਂ ਸਭ ਦਾ ਵਿਛੋੜਾ ਹੋ ਜਾਣਾ ਹੈ।

ਪ੍ਰਸ਼ਨ–ਇਹ ਜੀਵ ਨਿਸਫਲ ਕਿਉਂ ਜੰਮਦੇ ਮਰਦੇ ਹਨ ? ਉੱਤਰ :–ਸਭ ਦਾ ਨਾਹ=ਪਤੀ-ਪਰਮਾਤਮਾ ਨਾਲੋਂ ਵਿਛੋੜਾ ਹੋ ਰਿਹਾ ਹੈ ਇਸ ਕਰਕੇ ਨਿਸਫਲ ਜੰਮਦੇ ਮਰਦੇ ਹਨ।

**ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ ॥**

ਸਿਆਣਿਆ=ਬੁੱਧੀਵਾਨ ਜੋ ਮਹਾਤਮਾ ਹਨ, ਉਹਨਾਂ ਪਾਸੋਂ ਜਾਕੇ ਪੁੱਛੋ, ਆਗੈ=ਪ੍ਰਲੋਕ ਵਿੱਚ ਸਬੰਧੀਆਂ ਨਾਲ, ਅਥਵਾ :–ਪਦਾਰਥਾਂ ਨਾਲ, ਜਾਂ ਪਰਮਾਤਮਾ ਨਾਲ ਮਿਲਣਾ ਹੋਵੇਗਾ ਕਿ ਨਹੀਂ ?

ਉੱਤਰ :–ਕਿ=ਜੋ ਆਗੈ=ਪ੍ਰਲੋਕ ਵਿੱਚ ਸਬੰਧੀਆਂ, ਪਦਾਰਥਾਂ ਅਤੇ ਪਰਮਾਤਮਾ ਨਾਲ ਮਿਲਣਾ ਨਹੀਂ ਹੋਵੇਗਾ। ਪਾਠ "ਕਿਨਾਹ" ਇਕੱਠਾ ਹੀ ਹੈ।

---

*ਇਹ ਸੋਰਠਿ ਰਾਗਣੀ ਛੇਵੇਂ ਮੇਘ ਰਾਗ ਦੀ ਇਸਤਰੀ ਹੈ।

ਯਥਾ :–ਖਸਟਮ ਮੇਘ ਰਾਗ ਵੈ ਗਾਵਹਿ ॥ ਪਾਂਚਉ ਸੰਗਿ ਬਰੰਗਨ ਲਾਵਹਿ ॥
"ਸੋਰਠਿ" ਗੋਡ ਮਲਾਰੀ ਧੁਨੀ ॥ ਪੁਨਿ ਗਾਵਹਿ ਆਸਾ ਗੁਨ ਗੁਨੀ ॥
[ਰਾਗ ਮਾਲਾ ਪੰਨਾ ੧੪੩੦

ਇਹ ਸਿਧਵੀ ਕਾਨੜਾ ਕਾਫੀ ਤੇ ਮਲਾਰ ਦੇ ਮੇਲ ਤੋਂ ਬਣਦੀ ਹੈ। ਪਹਿਰ ਰਾਤ ਲੰਘ ਗਈ ਤੋਂ ਗਾਇਨ ਕੀਤੀ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸ ਦੀ ਗਿਣਤੀ ਨੌਵੀਂ ਥਾਂ ਤੇ ਹੈ।

**ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ ॥ ੧ ॥**

ਜਿਹਨਾਂ ਨੂੰ ਮੇਰਾ ਸਾਹਿਬੁ=ਮਾਲਕ ਪਰਮਾਤਮਾ ਵੀਸਰੈ=ਭੁੱਲ ਜਾਂਦਾ ਹੈ, ਤਿਨਾਹ=ਉਹਨਾਂ ਨੂੰ ਬੜੀ ਭਾਰੀ ਵੇਦਨ=ਪੀੜਾ ਹੁੰਦੀ ਹੈ ॥ ੧ ॥

**ਭੀ ਸਾਲਾਹਿਹੁ ਸਾਚਾ ਸੋਇ ॥ ਜਾਕੀ ਨਦਰਿ ਸਦਾ ਸੁਖੁ ਹੋਇ ॥ ਰਹਾਉ ॥**

ਭੀ=ਮੁੜ-ਮੁੜ ਕੇ ਉਸ ਸੱਚੇ ਪ੍ਰਭੂ ਨੂੰ ਸਲਾਹੁਣਾ ਕਰੋ ! ਜਿਸ ਦੀ ਕਿਰਪਾ ਦ੍ਰਿਸ਼ਟੀ ਨਾਲ ਨਿੱਤ ਸੁਖ ਦੀ ਪ੍ਰਾਪਤੀ ਹੁੰਦੀ ਹੈ ॥ ਰਹਾਉ ॥

**ਵਡਾ ਕਰਿ ਸਾਲਾਹਣਾ ਹੈ ਭੀ ਹੋਸੀ ਸੋਇ ॥**

**ਸਭਨਾ ਦਾਤਾ ਏਕੁ ਤੂ ਮਾਣਸ ਦਾਤਿ ਨ ਹੋਇ ॥**

ਉਸ ਪ੍ਰਭੂ ਨੂੰ ਸਭ ਤੋਂ ਵੱਡਾ ਜਾਣ ਕਰਿ=ਕਰਕੇ ਸਲਾਹੁਣਾ ਕਰੋ, ਉਹ ਹੁਣ ਹੈ, ਭੀ=ਪਿੱਛੇ ਸੀ, ਅਤੇ ਹੋਸੀ=ਅੱਗੇ ਹੋਵੇਗਾ। ਹੇ ਪੁਰਸ਼ਾ ! ਤੂੰ ਇੰਞ ਨਿਸਚੇ ਕਰ, ਕਿ ਸਾਰਿਆਂ ਦਾ ਦਾਤਾ ਇੱਕ ਪ੍ਰਭੂ ਹੀ ਹੈ, ਕਿਸੇ ਮਨੁੱਖ ਤੋਂ ਅਜੇਹੀ ਦਾਤ ਨਹੀਂ ਹੋ ਸਕਦੀ।

**ਜੋ ਤਿਸੁ ਭਾਵੈ ਸੋ ਥੀਐ ਰੰਨ ਕਿ ਰੁੰਨੈ ਹੋਇ ॥ ੨ ॥**

ਜੋ ਉਸ ਨੂੰ ਭਾਉਂਦਾ ਹੈ ਓਹੀ ਕੁਝ ਹੁੰਦਾ ਹੈ, ਰੰਨ ਕਿ ਰੁੰਨੈ=ਰੋਣੇ ਰਾਣੇ ਨਾਲ ਕੀ ਹੁੰਦਾ ਹੈ। ਅਥਵਾ :-ਰੰਨਾਂ ਦੇ ਰੋਣ ਨਾਲ ਕੀ ਹੁੰਦਾ ਹੈ। ਅਥਵਾ :-ਰੰਨਾਂ ਵਾਂਙੂ ਸੰਸਾਰਕ ਦੁੱਖਾਂ ਵਿੱਚ ਰੋਣ ਨਾਲ ਕੀ ਹੁੰਦਾ ਹੈ ॥ ੨ ॥

**ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ॥**

ਇਸ ਧਰਤੀ ਉੱਤੇ ਕੋਟ ਗੜ=ਕ੍ਰੋੜਾਂ ਕਿਲ੍ਹੇ ਬਣਾਕੇ, ਅਥਵਾ :-ਕੋਟ=ਸਫੀਲਾਂ ਤੇ ਗੜ=ਕਿਲ੍ਹੇ ਬਣਾਕੇ ਕੇਤੀ=ਕਿਤਨੀ ਹੀ ਦੁਨੀਆਂ ਪ੍ਰਤੱਖ ਵਾਜੇ, ਅਥਵਾ:-ਆਪਣੀ ਹਕੂਮਤ ਦੇ ਧੌਂਸੇ ਵਜਾ ਗਈ ਹੈ।

**ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ॥**

ਰਾਵਣ ਤੇ ਹਰਨਾਖਸ਼ ਆਦਿਕ ਐਡੇ ਹੰਕਾਰੀ ਸਨ ਜੋ ਅਸਮਾਨ ਵਿੱਚ ਭੀ ਨਹੀਂ ਮਿਉਂਦੇ ਸਨ, ਉਹਨਾਂ ਦੇ ਨੱਕ ਵਿੱਚ ਕਾਲ ਭਗਵਾਨ ਨੇ ਨੱਥਾਂ ਪਾਈਆਂ ਸਨ, ਅਰਥਾਤ ਆਪਣੇ ਅਧੀਨ ਕਰ ਲਏ ਸਨ।

**ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ ॥ ੩ ॥**

ਹੇ ਮਨ ! ਜੇ ਤੂੰ ਜਾਣਦਾ ਹੈਂ ਕਿ ਇਨ੍ਹਾਂ ਪਦਾਰਥਾਂ ਵਿੱਚ ਲੱਗਣ ਕਰਕੇ ਸੂਲੀਆ=ਦੁੱਖ ਹਨ, ਤਾਂ ਕਿਸ ਵਾਸਤੇ ਮਿੱਠਿਆਂ ਪਦਾਰਥਾਂ ਨੂੰ ਖਾਂਦਾ ਹੈ। ਅਥਵਾ :-ਜੇਕਰ ਮਨ ਪ੍ਰਲੋਕ ਦੇ ਦੁੱਖਾਂ ਨੂੰ ਜਾਣ ਲਵੇ, ਤਾਂ ਫਿਰ ਵਿਕਾਰਾਂ ਰੂਪੀ ਮਿੱਠੇ ਗੁੜ ਨੂੰ ਕਿਸ ਵਾਸਤੇ ਖਾਂਦਾ ਹੈ ॥ ੩ ॥

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥**

ਗੁਰੂ ਜੀ ਕਥਨ ਕਰਦੇ ਹਨ, ਇਸ ਜੀਵ ਨੇ ਜੇਤੜੇ=ਜਿਤਨੇ ਕੁ ਔਗੁਣ ਕੀਤੇ ਹਨ, ਤੇਤੇ=ਉਤਨੇ

ਹੀ ਇਸ ਦੇ ਗਲ ਵਿੱਚ ਜੰਜੀਰ=ਸੰਗਲ ਪੈਣਗੇ।

## ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥

ਜੇਕਰ ਸ਼ੁਭ-ਗੁਣ ਪੱਲੇ ਹੋਣਗੇ ਤਾਂ ਉਹ ਔਗੁਣਾਂ ਰੂਪ ਸੰਗਲ ਕੱਟੇ ਜਾਣਗੇ। ਉਹ ਸ਼ੁਭ-ਗੁਣ ਹੀ ਇਸ ਦੇ ਭਰਾ ਹਨ, ਉਹ ਸ਼ੁਭ-ਗੁਣ ਹੀ ਇਸ ਦੇ ਸੂਰਬੀਰ ਮਿੱਤ੍ਰ ਹਨ।

ਅਥਵਾ :–ਸੇ ਸੇ=ਉਹ-ਉਹ ਸ਼ੁਭ-ਗੁਣ ਹੀ ਇਸ ਦੇ ਭਾਈ ਵੀਰ=ਸੱਕੇ ਭਰਾ ਵਾਂਗੂ ਹਨ।

## ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ ॥ ੪ ॥ ॥ ੧ ॥

ਵੇ-ਪੀਰ=ਗੁਰੂ ਪੀਰ ਤੋਂ ਵੇ=ਰਹਿਤ ਜੋ ਨਿਗੁਰੇ ਪੁਰਸ਼ ਹਨ, ਉਹ ਅਗੈ=ਪ੍ਰਲੋਕ ਵਿੱਚ ਗਏ ਹੋਏ ਮਾਨਨੀਂ ਨਹੀਂ ਹੁੰਦੇ ਧਰਮਰਾਜ ਦੂਤਾਂ ਨੂੰ ਕਹਿੰਦਾ ਹੈ ਕਿ ਇਨ੍ਹਾਂ ਨੂੰ ਮਾਰਕੇ ਬਾਹਰ ਕੱਢ ਦਿਓ ॥੪॥੧॥

## ਸੋਰਠਿ ਮਹਲਾ ੧ ਘਰੁ ੧ ॥

**ਉਥਾਨਕਾ :**–ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇਸਾਂ ਦਿਸਾਂਤਰਾਂ ਵਿੱਚ ਰਟਨ ਕਰਦੇ ਹੋਏ ਤਲਵੰਡੀ ਸ਼ਹਿਰ ਤੋਂ ਬਾਹਰ ਭਾਈ ਬਾਲੇ ਜੀ ਦੇ ਪਿਤਾ "ਚੰਦਰ ਭਾਨ" ਦੇ ਖੂਹ ਉੱਪਰ ਆਕੇ ਬੈਠੇ ਹਨ। ਤਾਂ ਕਿਸੀ ਨੇ ਬਾਬਾ ਕਾਲੂ ਜੀ ਨੂੰ ਆ ਕੇ ਕਿਹਾ, "ਤੇਰਾ ਪੁੱਤਰ ਬਾਹਰ ਆਇਆ ਬੈਠਾ ਹੈ"। ਇਹ ਗੱਲ ਸੁਣ ਕੇ ਪਿਤਾ ਜੀ ਉਸੀ ਵੇਲੇ ਝੱਟ ਗੁਰੂ ਨਾਨਕ ਜੀ ਪਾਸ ਆ ਗਏ, ਤੇ ਸੁਖ-ਅਨੰਦ ਦੀ ਖ਼ਬਰ ਪੁੱਛੀ, ਫਿਰ ਪਿਤਾ ਜੀ ਨੇ ਮਨ ਵਿੱਚ ਵਿਚਾਰਿਆ ਇਨ੍ਹਾਂ ਨੂੰ ਕਿਸੇ ਕੰਮ ਕਾਰ ਵਿੱਚ ਲਗਾਕੇ ਇੱਥੇ ਹੀ ਅਟਕਾ ਲਈਏ, ਇਹ ਗੱਲ ਮਨ ਵਿੱਚ ਵਿਚਾਰਕੇ ਕਿਹਾ, "ਹੇ ਪੁੱਤਰ ! ਹੁਣ ਇੱਥੇ ਰਹਿਕੇ ਤੂੰ ਖੇਤੀਆਂ ਕਰਵਾਇਆ ਕਰ ਜਿਸ ਕਰਕੇ ਤੇਰਾ ਮਨ ਇੱਥੇ ਪਰਚਿਆ ਰਹੇ"। ਇਹ ਗੱਲ ਸੁਣਕੇ ਗੁਰੂ ਨਾਨਕ ਦੇਵ ਜੀ ਨੇ ਕਿਹਾ, "ਅਸੀਂ ਤਾਂ ਅੱਗੇ ਹੀ ਖੇਤੀ ਕਰ ਰਹੇ ਹਾਂ, ਪਰ ਤੁਸੀਂ ਭੀ ਅੰਤ੍ਰੀਵ ਖੇਤੀ ਬੀਜਿਆ ਕਰੋ", ਪਿਤਾ ਜੀ ਨੇ ਪੁੱਛਿਆ, "ਉਹ ਅੰਤ੍ਰੀਵ ਖੇਤੀ ਕੇਹੜੀ ਹੈ" ? ਗੁਰੂ ਜੀ ਕਥਨ ਕਰਦੇ ਹਨ–

## ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥

ਮਨ ਨੂੰ ਪਰਮੇਸ਼ਰ ਦੇ ਭਜਨ ਸਿਮਰਨ ਵੱਲ ਸਾਵਧਾਨ ਕਰਨਾ ਇਹੀ ਇਸ ਉੱਦਮੀ ਮਨ ਨੂੰ ਹਾਲੀ=ਹਲ ਦੇ ਜੋੜਨ ਵਾਲਾ ਹਾਲੀ ਕਰੋ, ਨਿਸ਼ਕਾਮ ਕਰਮਾਂ ਦੀ ਕਰਨੀ ਰੂਪੀ ਕਿਰਸਾਣੀ=ਖੇਤੀ ਕਰੋ, ਖੋਟਿਆਂ ਕਰਮਾਂ ਵੱਲੋਂ ਸ਼ਰਮ ਕਰਨੀ, ਅਥਵਾ :–ਵੈਰਾਗ ਧਾਰਨਾ ਇਹ ਪਾਣੀ ਦੇਣਾ ਕਰੋ, ਸਰੀਰ ਨੂੰ ਖੇਤੁ=ਜ਼ਮੀਨ ਬਣਾਓ।

## ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥

ਨਾਮ ਰੂਪ ਬੀਜ ਬੀਜੋ, ਸੰਤੋਖ ਧਾਰਨਾ ਯਥਾ ਲਾਭ ਤਥਾ ਸੰਤੁਸਟ ਰਹਿਣਾ ਇਹ ਸੁਹਾਗਾ ਫੇਰੋ, ਜੇਹੜਾ ਸਰੀਰ ਉੱਤੇ ਗਰੀਬੀ ਵੇਸ ਧਾਰਨਾ ਹੈ ਏਹੋ ਉਸ ਖੇਤੀ ਦੀ ਰੱਖਿਆ ਕਰਨੀ ਹੈ।

## ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥ ੧ ॥

ਭਾਉ=ਪ੍ਰੇਮ ਰੂਪ ਜੋ ਕਰਮ ਕਰਨਾ ਹੈ ਏਹੋ ਉਸ ਖੇਤੀ ਦਾ ਜੰਮਸੀ=ਜਮਾਉ ਹੈ, ਇਸ ਤਰ੍ਹਾਂ ਦੀਆਂ

ਅੰਤ੍ਰੀਵ ਖੇਤੀਆਂ ਜਿਨ੍ਹਾਂ ਨੇ ਕੀਤੀਆਂ ਹਨ, ਉਹ ਘਰ ਭਾਗਠ=ਧਨਾਢ (ਅਮੀਰ) ਦੇਖੇ ਜਾਂਦੇ ਹਨ।

ਅਥਵਾ :-ਭਾਗਾਂ ਵਾਲੇ ਦੇਖੇ ਜਾਂਦੇ ਹਨ ॥ ੧ ॥

**ਬਾਬਾ ਮਾਇਆ ਸਾਥਿ ਨ ਹੋਇ ॥**

**ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥**

ਬਾਬਾ=ਹੇ ਪਿਤਾ ਜੀ ! ਜਿਸ ਮਾਇਆ ਵਾਸਤੇ ਆਪ ਪ੍ਰਤੱਖ ਖੇਤੀਆਂ ਕਰਨੀਆਂ ਕਹਿੰਦੇ ਹੋ, ਇਸ ਮਾਇਆ ਨੇ ਪ੍ਰਲੋਕ ਦਾ ਸਾਥੀ ਨਹੀਂ ਹੋਣਾ। ਇਸ ਮਾਇਆ ਨੇ ਸਾਰੇ ਜਗਤ ਨੂੰ ਮੋਹ ਲਿਆ ਹੈ, ਕੋਈ ਵਿਰਲਾ ਪੁਰਸ਼ ਹੀ ਇਸ ਨੂੰ ਛਲ ਰੂਪ ਯਾ ਦੁੱਖ ਰੂਪ ਸਮਝਦਾ ਹੈ ॥ ਰਹਾਉ ॥

ਇਹ ਗੱਲ ਸੁਣਕੇ ਪਿਤਾ ਜੀ ਨੇ ਵਿਚਾਰਿਆ ਇਸ ਦਾ ਮਨ ਖੇਤੀਆਂ ਕਰਨ ਦਾ ਨਹੀਂ ਹੈ, ਤਾਂ ਪਿਤਾ ਜੀ ਨੇ ਕਿਹਾ, "ਜੇ ਆਪ ਖੇਤੀ ਨਹੀਂ ਕਰਨੀ ਚਾਹੁੰਦੇ ਤਾਂ ਹੱਟੀ ਕਰ ਲਵੋ", ਤਾਂ ਗੁਰੂ ਜੀ ਨੇ ਕਿਹਾ,

**ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥**

ਜੋ ਆਰਜਾ=ਉਮਰਾ ਨੂੰ ਹਾਨ ਰੂਪ ਨਿਸਚੇ ਕੀਤਾ ਹੈ ਕਿ ਸਮੇਂ ਦੇ ਚੱਕਰ ਅਨੁਸਾਰ ਦਿਨ-ਦਿਨ ਦੀ ਸੰਗਿਆ ਕਰਕੇ ਉਮਰਾ ਘਟਦੀ ਜਾ ਰਹੀ ਹੈ, ਇਹ ਮੈਂ ਹੱਟੀ ਕੀਤੀ ਹੈ। ਅਤੇ ਉਸ ਵਿੱਚ ਸੱਚ ਨਾਮ ਰੂਪ ਵਥੁ=ਸੌਦਾ ਇਕੱਠਾ ਕੀਤਾ ਹੈ।

**ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ ॥**

ਸੁਰਤਿ=ਗਿਆਤ, ਅਥਵਾ :-ਸਰੇਸ਼ਟ ਪ੍ਰੀਤੀ ਇਹ ਭਾਂਡਸਾਲ=ਭਾਂਡਿਆਂ ਦੇ ਰੱਖਣ ਦੀ ਜਗ੍ਹਾ ਹੈ, ਸੋਚ=ਪਵਿੱਤ੍ਰਤਾ ਰੂਪ ਭਾਂਡੇ ਹਨ, ਉਸ ਪਵਿੱਤ੍ਰਤਾ ਰੂਪ ਭਾਂਡਿਆਂ ਵਿੱਚ ਉਸ ਨਾਮ-ਸੌਦੇ ਨੂੰ ਰੱਖਣਾ ਕੀਤਾ ਹੈ।

**ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥ ੨ ॥**

ਮਹਾਤਮਾਂ ਰੂਪ ਵਣਜਾਰਿਆਂ ਨਾਲ ਮਿਲਕੇ ਅਸਾਂ ਨੇ ਨਾਮ ਦਾ ਵਣਜੁ=ਵਪਾਰ ਕੀਤਾ ਹੈ, ਅਤੇ ਆਤਮ ਲਾਭ ਨੂੰ ਲੈਕੇ ਮਨ ਹਸੁ=ਪ੍ਰਸੰਨ ਹੋ ਰਿਹਾ ਹੈ। ਇਸ ਲਈ ਪਿਤਾ ਜੀ ! ਤੁਸੀਂ ਭੀ ਸੰਤਾਂ ਰੂਪ ਵਣਜਾਰਿਆਂ ਨਾਲ ਮਿਲਕੇ ਨਾਮ ਦਾ ਵਣਜ ਕਰੋ, ਅਤੇ ਲਾਹਾ=ਨਫਾ ਲੈਕੇ ਮਨ ਨੂੰ ਪ੍ਰਸੰਨ ਕਰੋ ॥ ੨ ॥

ਇਹ ਗੱਲ ਸੁਣਕੇ ਪਿਤਾ ਜੀ ਨੇ ਵਿਚਾਰਿਆ ਇਸ ਦਾ ਮਨ ਹੱਟੀ ਕਰਨ ਦਾ ਭੀ ਨਹੀਂ ਹੈ, ਇਸ ਦਾ ਮਨ ਫਿਰਕੇ ਪ੍ਰਸੰਨ ਰਹਿੰਦਾ ਹੈ ਇਸ ਲਈ ਇਸ ਨੂੰ ਸੌਦਾਗਰੀ ਕਰਨ ਉੱਪਰ ਲਗਾ ਦੇਈਏ, ਇਹ ਸੋਚਕੇ ਪਿਤਾ ਜੀ ਨੇ ਕਿਹਾ,'ਜੇਕਰ ਤੈਨੂੰ ਸੈਰ ਕਰਨ ਦਾ ਸ਼ੌਕ ਹੈ ਤਾਂ ਤੂੰ ਘੋੜਿਆਂ ਦੀ ਸੌਦਾਗਰੀ ਕੀਤਾ ਕਰ! ਤੈਨੂੰ ਘੋੜੇ ਖਰੀਦ ਦੇਂਦੇ ਹਾਂ।' ਇਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ-

**ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥**

ਸ਼ਰਧਾ ਸਹਿਤ ਜੋ ਪਰਮੇਸ਼ਰ ਸਬੰਧੀ ਸ਼ਾਸਤਰਾਂ ਨੂੰ ਸੁਣਦੇ ਹਾਂ ਏਹੋ ਅਸੀਂ ਸੌਦਾਗਰੀ ਕਰਦੇ ਹਾਂ, ਅਤੇ ਸਤ, ਸੰਤੋਖ, ਧੀਰਜ, ਧਰਮ, ਵਿਚਾਰ ਆਦਿਕ ਆਦਿਕ ਸੁਭ-ਗੁਣਾਂ ਰੂਪੀ ਘੋੜਿਆਂ ਨੂੰ ਲੈਕੇ ਚਲਦੇ ਹਾਂ।

ਅਥਵਾ:-ਸਤੁ ਘੋੜੇ:-ਵੈਰਾਗ, ਵਿਵੇਕ, ਖਟ ਸੰਪੱਤੀ, ਮਮੋਖ ਇੱਛਾ, ਸ੍ਰਵਣ, ਮੰਨਨ, ਨਿਧਿਆਸਣ ਰੂਪ ਸਤ ਘੋੜਿਆਂ ਨੂੰ ਲੈਕੇ ਚੱਲਣਾ ਕੀਤਾ ਹੈ।

ਜਿਸ ਵੇਲੇ ਸੌਦਾਗਰ ਲੋਕ ਬਾਹਰ ਸੌਦਾਗਰੀ ਕਰਨ ਜਾਂਦੇ ਹਨ ਤਾਂ ਨਾਲ ਖਰਚਾ ਬੰਨ੍ਹ ਲੈਂਦੇ ਹਨ, ਇਸ ਤਰਫ਼-

**ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥**

ਚੰਗਿਆਂ ਕਰਮਾਂ ਦੇ ਕਰਨੇ ਰੂਪੀ ਖਰਚ ਅਸਾਂ ਨੇ ਪੱਲੇ ਬੰਨ੍ਹ ਲਿਆ ਹੈ, ਹੇ ਪਿਤਾ ਜੀ! ਤੁਸੀਂ ਭੀ ਇਹ ਖਰਚਾ ਆਪਣੇ ਪੱਲੇ ਬੰਨ੍ਹ ਲਵੋ! ਮਤਾਂ ਆਪਣੇ ਮਨ ਵਿੱਚ ਜਾਣੋ ਕਿ ਕਲ੍ਹ ਬੰਨ੍ਹਾਂਗੇ, ਇਹ ਖਰਚ, ਹੁਣ ਪੱਲੇ ਬੰਨ੍ਹ ਲੈਣਾ ਚਾਹੀਦਾ ਹੈ ਕਲ੍ਹ ਛੱਡਕੇ ਘੜੀ ਦਾ ਕੋਈ ਭਰੋਸਾ ਨਹੀਂ ਹੈ।

ਯਥਾ:-ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ ॥
ਪਾਛੈ ਕਛੂ ਨ ਹੋਇਗਾ ਜਉ ਸਿਰ ਪਰ ਆਵੈ ਕਾਲੁ ॥ ੧੩੮ ॥
[ਪੰਨਾ ੧੩੭੧

ਜਿਵੇਂ ਪ੍ਰਤੱਖ ਸੌਦਾਗਰ ਪ੍ਰਤੱਖ ਦੇਸਾਂ ਦਿਸਾਂਤਰਾਂ ਵਿੱਚ ਸੌਦਾਗਰੀ ਕਰਕੇ ਭਾਵ ਘੋੜੇ ਵੇਚਕੇ ਨਫ਼ਾ ਖਟਦੇ ਹਨ। ਏਧਰ-

**ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥ ੩ ॥**

ਨਿਰੰਕਾਰ ਦੇ ਸਤਸੰਗ ਰੂਪੀ ਦੇਸ ਵਿੱਚ ਜਾਕੇ ਸੁਭ-ਗੁਣਾਂ ਰੂਪੀ ਘੋੜਿਆਂ ਦਾ ਵਾਪਾਰ ਕਰੇ, ਤਾਂ ਮਹਲੁ=ਸਰੂਪ ਸੁਖ ਨੂੰ ਪਾ ਲੈਣਾ ਕਰਦਾ ਹੈ ॥ ੩ ॥

ਇਹ ਗੱਲ ਸੁਣਕੇ ਪਿਤਾ ਜੀ ਨੇ ਵਿਚਾਰਿਆ ਇਸ ਦਾ ਮਨ ਸੌਦਾਗਰੀ ਕਰਨ ਵਿੱਚ ਭੀ ਨਹੀਂ ਹੈ। ਫਿਰ ਪਿਤਾ ਜੀ ਨੇ ਕਿਹਾ, "ਜੇ ਕਰ ਆਪ ਕਿਸੇ ਰਾਜੇ ਦੀ ਨੌਕਰੀ ਕਰਨੀ ਚਾਹੋ। ਤਾਂ ਮੈਂ ਉਹ ਜਤਨ ਕਰਕੇ ਲੈ ਲੈਂਦਾ ਹਾਂ। ਇਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ ਹੇ ਪਿਤਾ ਜੀ!

**[ਪੰਨਾ ੫੯੬] ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥**

ਚਿੱਤ ਨੂੰ ਲਗਾਕੇ ਪਰਮੇਸ਼ਰ ਦੀ ਚਾਕਰੀ ਕੀਤੀ ਹੈ, ਜੋ ਸਤਿਨਾਮੁ ਵਾਹਿਗੁਰੂ ਨਾਮ ਨੂੰ ਮੰਨਿ=ਮੰਨਣ ਕੀਤਾ ਹੈ ਏਹੀ ਕੰਮ ਕੀਤਾ ਹੈ। ਚਾਕਰ ਕੀ ਤੇ ਅਰਾਮ ਕੀ, ਜਿਵੇਂ ਚਾਕਰ ਹੋਕੇ ਹਰ ਵੇਲੇ ਕੰਮਾਂ ਵਿੱਚ ਧਾਵਣੀ=ਦੌੜਨਾ ਪੈਂਦਾ ਹੈ, ਜਾਂ ਦੁਸ਼ਮਣਾਂ ਉੱਤੇ ਚੜ੍ਹਾਈ ਕਰਕੇ ਦੌੜਨਾ ਪੈਂਦਾ ਹੈ, ਇਸ ਤਰਫ-

**ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ॥**

ਬਦੀਆ=ਖੋਟਿਆਂ ਕੰਮਾਂ ਵੱਲੋਂ ਜੋ ਮਨ ਨੂੰ ਬੰਨੁ=ਬੰਨ੍ਹਿਆਂ ਹੈ, ਏਹੋ ਧਾਵਣੀ ਕੀਤੀ ਹੈ, ਜੋ ਇਸ ਤਰ੍ਹਾਂ ਦੀ ਚਾਕਰੀ ਕਰਦਾ ਹੈ, ਤਾਂ ਸਭ ਕੋਈ ਇਸ ਨੂੰ ਧੰਨ ਆਖਦਾ ਹੈ।

**ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥੪॥੨॥**

ਗੁਰੂ ਜੀ ਕਥਨ ਕਰਦੇ ਹਨ, ਜੇਕਰ ਪ੍ਰਭੂ ਕਿਰਪਾ ਦ੍ਰਿਸ਼ਟੀ ਨਾਲ ਵੇਖਣਾ ਕਰੇ, ਤਾਂ ਇਸ ਨੂੰ ਚੌਗੁਣਾ ਵੰਨੁ=ਰੰਗ ਚੜ੍ਹਦਾ ਹੈ ਅਰਥਾਤ ਚੌਥੀ ਭੂਮਿਕਾ (ਤੁਰੀਆ-ਪਦ) ਦਾ ਅਨੰਦ ਪ੍ਰਾਪਤ ਹੁੰਦਾ ਹੈ ॥੪॥੨॥

## ਸੋਰਠਿ ਮਃ ੧ ਚਉਤੁਕੇ ॥

**ਉਥਾਨਕਾ:**—ਕਿਸੇ ਪੁਰਸ਼ ਨੂੰ ਪ੍ਰਵਾਰ ਵਿੱਚ ਫਸਿਆ ਵੇਖਕੇ ਉਪਦੇਸ਼ ਦਿੰਦੇ ਹਨ, ਕਿ ਅੰਤ ਸਮੇਂ ਕੋਈ ਭੀ ਸਬੰਧੀ ਕਿਸੇ ਦਾ ਸਹਾਇਕ ਨਹੀਂ ਹੈ, ਵਿਹਾਰਕ ਨਿਗਾਹ ਵਿੱਚ ਤਾਂ ਸਭ ਕੋਈ ਇੱਕ ਦੂਜੇ ਨੂੰ ਪਿਆਰਾ ਲੱਗ ਰਿਹਾ ਹੈ। ਜਿਵੇਂ—

### ਮਾਇ ਬਾਪ ਕੋ ਬੇਟਾ ਨੀਕਾ ਸਸੁਰੈ ਚਤੁਰੁ ਜਵਾਈ ॥

ਮਾਂ ਪਿਉ ਨੂੰ ਆਪਣਾ ਪੁੱਤਰ ਚੰਗਾ ਲੱਗ ਰਿਹਾ ਹੈ, ਅਤੇ ਸਸੁਰੈ=ਸਹੁਰੇ ਨੂੰ ਚਤੁਰੁ=ਸਿਆਣਾ ਜਵਾਈ ਚੰਗਾ ਲੱਗ ਰਿਹਾ ਹੈ।

### ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ ॥

ਬਾਲਕ ਅਵਸਥਾ ਵਾਲੀ ਕੰਨਿਆ ਨੂੰ ਆਪਣਾ ਪਿਤਾ ਪਿਆਰਾ ਲੱਗ ਰਿਹਾ ਹੈ, ਅਥਵਾ:—ਬਾਲ ਕੰਨਿਆ=ਮੁੰਡੇ ਕੁੜੀ ਨੂੰ ਆਪਣਾ ਪਿਤਾ ਪਿਆਰਾ ਲੱਗ ਰਿਹਾ ਹੈ, ਅਤੇ ਭਰਾ ਨੂੰ ਭਰਾ ਅਤਿ=ਬੜਾ ਪਿਆਰਾ ਲੱਗ ਰਿਹਾ ਹੈ।

### ਹੁਕਮੁ ਭਇਆ ਬਾਹਰੁ ਘਰੁ ਛੋਡਿਆ ਖਿਨ ਮਹਿ ਭਈ ਪਰਾਈ ॥

ਪਰ, ਜਿਸ ਵੇਲੇ ਪਰਮਾਤਮਾ ਦਾ ਹੁਕਮ ਸਤ ਭਇਆ=ਹੋ ਗਿਆ ਭਾਵ ਮਰ ਗਿਆ, ਤਾਂ ਉਸ ਨੂੰ ਘਰ ਤੋਂ ਉਠਾ ਕੇ ਬਾਹਰ ਮਸਾਣ ਭੂਮੀ ਵਿੱਚ ਛੱਡ ਆਏ, ਜੋ ਬਿਭੂਤੀ ਆਪਣੀ ਮੰਨੀ ਹੋਈ ਸੀ ਉਹ ਇੱਕ ਖਿਨ ਵਿੱਚ ਪਰਾਈ ਹੋ ਗਈ।

### ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ ॥ ੧ ॥

ਜਿਸ ਮਨਮੁਖ ਨੇ ਨਾਮ ਨਹੀਂ ਜਪਿਆ, ਦਾਨ ਨਹੀਂ ਕੀਤਾ, ਅਤੇ ਸਵੇਰੇ ਉੱਠ ਕੇ ਇਸ਼ਨਾਨ ਭੀ ਨਹੀਂ ਕੀਤਾ, ਉਸ ਦੇ ਤਨ ਵਿੱਚ ਕਾਮ ਆਦਿਕਾਂ ਰੂਪੀ ਧੂੜ, ਅਥਵਾ:—ਲਾਹਨਤਾਂ ਰੂਪੀ ਧੂੜ, ਅਥਵਾ:—ਪਾਪਾਂ ਰੂਪੀ ਧੂੜ ਧੁਮਾਈ=ਉੱਡਦੀ ਹੈ। ਅਥਵਾ:—ਪ੍ਰਤੱਖ ਮਸਾਣ ਭੂਮੀ ਵਿੱਚ ਉਸ ਦੇ ਤਨ ਦੀ ਧੂੜ ਉੱਡਦੀ ਹੈ ॥ ੧ ॥

### ਮਨੁ ਮਾਨਿਆ ਨਾਮੁ ਸਖਾਈ ॥
### ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ ॥ ਰਹਾਉ ॥

ਲੋਕ ਪ੍ਰਲੋਕ ਵਿੱਚ ਸਖਾਈ=ਸਹਾਇਤਾ ਕਰਨ ਵਾਲਾ ਜੋ ਨਾਮ ਹੈ, ਉਸ ਉੱਤੇ ਮੇਰਾ ਮਨ ਮੰਨਿਆ ਗਿਆ ਹੈ। ਜਿਨ੍ਹਾਂ ਗੁਰਾਂ ਨੇ ਸੱਚੀ ਬੂਝ=ਸਿੱਖਿਆ ਬੁਝਾਈ=ਸਮਝਾਈ ਹੈ, ਉਨ੍ਹਾਂ ਦੇ ਪਾਇ=ਚਰਨੀ ਪੈ ਕੇ ਉਨ੍ਹਾਂ ਗੁਰਾਂ ਤੋਂ ਬਲਿਹਾਰ ਜਾਂਦਾ ਹਾਂ ॥ ਰਹਾਉ ॥

### ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ ਜਨ ਸਿਉ ਵਾਦੁ ਰਚਾਈ ॥

ਮਨਮੁਖ ਨੇ ਝੂਠੀ ਪ੍ਰੀਤੀ ਕਰਕੇ ਜਗਤ ਨਾਲ ਮਨ ਬੇਧਿਆ=ਮਿਲਾਇਆ ਹੋਇਆ ਹੈ ਅਤੇ

ਸੰਤ ਜਨਾਂ ਨਾਲ ਵਾਦੁ=ਝਗੜੇ ਰਚਾਈ ਰਚਾਉਂਦਾ, ਭਾਵ ਕਰਦਾ ਹੈ।

**ਮਾਇਆ ਮਗਨੁ ਅਹਿਨਿਸਿ ਮਗੁ ਜੋਹੈ ਨਾਮੁ ਨ ਲੇਵੈ ਮਰੈ ਬਿਖੁ ਖਾਈ ॥**

ਮਾਇਆ ਵਿੱਚ ਮਗਨੁ=ਮਸਤ ਹੋ ਕੇ ਰਾਤ-ਦਿਨ ਮਾਇਆ ਦੀ ਪ੍ਰਾਪਤੀ ਦੇ ਰਸਤੇ ਨੂੰ ਹੀ ਜੋਹੈ=ਵੇਖਦਾ ਹੈ, ਵਾਹਿਗੁਰੂ ਨਾਮ ਨੂੰ ਨਹੀਂ ਲੈਂਦਾ, ਵਿਸ਼ਿਆਂ ਰੂਪੀ ਬਿਖੁ=ਜ਼ਹਿਰ ਦੇ ਖਾਣ ਵਿੱਚ ਹੀ ਮਰਦਾ ਹੈ।

**ਗੰਧਣ ਵੈਣਿ ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ ॥**

ਹਿਤਕਾਰੀ=ਪ੍ਰੇਮੀ ਹੋ ਕੇ ਗੰਦਿਆਂ ਬਚਨਾਂ ਦੇ ਕਹਿਣੇ ਸੁਣਨੇ ਵਿੱਚ ਰਤਾ=ਤਦਾਕਾਰ ਭਾਵ ਮਸਤ ਰਹਿੰਦਾ ਹੈ, ਗੁਰਾਂ ਦੇ ਉਪਦੇਸ਼ ਦੀ ਸੁਰਤ ਨਾ ਆਈ, ਅਥਵਾ:-ਸੁਰਤੀਆਂ ਕਰਕੇ ਪ੍ਰਤਿਪਾਦਕ ਜੋ ਸਬਦੈ=ਬ੍ਰਹਮ ਹੈ, ਸੁ+ਰਤਿ=ਉਸ ਦੀ ਪ੍ਰੀਤੀ ਮਨ ਵਿੱਚ ਨਾ ਆਈ।

**ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ ॥ ੨ ॥**

ਜਿਸ ਤੇ ਰੰਗਿ=ਪ੍ਰੇਮ ਵਿੱਚ ਤਦਾਕਾਰ ਨਹੀਂ ਹੋਇਆ ਇਸੀ ਤੇ ਨਾਮ-ਰਸ ਵਿੱਚ ਨਹੀਂ ਮਿਲਿਆ, ਅਥਵਾ:-ਆਤਮ-ਰਸ ਵਿੱਚ ਨਹੀਂ ਮਿਲਿਆ ਇਸੀ ਤੇ ਰੰਗਿ=ਅਨੰਦ ਵਿੱਚ ਨਹੀਂ ਤਦਾਕਾਰ ਹੋਇਆ, ਇਨ੍ਹਾਂ ਕੰਮਾਂ ਵਿੱਚ ਲੱਗ ਕੇ ਮਨਮੁਖ ਨੇ ਇੱਜ਼ਤ ਗਵਾ ਲਈ ਹੈ ॥ ੨ ॥

**ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ ॥**

ਸੰਤਾਂ ਦੀ ਸਭਾ ਵਿਚ ਜਾ ਕੇ ਸਹਜੁ=ਗਿਆਨ-ਫਲ ਨੂੰ ਨਹੀਂ ਚੱਖਿਆ, ਫਿੱਕੇ ਬਚਨ ਬੋਲਣ ਕਰਕੇ ਜਬਾਨ ਵਿਚ ਰਾਈ ਜਿੰਨਾ ਭੀ ਰਸ ਨਹੀਂ ਹੈ।

ਅਥਵਾ:-ਜਬਾਨ ਕਰਕੇ ਰਾਈ ਜਿੰਨਾ ਭੀ ਨਾਮ-ਰਸ ਨਾ ਲੀਤਾ।

**ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ ॥**

ਮਨ, ਤਨ ਤੇ ਧਨ ਨੂੰ ਆਪਣਾ ਮੰਨ ਛੱਡਿਆ ਹੈ, ਸਤਸੰਗ, ਅਥਵਾ:-ਗਿਆਨ ਰੂਪ ਦਰ=ਦਰਵਾਜੇ ਦੀ ਖਬਰ ਇਸ ਜੀਵ ਨੇ ਨਹੀਂ ਪਾਈ।

**ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ ॥**

ਹੇ ਭਾਈ! ਜਿਸ ਵੇਲੇ ਅੱਖਾਂ ਮੀਟਕੇ ਭਾਵ ਮਰ ਕੇ ਅਨ੍ਹੇਰੇ ਰਸਤੇ ਭਾਵ ਜਮ ਮਾਰਗ ਵਿੱਚ ਚਲਿਆ, ਤਾਂ ਉਸ ਵੇਲੇ ਇਹ ਘਰ ਤੇ ਦਰਵਾਜ਼ੇ ਫਿਰ ਨਿਗਾਹ ਨਹੀਂ ਆਉਂਦੇ।

**ਜਮ ਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ ॥੩॥**

ਜਮਾਂ ਦੇ ਦਰਵਾਜ਼ੇ ਵਿੱਚ ਬਾਧਾ=ਬੰਨ੍ਹਿਆ ਹੋਇਆ ਮਾਰ ਖਾਂਦਾ ਹੈ, ਸੁਖ ਦੀ ਠਉਰ=ਥਾਂ ਨਹੀਂ ਪਾਉਂਦਾ, ਕਿਉਂਕਿ ਓਥੇ ਤਾਂ ਆਪਣਾ ਕੀਤਾ ਹੋਇਆ ਕਰਮ ਹੀ ਕਮਾਈ=ਕੰਮ ਆਉਂਦਾ ਹੈ।

ਅਥਵਾ:-ਆਪਣੇ ਮੰਦ ਕਰਮ ਕੀਤੇ ਅਨੁਸਾਰ ਕਮਾਈ=ਕੰਮਤਾਈ (ਨਿਊਣ-ਤਾਈ) ਆਕੇ ਪ੍ਰਾਪਤ ਹੋਈ।੩।

**ਨਦਰਿ ਕਰੇ ਤਾ ਅਖੀ ਵੇਖਾ ਕਹਣਾ ਕਥਨੁ ਨ ਜਾਈ ॥**

ਪਰਮਾਤਮਾ ਕਿਰਪਾ ਦ੍ਰਿਸ਼ਟੀ ਕਰੇ ਤਾਂ ਕੋਈ ਉਸ ਨੂੰ ਅਖੀ=ਅੱਖਾਂ ਨਾਲ ਵੇਖਾ=ਵੇਖਦਾ ਹੈ, ਆਪਣੇ ਆਪ ਕਹਿਣਾ ਕਰੀਏ ਤਾਂ ਕੁਝ ਕਥਨ ਨਹੀਂ ਕੀਤਾ ਜਾਂਦਾ।

**ਕੰਨੀ ਸੁਣਿ ਸੁਣਿ ਸਬਦਿ ਸਲਾਹੀ ਅੰਮ੍ਰਿਤੁ ਰਿਦੈ ਵਸਾਈ ॥**

ਗੁਰ-ਸ਼ਬਦ ਨੂੰ ਕੰਨੀ ਸੁਣ ਸੁਣ ਕੇ ਉਸ ਦੀ ਸ਼ਲਾਘਾ ਕਰੇ, ਅਤੇ ਨਾਮ-ਅੰਮ੍ਰਿਤ ਨੂੰ ਹਿਰਦੇ ਵਿੱਚ ਵਸਾਉਣਾ ਕਰੇ।

**ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ ॥**

ਜੋ ਡਰ ਤੋਂ ਰਹਿਤ ਹੈ, ਅਕਾਰ ਤੋਂ ਰਹਿਤ ਹੈ, ਵੈਰ ਤੋਂ ਰਹਿਤ ਹੈ, ਉਸੇ ਪੂਰਨ ਪ੍ਰਭੂ ਦੀ ਜੋਤਿ= ਸੱਤਾ ਸਾਰਿਆਂ ਵਿੱਚ ਸਮਾਈ ਹੋਈ ਹੈ।

**ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ ॥ ੪ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਗੁਰੂ ਤੋਂ ਬਿਨਾਂ ਭਰਮ ਨਾਸ ਨਹੀਂ ਹੁੰਦਾ, ਸੱਚੇ ਨਾਮੀ ਦੇ ਨਾਮ ਜਪਣ ਕਰਕੇ ਵਡਿਆਈ ਮਿਲਦੀ ਹੈ ॥ ੪ ॥ ੩ ॥

## ਸੋਰਠਿ ਮਹਲਾ ੧ ਦੁਤੁਕੇ ॥

ਉਥਾਨਕਾ:-ਪਰਮੇਸ਼ਰ ਦੀ ਸਮਰੱਥਾ ਦਾ ਵਰਨਨ ਕਰਦੇ ਹੋਏ ਉਸ ਦੇ ਸਨਮੁਖ ਬੇਨਤੀ ਕਰਦੇ ਹਨ:-

**ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ ॥**

ਹੇ ਪ੍ਰਭੂ ! ਆਪ ਜੀ ਨੇ ਧਰਤੀ ਦੇ ਪੁੜ ਨੂੰ ਪਾਣੀ ਦੇ ਪੁੜ ਵਿੱਚ ਆਸਣੁ=ਇਸਥਿਤ ਕੀਤਾ ਹੈ, (ਇਸ ਹਿੱਸੇ ਪਾਣੀ ਬਹੁਤ ਹੋਣ ਤੇ ਭੀ ਪਾਣੀ ਧਰਤੀ ਨੂੰ ਡੋਬਦਾ ਨਹੀਂ) ਫਿਰ ਆਪ ਜੀ ਨੇ ਚਾਰਿ ਕੁੰਟ= ਚਾਰ ਦਿਸ਼ਾਂ ਰੂਪ ਚੁਬਾਰਾ ਬਣਾਇਆ ਹੈ*।

**ਸਗਲ ਭਵਨ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ॥੧॥**

ਸਾਰਿਆਂ ਚੌਦਾਂ ਭਵਨਾਂ ਦੀਆਂ ਜੋ ਮੂਰਤੀਆਂ ਹਨ ਏਹੋ ਇੱਕ ਵੈਰਾਟ ਰੂਪ ਕਰਕੇ ਆਪ ਜੀ ਦੀ ਮੂਰਤੀ ਹੈ, ਜਿਤਨੇ ਕੁ ਜੀਵਾਂ ਦੇ ਮੂੰਹ ਹਨ ਏਹੋ ਆਪ ਜੀ ਦੀ ਟਕਸਾਲ ਹੈ ਜੋ ਨਵੀਂ-ਨਵੀਂ ਬਾਣੀ ਉਚਾਰਦੇ ਹਨ। ਅਥਵਾ:-ਸਾਰਿਆਂ ਤੋਂ ਮੁਖੀ ਜੋ ਮਰੀਚ ਆਦਿਕ ਰਿਖੀ ਹਨ ਇਹ ਆਪ ਜੀ ਦੀ ਟਕਸਾਲ ਹੈ। ਅਥਵਾ:-ਤੇਰੇ ਮੂੰਹ ਤੋਂ ਉਚਰੇ ਹੋਏ ਜੋ ਵੇਦ ਹਨ, ਏਹੋ ਆਪ ਜੀ ਦੀ ਟਕਸਾਲ ਹੈ ॥੧॥

---

*ਅਥਵਾ:-ਇੱਕ ਧਰਤੀ ਦਾ ਪੁੜ ਹੈ ਦੂਜਾ ਪਾਣੀ ਦਾ ਪੁੜ ਹੈ ਇਨ੍ਹਾਂ ਪੁੜਾਂ ਦੁਆਰੇ ਚਾਰ ਕੁੰਟਾਂ (ਚਾਰ ਦਿਸ਼ਾਂ) ਰੂਪ ਚੁਬਾਰੇ ਨੂੰ ਬਣਾ ਕੇ ਤੂੰ ਵਿੱਚ ਆਪ ਇਸਥਿਤ ਹੋ ਰਿਹਾ ਹੈਂ।

ਅਥਵਾ:-ਧਰਤੀ ਦਾ ਪੁੜ, ਤੇ ਪਾਣੀ ਦਾ ਪੁੜ ਇਤਿਆਦਿਕ ਤੱਤਾਂ ਦੁਆਰੇ ਚਾਰਿ ਕੁੰਟ=ਚਾਰ ਦਿਸ਼ਾਂ ਨੂੰ ਬਣਾ ਕੇ ਵਿੱਚ ਤੂੰ ਆਪ ਇਸਥਿਤ ਹੋ ਰਿਹਾ ਹੈਂ, ਤੇ ਹਵਾ ਭੱਖਣ ਵਾਸਤੇ ਬੈਕੁੰਠ ਧਾਮ ਰੂਪ ਚੁਬਾਰਾ ਬਣਾਇਆ ਹੈ।

## ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ ॥
## ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਆਪੇ ਸਰਬ ਸਮਾਣਾ ॥ ਰਹਾਉ ॥

ਹੇ ਮੇਰੇ ਮਾਲਕਾ ! ਤੇਰੇ ਵਿਡਾਣਾ=ਅਸਚਰਜ ਕੌਤਕ ਹਨ। ਜਲਾਂ, ਥਲਾਂ ਵਿੱਚ ਭਰਪੂਰ ਹੋ ਰਿਹਾ ਹੈਂ, ਅਤੇ ਮਹੀ=ਪ੍ਰਿਥਵੀ, ਅਲਿ=ਅਕਾਸ਼ ਵਿਚ ਵੀ ਲੀਨ ਹੋ ਰਿਹਾ ਹੈਂ, ਸਾਰਿਆਂ ਜੀਵਾਂ ਵਿਚ ਤੂੰ ਆਪ ਸਮਾ ਰਿਹਾ ਹੈਂ ॥ ਰਹਾਉ ॥

## ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ ॥

ਮੈਂ ਜਿੱਥੇ ਜਿੱਥੇ ਵੇਖਦਾ ਹਾਂ ਉਥੇ ਤੇਰੀ ਹੀ ਜੋਤਿ=ਸੱਤਾ ਹੈ, ਚੇਤਨ-ਸੱਤਾ ਤੋਂ ਬਿਨਾਂ ਤੇਰਾ ਹੋਰ ਕਿਹੜਾ ਰੂਪ ਹੈ ? ਅਰਥਾਤ ਇਦੰਮਿਥ ਕਰਕੇ ਆਪ ਜੀ ਦਾ ਕੋਈ ਰੂਪ ਕਥਨ ਨਹੀਂ ਕੀਤਾ ਜਾਂਦਾ।

## ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸਹੀ ਜੇਹਾ ॥ ੨ ॥

ਇੱਕ ਜੀਵ ਰੂਪ ਹੋ ਕੇ ਤੂੰ ਪਰਛੰਨਾ=ਭਿੰਨ-ਭਿੰਨ (ਵੱਖੋ-ਵੱਖ) ਹੋਕੇ ਫਿਰਦਾ ਹੈਂ, ਪਰ ਕੋਈ ਭੀ ਕਿਸੇ ਜੇਹਾ ਪੈਦਾ ਨਹੀਂ ਕੀਤਾ। ਦਸਤਾਰ, ਗੁਫਤਾਰ, ਰਫਤਾਰ, ਸਭ ਦੀ ਭਿੰਨ ਭਿੰਨ ਹੈ ॥ ੨ ॥

## ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ॥

ਅੰਡਿਆਂ ਤੋਂ ਪੈਦਾ ਹੋਣ ਵਾਲੀ ਅੰਡਜ ਖਾਣੀ, ਜੇਰ ਤੋਂ ਪੈਦਾ ਹੋਣ ਵਾਲੀ ਜੇਰਜ ਖਾਣੀ, ਪ੍ਰਿਥਵੀ ਤੋਂ ਪੈਦਾ ਹੋਣ ਵਾਲੀ ਉਤਭੁਜ ਖਾਣੀ ਬ੍ਰਿਛ ਆਦਿਕ। ਪਸੀਨੇ ਤੋਂ ਪੈਦਾ ਹੋਣ ਵਾਲੀ ਜੂਆਂ, ਲੀਖਾਂ ਚਿੱਚੜ ਆਦਿਕ ਸੇਤਜ ਖਾਣੀ, ਚਾਰ ਖਾਣੀਆਂ ਤੋਂ ਪੈਦਾ ਹੋਣ ਵਾਲੇ ਸਾਰੇ ਜੰਤ ਤੇਰੇ ਹੀ ਪੈਦਾ ਕੀਤੇ ਹੋਏ ਹਨ।

## ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ॥ ੩ ॥

ਹੇ ਪ੍ਰਭੂ ! ਮੈਂ ਤੇਰਾ ਇੱਕ ਪੁਰਬੁ=ਪ੍ਰਤਾਪ, ਅਥਵਾ:-ਅਸਚਰਜ ਕੌਤਕ ਵੇਖਿਆ ਹੈ, ਕਿ ਆਪ ਹੀ ਬਣਾ ਕੇ ਫਿਰ ਤੂੰ ਆਪ ਹੀ ਸਾਰਿਆਂ ਵਿਚ ਰਵੰਤਾ=ਰਵ ਰਿਹਾ ਹੈਂ ॥ ੩ ॥

## ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ ਮੈ ਮੂਰਖ ਕਿਛੁ ਦੀਜੈ ॥

ਹੇ ਪ੍ਰਭੂ ! ਤੇਰੇ ਗੁਣ=ਉਪਕਾਰ ਮੇਰੇ ਉੱਤੇ ਬਹੁਤ ਹੀ ਕੀਤੇ ਹੋਏ ਹਨ ਪਰ ਮੈਂ ਮੂਰਖ ਨੇ ਇੱਕ ਭੀ ਉਪਕਾਰ ਨਹੀਂ ਜਾਣਿਆਂ ਤਾਂਤੇ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਮੈਂ ਮੂਰਖ ਨੂੰ ਕੁਝ ਨਾਮ-ਦਾਨ ਦੇਣਾ ਕਰੋ।

## ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ ਡੁਬਦਾ ਪਥਰੁ ਲੀਜੈ ॥੪॥੪॥

ਗੁਰੂ ਸਾਹਿਬ ਜੀ ਪ੍ਰਣਵਤਿ=ਕਥਨ ਕਰਦੇ ਹਨ, ਹੇ ਮੇਰੇ ਮਾਲਕਾ ! ਸੁਣ, ਮੈਂ ਪੱਥਰ ਵਾਂਙੂ ਸੰਸਾਰ ਸਮੁੰਦ੍ਰ ਵਿੱਚ ਡੁੱਬਦਾ ਜਾਂਦਾ ਹਾਂ ਮੈਨੂੰ ਬਾਹਰ ਕੱਢ ਲਵੋ ॥ ੪ ॥ ੪ ॥

ਅਗਲੇ ਸ਼ਬਦ ਵਿਚ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ-

**ਸੋਰਠਿ ਮਹਲਾ ੧ ॥**

**ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ ॥**

ਹੇ ਨਿਰੰਕਾਰ ! ਤੂੰ ਤਾਂ ਨਿਰਮਲ ਹੈਂ, ਤੇ ਮੈਂ ਪਾਪੀਆਂ ਤੋਂ ਭੀ ਵੱਡਾ ਪਾਪੀ ਹਾਂ, ਅਤੇ ਪਰਮ=ਵੱਡਾ ਪਖੰਡੀ ਹਾਂ ।

**ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿ ਤੁਮਾਰੀ ॥੧॥**

ਹੇ ਠਾਕੁਰ ! ਤੁਹਾਡੀ ਸ਼ਰਨ ਵਿਚ ਆਕੇ ਨਾਮ-ਅੰਮ੍ਰਿਤ ਨੂੰ ਚੱਖਿਆ ਤਾਂ ਹੀ ਪਰਮ ਰਸਿ=ਆਤਮ-ਰਸ ਵਿਚ ਤਦਾਕਾਰ ਹੋਏ ॥ ੧ ॥

**ਕਰਤਾ ਤੂ ਮੈ ਮਾਣੁ ਨਿਮਾਣੇ ॥**

**ਮਾਣੁ ਮਹਤੁ ਨਾਮੁ ਧਨੁ ਪਲੈ ਸਾਚੈ ਸਬਦਿ ਸਮਾਣੇ ॥ ਰਹਾਉ ॥**

ਹੇ ਕਰਤਾ ਪੁਰਖ ! ਮੈਂ ਨਿਮਾਣੇ ਦਾ ਤੂੰਹੀ ਮਾਣ ਹੈਂ ।

ਸੱਚੇ ਗੁਰਾਂ ਦੇ ਸਬਦਿ=ਉਪਦੇਸ਼ ਵਿਚ ਸਮਾਕੇ ਜੋ ਮੈਂ ਬੁੱਧੀ ਰੂਪ ਪੱਲੇ ਵਿਚ ਨਾਮ-ਧਨ ਬੰਨ੍ਹਿਆਂ ਹੈ ਇਸੀ ਕਰਕੇ ਮੇਰਾ ਮਾਣ ਸਮਾਨ ਤੇ ਅਤੇ ਮਹਤੁ=ਮਰਾਤਬਾ ਵੱਡਾ ਹੋ ਰਿਹਾ ਹੈ ॥ ਰਹਾਉ ॥

**[ਪੰਨਾ ੫੯੭] ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ ॥**

ਹੇ ਕਰਤਾ ! ਤੂੰ ਸ਼ੁਭ-ਗੁਣਾਂ ਨਾਲ ਪੂਰਾ ਹੈਂ, ਅਸੀਂ ਸ਼ੁਭ ਗੁਣਾਂ ਤੋਂ ਊਰੇ=ਅਧੂਰੇ (ਊਣੇ) ਹਾਂ, ਤੇ ਹੋਛੈ=ਤੁੱਛ ਖਿਆਲਾਂ ਵਾਲੇ ਹਾਂ, ਤੂੰ ਗਉਰਾ=ਭਾਰੀ ਹੈਂ, ਅਸੀਂ ਹਉਰੇ=ਹੌਲੇ ਹਾਂ ।

**ਤੁਝ ਹੀ ਮਨ ਰਾਤੇ ਅਹਿਨਿਸਿ ਪਰਭਾਤੇ ਹਰਿ ਰਸਨਾ ਜਪਿ ਮਨ ਰੇ ॥ ੨ ॥**

ਹੇ ਹਰੀ ! ਮਨ ਆਦਿਕ ਚਤੁਸ਼ਟੇ ਅੰਤਹ ਕਰਨ ਦਿਨ-ਰਾਤ ਆਪ ਜੀ ਵਿੱਚ ਰਾਤੇ=ਤਦਾਕਾਰ ਹਨ, ਪਰਭਾਤੇ=ਸਵੇਰ ਤੇ ਸੰਧਿਆ ਵੇਲੇ ਰਸਨਾ ਨਾਲ ਆਪ ਜੀ ਦੇ ਨਾਮ ਨੂੰ ਜਪਦਾ ਹਾਂ, ਅਤੇ ਮਨ ਕਰਕੇ ਮਨ=ਮੰਨਣ ਕਰਦਾ ਹਾਂ ॥ ੨ ॥

**ਤੁਮ ਸਾਚੇ ਹਮ ਤੁਮ ਹੀ ਰਾਚੇ ਸਬਦਿ ਭੇਦਿ ਫੁਨਿ ਸਾਚੇ ॥**

ਤੁਸੀਂ ਸੱਚੇ ਹੋ ਏਸੇ ਕਰਕੇ ਸੱਚੇ ਗੁਰਾਂ ਦੇ ਸ਼ਬਦ ਨੂੰ ਭੇਦਿ=ਜਾਣ ਕੇ, ਅਥਵਾ-ਸ਼ਬਦ ਦੁਆਰਾ ਮਨ ਦੇ ਕਠੋਰ ਸੁਭਾ ਨੂੰ ਭੇਦਿ=ਨਾਸ ਕਰਕੇ ਪੁਨਾ ਅਸੀਂ ਆਪ ਜੀ ਵਿਚ ਰਾਚੇ=ਤਦਾਕਾਰ ਹੋਏ ਹਾਂ ।

**ਅਹਿਨਿਸਿ ਨਾਮਿ ਰਤੇ ਸੇ ਸੂਚੇ ਮਰਿ ਜਨਮੇ ਸੇ ਕਾਚੇ ॥ ੩ ॥**

ਅਹਿਨਿਸਿ=ਦਿਨ-ਰਾਤ ਜੋ ਭੀ ਤੇਰੇ ਨਾਮ ਵਿਚ ਰੱਤੇ ਰਹਿੰਦੇ ਹਨ ਉਹ ਸੂਚੇ=ਪਵਿੱਤ੍ਰ ਹਨ, ਜੋ ਨਾਮ ਨਹੀਂ ਜਪਦੇ, ਉਹ ਕੱਚੇ ਮਨੁੱਖ ਮਰਦੇ ਜੰਮਦੇ ਰਹਿੰਦੇ ਹਨ ॥ ੩ ॥

**ਅਵਰੁ ਨ ਦੀਸੈ ਕਿਸੁ ਸਾਲਾਹੀ ਤਿਸਹਿ ਸਰੀਕੁ ਨ ਕੋਈ ॥**

ਹੇ ਪ੍ਰਭੂ ! ਆਪ ਜੀ ਵਰਗਾ ਹੋਰ ਕੋਈ ਨਹੀਂ ਦਿੱਸਦਾ ਮੈਂ ਕਿਸ ਨੂੰ ਸਲਾਹਵਾਂ,ਕਿਉਂਕਿ ਤਿਸਹਿ=ਆਪ ਜੀ ਦਾ ਸਰੀਕ ਭਾਵ ਆਪ ਜੀ ਜੈਸਾ ਦੂਜਾ ਹੋਰ ਕੋਈ ਨਹੀਂ ਹੈ।

**ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ ॥ ੪ ॥ ੫ ॥**

ਗੁਰੂ ਜੀ ਪ੍ਰਣਵਤਿ=ਕਥਨ ਕਰਦੇ ਹਨ, ਮੈਂ ਆਪ ਜੀ ਦੇ ਦਾਸਾਂ ਦਾ ਦਾਸ ਹਾਂ, ਸੋ ਆਪ ਜੀ ਨੂੰ ਗੁਰ-ਸਿੱਖਿਆ ਦੁਆਰੇ ਜਾਣਿਆਂ ਹੈ। ਅਥਵਾ:-ਗੁਰ-ਸਿੱਖਿਆ ਦੁਆਰੇ ਜਿਸ ਨੇ ਸੋਈ=ਉਸ ਪ੍ਰਭੂ ਨੂੰ ਜਾਣਿਆਂ ਹੈ, ਮੈਂ ਉਸ ਦੇ ਦਾਸਾਂ ਦਾ ਦਾਸ ਹਾਂ ॥ ੪ ॥ ੫ ॥

**ਸੋਰਠਿ ਮਹਲਾ ੧ ॥**

ਨਿਰਗੁਣ ਬ੍ਰਹਮ ਦੇ ਲੱਖਣ (ਚਿੰਨ੍ਹ) ਦੱਸਕੇ ਜਗਿਆਸੂ ਨੂੰ ਉਪਦੇਸ਼ ਦੇਂਦੇ ਹਨ:-

**ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥**

ਉਹ ਨਿਰਗੁਣ ਬ੍ਰਹਮ ਅਲਖ=ਜਾਣਨੇ ਤੋਂ ਰਹਿਤ ਹੈ, ਅਪਾਰ=ਪਾਰਾਵਾਰ ਤੋਂ ਰਹਿਤ ਹੈ, ਮਨ ਕਰਕੇ ਅਗਮ ਹੈ, ਇੰਦ੍ਰੀਆਂ ਕਰਕੇ ਅਗੋਚਰ ਹੈ, ਤਿਸ ਵਿਚ ਭੂਤ, ਭਵਿਖਤ, ਵਰਤਮਾਨ, ਰੂਪ ਤਿੰਨੇ ਕਾਲ ਨਹੀਂ ਹਨ ਅਤੇ ਨਾ ਹੀ ਉਹ ਕਰਮ ਕਰਦਾ ਹੈ। ਅਥਵਾ:-ਉਹ ਕਰਮ ਨਹੀਂ ਕਰਦਾ ਏਸੇ ਕਰਕੇ ਉਸ ਦਾ ਸਰੀਰ ਨਹੀਂ ਹੈ, ਜਿਸ ਤੇ ਸਰੀਰ ਨਹੀਂ ਇਸੀ ਤੇ ਉਸ ਨੂੰ ਕਾਲ ਨਹੀਂ ਮਾਰਦਾ।

**ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ ॥ ੧ ॥**

ਨਾ ਉਸ ਦੀ ਉੱਚੀ ਜਾਤੀ ਹੈ ਨਾ ਹੀ ਅਜਾਤਿ=ਨੀਚ ਜਾਤੀ, ਨਾਈ, ਛੀਂਬਾ ਆਦਿਕ ਹੈ, ਅਜੋਨੀ=ਜੂਨੀਆਂ ਤੋਂ ਰਹਿਤ ਹੈ, ਅਥਵਾ:-ਅ=ਵਿਸ਼ੇਸ਼ ਕਰਕੇ ਸਾਰਿਆਂ ਦਾ ਜੋਨੀ=ਕਾਰਨ ਰੂਪ ਹੈ, ਸੰਭਉ=ਸੁਤੇ ਪ੍ਰਕਾਸ਼ ਰੂਪ ਹੈ, ਨਾ ਉਸ ਵਿਚ ਭਾਉ=ਪ੍ਰੇਮ,

ਅਥਵਾ:-ਗਿਆਨ ਹੈ, ਨਾਹੀ ਭਰਮ ਹੈ ॥ ੧ ॥

**ਸਾਚੇ ਸਚਿਆਰ ਵਿਟਹੁ ਕੁਰਬਾਣੁ ॥**

**ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ॥ ਰਹਾਉ ॥**

ਸਚਿਆਰ=ਯਥਾਰਥ ਵਕਤਾ ਜੋ ਸਚਾ ਬ੍ਰਹਮ ਹੈ, ਉਸ ਉੱਤੋਂ ਮੈਂ ਕੁਰਬਾਨ ਜਾਂਦਾ ਹਾਂ।

ਉਸ ਦਾ ਕੋਈ ਰੂਪ ਨਹੀਂ, ਵਰਨ ਨਹੀਂ, ਅਤੇ ਕੱਛ ਮੱਛ ਆਦਿਕ ਰੇਖਾ ਭੀ ਨਹੀਂ ਹੈ, ਪਰ ਸੱਚੇ ਗੁਰਾਂ ਦੇ ਸਬਦਿ=ਉਪਦੇਸ਼ ਕਰਕੇ ਨੀਸਾਣੁ=ਪ੍ਰਗਟ ਹੋ ਜਾਂਦਾ ਹੈ।

ਅਥਵਾ:-ਉਹ ਸੱਚਾ ਬ੍ਰਹਮ ਸਾਰੇ ਪ੍ਰਗਟ ਹੈ ॥ ਰਹਾਉ ॥

**ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ ॥**

ਮਾਂ, ਪਿਉ, ਪੁੱਤਰ, ਸਬੰਧੀ ਆਦਿਕ ਓਸ ਦਾ ਕੋਈ ਨਹੀਂ ਹੈ, ਨਾ ਉਸ ਦੇ ਅੰਦਰ ਕਾਮੁ=ਕਾਮਨਾ ਹੈ, ਅਥਵਾ:-ਨਾ ਹੀ ਕਾਮਚੇਸ਼ਟਾ ਵਾਲਾ ਸੁਭਾ ਹੈ ਨਾ ਹੀ ਉਸ ਦੀ ਕੋਈ ਨਾਰੀ=ਇਸਤ੍ਰੀ ਹੈ।

**ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥ ੨ ॥**

ਉਹ ਨਿਰੰਜਨ ਕੁਲਾਂ ਤੋਂ ਰਹਿਤ ਹੈ, ਅਪਰ=ਸੰਸਾਰ ਤੋਂ ਪਰੇ ਜੋ ਬ੍ਰਹਮਾ ਆਦਿਕ ਹਨ ਉਹਨਾਂ ਤੋਂ ਭੀ ਉਹ ਪਰੇ ਹੈ, ਸਾਰਿਆਂ ਵਿਚ ਉਸ ਦੀ ਜੋਤਿ=ਚੇਤਨ ਸੱਤਾ ਆ ਰਹੀ ਹੈ।

**ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ ॥**

ਸਾਰਿਆਂ ਘਟਾਂ ਘਟਾਂ ਅੰਦਰ ਮਾਇਆ ਨੇ ਬ੍ਰਹਮ ਨੂੰ ਛਿਪਾਇਆ ਹੋਇਆ ਹੈ,

ਅਥਵਾ:-ਬ੍ਰਹਮ ਨੇ ਆਪਣੇ ਅੰਦਰ ਸਾਰਿਆਂ ਘਟਾਂ ਘਟਾਂ ਨੂੰ ਲੁਕਾਇਆ ਹੋਇਆ ਹੈ, ਅਤੇ ਸਾਰਿਆਂ ਘਟਾਂ ਘਟਾਂ ਵਿਚ ਉਸ ਦੀ ਜੋਤਿ=ਚੇਤਨ ਸੱਤਾ ਆ ਰਹੀ ਹੈ।

**ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ ॥ ੩ ॥**

ਜਿਸ ਨੇ ਗੁਰ-ਸਿੱਖਿਆ ਦੁਆਰੇ ਨਿਰਭਉ ਪ੍ਰਭੂ ਵਿਚ ਤਾੜੀ=ਬਿਰਤੀ,

ਅਥਵਾ:-ਸਮਾਧੀ ਲਗਾਈ ਹੈ, ਉਸ ਦੇ ਬੱਜਰ ਵਾਂਙੂ ਸਖਤ ਪੰਜਾਂ ਕੋਸ਼ਾਂ ਰੂਪੀ ਕਪਾਟ=ਤਖਤੇ ਮੁਕਤੇ=ਖੁਲ੍ਹ ਗਏ ਹਨ ॥ ੩ ॥

**ਜੰਤ ਉਪਾਇ ਕਾਲੁ ਸਿਰਿ ਜੰਤਾ ਵਸਗਤਿ ਜੁਗਤਿ ਸਬਾਈ ॥**

ਜੀਵਾਂ ਨੂੰ ਪੈਦਾ ਕਰਕੇ ਫਿਰ ਜੀਵਾਂ ਦੇ ਸਿਰ ਉੱਤੇ ਕਾਲ ਨੂੰ ਖੜਾ ਕਰ ਦਿੱਤਾ ਹੈ, ਅਤੇ ਜੀਵਾਂ ਦੇ ਖਾਣ ਪਾਨ ਦੀ ਸਾਰੀ ਜੁਗਤੀ ਆਪਣੇ ਵਸ ਵਿਚ ਰੱਖੀ ਹੋਈ ਹੈ।

**ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ ਕਮਾਈ ॥ ੪ ॥**

ਹੇ ਭਾਈ ! ਤੂੰ ਸਤਿਗੁਰਾਂ ਦੀ ਸੇਵਾ ਕਰ, ਤਾਂ ਨਾਮ-ਪਦਾਰਥ ਨੂੰ ਪਾਵੇਂਗਾ, ਅਤੇ ਗੁਰ-ਸ਼ਬਦ ਦੀ ਕਮਾਈ ਕਰ ਤਾਂ ਬੰਧਨਾਂ ਤੋਂ, ਅਥਵਾ:-ਕਾਲ ਤੋਂ ਛੁੱਟ ਜਾਵੇਂਗਾ ॥ ੪ ॥

**ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ ॥**

ਸੂਚੈ=ਪਵਿੱਤ੍ਰ ਅੰਤਹ ਕਰਨ ਰੂਪ ਭਾਂਡੇ ਵਿਚ ਸੱਚ ਨਾਮ ਸਮਾਉਂਦਾ ਹੈ, ਪਰ ਸੂਚਾ ਚਾਰੀ=ਪਵਿੱਤ੍ਰ ਕਰਤੱਬ ਕਰਨ ਵਾਲੇ ਪੁਰਸ਼ ਜਗਤ ਵਿਚ ਵਿਰਲੇ ਹਨ।

**ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ ॥ ੫ ॥ ੬ ॥**

ਗੁਰੂ ਜੀ ਕਥਨ ਕਰਦੇ ਹਨ, ਸਰੇਸ਼ਟ ਕਰਤੱਬ ਕਰਨ ਵਾਲੇ ਤੰਤੈ=ਜੀਵ ਨੂੰ ਪਰਮ ਤੰਤੁ=ਪਰਮਾਤਮਾ ਨੇ ਆਪਣੇ ਨਾਲ ਮਿਲਾਇਆ ਹੈ, ਇਸ ਕਰਕੇ ਹੇ ਪ੍ਰਭੂ ! (ਮੈਂ) ਜਨ ਆਪ ਜੀ ਦੀ ਸ਼ਰਨ ਵਿੱਚ ਆਇਆ ਹਾਂ ॥ ੫ ॥ ੬ ॥

**ਸੋਰਠਿ ਮਹਲਾ ੧ ॥ ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ ਮਰੈ ਪਿਆਸ ॥**

ਜਿਸ ਤਰ੍ਹਾਂ ਮੀਨਾ=ਮੱਛੀ ਪਾਣੀ ਤੋਂ ਬਿਨਾਂ ਦੁਖੀ ਹੋਕੇ ਮਰਦੀ ਹੈ, ਤਿਵੇਂ ਸਾਕਤ ਪੁਰਸ਼ ਪਦਾਰਥਾਂ ਦੀ ਪਿਆਸ ਕਰਕੇ ਦੁਖੀ ਹੋਕੇ ਮਰਦਾ ਹੈ।

**ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ ॥ ੧ ॥**

ਹੇ ਮਨ ! ਤਿਸੀ ਪ੍ਰਕਾਰ ਹਰੀ ਨਾਮ ਤੋਂ ਬਿਨਾਂ ਅਸਾਡਾ ਮਰਨਾ ਹੁੰਦਾ ਹੈ, ਜੋ ਭੀ ਸਵਾਸ ਅੰਦਰ ਬਾਹਰ

ਜਾਂਦਾ ਔਂਦਾ ਹੈ, ਉਹ ਬਿਰਥਾ=ਨਿਸਫਲ ਹੈ। ਅਥਵਾ :–ਤਿਸੀ ਪ੍ਰਕਾਰ ਹਰੀ ਨਾਮ ਸਿਮਰਨ ਤੋਂ ਬਿਨਾਂ ਜੋ ਇੱਕ ਸ੍ਵਾਸ ਭੀ ਬਿਰਥਾ=ਵਿਅਰਥ ਜਾਂਦਾ ਹੈ, ਉਸ ਵੇਲੇ ਅਸਾਡਾ ਮਰਨਾ ਹੁੰਦਾ ਹੈ ॥ ੧ ॥

**ਮਨ ਰੇ ਰਾਮ ਨਾਮ ਜਸੁ ਲੇਇ ॥**

**ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰੁ ਮੇਲੈ ਹਰਿ ਦੇਇ ॥ ਰਹਾਉ ॥**

ਹੇ ਮਨ ! ਰਾਮ ਨਾਮ ਦੇ ਜਸ ਨੂੰ ਲੈਣਾ ਕਰ, ਅਥਵਾ :–ਰਾਮ ਨਾਮ ਨੂੰ ਜਪਕੇ ਸੰਸਾਰ ਵਿਚ ਜਸ ਖੱਟ ਲੈ। ਪਰ ਗੁਰੂ ਤੋਂ ਬਿਨਾਂ ਇਸ ਰਸ ਨੂੰ, ਅਥਵਾ :–ਅਨੰਦ ਨੂੰ ਕਿਵੇਂ ਲਵੇਂਗਾ, ਗੁਰੂ ਮਿਲ ਪਵੇ ਤਾਂ ਉਹ ਹਰੀ ਨਾਮ ਦੇਂਦੇ ਹਨ। ਅਥਵਾ :–ਹਰੀ ਕਿਰਪਾ ਕਰਕੇ ਗੁਰੂ ਨਾਲ ਮਿਲਾ ਦੇਵੇ, ਤਾਂ ਉਹ ਰਸ ਮਿਲਦਾ ਹੈ ॥ ਰਹਾਉ ॥

**ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ ॥**

ਹੇ ਭਾਈ ! ਤੂੰ ਸੰਤ ਜਨਾਂ ਦੀ ਸਤਸੰਗਤ ਨਾਲ ਮਿਲਣਾ ਕਰ, ਤਾਂ ਗੁਰਾਂ ਦੁਆਰੇ ਤੇਰਾ ਮਨ ਤੀਰਥੁ=ਪਵਿੱਤ੍ਰ ਹੋਵੇਗਾ। ਅਥਵਾ :–ਸੰਤ ਜਨਾਂ ਦੀ ਸਤਸੰਗਤ ਵਿਚ ਮਿਲਕੇ ਰਹੁ, ਕਿਉਂਕਿ ਗੁਰਾਂ ਦਾ ਬਣਾਇਆ ਹੋਇਆ ਸਤਸੰਗ ਹੀ ਮੁਖਿ ਤੀਰਥ ਹੋ ਰਿਹਾ ਹੈ।

**ਅਠਸਠਿ ਤੀਰਥ ਮਜਨਾ ਗੁਰ ਦਰਸੁ ਪਰਾਪਤਿ ਹੋਇ ॥ ੨ ॥**

ਅਠਾਠ ਤੀਰਥਾਂ ਦੇ ਮਜਨਾ=ਇਸ਼ਨਾਨ ਦਾ ਫਲ ਗੁਰਾਂ ਦੇ ਦਰਸ਼ਨ ਕਰਨ ਨਾਲ ਹੀ ਪ੍ਰਾਪਤ ਹੋ ਜਾਂਦਾ ਹੈ ॥ ੨ ॥

**ਜਿਉ ਜੋਗੀ ਜਤ ਬਾਹਰਾ ਤਪੁ ਨਾਹੀ ਸਤੁ ਸੰਤੋਖੁ ॥**

ਜਿਵੇਂ ਜਤ ਤੋਂ ਬਾਹਰਾ=ਬਿਨਾਂ ਜੋਗੀ ਦਾ ਜੋਗ ਨਿਸਫਲ ਹੈ, ਅਤੇ ਸਤ ਸੰਤੋਖ ਆਦਿਕ ਸ਼ੁਭ-ਗੁਣਾਂ ਤੋਂ ਬਿਨਾਂ ਤਪੀਏ ਦਾ ਤਪ ਨਿਸਫਲ ਹੈ। ਅਥਵਾ :–ਜਿਵੇਂ ਜੋਗੀ ਜੋਗ ਤੋਂ ਬਿਨਾਂ, ਜਤੀ ਜਤ ਤੋਂ ਬਿਨਾਂ, ਤਪੀ ਤਪ ਤੋਂ ਬਿਨਾਂ, ਸਤਵਾਦੀ ਸਤ ਤੋਂ ਬਿਨਾਂ, ਸੰਤੋਖੀ ਸੰਤੋਖ ਤੋਂ ਬਿਨਾਂ ਨਿਸਫਲ ਹੈ।

**ਤਿਉ ਨਾਮੇ ਬਿਨੁ ਦੇਹੁਰੀ ਜਮੁ ਮਾਰੈ ਅੰਤਰਿ ਦੋਖੁ ॥ ੩ ॥**

ਤਿਵੇਂ ਹਰੀ ਨਾਮ ਤੋਂ ਬਿਨਾਂ ਇਹ ਦੇਹੁਰੀ=ਦੇਹ ਨਿਸਫਲ ਹੈ, ਇਸ ਦੇ ਅੰਦਰਲੇ ਦੋਖੁ=ਦੋਸ਼ਾਂ (ਪਾਪਾਂ) ਕਰਕੇ ਜਮ ਮਾਰਦਾ ਹੈ ॥ ੩ ॥

**ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ ॥**

ਸਾਕਤਾਂ ਵਿਚ ਪ੍ਰੇਮ ਕਰਨ ਨਾਲ ਹਰੀ ਪ੍ਰਾਪਤ ਨਹੀਂ ਹੁੰਦਾ, ਸਤਿਗੁਰਾਂ ਵਿਚ ਭਾਇ=ਪ੍ਰੇਮ ਕਰਨ ਨਾਲ ਹਰੀ ਪ੍ਰਾਪਤ ਹੁੰਦਾ ਹੈ। ਅਥਵਾ :–ਸਾਕਤ-ਤਾਈ ਕਰਕੇ ਹਰੀ ਦਾ ਪ੍ਰੇਮ ਪ੍ਰਾਪਤ ਨਹੀਂ ਹੁੰਦਾ, ਸਤਿਗੁਰਾਂ ਦੀ ਕਿਰਪਾ ਕਰਕੇ ਹਰੀ ਦਾ ਭਾਇ=ਪ੍ਰੇਮ ਪ੍ਰਾਪਤ ਹੁੰਦਾ ਹੈ।

**ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ ॥ ੪ ॥ ੭ ॥**

ਸੁਖਾਂ ਦੀ ਪ੍ਰਾਪਤੀ ਦਾ ਦਾਤਾ ਤੇ ਦੁੱਖਾਂ ਦੀ ਨਵਿਰਤੀ ਦਾ ਦਾਤਾ ਗੁਰੂ ਮਿਲ ਪਵੇ।

ਅਥਵਾ :-ਦੁੱਖ ਨੂੰ ਸੁਖ ਕਰ ਦੇਣ ਵਾਲਾ ਗੁਰੂ ਮਿਲ ਪਵੇ; ਗੁਰੂ ਜੀ ਕਥਨ ਕਰਦੇ ਹਨ, ਤਾਂ ਫਿਰ ਸਿਫਤਿ ਸਮਾਇ=ਪਰਮਾਤਮਾ ਵਿਚ ਅਭੇਦ ਹੁੰਦਾ ਹੈ ॥ ੪ ॥ ੭ ॥

## ਸੋਰਠਿ ਮਹਲਾ ੧ ॥

## ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ ॥

ਹੇ ਪ੍ਰਭੂ ! ਤੂੰ ਸਾਰੀਆਂ ਦਾਤਾਂ ਦਾ ਦਾਨੀ ਹੈਂ, ਅਥਵਾ :-ਦਾਨ ਦੇਣ ਵਾਲਾ ਦਾਤਾ ਹੈਂ ਤੇ ਪੂਰਨ ਮਤੀ ਵਾਲਾ ਹੈਂ। ਅਸੀਂ ਤੇਰੇ ਦਰ ਦੇ ਭੇਖਾਰੀ=ਮੰਗਤੇ ਹਾਂ।

## ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥

ਹੇ ਹਰੀ ! ਮੈਂ ਆਪ ਜੀ ਪਾਸੋਂ ਕੀ ਮੰਗਾ ? ਕੁਝ ਵਸਤੂ ਥਿਰੁ=ਅਚੱਲ ਨਹੀਂ ਰਹਾਈ=ਰਹਿੰਦੀ, ਇਸ ਲਈ ਹਰੀ ਨਾਮ ਰੂਪ ਪਿਆਰੀ ਵਸਤੂ ਮੈਨੂੰ ਦੇਣਾ ਕਰੋ ॥ ੧ ॥

## ਘਟਿ ਘਟਿ ਰਵਿ ਰਹਿਆ ਬਨਵਾਰੀ ॥

## ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ ॥ਰਹਾਉ॥

ਹੇ ਬਨਵਾਰੀ=ਸੰਸਾਰ ਬਨ ਦੇ ਮਾਲਕ ! ਤੂੰ ਸਾਰਿਆਂ ਘਟਾਂ ਘਟਾਂ ਵਿਚ ਰਵਿਰਿਹਾ ਹੈਂ। ਜਲ ਵਿਚ, ਥਲ ਵਿਚ, ਮਹੀ=ਪ੍ਰਿਥਵੀ, ਅਲਿ=ਅਕਾਸ਼ ਵਿਚ ਤੂੰ ਗੁਪਤ ਹੋਕੇ ਵਰਤ ਰਿਹਾ ਹੈਂ, ਗੁਰ ਸ਼ਬਦੀਏ ਆਪ ਜੀ ਨੂੰ ਵੇਖਕੇ ਨਿਹਾਰੀ=ਨਿਹਾਲ ਹੋਏ ਹਨ। ਅਥਵਾ :-ਜਿਨ੍ਹਾਂ ਗੁਰ-ਸ਼ਬਦੀਆਂ ਨੇ ਆਪ ਜੀ ਨੂੰ ਵੇਖਿਆ ਹੈ, ਉਹਨਾਂ ਦੁਆਰੇ ਮੈਂ ਭੀ ਆਪ ਜੀ ਨੂੰ ਨਿਹਾਰੀ=ਵੇਖਿਆ ਹੈ।

ਅਥਵਾ :-ਗੁਰਮੁਖਾਂ ਨੇ ਗੁਰ-ਸ਼ਬਦ ਦੁਆਰਾ ਦੇਖਿ=ਅੱਖਾਂ ਨਾਲ ਆਪ ਜੀ ਨੂੰ ਨਿਹਾਰੀ=ਵੇਖ ਲਿਆ ਹੈ। ਅਥਵਾ :-ਜਿਨ੍ਹਾਂ ਗੁਰ-ਸ਼ਬਦੀਆਂ ਨੇ ਆਪ ਜੀ ਨੂੰ ਅੰਦਰ ਵੇਖਿਆ ਹੈ, ਉਹਨਾਂ ਨੇ ਬਾਹਰ ਵੀ ਆਪ ਜੀ ਨੂੰ ਸਾਰੇ ਪੂਰਨ ਨਿਹਾਰੀ=ਵੇਖਿਆ ਹੈ।

## ਮਰਤ ਪਇਆਲ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥

ਗੁਰਿ=ਪੂਜਨੀਕ ਸਤਿਗੁਰਾਂ ਨੇ ਜਿਸ ਵੇਲੇ ਗੁਰਿ=ਵੱਡੀ ਭਾਰੀ ਕਿਰਪਾ ਦ੍ਰਿਸ਼ਟੀ ਧਾਰੀ ਤਾਂ ਮਰਤ=ਮਾਤ ਲੋਕ, ਪਇਆਲ=ਪਤਾਲ, ਅਤੇ ਅਕਾਸੁ=ਸੁਰਗ ਲੋਕ, ਇਨ੍ਹਾਂ ਸਾਰਿਆਂ ਵਿਚ ਆਪ ਜੀ ਨੂੰ ਪਰੀ-ਪੂਰਨ ਵਿਖਾ ਦਿੱਤਾ।

## [ਪੰਨਾ ੫੯੯]

## ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ ॥ ੨ ॥

ਉਹ ਬ੍ਰਹਮ ਜੂਨੀਆਂ ਤੋਂ ਰਹਿਤ ਹੈ, ਹੁਣ ਵਰਤਮਾਨ ਸਮੇਂ ਵਿਚ ਹੈ, ਭੀ=ਪਿੱਛੇ ਸੀ, ਹੋਨੀ=ਅੱਗੇ ਹੋਵੇਗਾ, ਗੁਰਮੁਖਾਂ ਨੇ ਉਸ ਮੁਰਾਰੀ ਨੂੰ ਆਪਣੇ ਘਟ ਦੇ ਵਿਚ ਹੀ ਵੇਖ ਲਿਆ ਹੈ ॥ ੨ ॥

**ਜਨਮ ਮਰਨ ਕਉ ਇਹੁ ਜਗੁ ਬਪੁੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ ॥**

ਇਸ ਮਨਮੁਖ ਨੇ ਦ੍ਵੈਤ ਭਾ ਵਿਚ ਲੱਗ ਕੇ ਭਗਤੀ ਕਰਨੀ ਭੁਲਾ ਦਿੱਤੀ ਹੈ, ਇਸ ਕਰਕੇ ਇਹ ਵਿਚਾਰਾ ਜਗੁ=ਜੀਵ ਜਨਮ ਮਰਨ ਨੂੰ ਪ੍ਰਾਪਤ ਹੋ ਰਿਹਾ ਹੈ।

**ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ ॥ ੩ ॥**

ਪੂਰੇ ਸਤਿਗੁਰੂ ਮਿਲਣ ਤਾਂ ਗੁਰ-ਸਿੱਖਿਆ ਪ੍ਰਾਪਤ ਹੁੰਦੀ ਹੈ, ਨਿਗੁਰੇ ਸਾਕਤ ਨੇ ਆਪਣੀ ਅਮੋਲਕ ਮਨੁੱਖਾ ਦੇਹ ਰੂਪ ਬਾਜੀ ਨੂੰ ਹਾਰ ਦਿੱਤਾ ਹੈ ॥ ੩ ॥

**ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ ॥**

ਪੂਰਿਆਂ ਸਤਿਗੁਰਾਂ ਨੇ ਬੰਧਨ ਤੋੜਕੇ ਜਿਸ ਨੂੰ ਸੰਸਾਰ ਤੋਂ ਨਿਰਾਰੇ=ਨਿਰਾਲਾ (ਅਸੰਗ) ਕੀਤਾ ਹੈ, ਉਹ ਫਿਰ ਮਾਂ ਦੇ ਗਰਭ ਮਝਾਰੀ=ਵਿਚ ਨਹੀਂ ਪੈਂਦਾ।

**ਨਾਨਕ ਗਿਆਨ ਰਤਨੁ ਪਰਗਾਸਿਆ
ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥ ੪ ॥ ੮ ॥**

ਗੁਰੂ ਜੀ ਕਥਨ ਕਰਦੇ ਹਨ, ਉਸ ਦੇ ਅੰਦਰ ਗਿਆਨ ਰੂਪ ਰਤਨ ਦਾ ਪ੍ਰਕਾਸ਼ ਹੋਇਆ ਹੈ, ਅਤੇ ਉਸ ਦੇ ਮਨ ਵਿਚ ਹਰੀ ਨਿਰੰਕਾਰ ਵਸਿਆ ਹੈ ॥ ੪ ॥ ੮ ॥

## ਸੋਰਠਿ ਮਹਲਾ ੧ ॥

**ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥**

ਸੁਖਾਂ ਦੀ ਨਿੱਧੀ ਜੋ ਨਾਮ-ਜਲ ਹੈ, ਜਿਸ ਨਾਮ ਦੀ ਪ੍ਰਾਪਤੀ ਵਾਸਤੇ ਤੁਸੀਂ ਜਗਤ ਵਿਚ ਆਏ ਹੋ! ਉਹ ਨਾਮ-ਅੰਮ੍ਰਿਤ ਗੁਰਾਂ ਦੇ ਪਾਹੀ=ਪਾਸ ਹੈ।

**ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥ ੧ ॥**

ਅਨੇਕ ਪ੍ਰਕਾਰ ਦੇ ਭੇਖਾਂ ਦੇ ਵੇਸੁ=ਸਰੂਪ ਧਾਰਨੇ, ਮਨ ਦੀਆਂ ਚਤੁਰਾਈਆਂ ਤੇ ਦੁਬਿਧਾ ਆਦਿਕ ਵਿਕਾਰ ਛੱਡ ਦਿਓ, ਕਿਉਂਕਿ ਦੁਬਿਧਾ ਆਦਿਕ ਵਿਕਾਰਾਂ ਕਰਕੇ ਇਹ ਗਿਆਨ-ਫਲ ਪ੍ਰਾਪਤ ਨਹੀਂ ਹੁੰਦਾ ॥ ੧ ॥

**ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥**

ਹੇ ਮਨ! ਸਤਸੰਗ ਘਰ ਵਿਚ ਥਿਰੁ=ਇਸਥਿਤ ਹੋਕੇ ਬੈਠਾ ਰਹੁ, ਮਤੁ=ਮਤਾਂ ਕਤ=ਕਿਧਰੇ ਬਾਹਰ ਜਾਣਾ ਕਰ।

**ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ
ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ ਰਹਾਉ ॥**

ਜੋ ਸਰੀਰ ਤੋਂ ਬਾਹਰ ਢੂਢਤ=ਲੱਭਦੇ ਹਨ ਉਹ ਬਹੁਤ ਸਾਰਾ ਦੁੱਖ ਪਾਉਂਦੇ ਹਨ, ਅੰਮ੍ਰਿਤ ਦਾ ਘਟ=ਘੜਾ

(ਪ੍ਰਭੂ) ਤੇਰੇ ਸਰੀਰ-ਘਰ ਦੇ ਅੰਦਰ ਹੀ ਹੈ। ਅਥਵਾ :–ਘਰਿ=ਸਰੀਰ ਦੇ ਵਿਚ ਜੋ ਘਟ=ਹਿਰਦਾ ਹੈ, ਉਸ ਵਿਚ ਨਾਮ-ਅੰਮ੍ਰਿਤ ਹੈ ॥ ਰਹਾਉ ॥

**ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥**

ਹੇ ਭਾਈ ! ਔਗੁਣਾ ਨੂੰ ਤਿਆਗਕੇ ਸ਼ੁਭ-ਗੁਣਾਂ ਦੇ ਗ੍ਰਹਿਣ ਕਰਨ ਨੂੰ ਧਾਵਹੁ=ਦੌੜੋ ਭਾਵ ਸ਼ੁਭ-ਗੁਣਾਂ ਦੀ ਪ੍ਰਾਪਤੀ ਦਾ ਜਤਨ ਕਰੋ, ਕਿਉਂਕਿ ਔਗੁਣਾ ਕਰਕੇ ਪਸਚਾਤਾਪ ਹੀ ਕਰਨਾ ਪਵੇਗਾ।

**ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ ॥ ੨ ॥**

ਹੇ ਜੀਵ ! ਸਰ-ਅਪਸਰ=ਭਲੇ ਬੁਰੇ ਦੀ ਸਾਰ ਸੰਭਾਲ ਨੂੰ ਨਹੀਂ ਜਾਣਦਾ, ਇਸੀ ਤੇ ਮੁੜ-ਮੁੜ ਕੇ ਆਪਣੇ ਆਪ ਨੂੰ ਮੋਹ ਰੂਪੀ, ਅਥਵਾ :–ਵਿਸ਼ਿਆਂ ਰੂਪੀ ਕੀਚ=ਚਿੱਕੜ ਵਿਚ ਬੁਡਾਹੀ=ਡੁਬਾਉਂਦਾ ਹੈਂ ।੨।

**ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ॥**

ਹੇ ਝੂਠੇ ਪੁਰਸ਼ਾ ! ਤੇਰੇ ਅੰਦਰ ਝੂਠੇ ਪਦਾਰਥਾਂ ਦੀ ਲੋਭ ਰੂਪੀ ਮੈਲ ਬਹੁਤ ਸਾਰੀ ਲੱਗ ਰਹੀ ਹੈ, ਤਾਂ ਫਿਰ ਬਾਹਰੋਂ ਨ੍ਹਾਉਣਾ ਕਿਸ ਅਰਥ ਹੈ। ਬਾਹਰ ਨ੍ਹਾਉਣ ਕਰਕੇ ਅੰਦਰ ਦੀ ਮੈਲ ਨਹੀਂ ਉਤਰ ਸਕਦੀ।

**ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ ॥ ੩ ॥**

ਗੁਰਮੁਖ ਬਣਕੇ ਗੁਰਾਂ ਦੁਆਰੇ ਸਦਾ ਨਿਰਮਲ ਨਾਮ ਨੂੰ ਜਪਣਾ ਕਰੋ, ਤਾਂ ਤਿਸੀ ਸਮੇਂ ਅੰਤਰੇ ਭੇਦ ਦੀ ਗਤਿ=ਨਵਿਰਤੀ ਹੋ ਜਾਏਗੀ ॥ ੩ ॥

**ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥**

ਪਦਾਰਥਾਂ ਦੇ ਲੋਭ ਨੂੰ ਪਰਹਰਿ=ਦੂਰ ਕਰਕੇ ਨਿੰਦਿਆ ਅਤੇ ਝੂਠ ਦਾ ਤਿਆਗ ਕਰੋ, ਸੱਚੇ ਗੁਰਾਂ ਦੇ ਬਚਨਾਂ ਉੱਤੇ ਸਚੁ=ਨਿਸਚਾ ਕਰਕੇ ਗਿਆਨ-ਫਲ ਨੂੰ ਪਾਉਣਾ ਕਰੋ।

**ਜਿਉ ਭਾਵੈ ਤਿਉ ਰਾਖਹੁ ਹਰਿ ਜੀਉ**
**ਜਨ ਨਾਨਕ ਸਬਦਿ ਸਲਾਹੀ ਜੀਉ ॥ ੪ ॥ ੯ ॥**

ਗੁਰੂ ਜੀ ਕਥਨ ਕਰਦੇ ਹਨ, ਇੰਞ ਬੇਨਤੀ ਕਰੋ–ਹੇ ਹਰਿ ਜੀਉ ! ਜਿਵੇਂ ਆਪ ਜੀ ਨੂੰ ਭਾਵੇ ਤਿਵੇਂ ਆਪ ਮੈਨੂੰ ਰੱਖ ਲਓ, ਮੈਂ ਜਨ ਤਾਂ ਗੁਰ-ਸ਼ਬਦ ਦੁਆਰਾ ਆਪ ਜੀ ਨੂੰ ਹੀ ਸਲਾਹੁੰਦਾ ਹਾਂ ॥ ੪ ॥ ੯ ॥

## ਸੋਰਠਿ ਮਹਲਾ ੧ ਪੰਚਪਦੇ ॥

**ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ ॥**

ਹੇ ਭਾਈ ! ਕਾਮ ਆਦਿਕ ਚੋਰਾਂ ਕਰਕੇ ਤੇਰਾ ਆਪਣਾ ਘਰ ਮੂਸਤ=ਲੁੱਟਿਆ ਜਾ ਰਿਹਾ ਹੈ, ਉਸ ਨੂੰ ਤੂੰ ਰੱਖ ਨਹੀਂ ਸਕਦਾ, ਅਤੇ ਪਰਾਏ ਘਰਾਂ ਵੱਲ ਕੀ ਜੋਹਨ=ਵੇਖਣ ਲੱਗਾ ਹੋਇਆ ਹੈਂ। ਅਰਥਾਤ ਆਪਣੇ ਔਗੁਣ ਤੂੰ ਛੱਡਦਾ ਨਹੀਂ ਹੈਂ ਤੇ ਦੂਜਿਆਂ ਦੇ ਔਗੁਣਾਂ ਵੱਲ ਵੇਖ ਰਿਹਾ ਹੈਂ।

**ਘਰੁ ਦਰੁ ਰਾਖਹਿ ਜੇ ਰਸੁ ਚਾਖਹਿ ਜੋ ਗੁਰਮੁਖਿ ਸੇਵਕੁ ਲਾਗਾ ॥੧॥**

ਆਪਣੇ ਸਰੀਰ ਘਰ ਦੇ ਅੰਦਰ ਤਾਂ ਤੂੰ ਸ਼ੁਭ-ਗੁਣਾਂ ਨੂੰ ਸੰਭਾਲ ਰੱਖੇਂਗਾ, ਜੇ ਤੂੰ ਪ੍ਰੇਮ ਰਸ ਨੂੰ ਚੱਖੇਂਗਾ, ਪਰਮੇਸ਼ਰ ਦੇ ਅਨੰਦ ਨੂੰ ਓਹੀ ਮਾਣਦਾ ਹੈ ਜੋ ਸੇਵਕ ਬਣਕੇ ਗੁਰਾਂ ਦੁਆਰੇ ਸਿਮਰਨ ਵਿੱਚ ਲੱਗਾ ਰਹਿੰਦਾ ਹੈ। ਅਥਵਾ:-ਜੋ ਸੇਵਕ ਬਣ ਕੇ ਮੁਖ ਗੁਰਾਂ ਦੀ ਸੇਵਾ ਵਿੱਚ ਲੱਗਾ ਰਹਿੰਦਾ ਹੈ ॥ ੧ ॥

**ਮਨ ਰੇ ਸਮਝੁ ਕਵਨ ਮਤਿ ਲਾਗਾ ॥**

**ਨਾਮੁ ਵਿਸਾਰਿ ਅਨ ਰਸ ਲੋਭਾਨੇ ਫਿਰਿ ਪਛੁਤਾਹਿ ਅਭਾਗਾ ॥ ਰਹਾਉ ॥**

ਹੇ ਮਨ ! ਤੂੰ ਸਮਝਣਾ ਕਰ, ਕਵਨ ਮਤਿ=ਕਿਸ ਖੋਟੀ ਬੁੱਧੀ ਵਿੱਚ ਲੱਗ ਰਿਹਾ ਹੈਂ। ਸਤਿਨਾਮੁ ਨੂੰ ਭੁਲਾਕੇ ਅਨ=ਹੋਰ ਦੁਨਿਆਵੀ ਰਸਾਂ ਵਿੱਚ ਲੁਭਾਇਮਾਨ ਹੋ ਰਿਹਾ ਹੈਂ, ਹੇ ਅਭਾਗਾ=ਖੋਟਿਆਂ ਭਾਗਾਂ ਵਾਲਿਆ ਪੁਰਸ਼ਾ ! ਜਦੋਂ ਜਮਾਂ ਦੀ ਮਾਰ ਖਾਏਂਗਾ ਫਿਰ ਪਛੁਤਾਹਿ=ਪਸ਼ਚਾਤਾਪ ਕਰੇਂਗਾ ॥ ਰਹਾਉ ॥

**ਆਵਤ ਕਉ ਹਰਖ ਜਾਤ ਕਉ ਰੋਵਹਿ ਇਹੁ ਦੁਖੁ ਸੁਖੁ ਨਾਲੇ ਲਾਗਾ ॥**

ਔਂਦੇ ਧਨ ਨੂੰ ਵੇਖਕੇ ਤੂੰ ਹਰਖ=ਪ੍ਰਸੰਨ ਹੁੰਦਾ ਹੈਂ, ਪਦਾਰਥਾਂ ਨੂੰ ਜਾਂਦਿਆਂ ਵੇਖਕੇ ਰੋਂਦਾ ਹੈਂ,

ਅਥਵਾ:-ਪੁੱਤਰ ਔਂਦੇ ਨੂੰ ਵੇਖਕੇ ਤੂੰ ਪ੍ਰਸੰਨ ਹੁੰਦਾ ਹੈਂ ਤੇ ਵਾਜੇ ਵਜਵਾਉਂਦਾ ਹੈਂ, ਜੇ ਪੁੱਤਰ ਚਲਿਆ ਜਾਵੇ ਭਾਵ ਮਰ ਜਾਵੇ ਤਾਂ ਤੂੰ ਰੋਂਦਾ ਹੈਂ, ਇਹ ਦੁਖ ਸੁਖ ਤਾਂ ਤੇਰੇ ਨਾਲ ਲੱਗ ਰਿਹਾ ਹੈ।

**ਆਪੇ ਦੁਖ ਸੁਖ ਭੋਗਿ ਭੋਗਾਵੈ ਗੁਰਮੁਖਿ ਸੋ ਅਨਰਾਗਾ ॥ ੨ ॥**

ਜੋ ਪ੍ਰਭੂ ਆਪ ਹੀ ਦੁਖਾਂ ਸੁਖਾਂ ਦੇ ਭੋਗਾਂ ਨੂੰ ਪੈਦਾ ਕਰਦਾ ਹੈ ਅਤੇ ਆਪ ਹੀ ਭੁਗਾਉਂਦਾ ਹੈ, ਤੂੰ ਗੁਰਮੁਖ ਹੋਕੇ ਸੋ=ਉਸ ਪ੍ਰਭੂ ਨਾਲ ਅਨਰਾਗਾ=ਪ੍ਰੇਮ ਕਰ ॥ ੨ ॥

**ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ ਤ੍ਰਿਪਤਾਗਾ ॥**

ਹਰੀ ਨਾਮ-ਰਸ ਤੋਂ ਉੱਪਰ ਹੋਰ ਕੇਹੜਾ ਰਸ ਕਹੀਏ ? ਅਰਥਾਤ ਹੋਰ ਕੋਈ ਰਸ ਨਹੀਂ ਹੈ, ਜਿਸ ਨੇ ਇਹ ਨਾਮ-ਰਸ ਪੀਤਾ ਹੈ ਉਹ ਤ੍ਰਿਪਤਾਗਾ=ਤ੍ਰਿਪਤ ਭਾਵ ਰੱਜ ਗਿਆ ਹੈ।

**ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ ਜਾ ਸਾਕਤ ਦੁਰਮਤਿ ਲਾਗਾ ॥੩॥**

ਜਿਸ ਨੇ ਮਾਇਆ ਦੇ ਮੋਹਿਤ=ਮੋਹ ਵਿੱਚ ਫਸਕੇ ਇਹ ਨਾਮ ਰਸ ਹੱਥੋਂ ਗੁਆ ਲਿਆ ਹੈ, ਉਹ ਸਾਕਤ ਖੋਟੀ ਸਿੱਖਿਆ ਵਿੱਚ ਜਾ ਲੱਗਾ ਹੈ ॥ ੩ ॥

**ਮਨ ਕਾ ਜੀਉ ਪਵਨ ਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ ॥**

ਮਨ ਦਾ ਜੀਉ=ਆਸਰਾ ਪੌਣ ਹੈ, ਅਤੇ ਪੌਣ ਦਾ ਪਤੀ ਦੇਹੀ=ਜੀਵ ਹੈ, ਤਿਸ ਦੇਹੀ=ਜੀਵ ਵਿੱਚ "ਦੇਉ ਸਮਾਗਾ"=ਪ੍ਰਕਾਸ਼ ਰੂਪ ਪ੍ਰਭੂ ਸਮਾ ਰਿਹਾ ਹੈ।

ਅਥਵਾ:-ਮਨ ਦਾ ਜੀਉ=ਆਸਰਾ ਦੇਹੀ=ਦੇਹ ਵਾਲਾ ਜੀਵ ਹੈ, ਤੇ ਪੌਣ ਦਾ ਪਤੀ ਭਾਵ ਆਸਰਾ ਭੀ ਦੇਹੀ=ਦੇਹ ਵਾਲਾ ਜੀਵ ਹੈ, ਤਿਸ ਦੇਹੀ=ਜੀਵ ਵਿੱਚ ਦੇਉ ਸਮਾਗਾ=ਪ੍ਰਕਾਸ਼ ਰੂਪ ਪਰਮਾਤਮਾ ਸਮਾ ਰਿਹਾ ਹੈ।

**ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ ਹਰਿ ਲਿਵ ਲਾਗਾ ॥੪॥**

ਹੇ ਮਨ ! ਜੇ ਤੂੰ ਆਪਣੀ ਬਿਰਤੀ ਦੇਵੇਂ ਤਾਂ ਹਰੀ ਰਸ ਦੇ ਗਾਈ=ਗਾਇਨ ਕਰਨ ਵਾਲਾ ਹੋਕੇ ਹਰੀ ਵਿਚ ਲਿਵ ਲਗਾਕੇ ਤ੍ਰਿਪਤ ਹੋਵੇਂਗਾ। ਭਾਵ–ਨਾਮ ਸਿਮਰਨ ਦੁਆਰੇ ਤੈਨੂੰ ਸੰਤੋਖ ਦੀ ਪ੍ਰਾਪਤੀ ਹੋਵੇਗੀ ਫਿਰ ਤੈਨੂੰ ਕਿਸੇ ਪਦਾਰਥ ਦੀ ਇੱਛਾ ਨਹੀਂ ਰਹੇਗੀ ਏਹੀ ਰੱਜਣਾ ਹੈ।

ਅਥਵਾ:–ਹੇ ਹਰੀ ! ਜੇ ਤੂੰ ਕਿਰਪਾ ਕਰ ਦੇਵੇਂ ਤਾਂ ਇਹ ਜੀਵ ਰਸੁ=ਪ੍ਰੇਮ ਸਹਿਤ ਜਸ ਨੂੰ ਗਾਵੇ ਗਾ, ਹੇ ਹਰੀ ! ਤੇਰੇ ਵਿਚ ਲਿਵ ਲਗਾਉਣ ਕਰਕੇ ਹੀ ਮਨ ਤ੍ਰਿਪਤ ਹੁੰਦਾ ਹੈ ॥ ੪ ॥

**ਸਾਧ ਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ ॥**

ਹੇ ਭਾਈ ! ਸਤਸੰਗਤ ਜ਼ਰੂਰ ਕੀਤਾ ਕਰੋ। ਕਿਉਂਕਿ ਸਤਸੰਗਤ ਵਿਚ ਜਾਣ ਕਰਕੇ ਹੀ ਹਰੀ-ਰਸ ਪ੍ਰਾਪਤ ਹੁੰਦਾ ਹੈ, ਅਤੇ ਗੁਰਾਂ ਨਾਲ ਮਿਲਣ ਕਰਕੇ ਜਮਾਂ ਦਾ ਡਰ ਭਾਗਾ=ਦੌੜ ਜਾਂਦਾ ਹੈ।

**ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ ॥੫॥੧੦॥**

ਗੁਰੂ ਜੀ ਕਥਨ ਕਰਦੇ ਹਨ, ਗੁਰਮੁਖਾਂ ਨੇ ਰਾਮ ਨਾਮ ਨੂੰ ਜਪਿਆ ਹੈ, ਅਤੇ ਮੱਥੇ ਦੇ ਭਾਗਾਂ ਨਾਲ ਹਰੀ ਨੂੰ ਪਾਇਆ ਹੈ ॥ ੫ ॥ ੧੦ ॥

## ਸੋਰਠਿ ਮਹਲਾ ੧ ॥

**ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥**

ਸਾਰਿਆਂ ਜੀਵਾਂ ਦੇ ਸਿਰ ਉੱਤੇ ਧੁਰਾਹੂ=ਧੁਰ ਤੋਂ ਹੀ ਲੇਖ ਲਿਖਿਆ ਹੋਇਆ ਹੈ, ਲੇਖੇ ਤੋਂ ਬਿਨਾਂ ਕੋਈ ਭੀ ਨਹੀਂ ਹੈ।

**ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥ ੧ ॥**

ਉਹ ਪ੍ਰਭੂ ਆਪ ਲੇਖਾਂ ਤੋਂ ਰਹਿਤ ਹੈ, ਕੁਦਰਤਿ=ਮਾਇਆ ਦੁਆਰੇ ਸਾਰਿਆਂ ਨੂੰ ਰਚਕੇ ਵੇਖ ਰਿਹਾ ਹੈ, ਅਤੇ ਉਹ ਪ੍ਰਭੂ ਹੀ ਸਾਰਿਆਂ ਨੂੰ ਆਪਣੇ ਹੁਕਮ ਵਿਚ ਚਲਾਏ=ਤੋਰਦਾ ਹੈ ॥ ੧ ॥

**ਮਨ ਰੇ ਰਾਮ ਜਪਹੁ ਸੁਖੁ ਹੋਈ ॥ [ਪੰਨਾ ੫੯੯]**

ਹੇ ਮਨ ! ਤੁਸੀਂ ਰਾਮ ਨੂੰ ਜਪਹੁ=ਜ਼ ਚਾਂ ਤੁਹਾਨੂੰ ਸੁਖ ਪ੍ਰਾਪਤ ਹੋਵੇਗਾ।

**ਅਹਿਨਿਸਿ ਗੁਰ ਕੇ ਚਰਨ ਸਰੇਵਹੁ ਹਰਿ ਦਾਤਾ ਭੁਗਤਾ ਸੋਈ ॥ ਰਹਾਉ ॥**

ਦਿਨ-ਰਾਤ ਗੁਰੂ ਦੇ ਚਰਨਾਂ ਦੀ ਸੇਵਾ ਕਰੋ, ਤਾਂ ਤੁਸੀਂ ਨਿਸਚੇ ਕਰੋਗੇ ਕਿ ਉਹ ਹਰੀ ਗੁਰੂ ਰੂਪ ਭੀ ਹੈ, ਦਾਤਾ ਭੀ ਆਪ ਹੈ, ਭੁਗਤਾ ਭੀ ਆਪ ਹੈ ॥ ਰਹਾਉ ॥

**ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ ॥**

ਜੋ ਪ੍ਰਭੂ ਸਰੀਰ ਦੇ ਅੰਦਰ ਹੈ ਉਸੇ ਨੂੰ ਬਾਹਰਿ= ਬ੍ਰਹਮੰਡ ਵਿੱਚ ਪਰੀ ਪੂਰਨ ਦੇਖੋ, ਉਸ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ।

**ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ ਸਮੋਈ ਜੀਉ ॥ ੨ ॥**

ਗੁਰਮੁਖਿ=ਗੁਰਾਂ ਦੁਆਰੇ ਇੱਕ ਅਦ੍ਵੈਤ ਦ੍ਰਿਸ਼ਟੀ ਪ੍ਰਾਪਤ ਕਰਕੇ ਉਸ ਨੂੰ ਦੇਖਣਾ ਕਰੋ, ਸਾਰਿਆਂ ਘਟਾਂ ਘਟਾਂ ਵਿਚ ਓਸੇ ਦੀ ਜੋਤ ਸਮਾ ਰਹੀ ਹੈ ॥ ੨ ॥

**ਚਲਤੌ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ ॥**

ਚਲਤੌ=ਦੌੜਦੇ ਮਨ ਨੂੰ ਠਾਕਿ=ਰੋਕ ਕੇ ਆਪਣੇ ਸਰੂਪ ਘਰ ਵਿਚ ਰੱਖਣਾ ਕਰੋ। ਪਰ ਗੁਰਾਂ ਨਾਲ ਮਿਲਣ ਕਰਕੇ ਇਸ ਮਨ ਦੇ ਰੋਕਣ ਵਾਲੀ ਸ਼ੁਭ ਮਤੀ ਪ੍ਰਾਪਤ ਹੁੰਦੀ ਹੈ।

**ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ ॥ ੩ ॥**

ਜੋ ਪਰਮਾਤਮਾ ਆਪਣੇ ਆਪ ਅਦ੍ਰਿਸਟੁ=ਵੇਖਣ ਤੋਂ ਰਹਿਤ ਹੈ, ਉਸ ਨੂੰ ਗੁਰਾਂ ਦੁਆਰੇ ਵੇਖ ਕੇ ਬਿਸਮਾਦੀ=ਅਸਚਰਜ ਰੂਪ ਹੋ ਰਹਿਣਾ ਕਰੋ; ਜਿਸ ਤੇ ਦੁੱਖ ਭੁੱਲ ਜਾਣਗੇ ਤੇ ਸੁਖ ਪ੍ਰਾਪਤ ਹੋਣਗੇ ॥ ੩ ॥

**ਪੀਵਹੁ ਅਪਿਉ ਪਰਮ ਸੁਖੁ ਪਾਈਐ ਨਿਜ ਘਰਿ ਵਾਸਾ ਹੋਈ ਜੀਉ ॥**

ਨਾਮ ਅਪਿਉ=ਅੰਮ੍ਰਿਤ ਨੂੰ ਪੀਵੋ, ਤਾਂ ਸਰੂਪ ਰੂਪੀ ਨਿਜ ਘਰ ਵਿਚ ਵਾਸਾ ਹੋਵੇਗਾ, ਅਤੇ ਪਰਮ=ਵੱਡਾ ਸੁਖ ਪ੍ਰਾਪਤ ਹੋਵੇਗਾ, ਭਾਵ ਆਤਮਕ ਸੁਖ ਪ੍ਰਾਪਤ ਹੋਵੇਗਾ।

**ਜਨਮ ਮਰਣ ਭਵ ਭੰਜਨੁ ਗਾਈਐ ਪੁਨਰਪਿ ਜਨਮੁ ਨ ਹੋਈ ਜੀਉ ॥੪॥**

ਜਨਮ ਮਰਨ ਦੇ ਭਵ ਭੰਜਨੁ=ਡਰ ਨਾਸ ਕਰਨ ਵਾਲੇ ਪ੍ਰਭੂ ਦੇ ਜਸ ਨੂੰ ਗਾਈਏ, ਤਾਂ ਪੁਨ ਰਪਿ= ਫਿਰ ਨਿਸਚੇ ਕਰਕੇ ਕਦੇ ਭੀ ਜਨਮ ਮਰਨ ਨਹੀਂ ਹੋਵੇਗਾ ॥ ੪ ॥

**ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥**

ਸਾਰਿਆਂ ਵੇਦਾਂ ਸ਼ਾਸਤ੍ਰਾਂ ਦਾ ਤਤੁ=ਸਿਧਾਂਤ ਰੂਪ ਜੋ ਨਿਰੰਜਨ ਹੈ ਜਿਸ ਦੀ ਜੋਤਿ=ਚੇਤਨ-ਸੱਤਾ ਸਬਾਈ=ਸਾਰਿਆਂ ਵਿਚ ਆਈ ਹੋਈ ਹੈ, ਸੋ ਹੰ=ਉਹ ਬ੍ਰਹਮ ਮੈਂ ਹਾਂ, ਅਤੇ ਮੈਂ ਉਸ ਦਾ ਰੂਪ ਹਾਂ, ਉਸ ਵਿਚ ਤੇ ਮੇਰੇ ਵਿਚ ਕੋਈ ਭੇਦ ਨਹੀਂ ਹੈ, ਅਰਥਾਤ ਤਤ (ਪਰਮੇਸ਼ਰ) ਤੇ ਤੂੰ (ਜੀਵ) ਦੋਵੇਂ ਇਕ ਰੂਪ ਹਨ।

**ਅਪਰੰਪਰ ਪਾਰਬ੍ਰਹਮੁ ਪਰਮੇਸਰੁ**

**ਨਾਨਕ ਗੁਰੁ ਮਿਲਿਆ ਸੋਈ ਜੀਉ ॥ ੫ ॥ ੧੧ ॥**

ਗੁਰੂ ਜੀ ਕਥਨ ਕਰਦੇ ਹਨ, ਅਪਰ=ਸੰਸਾਰ ਤੋਂ ਪਰੇ ਜੋ ਪਰਾ ਰੂਪ ਬ੍ਰਹਮੁ ਵਿਆਪਕ ਪਰਮੇਸ਼ਰ ਹੈ, ਓਹੀ ਮੈਨੂੰ ਗੁਰੂ ਰੂਪ ਹੋਕੇ ਮਿਲਿਆ ਹੈ ॥ ੫ ॥ ੧੧ ॥

**ਸੋਰਠਿ ਮਹਲਾ ੧ ਘਰੁ ੩ ੴ ਸਤਿਗੁਰ ਪ੍ਰਸਾਦਿ ॥**

**ਜਾ ਤਿਸੁ ਭਾਵਾ ਤਦ ਹੀ ਗਾਵਾ ॥ ਤਾ ਗਾਵੇ ਕਾ ਫਲੁ ਪਾਵਾ ॥**

**ਗਾਵੈ ਕਾ ਫਲੁ ਹੋਈ ॥ ਜਾ ਆਪੇ ਦੇਵੈ ਸੋਈ ॥ ੧ ॥**

ਤੁਕਾਂ ਅੰਨਵੇਂ ਲੱਗਣੀਆਂ ਹਨ–

ਜਾਂ ਉਸ ਪ੍ਰਭੂ ਦੇ ਜਸ ਨੂੰ ਗਾਵਾ=ਗਾਇਨ ਕੀਤਾ, ਤਾਂ ਤਿਸੁ ਭਾਵਾ=ਉਸ ਨੂੰ ਭਾ ਗਿਆ, ਜਾਂ ਭਾ ਗਿਆ। ਤਾ ਗਾਵੈ ਕਾ ਫਲੁ ਪਾਵਾ ॥ :–ਤਾ ਹੀ ਗਾਇਨ ਕਰਨ ਦਾ ਫਲ ਪਾਉਣਾ ਕੀਤਾ, ਗਾਵੈ ਕਾ ਫਲੁ ਹੋਈ ॥ :–ਜਾਂ ਗਾਇਨ ਕਰਨ ਦਾ ਫਲ ਗਿਆਨ ਪ੍ਰਾਪਤ ਹੋਇਆ। ਤਾ ਆਪੇ ਦੇਵੈ ਸੋਈ ॥ :–ਤਾਂ ਉਹ ਪ੍ਰਭੂ ਆਪਣਾ ਆਪ ਸਾਖਿਆਤ ਕਰ ਦੇਂਦਾ ਹੈ ॥ ੧ ॥

**ਮਨ ਮੇਰੇ ਗੁਰ ਬਚਨੀ ਨਿਧਿ ਪਾਈ ॥ ਤਾਤੇ ਸਚ ਮਹਿ ਰਹਿਆ ਸਮਾਈ ॥ਰਹਾਉ॥**

ਮੇਰੇ ਮਨ ਨੇ ਗੁਰਾਂ ਦੇ ਬਚਨਾਂ ਕਰਕੇ ਆਤਮ-ਗਿਆਨ ਰੂਪ ਨਿੱਧੀ ਪਾਈ ਹੈ।

ਉਸੇ ਕਰਕੇ ਮੈਂ ਸਚ-ਸਰੂਪ ਵਿਚ ਸਮਾਈ ਕਰ ਰਿਹਾ ਹਾਂ ॥ ਰਹਾਉ ॥

**ਗੁਰ ਸਾਖੀ ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥**

ਜਾਂ ਗੁਰਾਂ ਦੀ ਸਿੱਖਿਆ ਹਿਰਦੇ ਅੰਦਰ ਜਾਗੀ=ਪ੍ਰਕਾਸ਼ੀ। ਤਾਂ ਬੁੱਧੀ ਨੇ ਚੰਚਲਤਾ ਤਿਆਗ ਦਿੱਤੀ।

**ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧ੍ਯਾਰਾ ॥ ੨ ॥**

ਜਿਸ ਵੇਲੇ ਗੁਰ-ਸਿੱਖਿਆ ਦਾ ਉਜੀਆਰਾ=ਪ੍ਰਕਾਸ਼ ਹੋਇਆ। ਤਾਂ ਸਾਰਾ ਅਗਿਆਨ ਰੂਪ ਅਨ੍ਹੇਰਾ ਨਾਸ ਹੋ ਗਿਆ ॥ ੨ ॥

**ਗੁਰ ਚਰਨੀ ਮਨੁ ਲਾਗਾ ॥ ਤਾ ਜਮ ਕਾ ਮਾਰਗੁ ਭਾਗਾ ॥**

ਜਿਸ ਵੇਲੇ ਗੁਰੂ ਦੇ ਚਰਨਾਂ ਨਾਲ ਮਨ ਜੁੜ ਗਿਆ। ਤਾਂ ਜਮਾਂ ਦਾ ਮਾਰਗੁ=ਰਸਤਾ ਭਾਗਾ=ਦੂਰ ਹੋ ਗਿਆ।

**ਭੈ ਵਿਚਿ ਨਿਰਭਉ ਪਾਇਆ ॥ ਤਾ ਸਹਜੈ ਕੈ ਘਰਿ ਆਇਆ ॥੩॥**

ਗੁਰਾਂ ਦੇ, ਅਥਵਾ:–ਪ੍ਰਭੂ ਦੇ ਭੈ ਵਿਚ ਰਹਿ ਕੇ ਜਾਂ ਨਿਰਭਉ-ਸਰੂਪ ਪ੍ਰਭੂ ਨੂੰ ਪਾਇਆ।

ਤਾਂ ਸਹਜੈ=ਸ਼ਾਂਤੀ ਦੇ ਘਰ ਵਿਚ ਆ ਗਿਆ ॥ ੩ ॥

**ਭਣਤਿ ਨਾਨਕੁ ਬੂਝੈ ਕੋ ਬੀਚਾਰੀ ॥ ਇਸੁ ਜਗ ਮਹਿ ਕਰਣੀ ਸਾਰੀ ॥**

ਗੁਰੂ ਜੀ ਕਥਨ ਕਰਦੇ ਹਨ, ਇਸ ਬੀਚਾਰੀ=ਸ਼ੁਭ ਵਿਚਾਰ ਨੂੰ ਕੋ=ਕੋਈ ਵਿਰਲਾ ਹੀ ਬੂਝੈ=ਸਮਝਦਾ ਹੈ। ਕਿ ਇਸ ਜਗਤ ਵਿਚ ਭਗਤੀ ਕਰਨੀ ਹੀ ਸਾਰੀ = ਸਰੇਸ਼ਟ ਹੈ।

**ਕਰਣੀ ਕੀਰਤਿ ਹੋਈ ॥ ਜਾ ਆਪੇ ਮਿਲਿਆ ਸੋਈ ॥ ੪ ॥ ੧ ॥੧੨॥**

ਜਾਂ ਉਸ ਪ੍ਰਭੂ ਦੀ ਕੀਰਤੀ ਕਰਨੀ ਪ੍ਰਾਪਤ ਹੋਈ। ਤਾਂ ਉਹ ਪ੍ਰਭੂ ਆਪੇ ਆਕੇ ਮਿਲ ਪਿਆ ॥੪॥੧। ੧੨॥

**ਸੋਰਠਿ ਮਹਲਾ ੩ ਘਰੁ ੧ ੧ ੴ ਸਤਿਗੁਰ ਪ੍ਰਸਾਦਿ ॥**

ਹੁਣ ਸ੍ਰੀ ਗੁਰੂ ਅਮਰਦਾਸ ਜੀ ਆਪਣੇ ਮੁਖਾਰਬਿੰਦ ਤੋਂ ਪ੍ਰਭੂ ਦੇ ਸਨਮੁਖ ਬੇਨਤੀ ਕਰਦੇ ਹਨ :–

**ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ ॥**

ਜਿਨ੍ਹਾਂ ਨੂੰ ਗੁਰ-ਸ਼ਬਦ ਦਾ ਸਾਦੁ=ਸ੍ਵਾਦ ਆਇਆ ਹੈ, ਉਹ ਸਾਰੇ ਸੇਵਕ ਬਣ ਕੇ ਤੇਰੀ ਸੇਵ=ਸੇਵਾ ਕਰਹਿ=ਕਰਦੇ ਹਨ ।

**ਗੁਰ ਕਿਰਪਾ ਤੇ ਨਿਰਮਲੁ ਹੋਆ ਜਿਨਿ ਵਿਚਹੁ ਆਪੁ ਗਵਾਇਆ ॥**

ਗੁਰਾਂ ਦੀ ਕਿਰਪਾ ਨਾਲ ਜਿਨ੍ਹਾਂ ਨੇ ਹਿਰਦੇ ਵਿਚੋਂ ਆਪਾ ਭਾ ਹੰਕਾਰ ਗਵਾਇਆ ਹੈ, ਉਨ੍ਹਾਂ ਦਾ ਮਨ ਸ਼ੁੱਧ ਹੋਇਆ ਹੈ ।

**ਅਨਦਿਨੁ ਗੁਣ ਗਾਵਹਿ ਨਿਤ ਸਾਚੇ ਗੁਰ ਕੈ ਸਬਦਿ ਸੁਹਾਇਆ ॥ ੧ ॥**

ਹੇ ਸੱਚੇ ਪ੍ਰਭੂ ! ਜੋ ਰਾਤ ਦਿਨ ਨਿਤਾਪ੍ਰਤੀ ਗੁਰਾਂ ਦੇ ਸ਼ਬਦ ਦੁਆਰਾ ਆਪ ਜੀ ਦੇ ਗੁਣ ਗਾਉਂਦੇ ਹਨ, ਉਨ੍ਹਾਂ ਦਾ ਸਾਰਾ ਕਰਤੱਬ ਸੁਹਾਇਆ=ਸਫ਼ਲ ਹੈ ॥ ੧ ॥

**ਮੇਰੇ ਠਾਕੁਰ ਹਮ ਬਾਰਿਕ ਸਰਣਿ ਤੁਮਾਰੀ ॥**

ਹੇ ਮੇਰੇ ਮਾਲਕਾ ! ਹਮ—ਅਸੀਂ ਆਪ ਜੀ ਦੇ ਬਾਰਿਕ=ਬੱਚੇ ਤੁਮਾਰੀ=ਤੁਹਾਡੀ ਸ਼ਰਨ ਵਿਚ ਆਏ ਹਾਂ ।

**ਏਕੋ ਸਚਾ ਸਚੁ ਤੂ ਕੇਵਲੁ ਆਪਿ ਮੁਰਾਰੀ ॥ ਰਹਾਉ ॥**

ਹੇ ਮੁਰਾਰੀ ! ਸਚੁ=ਨਿਸਚੇ ਕਰਕੇ ਇੱਕ ਤੂੰਹੀ ਸੱਚਾ ਹੈਂ, ਅਤੇ ਆਪ ਹੀ ਕੇਵਲ ਸ਼ੁੱਧ-ਸਰੂਪ ਹੋ ॥ ਰਹਾਉ ॥

**ਜਾਗਤ ਰਹੇ ਤਿਨੀ ਪ੍ਰਭੁ ਪਾਇਆ ਸਬਦੇ ਹਉਮੈ ਮਾਰੀ ॥**

ਜਿਨ੍ਹਾਂ ਨੇ ਸਬਦੇ=ਗੁਰ-ਸ਼ਬਦ ਦੁਆਰਾ ਹਉਮੈ=ਹੰਗਤਾ ਮਮਤਾ ਮਾਰੀ ਹੈ, ਤੇ ਗਿਆਨ ਜਾਗ੍ਰਤ ਵਿਚ ਜਾਗਦੇ ਰਹਿੰਦੇ ਹਨ, ਉਨ੍ਹਾਂ ਨੇ ਪ੍ਰਭੂ ਨੂੰ ਪਾਇਆ ਹੈ ।

**ਗਿਰਹੀ ਮਹਿ ਸਦਾ ਹਰਿ ਜਨ ਉਦਾਸੀ ਗਿਆਨ ਤਤ ਬੀਚਾਰੀ ॥**

ਤਤ=ਯਥਾਰਥ ਗਿਆਨ ਦੇ ਵਿਚਾਰ ਵਾਲੇ ਹਰਿ ਜਨ=ਹਰੀ ਦੇ ਸੇਵਕ-ਜਨ ਗਿਰਹੀ ਮਹਿ=ਗ੍ਰਿਹਸਤ ਵਿਚ ਰਹਿੰਦੇ ਹੋਏ ਭੀ ਸੰਸਾਰ ਵੱਲੋਂ ਉਦਾਸੀਨ ਰਹਿੰਦੇ ਹਨ ।

**ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਰਾਖਿਆ ਉਰ ਧਾਰੀ ॥ ੨ ॥**

ਉਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਕਰਕੇ ਹਰੀ ਨੂੰ ਹਿਰਦੇ ਵਿਚ ਧਾਰਨ ਕਰ ਰੱਖਿਆ ਹੈ, ਇਸੀ ਕਰਕੇ ਆਤਮ-ਸੁਖ ਪਾਇਆ ਹੈ ॥ ੨ ॥

**ਇਹੁ ਮਨੂਆ ਦਹਦਿਸਿ ਧਾਵਦਾ ਦੂਜੈ ਭਾਇ ਖੁਆਇਆ ॥** [ਪੰਨਾ ੬੦੦]

ਇਹ ਮਨ ਦ੍ਵੈਤ ਭਾਉ ਦਾ ਭੁਲਾਇਆ ਹੋਇਆ ਦਸੋ ਦਿਸ਼ਾਂ ਵਿਚ ਧਾਵਦਾ=ਭੱਜਾ ਫਿਰਦਾ ਹੈ ।

**ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ ਬਿਰਥਾ ਜਨਮੁ ਗਵਾਇਆ ॥**

ਜੋ ਮਨਮੁਖ ਮੂਰਖ ਹਰੀ ਨਾਮ ਦਾ ਸਿਮਰਨ ਨਹੀਂ ਕਰਦਾ, ਉਸ ਨੇ ਆਪਣਾ ਮਨੁੱਖਾ ਜਨਮ ਵਿਅਰਥ ਗਵਾ ਲਿਆ ਹੈ।

**ਸਤਿਗੁਰੁ ਭੇਟੇ ਤਾ ਨਾਉ ਪਾਏ ਹਉਮੈ ਮੋਹੁ ਚੁਕਾਇਆ ॥ ੩ ॥**

ਜਾਂ ਸਤਿਗੁਰੂ ਭੇਟੇ=ਮਿਲਣ ਤਾਂ ਵਾਹਿਗੁਰੂ ਨਾਮ ਪਾਂਵਦਾ ਹੈ, ਨਾਮ ਸਿਮਰਨੋਂ ਨੇ ਹੀ ਮਨ ਵਿਚੋਂ ਹਉਮੈ ਤੇ ਮੋਹ ਨੂੰ ਦੂਰ ਕੀਤਾ ਹੈ ॥ ੩ ॥

**ਹਰਿ ਜਨ ਸਾਚੇ ਸਾਚੁ ਕਮਾਵਹਿ ਗੁਰ ਕੈ ਸਬਦਿ ਵੀਚਾਰੀ ॥**

ਜੋ ਗੁਰੂ ਦੇ ਸ਼ਬਦ ਦੀ ਵੀਚਾਰ ਕਰਦੇ ਹਨ, ਉਹ ਸੱਚੇ ਹਰੀ ਦੇ ਜਨ, ਸੱਚ ਦੀ ਕਮਾਈ ਕਰਦੇ ਹਨ।

**ਆਪੇ ਮੇਲਿ ਲਏ ਪ੍ਰਭਿ ਸਾਚੈ ਸਾਚੁ ਰਖਿਆ ਉਰ ਧਾਰੀ ॥**

ਜਿਨ੍ਹਾਂ ਨੇ ਸੱਚ ਨਾਮ ਨੂੰ ਹਿਰਦੇ ਵਿਚ ਧਾਰਨ ਕਰ ਰੱਖਿਆ ਹੈ, ਉਨ੍ਹਾਂ ਨੂੰ ਸੱਚੇ ਪ੍ਰਭੂ ਨੇ ਆਪਣੇ ਨਾਲ ਮੇਲ ਲਿਆ ਹੈ।

**ਨਾਨਕ ਨਾਵਹੁ ਗਤਿ ਮਤਿ ਪਾਈ ਏਹਾ ਰਾਸਿ ਹਮਾਰੀ ॥੪॥੧॥**

ਗੁਰੂ ਜੀ ਕਥਨ ਕਰਦੇ ਹਨ, ਨਾਮ ਜਪਣ ਤੋਂ ਹੀ ਗਤਿ=ਮੁਕਤੀ ਤੇ ਮਤਿ=ਬੁੱਧੀ ਪਾਈ ਜਾਂਦੀ ਹੈ, ਇਹ ਨਾਮ ਹੀ ਅਸਾਡੀ ਰਾਸਿ=ਪੂੰਜੀ (ਮੂੜੀ) ਹੈ ॥੪॥੧॥

**ਸੋਰਠਿ ਮਹਲਾ ੩ ॥**

**ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ ॥**

ਹਰਿ ਸੋਇ=ਉਸ ਹਰੀ ਨੇ ਨਾਮ ਭਗਤੀ ਰੂਪ ਸੱਚੇ ਧਨ ਦਾ ਖਜ਼ਾਨਾ ਆਪਣਿਆਂ ਭਗਤਾਂ ਨੂੰ ਦਿੱਤਾ ਹੈ।

**ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ ॥**

ਨਾਮ ਰੂਪ ਧਨ ਅਖੁੱਟ (ਅਮੁੱਕ) ਹੈ, ਜੋ ਕਦੇ ਨਿਖੁਟੈ=ਮੁਕਦਾ ਨਹੀਂ ਹੈ, ਅਤੇ ਕਿਸੇ ਪਾਸੋਂ ਉਸ ਦਾ ਕੀਮਤਿ=ਮੁੱਲ ਭੀ ਨਹੀਂ ਹੁੰਦਾ। ਯਥਾ–ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ ॥
ਪੂਰੈ ਸਤਿਗੁਰ ਦੀਆ ਦਿਖਾਇ ॥ [ਪੰਨਾ ੬੬੩

**ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ ॥ ੧ ॥**

ਨਾਮ-ਧਨ ਕਰਕੇ ਜਿਨ੍ਹਾਂ ਦੇ ਮੂੰਹ ਉੱਜਲੇ ਹੋਏ ਹਨ, ਉਨ੍ਹਾਂ ਨੇ ਉਸ ਸੱਚੇ ਹਰੀ ਨੂੰ ਪਾਇਆ ਹੈ ॥੧॥

**ਮਨ ਮੇਰੇ ਗੁਰ ਸਬਦੀ ਹਰਿ ਪਾਇਆ ਜਾਇ ॥**

ਹੇ ਮੇਰੇ ਮਨ ! ਗੁਰ-ਉਪਦੇਸ਼ ਕਰਕੇ ਹੀ ਹਰੀ ਨਾਮ-ਧਨ ਪਾਇਆ ਜਾਂਦਾ ਹੈ।

**ਬਿਨੁ ਸਬਦੈ ਜਗੁ ਭੁਲਦਾ ਫਿਰਦਾ ਦਰਗਹ ਮਿਲੈ ਸਜਾਇ ॥ ਰਹਾਉ ॥**

ਗੁਰ-ਉਪਦੇਸ਼ ਤੋਂ ਬਿਨਾਂ ਜੋ ਜਗੁ=ਜੀਵ ਭੁੱਲਿਆ ਫਿਰਦਾ ਹੈ, ਉਸ ਨੂੰ ਪ੍ਰਲੋਕ ਦਰਗਾਹ ਵਿਚ ਬੜੀ ਭਾਰੀ ਸਜ਼ਾ ਮਿਲਦੀ ਹੈ ॥ ਰਹਾਉ ॥

**ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥**

ਇਸ ਸਰੀਰ ਦੇ ਅੰਦਰ ਹੀ ਪੰਜ ਚੋਰ, 'ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ' ਵਸ ਰਹੇ ਹਨ।

**ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ ॥**

ਜੋ ਚੋਰ ਅੰਮ੍ਰਿਤ ਰੂਪ ਸ਼ੁਭ-ਗੁਣਾਂ ਨੂੰ ਲੁੱਟ ਰਹੇ ਹਨ, ਪਰ ਮਨਮੁਖ ਇਸ ਗੱਲ ਨੂੰ ਜਾਣਦੇ ਨਹੀਂ ਹਨ, ਜਦ ਪ੍ਰਲੋਕ ਵਿਚ ਮਾਰ ਪੈਂਦੀ ਹੈ, ਤਾਂ ਮਨਮੁਖਾਂ ਦੀ ਪੁਕਾਰ ਕੋਈ ਭੀ ਨਹੀਂ ਸੁਣਦਾ।

**ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ ॥ ੨ ॥**

ਕਾਮ ਕ੍ਰੋਧ ਆਦਿਕਾਂ ਕਰਕੇ ਜਗਤ ਅੰਨ੍ਹਾ ਹੈ, ਉਸ ਦਾ ਵਰਤਾਰਾ=ਵਿਹਾਰ ਭੀ ਅੰਨ੍ਹਾ ਹੈ, ਗੁਰੂ ਤੋਂ ਬਿਨਾਂ ਇਹ ਅਗਿਆਨ ਰੂਪ ਅਨ੍ਹੇਰਾ ਬਣਿਆਂ ਹੀ ਰਹਿੰਦਾ ਹੈ ਦੂਰ ਨਹੀਂ ਹੁੰਦਾ ॥੨॥

**ਹਉਮੈ ਮੇਰਾ ਕਰਿ ਕਰਿ ਵਿਗੁਤੇ ਕਿਹੁ ਚਲੈ ਨ ਚਲਦਿਆ ਨਾਲਿ ॥**

ਹਉਮੈ=ਮੈਂ ਇਸਦਾ ਮਾਲਕ ਹਾਂ, ਇਹ ਸਭ ਕੁਝ ਮੇਰਾ ਹੈ, ਇਸ ਤਰ੍ਹਾਂ ਦਾ ਹੰਕਾਰ ਕਰ ਕਰ ਕੇ ਮਨਮੁਖ ਵਿਗੁਤੇ=ਖਰਾਬ ਹੋ ਰਹੇ ਹਨ; ਪਰ ਇੱਥੋਂ ਚਲਦਿਆ=ਤੁਰਦੀ ਵਾਰੀ ਕੁਝ ਭੀ ਨਾਲ ਚਲੈ ਨ= ਨਹੀਂ ਚਲਦਾ।

**ਗੁਰਮੁਖਿ ਹੋਵੈ ਸੁ ਨਾਮੁ ਧਿਆਵੈ ਸਦਾ ਹਰਿ ਨਾਮੁ ਸਮਾਲਿ ॥**

ਜੋ ਗੁਰਮੁਖ ਹੁੰਦੇ ਹਨ ਉਹ ਸਤਿਨਾਮ ਨੂੰ ਧਿਆਉਂਦੇ ਰਹਿੰਦੇ ਹਨ ਮਨ ਕਰਕੇ, ਅਤੇ ਬਾਣੀ ਕਰਕੇ ਭੀ ਸਦਾ ਹਰੀ ਨਾਮ ਨੂੰ ਚੇਤੇ ਰੱਖਦੇ ਹਨ।

**ਸਚੀ ਬਾਣੀ ਹਰਿ ਗੁਣ ਗਾਵੈ ਨਦਰੀ ਨਦਰਿ ਨਿਹਾਲਿ ॥ ੩ ॥**

ਜੋ ਗੁਰਮੁਖ ਹਰੀ ਦੇ ਗੁਣਾਂ ਰੂਪ ਸੱਚੀ ਬਾਣੀ ਨੂੰ ਗਾਉਂਦੇ ਹਨ, ਨਦਰੀ=ਪਰਮਾਤਮਾ ਨਦਰਿ= ਕਿਰਪਾ ਦ੍ਰਿਸ਼ਟੀ ਨਾਲ ਵੇਖ ਕੇ ਉਸ ਨੂੰ ਨਿਹਾਲ ਕਰ ਦੇਂਦਾ ਹੈ ॥੩॥

**ਸਤਿਗੁਰ ਗਿਆਨੁ ਸਦਾ ਘਟਿ ਚਾਨਣੁ ਅਮਰੁ ਸਿਰਿ ਬਾਦਿਸਾਹਾ ॥**

ਸਤਿਗੁਰਾਂ ਦੇ ਦਿੱਤੇ ਹੋਏ ਗਿਆਨ ਦਾ ਸਦੀਵ ਕਾਲ ਜਿਸ ਦੇ ਘਟਿ=ਹਿਰਦੇ ਵਿੱਚ ਚਾਨਣੁ=ਪ੍ਰਕਾਸ਼ ਹੈ, ਬਾਦਸ਼ਾਹਾਂ ਦੇ ਸਿਰ ਉੱਤੇ ਉਸ ਦਾ ਅਮਰੁ=ਹੁਕਮ ਹੈ । ਅਥਵਾ :–ਜਿਸ ਪ੍ਰਭੂ ਦਾ ਬਾਦਸ਼ਾਹਾਂ ਦੇ ਸਿਰ ਉਤੇ ਅਮਰੁ=ਹੁਕਮ ਹੈ,ਉਸਦੇ ਗਿਆਨ ਦਾ ਚਾਨਣ ਸਤਿਗੁਰਾਂ ਦੁਆਰੇ ਸਦਾ ਹਿਰਦੇ ਵਿੱਚ ਹੋਇਆ।

**ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਸਚੁ ਲਾਹਾ ॥**

ਜੋ ਅਨ-ਦਿਨੁ=ਇੱਕ-ਰਸ ਦਿਨ ਰਾਤ ਭਗਤੀ ਕਰਦੇ ਹਨ, ਉਨ੍ਹਾਂ ਨੂੰ ਰਾਮ ਨਾਮ ਦਾਂ ਸੱਚਾ ਲਾਭ ਪ੍ਰਾਪਤ ਹੋਇਆ ਹੈ। ਅਥਵਾ :–ਰਾਮ ਨਾਮ ਰੂਪੀ ਸੱਚੇ ਲਾਭ ਕਰਕੇ ਜੋ ਦਿਨ ਰਾਤ ਭਗਤੀ ਕਰਦੇ ਹਨ, ਉਨ੍ਹਾਂ ਨੂੰ ਅਵਿੱਦਿਆ ਰੂਪੀ ਅਨ=ਰਾਤ ਤੋਂ ਗਿਆਨ ਰੂਪੀ ਦਿਨ ਉਦੇ ਹੋਇਆ ਹੈ।

**ਨਾਨਕ ਰਾਮ ਨਾਮਿ ਨਿਸਤਾਰਾ ਸਬਦਿ ਰਤੇ ਹਰਿ ਪਾਹਾ ॥ ੪ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਰਾਮ ਨਾਮ ਦੇ ਸਿਮਰਨ ਕਰਕੇ ਹੀ ਨਿਸਤਾਰਾ=ਤਰਨਾ ਹੁੰਦਾ ਹੈ, ਜੋ ਗੁਰ-ਉਪਦੇਸ਼ ਵਿਚ ਰਤੇ=ਤਦਾਕਾਰ ਹੋਏ ਹਨ ਉਨ੍ਹਾਂ ਨੇ ਹਰੀ ਨੂੰ ਪਾਹਾ=ਪਾ ਲਿਆ ਹੈ।

ਅਥਵਾ :-ਹਰੀ ਉਨ੍ਹਾਂ ਦੇ ਪਾਹਾ=ਪਾਸ ਹੈ। ਅਥਵਾ :-ਜਿਨ੍ਹਾਂ ਨੂੰ ਗੁਰ-ਉਪਦੇਸ਼ ਰੂਪੀ ਪਾਹ ਚੜ੍ਹੀ ਹੈ, ਉਹ ਗੁਰਮੁਖ ਹਰੀ ਵਿਚ ਰਤੇ=ਰਮ ਗਏ ਹਨ ॥ ੪ ॥ ੨ ॥

## ਸੋਰਠਿ ਮਃ ੩ ॥

**ਦਾਸਨਿ ਦਾਸੁ ਹੋਵੈ ਤਾ ਹਰਿ ਪਾਏ ਵਿਚਹੁ ਆਪੁ ਗਵਾਈ ॥**

ਹਿਰਦੇ ਵਿਚੋਂ ਆਪਾ ਭਾ ਹੰਕਾਰ ਨੂੰ ਗੁਆ ਕੇ ਦਾਸਾਂ ਦਾ ਦਾਸ ਹੋ ਜਾਵੇ ਤਾਂ ਹਰੀ ਨੂੰ ਪਾਏ=ਪਾਂਵਦਾ ਹੈ।

**ਭਗਤਾ ਕਾ ਕਾਰਜੁ ਹਰਿ ਅਨੰਦੁ ਹੈ ਅਨਦਿਨੁ ਹਰਿ ਗੁਣ ਗਾਈ ॥**

ਅਨੰਦ ਰੂਪ ਜੋ ਹਰੀ ਹੈ ਰਾਤ ਦਿਨੇ ਉਸ ਹਰੀ ਦੇ ਗੁਣਾਂ ਦਾ ਜੋ ਗਾਇਨ ਕਰਨਾ ਹੈ ਏਹੋ ਭਗਤਾਂ ਦਾ ਅਸਲੀ ਕਾਰਜ ਹੈ। ਅਥਵਾ :-ਜੋ ਰਾਤ ਦਿਨ ਹਰੀ ਗੁਣਾਂ ਨੂੰ ਗਾਂਵਦੇ ਹਨ, ਹਰੀ ਉਨ੍ਹਾਂ ਭਗਤਾਂ ਦਾ ਕਾਰਜ ਸਵਾਰਕੇ ਉਨ੍ਹਾਂ ਨੂੰ ਅਨੰਦ ਦੇ ਸਹਿਤ ਰੱਖਦਾ ਹੈ।

**ਸਬਦਿ ਰਤੇ ਸਦਾ ਇਕ ਰੰਗੀ ਹਰਿ ਸਿਉ ਰਹੇ ਸਮਾਈ ॥ ੧ ॥**

ਭਗਤ ਜਨ ਸਦਾ ਹੀ ਸ਼ਬਦ ਵਿਚ ਰਤੇ ਰਹਿੰਦੇ ਹਨ, ਅਤੇ ਇੱਕ ਪ੍ਰਭੂ ਦੇ ਰੰਗੀ=ਪ੍ਰੇਮ ਕਰਕੇ ਹਰੀ ਦੇ ਨਾਲ ਹੀ ਸਮਾ ਰਹਿੰਦੇ ਹਨ ॥ ੧ ॥

**ਹਰਿ ਜੀਉ ਸਾਚੀ ਨਦਰਿ ਤੁਮਾਰੀ ॥**

ਹੇ ਹਰਿ ਜੀਉ ! ਤੁਮਾਰੀ=ਤੁਹਾਡੀ ਸੱਚੀ ਨਦਰਿ=ਕਿਰਪਾ ਦ੍ਰਿਸ਼ਟੀ ਹੈ।

**ਆਪਣਿਆ ਦਾਸਾ ਨੋ ਕ੍ਰਿਪਾ ਕਰਿ ਪਿਆਰੇ ਰਾਖਹੁ ਪੈਜ ਹਮਾਰੀ ॥ਰਹਾਉ॥**

ਹੇ ਪਿਆਰੇ ਪ੍ਰਭੂ ! ਜਿਵੇਂ ਆਪਣਿਆਂ ਦਾਸਾਂ ਉੱਤੇ ਕਿਰਪਾ ਦ੍ਰਿਸ਼ਟੀ ਕਰਦੇ ਹੋ, ਤਿਵੇਂ ਅਸਾਡੀ ਭੀ ਪੈਜ ਰੱਖ ਲਓ ॥ ਰਹਾਉ ॥

**ਸਬਦਿ ਸਲਾਹੀ ਸਦਾ ਹਉ ਜੀਵਾ ਗੁਰਮਤੀ ਭਉ ਭਾਗਾ ॥**

ਸਬਦਿ=ਬ੍ਰਹਮ ਦੀ ਸ਼ਲਾਘਾ ਕਰਦਾ ਹੋਇਆ ਮੈਂ ਸਦਾ ਜੀਉਂਦਾ ਹਾਂ, ਗੁਰਮਤੀ=ਗੁਰਾਂ ਦੀ ਸਿੱਖਿਆ ਕਰਕੇ ਮੇਰਾ ਡਰ ਦੂਰ ਹੋ ਗਿਆ ਹੈ।

**ਮੇਰਾ ਪ੍ਰਭੁ ਸਾਚਾ ਅਤਿ ਸੁਆਲਿਉ ਗੁਰੁ ਸੇਵਿਆ ਚਿਤੁ ਲਾਗਾ ॥**

ਮੇਰਾ ਪ੍ਰਭੂ ਸਚਾ ਅਤਿ=ਅਤਸੈ ਕਰਕੇ ਸੁਆਲਿਓ=ਸਲਾਹੁਣੇ ਜੋਗ ਹੈ, ਅਥਵਾ :-ਸੁੰਦਰ ਹੈ, ਗੁਰਾਂ ਦੀ ਸੇਵਾ ਕਰਨ ਨਾਲ ਉਸ ਵਿਚ ਚਿੱਤ ਲੱਗਾ ਹੈ।

**ਸਾਚਾ ਸਬਦੁ ਸਚੀ ਸਚੁ ਬਾਣੀ ਸੋ ਜਨੁ ਅਨਦਿਨੁ ਜਾਗਾ ॥ ੨ ॥**

ਉਹ ਸਬਦੁ=ਬ੍ਰਹਮ ਸੱਚਾ ਹੈ, ਉਸ ਦੀ ਨਾਮ-ਬਾਣੀ, ਅਥਵਾ :-ਵੇਦ-ਬਾਣੀ ਭੀ ਸੱਚੀ ਹੈ, ਜੋ ਇੰਵ ਸਚੁ=ਨਿਸਚੇ ਕਰਦਾ ਹੈ, ਉਹ ਗੁਰਮੁਖ-ਜਨ ਰਾਤ ਦਿਨ ਗਿਆਨ ਜਾਗ੍ਰਤ ਵਿਚ ਜਾਗਦਾ ਰਹਿੰਦਾ ਹੈ ॥ ੨ ॥

**ਮਹਾ ਗੰਭੀਰੁ ਸਦਾ ਸੁਖਦਾਤਾ ਤਿਸ ਕਾ ਅੰਤੁ ਨ ਪਾਇਆ ॥**

ਉਹ ਮਹਾਂ ਗੰਭੀਰ ਹੈ ਤੇ ਸਦੀਵਕਾਲ ਸੁਖਾਂ ਦਾ ਦਾਤਾ ਹੈ, ਅੱਜ ਤੱਕ ਉਸਦਾ ਅੰਤ ਕਿਸੇ ਨੇ ਨਹੀਂ ਪਾਇਆ।

**ਪੂਰੇ ਗੁਰ ਕੀ ਸੇਵਾ ਕੀਨੀ ਅਚਿੰਤੁ ਹਰਿ ਮੰਨਿ ਵਸਾਇਆ ॥**

ਜਿਸ ਨੇ ਪੂਰਿਆਂ ਗੁਰਾਂ ਦੀ ਸੇਵਾ ਕੀਤੀ ਹੈ, ਉਸਦੇ ਮਨ ਵਿਚ ਅਚਾਨਕ ਹਰੀ ਵਸ ਆਇਆ ਹੈ।

**ਮਨੁ ਤਨੁ ਨਿਰਮਲੁ ਸਦਾ ਸੁਖੁ ਅੰਤਰਿ ਵਿਚਹੁ ਭਰਮੁ ਚੁਕਾਇਆ ॥ ੩ ॥**

ਜਿਸ ਨੇ ਆਪਣੇ ਹਿਰਦੇ ਵਿਚੋਂ ਭਰਮ ਨੂੰ ਦੂਰ ਕੀਤਾ ਹੈ, ਉਸ ਦਾ ਮਨ ਤਨ ਸ਼ੁੱਧ ਹੋ ਗਿਆ ਹੈ, ਇਸ ਲਈ ਉਨ੍ਹਾਂ ਦੇ ਅੰਦਰ "ਸਦਾ ਸੁਖੁ"=ਨਿੱਤ ਸੁਖ ਪ੍ਰਾਪਤ ਹੋਇਆ ਹੈ ॥ ੩ ॥

**ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ ਕੋ ਪਾਏ ਗੁਰ ਵੀਚਾਰਾ ॥**

ਮਾਰਗਾਂ ਵਿਚੋਂ ਹਰੀ ਦੀ ਪ੍ਰਾਪਤੀ ਦਾ ਪੰਥੁ=ਰਸਤਾ ਸਦਾ ਵਿਖੜਾ=ਕਠਨ ਹੈ, ਗੁਰ-ਉਪਦੇਸ਼ ਦੀ ਵਿਚਾਰ ਦੁਆਰਾ ਉਸ ਰਸਤੇ ਨੂੰ ਕੋਈ ਵਿਰਲਾ ਹੀ ਪਾਂਵਦਾ ਹੈ।

ਅਥਵਾ :-ਹਰੀ ਦੀ ਪ੍ਰਾਪਤੀ ਦਾ ਜੋ ਗਿਆਨ ਭਗਤੀ ਰੂਪ ਮਾਰਗੁ=ਰਸਤਾ ਹੈ, ਉਹ ਪੰਥੁ=ਰਸਤਾ ਸਦਾ ਹੀ ਵਿਖੜਾ=ਵਿਖਮ ਭਾਵ ਕਠਨ ਹੈ, ਉਸ ਰਸਤੇ ਨੂੰ ਗੁਰਾਂ ਦੇ ਵਿਚਾਰ ਦੁਆਰਾ ਕੋਈ ਵਿਰਲਾ ਹੀ ਪਾਂਵਦਾ ਹੈ।

**ਹਰਿ ਕੈ ਰੰਗਿ ਰਾਤਾ ਸਬਦੇ ਮਾਤਾ ਹਉਮੈ ਤਜੇ ਵਿਕਾਰਾ ॥**

ਜਿਸ ਨੇ ਗੁਰ-ਉਪਦੇਸ਼ ਵਿਚ ਮਸਤ ਹੋਕੇ ਹਉਮੈ ਆਦਿਕ ਵਿਕਾਰ ਤਿਆਗੇ ਹਨ, ਉਹ ਹਰੀ ਦੇ ਰੰਗ ਵਿਚ ਰੱਤਾ ਗਿਆ ਹੈ, ਜੋ ਹਰੀ ਦੇ ਰੰਗ ਵਿਚ ਰੱਤਾ ਗਿਆ ਹੈ ਓਹੀ ਸਬਦੇ ਮਾਤਾ=ਬ੍ਰਹਮ ਵਿਚ ਮਸਤ ਹੋਇਆ ਹੈ।

**ਨਾਨਕ ਨਾਮਿ ਰਤਾ ਇਕ ਰੰਗੀ ਸਬਦਿ ਸਵਾਰਣਹਾਰਾ ॥ ੪ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਨੂੰ ਅੰਤਹ ਕਰਨ ਦੇ ਸਵਾਰਨ ਵਾਲਾ ਗੁਰ-ਉਪਦੇਸ਼ ਪ੍ਰਾਪਤ ਹੋਇਆ ਹੈ, ਉਹ ਨਾਮੀ ਦੇ ਨਾਮ ਵਿਚ ਰੱਤਾ ਹੋਇਆ ਇਕ ਰੰਗੀ=ਯਕ-ਰੰਗੀ ਹੋਇਆ ਹੈ ॥ ੪ ॥ ੩ ॥

**[ਪੰਨਾ ੬੦੧] ਸੋਰਠਿ ਮਹਲਾ ੩ ॥**

**ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ ਜਿਚਰੁ ਘਟ ਅੰਤਰਿ ਹੈ ਸਾਸਾ ॥**

ਸਨਮੁਖ ਬੇਨਤੀ ਕਰਦੇ ਹਨ, ਹੇ ਪਿਆਰੇ ਹਰਿ ਜੀਉ ! ਇਹ ਕਿਰਪਾ ਕਰ, ਜਿੰਨਾ ਚਿਰ ਮੇਰੇ ਸਰੀਰ ਅੰਦਰ ਸ੍ਵਾਸ ਹਨ, ਉਤਨਾ ਚਿਰ ਸਦਾ ਹੀ ਆਪ ਜੀ ਨੂੰ ਸਲਾਹੁੰਦਾ ਰਹਾਂ।

**ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਣਉ ਬਰਸ ਪਚਾਸਾ ॥**

ਹੇ ਸੁਆਮੀ ! ਜੇ ਤੂੰ ਇੱਕ ਖਿਨ ਪਲ ਭੀ ਭੁੱਲ ਜਾਵੇਂ ਤਾਂ ਮੈਂ ਉਤਨੇ ਸਮੇਂ ਨੂੰ ਪਚਾਸਾ=ਪੰਜਾਹ ਵਰ੍ਹੇ ਜਾਣਉ=ਸਮਝਦਾ ਹਾਂ।

**ਹਮ ਮੂੜ ਮੁਗਧ ਸਦਾ ਸੇ ਭਾਈ ਗੁਰ ਕੈ ਸਬਦਿ ਪ੍ਰਗਾਸਾ ॥ ੧ ॥**

ਹੇ ਭਾਈ=ਭਾਵਨੇ ਜੋਗ ਹਰੀ ! ਅਸੀਂ ਮੂਰਖਾਂ ਸ੍ਰੀਖੇ ਸਦਾ ਮੂਰਖ ਸੀ, ਪਰ ਗੁਰਾਂ ਦੇ ਉਪਦੇਸ਼ ਕਰਕੇ ਤੇਰਾ ਪ੍ਰਕਾਸ਼ ਹੋਇਆ ਹੈ ॥ ੧ ॥

**ਹਰਿ ਜੀਉ ਤੁਮ ਆਪੇ ਦੇਹੁ ਬੁਝਾਈ ॥**

ਹੇ ਹਰਿ ਜੀਉ ! ਤੁਸੀਂ ਆਪ ਹੀ ਬੁਝਾਈ=ਸਮਝਾ ਦੇਹੁ=ਦੇਂਦੇ ਹੋ।

**ਹਰਿ ਜੀਉ ਤੁਧੁ ਵਿਟਹੁ ਵਾਰਿਆ ਸਦ ਹੀ ਤੇਰੇ ਨਾਮ ਵਿਟਹੁ ਬਲਿ ਜਾਈ ॥ਰਹਾਉ॥**

ਹੇ ਹਰਿ ਜੀਉ ! ਮੈਂ ਸਦਾ ਹੀ ਆਪ ਜੀ ਉੱਪਰੋਂ ਕੁਰਬਾਨ ਜਾਂਦਾ ਹਾਂ, ਅਤੇ ਤੇਰੇ ਨਾਮ ਦੇ ਉੱਪਰੋਂ ਭੀ ਬਲਿਹਾਰ ਜਾਂਦਾ ਹਾਂ ॥ ਰਹਾਉ ॥

**ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ ॥**

ਅਸੀਂ ਗੁਰ-ਉਪਦੇਸ਼ ਕਰਕੇ ਜੀਵਤ ਭਾ ਤੋਂ ਮੁਏ ਹਾਂ, ਕਿਉਂਕਿ ਗੁਰਾਂ ਦਾ ਉਪਦੇਸ਼ ਹੀ ਸੰਸਾਰ ਵੱਲੋਂ ਮਾਰਕੇ ਪਰਮੇਸ਼ਰ ਵੱਲ ਜਿਵਾਉਣ ਵਾਲਾ ਹੈ, ਅਤੇ ਗੁਰਾਂ ਦੇ ਉਪਦੇਸ਼ ਕਰਕੇ ਹੀ ਅਸਾਂ ਨੇ ਮੁਕਤੀ ਪਾਈ ਹੈ।

**ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ ॥**

ਗੁਰਾਂ ਦੇ ਉਪਦੇਸ਼ ਕਰਕੇ ਮਨ ਤਨ ਨਿਰਮਲੁ=ਸ਼ੁੱਧ ਹੋ ਗਿਆ ਹੈ ਅਤੇ ਮਨ ਵਿਚ ਹਰੀ ਆ ਵਸਿਆ ਹੈ।

**ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ ॥ ੨ ॥**

ਉਪਦੇਸ਼ ਦਾਤੇ ਗੁਰੂ ਨਾਲ ਜਿਸ ਦਾ ਮਨ ਤਦਾਕਾਰ ਹੋਇਆ ਹੈ, ਉਹ ਹਰੀ ਨਾਲ ਸਮਾ ਰਿਹਾ ਹੈ ॥ ੨ ॥

**ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥**

ਜੋ ਗੁਰ-ਉਪਦੇਸ਼ ਨੂੰ ਨਹੀਂ ਜਾਣਦੇ ਉਹ ਅੰਨ੍ਹੇ ਤੇ ਬੋਲੇ ਹਨ, ਉਹ ਸੰਸਾਰ ਵਿਚ ਕਿਸ ਵਾਸਤੇ ਆਏ ਹਨ ਨਾ ਆਉਂਦੇ ਤਾਂ ਚੰਗਾ ਸੀ।

**ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ ॥**

ਜਿਨ੍ਹਾਂ ਨੇ ਹਰੀ ਨਾਮ-ਰਸ ਨੂੰ ਨਹੀਂ ਪਾਇਆ ਉਹਨਾਂ ਨੇ ਆਪਣਾ ਮਨੁੱਖਾ ਜਨਮ ਵਿਅਰਥ ਗਵਾਇਆ ਹੈ, ਉਹ ਮੁੜ-ਮੁੜ ਕੇ ਜੰਮਦੇ ਮਰਦੇ ਹਨ।

**ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ ॥ ੩ ॥**

ਮਨਮੁਖ ਮੂਰਖ ਅਗਿਆਨ ਰੂਪ ਅਨ੍ਹੇਰੇ ਕਰਕੇ ਬਿਸਟਾ ਕੇ ਕੀੜੇ=ਗੂੰਹ ਦੇ ਕੀੜੇ ਹੋਕੇ ਬਿਸਟਾ=ਗੂੰਹ ਦੇ

ਵਿਚ ਹੀ ਸਮਾਨੇ=ਸਮਾਉਣਗੇ। ਅਥਵਾ :-ਬਿਸਟਾ ਕੇ ਕੀੜੇ=ਨਰਕੀ ਜੀਵ ਫਿਰ ਭੀ ਬਿਸਟਾ ਮਾਹਿ ਸਮਾਨੇ=ਨਰਕਾਂ ਵਿਚ ਹੀ ਸਮਾਣਗੇ ॥ ੩ ॥

**ਆਪੇ ਕਰਿ ਵੇਖੈ ਮਾਰਗਿ ਲਾਏ ਭਾਈ ਤਿਸੁ ਬਿਨੁ ਅਵਰੁ ਨ ਕੋਈ ॥**

ਹੇ ਭਾਈ! ਉਹ ਪ੍ਰਭੂ ਆਪ ਹੀ ਉਤਪਤੀ ਕਰਕੇ ਵੇਖਦਾ ਹੈ ਆਪ ਹੀ ਸ਼ੁਭ ਰਸਤੇ ਵਿਚ ਲਗਾਉਂਦਾ ਹੈ, ਉਸ ਤੋਂ ਬਿਨਾਂ ਹੋਰ ਕੋਈ ਕੁਝ ਨਹੀਂ ਕਰ ਸਕਦਾ।

**ਜੋ ਧੁਰਿ ਲਿਖਿਆ ਸੁ ਕੋਇ ਨ ਮੇਟੈ ਭਾਈ ਕਰਤਾ ਕਰੇ ਸੁ ਹੋਈ ॥**

ਹੇ ਭਾਈ! ਜੋ ਧੁਰ ਤੋਂ ਲੇਖ ਪ੍ਰਭੂ ਨੇ ਲਿਖ ਦਿੱਤਾ ਹੈ ਉਸ ਨੂੰ ਕੋਈ ਨਹੀਂ ਮੇਟਦਾ, ਕਰਤਾ ਪੁਰਖ ਜੋ ਕਰਦਾ ਹੈ ਓਹੀ ਹੁੰਦਾ ਹੈ।

**ਨਾਨਕ ਨਾਮੁ ਵਸਿਆ ਮਨ ਅੰਤਰਿ ਭਾਈ ਅਵਰੁ ਨ ਦੂਜਾ ਕੋਈ ॥ ੪ ॥ ੪ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਭਾਈ! ਉਸ ਦਾ ਨਾਮ ਅਸਾਡੇ ਮਨ ਅੰਦਰ ਵਸਿਆ ਹੈ, ਜਿਸ ਵਰਗਾ ਅਵਰੁ=ਹੋਰ ਕੋਈ ਦੂਜਾ ਨਹੀਂ ਹੈ ॥ ੪ ॥ ੪ ॥

**ਸੋਰਠਿ ਮਹਲਾ ੩ ॥**

**ਗੁਰਮੁਖਿ ਭਗਤਿ ਕਰਹਿ ਪ੍ਰਭ ਭਾਵਹਿ ਅਨਦਿਨੁ ਨਾਮੁ ਵਖਾਣੇ ॥**

ਜੋ ਗੁਰਮੁਖ ਭਗਤੀ ਕਰਹਿ=ਕਰਦੇ ਹਨ, ਤੇ ਰਾਤ-ਦਿਨ ਵਾਹਿਗੁਰੂ ਨਾਮ ਨੂੰ ਵਖਾਣੇ=ਕਥਨ ਕਰਦੇ ਹਨ, ਉਹ ਪੁਰਸ਼ ਪ੍ਰਭੂ ਨੂੰ ਭਾਵਹਿ=ਭਾਂਵਦੇ ਹਨ।

**ਭਗਤਾ ਕੀ ਸਾਰ ਕਰਹਿ ਆਪਿ ਰਾਖਹਿ ਜੋ ਤੇਰੈ ਮਨਿ ਭਾਣੇ ॥**

ਹੇ ਪ੍ਰਭੂ! ਜੋ ਤੇਰੇ ਮਨ ਵਿਚ ਭਾਣੇ=ਭਾਏ ਹਨ, ਉਹਨਾਂ ਭਗਤਾਂ ਦੀ ਸਾਰ=ਸੰਭਾਲ ਤੂੰ ਕਰਹਿ=ਕਰਦਾ ਹੈਂ, ਅਤੇ ਤੂੰ ਆਪ ਹੀ ਰਾਖਹਿ=ਰੱਖਿਆ ਕਰਦਾ ਹੈਂ।

**ਤੂ ਗੁਣ ਦਾਤਾ ਸਬਦਿ ਪਛਾਤਾ ਗੁਣ ਕਹਿ ਗੁਣੀ ਸਮਾਣੇ ॥ ੧ ॥**

ਗੁਰ-ਉਪਦੇਸ਼ ਕਰਕੇ ਮੈਂ ਇਹ ਪਛਾਣਿਆਂ ਹੈ ਕਿ ਤੂੰ ਸ਼ੁਭ-ਗੁਣਾਂ ਦਾ ਦਾਤਾ ਹੈਂ ਤੇਰੇ ਗੁਣ ਕਹਿਣ ਵਾਲੇ ਗੁਣੀ ਪੁਰਸ਼ ਤੇਰੇ ਵਿਚ ਸਮਾਏ ਹਨ ॥ ੧ ॥

**ਮਨ ਮੇਰੇ ਹਰਿ ਜੀਉ ਸਦਾ ਸਮਾਲਿ ॥**

ਹੇ ਮੇਰੇ ਮਨ! ਤੂੰ ਹਰਿ ਜੀ ਨੂੰ ਸਦਾ ਸਮਾਲਿ=ਚੇਤੇ ਕਰ।

**ਅੰਤ ਕਾਲਿ ਤੇਰਾ ਬੇਲੀ ਹੋਵੈ ਸਦਾ ਨਿਬਹੈ ਤੇਰੈ ਨਾਲਿ ॥ ਰਹਾਉ ॥**

ਜੋ ਅੰਤ ਸਮੇਂ ਤੇਰਾ ਬੇਲੀ=ਮਿੱਤਰ ਹੋਵੇਗਾ ਅਤੇ ਸਦਾ ਹੀ ਤੇਰੇ ਨਾਲ ਨਿਬਹੈ=ਚੱਲੇਗਾ ॥ ਰਹਾਉ ॥

**ਦੁਸਟ ਚਉਕੜੀ ਸਦਾ ਕੂੜੁ ਕਮਾਵਹਿ ਨਾ ਬੂਝਹਿ ਵੀਚਾਰੇ ॥**

ਦੁਰਜੋਧਨ, ਕਰਨ, ਦੁਹਸਾਸਨ, ਸ਼ਕਨੀ ਇਸ ਤਰ੍ਹਾਂ ਦੀ ਦੁਸ਼ਟ ਚੌਕੜੀ (ਬੁਰਿਆਂ ਦੀ ਟੋਲੀ) ਸਦਾ

ਝੂਠ ਨੂੰ ਕਮਾਂਵਦੀ ਹੈ ਵੀਚਾਰਕੇ ਉਸ ਦੇ ਫਲ ਨੂੰ ਜਾਣਦੀ ਨਹੀਂ। ਏਸੇ ਤਰ੍ਹਾਂ ਜਿਸ ਦੀ ਚਤੁਸ਼ਟੇ ਅੰਤਹ-ਕਰਨ ਰੂਪੀ ਚੌਕੜੀ ਦੁਸ਼ਟ ਹੈ, ਉਹ ਸਦਾ ਝੂਠ ਬੋਲਦੀ ਹੈ, ਸ਼ੁਭ ਵਿਚਾਰ ਨੂੰ ਨਹੀਂ ਬੂਝਹਿ=ਬੁੱਝਦੀ।

**ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ ਹਰਣਾਖਸ ਨਖਹਿ ਬਿਦਾਰੇ ॥**

ਨਿੰਦਿਆ ਤੇ ਦੁਸ਼ਟ-ਤਾਈ ਦੇ ਕਰਨ ਨਾਲ ਕਿਸਨੇ ਸੁਖ-ਫਲ ਪਾਇਆ ਹੈ ਭਾਵ ਕਿਸੀ ਨੇ ਨਹੀਂ ਪਾਇਆ। ਅਥਵਾ :-ਕਿਸ ਨੇ ਕੁਝ ਫਲ ਪਾਇਆ ਹੈ ? ਹਾਂ, ਵੇਖੋ ! ਹਰਨਾਖਸ਼ ਨੇ ਦੁਸਟ-ਤਾਈ ਕੀਤੀ ਤਾਂ ਭਗਵਾਨ ਨਰਸਿੰਘ ਰੂਪ ਹੋਕੇ ਉਸ ਨੂੰ ਨਖਹਿ=ਨਖਾਂ (ਨੌਂਹਾਂ) ਨਾਲ ਬਿਦਾਰੇ=ਚੀਰ ਸੁੱਟਿਆ।

**ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ ਹਰਿ ਜੀਉ ਲਏ ਉਬਾਰੇ ॥ ੨ ॥**

ਪ੍ਰਹਿਲਾਦ-ਜਨ ਸਦਾ ਹਰੀ ਦੇ ਗੁਣ ਨੂੰ ਗਾਂਵਦਾ ਸੀ, ਇਸ ਕਰਕੇ ਉਸਨੂੰ ਹਰਿ ਜੀ ਨੇ ਬਚਾ ਲਿਆ ॥੨॥

**ਆਪਸ ਕਉ ਬਹੁ ਭਲਾ ਕਰਿ ਜਾਣਹਿ ਮਨਮੁਖਿ ਮਤਿ ਨ ਕਾਈ ॥**

ਮਨਮੁਖਾਂ ਵਿਚ ਅਕਲ ਤਾਂ ਕੋਈ ਹੁੰਦੀ ਨਹੀਂ, ਪਰ ਆਪਣੇ ਆਪ ਨੂੰ ਬਹੁਤ ਹੀ ਚੰਗਾ ਕਰਕੇ ਜਾਣਹਿ=ਜਾਣਦੇ ਹਨ।

**ਸਾਧੂ ਜਨ ਕੀ ਨਿੰਦਾ ਵਿਆਪੇ ਜਾਸਨਿ ਜਨਮੁ ਗਵਾਈ ॥**

ਏਸੇ ਕਰਕੇ ਸਾਧੂ ਜਨਾਂ ਦੀ ਨਿੰਦਿਆ ਕਰਨ ਵਿਚ ਵਿਆਪੇ=ਲੱਗੇ ਰਹਿੰਦੇ ਹਨ, ਮਨੁੱਖਾ ਜਨਮ ਨੂੰ ਨਿਸਫਲ ਗੁਆ ਕੇ ਜਾਸਨਿ=ਜਾਂਦੇ ਹਨ।

**ਰਾਮ ਨਾਮੁ ਕਦੇ ਚੇਤਹਿ ਨਾਹੀ ਅੰਤਿ ਗਏ ਪਛੁਤਾਈ ॥ ੩ ॥**

ਰਾਮ ਨਾਮ ਨੂੰ ਕਦੇ ਚੇਤਹਿ=ਸਿਮਰਦੇ ਨਹੀਂ ਹਨ, ਇਸ ਕਰਕੇ ਉਹ ਅੰਤ ਸਮੇਂ ਪਛਤਾਉਂਦੇ ਹੀ ਗਏ ਹਨ ॥ ੩ ॥

**ਸਫਲੁ ਜਨਮੁ ਭਗਤਾ ਕਾ ਕੀਤਾ ਗੁਰ ਸੇਵਾ ਆਪਿ ਲਾਏ ॥**

ਵਾਹਿਗੁਰੂ ਨੇ ਉਹਨਾਂ ਭਗਤਾਂ ਦਾ ਮਨੁੱਖਾ ਜਨਮ ਸਫਲ ਕੀਤਾ ਹੈ, ਜਿਨ੍ਹਾਂ ਨੂੰ ਪ੍ਰਭੂ ਨੇ ਆਪ ਗੁਰ ਸੇਵਾ ਵਿਚ ਲਗਾਇਆ ਹੈ।

**ਸਬਦੇ ਰਾਤੇ ਸਹਜੇ ਮਾਤੇ ਅਨਦਿਨੁ ਹਰਿ ਗੁਣ ਗਾਏ ॥**

ਜੋ ਗੁਰ-ਉਪਦੇਸ਼ ਵਿਚ ਰੱਤੇ ਹੋਏ ਸਹਜੇ=ਸ਼ਾਂਤੀ ਆਦਿਕ ਗੁਣਾਂ ਵਿਚ ਮਾਤੇ=ਮਸਤ ਹੋਏ ਹਨ, ਉਹ ਅਨਦਿਨੁ=ਰਾਤ-ਦਿਨ ਹਰੀ ਗੁਣਾਂ ਨੂੰ ਗਾਂਵਦੇ ਹਨ।

**ਨਾਨਕ ਦਾਸੁ ਕਹੈ ਬੇਨੰਤੀ ਹਉ ਲਾਗਾ ਤਿਨ ਕੈ ਪਾਏ ॥ ੪ ॥ ੫ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਦਾਸ ਇਹ ਬੇਨਤੀ ਕਹਿੰਦਾ ਹਾਂ ਕਿ ਆਪ ਅਜੇਹੀ ਕਿਰਪਾ ਕਰੋ ! ਜੋ ਮੈਂ ਉਹਨਾਂ ਦੇ ਚਰਨੀਂ ਲੱਗਾ ਰਹਾਂ ॥ ੪ ॥ ੫ ॥

## ਸੋਰਠਿ ਮਹਲਾ ੩ ॥

**ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥**

ਹੇ ਭਾਈ ! ਜਿਹੜਾ ਗੁਰੂ ਦੇ ਭਾਣੇ ਵਿਚ ਆਉਂਦਾ ਹੈ, ਓਹੀ ਸਿੱਖ ਹੈ, ਓਹੀ ਸਖਾ=ਮਿੱਤਰ ਹੈ, ਓਹੀ ਅਸਲ ਬੰਧਪੁ=ਸਬੰਧੀ ਹੈ ।

**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥**

ਹੇ ਭਾਈ ! ਜਿਹੜਾ ਪੁਰਸ਼ ਆਪਣੇ ਭਾਣੇ ਅੰਦਰ ਭਾਵ ਮਨਮਤ ਵਿਚ ਤੁਰਦਾ ਹੈ, ਉਹ ਵਾਹਿਗੁਰੂ ਤੋਂ ਵਿੱਛੁੜਕੇ ਜਮਾਂ ਦੀਆਂ ਚੋਟਾਂ ਖਾਂਦਾ ਹੈ ।

[ਪੰਨਾ ੬੦੨]

**ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ ॥੧॥**

ਹੇ ਭਾਈ ! ਸਤਿਗੁਰਾਂ ਦੇ ਹੁਕਮ ਅਨੁਸਾਰ ਚੱਲੇ ਤੋਂ ਬਿਨਾਂ ਕਦੇ ਭੀ ਕੋਈ ਸੁਖ ਨਹੀਂ ਪਾਂਵਦਾ, ਮਨਮਤ ਅਨੁਸਾਰ ਚਲਣ ਕਰਕੇ ਮੁੜ-ਮੁੜ ਕੇ ਪਸ਼ਚਾਤਾਪ ਕਰਦਾ ਹੈ ॥ ੧ ॥

**ਹਰਿ ਕੇ ਦਾਸ ਸੁਹੇਲੇ ਭਾਈ ॥**

ਹੇ ਭਾਈ ! ਹਰੀ ਦੇ ਦਾਸ ਸਦਾ ਸੁਹੇਲੇ=ਸੁਖੀ ਹਨ ।

**ਜਨਮ ਜਨਮ ਕੇ ਕਿਲਵਿਖ ਦੁਖ ਕਾਟੇ ਆਪੇ ਮੇਲਿ ਮਿਲਾਈ ॥ ਰਹਾਉ ॥**

ਕਿਉਂਕਿ ਉਨ੍ਹਾਂ ਦੇ ਜਨਮਾਂ ਜਨਮਾਂਤਰਾਂ ਦੇ ਕਿਲਵਿਖ=ਪਾਪ ਤੇ ਦੁੱਖ ਕੱਟ ਕੇ ਵਾਹਿਗੁਰੂ ਆਪਣੇ ਮੇਲ ਨਾਲ ਮਿਲਾ ਲੈਂਦਾ ਹੈ ॥ ਰਹਾਉ ॥ ਕਿਲਵਿਖ ਦੀ ਥਾਂ ਕਿਲਬਿਖ ਪਾਠ ਭੀ ਹੈ ।

**ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ ॥**

ਹੇ ਭਾਈ ! ਇਹ ਸਾਰਾ ਕੁਟੰਬੁ=ਪਰਵਾਰ ਜੀਅ ਦੇ ਵਾਸਤੇ ਬੰਧਨ ਰੂਪ ਹੈ ਸਾਰਾ ਸੈਂਸਾਰਾ=ਸੰਸਾਰ ਹੀ ਭਰਮ ਕਰਕੇ ਇਸ ਵਿਚ ਭੁਲਾ=ਭੁੱਲ ਰਿਹਾ ਹੈ ।

**ਬਿਨੁ ਗੁਰ ਬੰਧਨ ਟੂਟਹਿ ਨਾਹੀ ਗੁਰਮੁਖਿ ਮੋਖ ਦੁਆਰਾ ॥**

ਗੁਰੂ ਨੂੰ ਮਿਲੇ ਤੋਂ ਬਿਨਾਂ ਮੋਹ ਬੰਧਨ ਟੁੱਟਦੇ ਨਹੀਂ ਹਨ, ਗੁਰਮੁਖਾਂ ਨੂੰ ਗੁਰਾਂ ਦੁਆਰੇ ਮੋਖ ਦਾ ਦਰਵਾਜ਼ਾ ਗਿਆਨ ਪ੍ਰਾਪਤ ਹੁੰਦਾ ਹੈ ।

**ਕਰਮ ਕਰਹਿ ਗੁਰ ਸਬਦੁ ਨ ਪਛਾਣਹਿ ਮਰਿ ਜਨਮਹਿ ਵਾਰੋ ਵਾਰਾ ॥੨॥**

ਜੋ ਅਨੇਕ ਪ੍ਰਕਾਰ ਦੇ ਸ਼ਕਾਮ ਕਰਮ ਕਰਦੇ ਹਨ ਤੇ ਗੁਰ-ਉਪਦੇਸ਼ ਨੂੰ ਨਹੀਂ ਪਛਾਣਦੇ । ਅਥਵਾ:-ਗੁਰਾਂ ਦੇ ਸਬਦੁ=ਹੁਕਮ ਨੂੰ ਨਹੀਂ ਪਛਾਣਦੇ, ਉਹ ਮੁੜ-ਮੁੜ ਕੇ ਮਰਦੇ ਜੰਮਦੇ ਹਨ ॥ ੨ ॥

**ਹਉ ਮੇਰਾ ਜਗੁ ਪਲਚਿ ਰਹਿਆ ਭਾਈ ਕੋਇ ਨ ਕਿਸਹੀ ਕੇਰਾ ॥**

ਹੇ ਭਾਈ ! ਸਾਰਾ ਸੰਸਾਰ ਹਉ ਮੇਰਾ=ਹੰਗਤਾ-ਮਮਤਾ ਵਿੱਚ ਪਲਚਿ=ਫਸ ਰਿਹਾ ਹੈ; ਪਰ ਅੰਤ ਨੂੰ ਕੋਈ ਭੀ ਕਿਸੀ ਦਾ ਸਾਥੀ ਨਹੀਂ ਹੈ

**ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ ਨਿਜ ਘਰਿ ਹੋਇ ਬਸੇਰਾ ॥**

ਜੋ ਗੁਰਮੁਖ-ਜਨ ਮਹਲੁ=ਸਤਸੰਗ ਨੂੰ ਪਾਕੇ ਹਰੀ ਦੇ ਗੁਣ ਗਾਂਵਦੇ ਹਨ, ਉਨ੍ਹਾਂ ਦਾ ਸਰੂਪ ਰੂਪੀ ਨਿਜ ਘਰ ਵਿਚ ਬਸੇਰਾ=ਵਾਸਾ ਹੁੰਦਾ ਹੈ ।

**ਐਥੈ ਬੂਝੈ ਸੁ ਆਪੁ ਪਛਾਣੈ ਹਰਿ ਪ੍ਰਭੁ ਹੈ ਤਿਸੁ ਕੇਰਾ ॥ ੩ ॥**

ਜੋ ਐਥੈ=ਇਸ ਲੋਕ ਵਿਚ ਗੁਰਾਂ ਤੋਂ ਕੁਝ ਬੂਝੈ=ਸਮਝਦੇ ਹਨ, ਉਹ ਆਪਣੇ ਸਰੂਪ ਨੂੰ ਪਛਾਣਦੇ ਹਨ; ਇਸ ਕਰਕੇ ਉਹ ਹਰੀ ਪ੍ਰਭੂ ਤਿਸਦਾ ਹੀ ਰੱਖਜਕ ਹੈ ॥ ੩ ॥

**ਸਤਿਗੁਰੂ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ ॥**

ਹੇ ਭਾਈ ! ਸਤਿਗੁਰੂ ਤਾਂ ਹਮੇਸ਼ਾਂ ਹੀ ਦਿਆਲੂ ਹਨ, ਪਰ ਭਾਗਾਂ ਤੋਂ ਬਿਨਾਂ ਕੀ ਪਾਇਆ ਜਾਂਦਾ ਹੈ ।

**ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥**

ਸਤਿਗੁਰੂ ਤਾਂ ਸਾਰਿਆਂ ਉੱਤੇ ਇੱਕ ਨਿਗ੍ਹਾਹ ਕਰਕੇ ਵੇਖਦੇ ਹਨ, ਪਰ ਜੇਹਾ ਕਿਸੇ ਦਾ ਭਾਉ=ਪ੍ਰੇਮ ਹੁੰਦਾ ਹੈ, ਤੇਹੋ ਜੇਹਾ ਉਹ ਫਲ ਪਾਈਐ=ਪਾਉਂਦਾ ਹੈ ।

**ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ ਗਵਾਈਐ ॥ ੪ ॥ ੬ ॥**

ਗੁਰੂ ਜੀ ਕਥਨ ਕਰਦੇ ਹਨ, ਜੇ ਹਿਰਦੇ ਵਿੱਚੋਂ ਆਪਾ ਭਾ ਹੰਕਾਰ ਗੁਆ ਦੇਈਏ ਤਾਂ ਮਨ ਅੰਦਰ ਨਾਮ ਆਕੇ ਵਸੈ=ਵਸਦਾ ਹੈ ॥ ੪ ॥ ੬ ॥

**ਸੋਰਠਿ ਮਹਲਾ ੩ ਚੌਤੁਕੇ ॥**

**ਸਚੀ ਭਗਤਿ ਸਤਿਗੁਰ ਤੇ ਹੋਵੈ ਸਚੀ ਹਿਰਦੈ ਬਾਣੀ ॥**

ਉਸ ਨੂੰ ਸਤਿਗੁਰਾਂ ਤੋਂ ਸੱਚੀ ਭਗਤੀ ਪ੍ਰਾਪਤ ਹੁੰਦੀ ਹੈ, ਜਿਸ ਦੇ ਹਿਰਦੇ ਵਿਚ ਸੱਚੀ ਉਪਦੇਸ਼ ਬਾਣੀ ਹੈ ।

**ਸਤਿਗੁਰੁ ਸੇਵੇ ਸਦਾ ਸੁਖੁ ਪਾਏ ਹਉਮੈ ਸਬਦਿ ਸਮਾਣੀ ॥**

ਜੋ ਸਤਿਗੁਰਾਂ ਨੂੰ ਸੇਂਵਦਾ ਹੈ ਉਹ ਨਿੱਤ ਸੁਖ ਨੂੰ ਪਾਂਵਦਾ ਹੈ, ਗੁਰਾਂ ਦੇ ਉਪਦੇਸ਼ ਕਰਕੇ ਉਸ ਦੇ ਅੰਦਰੋਂ ਹਉਮੈ ਸਮਾਣੀ=ਦੂਰ ਹੋ ਗਈ ਹੈ ।

**ਬਿਨੁ ਗੁਰ ਸਾਚੇ ਭਗਤਿ ਨ ਹੋਵੀ ਹੋਰ ਭੂਲੀ ਫਿਰੈ ਇਆਣੀ ॥**

ਸੱਚੇ ਗੁਰਾਂ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ, ਹੋਰ ਇਆਣੀ=ਅਗਿਆਤ ਦੁਨੀਆਂ, ਹੋਰਨਾਂ ਕੰਮਾਂ ਵਿਚ ਐਵੇਂ ਹੀ ਭੁੱਲੀ ਫਿਰੈ=ਫਿਰਦੀ ਹੈ ।

**ਮਨਮੁਖਿ ਫਿਰਹਿ ਸਦਾ ਦੁਖੁ ਪਾਵਹਿ ਡੂਬਿ ਮੁਏ ਵਿਣੁ ਪਾਣੀ ॥ ੧ ॥**

ਜੋ ਮਨਮੁਖ ਮਨਮੁਖਤਾ ਵਿਚ ਫਿਰਦੇ ਹਨ ਉਹ ਸਦਾ ਦੁੱਖ ਪਾਉਂਦੇ ਹਨ, ਨਾਮ-ਪਾਣੀ ਤੋਂ ਬਿਨਾਂ ਸੰਸਾਰ ਸਾਗਰ ਦੇ ਵਿਚ ਡੁਬ ਕੇ ਮਰ ਗਏ। ਅਥਵਾ:-ਵਿਣੁ ਪਾਣੀ=ਪਦਾਰਥਾਂ ਰੂਪ ਪਾਣੀ ਮਿਲੋਂ ਤੋਂ ਬਿਨਾਂ ਹੀ ਵਿਸ਼ੇ ਵਾਸ਼ਨਾਂ ਵਿਚ ਡੁੱਬ ਕੇ ਮਰ ਗਏ ॥ ੧ ।

**ਭਾਈ ਰੇ ਸਦਾ ਰਹਹੁ ਸਰਣਾਈ ॥**

ਹੇ ਭਾਈ ! ਤੂੰ ਸਦੀਵ ਕਾਲ ਗੁਰਾਂ ਦੀ ਸ਼ਰਨ ਵਿਚ ਰਹਹੁ=ਰਹਿਣਾ ਕਰ।

**ਆਪਣੀ ਨਦਰਿ ਕਰੇ ਪਤਿ ਰਾਖੇ ਹਰਿ ਨਾਮੋ ਦੇ ਵਡਿਆਈ ॥ ਰਹਾਉ ॥**

ਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਤੇਰੀ ਪਤਿ=ਇੱਜ਼ਤ ਰਾਖੇ=ਰੱਖੇਗਾ, ਅਤੇ ਹਰੀ ਨਾਮ ਦੀ ਵਡਿਆਈ ਦੇਵੇਗਾ ॥ ਰਹਾਉ ॥

**ਪੂਰੇ ਗੁਰ ਤੇ ਆਪੁ ਪਛਾਤਾ ਸਬਦਿ ਸਚੈ ਵੀਚਾਰਾ ॥**

ਜਿਸ ਨੇ ਪੂਰਿਆਂ ਗੁਰਾਂ ਤੋਂ ਆਪਣਾ ਸਰੂਪ ਪਛਾਣਿਆਂ ਹੈ, ਉਹ ਸੱਚੇ ਸਬਦਿ=ਬ੍ਰਹਮ ਦਾ ਵਿਚਾਰ ਕਰਦਾ ਹੈ।

**ਹਿਰਦੈ ਜਗਜੀਵਨੁ ਸਦ ਵਸਿਆ ਤਜਿ ਕਾਮੁ ਕ੍ਰੋਧੁ ਅਹੰਕਾਰਾ ॥**

ਉਨ੍ਹਾਂ ਦੇ ਹਿਰਦੇ ਵਿਚ ਜਗ ਜੀਵਨੁ=ਪਰਮਾਤਮਾ ਸਦਾ ਵਸਿਆ ਰਹਿੰਦਾ ਹੈ, ਕਿਉਂਕਿ ਉਨ੍ਹਾਂ ਨੇ ਕਾਮ ਕ੍ਰੋਧ ਤੇ ਹੰਕਾਰ ਆਦਿਕਾਂ ਨੂੰ ਤਜਿ=ਤਿਆਗਿਆ ਹੈ।

**ਸਦਾ ਹਜੂਰਿ ਰਵਿਆ ਸਭ ਠਾਈ ਹਿਰਦੈ ਨਾਮੁ ਅਪਾਰਾ ॥**

ਸੋ ਸਦਾ ਹਾਜਰਾ ਹਜੂਰ ਹੈ ਤੇ ਸਭ ਜਗ੍ਹਾਂ ਵਿਚ ਰਵਿਆ ਹੋਇਆ ਹੈ, ਉਸ ਅਪਾਰ ਪ੍ਰਭੂ ਦਾ ਨਾਮ ਹਿਰਦੇ ਵਿਚ ਧਾਰਿਆ ਹੈ।

**ਜੁਗਿ ਜੁਗਿ ਬਾਣੀ ਸਬਦਿ ਪਛਾਣੀ ਨਾਉ ਮੀਠਾ ਮਨਹਿ ਪਿਆਰਾ ॥੨॥**

ਜੁਗਾਂ ਜੁਗਾਂ ਵਿਚ ਸਬਦਿ=ਵੇਦ-ਬਾਣੀ, ਅਥਵਾ:-ਉਪਦੇਸ਼-ਬਾਣੀ ਪਛਾਣੀ ਤਾਂ ਮਿੱਠਾ ਨਾਮ ਮਨ ਵਿਚ ਪਿਆਰਾ ਲੱਗਾ। ਅਥਵਾ:-ਜਿਸ ਨੂੰ ਗੁਰ-ਸ਼ਬਦ ਕਰਕੇ ਮਿੱਠਾ ਨਾਮ ਮਨ ਵਿਚ ਪਿਆਰਾ ਲੱਗਾ ਹੈ, ਉਸ ਨੇ ਜੁਗਾਂ ਜੁਗਾਂ ਵਿਚ ਸਾਰੀ ਬਾਣੀ=ਬਣਾਵਟ ਸਬਦਿ=ਬ੍ਰਹਮ ਦੀ ਪਛਾਣੀ ਹੈ ॥ ੨ ॥

**ਸਤਿਗੁਰੁ ਸੇਵਿ ਜਿਨਿ ਨਾਮੁ ਪਛਾਤਾ ਸਫਲ ਜਨਮੁ ਜਗਿ ਆਇਆ ॥**

ਜਿਸ ਨੇ ਸਤਿਗੁਰਾਂ ਦੀ ਸੇਵਾ ਕਰਕੇ ਨਾਮ ਨੂੰ ਪਛਾਣਿਆਂ ਹੈ ਉਸੀ ਦਾ ਮਨੁੱਖਾ ਜਨਮ ਸਫਲ ਹੈ, ਓਹੀ ਜਗਤ ਵਿਚ ਆਇਆ ਧੰਨਤਾ ਜੋਗ ਹੈ।

ਅਥਵਾ:-ਉਸੀ ਦਾ ਜਗਤ ਵਿੱਚ ਆਇਆ ਹੋਇਆ ਮਨੁੱਖਾ ਜਨਮ ਸਫਲ ਹੈ।

**ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ ਗੁਣ ਗਾਵੈ ਗੁਣੀ ਅਘਾਇਆ ॥**

ਹਰੀ ਰਸ ਨੂੰ ਚੱਖ ਕੇ ਉਨ੍ਹਾਂ ਦਾ ਮਨ ਸਦਾ ਰੱਜਿਆ ਰਹਿੰਦਾ ਹੈ, ਗੁਣਾਂ ਨੂੰ ਗਾ ਕੇ ਤੇ ਗੁਣੀ–ਪਰਮਾਤਮਾ ਨੂੰ ਪਾ ਕੇ ਸਦਾ ਤ੍ਰਿਪਤ ਰਹਿੰਦਾ ਹੈ।

ਅਥਵਾ:–ਗੁਣੀ–ਪਰਮਾਤਮਾ ਦੇ ਗੁਣਾਂ ਨੂੰ ਗਾਕੇ ਉਹ ਸਦਾ ਤ੍ਰਿਪਤ ਰਹਿੰਦਾ ਹੈ।

**ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ ਅਨਹਦ ਸਬਦੁ ਵਜਾਇਆ ॥**

ਉਸ ਦਾ ਹਿਰਦਾ ਕੌਲ ਖਿੜਿਆ ਰਹਿੰਦਾ ਹੈ ਤੇ ਸਦਾ ਪ੍ਰੇਮ ਰੰਗ ਵਿੱਚ ਰੱਤਾ ਰਹਿੰਦਾ ਹੈ, ਅਤੇ ਉਸ ਨੇ ਇੱਕ-ਰਸ ਬ੍ਰਹਮ ਨੂੰ ਵਜਾਇਆ—ਉਚਾਰਨ ਕੀਤਾ ਹੈ।

ਅਥਵਾ:–ਜੋ ਸਦਾ ਰੰਗਿ=ਪ੍ਰੇਮ ਵਿਚ ਰੱਤਾ ਰਹਿੰਦਾ ਹੈ, ਉਸ ਨੂੰ ਹੱਦ ਤੋਂ ਰਹਿਤ ਬ੍ਰਹਮ ਵਜਾਇਆ=ਪ੍ਰਗਟ ਹੋਇਆ ਹੈ, ਇਸ ਲਈ ਉਸ ਦਾ ਹਿਰਦਾ ਕੌਲ ਖਿੜਿਆ ਰਹਿੰਦਾ ਹੈ।

**ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੇ ਸਚਿ ਸਮਾਇਆ ॥ ੩ ॥**

ਉਸ ਦਾ ਤਨ ਮਨ ਨਿਰਮਲ ਹੈ, ਬਾਣੀ ਭੀ ਸ਼ੁੱਧ ਹੋਈ ਹੈ, ਸਚਿ—ਨਿਸਚੇ ਕਰਕੇ ਉਹ ਸੱਚੇ ਪਰਮਾਤਮਾ ਵਿਚ ਅਭੇਦ ਹੋਇਆ ਹੈ ॥ ੩ ॥

**ਰਾਮ ਨਾਮ ਕੀ ਗਤਿ ਕੋਇ ਨ ਬੂਝੈ ਗੁਰਮਤਿ ਰਿਦੈ ਸਮਾਈ ॥**

ਰਾਮ ਨਾਮ ਸਿਮਰਨ ਦੀ ਗਤਿ—ਰੀਤੀ ਨੂੰ ਹੋਰ ਕੋਈ ਨਹੀਂ ਬੂਝੈ—ਬੁੱਝ ਸਕਦਾ, ਇਹ ਰੀਤੀ ਇਕ ਗੁਰਮਤੀਆਂ ਦੇ ਰਿਦੈ–ਹਿਰਦੇ ਵਿਚ ਹੀ ਸਮਾਈ ਹੈ।

**ਗੁਰਮੁਖਿ ਹੋਵੈ ਸੁ ਮਗੁ ਪਛਾਣੈ ਹਰਿ ਰਸਿ ਰਸਨ ਰਸਾਈ ॥**

ਜੋ ਗੁਰਮੁਖ ਹੁੰਦੇ ਹਨ ਉਹ ਉਸ ਦੇ ਮਗੁ–ਰਸਤੇ ਨੂੰ ਪਛਾਣਦੇ ਹਨ, ਗੁਰਮੁਖਾਂ ਨੇ ਆਪਣੀ ਰਸਨ=ਰਸਨਾ ਹਰੀ ਰਸ ਵਿੱਚ ਰਸਾਈ ਹੈ।

**ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ ਹਿਰਦੇ ਨਾਮੁ ਵਸਾਈ ॥**

ਜਿਸ ਨੇ ਗੁਰਾਂ ਦੁਆਰੇ ਹਿਰਦੇ ਵਿਚ ਨਾਮ ਦੀ ਪ੍ਰੀਤੀ ਵਸਾਈ ਹੈ, ਉਸ ਦਾ ਜਪ ਤਪ ਤੇ ਸੰਜਮ ਆਦਿਕ ਸਭ ਕੁਝ ਸਫਲ ਹੁੰਦਾ ਹੈ।

**ਨਾਨਕ ਨਾਮੁ ਸਮਾਲਹਿ ਸੇ ਜਨ ਸੋਹਨਿ ਦਰਿ ਸਾਚੈ ਪਤਿ ਪਾਈ ॥੪॥੭॥**

ਗੁਰੂ ਜੀ ਕਥਨ ਕਰਦੇ ਹਨ, ਜੋ ਨਾਮ ਨੂੰ ਸੰਭਾਲਦੇ ਹਨ, ਉਹ ਜਨ ਸੋਭਦੇ ਹਨ, ਅਤੇ ਉਹਨਾਂ ਨੇ ਸੱਚੇ ਦਰ ਅੰਦਰ ਇੱਜ਼ਤ ਪਾਈ ਹੈ ॥ ੪ ॥ ੭ ॥

**ਸੋਰਠਿ ਮਃ ੩ ਦੁਤੁਕੇ ॥**

**ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ ॥**

ਹੇ ਭਾਈ! ਸਤਿਗੁਰਾਂ ਨਾਲ ਮਿਲਣ ਕਰਕੇ ਸੰਸਾਰ ਵੱਲੋਂ ਬਿਰਤੀ ਉਲਟ ਹੋਈ ਹੈ, ਜੀਵਤ ਭਾ ਤੋਂ ਮਰੇ ਤਾਂ ਉਸ ਦੀ ਬੂਝ=ਸਮਝ ਨੂੰ ਪਾਉਂਦਾ ਹੈ।

**ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ ॥ ੧ ॥**

ਹੇ ਭਾਈ ! ਉਹ ਅਸਲ ਗੁਰੂ ਹੈ ਜਿਸ ਗੁਰੂ ਨੇ ਜੋਤੀ=ਪਰਮਾਤਮਾ ਨਾਲ ਆਪਣੀ ਜੋਤ ਮਿਲਾਈ ਹੋਈ ਹੈ, ਅਤੇ ਉਹ ਅਸਲ ਸਿੱਖ ਹੈ ਜਿਸ ਨੇ ਗੁਰੂ ਨੂੰ ਜੋਤੀ=ਪਰਮੇਸ਼ਰ ਰੂਪ ਸਮਝਕੇ ਉਹਨਾਂ ਦੀ ਸੇਵਾ ਵਿਚ ਆਪਣੀ ਜੋਤਿ=ਗਿਆਤ ਮਿਲਾਈ ਹੋਈ ਹੈ ॥ ੧ ॥

**ਮਨ ਰੇ ਹਰਿ ਹਰਿ ਸੇਤੀ ਲਿਵ ਲਾਇ ॥**

ਹੇ ਮਨ ! ਹਰਿ ਹਰਿ ਨਾਮ ਸੇਤੀ=ਨਾਲ ਬਿਰਤੀ ਲਗਾਉਣਾ ਕਰ ।

[ਪੰਨਾ ੬੦੩]

**ਮਨ ਹਰਿ ਜਪਿ ਮੀਠਾ ਲਾਗੈ ਭਾਈ ਗੁਰਮੁਖਿ ਪਾਏ ਹਰਿ ਥਾਇ ॥ ਰਹਾਉ ॥**

ਹੇ ਭਾਈ ! ਜਿਸ ਦੇ ਮਨ ਵਿਚ ਹਰੀ ਨਾਮ ਜਪ ਮੀਠਾ=ਪਿਆਰਾ ਲੱਗਦਾ ਹੈ, ਉਹ ਗੁਰਮੁਖ ਹਰੀ ਦੇ ਸਰੂਪ ਥਾਂ ਨੂੰ ਪਾਂਵਦਾ ਹੈ ।

**ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ ਭਾਇ ॥**

ਹੇ ਭਾਈ ! ਗੁਰੂ ਤੋਂ ਬਿਨਾਂ ਵਾਹਿਗੁਰੂ ਦੀ ਪ੍ਰੀਤੀ ਪੈਦਾ ਨਹੀਂ ਹੁੰਦੀ, ਅਤੇ ਮਨਮੁਖ ਦ੍ਵੈਤ ਭਾ ਵਿਚ ਲੱਗ ਰਹੇ ਹਨ ।

**ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ ॥੨॥**

ਹੇ ਭਾਈ ! ਮਨਮੁਖ ਜਿਤਨੇ ਭੀ ਕਰਮ ਕਰਦੇ ਹਨ ਉਹ ਤੁਹ ਕੁੱਟਦੇ ਹਨ ਅਰਥਾਤ ਜਿਵੇਂ ਕੋਈ ਤੁਹਾਂ ਨੂੰ ਕੁੱਟੇ ਤਾਂ ਚੌਲਾਂ ਦੀ ਪ੍ਰਾਪਤੀ ਨਹੀਂ ਹੁੰਦੀ, ਤਿਵੇਂ ਸ਼ਕਾਮ ਕਰਮਾਂ ਦੇ ਕਰਨੇ ਰੂਪੀ ਤੁਹਾਂ ਦੇ ਕੁੱਟਣੇ ਕਰਕੇ ਬ੍ਰਹਮ-ਗਿਆਨ ਰੂਪ ਚੌਲਾਂ ਦੀ ਪ੍ਰਾਪਤੀ ਨਹੀਂ ਹੁੰਦੀ, ਉਨ੍ਹਾਂ ਦੇ ਬੁੱਧੀ ਰੂਪ ਪੱਲੇ ਵਿਚ ਕੁਝ ਵੀ ਨਹੀਂ ਪੈਂਦਾ ॥ ੨ ॥

**ਗੁਰ ਮਿਲਿਐ ਨਾਮੁ ਮਨਿ ਰਵਿਆ ਭਾਈ ਸਾਚੀ ਪ੍ਰੀਤਿ ਪਿਆਰਿ ॥**

ਹੇ ਭਾਈ ! ਜਿਸ ਨੇ ਗੁਰੂ ਨਾਲ ਮਿਲਕੇ ਮਨ ਵਿਚ ਨਾਮ ਨੂੰ ਰਵਿਆ=ਸਿਮਰਿਆ ਹੈ, ਉਸ ਦੀ ਪਿਆਰੇ ਪ੍ਰਭੂ ਨਾਲ ਸੱਚੀ ਪ੍ਰੀਤੀ ਲੱਗੀ ਹੈ ।

**ਸਦਾ ਹਰਿ ਕੇ ਗੁਣ ਰਵੈ ਭਾਈ ਗੁਰ ਕੈ ਹੇਤਿ ਅਪਾਰਿ ॥ ੩ ॥**

ਹੇ ਭਾਈ ! ਜੋ ਗੁਰਾਂ ਨਾਲ ਅਪਾਰਿ=ਬੇਅੰਤ ਹੇਤਿ=ਪ੍ਰੇਮ ਕਰਨ ਵਾਲਾ ਹੈ, ਉਹ ਸਦਾ ਹੀ ਹਰੀ ਦੇ ਗੁਣਾਂ ਨੂੰ ਰਵੈ=ਉਚਾਰਦਾ ਹੈ ॥ ੩ ॥

**ਆਇਆ ਸੋ ਪਰਵਾਣੁ ਹੈ ਭਾਈ ਜਿ ਗੁਰ ਸੇਵਾ ਚਿਤੁ ਲਾਇ ॥**

ਹੇ ਭਾਈ ! ਸੰਸਾਰ ਵਿਚ ਉਹ ਮਨੁੱਖ ਆਇਆ ਹੋਇਆ ਪ੍ਰਮਾਨੀਕ ਹੈ, ਜਿਹੜਾ ਗੁਰੂ ਦੀ ਸੇਵਾ ਵਿਚ ਚਿੱਤ ਨੂੰ ਲਾਇ=ਲਗਾਉਂਦਾ ਹੈ ।

**ਨਾਨਕ ਨਾਮੁ ਹਰਿ ਪਾਈਐ ਭਾਈ ਗੁਰ ਸਬਦੀ ਮੇਲਾਇ ॥ ੪ ॥ ੯ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਭਾਈ ! ਗੁਰ-ਸ਼ਬਦੀਆਂ ਨਾਲ ਮਿਲਾ ਕੇ ਹਰੀ ਨਾਮ ਨੂੰ ਪਾਉਣਾ ਕਰੀਏ ।੪।੯।

**ਸੋਰਠਿ ਮਹਲਾ ੩ ਘਰੁ ੧ ॥**

**ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ ਗੁਰਮੁਖਿ ਬੂਝ ਬੁਝਾਇ ॥**

ਹੇ ਭਾਈ ! ਗੁਰਮੁਖਿ=ਮੁਖ ਗੁਰਾਂ ਨੇ ਮੈਨੂੰ ਇਹ ਬੂਝ=ਸਿੱਖਿਆ ਸਮਝਾਈ ਹੈ, ਕਿ-ਤ੍ਰਿ+ਭਵਣੁ= ਤਿੰਨੇ ਲੋਕ (ਰਜੋ, ਸਤੋ, ਤਮੋ ਰੂਪ) ਤਿੰਨਾਂ ਗੁਣਾਂ ਵਿਚ ਵਿਆਪ ਰਹੇ ਹਨ।

**ਰਾਮ ਨਾਮਿ ਲਗਿ ਛੂਟੀਐ ਭਾਈ ਪੂਛਹੁ ਗਿਆਨੀਆ ਜਾਇ ॥ ੧ ॥**

ਹੇ ਭਾਈ ! ਰਾਮ ਨਾਮ ਦੇ ਸਿਮਰਨ ਵਿਚ ਲੱਗ ਕੇ ਤਿੰਨਾਂ ਗੁਣਾਂ ਤੋਂ ਛੁੱਟੀਦਾ ਹੈ, ਬੇ-ਸ਼ੱਕ ਗਿਆਨੀਆਂ ਕੋਲੋਂ ਜਾ ਕੇ ਪੂਛਹੁ=ਪੁੱਛ ਵੇਖੋ ॥ ੧ ॥

**ਮਨ ਰੇ ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ ॥**

ਹੇ ਮਨ ! (ਰਜੋ, ਸਤੋ, ਤਮੋ ਰੂਪ) ਤਿੰਨਾਂ ਗੁਣਾਂ ਨੂੰ ਛੱਡ ਕੇ ਚਉਥੈ=ਤੁਰੀਆ-ਪਦ ਵਿਚ ਚਿੱਤ ਨੂੰ ਲਗਾਉਣਾ ਕਰ।

**ਹਰਿ ਜੀਉ ਤੇਰੈ ਮਨਿ ਵਸੈ ਭਾਈ ਸਦਾ ਹਰਿ ਕੇ ਗੁਣ ਗਾਇ ॥ ਰਹਾਉ ॥**

ਹੇ ਭਾਈ ! ਉਹ ਹਰਿ ਜੀਉ ਤੇਰੇ ਮਨ ਵਿਚ ਆ ਵਸੇਗਾ, ਤੂੰ ਸਦਾ ਹਰੀ ਦੇ ਗੁਣ ਗਾਉਣਾ ਕਰ ॥ਰਹਾਉ॥

**ਨਾਮੈ ਤੇ ਸਭਿ ਊਪਜੇ ਭਾਈ ਨਾਇ ਵਿਸਰਿਐ ਮਰਿ ਜਾਇ ॥**

ਹੇ ਭਾਈ ! ਨਾਮ ਜਪਣ ਕਰਕੇ ਸਾਰੇ ਸੁਖ ਪੈਦਾ ਹੁੰਦੇ ਹਨ, ਅਤੇ ਨਾਮ ਦੇ ਭੁੱਲਿਆਂ ਨਿਸਫਲ ਮਰ ਜਾਣਾ ਹੁੰਦਾ ਹੈ। ਅਥਵਾ :-ਨਾਮ ਦੇ ਭੁੱਲਿਆਂ ਮਰਨ ਤੇ ਜਾਇ=ਜੰਮਣ ਦਾ ਦੁੱਖ ਹੁੰਦਾ ਹੈ।

**ਅਗਿਆਨੀ ਜਗਤੁ ਅੰਧੁ ਹੈ ਭਾਈ ਸੂਤੇ ਗਏ ਮੁਹਾਇ ॥ ੨ ॥**

ਹੇ ਭਾਈ ! ਅਗਿਆਨੀ ਜੀਵ ਸੰਸਾਰ ਵਿਚ ਅੰਨ੍ਹੇ ਹਨ, ਜੋ ਮੋਹ ਅਥਵਾ :-ਅਗਿਆਨ ਨੀਂਦ ਵਿਚ ਸੁੱਤੇ ਹੋਏ ਸ਼ੁਭ-ਗੁਣਾਂ ਨੂੰ ਮੁਹਾਇ=ਲੁਟਾ ਗਏ ਹਨ ॥ ੨ ॥

**ਗੁਰਮੁਖਿ ਜਾਗੇ ਸੇ ਉਬਰੇ ਭਾਈ ਭਵਜਲੁ ਪਾਰਿ ਉਤਾਰਿ ॥**

ਹੇ ਭਾਈ ! ਜੋ ਗੁਰਮੁਖ ਬਣਕੇ ਗੁਰਾਂ ਦੁਆਰੇ ਗਿਆਨ ਜਾਗ੍ਰਤ ਵਿਚ ਜਾਗੇ ਹਨ ਉਹ ਤਿੰਨਾਂ ਗੁਣਾਂ ਤੋਂ ਉਬਰੇ=ਬਚ ਗਏ ਹਨ, ਅਤੇ ਉਨ੍ਹਾਂ ਨੂੰ ਪ੍ਰਭੂ ਨੇ ਸੰਸਾਰ ਸਮੁੰਦਰ ਤੋਂ ਪਾਰ ਉਤਾਰ ਲਿਆ ਹੈ।

**ਜਗ ਮਹਿ ਲਾਹਾ ਹਰਿ ਨਾਮੁ ਹੈ ਭਾਈ ਹਿਰਦੈ ਰਖਿਆ ਉਰ ਧਾਰਿ ॥ ੩ ॥**

ਹੇ ਭਾਈ ! ਜਗਤ ਵਿਚ ਹਰੀ ਨਾਮ ਸਿਮਰਨ ਦਾ ਜੋ ਲਾਭ ਹੈ, ਉਹ ਅਸਾਂ ਨੇ ਹਿਰਦੇ ਦੇ ਉਰ=ਵਿਚ ਧਾਰਿ=ਧਾਰਨ ਕਰ ਰੱਖਿਆ ਹੈ ॥ ੩ ॥

**ਗੁਰ ਸਰਣਾਈ ਉਬਰੇ ਭਾਈ ਰਾਮ ਨਾਮਿ ਲਿਵ ਲਾਇ ॥**

ਹੇ ਭਾਈ ! ਜੋ ਗੁਰੂ ਦੀ ਸ਼ਰਨ ਵਿਚ ਆ ਕੇ ਰਾਮ ਨਾਮ ਦੇ ਸਿਮਰਨ ਵਿਚ ਲਿਵ ਲਗਾਉਂਦੇ ਹਨ, ਉਹ ਦੁੱਖਾਂ ਤੋਂ ਉਬਰੇ=ਬਚ ਗਏ ਹਨ।

**ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ ਜਿਤੁ ਲਗਿ ਪਾਰਿ ਜਨ ਪਾਇ ॥੪॥੯॥**

ਗੁਰੂ ਜੀ ਕਥਨ ਕਰਦੇ ਹਨ, ਹੇ ਭਾਈ ! ਪ੍ਰਭੂ ਦਾ ਨਾਮ ਹੀ ਬੇੜਾ ਹੈ, ਨਾਮ ਹੀ ਤੁਲਹਾ ਹੈ, ਜਿਸ ਦੇ ਆਸਰੇ ਲੱਗ ਕੇ ਗੁਰਮੁਖ-ਜਨ ਸੰਸਾਰ ਸਮੁੰਦਰ ਤੋਂ ਪਾਰ ਹੋਣਾ ਪਾਂਵਦੇ ਹਨ ॥ ੪ ॥ ੯ ॥

## ਸੋਰਠਿ ਮਹਲਾ ੩ ਘਰੁ ੧ ॥

**ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰ ਥੈ ਸੁਖੁ ਨਾਹੀ ॥**

ਹੇ ਭਾਈ ! ਇਸ ਜਗਤ ਵਿਚ ਸਤਿਗੁਰੂ ਹੀ ਸੁਖਾਂ ਦਾ ਸਮੁੰਦਰ ਹੈ, ਹੋਰ ਕਿਸੇ ਥੈ=ਅਸਥਾਨ ਤੋਂ ਸੁਖ ਨਹੀਂ ਮਿਲ ਸਕਦਾ।

**ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ ਰੋਵੈ ਧਾਹੀ ॥ ੧ ॥**

ਹਉਮੈ ਰੂਪੀ ਰੋਗ ਕਰਕੇ ਸਾਰੇ ਜਗਤ ਨੂੰ ਦੁੱਖ ਵਿਆਪ ਰਿਹਾ ਹੈ, ਏਸੇ ਕਰਕੇ ਮਰਦਾ ਜੰਮਦਾ ਹੈ ਤੇ ਧਾਹੀ=ਧਾਹਾਂ ਮਾਰਕੇ ਰੋਵੈ=ਰੋਂਦਾ ਹੈ ॥ ੧ ॥

**ਪ੍ਰਾਣੀ ਸਤਿਗੁਰੁ ਸੇਵਿ ਸੁਖੁ ਪਾਇ ॥**

ਹੇ ਪੁਰਸ਼ਾ ! ਸਤਿਗੁਰਾਂ ਨੂੰ ਸੇਵਨਾ ਕਰ ਤਾਂ ਤੂੰ ਸੁਖ ਪਾਵੇਂਗਾ।

**ਸਤਿਗੁਰੁ ਸੇਵਹਿ ਤਾ ਸੁਖੁ ਪਾਵਹਿ ਨਾਹਿ ਤ ਜਾਹਿਗਾ ਜਨਮੁ ਗਵਾਇ ॥ਰਹਾਉ॥**

ਜਾਂ ਸਤਿਗੁਰਾਂ ਦੀ ਸੇਵਾ ਕਰੇਂਗਾ ਤਾਂ ਹੀ ਸੁਖ ਨੂੰ ਪਾਵੇਂਗਾ, ਨਹੀਂ ਤਾਂ ਮਨੁੱਖਾ ਜਨਮ ਨੂੰ ਨਿਸਫਲ ਗੁਆ ਜਾਵੇਂਗਾ ॥ ਰਹਾਉ ॥

**ਤ੍ਰੈ ਗੁਣ ਧਾਤੁ ਬਹੁ ਕਰਮ ਕਮਾਵਹਿ ਹਰਿ ਰਸ ਸਾਦੁ ਨ ਆਇਆ ॥**

ਜੀਵ ਤਿੰਨਾਂ ਗੁਣਾਂ ਵਿਚ ਧਾਤੁ=ਦੌੜਦਾ ਹੋਇਆ ਬਹੁਤ ਪ੍ਰਕਾਰ ਦੇ ਕਰਮ ਕਰਦਾ ਹੈ, ਇਸ ਕਰਕੇ ਉਸ ਨੂੰ ਹਰੀ-ਰਸ ਦਾ ਸਾਦੁ=ਸੁਆਦ ਨਹੀਂ ਆਇਆ।

**ਸੰਧਿਆ ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ ॥ ੨ ॥**

ਭਾਵੇਂ ਉਹ ਸੰਧਿਆ ਤਰਪਣ ਆਦਿਕ ਕਰਮ ਅਤੇ ਗਾਇਤ੍ਰੀ ਦਾ ਪਾਠ ਭੀ ਕਰਦਾ ਹੈ, ਪਰ ਪਰਮੇਸ਼ਰ ਦੇ ਬੂਝੇ=ਸਮਝੇ ਤੋਂ ਬਿਨਾਂ, ਦੁੱਖ ਹੀ ਪਾਇਆ ਹੈ ॥ ੨ ॥

**ਸਤਿਗੁਰੁ ਸੇਵੇ ਸੋ ਵਡਭਾਗੀ ਜਿਸਨੋ ਆਪਿ ਮਿਲਾਏ ॥**

ਜਿਸ ਨੂੰ ਪ੍ਰਭੂ ਆਪ ਸਤਿਗੁਰਾਂ ਨਾਲ ਮਿਲਾਂਵਦਾ ਹੈ, ਓਹੀ ਵਡਭਾਗੀ ਪੁਰਸ਼ ਸਤਿਗੁਰਾਂ ਨੂੰ ਸੇਂਵਦਾ ਹੈ।

## ਹਰਿ ਰਸੁ ਪੀ ਜਨ ਸਦਾ ਤ੍ਰਿਪਤਾਸੇ ਵਿਚਹੁ ਆਪੁ ਗਵਾਏ ॥ ੩ ॥

ਗੁਰਮੁਖ-ਜਨ ਹਰੀ ਨਾਮ ਰਸ ਨੂੰ ਪੀ ਕੇ, ਅਤੇ ਹਿਰਦੇ ਵਿੱਚੋਂ ਆਪਾ ਭਾ ਹੰਕਾਰ ਨੂੰ ਗੁਆ ਕੇ ਸਦਾ ਹੀ ਰੱਜੇ ਰਹਿੰਦੇ ਹਨ ॥ ੩ ॥

## ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ ਬਿਨੁ ਗੁਰ ਮਗੁ ਨ ਪਾਏ ॥

ਇਹ ਅੰਨ੍ਹਾ ਜਗੁ=ਜੀਵ ਸਾਰੇ ਅੰਨ੍ਹੇ ਕਰਮ ਕਮਾਉਂਦਾ ਹੈ, ਗੁਰੂ ਤੋਂ ਬਿਨਾਂ ਪ੍ਰਭੂ ਦੀ ਪ੍ਰਾਪਤੀ ਦੇ ਮਗੁ=ਰਸਤੇ ਨੂੰ ਨਹੀਂ ਪਾਉਂਦਾ।

## ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ ॥ ੪ ॥ ੧੦ ॥

ਗੁਰੂ ਜੀ ਕਥਨ ਕਰਦੇ ਹਨ, ਜੇ ਪੂਰੇ ਸਤਿਗੁਰੂ ਮਿਲ ਪੈਣ ਤਾਂ ਗਿਆਨ-ਵੈਰਾਗ ਰੂਪੀ ਅੱਖਾਂ ਨਾਲ ਉਸ ਨੂੰ ਵੇਖ ਲੈਂਦਾ ਹੈ, ਅਤੇ ਅੰਤਹ ਕਰਨ ਰੂਪੀ ਘਰ ਦੇ ਅੰਦਰ ਹੀ ਸੱਚ ਸਰੂਪ ਨੂੰ ਪਾ ਲੈਂਦਾ ਹੈ॥੪॥੧੦॥

## ਸੋਰਠਿ ਮਹਲਾ ੩ ॥

## ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ ਜੁਗ ਚਾਰੇ ਭਰਮਾਈ ॥

ਹੇ ਹਰੀ ! ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਇਸਨੂੰ ਬਹੁਤ ਸਾਰਾ ਦੁੱਖ ਲੱਗਦਾ ਹੈ, ਅਤੇ ਚਾਰੇ ਜੁਗ ਜੂਨੀਆਂ ਵਿਚ ਭਰਮਦਾ (ਫਿਰਦਾ) ਰਹਿੰਦਾ ਹੈ।

## ਹਮ ਦੀਨ ਤੁਮ ਜੁਗੁ ਜੁਗੁ ਦਾਤੇ ਸਬਦੇ ਦੇਹਿ ਬੁਝਾਈ ॥ ੧ ॥

ਅਸੀਂ ਦੀਨ=ਗ਼ਰੀਬ ਹਾਂ, ਆਪ ਜੁਗਾਂ ਜੁਗਾਂ ਵਿਚ ਜੀਵਾਂ ਦੇ ਦਾਤੇ ਹੋ; ਗੁਰ-ਸ਼ਬਦ ਦੁਆਰਾ ਮੈਨੂੰ ਆਪਣੀ ਗਿਆਤ ਸਮਝਾ ਦਿਓ ! ॥ ੧ ॥

## ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ ॥

ਹੇ ਪਿਆਰੇ ਹਰਿ ਜੀਉ ਆਪ ਕਿਰਪਾ ਦ੍ਰਿਸ਼ਟੀ ਕਰੋ।

## ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿ ਨਾਮੁ ਦੇਵਹੁ ਆਧਾਰੇ ॥ ਰਹਾਉ ॥

ਨਾਮ ਦੇ ਦਾਤੇ ਜੋ ਸਤਿਗੁਰੂ ਹਨ ਉਨ੍ਹਾਂ ਦੇ ਮੇਲ ਨਾਲ ਮੈਨੂੰ ਮਿਲਾ ਦਿਓ।
ਅਤੇ ਹਰੀ ਨਾਮ ਦਾ ਆਧਾਰੇ=ਆਸਰਾ ਦੇਣਾ ਕਰੋ ॥ ਰਹਾਉ ॥

## [ਪੰਨਾ ੬੦੪]

## ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮੁ ਅਪਾਰਾ ॥

ਜਿਸ ਦੀ ਮਨਸਾ=ਬੁੱਧੀ ਦੁਬਿਧਾ ਨੂੰ ਮਾਰਕੇ ਸਹਜਿ=ਸ਼ਾਂਤੀ ਵਿਚ ਸਮਾਈ ਹੈ, ਉਸ ਨੇ ਅਪਾਰ ਪ੍ਰਭੂ ਦਾ ਨਾਮ ਪਾਇਆ ਹੈ।

**ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ ਕਾਟਣਹਾਰਾ ॥ ੨ ॥**

ਕਿਲਬਿਖ=ਪਾਪਾਂ ਦੇ ਕੱਟਣ ਵਾਲੇ ਹਰੀ ਨਾਮ ਰਸ ਨੂੰ ਚੱਖਿਆ ਤਾਂ ਮਨ ਸ਼ੁੱਧ ਹੋ ਗਿਆ ॥੨॥

**ਸਬਦਿ ਮਰਹੁ ਫਿਰਿ ਜੀਵਹੁ ਸਦਹੀ ਤਾ ਫਿਰਿ ਮਰਣੁ ਨ ਹੋਈ ॥**

ਜੇ ਗੁਰ-ਉਪਦੇਸ਼ ਕਰਕੇ ਜੀਵਤ ਭਾਵ ਤੋਂ ਮਰੋਗੇ ਤਾਂ ਫਿਰ ਸਦਾ ਹੀ ਜੀਵੋਗੇ, ਮੁੜ ਕਦੇ ਮਰਣਾ ਨਹੀਂ ਹੋਵੇਗਾ।

**ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ॥ ੩ ॥**

ਨਾਮ-ਅੰਮ੍ਰਿਤ ਸਦਾ ਹੀ ਮਨ ਵਿਚ ਮਿੱਠਾ ਲੱਗਣ ਵਾਲਾ ਹੈ, ਪਰ ਗੁਰਾਂ ਦੇ ਸ਼ਬਦ ਕਰਕੇ ਕੋਈ ਵਿਰਲਾ ਹੀ ਪਾਉਂਦਾ ਹੈ ॥ ੩ ॥

**ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ ॥**

ਦਾਤੈ=ਪਰਮੇਸ਼ਰ ਨੇ ਨਾਮ ਦੀ ਦਾਤ, ਅਥਵਾ :-ਪ੍ਰਤੱਖ ਦਾਤ ਆਪਣੇ ਹੱਥ ਵਿਚ ਰੱਖੀ ਹੋਈ ਹੈ, ਜਿਸ ਨੂੰ ਭਾਵੈ=ਚਾਹੁੰਦਾ ਹੈ ਉਸ ਨੂੰ ਦੇਂਦਾ ਹੈ।

**ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ ॥੪॥੧੧॥**

ਗੁਰੂ ਜੀ ਕਥਨ ਕਰਦੇ ਹਨ, ਜੋ ਨਾਮੀ ਦੇ ਨਾਮ ਵਿਚ ਰੱਤੇ ਹੋਏ ਹਨ ਉਹਨਾਂ ਨੇ ਆਤਮ-ਸੁਖ ਪਾਇਆ ਹੈ, ਅਤੇ ਉਹ ਪ੍ਰਲੋਕ ਦਰਗਾਹ ਵਿਚ ਭੀ ਪ੍ਰਮਾਨੀਕ ਜਾਣੇ ਜਾਂਦੇ ਹਨ ॥੪॥੧੧॥

**ਸੋਰਠਿ ਮਹਲਾ ੩ ॥**

**ਸਤਿਗੁਰ ਸੇਵੇ ਤਾ ਸਹਜ ਧੁਨਿ ਉਪਜੈ ਗਤਿ ਮਤਿ ਤਦ ਹੀ ਪਾਏ ॥**

ਸਤਿਗੁਰਾਂ ਦੀ ਸੇਵਾ ਕਰੇ, ਤਾਂ ਸਹਜ ਧੁਨਿ=ਸ਼ਾਂਤੀ ਦਾਇਕ ਬਾਣੀ ਪ੍ਰਗਟ ਹੁੰਦੀ ਹੈ, ਤਦੋਂ ਹੀ ਮਤਿ=ਬੁੱਧੀ ਵਿਚ ਉਸ ਦੀ ਗਤਿ=ਪ੍ਰਾਪਤੀ ਨੂੰ ਪਾਉਂਦਾ ਹੈ।

ਅਥਵਾ:-ਤਦੋਂ ਹੀ ਉਸ ਦੀ ਗਤਿ=ਪ੍ਰਾਪਤੀ ਵਾਲੀ ਆਤਮ ਵਿਸ਼ੈਣੀ ਮਤਿ=ਬੁੱਧੀ ਨੂੰ ਪਾਉਂਦਾ ਹੈ।

**ਹਰਿ ਕਾ ਨਾਮੁ ਸਚਾ ਮਨਿ ਵਸਿਆ ਨਾਮੇ ਨਾਮਿ ਸਮਾਏ ॥੧॥**

ਉਸ ਦੇ ਮਨ ਵਿਚ ਹਰੀ ਦਾ ਸੱਚਾ ਨਾਮ ਵਸਿਆ ਹੈ, ਉਹ ਨਾਮ ਜਪਕੇ ਨਾਮਿ=ਨਾਮੀ ਪਰਮਾਤਮਾ ਵਿਚ ਸਮਾਏ=ਅਭੇਦ ਹੁੰਦਾ ਹੈ ॥ ੧ ॥

**ਬਿਨੁ ਸਤਿਗੁਰ ਸਭੁ ਜਗੁ ਬਉਰਾਨਾ ॥**

ਸਤਿਗੁਰਾਂ ਦੇ ਉਪਦੇਸ਼ ਤੋਂ ਬਿਨਾਂ ਸਾਰਾ ਜਗੁ=ਜਗਤ ਬਉਰਾਨਾ=ਝੱਲਾ (ਮਸਤਾਨਾ) ਹੈ। ਕਿਉਂਕਿ-

**ਮਨਮੁਖਿ ਅੰਧਾ ਸਬਦੁ ਨ ਜਾਣੈ ਝੂਠੈ ਭਰਮਿ ਭੁਲਾਨਾ ॥ ਰਹਾਉ ॥**

ਅੰਨ੍ਹਾਂ ਅਗਿਆਨੀ ਮਨਮੁਖ ਸਬਦੁ=ਗੁਰ-ਉਪਦੇਸ਼ ਨੂੰ ਜਾਣਦਾ ਨਹੀਂ ਹੈ, ਝੂਠੈ=ਝੂਠਿਆਂ ਪਦਾਰਥਾਂ

ਦੇ ਭਰਮ ਵਿਚ ਭੁਲਾਨਾ=ਭੁੱਲਾ ਫਿਰਦਾ ਹੈ ॥ ਰਹਾਉ ॥

**ਤ੍ਰੈ ਗੁਣ ਮਾਇਆ ਭਰਮਿ ਭੁਲਾਇਆ ਹਉਮੈ ਬੰਧਨ ਕਮਾਏ ॥**

ਤ੍ਰਿਗੁਣ ਆਤਮਕ ਮਾਇਆ ਨੇ ਤ੍ਰੈ ਗੁਣੀ ਜੀਵਾਂ ਨੂੰ ਭਰਮ ਵਿਚ ਭੁਲਾਇਆ ਹੋਇਆ ਹੈ, ਇਸ ਲਈ ਹਉਮੈ ਦੇ ਸਹਿਤਬਧਨ ਰੂਪ ਕਰਮਾਂ ਨੂੰ ਕਮਾਉਂਦਾ ਹੈ।

**ਜੰਮਣੁ ਮਰਣੁ ਸਿਰ ਊਪਰਿ ਊਭਉ ਗਰਭ ਜੋਨਿ ਦੁਖੁ ਪਾਏ ॥ ੨ ॥**

ਉਸ ਜੀਵ ਦੇ ਸਿਰ ਉੱਤੇ ਜਨਮ ਮਰਨ ਊਭਉ=ਖੜਾ ਰਹਿੰਦਾ ਹੈ, ਅਤੇ ਉਹ ਮਾਂ ਦੀ ਗਰਭ ਜੂਨੀ ਵਿਚ ਦੁੱਖ ਨੂੰ ਪਾਏ=ਪਾਉਂਦਾ ਹੈ ॥ ੨ ॥

**ਤ੍ਰੈ ਗੁਣ ਵਰਤਹਿ ਸਗਲ ਸੰਸਾਰਾ ਹਉਮੈ ਵਿਚਿ ਪਤਿ ਖੋਈ ॥**

ਸਾਰਾ ਸੰਸਾਰ ਤਿੰਨਾਂ ਗੁਣਾਂ ਵਿਚ ਵਰਤ ਰਿਹਾ ਹੈ, ਅਤੇ ਹਉਮੈ ਵਿਚ ਲੱਗ ਕੇ ਜੀਵ ਨੇ ਆਪਣੀ ਪਤਿ=ਇੱਜ਼ਤ ਖੋਈ=ਗੁਆ ਲਈ ਹੈ।

**ਗੁਰਮੁਖਿ ਹੋਵੈ ਚਉਥਾ ਪਦੁ ਚੀਨੈ ਰਾਮ ਨਾਮਿ ਸੁਖੁ ਹੋਈ ॥ ੩ ॥**

ਜੋ ਗੁਰਮੁਖ ਹੁੰਦਾ ਹੈ ਉਹ ਚਉਥਾ=ਤੁਰੀਆ-ਪਦ ਨੂੰ ਚੀਨੈ=ਜਾਣਦਾ ਹੈ, ਅਤੇ ਰਾਮ ਨਾਮ ਦੇ ਸਿਮਰਨ ਕਰਕੇ ਉਸ ਨੂੰ ਸੁਖ ਪ੍ਰਾਪਤ ਹੁੰਦਾ ਹੈ ॥ ੩ ॥

**ਤ੍ਰੈ ਗੁਣ ਸਭਿ ਤੇਰੇ ਤੂ ਆਪੇ ਕਰਤਾ ਜੋ ਤੂ ਕਰਹਿ ਸੁ ਹੋਈ ॥**

ਤ੍ਰੈ-ਗੁਣੀ ਜੀਵ ਸਾਰੇ ਤੇਰੇ ਰਚੇ (ਬਣਾਏ) ਹੋਏ ਹਨ, ਕਿਉਂਕਿ ਤੂੰ ਆਪ ਹੀ ਸਭ ਦਾ ਕਰਤਾ ਹੈਂ, ਜੋ ਤੂੰ ਕਰਹਿ=ਕਰਦਾ ਹੈਂ ਓਹੀ ਕੁਝ ਹੁੰਦਾ ਹੈ।

**ਨਾਨਕ ਰਾਮ ਨਾਮਿ ਨਿਸਤਾਰਾ ਸਬਦੇ ਹਉਮੈ ਖੋਈ ॥੪॥੧੨॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ! ਗੁਰ-ਸ਼ਬਦ ਦੁਆਰਾ ਜਿਸ ਦੀ ਹਉਮੈ ਰੂਪੀ ਮੈਲ ਤੁਸਾਂ ਨੇ ਖੋਈ=ਨਾਸ ਕੀਤੀ ਹੈ, ਰਾਮ ਨਾਮ ਜਪਦਿਆਂ ਹੀ ਉਸ ਦਾ ਸੰਸਾਰ ਸਮੁੰਦ੍ਰ ਤੋਂ ਤਰਨਾ ਹੋਇਆ ਹੈ ॥ ੪ ॥ ੧੨ ॥

**ਸੋਰਠਿ ਮਹਲਾ ੪ ਘਰੁ ੧ ੧ ਓ ਸਤਿਗੁਰ ਪ੍ਰਸਾਦਿ ॥**

**ਉਥਾਨਕਾ:**—ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਸ ਰਾਜਾ "ਇੰਦ੍ਰ" ਚੱਲਕੇ ਆਇਆ ਹੈ, ਉਸ ਨੇ ਕਿਹਾ, "ਉਹ ਪ੍ਰਭੂ ਕਿੱਥੇ ਰਹਿੰਦਾ ਹੈ ?" ਤਾਂ ਗੁਰੂ ਜੀ ਨੇ ਛੇ ਸ਼ਬਦਾਂ ਵਿੱਚ ਉਸ ਨੂੰ ਦੱਸਿਆ, ਕਿ "ਸਰਬ ਰੂਪ ਹੁੰਦਾ ਹੋਇਆ ਉਹ ਪ੍ਰਭੂ ਸਾਰੇ ਭਰਪੂਰ ਹੈ", ਵੇਦਾਂਤ ਦਾ ਸਿਧਾਂਤ ਭੀ ਏਹੋ ਹੈ।

**ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ ॥**

ਪਿਆਰਾ ਪ੍ਰਭੂ ਆਪੇ ਜਗਤ ਨੂੰ ਪੈਦਾ ਕਰਦਾ ਹੈ, ਆਪ ਹੀ ਉਸ ਵਿਚ ਵਰਤ ਰਿਹਾ ਹੈ, ਅਤੇ

ਆਪਣੇ ਪਸਾਰੇ ਤੋਂ ਆਪ ਹੀ ਅਪਾਹੁ=ਨਿਰਲੇਪ ਹੈ। ਅਥਵਾ:-ਪਿਆਰਾ ਪ੍ਰਭੂ ਆਪੇ ਆਪ ਸਾਰੇ ਵਰਤ ਰਿਹਾ ਹੈ, ਤੇ ਆਪੇ ਆਪ ਹੀ ਅਪਾਹੁ=ਨਿਰਲੇਪ ਹੈ।

## ਵਣਜਾਰਾ ਜਗੁ ਆਪਿ ਹੈ ਪਿਆਰਾ ਆਪੇ ਸਾਚਾ ਸਾਹੁ ॥

ਪਿਆਰਾ ਪ੍ਰਭੂ ਆਪੇ ਜਗਤ ਵਿਚ ਵਣਜਾਰਾ* ਰੂਪ ਹੈ, ਸੱਚਾ ਪ੍ਰਭੂ ਆਪ ਹੀ ਸ਼ਾਹ ਰੂਪ ਹੈ। ਅਥਵਾ:-ਪਿਆਰਾ ਪ੍ਰਭੂ ਜਗਤ ਵਿਚ ਆਪ ਜਗਿਆਸੂ ਰੂਪ ਵਣਜਾਰਾ ਹੈ, ਤੇ ਆਪ ਹੀ ਗੁਰੂ ਰੂਪ ਸੱਚਾ ਸ਼ਾਹ ਹੈ।

## ਆਪੇ ਵਣਜੁ ਵਾਪਾਰੀਆ ਪਿਆਰਾ ਆਪੇ ਸਚੁ ਵੇਸਾਹੁ ॥ ੧ ॥

ਪਿਆਰਾ ਪ੍ਰਭੂ ਆਪ ਹੀ ਨਾਮ ਰੂਪ ਵਣਜੁ=ਸੌਦਾ ਹੈ, ਆਪ ਹੀ ਵਾਪਾਰੀ ਜਗਿਆਸੂ ਰੂਪ ਹੈ, ਆਪ ਹੀ ਗੁਰੂ ਸ਼ਾਹ ਪਾਸੋਂ ਸੱਚ ਨਾਮ ਰੂਪ ਸੌਦੇ ਨੂੰ ਵੇਸਾਹੁ=ਖਰੀਦਦਾ ਹੈ ॥ ੧ ॥

## ਜਪਿ ਮਨ ਹਰਿ ਹਰਿ ਨਾਮੁ ਸਲਾਹ ॥

ਹੇ ਮਨ ! ਹਰੀ ਨਾਮ ਨੂੰ ਜਪ, ਅਤੇ ਹਰੀ ਦੀ ਸ਼ਲਾਘਾ ਕਰ।

## ਗੁਰ ਕਿਰਪਾ ਤੇ ਪਾਈਐ ਪਿਆਰਾ ਅੰਮ੍ਰਿਤੁ ਅਗਮ ਅਥਾਹ ॥ ਰਹਾਉ ॥

ਜੋ ਅਗਮ ਅਥਾਹ ਪ੍ਰਭੂ ਅੰਮ੍ਰਿਤੁ=ਮਰਨ ਤੋਂ ਰਹਿਤ ਹੈ, ਉਹ ਪਿਆਰਾ ਪ੍ਰਭੂ ਗੁਰਾਂ ਦੀ ਕਿਰਪਾ ਨਾਲ ਪਾਈਦਾ ਹੈ ॥ ਰਹਾਉ ॥

## ਆਪੇ ਸੁਣਿ ਸਭ ਵੇਖਦਾ ਪਿਆਰਾ ਮੁਖਿ ਬੋਲੇ ਆਪਿ ਮੁਹਾਹੁ ॥

ਪਿਆਰਾ ਪ੍ਰਭੂ ਆਪ ਹੀ ਸਭ ਦੀ ਗੱਲ ਸੁਣਦਾ ਹੈ, ਆਪ ਹੀ ਸਭ ਦੇ ਸ਼ੁਭਾ-ਸ਼ੁਭ ਕਰਮਾਂ ਨੂੰ ਵੇਖਦਾ ਹੈ, ਆਪ ਹੀ ਮੂੰਹ ਤੋਂ ਬੋਲਦਾ ਹੈ ਆਪ ਹੀ ਮੁਹਾਹੁ=ਮੂੰਹ ਰੂਪ ਹੈ।
ਅਥਵਾ:-ਆਪ ਹੀ ਮੁਹਾਹੁ=ਮੋਹਿਆ ਜਾਂਦਾ ਹੈ।

## ਆਪੇ ਉਝੜਿ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ ॥

ਪਿਆਰਾ ਪ੍ਰਭੂ ਆਪ ਹੀ ਸੰਸਾਰ ਉਜਾੜ ਵਿਚ ਪਾਉਂਦਾ ਹੈ, ਅਤੇ ਆਪ ਹੀ ਗੁਰਾਂ ਦੁਆਰੇ ਗਿਆਨ ਵੈਰਾਗ, ਤੇ ਭਗਤੀ ਰੂਪ ਰਾਹੁ=ਰਸਤੇ ਨੂੰ ਵਿਖਾਉਂਦਾ ਹੈ।

## ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਵੇਪਰਵਾਹੁ ॥ ੨ ॥

ਪਿਆਰਾ ਪ੍ਰਭੂ ਆਪੇ ਆਪ ਹੀ ਸਾਰਿਆਂ ਵਿਚ ਪੂਰਨ ਹੈ, ਅਤੇ ਆਪ ਹੀ ਵੇ-ਪਰਵਾਹ ਹੈ।
ਅਥਵਾ:-ਉਹ ਵੇ-ਪਰਵਾਹ ਆਪ ਹੀ ਸਭ ਤੋਂ ਅਸੰਗ ਹੈ ॥ ੩ ॥

---

*ਵਪਾਰ ਕਰਨ ਵਾਲਾ ਸੌਦਾਗਰ, ਭਾਵ ਵਾਪਾਰੀ ਹੈ। ਇੱਧਰ ਨਾਮ ਰੂਪ ਵਸਤੂ ਦਾ ਖਰੀਦਾਰ ਜਗਿਆਸੂ ਰੂਪ ਵਪਾਰੀ ਹੈ।

**ਆਪੇ ਆਪਿ ਉਪਾਇਦਾ ਪਿਆਰਾ ਸਿਰਿ ਆਪੇ ਧੰਧੜੈ ਲਾਹੁ ॥**

ਪਿਆਰਾ ਪ੍ਰਭੂ ਆਪਣੇ ਤੋਂ ਆਪੇ ਆਪ ਹੀ ਸਭ ਨੂੰ ਪੈਦਾ ਕਰਦਾ ਹੈ, ਅਤੇ ਆਪ ਹੀ ਸਿਰ-ਬਸਿਰ ਹਰ ਇੱਕ ਨੂੰ ਧੰਧੜੈ=ਧੰਧਿਆਂ ਵਿਚ ਲਾਉਂਦਾ ਹੈ।

**ਆਪਿ ਕਰਾਏ ਸਾਖਤੀ ਪਿਆਰਾ ਆਪਿ ਮਾਰੇ ਮਰਿ ਜਾਹੁ ॥**

ਪਿਆਰਾ ਪ੍ਰਭੂ ਆਪ ਹੀ ਜਮਾਂ ਤੋਂ ਸਾਖਤੀ=ਤਾੜਨਾ ਕਰਾਉਂਦਾ ਹੈ, ਆਪ ਹੀ ਮਾਰਦਾ ਹੈ ਤੇ ਆਪ ਹੀ ਜੀਵ ਰੂਪ ਹੋਕੇ ਮਰਿ ਜਾਹੁ=ਮਰ ਜਾਂਦਾ ਹੈ।

**ਆਪੇ ਪਤਣੁ ਪਾਤਣੀ ਪਿਆਰਾ ਆਪੇ ਪਾਰਿ ਲੰਘਾਹੁ ॥ ੩ ॥**

ਪਿਆਰਾ ਪ੍ਰਭੂ ਆਪ ਵੈਰਾਗ ਰੂਪ ਪਤਣੁ=ਘਾਟ ਹੈ, ਆਪ ਹੀ ਪਾਤਣੀ=ਮਲਾਹ ਵੈਰਾਗਵਾਨ ਗੁਰੂ ਰੂਪ ਹੈ, ਆਪ ਹੀ ਪਾਰ ਲੰਘਣੇ ਵਾਲਾ ਜਗਿਆਸੂ ਰੂਪ ਹੈ ਤੇ ਪਾਰ ਲੰਘਾਉਣ ਵਾਲਾ ਗੁਰੂ ਰੂਪ ਮਲਾਹ ਹੈ ॥੩॥

**ਆਪੇ ਸਾਗਰੁ ਬੋਹਿਥਾ ਪਿਆਰਾ ਗੁਰੁ ਖੇਵਟੁ ਆਪਿ ਚਲਾਹੁ ॥**

ਪਿਆਰਾ ਪ੍ਰਭੂ ਆਪ ਸੰਸਾਰ ਸਮੁੰਦਰ ਰੂਪ ਹੈ, ਆਪ ਹੀ ਬੋਹਿਥਾ=ਜਹਾਜ਼ ਨਾਮ ਰੂਪ ਹੈ, ਆਪ ਹੀ ਗੁਰੂ ਰੂਪ ਖੇਵਟੁ=ਮਲਾਹ ਹੈ, ਆਪ ਹੀ ਹੁਕਮ ਦੇਕੇ ਨਾਮ-ਜਹਾਜ਼ ਦੇ ਚਲਾਉਣ ਵਾਲਾ ਹੈ।

**ਆਪੇ ਹੀ ਚੜਿ ਲੰਘਦਾ ਪਿਆਰਾ ਕਰਿ ਚੋਜ ਵੇਖੈ ਪਾਤਿਸਾਹੁ ॥**

ਪਿਆਰਾ ਪ੍ਰਭੂ ਆਪ ਹੀ ਜਗਿਆਸੂ ਰੂਪ ਹੋਕੇ ਨਾਮ-ਜਹਾਜ਼ ਉੱਤੇ ਚੜ੍ਹਕੇ ਸੰਸਾਰ ਸਮੁੰਦਰ ਤੋਂ ਪਾਰ ਲੰਘ਼ਦਾ ਹੈ, ਆਪ ਹੀ ਚੋਜਾਂ ਨੂੰ ਕਰ ਰਿਹਾ ਹੈ ਅਤੇ ਆਪ ਹੀ ਪਾਤਸ਼ਾਹ ਰੂਪ ਹੋਕੇ ਵੇਖ ਰਿਹਾ ਹੈ।

**ਆਪੇ ਆਪਿ ਦਇਆਲੁ ਹੈ ਪਿਆਰਾ ਜਨ ਨਾਨਕ ਬਖਸਿ ਮਿਲਾਹੁ ॥੪॥੧॥**

ਗੁਰੂ ਜੀ ਕਥਨ ਕਰਦੇ ਹਨ, ਪਿਆਰਾ ਪ੍ਰਭੂ ਆਪੇ ਆਪ ਦਿਆਲੂ ਹੈ, ਆਪ ਹੀ ਸੇਵਕ-ਜਨਾਂ ਨੂੰ ਬਖਸ਼ਕੇ ਆਪਣੇ ਨਾਲ ਮਿਲਾ ਲੈਂਦਾ ਹੈ ॥ ੪ ॥ ੧ ॥

**[ਪੰਨਾ ੬੦੫] ਸੋਰਠਿ ਮਹਲਾ ੪ ਚਉਥਾ ॥***

**ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ ॥**

ਉਹ ਪ੍ਰਭੂ ਆਪ ਹੀ ਅੰਡਜ, ਜੇਰਜ, ਸੇਤਜ, ਤੇ ਉਤਭੁਜ ਇਹ ਚਾਰ ਖਾਣੀਆਂ ਰੂਪ ਹੋ

---

*ਕਈ ਪਾਠੀ ਸੱਜਣ, ਸੋਰਠਿ ਮਹੱਲਾ ਚਾਰ ਪੜ੍ਹਦੇ ਹਨ, ਉਨ੍ਹਾਂ ਸੱਜਣਾਂ ਦੀ ਗਿਆਤ ਵਾਸਤੇ ਗੁਰੂ ਜੀ ਨੇ ਅੱਖਰਾਂ ਵਿੱਚ ਚਉਥਾ ਲਿਖਕੇ ਦੱਸਿਆ ਹੈ ਕਿ ਚਾਰ ਨਹੀਂ ਪੜ੍ਹਨਾ, ਸੋਰਠਿ ਮਹੱਲਾ ਚਉਥਾ ਹੀ ਪੜ੍ਹਨਾ ਹੈ।

ਰਿਹਾ ਹੈ,* ਆਪ ਹੀ ਨੌ ਖੰਡ ਰੂਪ ਹੋ ਰਿਹਾ ਹੈ, ਅਤੇ ਆਪ ਹੀ ਸਭ ਲੋਕ ਰੂਪ ਹੋ ਰਿਹਾ ਹੈ,

ਅਥਵਾ:–ਚੌਦਾਂ ਲੋਕ ਰੂਪ ਹੋ ਰਿਹਾ ਹੈ।

**ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ ॥**

ਆਪ ਹੀ ਪ੍ਰਾਣਾਂ ਰੂਪੀ, ਅਥਵਾ:–ਸੱਤਾ ਰੂਪੀ ਸੂਤ੍ਰ ਹੈ, ਆਪ ਹੀ ਦੇਹਾਂ ਰੂਪੀ ਬਹੁਤ ਪ੍ਰਕਾਰ ਦੀਆਂ ਮਣੀਆਂ ਹਨ, ਆਪਣੀ ਸ਼ਕਤੀ ਕਰਕੇ ਸਾਰੇ ਜਗਤ ਨੂੰ ਪ੍ਰਾਣਾਂ ਰੂਪੀ ਸੂਤ੍ਰ ਵਿੱਚ ਪਰੋ ਰੱਖਿਆ ਹੈ।

**ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ ॥ ੧ ॥**

ਪਿਆਰਾ ਪ੍ਰਭੂ ਆਪ ਹੀ ਪ੍ਰਾਣਾਂ ਰੂਪੀ ਸੂਤ ਦੇ ਧਾਰਨ ਵਾਲਾ ਹੈ ਅਰਥਾਤ ਜੀਵਾਂ ਰੂਪੀ ਕਾਠ ਦੀਆਂ ਪੁਤਲੀਆਂ ਨੂੰ ਨਚਾਉਣ ਵਾਲਾ ਨਟ ਰੂਪ ਹੈ। ਜਿਸ ਵੇਲੇ ਪ੍ਰਾਣਾਂ ਰੂਪੀ ਸੂਤ ਨੂੰ ਖਿੱਚਦਾ ਹੈ ਤਾਂ ਸਭ ਪੁਤਲੀਆਂ ਢਹਿ ਕੇ ਸੁਆਹ ਦੀ ਢੇਰੀ ਹੋ ਜਾਂਦੀਆਂ ਹਨ ॥ ੧ ॥

**ਮੇਰੇ ਮਨ ਮੈ ਹਰਿ ਬਿਨੁ ਅਵਰੁ ਨ ਕੋਇ ॥**

ਹੇ ਮੇਰੇ ਮਨ ! ਮੈਨੂੰ ਤਾਂ ਹਰੀ ਤੋਂ ਬਿਨਾਂ ਅਵਰੁ=ਹੋਰ ਕੋਈ ਨਹੀਂ ਦਿਸਦਾ।

**ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਪਿਆਰਾ**
**ਕਰਿ ਦਇਆ ਅੰਮ੍ਰਿਤੁ ਮੁਖਿ ਚੋਇ ॥ ਰਹਾਉ ॥**

ਸਭ ਦਾ ਪਿਆਰਾ ਜੋ ਹਰੀ ਹੈ ਉਸ ਦਾ ਨਾਮ ਰੂਪ ਨਿਧਾਨੁ=ਖਜ਼ਾਨਾ ਸਤਿਗੁਰਾਂ ਵਿੱਚ ਹੈ, ਜਿਸ ਉੱਤੇ ਗੁਰੂ ਦਇਆ ਕਰਦੇ ਹਨ ਉਸਦੇ ਮੂੰਹ ਵਿੱਚ ਨਾਮ-ਅੰਮ੍ਰਿਤ ਚੋ ਦੇਂਦੇ ਹਨ ॥ਰਹਾਉ॥

**ਆਪੇ ਜਲ ਥਲਿ ਸਭਤੁ ਹੈ ਪਿਆਰਾ ਪ੍ਰਭੁ ਆਪੇ ਕਰੇ ਸੁ ਹੋਇ ॥**

ਪਿਆਰਾ ਪ੍ਰਭੂ ਆਪ ਹੀ ਜਲ ਥਲ ਆਦਿਕ ਸਾਰੀਆਂ ਜਗ੍ਹਾਂ ਵਿੱਚ ਪੂਰਨ ਹੈ, ਜੋ ਪ੍ਰਭੂ ਆਪੇ ਕਰਦਾ ਹੈ ਓਹੀ ਕੁਝ ਹੁੰਦਾ ਹੈ।

**ਸਭਨਾ ਰਿਜਕੁ ਸਮਾਹਦਾ ਪਿਆਰਾ ਦੂਜਾ ਅਵਰੁ ਨ ਕੋਇ ॥**

ਪਿਆਰਾ ਪ੍ਰਭੂ ਆਪ ਹੀ ਸਾਰਿਆਂ ਨੂੰ ਰਿਜ਼ਕ ਸਮਾਹਦਾ=ਪੁਚਾਉਂਦਾ ਹੈ, ਉਸ ਦੇ ਬਰਾਬਰ ਹੋਰ ਕੋਈ ਦੂਜਾ ਨਹੀਂ ਹੈ।

---

*ਅੰਡਜ=ਅੰਡੇ ਤੋਂ ਪੈਦਾ ਹੋਣ ਵਾਲੀ ਪੰਛੀਆਂ ਦੀ ਖਾਣ ਹੈ।

ਜੇਰਜ=ਰਕਤ ਬਿੰਦ ਤੋਂ ਪੈਦਾ ਹੋਣ ਵਾਲੀ ਮਨੁੱਖ ਤੇ ਪਸੂ ਆਦਿਕਾਂ ਦੀ ਖਾਣ ਹੈ।

ਸੇਤਜ=ਪਸੀਨੇ ਤੋਂ ਪੈਦਾ ਹੋਣ ਵਾਲੀ ਖਾਣੀ, ਜਿਵੇਂ ਮਨੁੱਖ ਦੇ ਪਸੀਨੇ (ਮੁੜ੍ਹਕੇ) ਤੋਂ ਜੂਆਂ, ਲੀਖਾਂ ਆਦਿਕ ਪੈਦਾ ਹੁੰਦੀਆਂ ਹਨ। ਪਸੂਆਂ ਦੇ ਪਸੀਨੇ ਤੋਂ ਚਿੱਚੜ ਆਦਿਕ ਪੈਦਾ ਹੁੰਦੇ ਹਨ। ਬ੍ਰਿਛਾਂ ਦੇ ਪਸੀਨੇ ਤੋਂ ਲਾਖ ਗੂੰਦ ਆਦਿਕ ਪੈਦਾ ਹੁੰਦੀ ਹੈ।

ਪੱਥਰਾਂ ਦੇ ਪਸੀਨੇ ਤੋਂ ਹੀਰੇ ਮਣੀਆਂ ਆਦਿਕ ਹੁੰਦੇ ਹਨ।

ਉਤਭੁਜ=ਪ੍ਰਿਥਵੀ ਤੋਂ ਪੈਦਾ ਹੋਣ ਵਾਲੀ ਉਤਭੁਜ ਖਾਣੀ ਹੈ ਬ੍ਰਿਛ, ਪਹਾੜ, ਖੇਤੀਆਂ ਆਦਿਕ।

**ਆਪੇ ਖੇਲ ਖੇਲਾਇਦਾ ਪਿਆਰਾ ਆਪੇ ਕਰੇ ਸੁ ਹੋਇ ॥ ੨ ॥**

ਪਿਆਰਾ ਪ੍ਰਭੂ ਆਪ ਹੀ ਸਾਰਿਆਂ ਨੂੰ ਖੇਡਾਂ ਖਿਡਾਉਂਦਾ ਹੈ, ਜੋ ਆਪ ਕਰਦਾ ਹੈ ਓਹੀ ਕੁਝ ਹੁੰਦਾ ਹੈ ॥੨॥

**ਆਪੇ ਹੀ ਆਪਿ ਨਿਰਮਲਾ ਪਿਆਰਾ ਆਪੇ ਨਿਰਮਲ ਸੋਇ ॥**

ਪਿਆਰਾ ਪ੍ਰਭੂ ਆਪੇ ਹੀ ਆਪ ਨਿਰਮਲਾ=ਸ਼ੁੱਧ ਸਰੂਪ ਹੈ, ਆਪ ਹੀ ਨਿਰਮਲ=ਉੱਜਲ ਸੋਇ=ਸੋਭਾ ਵਾਲਾ ਹੈ।

**ਆਪੇ ਕੀਮਤਿ ਪਾਇਦਾ ਪਿਆਰਾ ਆਪੇ ਕਰੇ ਸੁ ਹੋਇ ॥**

ਪਿਆਰਾ ਪ੍ਰਭੂ ਆਪਣਿਆਂ ਗੁਣਾਂ ਦੀ ਕੀਮਤ ਨੂੰ ਆਪ ਹੀ ਪਾਉਂਦਾ ਹੈ, ਜੋ ਆਪ ਕਰਦਾ ਹੈ ਓਹੀ ਕੁਝ ਹੁੰਦਾ ਹੈ।

**ਆਪੇ ਅਲਖੁ ਨ ਲਖੀਐ ਪਿਆਰਾ ਆਪਿ ਲਖਾਵੈ ਸੋਇ ॥ ੩ ॥**

ਪਿਆਰਾ ਪ੍ਰਭੂ ਆਪ ਅਲੱਖ ਹੈ ਕਿਸੀ ਤੋਂ ਆਪਣੇ ਆਪ ਲਖੀਐ=ਜਾਣਿਆਂ ਨਹੀਂ ਜਾਂਦਾ, ਜਿਸ ਉਤੇ ਕਿਰਪਾ ਕਰਦਾ ਹੈ ਉਸ ਨੂੰ ਆਪਣਾ ਸਰੂਪ ਲਖਾਵੈ=ਲਖਾਉਂਦਾ (ਜਣਾਉਂਦਾ) ਹੈ ॥ ੩ ॥

**ਆਪੇ ਗਹਿਰ ਗੰਭੀਰੁ ਹੈ ਪਿਆਰਾ ਤਿਸੁ ਜੇਵਡੁ ਅਵਰੁ ਨ ਕੋਇ ॥**

ਪਿਆਰਾ ਪ੍ਰਭੂ ਆਪ ਹੀ ਗਹਿਰ=ਡੂੰਘਾ ਤੇ ਗੰਭੀਰੁ=ਨਿਰਮਲ ਹੈ, ਉਸ ਜੇਡਾ ਹੋਰ ਕੋਈ ਨਹੀਂ ਹੈ।

**ਸਭਿ ਘਟ ਆਪੇ ਭੋਗਵੈ ਪਿਆਰਾ ਵਿਚਿ ਨਾਰੀ ਪੁਰਖ ਸਭੁ ਸੋਇ ॥**

ਪਿਆਰਾ ਪ੍ਰਭੂ ਆਪ ਹੀ ਸਾਰਿਆਂ ਘਟਾਂ ਵਿੱਚ ਭੋਗਾਂ ਨੂੰ ਭੋਗ ਰਿਹਾ ਹੈ, ਸਭ ਇਸਤ੍ਰੀਆਂ ਪੁਰਸ਼ਾਂ ਵਿੱਚ ਉਹ ਪ੍ਰਭੂ ਹੈ।

**ਨਾਨਕ ਗੁਪਤੁ ਵਰਤਦਾ ਪਿਆਰਾ ਗੁਰਮੁਖਿ ਪਰਗਟੁ ਹੋਇ ॥ ੪ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਉਹ ਪਿਆਰਾ ਪ੍ਰਭੂ ਆਪ ਹੀ ਗੁਪਤ ਰੂਪ ਹੋ ਕੇ ਵਰਤ ਰਿਹਾ ਹੈ, ਉਹ ਪ੍ਰਭੂ ਗੁਰਮੁਖਿ=ਗੁਰਾਂ ਦੁਆਰੇ ਪ੍ਰਗਟ ਹੁੰਦਾ ਹੈ ॥ ੪ ॥ ੨ ॥

**ਸੋਰਠਿ ਮਹਲਾ ੪ ॥ ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਥਾਪਿ ਉਥਾਪੈ ॥**

ਉਹ ਪਿਆਰਾ ਪ੍ਰਭੂ ਸਾਰੇ ਆਪੇ ਹੀ ਆਧ ਹੈ, ਉਹ ਆਪ ਹੀ ਸੰਸਾਰ ਨੂੰ ਥਾਪਦਾ ਹੈ ਤੇ ਆਪ ਹੀ ਉਥਾਪੈ=ਨਾਸ ਕਰਦਾ ਹੈ।

**ਆਪੇ ਵੇਖਿ ਵਿਗਸਦਾ ਪਿਆਰਾ ਕਰਿ ਚੋਜ ਵੇਖੈ ਪ੍ਰਭੁ ਆਪੈ ॥**

ਪਿਆਰਾ ਪ੍ਰਭੂ ਆਪ ਹੀ ਚੋਜ=ਕੌਤਕ ਕਰਦਾ ਹੈ, ਆਪ ਹੀ ਵੇਖਦਾ ਹੈ, ਅਤੇ ਆਪ ਹੀ ਵੇਖ ਕੇ ਵਿਗਸਦਾ=ਖੁਸ਼ ਹੁੰਦਾ ਹੈ।

**ਆਪੇ ਵਣਿ ਤਿਣਿ ਸਭਤੁ ਹੈ ਪਿਆਰਾ ਆਪੇ ਗੁਰਮੁਖਿ ਜਾਪੈ ॥ ੧ ॥**

ਪਿਆਰਾ ਪ੍ਰਭੂ ਆਪ ਹੀ ਸਭ ਵਣਾਂ ਤ੍ਰਿਣਾਂ ਵਿੱਚ ਹੈ, ਅਥਵਾ:-ਆਪ ਹੀ ਵਣਿ=ਸਰੀਰ ਤੇ ਤਿਣਿ= ਇੰਦ੍ਰੀਆਂ ਵਿੱਚ ਹੈ, ਉਹ ਪ੍ਰਭੂ ਆਪ ਹੀ ਗੁਰਮੁਖਿ=ਗੁਰਾਂ ਦੁਆਰੇ ਜਾਪੈ=ਜਾਣਿਆ ਜਾਂਦਾ ਹੈ ॥ ੧ ॥

**ਜਪਿ ਮਨ ਹਰਿ ਹਰਿ ਨਾਮ ਰਸਿ ਧ੍ਰਾਪੈ ॥**

ਹੇ ਮਨ ! ਹਰਿ ਹਰਿ ਨਾਮ ਨੂੰ ਜਪ, ਤਾਂ ਤੂੰ ਆਤਮ-ਰਸ ਕਰਕੇ ਧ੍ਰਾਪੈ=ਤ੍ਰਿਪਤ ਹੋ ਜਾਵੇਂਗਾ, ਭਾਵ ਰੱਜ ਜਾਏਂਗਾ ਤੈਨੂੰ ਦੁਨੀਆਂ ਦੇ ਕਿਸੇ ਪਦਾਰਥ ਦੀ ਭੁੱਖ ਨਹੀਂ ਰਹੇਗੀ।

**ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰ ਸਬਦੀ ਚਖਿ ਜਾਪੈ ॥ ਰਹਾਉ ॥**

ਨਾਮ-ਅੰਮ੍ਰਿਤ ਦਾ ਰਸੁ=ਸ੍ਵਾਦ ਮਹਾ=ਵੱਡਾ ਮਿੱਠਾ ਹੈ, ਗੁਰਾਂ ਦੇ ਸਬਦੀ=ਉਪਦੇਸ਼ ਕਰਕੇ ਚੱਖੀਏ ਤਾਂ ਜਾਪੈ=ਜਾਣਿਆਂ ਜਾਂਦਾ ਹੈ ॥ ਰਹਾਉ ॥

**ਆਪੇ ਤੀਰਥੁ ਤੁਲਹੜਾ ਪਿਆਰਾ ਆਪਿ ਤਰੈ ਪ੍ਰਭੁ ਆਪੈ ॥**

ਪਿਆਰਾ ਪ੍ਰਭੂ ਆਪ ਗੰਗਾ ਆਦਿਕ ਤੀਰਥ ਰੂਪ ਹੈ, ਅਥਵਾ:-ਤੀਰਥੁ=ਪਵਿੱਤ੍ਰ ਰੂਪ ਹੈ, ਆਪ ਹੀ ਅਦ੍ਵੈਤ ਨਿਸਚਾ ਰੂਪ ਤੁਲਹਾ* ਹੈ, ਆਪ ਜੀਵ ਰੂਪ ਹੋਕੇ ਤਰਦਾ ਹੈ ਤੇ ਆਪ ਹੀ ਗੁਰੂ ਰੂਪ ਹੋਕੇ ਤਾਰਦਾ ਹੈ।

**ਆਪੇ ਜਾਲੁ ਵਤਾਇਦਾ ਪਿਆਰਾ ਸਭੁ ਜਗੁ ਮਛੁਲੀ ਹਰਿ ਆਪੈ ॥**

ਪਿਆਰਾ ਪ੍ਰਭੂ ਆਪ ਹੀ ਮੋਹ ਰੂਪੀ ਜਾਲ ਨੂੰ ਜੀਵਾਂ ਉਪਰ ਵਤਾਇਦਾ=ਫੇਰਦਾ ਹੈ, ਸਾਰਾ ਜਗਤ ਮੱਛੀ ਰੂਪ ਹੈ, ਹਰੀ ਆਪ ਹੀ ਪਦਾਰਥਾਂ ਰੂਪੀ ਹਰਿ=ਜਲ ਹੋ ਰਿਹਾ ਹੈ।

**ਆਪਿ ਅਭੁਲੁ ਨ ਭੁਲਈ ਪਿਆਰਾ ਅਵਰੁ ਨ ਦੂਜਾ ਜਾਪੈ ॥ ੨ ॥**

ਪਿਆਰਾ ਪ੍ਰਭੂ ਆਪ ਅਭੁੱਲ ਹੈ, ਕਦੇ ਭੁੱਲਦਾ ਨਹੀਂ ਹੈ, ਹੋਰ ਕੋਈ ਦੂਜਾ ਉਸ ਵਰਗਾ ਜਾਪਦਾ ਨਹੀਂ ਹੈ ॥ ੨ ॥ ਯਥਾ-ਭੁਲਣ ਅੰਦਰ ਸਭ ਕੋ ਅਭੁਲ ਗੁਰੂ ਕਰਤਾਰ ॥

**ਆਪੇ ਸਿੰਙੀ ਨਾਦੁ ਹੈ ਪਿਆਰਾ ਧੁਨਿ ਆਪਿ ਵਜਾਏ ਆਪੈ ॥**

ਪਿਆਰਾ ਪ੍ਰਭੂ ਆਪ ਹੀ ਪ੍ਰਤੱਖ ਜੋਗੀਆਂ ਦੀ ਸਿੰਙੀ ਰੂਪ ਹੈ ਆਪ ਹੀ ਨਾਦੁ=ਸੰਖ ਰੂਪ ਹੈ, ਆਪ ਹੀ ਵਜਾਉਂਦਾ ਹੈ, ਆਪ ਹੀ ਧੁਨ (ਅਵਾਜ਼) ਰੂਪ ਹੋ ਰਿਹਾ ਹੈ। ਅਥਵਾ:-ਪਿਆਰਾ ਪ੍ਰਭੂ ਆਪ ਹੀ ਸਿੰਙੀ=ਬਿਰਤੀ ਰੂਪ ਹੈ, ਆਪ ਹੀ ਨਾਦੁ=ਉਪਦੇਸ਼ ਰੂਪ ਹੈ, ਆਪੇ ਆਪ ਹੀ ਧੁਨਿ=ਬਾਣੀ ਨੂੰ ਵਜਾਏ=ਉਚਾਰਦਾ ਹੈ।

**ਆਪੇ ਜੋਗੀ ਪੁਰਖੁ ਹੈ ਪਿਆਰਾ ਆਪੇ ਹੀ ਤਪੁ ਤਾਪੈ ॥**

ਪਿਆਰਾ ਪ੍ਰਭੂ ਆਪ ਹੀ ਜੋਗੀ ਪੁਰਖੁ ਹੈ, ਅਤੇ ਆਪ ਹੀ ਤਪ ਦੇ ਤਪਣੇ ਵਾਲਾ ਹੈ।

**ਆਪੇ ਸਤਿਗੁਰੁ ਆਪਿ ਹੈ ਚੇਲਾ ਉਪਦੇਸੁ ਕਰੈ ਪ੍ਰਭੁ ਆਪੈ ॥ ੩ ॥**

ਪਿਆਰਾ ਪ੍ਰਭੂ ਆਪੇ ਸਤਿਗੁਰੂ ਰੂਪ ਹੈ ਆਪ ਹੀ ਚੇਲਾ ਰੂਪ ਹੈ, ਪ੍ਰਭੂ ਆਪ ਹੀ ਉਪਦੇਸ਼ ਕਰਨ ਵਾਲਾ ਹੈ।੩।

---

*ਤੁਲਹਾ ਹੁੰਦਾ ਹੈ ਨਦੀ ਤੋਂ ਪਾਰ ਹੋਣ ਵਾਸਤੇ, ਕਾਠ ਨੂੰ ਰੱਸਿਆਂ ਨਾਲ ਬੰਨ੍ਹ ਲੈਂਦੇ ਹਨ ਓਸੇ ਨੂੰ "ਤੁਲਹਾ" ਕਹਿੰਦੇ ਹਨ।

‡ਸਿੰਙੀ=ਜੋਗੀਆਂ ਦੀ ਤੁਰੀ ਜਿਸਨੂੰ ਜੋਗੀ ਲੋਕ ਵਜਾਉਂਦੇ ਹਨ, ਅਸਲ ਇਹ ਹਰਨ ਦਾ ਸਿੰਙ ਹੁੰਦਾ ਹੈ।

**ਆਪੇ ਨਾਉ ਜਪਾਇਦਾ ਪਿਆਰਾ ਆਪੇ ਹੀ ਜਪੁ ਜਾਪੈ ॥**

ਪਿਆਰਾ ਪ੍ਰਭੂ ਆਪੇ ਨਾਮ ਜਪਵਾਉਂਦਾ ਹੈ, ਅਤੇ ਆਪ ਹੀ ਜਪ ਨੂੰ ਜਾਪੈ=ਜਪਦਾ ਹੈ।

**ਆਪੇ ਅੰਮ੍ਰਿਤੁ ਆਪਿ ਹੈ ਪਿਆਰਾ ਆਪੇ ਹੀ ਰਸੁ ਆਪੈ ॥**

ਪਿਆਰਾ ਪ੍ਰਭੂ ਆਪੇ ਅੰਮ੍ਰਿਤ ਰੂਪ ਹੈ, ਆਪ ਹੀ ਪਿਆਰਾ=ਪਿਆਲਾ ਹੈ, ਆਪ ਹੀ ਅੰਮ੍ਰਿਤ-ਰਸ ਨੂੰ ਆਪੈ=ਪਾਨ ਕਰਦਾ ਹੈ। ਅਥਵਾ:-ਆਪਣੇ ਆਪ ਹੀ ਅੰਮ੍ਰਿਤ-ਰਸ ਨੂੰ ਲੈਂਦਾ ਹੈ।

**ਆਪੇ ਆਪਿ ਸਲਾਹਦਾ ਪਿਆਰਾ ਜਨ ਨਾਨਕ ਹਰਿ ਰਸਿ ਧ੍ਰਾਪੈ ॥ ੪ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਪਿਆਰਾ ਪ੍ਰਭੂ ਆਪਣੇ ਨੂੰ ਆਪ ਹੀ ਸਲਾਹੁੰਦਾ ਹੈ, ਇਸ ਰਸ ਕਰਕੇ ਹਰੀ ਆਪ ਹੀ ਧ੍ਰਾਪੈ=ਤ੍ਰਿਪਤ ਹੁੰਦਾ ਹੈ।

ਅਥਵਾ:-ਗੁਰਮੁਖ-ਜਨ ਹਰੀ ਨਾਮ-ਰਸ ਨੂੰ ਪੀ ਕੇ ਧ੍ਰਾਪੈ=ਤ੍ਰਿਪਤ ਹੁੰਦੇ ਹਨ ॥ ੪ ॥ ੩ ॥

**ਸੋਰਠਿ ਮਹਲਾ ੪ ॥**

**ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ ॥**

ਪਿਆਰਾ ਪ੍ਰਭੂ ਆਪੇ ਕੰਡਾ ਰੂਪ ਹੈ, ਆਪ ਤਰਾਜੀ=ਤੱਕੜੀ ਰੂਪ ਹੈ, ਆਪ ਹੀ ਤੋਲਿ=ਵੱਟਾ ਰੂਪ ਹੈ, ਆਪ ਹੀ ਤੋਲਾਣੇ ਵਾਲਾ ਹੈ। ਅਥਵਾ:-ਪਿਆਰਾ ਪ੍ਰਭੂ ਆਪੇ ਪ੍ਰੇਮ ਰੂਪੀ ਕੰਡਾ ਹੈ, ਆਪੇ ਬੁੱਧੀ ਰੂਪ ਤੱਕੜੀ ਹੈ, ਆਪ ਹੀ ਵਿਚਾਰ ਰੂਪੀ ਤੋਲਿ=ਵੱਟੇ ਨਾਲ ਤੋਲਾਇਆ=ਵਿਚਾਰ ਕਰਾਉਂਦਾ ਹੈ।

**ਆਪੇ ਸਾਹੁ ਆਪੇ ਵਣਜਾਰਾ ਆਪੇ ਵਣਜੁ ਕਰਾਇਆ ॥**

ਆਪੇ ਸ਼ਾਹ ਰੂਪ ਹੈ ਆਪੇ ਵਣਜਾਰਾ=ਵਪਾਰੀ ਹੈ ਅਤੇ, ਆਪ ਹੀ ਦਲਾਲ ਰੂਪ ਹੋ ਕੇ ਸੌਦਾ ਕਰਾਉਂਦਾ ਹੈ। ਅਥਵਾ:-ਆਪੇ ਸਾਹੁ=ਗੁਰੂ ਰੂਪ ਹੈ, ਆਪ ਹੀ ਵਣਜਾਰਾ=ਜਗਿਆਸੂ ਰੂਪ ਹੈ, ਆਪ ਹੀ ਜਗਿਆਸੂ ਨੂੰ ਗੁਰਾਂ ਪਾਸੋਂ ਨਾਮ ਰੂਪ ਸੌਦਾ ਕਰਵਾਉਂਦਾ ਹੈ।

**ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ* ਚੜਾਇਆ ॥ ੧ ॥**

ਪਿਆਰੇ ਪ੍ਰਭੂ ਨੇ ਆਪ ਹੀ ਚਾਰ ਤੱਤਾਂ ਰੂਪੀ ਟੰਕੁ=ਚਾਰ ਮਾਸੇ ਨੂੰ ਪਿੱਛੇ ਚਾੜ੍ਹ ਕੇ ਭਾਵ ਚਾਰ ਤੱਤਾਂ ਨੂੰ ਰਚਕੇ ਉਨ੍ਹਾਂ ਦੁਆਰੇ ਫਿਰ ਆਪ ਹੀ ਧਰਤੀ ਸਾਜਣਾ ਕੀਤੀ ਹੈ। ਅਥਵਾ:-ਪਿਆਰੇ ਪ੍ਰਭੂ ਨੇ ਆਪ ਹੀ ਬੁੱਧੀ ਰੂਪ ਧਰਤੀ ਸਾਜੀ ਹੈ ਪਿੱਛੇ ਚਾਰ ਸਾਧਨਾਂ† ਰੂਪੀ, ਵਾ:-ਚਾਰੇ ਮਹਾਂ ਵਾਕਾਂ‡ ਰੂਪੀ ਟੰਕ ਚੜ੍ਹਾਕੇ ॥੧॥

---

*ਟੰਕੁ-ਚਾਰ ਮਾਸਿਆਂ ਦਾ ਇਕ ਵੱਟਾ ਹੁੰਦਾ ਹੈ। ਅਥਵਾ:-ਸਾਢੇ ਤਿੰਨ ਮਾਸਿਆਂ ਦਾ ਭੀ ਟੰਕ ਹੁੰਦਾ ਹੈ।

ਇਸ ਤਰਫ ਓਅੰਕ੍ਰਾਰ ਮੰਤ੍ਰ ਦੀਆਂ ਜੋ ਸਾਢੇ ਤਿੰਨ ਮਾਤ੍ਰਾਂ ਹਨ (ਅਕਾਰ, ਉਕਾਰ, ਮਕਾਰ, ਅਰਧ ਬਿੰਦ) ਉਸ ਦੀ ਸੱਤਾ ਸਫੁਰਤੀ ਰੂਪੀ ਟੰਕ ਨੂੰ ਪਿੱਛੇ ਚਾੜ੍ਹਕੇ ਪਿਆਰੇ ਪ੍ਰਭੂ ਨੇ ਆਪ ਹੀ ਧਰਤੀ ਰੂਪ ਸਾਰੀ ਸ੍ਰਿਸ਼ਟੀ ਸਾਜਣਾ ਕੀਤੀ ਹੈ।

†ਚਾਰ ਸਾਧਨ:-੧. ਵੈਰਾਗ, ੨. ਵਿਵੇਕ, ੩. ਖਟ ਸੰਪੱਤੀ, ੪, ਮਮੋਖ ਇੱਛਾ।

‡ਚਾਰ ਮਹਾਂ ਵਾਕ:-੧. "ਪ੍ਰਗਜਾਨਮਾਨੰਦ ਬ੍ਰਹਮ" (ਰਿਗ ਵੇਦ)। ੨. ਅਹੰ ਬ੍ਰਹਮਾਸਮੀ" (ਯਜੁਰ ਵੇਦ)। ੩. "ਤਤ੍ਵਮਸੀ" (ਸ਼ਾਮਵੇਦ)। ੪. "ਅਯੰਆਤਮ ਬ੍ਰਹਮ" (ਅਥਰਬਣ ਵੇਦ)।

ਇਹ ਚਾਰੇ ਵੇਦਾਂ ਦੇ ਚਾਰ ਮਹਾ ਵਾਕਾਂ ਰੂਪ ਟੰਕ ਪਿੱਛੇ ਚੜ੍ਹਾਉਣਾ ਕੀਤਾ ਹੈ।

**ਮੇਰੇ ਮਨ ਹਰਿ ਹਰਿ ਧਿਆਇ ਸੁਖੁ ਪਾਇਆ ॥**

ਮੇਰੇ ਮਨ ਨੇ ਹਰਿ ਹਰਿ ਨਾਮ ਨੂੰ ਧਿਆ ਕੇ ਹੀ ਸੁਖ ਪਾਇਆ ਹੈ।

**ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ ਗੁਰਿ ਪੂਰੈ ਮੀਠਾ ਲਾਇਆ ॥ ਰਹਾਉ ॥**

ਪਿਆਰੇ ਹਰਿ ਹਰਿ ਦਾ ਜੋ ਨਾਮ ਰੂਪ ਨਿਧਾਨੁ=ਖਜ਼ਾਨਾ ਹੈ, ਉਹ ਪੂਰਿਆਂ ਗੁਰਾਂ ਨੇ ਮੈਨੂੰ ਮਿੱਠਾ ਲਗਾਇਆ ਹੈ ॥ ਰਹਾਉ ॥

**ਆਪੇ ਧਰਤੀ ਆਪਿ ਜਲੁ ਪਿਆਰਾ ਆਪੇ ਕਰੇ ਕਰਾਇਆ ॥**

ਪਿਆਰਾ ਪ੍ਰਭੂ ਆਪੇ ਧਰਤੀ ਰੂਪ ਹੈ, ਆਪੇ ਜਲ ਰੂਪ ਹੈ ਆਪ ਹੀ ਸਭ ਕੁਝ ਕਰਦਾ ਕਰਾਉਂਦਾ ਹੈ।

**[ਪੰਨਾ ੬੦੬]**

**ਆਪੇ ਹੁਕਮਿ ਵਰਤਦਾ ਪਿਆਰਾ ਜਲੁ ਮਾਟੀ ਬੰਧਿ ਰਖਾਇਆ ॥**

ਪਿਆਰਾ=ਪਰਮੇਸ਼ਰ ਆਪਣੇ ਹੁਕਮ ਵਿਚ ਆਪ ਹੀ ਵਰਤ ਰਿਹਾ ਹੈ, ਪਾਣੀ ਵਿਚ ਮਿੱਟੀ ਨੂੰ ਬੰਧਿ=ਬੰਨ੍ਹ ਕੇ ਰੱਖਿਆ ਹੋਇਆ ਹੈ। ਦਸ ਹਿੱਸੇ ਪਾਣੀ ਵਿਚ ਇੱਕ ਹਿੱਸਾ ਧਰਤੀ ਹੈ, ਪਰ ਪ੍ਰਭੂ ਦੇ ਹੁਕਮ ਕਰ ਕੇ ਪਾਣੀ ਧਰਤੀ ਨੂੰ ਡੋਬਦਾ ਨਹੀਂ ਹੈ।

**ਆਪੇ ਹੀ ਭਉ ਪਾਇਦਾ ਪਿਆਰਾ ਬੰਨਿ ਬਕਰੀ ਸੀਹੁ ਹਢਾਇਆ ॥ ੨ ॥**

ਪਿਆਰਾ ਪ੍ਰਭੂ ਆਪ ਹੀ ਸਾਰਿਆਂ ਨੂੰ ਭਉ=ਡਰ ਪਾਂਵਦਾ ਹੈ, ਬੱਕਰੀ ਤੇ ਸੀਹੁ=ਸ਼ੇਰ ਨੂੰ ਬੰਨਿ=ਬੰਨ੍ਹ ਕੇ ਹਢਾਇਆ=ਫਿਰਾਇਆ ਹੈ। ਅਰਥਾਤ ਬੱਕਰੀ ਸਮਾਨ ਧਰਤੀ ਹੈ ਸ਼ੇਰ ਵਾਂਗ ਜਲ ਹੈ ਭਾਵੇਂ ਆਪਸ ਵਿਚ ਵਿਰੋਧੀ ਹਨ, ਪਰ ਪ੍ਰਭੂ ਦੇ ਹੁਕਮ ਕਰਕੇ ਇਕੱਠੇ ਰਹਿੰਦੇ ਹਨ ॥ ੨ ॥

**ਆਪੇ ਕਾਸਟ ਆਪਿ ਹਰਿ ਪਿਆਰਾ ਵਿਚਿ ਕਾਸਟ ਅਗਨਿ ਰਖਾਇਆ ॥**

ਪਿਆਰਾ ਪ੍ਰਭੂ ਆਪੇ ਕਾਸਟ=ਲੱਕੜ ਰੂਪ ਹੈ, ਆਪ ਹੀ ਹਰਿ=ਅੱਗ ਰੂਪ ਹੈ, ਅਤੇ ਉਸਨੇ ਆਪ ਹੀ ਕਾਸਟ=ਲੱਕੜਾਂ ਵਿਚ ਅੱਗ ਨੂੰ ਰੱਖਿਆ ਹੋਇਆ ਹੈ।

ਨੋਟ :–ਇੱਥੇ "ਹਰਿ" ਪਦ ਦਾ ਅਰਥ ਸੰਕੇਤੀ ਅੱਗ ਹੈ।

**ਆਪੇ ਹੀ ਆਪਿ ਵਰਤਦਾ ਪਿਆਰਾ ਭੈ ਅਗਨਿ ਨ ਸਕੈ ਜਲਾਇਆ ॥**

ਪਿਆਰਾ ਪ੍ਰਭੂ ਆਪੇ ਹੀ ਆਪ ਸਾਰੇ ਵਰਤ ਰਿਹਾ ਹੈ, ਜਿਸ ਦੇ ਭੈ=ਡਰ ਕਰਕੇ ਅਗਨਿ=ਅੱਗ ਲੱਕੜਾਂ ਨੂੰ ਜਲਾਇਆ=ਸਾੜ ਨਹੀਂ ਸਕੈ=ਸਕਦੀ।

**ਆਪੇ ਮਾਰਿ ਜੀਵਾਇਦਾ ਪਿਆਰਾ ਸਾਹ ਲੈਦੇ ਸਭਿ ਲਵਾਇਆ ॥ ੩ ॥**

ਪਿਆਰਾ ਪ੍ਰਭੂ ਆਪੇ ਮਾਰਦਾ ਹੈ ਆਪੇ ਜੀਵਾਉਂਦਾ ਹੈ, ਉਸ ਦੇ ਲਵਾਇਆ=ਦਿਵਾਏ ਹੋਏ ਸਾਰੇ ਸਾਹ=ਸੁਆਸ ਲੈਂਦੇ ਹਨ ॥ ੩ ॥

## ਆਪੇ ਤਾਣੁ ਦੀਬਾਣੁ ਹੈ ਪਿਆਰਾ ਆਪੇ ਕਾਰੈ ਲਾਇਆ ॥

ਪਿਆਰਾ ਪ੍ਰਭੂ ਆਪੇ ਤਨ ਦਾ ਤਾਣੁ=ਬਲ ਰੂਪ ਹੈ, ਆਪੇ ਮਨ ਦਾ ਦੀਬਾਣੁ=ਆਸਰਾ ਰੂਪ ਹੈ, ਉਸ ਨੇ ਆਪ ਹੀ ਸਾਰਿਆਂ ਨੂੰ ਕਾਰੈ=ਕੰਮਾਂ ਵਿਚ ਲਗਾਇਆ ਹੋਇਆ ਹੈ ।

## ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ ਜਿਉ ਹਰਿ ਪ੍ਰਭ ਮੇਰੇ ਭਾਇਆ ॥

ਹੇ ਪਿਆਰੇ ! ਜਿਵੇਂ ਆਪ ਚਲਾਉਂਦਾ ਹੈ ਤਿਵੇਂ ਚੱਲਣਾ ਹੁੰਦਾ ਹੈ, ਮੇਰੇ ਪਿਆਰੇ ਹਰੀ ਪ੍ਰਭੂ ਨੂੰ ਜਿਵੇਂ ਭਾਇਆ ਹੈ ਤਿਵੇਂ ਹੋ ਰਿਹਾ ਹੈ ।

## ਆਪੇ ਜੰਤੀ ਜੰਤੁ ਹੈ ਪਿਆਰਾ ਜਨ ਨਾਨਕ ਵਜਹਿ ਵਜਾਇਆ ॥ ੪ ॥ ੪ ॥

ਪਿਆਰਾ ਪ੍ਰਭੂ ਆਪੇ ਜੰਤੀ=ਵਜੰਤ੍ਰੀ ਰੂਪ ਅਰਥਾਤ ਵਾਜਿਆਂ ਦੇ ਵਜਾਉਣ ਵਾਲਾ ਹੈ, ਆਪ ਹੀ ਜੰਤੁ=ਵਾਜਾ ਰੂਪ ਹੈ, ਉਸਦੇ ਵਜਾਏ ਹੋਏ ਸਾਰੇ ਵਾਜੇ ਵੱਜ ਰਹੇ ਹਨ ।

ਅਥਵਾ :-ਪਿਆਰਾ ਪ੍ਰਭੂ ਆਪ ਹੀ ਜੰਤੀ=ਈਸ਼੍ਵਰ ਰੂਪ ਹੈ, ਆਪ ਹੀ ਜੰਤੁ=ਜੀਵ ਰੂਪ ਹੈ, ਉਸਦੇ ਵਜਾਇਆ=ਬੁਲਾਏ ਹੋਏ ਸਾਰੇ ਵਜਹਿ=ਬੋਲ ਰਹੇ ਹਨ ॥ ੪ ॥ ੪ ॥

## ਸੋਰਠਿ ਮਹਲਾ ੪ ॥

## ਆਪੇ ਸ੍ਰਿਸਟਿ ਉਪਾਇਦਾ ਪਿਆਰਾ ਕਰਿ ਸੂਰਜੁ ਚੰਦੁ ਚਾਨਾਣੁ ॥

ਪਿਆਰਾ ਪ੍ਰਭੂ ਆਪੇ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ, ਆਪ ਹੀ ਸ੍ਰਿਸ਼ਟੀ ਵਿਚ ਸੂਰਜ ਚੰਦ੍ਰਮਾ ਦਾ ਚਾਨਾਣੁ=ਪ੍ਰਕਾਸ਼ ਕਰਦਾ ਹੈ । ਅਥਵਾ :-ਪਿਆਰਾ ਪ੍ਰਭੂ ਆਪ ਹੀ ਸ੍ਰਿਸਟਿ=ਸਤਸੰਗ ਨੂੰ ਪੈਦਾ ਕਰਦਾ ਹੈ, ਆਪ ਹੀ ਸੂਰਜੁ ਚੰਦੁ=ਗਿਆਨ ਵੈਰਾਗ ਦਾ ਚਾਨਣ ਕਰਦਾ ਹੈ ।

ਅਥਵਾ :-ਆਪ ਹੀ ਸ੍ਰਿਸ਼ਟੀ ਵਿਚ ਜੀਵਾਂ ਨੂੰ ਪੈਦਾ ਕਰਦਾ ਹੈ, ਆਪ ਹੀ ਸੂਰਜੁ ਚੰਦੁ=ਸੱਜੇ ਖੱਬੇ ਨੇਤ੍ਰ ਵਿਚ ਪ੍ਰਕਾਸ਼ ਕਰਦਾ ਹੈ ਭਾਵ-ਇਨ੍ਹਾਂ ਅੱਖਾਂ ਵਿਚ ਰੌਸ਼ਨੀ ਆਪ ਹੀ ਦੇਂਦਾ ਹੈ ।

## ਆਪਿ ਨਿਤਾਣਿਆ ਤਾਣੁ ਹੈ ਪਿਆਰਾ ਆਪਿ ਨਿਮਾਣਿਆ ਮਾਣੁ ॥

ਪਿਆਰਾ ਪ੍ਰਭੂ ਆਪ ਹੀ ਨਿਤਾਣਿਆਂ ਦਾ ਤਾਣੁ=ਬਲ ਰੂਪ ਹੈ, ਅਤੇ ਆਪ ਹੀ ਨਿਮਾਣਿਆਂ ਨੂੰ ਮਾਣ ਦੇਣ ਵਾਲਾ ਹੈ ।

## ਆਪਿ ਦਇਆ ਕਰਿ ਰਖਦਾ ਪਿਆਰਾ ਆਪੇ ਸੁਘੜੁ ਸੁਜਾਣੁ ॥ ੧ ॥

ਪਿਆਰਾ ਪ੍ਰਭੂ ਆਪ ਹੀ ਦਇਆ ਦ੍ਰਿਸ਼ਟੀ ਕਰਕੇ ਰੱਖਿਆ ਕਰਦਾ ਹੈ, ਅਤੇ ਆਪ ਹੀ ਸ੍ਰੇਸ਼ਟ ਘਾੜਤ ਤੇ ਘੜਣ ਨੂੰ ਸੁਜਾਣੁ=ਚਤੁਰ ਹੈ ॥ ੧ ॥

## ਮੇਰੇ ਮਨ ਜਪਿ ਰਾਮ ਨਾਮੁ ਨੀਸਾਣੁ ॥

ਹੇ ਮੇਰੇ ਮਨ ! ਤੂੰ ਨੀਸਾਣੁ=ਪ੍ਰਗਟ ਹੋਕੇ ਰਾਮ ਨਾਮ ਨੂੰ ਜਪ । ਵਾ :-ਨੀਸਾਣੁ=ਪ੍ਰਵਾਨਾ ਰੂਪ ਜੋ ਰਾਮ ਨਾਮ ਹੈ ਉਸ ਨੂੰ ਜਪ ।

**ਸਤਸੰਗਤਿ ਮਿਲਿ ਧਿਆਇ ਤੂ ਹਰਿ ਹਰਿ ਬਹੁੜਿ ਨ ਆਵਣ ਜਾਣੁ ॥ਰਹਾਉ॥**

ਤੂੰ ਸਤ ਸੰਗਤ ਨਾਲ ਮਿਲ ਕੇ ਹਰਿ ਹਰਿ ਨਾਮ ਨੂੰ ਧਿਆਉਣਾ ਕਰ, ਬਹੁੜਿ=ਫਿਰ ਤੇਰਾ ਆਉਣਾ ਜਾਣਾ ਨਹੀਂ ਹੋਵੇਗਾ ॥ ਰਹਾਉ ॥

**ਆਪੇ ਹੀ ਗੁਣ ਵਰਤਦਾ ਪਿਆਰਾ ਆਪੇ ਹੀ ਪਰਵਾਣੁ ॥**

ਪਿਆਰਾ ਪ੍ਰਭੂ ਆਪ ਹੀ (ਰਜੋ, ਸਤੋ, ਤਮੋ) ਤਿੰਨ ਗੁਣ ਰੂਪ ਹੋ ਕੇ ਵਰਤ ਰਿਹਾ ਹੈ, ਉਨ੍ਹਾਂ ਦੁਆਰੇ ਜੋ ਰਚਨਾ ਰਚੀ ਹੈ ਉਸ ਨੂੰ ਆਪ ਹੀ ਪ੍ਰਵਾਨ ਕਰਦਾ ਹੈ।

**ਆਪੇ ਬਖਸ ਕਰਾਇਦਾ ਪਿਆਰਾ ਆਪੇ ਸਚੁ ਨੀਸਾਣੁ ॥**

ਪਿਆਰਾ ਪ੍ਰਭੂ ਆਪ ਹੀ ਗੁਰਾਂ ਪਾਸੋਂ ਬਖ਼ਸ਼ਸ਼ ਕਰਾਉਂਦਾ ਹੈ, ਆਪ ਹੀ ਨਾਮ ਰੂਪੀ ਸੱਚਾ ਨੀਸਾਣੁ= ਪ੍ਰਵਾਨਾ ਹੈ। ਅਥਵਾ :-ਸੱਚਾ ਪ੍ਰਭੂ ਆਪ ਹੀ ਸਾਰੇ ਨੀਸਾਣੁ=ਪ੍ਰਗਟ ਹੈ।

**ਆਪੇ ਹੁਕਮਿ ਵਰਤਦਾ ਪਿਆਰਾ ਆਪੇ ਹੀ ਫੁਰਮਾਣੁ ॥ ੨ ॥**

ਪਿਆਰਾ ਪ੍ਰਭੂ ਆਪ ਹੀ ਹੁਕਮ ਵਿਚ ਵਰਤਦਾ=ਤੁਰਦਾ ਹੈ, ਅਤੇ ਆਪ ਹੀ ਫੁਰਮਾਣੁ=ਹੁਕਮ ਕਰਦਾ ਹੈ।੨।

**ਆਪੇ ਭਗਤਿ ਭੰਡਾਰ ਹੈ ਪਿਆਰਾ ਆਪੇ ਦੇਵੈ ਦਾਨੁ ॥**

ਪਿਆਰਾ ਪ੍ਰਭੂ ਆਪ ਹੀ ਭਗਤੀ ਦਾ ਭੰਡਾਰਾ ਗੁਰੂ ਰੂਪ ਹੈ, ਅਤੇ ਆਪ ਹੀ ਭਗਤੀ ਦਾ ਦਾਨ ਦੇਂਦਾ ਹੈ।

**ਆਪੇ ਸੇਵ ਕਰਾਇਦਾ ਪਿਆਰਾ ਆਪਿ ਦਿਵਾਵੈ ਮਾਣੁ ॥**

ਪਿਆਰਾ ਪ੍ਰਭੂ ਆਪ ਹੀ ਸੇਵਾ ਕਰਾਉਂਦਾ ਹੈ, ਅਤੇ ਆਪ ਹੀ ਮਾਣ ਦਿਵਾਵੈ=ਦਿਵਾਉਂਦਾ ਹੈ।

**ਆਪੇ ਤਾੜੀ ਲਾਇਦਾ ਪਿਆਰਾ ਆਪੇ ਗੁਣੀ ਨਿਧਾਨੁ ॥ ੩ ॥**

ਪਿਆਰਾ ਪ੍ਰਭੂ ਆਪ ਹੀ ਤਾੜੀ=ਸਮਾਧੀ ਲਾਉਂਦਾ ਹੈ, ਅਤੇ ਆਪ ਹੀ ਸ਼ੁਭ-ਗੁਣਾਂ ਦਾ ਨਿਧਾਨੁ=ਖਜ਼ਾਨਾ ਹੈ ॥ ੩ ॥

**ਆਪੇ ਵਡਾ ਆਪਿ ਹੈ ਪਿਆਰਾ ਆਪੇ ਹੀ ਪਰਧਾਣੁ ॥**

ਪਿਆਰਾ ਪ੍ਰਭੂ ਆਪੇ ਆਪ ਸਭ ਤੋਂ ਵੱਡਾ ਹੈ, ਅਥਵਾ :-ਆਪੇ ਵੱਡਾ ਹੈ, ਆਪ ਹੀ ਸਭ ਦਾ ਪਿਆਰਾ ਹੈ, ਅਤੇ ਆਪ ਹੀ ਸਾਰਿਆਂ ਵਿਚੋਂ ਪਰਧਾਣੁ=ਮੁਖੀ ਹੈ।

**ਆਪੇ ਕੀਮਤਿ ਪਾਇਦਾ ਪਿਆਰਾ ਆਪੇ ਤੁਲੁ ਪਰਵਾਣੁ ॥**

ਪਿਆਰਾ ਪ੍ਰਭੂ ਆਪਣੀ ਕੀਮਤ ਨੂੰ ਆਪ ਹੀ ਪਾਉਂਦਾ ਹੈ, ਆਪ ਹੀ ਤੁਲੁ=ਤੱਕੜੀ ਤੇ ਪਰਵਾਣੁ= ਵੱਟਾ ਰੂਪ ਹੈ। ਅਥਵਾ :-ਆਪ ਹੀ ਬੁੱਧੀ ਰੂਪ ਤੱਕੜੀ ਹੈ, ਆਪ ਹੀ ਵਿਚਾਰ ਰੂਪੀ ਪਰਵਾਣੁ=ਵੱਟਾ ਹੈ।

**ਆਪੇ ਅਤੁਲੁ ਤੁਲਾਇਦਾ ਪਿਆਰਾ ਜਨ ਨਾਨਕ ਸਦ ਕੁਰਬਾਣੁ ॥ ੪ ॥ ੫ ॥**

ਪਿਆਰਾ ਪ੍ਰਭੂ ਆਪ ਹੀ ਆਪਣੇ ਅਤੁੱਲ ਸਰੂਪ ਨੂੰ ਤੁਲਾਇਦਾ=ਵਿਚਰਾਉਂਦਾ ਹੈ, ਮੈਂ ਜਨ ਉਸ ਤੋਂ ਸਦਾ ਕੁਰਬਾਨ ਜਾਂਦਾ ਹਾਂ ॥ ੪ ॥ ੫ ॥

**ਸੋਰਠਿ ਮਹਲਾ ੪ ॥ ਆਪੇ ਸੇਵਾ ਲਾਇਦਾ ਪਿਆਰਾ ਆਪੇ ਭਗਤਿ ਉਮਾਹਾ ॥**

ਪਿਆਰਾ ਪ੍ਰਭੂ ਆਪੇ ਸੇਵਾ ਵਿਚ ਲਾਉਂਦਾ ਹੈ, ਆਪ ਹੀ ਭਗਤਾਂ ਨੂੰ ਉਮਾਹਾ=ਉਤਸ਼ਾਹ ਦੇਂਦਾ ਹੈ, ਅਥਵਾ :-ਆਪ ਹੀ ਭਗਤੀ ਕਰਨ ਦਾ ਉਤਸ਼ਾਹ ਦੇਂਦਾ ਹੈ।

**ਆਪੇ ਗੁਣ ਗਾਵਾਇਦਾ ਪਿਆਰਾ ਆਪੇ ਸਬਦਿ ਸਮਾਹਾ ॥**

ਪਿਆਰਾ ਪ੍ਰਭੂ ਆਪ ਹੀ ਗੁਣਾਂ ਨੂੰ ਗਾਇਨ ਕਰਵਾਉਂਦਾ ਹੈ, ਆਪ ਹੀ ਸਾਰੇ ਸਬਦਿ=ਸੰਸਾਰ ਵਿਚ ਸਮਾ ਰਿਹਾ ਹੈ। ਅਥਵਾ :-ਆਪ ਹੀ ਜਗਿਆਸੂ ਰੂਪ ਹੋ ਕੇ ਸਬਦਿ=ਉਪਦੇਸ਼ ਵਿਚ ਸਮਾਂਵਦਾ ਹੈ, ਅਥਵਾ :-ਆਪ ਹੀ ਸਬਦਿ ਬ੍ਰਹਮ ਦਾ ਸਮਾਹਾ=ਸਮਾਹੜਾ (ਅਨੰਦ) ਦੇਂਦਾ ਹੈ।

**ਆਪੇ ਲੇਖਣਿ ਆਪਿ ਲਿਖਾਰੀ ਆਪੇ ਲੇਖੁ ਲਿਖਾਹਾ ॥ ੧ ॥**

ਆਪੇ ਲੇਖਣਿ=ਕਲਮ ਰੂਪ ਹੈ, ਆਪੇ ਲਿਖਾਰੀ ਹੈ, ਅਤੇ ਆਪ ਹੀ ਲੇਖਾਂ ਨੂੰ ਲਿਖਵਾਉਂਦਾ ਹੈ। ਅਥਵਾ :-ਆਪੇ ਹੁਕਮ ਰੂਪੀ ਕਲਮ ਹੈ, ਆਪ ਹੀ ਲਿਖਾਰੀ ਬ੍ਰਹਮਾ ਹੈ, ਆਪ ਹੀ ਲੇਖਾਂ ਦੇ ਲਿਖਾਉਣ ਵਾਲਾ ਈਸ਼੍ਵਰ ਹੈ। ਵਾ :-ਆਪੇ ਲੇਖਣਿ=ਬੁੱਧੀ ਰੂਪ ਹੈ, ਆਪੇ ਲਿਖਾਰੀ=ਜਗਿਆਸੂ ਰੂਪ ਹੈ, ਅਤੇ ਆਪੇ ਲੇਖ ਦੇ ਲਿਖਾਉਣ ਵਾਲਾ ਗੁਰੂ ਰੂਪ ਹੈ।

**ਮੇਰੇ ਮਨ ਜਪਿ ਰਾਮ ਨਾਮੁ ਓਮਾਹਾ ॥**

ਹੇ ਮੇਰੇ ਮਨ ! ਓਮਾਹਾ=ਉਤਸ਼ਾਹ ਨਾਲ ਰਾਮ ਨਾਮ ਜਪਣਾ ਕਰ।

**ਅਨਦਿਨੁ ਅਨਦੁ ਹੋਵੈ ਵਡਭਾਗੀ ਲੈ ਗੁਰਿ ਪੂਰੈ ਹਰਿ ਲਾਹਾ ॥ ਰਹਾਉ ॥**

ਹੇ ਵਡਭਾਗੀ ਪੁਰਸ਼ਾ ! ਪੂਰਿਆਂ ਗੁਰਾਂ ਪਾਸੋਂ ਹਰੀ ਨਾਮ ਦਾ ਲਾਭ ਲੈ, ਫਿਰ ਤੂੰ ਦਿਨੇ ਰਾਤੀਂ ਅਨੰਦ ਹੋਂਵੇਂਗਾ ॥ ਰਹਾਉ ॥

**ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥**

੧. ਪਿਆਰਾ ਪ੍ਰਭੂ ਆਪੇ ਗੋਪੀ=ਰਾਧਕਾਂ ਰੂਪ ਹੈ ਆਪ ਹੀ ਕਾਨੁ=ਕ੍ਰਿਸ਼ਨ ਰੂਪ ਹੈ, ਆਪ ਹੀ ਬਨਿ=ਬਿੰਦ੍ਰਾਬਨ ਰੂਪ ਹੈ, ਆਪ ਹੀ ਗਊਆਂ ਦੇ ਚਰਾਉਣ ਵਾਲਾ ਹੈ।

੨. ਅਥਵਾ :-ਪਿਆਰਾ ਪ੍ਰਭੂ ਆਪ ਹੀ ਗੋਪੀ=ਇੰਦ੍ਰੀਆਂ ਰੂਪ ਹੈ, ਕਾਨੁ=ਸਾਖੀ-ਚੇਤਨ ਰੂਪ ਹੋ ਰਿਹਾ ਹੈ। ਆਪ ਹੀ ਬਨਿ=ਬਿੰਦ੍ਰਾਬਨ ਅੰਤਹ ਕਰਨ ਰੂਪ ਹੈ,ਆਪ ਹੀ ਗਊ=ਬ੍ਰਹਮਾਕਾਰ ਬਿਰਤੀ ਰੂਪ ਹੈ। ਆਪ ਹੀ ਬ੍ਰਹਮਾਨੰਦ ਰੂਪੀ ਘਾਹ ਚਰਾਉਂਦਾ ਹੈ।

੩. ਅਥਵਾ :-ਪਿਆਰਾ ਪ੍ਰਭੂ ਆਪ ਹੀ ਗੋ+ਪੀ=ਪ੍ਰਿਥਵੀ ਦਾ ਪਤੀ ਈਸ਼੍ਵਰ ਰੂਪ ਹੈ, ਕਾਨੁ=ਸੁਖ ਸ਼ਰੂਪ ਸ਼ੁੱਧ ਚੇਤਨ ਹੈ। ਆਪ ਹੀ ਬਨਿ=ਬਿੰਦ੍ਰਾਬਨ ਸੰਸਾਰ ਰੂਪ ਹੈ, ਗਊ=ਬਿਰਤੀ ਰੂਪ ਹੈ, ਆਪ ਹੀ ਦੁੱਖ ਸੁੱਖ ਰੂਪ ਚਾਰੇ ਨੂੰ ਚਰਾਉਂਦਾ ਹੈ।

੪. ਅਥਵਾ :-ਪਿਆਰਾ ਪ੍ਰਭੂ ਆਪ ਹੀ ਗੋਪੀ=ਇਸਤ੍ਰੀ ਰੂਪ ਹੈ, ਕਾਨੁ=ਪੁਰਸ਼ ਰੂਪ ਹੈ, ਆਪ ਹੀ ਸੰਸਾਰ ਬਨ ਵਿਚ ਇੰਦ੍ਰੀਆਂ ਰੂਪ ਗਊਆਂ ਨੂੰ ਆਪੋ ਆਪਣੇ ਵਿਸ਼ਿਆਂ ਰੂਪ ਘਾਹ ਨੂੰ ਚਰਾਉਂਦਾ ਹੈ।



ਪ. ਅਥਵਾ:-ਪਿਆਰਾ ਪ੍ਰਭੂ ਆਪ ਹੀ ਗੋਪੀ=ਘੜੀਆਂ ਰੂਪ ਹੈ, ਆਪ ਹੀ ਕਾਨ੍ਹ=ਪਹਿਰ ਰੂਪ ਹੈ, ਯਥਾ:-ਘੜੀਆ ਸਭੇ ਗੋਪੀਆ ਪਹਰ ਕੰਨ੍ਹ ਗੋਪਾਲ ॥ [ਰਾਗ ਆਸਾ ਪੰਨਾ ੪੬੪

ਆਪ ਹੀ ਤਤਵੇਤਾ ਪੁਰਸ਼ਾਂ ਦੀ ਬੁੱਧੀ ਰੂਪ ਗਊ ਨੂੰ ਵੇਦ ਰੂਪ ਬਨ (ਜੰਗਲ) ਵਿੱਚ ਸਿਧਾਂਤ ਰੂਪੀ ਘਾਹ ਚਰਾਉਂਦਾ ਹੈ।

ਯਥਾ:-ਆਪੇ ਗੋਪੀ ਆਪੇ ਕਾਨਾ ॥ ਆਪੇ ਗਊ ਚਰਾਵੈ ਬਾਨਾ ॥ [ਰਾਗ ਮਾਰੂ ਪੰਨਾ ੧੦੮੩

## ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ ॥

ਆਪ ਹੀ ਪਿਆਰਾ ਪ੍ਰਭੂ ਸੁੰਦਰ ਸਾਵਲੇ ਰੰਗ ਵਾਲਾ ਹੈ, ਅਤੇ ਆਪ ਹੀ ਵੰਸੁ=ਬੰਸਰੀ ਨੂੰ ਵਜਾਉਂਦਾ ਹੈ। ਅਥਵਾ:-ਪਿਆਰਾ ਪ੍ਰਭੂ ਆਪ ਹੀ ਸਾਵਲ=ਮਾਇਆ ਸਬਲ ਹੋ ਰਿਹਾ ਹੈ, ਆਪ ਹੀ ਸੁੰਦਰਾ=ਸੱਤ ਚਿੱਤ ਅਨੰਦ ਸਰੂਪ ਹੋ ਰਿਹਾ ਹੈ, ਆਪ ਹੀ ਚੇਤਨ ਸੱਤਾ ਰੂਪੀ ਬੰਸਰੀ ਨੂੰ ਵਜਾਉਂਦਾ ਹੈ।

## ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ ॥੨॥

ਪਿਆਰਾ ਪ੍ਰਭੂ ਆਪ ਹੀ ਕੁਵਲੀਆ ਪੀੜੁ="ਕੁਵਲੀਆ ਗਿਰ" ਹਾਥੀ ਨੂੰ ਮਰਾਉਂਦਾ ਹੋਇਆ, ਆਪ ਹੀ ਬਾਲਕ ਰੂਪ ਧਾਰਨ ਕਰਕੇ ਭਾਵ ਕ੍ਰਿਸ਼ਨ ਰੂਪ ਹੋ ਕੇ ਉਸ ਹਾਥੀ ਨੂੰ ਪਚਾਹਾ=ਪਛਾੜਨਾ ਕੀਤਾ, ਅਰਥਾਤ ਮਾਰਨਾ ਕੀਤਾ।

ਇਹ ਰਾਜੇ ਕੰਸ ਦਾ ਵੱਡਾ ਬਲ ਵਾਲਾ ਮਦਮੱਤ ਹਾਥੀ ਸੀ, ਰਾਜੇ ਕੰਸ ਨੇ ਕ੍ਰਿਸ਼ਨ ਜੀ ਨੂੰ ਮਾਰਨ ਵਾਸਤੇ ਇਹ ਹਾਥੀ ਯੱਗ ਦੇ ਬੂਹੇ ਅੱਗੇ ਖੜਾ ਕੀਤਾ ਹੋਇਆ ਸੀ, ਪਰ ਕ੍ਰਿਸ਼ਨ ਜੀ ਨੇ ਇਸਨੂੰ ਮਾਰ ਦਿੱਤਾ।

ਅਥਵਾ:-ਹੰਕਾਰ ਰੂਪੀ ਕੁਵਲੀਆ ਗਿਰ ਹਾਥੀ ਨੂੰ ਆਪ ਹੀ ਮਰਵਾਉਂਦਾ ਹੈ, ਬਾਲਕ=ਗਿਆਨ ਸਰੂਪ ਹੋ ਕੇ ਆਪ ਹੀ ਉਸ ਹੰਕਾਰ ਰੂਪੀ ਹਾਥੀ ਨੂੰ ਨਾਸ ਕਰਦਾ ਹੈ ॥ ੨ ॥

## ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ ॥

ਪਿਆਰਾ ਪ੍ਰਭੂ ਆਪ ਹੀ ਮੱਲ ਅਖਾੜੇ ਨੂੰ ਰਚਦਾ ਹੈ, ਅਤੇ ਆਪਣੇ ਚੋਜਾਹਾ=ਚੋਜਾਂ (ਕੌਤਕਾਂ) ਨੂੰ ਆਪ ਹੀ ਵੇਖਣਾ ਕਰਦਾ ਹੈ। ਅਥਵਾ:-ਪਿਆਰਾ ਪ੍ਰਭੂ ਆਪ ਹੀ ਸੰਸਾਰ ਰੂਪ ਮੱਲ ਅਖਾੜੇ ਨੂੰ ਪਾਇਦਾ=ਰਚਦਾ ਹੈ ਅਤੇ ਆਪਣੇ ਕੌਤਕਾਂ ਨੂੰ ਆਪ ਹੀ ਵੇਖਣਾ ਕਰਦਾ ਹੈ।

## ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਾਰਾਹਾ ॥

ਪਿਆਰਾ ਪ੍ਰਭੂ ਆਪ ਹੀ ਬਲਾਕ ਰੂਪ=ਕ੍ਰਿਸ਼ਨ ਰੂਪ ਉਤਪੰਨ ਹੋ ਕੇ, ਜੋ ਕੰਸ ਦੇ ਦੋ ਪਹਿਲਵਾਨ ਸਨ "ਚੰਡੂਰ" ਤੇ "ਮੁਸਟਕ" ਉਨ੍ਹਾਂ ਦੋਹਾਂ ਦੈਂਤਾਂ ਨੂੰ ਮਾਰਨਾ ਕੀਤਾ, ਕ੍ਰਿਸ਼ਨ ਜੀ ਨੇ ਚੰਡੂਰ ਨੂੰ ਮਾਰਿਆ ਹੈ ਅਤੇ ਮੁਸਟਕ ਨੂੰ ਬਲਭਦ੍ਰ ਨੇ ਮਾਰਿਆ ਹੈ, ਅਤੇ ਰਾਜੇ ਕੰਸ ਨੂੰ ਕੇਸਾਂ ਤੋਂ ਫੜਕੇ ਮਾਰਿਆ ਹੈ। ਅਥਵਾ:-ਕੰਸ ਨੂੰ ਮਾਰਿਆ ਅਤੇ ਕੇਸੀ ਦੈਂਤ ਨੂੰ ਭੀ ਮਾਰਿਆ ਜੋ ਕੰਸ ਦੀ ਆਗਿਆ ਨਾਲ ਘੋੜੇ ਦੀ ਸ਼ਕਲ ਬਣਾ ਕੇ ਕ੍ਰਿਸ਼ਨ ਜੀ ਨੂੰ ਮਾਰਨ ਆਇਆ ਸੀ, ਪਰ ਕ੍ਰਿਸ਼ਨ ਜੀ ਨੇ ਇਸ ਦੇ ਮੂੰਹ ਵਿੱਚ ਆਪਣੀ ਬਾਂਹ ਪਾ ਕੇ ਇਸ ਦੇ ਪ੍ਰਾਣ ਨਾਸ ਕਰ ਦਿੱਤੇ।

ਯਥਾ:-ਕੇਸੀ ਕੰਸ ਮਥਨੁ ਜਿਨਿ ਕੀਆ ॥ [ਗੌਂਡ ਨਾਮਦੇਵ ਪੰਨਾ ੮੭੪

ਅਥਵਾ:-ਪਿਆਰਾ ਪ੍ਰਭੂ ਆਪ ਹੀ ਬਾਲਕ ਰੂਪ=ਗਿਆਨ ਸਰੂਪ ਮਹਾਤਮਾ ਨੂੰ ਪੈਦਾ ਕਰਦਾ ਹੈ, ਚੰਡੂਰੁ=ਮੋਹ, ਮੁਸ਼ਟਕ=ਕਾਮ, ਕੰਸ=ਅਗਿਆਨ, ਕੇਸੁ=ਸੰਕਲਪ=ਵਿਕਲਪ ਇਨ੍ਹਾਂ ਸਾਰਿਆਂ ਨੂੰ ਮਾਰਦਾ ਹੈ।

[ਪੰਨਾ ੬੦੭]

**ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ ਮੂਰਖ ਮੁਗਧਾਹਾ ॥੩॥**

ਪਿਆਰਾ ਪ੍ਰਭੂ ਆਪੇ ਬਲ ਰੂਪ ਹੈ, ਆਪ ਹੀ ਮੂਰਖਾਂ ਵਿਚ ਬਲ ਪਾਉਂਦਾ ਹੈ, ਅਤੇ ਆਪ ਹੀ ਜੜ੍ਹ ਮੂਰਖਾਂ ਦੇ ਬਲ ਨੂੰ ਭੰਨੈ=ਭੰਨਦਾ ਹੈ। ਅਥਵਾ:-ਪਿਆਰਾ ਪ੍ਰਭੂ ਆਪ ਹੀ ਵਿਵੇਕ ਦੇ ਬਲ ਸਹਿਤ ਹੈ, ਅਤੇ ਆਪ ਹੀ ਮੂਰਖ ਮੁਗਧਾਹਾ=ਅਬਿਬੇਕ ਦੇ ਬਲ ਨੂੰ ਭੰਨੈ=ਭੰਨਦਾ ਹੈ।

**ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ ॥**

ਪਿਆਰਾ ਪ੍ਰਭੂ ਆਪ ਹੀ ਸਾਰੇ ਸੰਸਾਰ ਨੂੰ ਪੈਦਾ ਕਰਦਾ ਹੈ, ਅਤੇ ਸਾਰਿਆਂ ਨੂੰ ਆਪਣੇ ਵਸ ਵਿੱਚ ਰੱਖਣ ਵਾਸਤੇ ਸਭ ਦੇ ਖ਼ਾਣ-ਪਾਣ ਦੀ ਜੁਗਤੀ ਆਪਣੇ ਹਥਾਹਾ=ਹੱਥ ਵਿੱਚ ਰੱਖੀ ਹੋਈ ਹੈ।

**ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥**

ਪਿਆਰਾ ਪ੍ਰਭੂ ਆਪ ਹੀ ਸਭ ਦੇ ਗਲ ਵਿੱਚ ਪ੍ਰਾਰਬਧ ਰੂਪੀ ਜੇਵੜੀ=ਰੱਸੀ ਪਾਉਂਦਾ ਹੈ, ਜਿਵੇਂ ਪ੍ਰਭੂ ਖਿੱਚਦਾ ਹੈ ਤਿਵੇਂ ਸਭ ਕੋਈ ਜਾਂਦਾ ਹੈ।

ਯਥਾ:-ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ ॥ ੭੪ ॥ [ਕਬੀਰ ਜੀ ਪੰਨਾ ੧੩੬੯

**ਜੋ ਗਰਬੈ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ ॥੪॥੬॥**

ਗੁਰੂ ਜੀ ਕਥਨ ਕਰਦੇ ਹਨ, ਜੋ ਹੰਕਾਰ ਕਰਦਾ ਹੈ ਉਹ ਪਚਸੀ=ਖਰਾਬ ਹੁੰਦਾ ਹੈ, ਅਤੇ ਜੋ ਪਿਆਰੇ ਪ੍ਰਭੂ ਦੇ ਨਾਮ ਨੂੰ ਜਪਦਾ ਹੈ ਉਸ ਨੂੰ ਭਗਤੀ ਦਾ ਸਮਾਹਾ=ਸਮੁੰਦ੍ਰ (ਅਨੰਦ) ਹੁੰਦਾ ਹੈ ॥ ੪ ॥ ੬ ॥

**ਸੋਰਠਿ ਮਃ ੪ ਦੁਤੁਕੇ ॥**

**ਅਨਿਕ ਜਨਮ ਵਿਛੁੜੇ ਦੁਖੁ ਪਾਇਆ ਮਨਮੁਖਿ ਕਰਮ ਕਰੈ ਅਹੰਕਾਰੀ ॥**

ਮਨਮੁਖ ਪੁਰਸ਼ ਅਹੰਕਾਰੀ ਹੋਇਆ ਹੋਇਆ ਕਰਮ ਕਰਦਾ ਹੈ, ਇਸ ਕਰਕੇ ਹੇ ਪ੍ਰਭੂ! ਆਪ ਜੀ ਨਾਲੋਂ ਵਿੱਛੜਕੇ ਅਨੇਕਾਂ ਜਨਮ ਦੁੱਖ ਹੀ ਪਾਇਆ ਹੈ।

**ਸਾਧੂ ਪਰਸਤ ਹੀ ਪ੍ਰਭੁ ਪਾਇਆ ਗੋਬਿਦ ਸਰਣਿ ਤੁਮਾਰੀ ॥੧॥**

ਗੁਰਮੁਖਾਂ ਨੇ ਉਹਨਾਂ ਸਾਧੂਆਂ ਦੇ ਚਰਨ ਪਰਸਦਿਆਂ ਹੀ ਹੇ ਪ੍ਰਭੂ! ਆਪ ਜੀ ਨੂੰ ਪਾਇਆ ਹੈ, ਜਿਨ੍ਹਾਂ ਸਾਧੂਆਂ ਨੇ ਹੇ ਗੋਬਿੰਦ! ਆਪ ਜੀ ਦੀ ਸ਼ਰਨ ਗ੍ਰਹਿਣ ਕੀਤੀ ਹੈ ॥ ੧ ॥

**ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ॥**

ਹੇ ਗੋਬਿੰਦ! ਆਪ ਜੀ ਦੀ ਪ੍ਰੀਤੀ ਮੈਨੂੰ ਅਤਿ=ਬੜੀ ਪਿਆਰੀ ਲੱਗੀ ਹੈ।

**ਜਬ ਸਤਸੰਗ ਭਏ ਸਾਧੂ ਜਨ ਹਿਰਦੈ ਮਿਲਿਆ ਸਾਂਤਿ ਮੁਰਾਰੀ ॥ ਰਹਾਉ ॥**

ਜਿਸ ਵੇਲੇ ਸਾਧੂਆਂ ਜਨਾਂ ਦੇ ਸਤਸੰਗ ਵਿੱਚ ਪ੍ਰਾਪਤ ਹੋਏ ਤਾਂ ਹੇ ਸ਼ਾਂਤੀ ਸਰੂਪ ਮੁਰਾਰੀ ! ਆਪ ਹਿਰਦੇ ਵਿੱਚੋਂ ਹੀ ਮਿਲ ਪਏ । ਅਥਵਾ:-ਹੇ ਮੁਰਾਰੀ ! ਆਪ ਜੀ ਦੇ ਮਿਲਿਆਂ ਹਿਰਦੇ ਵਿੱਚ ਸ਼ਾਂਤੀ ਹੋ ਗਈ ॥ ਰਹਾਉ ॥

**ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ॥**

ਹੇ ਪ੍ਰਭੂ ! ਤੂੰ ਦਿਨ-ਰਾਤ ਹਿਰਦੇ ਵਿੱਚ ਗੁਪਤ ਵਸ ਰਿਹਾ ਹੈਂ, ਇਹ ਗਵਾਰੀ=ਮੂਰਖ ਲੋਕ ਤੇਰੇ ਭਾਉ=ਪ੍ਰਭਾਵ (ਪ੍ਰਤਾਪ) ਨੂੰ ਸਮਝਦੇ ਨਹੀਂ । ਅਥਵਾ:-ਤੇਰੇ ਭਾਉ=ਪ੍ਰੇਮ ਨੂੰ, ਅਥਵਾ:-ਤੇਰੇ ਭਾਉ=ਸਰੂਪ ਨੂੰ ਸਮਝਦੇ ਨਹੀਂ ਹਨ ।

**ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ ॥ ੨ ॥**

ਸਤਿਗੁਰਾਂ ਨਾਲ ਮਿਲਕੇ ਜੋ ਗੁਣਾਂ ਨੂੰ ਗਾਵੈ=ਗਾਂਵਦਾ ਹੈ ਅਤੇ ਗੁਣਾਂ ਦਾ ਹੀ ਵਿਚਾਰ ਕਰਦਾ ਹੈ, ਅਥਵਾ:-ਸ਼ੁਭ-ਗੁਣਾਂ ਦੇ ਵਿਚਾਰਨ ਵਾਲਾ ਜੋ ਗੁਣਾਂ ਨੂੰ ਗਾਵੈ=ਗਾਂਵਦਾ ਹੈ, ਉਸ ਪੁਰਸ਼ ਨੂੰ ਹੇ ਪ੍ਰਭੂ ! ਤੂੰ ਪ੍ਰਗਟ ਹੋਇਆ ਹੈਂ ॥ ੨ ॥

**ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ ਦੁਰਮਤਿ ਬੁਧਿ ਨਿਵਾਰੀ ॥**

ਜਿਸ ਗੁਰਮੁਖ ਨੇ ਗੁਰਾਂ ਦੁਆਰੇ ਬੁੱਧੀ ਵਿੱਚੋਂ ਦੁਰਮਤਿ=ਖੋਟੀ ਸਿੱਖਿਆ ਨਵਿਰਤ ਕੀਤੀ ਹੈ, ਉਸ ਨੂੰ ਪ੍ਰਗਾਸੁ ਭਇਆ=ਬ੍ਰਹਮ ਗਿਆਨ ਪ੍ਰਾਪਤ ਹੋਣ ਕਰਕੇ ਸ਼ਾਂਤੀ ਆ ਕੇ ਪ੍ਰਾਪਤ ਹੋਈ ਹੈ ।

**ਆਤਮ ਬ੍ਰਹਮੁ ਚੀਨਿ ਸੁਖੁ ਪਾਇਆ ਸਤਸੰਗਤਿ ਪੁਰਖ ਤੁਮਾਰੀ ॥੩॥**

ਹੇ ਪੁਰਖੁ=ਅਕਾਲ ਪੁਰਖ ! ਤੁਹਾਡੀ ਸਤ ਸੰਗਤ ਕਰਕੇ ਆਤਮ=ਆਪਣੇ ਆਪ ਨੂੰ ਬ੍ਰਹਮ ਰੂਪ ਚੀਨਿ=ਜਾਣਿਆਂ ਤਾਂ ਹੀ ਸੁਖ ਨੂੰ ਪਾਇਆ ਹੈ ॥ ੩ ॥

**ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ ਜਿਨ ਕਉ ਕਿਰਪਾ ਭਈ ਤੁਮਾਰੀ ॥**

ਜਿਸ ਉੱਤੇ ਆਪ ਜੀ ਦੀ ਕਿਰਪਾ ਦ੍ਰਿਸ਼ਟੀ ਹੋਈ ਹੈ, ਉਸ ਨੇ ਪੂਰਾ ਗੁਰੂ ਪਾਇਆ ਹੈ, ਅਤੇ ਉਹ ਜਗਿਆਸੂ ਪੁਰਖ ਹੇ ਅਕਾਲ ਪੁਰਖ ! ਆਪ ਜੀ ਨਾਲ ਮਿਲ ਗਿਆ ਹੈ ।

**ਨਾਨਕ ਅਤੁਲੁ ਸਹਜ ਸੁਖੁ ਪਾਇਆ ਅਨਦਿਨੁ ਜਾਗਤੁ ਰਹੈ ਬਨਵਾਰੀ॥੪॥੭॥**

ਗੁਰੂ ਜੀ ਕਥਨ ਕਰਦੇ ਹਨ, ਹੇ ਸੰਸਾਰ ਬਨ ਦੇ ਮਾਲਕ ਪ੍ਰਭੂ ! ਜੋ ਰਾਤ ਦਿਨ ਆਪ ਜੀ ਦੇ ਭਜਨ ਸਿਮਰਨ ਵਿੱਚ ਜਾਗਦਾ ਰਹੈ=ਰਹਿੰਦਾ ਹੈ, ਉਸ ਨੇ ਸਹਜੇ ਹੀ ਅਤੁੱਲ ਸੁਖ ਪਾਇਆ ਹੈ ॥੪॥੭॥

**ਸੋਰਠਿ ਮਹਲਾ ੪ ॥**

**ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ ਹਰਿ ਬਿਨੁ ਰਹਣੁ ਨ ਜਾਈ ॥**

ਅੰਤਰੁ=ਅੰਦਰਲੀ ਪ੍ਰੀਤੀ ਕਰਕੇ ਹਰੀ ਨਾਲ ਮੇਰਾ ਮਨ ਬੇਧਿਆ=ਵਿੰਨ੍ਹਿਆ ਗਿਆ ਹੈ, ਹੁਣ ਮੇਰੇ ਪਾਸੋਂ ਹਰੀ ਤੋਂ ਬਿਨਾਂ ਰਹਣੁ ਨ ਜਾਈ=ਰਿਹਾ ਨਹੀਂ ਜਾਂਦਾ ।

**ਜਿਉ ਮਛੁਲੀ ਬਿਨੁ ਨੀਰੈ ਬਿਨਸੈ ਤਿਉ ਨਾਮੈ ਬਿਨੁ ਮਰਿ ਜਾਈ ॥ ੧ ॥**

ਜਿਵੇਂ ਮੱਛੀ ਪਾਣੀ ਤੋਂ ਬਿਨਾਂ ਬਿਨਸੈ=ਮਰ ਜਾਂਦੀ ਹੈ, ਤਿਵੇਂ ਨਾਮ ਤੋਂ ਬਿਨਾਂ ਮੇਰਾ ਮਰ ਜਾਣਾ ਹੁੰਦਾ ਹੈ ॥ ੧ ॥

**ਮੇਰੇ ਪ੍ਰਭ ਕਿਰਪਾ ਜਲੁ ਦੇਵਹੁ ਹਰਿ ਨਾਈ ॥**

ਹੇ ਮੇਰੇ ਪ੍ਰਭੂ ! ਆਪ ਮੈਨੂੰ ਕਿਰਪਾ ਦ੍ਰਿਸ਼ਟੀ ਕਰਕੇ ਹਰੀ ਨਾਮ ਰੂਪੀ ਜਲ ਦੇਣਾ ਕਰੋ ।

**ਹਉ ਅੰਤਰਿ ਨਾਮੁ ਮੰਗਾ ਦਿਨ ਰਾਤੀ ਨਾਮੇ ਹੀ ਸਾਂਤਿ ਪਾਈ ॥ ਰਹਾਉ ॥**

ਹਉ ਅੰਤਰਿ=ਮੈਂ ਅੰਦਰੋਂ ਮਨ ਕਰਕੇ ਦਿਨ ਰਾਤ ਨਾਮ ਮੰਗਦਾ ਹਾਂ, ਕਿਉਂਕਿ ਨਾਮ ਕਰਕੇ ਹੀ ਸ਼ਾਂਤੀ ਪ੍ਰਾਪਤ ਹੁੰਦੀ ਹੈ ॥ ਰਹਾਉ ॥

**ਜਿਉ ਚਾਤ੍ਰਿਕੁ ਜਲ ਬਿਨੁ ਬਿਲਲਾਵੈ ਬਿਨੁ ਜਲ ਪਿਆਸ ਨ ਜਾਈ ॥**

ਜਿਵੇਂ ਚਾਤ੍ਰਿਕੁ=ਪਪੀਹਾ ਜਲ=ਸ੍ਵਾਂਤੀ ਬੂੰਦ ਤੋਂ ਬਿਨਾਂ ਵਿਰਲਾਪ ਕਰਦਾ ਹੈ, ਕਿਉਂਕਿ ਸ੍ਵਾਂਤੀ ਬੂੰਦ ਤੋਂ ਬਿਨਾਂ ਉਸ ਦੀ ਪਿਆਸ=ਤਰੇਹ ਜਾਂਦੀ ਨਹੀਂ ਹੈ ।

**ਗੁਰਮੁਖਿ ਜਲੁ ਪਾਵੈ ਸੁਖ ਸਹਜੇ ਹਰਿਆ ਭਾਇ ਸੁਭਾਈ ॥ ੨ ॥**

ਤਿਵੇਂ, ਗੁਰਮੁਖ ਨਾਮ-ਜਲ ਤੋਂ ਬਿਨਾਂ ਦੁਖੀ ਹੁੰਦਾ ਹੈ, ਪਰ ਗੁਰਾਂ ਦੁਆਰੇ ਨਾਮ ਜਲ ਨੂੰ ਪਾ ਕੇ ਸੁਖ ਸਹਜੇ=ਆਤਮ ਸੁਖ ਤੇ ਭਾਇ=ਪ੍ਰੇਮ ਨਾਲ ਹਰਿਆ ਹੋਕੇ ਸੁਭਾਈ=ਸੋਭਾ ਵਾਲਾ ਹੁੰਦਾ ਹੈ ।

ਅਥਵਾ:- ਗੁਰਾਂ ਦੁਆਰੇ ਨਾਮ-ਜਲ ਨੂੰ ਪਾਵੇ ਤਾਂ ਸੁਭਾਵਕ ਸੁਖ ਹੁੰਦਾ ਹੈ, ਅਤੇ ਸੁਭਾਈ=ਸੁਭਾਵਕ ਹੀ ਭਾਇ=ਪ੍ਰੇਮ ਕਰਨ ਨਾਲ ਸ਼ੁਭ-ਗੁਣਾਂ ਕਰਕੇ ਹਰਿਆ ਹੁੰਦਾ ਹੈ ॥ ੨ ॥

**ਮਨਮੁਖ ਭੂਖੇ ਦਹਦਿਸ ਡੋਲਹਿ ਬਿਨੁ ਨਾਵੈ ਦੁਖੁ ਪਾਈ ॥**

ਮਨਮੁਖ ਭੂਖੇ=ਤ੍ਰਿਸ਼ਨਾ ਦੇ ਮਾਰੇ ਹੋਏ ਦਸੋ ਦਿਸ਼ਾਂ ਵਿਚ ਡੋਲਹਿ=ਭੱਜੇ ਫਿਰਦੇ ਹਨ, ਅਤੇ ਨਾਮ ਤੋਂ ਬਿਨਾਂ ਦੁੱਖ ਹੀ ਪਾਉਂਦੇ ਹਨ ।

**ਜਨਮਿ ਮਰੈ ਫਿਰਿ ਜੋਨੀ ਆਵੈ ਦਰਗਹਿ ਮਿਲੈ ਸਜਾਈ ॥ ੩ ॥**

ਜੰਮਦੇ ਮਰਦੇ ਹੋਏ ਮੁੜ-ਮੁੜ ਕੇ ਜੂਨੀਆਂ ਵਿੱਚ ਆਵੈ=ਆਉਂਦੇ ਹਨ, ਅੱਗੇ ਜਾਕੇ ਪ੍ਰਲੋਕ ਦਰਗਾਹ ਵਿੱਚ ਭੀ ਉਹਨਾਂ ਨੂੰ ਸਜ਼ਾ ਮਿਲਦੀ ਹੈ ॥ ੩ ॥

**ਕ੍ਰਿਪਾ ਕਰਹਿ ਤਾ ਹਰਿ ਗੁਣ ਗਾਵਹ ਹਰਿ ਰਸੁ ਅੰਤਰਿ ਪਾਈ ॥**

ਹੇ ਹਰੀ ! ਜੇ ਤੂੰ ਕਿਰਪਾ ਕਰੇਂਗਾ ਤਾਂ ਮੈਂ ਤੇਰੇ ਗੁਣਾਂ ਨੂੰ ਗਾਵਾਂਗਾ, ਅਤੇ ਹਰੀ ਰਸ ਨੂੰ ਹਿਰਦੇ ਅੰਦਰ ਪਾਵਾਂਗਾ ।

**ਨਾਨਕ ਦੀਨ ਦਇਆਲ ਭਏ ਹੈ ਤ੍ਰਿਸਨਾ ਸਬਦਿ ਬੁਝਾਈ ॥੪॥੮॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਦੀਨ=ਗਰੀਬ ਉੱਤੇ ਗੁਰੂ ਜੀ ਦਿਆਲੂ ਹੋਏ ਹਨ, ਉਪਦੇਸ਼ ਦੇਕੇ ਉਸ ਦੀ ਤ੍ਰਿਸ਼ਨਾ ਰੂਪੀ ਅੱਗ ਬੁਝਾ ਦਿੱਤੀ ਹੈ ॥ ੪ ॥ ੮ ॥

# ਸੋਰਠਿ ਮਹਲਾ ੪ ਪੰਚਪਦਾ* ॥

## ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥

ਅਚਰੁ=ਨਾ ਚਰੇ ਜਾਣ ਵਾਲੇ ਕਾਮ ਆਦਿਕਾਂ ਨੂੰ ਚਰੈ=ਅਭਾਵ ਕਰੇ,

ਅਥਵਾ :-ਅਚਰੁ=ਨਾਮ ਨੂੰ ਚਰੈ=ਧਾਰੇ ਤਾਂ ਅੰਤਹਕਰਨ ਦੀ ਸਿਧਿ=ਸੁੱਧੀ ਭਾਵ ਪਵਿੱਤ੍ਰਤਾ ਅਤੇ ਆਤਮ ਵਿਸ਼ੈਣੀ ਬੁੱਧੀ ਦੀ ਪ੍ਰਾਪਤੀ ਹੁੰਦੀ ਹੈ, ਆਤਮ ਵਿਸ਼ੈਣੀ ਬੁੱਧੀ ਕਰਕੇ ਹੀ ਸਿਧੀ=ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

## ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥ ੧ ॥

ਜਾਂ ਸੂਖਮ ਸਰੀਰ ਦੇ ਵਿਚ ਪ੍ਰੇਮ ਰੂਪ ਸਰ=ਬਾਣ ਲੱਗਦੇ ਹਨ, ਤਾਂ ਸਾਰਾ ਭਰਮ ਕੱਟਿਆ ਜਾਂਦਾ ਹੈ ॥੧॥

## ਮੇਰੇ ਗੋਬਿਦ ਅਪੁਨੇ ਜਨ ਕਉ ਦੇਹਿ ਵਡਿਆਈ ॥

ਹੇ ਮੇਰੇ ਗੋਬਿੰਦ ! ਆਪਣੇ ਦਾਸ ਨੂੰ ਨਾਮ ਸਿਮਰਨ ਦੀ ਵਡਿਆਈ ਦੇਣਾ ਕਰੋ।

## ਗੁਰਮਤਿ ਰਾਮ ਨਾਮੁ ਪਰਗਾਸਹੁ ਸਦਾ ਰਹਹੁ ਸਰਣਾਈ ॥ ਰਹਾਉ ॥

ਗੁਰਾਂ ਦੀ ਸਿੱਖਿਆ ਦੁਆਰੇ ਮੇਰੇ ਹਿਰਦੇ ਵਿਚ ਰਾਮ ਨਾਮ ਦਾ ਪ੍ਰਕਾਸ਼ ਕਰੋ ! ਤਾਂ ਕਿ ਮੈਂ ਸਦਾ ਹੀ ਆਪ ਜੀ ਦੀ ਸ਼ਰਣੀ ਪਿਆ ਰਹਾਂ ॥ ਰਹਾਉ ॥

## ਇਹੁ ਸੰਸਾਰੁ ਸਭੁ ਆਵਣ ਜਾਣਾ ਮਨ ਮੂਰਖ ਚੇਤਿ ਅਜਾਣਾ ॥

ਮੈਂ ਆਪਣੇ ਮੂਰਖ ਮਨ ਨੂੰ ਸਮਝਾਉਂਦਾ ਹਾਂ ਕਿ ਇਹ ਸਾਰਾ ਸੰਸਾਰ ਆਉਣੇ ਜਾਣੇ ਵਾਲਾ ਹੈ, ਇਸ ਕਰਕੇ ਹੇ ਅਜਾਣਾ=ਅਗਿਆਤ (ਬੇਸਮਝਾ) ! ਉਸ ਪ੍ਰਭੂ ਨੂੰ ਚੇਤਿ=ਚੇਤਨਾ (ਯਾਦ) ਕਰ।

ਭਾਵ ਇਹ ਜੋ ਸੰਸਾਰ ਦੇਖ ਰਿਹਾ ਹੈਂ ਇਹ ਸਾਰਾ ਨਾਸ ਵੰਤ ਹੈ।

ਯਥਾ :-ਦ੍ਰਿਸਟਿ ਮਾਨ ਹੈ ਸਗਲ ਮਿਥੇਨਾ ॥ [ਮਾਰੂ ਮ: ੫ ਪੰਨਾ ੧੦੮੩

ਸੱਚ-ਸਰੂਪ ਪਰਮੇਸ਼ਰ ਨੂੰ ਇਸ ਦਾ ਆਸਰਾ ਰੂਪ ਜਾਣਕੇ ਉਸ ਦਾ ਸਿਮਰਨ ਕਰ !

## ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਤਾ ਹਰਿ ਨਾਮਿ ਸਮਾਣਾ ॥ ੨ ॥

ਹੇ ਹਰਿ ਜੀਉ ! ਤੁਸੀਂ ਭੀ ਕਿਰਪਾ ਕਰਕੇ ਗੁਰਾਂ ਨਾਲ ਮੇਲੋ ! ਤਾਂ ਇਹ ਮੇਰਾ ਮਨ ਹਰੀ ਨਾਮ ਵਿਚ ਸਮਾਏਗਾ ॥ ੨ ॥

## ਜਿਸ ਕੀ ਵਥੁ ਸੋਈ ਪ੍ਰਭੁ ਜਾਣੈ ਜਿਸਨੋ ਦੇਇ ਸੁ ਪਾਏ ॥

ਜਿਸ ਆਪ ਦੀ ਇਹ ਨਾਮ-ਵਸਤੂ ਹੈ ਉਸ ਨੂੰ ਹੇ ਪ੍ਰਭੂ ! ਆਪ ਹੀ ਜਾਣਦੇ ਹੋ,

ਪੁਨਾ-ਜਿਸ ਨੂੰ ਆਪ ਦੇਂਦੇ ਹੋ ਓਹੀ ਨਾਮ-ਵਸਤੂ, ਅਥਵਾ :-ਆਤਮ-ਵਸਤੂ ਨੂੰ ਪਾਉਂਦਾ ਹੈ।

*ਇਹ ਪਾਠ ਦੋਨੋਂ ਹੀ ਆ ਜਾਂਦੇ ਹਨ ਕਿਤੇ "ਪੰਚਪਦ" ਹੈ ਕਿਤੇ "ਪੰਚਪਦਾ" ਹੈ।

[ਪੰਨਾ ੬੦੮]

**ਵਸਤੁ ਅਨੂਪ ਅਤਿ ਅਗਮ ਅਗੋਚਰ ਗੁਰੁ ਪੂਰਾ ਅਲਖੁ ਲਖਾਏ ॥ ੩ ॥**

ਇਹ ਅਲੱਖ ਵਸਤੂ ਬੜੀ ਅਨੂਪ=ਉਪਮਾ ਤੋਂ ਰਹਿਤ ਹੈ ਮਨ ਕਰਕੇ ਅਗਮ ਹੈ, ਇੰਦ੍ਰੀਆਂ ਕਰਕੇ ਅਗੋਚਰ ਹੈ, ਇਸ ਅਲੱਖ ਵਸਤੂ ਨੂੰ ਪੂਰੇ ਗੁਰੂ ਹੀ ਲਖਾਏ=ਜਣਾਉਂਦੇ ਹਨ ॥ ੩ ॥

**ਜਿਨਿ ਇਹ ਚਾਖੀ ਸੋਈ ਜਾਣੈ ਗੂੰਗੇ ਕੀ ਮਿਠਿਆਈ ॥**

ਜਿਸ ਨੇ ਇਹ ਵਸਤੂ ਚਾਖੀ=ਚੱਖੀ ਭਾਵ ਖਾਧੀ ਹੈ ਇਸ ਦੇ ਆਨੰਦ ਨੂੰ ਓਹੀ ਜਾਣੈ=ਜਾਣਦਾ ਹੈ, ਜਿਵੇਂ ਗੂੰਗੇ ਦੀ ਖਾਧੀ ਹੋਈ ਮਿਠਿਆਈ ਦੇ ਸੁਆਦ ਨੂੰ ਉਹ ਗੂੰਗਾ ਹੀ ਜਾਣਦਾ ਹੈ ।

**ਰਤਨੁ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ ॥ ੪ ॥**

ਜੇ ਕੋਈ ਪੁਰਸ਼ ਲੁਕਾ ਕੇ ਰੱਖੇ, ਤਾਂ ਇਹ ਨਾਮ ਰੂਪ ਰਤਨ ਲੁਕਾਇਆ ਹੋਇਆ ਭੀ ਲੁਕਦਾ ਨਹੀਂ ॥ ੪ ॥

**ਸਭੁ ਕਿਛੁ ਤੇਰਾ ਤੂ ਅੰਤਰਜਾਮੀ ਤੂ ਸਭਨਾ ਕਾ ਪ੍ਰਭੁ ਸੋਈ ॥**

ਇਹ ਸਭ ਕੁਝ ਆਪ ਜੀ ਦਾ ਹੈ, ਤੂੰ ਸਾਰਿਆਂ ਦੇ ਅੰਦਰ ਦੀ ਜਾਣਦਾ ਹੈਂ, ਅਤੇ ਉਨ੍ਹਾਂ ਸਾਰਿਆਂ ਦਾ ਤੂੰ ਪ੍ਰਭੂ=ਰੱਖਯਕ ਹੈਂ ।

**ਜਿਸਨੋ ਦਾਤਿ ਕਰਹਿ ਸੋ ਪਾਏ ਜਨ ਨਾਨਕ ਅਵਰੁ ਨ ਕੋਈ ॥ ੫ ॥ ੯ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਨੂੰ ਤੂੰ ਦਾਤ ਦੇਣੀ ਕਰਦਾ ਹੈਂ ਓਹੀ ਪਾਉਂਦਾ ਹੈ, ਤੇਰੇ ਵਰਗਾ ਹੋਰ ਕੋਈ ਦਾਤਾ ਨਹੀਂ ਹੈ ॥ ੫ ॥ ੯ ॥

**ਸੋਰਠਿ ਮਹਲਾ ੫ ਘਰੁ ੧ ਤਿਤੁਕੇ ੧ ਓ ਸਤਿਗੁਰ ਪ੍ਰਸਾਦਿ ॥**

**ਕਿਸੁ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ ॥**

ਹੇ ਪ੍ਰਭੂ ! ਜਾਂ ਸਭ ਕੁਝ ਆਪ ਜੀ ਦਾ ਕੀਤਾ ਹੋ ਰਿਹਾ ਹੈ ਅਤੇ ਅੱਗੇ ਹੋਵੇਗਾ, ਤਾਂ ਮੈਂ ਕਿਸੁ ਜਾਚੀ= ਕਿਸ ਤੋਂ ਮੰਗਾਂ, ਅਤੇ ਕਿਸ ਦੀ ਅਰਾਧਨਾ ਕਰਾਂ ।

**ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ ॥**

ਜੋ ਜੋ ਭੀ ਵੱਡੇ ਤੋਂ ਵੱਡਾ ਨਿਗਾਹ ਆ ਰਿਹਾ ਹੈ, ਉਹ ਉਹ ਹੀ ਖਾਕੂ=ਖਾਕ ਵਿਚ ਰਲ ਜਾਏਗਾ ।

**ਨਿਰਭਉ ਨਿਰੰਕਾਰੁ ਭਵਖੰਡਨੁ ਸਭਿ ਸੁਖ ਨਵ ਨਿਧਿ ਦੇਸੀ ॥ ੧ ॥**

ਹੇ ਨਿਰਭਉ ਨਿਰੰਕਾਰ ! ਤੂੰਹੀ ਭਵ ਖੰਡਨੁ=ਡਰ ਦੇ ਨਾਸ ਕਰਨ ਵਾਲਾ ਹੈਂ, ਅਤੇ ਸਾਰੇ ਸੁਖ ਤੇ ਨੌ ਨਿਧਾਂ ਦੇ ਦੇਣ ਵਾਲਾ ਹੈਂ ॥ ੧ ॥

**ਹਰਿ ਜੀਉ ਤੇਰੀ ਦਾਤੀ ਰਾਜਾ ॥**

ਹੇ ਹਰਿ ਜੀਉ ! ਮੈਂ ਤੇਰੀਆਂ ਦਾਤਾਂ ਕਰਕੇ ਰਾਜਾ=ਰੱਜਿਆ ਹੋਇਆ ਹਾਂ ।

**ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸਕਾ ਮੁਹਤਾਜਾ ॥ ਰਹਾਉ ॥**

ਮਾਣਸੁ=ਮਨੁੱਖ ਬਪੁੜਾ=ਵਿਚਾਰਾ ਕੀ ਚੀਜ਼ ਹੈ, ਉਸ ਦੀ ਕਿਆ=ਕੀ ਸ਼ਲਾਘਾ ਕਰਨੀ ਹੈ, ਉਸਦੇ ਮੁਹਤਾਜਾ=ਮੁਥਾਜ (ਅਧੀਨ) ਕੀ ਹੋਣਾ ਹੈ ॥ ਰਹਾਉ ॥

**ਜਿਨਿ ਹਰਿ ਧਿਆਇਆ ਸਭੁ ਕਿਛੁ ਤਿਸਕਾ ਤਿਸਕੀ ਭੂਖ ਗਵਾਈ ॥**

ਜਿਸ ਨੇ ਹੇ ਹਰੀ ! ਆਪ ਜੀ ਦੇ ਨਾਮ ਨੂੰ ਧਿਆਉਣਾ ਕੀਤਾ ਹੈ, ਉਸ ਦਾ ਸਭ ਕੁਝ ਕੀਤਾ ਹੋਇਆ ਕਰਤੱਬ ਸਫਲਾ ਹੈ, ਪੁਨਾ ਤੁਸਾਂ ਨੇ ਉਸ ਦੀ ਸਾਰੀ ਭੁੱਖ ਗੁਆ ਦਿੱਤੀ ਹੈ ।

**ਐਸਾ ਧਨੁ ਦੀਆ ਸੁਖਦਾਤੈ ਨਿਖੁਟਿ ਨ ਕਬਹੀ ਜਾਈ ॥**

ਹੇ ਸੁਖਦਾਤੇ ਪ੍ਰਭੂ ! ਆਪ ਜੀ ਨੇ ਉਸ ਨੂੰ ਐਸਾ ਨਾਮ-ਧਨ ਦਿੱਤਾ ਹੈ, ਜੋ ਕਦੇ ਨਿਖੁਟਿ=ਮੁੱਕ ਨਹੀਂ ਜਾਂਦਾ ।

**ਅਨਦੁ ਭਇਆ ਸੁਖ ਸਹਜਿ ਸਮਾਣੇ ਸਤਿਗੁਰਿ ਮੇਲਿ ਮਿਲਾਈ ॥ ੨ ॥**

ਜਿਸ ਨੇ ਸਤਿਗੁਰਾਂ ਦੀ ਮੇਲਿ=ਸੰਗਤ ਵਿਚ ਆਪਣੀ ਬੁੱਧੀ ਮਿਲਾਈ ਓਸੇ ਨੂੰ ਅਨੰਦ ਪ੍ਰਾਪਤ ਹੋਇਆ ਹੈ, ਅਤੇ ਉਸ ਦੇ ਚਤੁਸ਼ਟੇ (ਚਾਰੇ) ਅੰਤਹ ਕਰਨ ਸੁਖ ਸਹਜਿ ਸਮਾਣੇ=ਅੱਚੁਤ-ਸੁਖ ਵਿਚ ਸਮਾਏ ਹਨ ॥ ੨ ॥

**ਮਨ ਨਾਮੁ ਜਪਿ ਨਾਮੁ ਆਰਾਧਿ ਅਨਦਿਨੁ ਨਾਮੁ ਵਖਾਣੀ ॥**

ਮਨ=ਮੈਂ ਨਾਮ ਨੂੰ ਜਪਦਾ ਹਾਂ, ਨਾਮ ਨੂੰ ਅਰਾਧਦਾ ਹਾਂ, ਅਤੇ ਰਾਤ-ਦਿਨ ਜੀਭਾ ਨਾਲ ਨਾਮ ਨੂੰ ਹੀ ਵਖਾਣੀ=ਕਥਨ ਕਰਦਾ ਹਾਂ ।

**ਉਪਦੇਸੁ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ ॥**

ਸਾਧ=ਸਰੇਸ਼ਟ ਸੰਤਾਂ ਦਾ ਉਪਦੇਸ਼ ਸੁਣਿਆਂ ਹੈ, ਜਿਸ ਕਰਕੇ ਜਮਾਂ ਦੀ ਸਾਰੀ ਕਾਣ ਦੂਰ ਹੋ ਗਈ ਹੈ ।

**ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ ॥ ੩ ॥**

ਹੇ ਮੇਰੇ ਪ੍ਰਭੂ ! ਜਿਨ੍ਹਾਂ ਉੱਤੇ ਤੂੰ ਕ੍ਰਿਪਾਲੂ ਹੋਇਆ ਹੈਂ, ਸੇ=ਉਹ ਗੁਰਾਂ ਦੀ ਉਪਦੇਸ਼-ਬਾਣੀ ਵਿਚ ਲਾਗੇ=ਲੱਗੇ ਹਨ ॥ ੩ ॥

**ਕੀਮਤਿ ਕਉਣੁ ਕਰੈ ਪ੍ਰਭ ਤੇਰੀ ਤੂ ਸਰਬ ਜੀਆ ਦਇਆਲਾ ॥**

ਹੇ ਪ੍ਰਭੂ ! ਤੇਰੀ ਕੀਮਤ ਕੌਣ ਕਰ ਸਕਦਾ ਹੈ, ਤੂੰ ਸਾਰਿਆਂ ਜੀਵਾਂ ਉੱਤੇ ਦਿਆਲੂ ਹੈਂ ।

**ਸਭੁ ਕਿਛੁ ਕੀਤਾ ਤੇਰਾ ਵਰਤੈ ਕਿਆ ਹਮ ਬਾਲ ਗੁਪਾਲਾ ॥**

ਹੇ ਗੋਪਾਲ ! ਸਭ ਕੁਝ ਤੇਰਾ ਕੀਤਾ ਵਰਤ ਰਿਹਾ ਹੈ, ਅਸੀਂ ਅਗਿਆਤ ਬਾਲਕੇ ਕੀ ਕਰ ਸਕਦੇ ਹਾਂ ।

**ਰਾਖਿ ਲੇਹੁ ਨਾਨਕੁ ਜਨੁ ਤੁਮਰਾ ਜਿਉ ਪਿਤਾ ਪੂਤ ਕਿਰਪਾਲਾ ॥ ੪ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਕ੍ਰਿਪਾਲੂ ! ਮੈਂ ਆਪ ਜੀ ਦਾ ਦਾਸ ਹਾਂ, ਮੈਨੂੰ ਇਸ ਤਰ੍ਹਾਂ ਰੱਖ ਲਵੋ,

ਜਿਵੇਂ ਪਿਤਾ ਪੁੱਤਰ ਨੂੰ ਰੱਖਦਾ ਹੈ ॥ ੪ ॥ ੧ ॥

## ਸੋਰਠਿ ਮਹਲਾ ੫ ਘਰੁ ੧ ਚੌਤੁਕੇ ॥

**ਗੁਰੁ ਗੋਵਿੰਦੁ ਸਲਾਹੀਐ ਭਾਈ ਮਨਿ ਤਨਿ ਹਿਰਦੈ ਧਾਰ ॥**

ਹੇ ਭਾਈ ! ਗੁਰ-ਉਪਦੇਸ਼ ਨੂੰ ਹਿਰਦੇ ਵਿਚ ਧਾਰਕੇ, ਮਨ ਤਨ ਵਿਚ ਗੋਬਿੰਦ ਨੂੰ ਸਲਾਹੁਣਾ ਕਰ।

**ਸਾਚਾ ਸਾਹਿਬੁ ਮਨਿ ਵਸੈ ਭਾਈ ਏਹਾ ਕਰਣੀ ਸਾਰ ॥**

ਹੇ ਭਾਈ ! ਜੇਹੜਾ ਮਨ ਵਿਚ ਸੱਚੇ ਸਾਹਿਬ ਦਾ ਵਸ ਜਾਣਾ ਹੈ, ਏਹੋ ਕਰਣੀ ਸਾਰ=ਸਰੇਸ਼ਟ ਹੈ।

**ਜਿਤੁ ਤਨਿ ਨਾਮੁ ਨ ਊਪਜੈ ਭਾਈ ਸੇ ਤਨ ਹੋਏ ਛਾਰ ॥**

ਹੇ ਭਾਈ ! ਜਿਸ ਸਰੀਰ ਵਿਚ ਨਾਮ ਨ ਊਪਜੈ=ਪੈਦਾ ਨਹੀਂ ਹੁੰਦਾ, ਉਹ ਸਰੀਰ ਛਾਰ=ਸੁਆਹ ਵਾਂਙੂ ਨਿਸਫਲ ਹੋ ਜਾਂਦੇ ਹਨ।

**ਸਾਧ ਸੰਗਤਿ ਕਉ ਵਾਰਿਆ ਭਾਈ ਜਿਨ ਏਕੰਕਾਰ ਅਧਾਰ ॥ ੧ ॥**

ਹੇ ਭਾਈ ! ਮੈਂ ਸਤ ਸੰਗਤ ਕਉ=ਤੋਂ ਵਾਰਿਆ=ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੂੰ ਇੱਕ ਵਾਹਿਗੁਰੂ ਦਾ ਅਧਾਰ=ਆਸਰਾ ਹੈ ॥ ੧ ॥

**ਸੋਈ ਸਚੁ ਅਰਾਧਣਾ ਭਾਈ ਜਿਸ ਤੇ ਸਭੁ ਕਿਛੁ ਹੋਇ ॥**

ਹੇ ਭਾਈ ! ਉਸ ਸੱਚੇ ਨੂੰ ਆਰਾਧਣਾ ਕਰੋ, ਜਿਸ ਤੋਂ ਸਭ ਕੁਝ ਹੋ ਰਿਹਾ ਹੈ।

**ਗੁਰਿ ਪੂਰੈ ਜਾਣਾਇਆ ਭਾਈ ਤਿਸੁ ਬਿਨੁ ਅਵਰੁ ਨ ਕੋਇ ॥ ਰਹਾਉ ॥**

ਹੇ ਭਾਈ ! ਪੂਰਿਆਂ ਗੁਰਾਂ ਨੇ ਇਹ ਜਣਾ ਦਿੱਤਾ ਹੈ, ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਅਰਾਧਣੇ ਯੋਗ ਨਹੀਂ ਹੈ ॥ ਰਹਾਉ ॥

**ਨਾਮ ਵਿਹੂਣੇ ਪਚਿ ਮੁਏ ਭਾਈ ਗਣਤ ਨ ਜਾਇ ਗਣੀ ॥**

ਹੇ ਭਾਈ ! ਨਾਮ ਸਿਮਰਨ ਤੋਂ ਬਿਨਾਂ ਹੋਣੇ ਕਰਕੇ ਇਤਨੇ ਪੁਰਸ਼ ਪਚਿ=ਦੁਖੀ ਹੋਕੇ ਮਰ ਗਏ ਹਨ, ਜਿਨ੍ਹਾਂ ਦੀ ਗਣਤ=ਗਿਣਤੀ ਨਹੀਂ ਗਿਣੀ ਜਾਂਦੀ।

**ਵਿਣੁ ਸਚ ਸੋਚ ਨ ਪਾਈਐ ਭਾਈ ਸਾਚਾ ਅਗਮ ਧਣੀ ॥**

ਹੇ ਭਾਈ ! ਸੱਚ ਨਾਮ ਦੀ ਸੋਚ=ਵਿਚਾਰ ਕੀਤੇ ਤੋਂ ਬਿਨਾਂ,ਸੱਚਾ ਜੋ ਅਗਮ ਧਣੀ ਹੈ ਉਹ ਪ੍ਰਾਪਤ ਨਹੀ ਹੁੰਦਾ।

**ਆਵਣੁ ਜਾਣੁ ਨ ਚੁਕਈ ਭਾਈ ਝੂਠੀ ਦੁਨੀ ਮਣੀ ॥**

ਹੇ ਭਾਈ ! ਝੂਠੀ ਦੁਨੀਆਂ ਦੀ ਝੂਠੀ ਮਣੀ=ਮਨੌਤ ਹੋਣ ਕਰਕੇ ਜੰਮਣਾ ਮਰਨਾ ਦੂਰ ਨਹੀਂ ਹੁੰਦਾ।

**ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥ ੨ ॥**

ਹੇ ਭਾਈ ! ਮੁਖ ਗੁਰੂ ਇੱਕ ਨਾਮ ਦੀ ਕਣੀ=ਰਚਕ ਮਾਤ੍ਰ ਸਿੱਖਿਆ ਦੇ ਕੇ ਕ੍ਰੋੜਾਂ ਜੀਵਾਂ ਨੂੰ ਤਾਰਦਾ ਹੈ ॥੨॥

**ਸਿੰਮ੍ਰਿਤਿ ਸਾਸਤ ਸੋਧਿਆ ਭਾਈ ਵਿਣੁ ਸਤਿਗੁਰ ਭਰਮੁ ਨ ਜਾਇ ॥**

ਹੇ ਭਾਈ ! ਭਾਵੇਂ ਸਿੰਮ੍ਰਿਤੀਆਂ ਸ਼ਾਸਤ੍ਰਾਂ ਨੂੰ ਕਿੰਨਾ ਹੀ ਸੋਧਿਆ ਜਾਵੇ, ਪਰ ਸਤਿਗੁਰਾਂ ਤੋਂ ਵਿਣੁ=ਬਿਨਾਂ ਭਰਮ ਨਹੀਂ ਜਾਂਦਾ ।

**ਅਨਿਕ ਕਰਮ ਕਰਿ ਥਾਕਿਆ ਭਾਈ ਫਿਰਿ ਫਿਰਿ ਬੰਧਨ ਪਾਇ ॥**

ਹੇ ਭਾਈ ! ਨਿਗੁਰਾ ਪੁਰਸ਼ ਅਨੇਕ ਪ੍ਰਕਾਰ ਦੇ ਕਰਮ ਕਰਦਾ ਹੋਇਆ ਥੱਕ ਗਿਆ ਹੈ, ਮੁੜ-ਮੁੜ ਕੇ ਉਸਨੂੰ ਬੰਧਨ ਪੈਂਦੇ ਹਨ ।

**ਚਾਰੇ ਕੁੰਡਾ ਸੋਧੀਆ ਭਾਈ ਵਿਣੁ ਸਤਿਗੁਰ ਨਾਹੀ ਜਾਇ ॥**

ਹੇ ਭਾਈ ! ਚਾਰੇ ਕੁੰਡਾ=ਚਾਰੇ ਦਿਸ਼ਾਂ ਵਿਚ ਸੋਧੀਆ=ਫਿਰਕੇ ਵੇਖ ਚੁੱਕਾ ਹਾਂ, ਪਰ ਸਤਿਗੁਰਾਂ ਤੋਂ ਬਿਨਾਂ ਹੋਰ ਕੋਈ ਸੁਖ ਦੀ ਜਾਇ=ਜਗ੍ਹਾ ਨਹੀਂ ਹੈ ।

[ਪੰਨਾ ੬੦੯]

**ਵਡਭਾਗੀ ਗੁਰੁ ਪਾਇਆ ਭਾਈ ਹਰਿ ਹਰਿ ਨਾਮੁ ਧਿਆਇ ॥ ੩ ॥**

ਹੇ ਭਾਈ ! ਜਿਸ ਵਡਭਾਗੀ ਪੁਰਸ਼ ਨੇ ਗੁਰਾਂ ਨੂੰ ਪਾਇਆ ਹੈ, ਓਹੀ ਹਰਿ ਹਰਿ ਨਾਮ ਨੂੰ ਧਿਆਉਂਦਾ ਹੈ ॥ ੩ ॥

**ਸਚੁ ਸਦਾ ਹੈ ਨਿਰਮਲਾ ਭਾਈ ਨਿਰਮਲ ਸਾਚੇ ਸੋਇ ॥**

ਹੇ ਭਾਈ ! ਸੱਚਾ ਵਾਹਿਗੁਰੂ ਸਦਾ ਨਿਰਮਲ ਹੈ, ਉਸ ਸੱਚੇ ਦੀ ਸੋਇ=ਸੋਭਾ ਵੀ ਨਿਰਮਲ=ਉੱਜਲ ਹੈ ।

**ਨਦਰਿ ਕਰੇ ਜਿਸੁ ਆਪਣੀ ਭਾਈ ਤਿਸੁ ਪਰਾਪਤਿ ਹੋਇ ॥**

ਹੇ ਭਾਈ ! ਉਹ ਪ੍ਰਭੂ ਜਿਸ ਉੱਤੇ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ, ਓਸੇ ਨੂੰ ਪ੍ਰਾਪਤ ਹੁੰਦਾ ਹੈ ।

**ਕੋਟਿ ਮਧੇ ਜਨੁ ਪਾਈਐ ਭਾਈ ਵਿਰਲਾ ਕੋਈ ਕੋਇ ॥**

ਹੇ ਭਾਈ ! ਉਹ ਗੁਰਮੁਖ ਕ੍ਰੋੜਾਂ ਵਿਚੋਂ ਕੋਈ ਕੋਈ ਵਿਰਲਾ ਹੀ ਪਾਈਐ=ਪਾਈਦਾ ਹੈ ।

**ਨਾਨਕ ਰਤਾ ਸਚਿ ਨਾਮਿ ਭਾਈ ਸੁਣਿ ਮਨੁ ਤਨੁ ਨਿਰਮਲੁ ਹੋਇ ॥ ੪ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਭਾਈ ! ਜੋ ਸੱਚੇ ਨਾਮੀ ਦੇ ਨਾਮ ਸਿਮਰਨ ਵਿਚ ਰੱਤਾ ਹੋਇਆ ਹੈ, ਜੇ ਉਸ ਦੇ ਪਾਸੋਂ ਨਾਮ ਸੁਣੀਏ ਤਾਂ ਆਪਣਾ ਮਨ ਤਨ ਨਿਰਮਲੁ=ਸ਼ੁੱਧ ਹੋ ਜਾਂਦਾ ਹੈ ॥ ੪ ॥ ੨ ॥

**ਸੋਰਠਿ ਮਹਲਾ ੫ ਦੁਤੁਕੇ॥**

**ਜਉ ਲਉ ਭਾਉ ਅਭਾਉ ਇਹੁ ਮਾਨੈ ਤਉ ਲਉ ਮਿਲਣੁ ਦੂਰਾਈ ॥**

ਇਹ ਜੀਵ ਜਦ ਤੱਕ ਭਾਉ=ਰਾਗ, ਅਭਾਉ=ਦ੍ਵੈਸ਼ ਨੂੰ ਮੰਨਦਾ ਹੈ, ਤਦ ਤੱਕ ਪ੍ਰਭੂ ਨਾਲ ਮਿਲਣਾ ਦੂਰਾਈ=ਦੂਰ ਹੈ ।

## ਆਨ ਆਪਨਾ ਕਰਤ ਬੀਚਾਰਾ ਤਉ ਲਉ ਬੀਚੁ ਬਿਖਾਈ ॥ ੧ ॥

ਇਹ ਜੀਵ ਜਦ ਤੱਕ ਆਨ ਆਪਨਾ=ਇਹ ਪਦਾਰਥ ਹੋਰ ਦਾ ਹੈ ਤੇ ਇਹ ਆਪਣਾ ਹੈ, ਅਰਥਾਤ ਮੇਰ ਤੇਰ ਦਾ ਵਿਚਾਰ ਕਰਦਾ ਹੈ, ਤਉ ਲਉ=ਓਨਾਂ ਚਿਰ ਹੀ ਵਿਚਾਲੇ ਬਿਖਾਈ=ਬਿਖਮਤਾ (ਕਠਨਤਾ) ਆ ਰਹੀ ਹੈ। ਅਥਵਾ :–ਬਿਖਾਈ=ਵਿੱਥ ਆ ਰਹੀ ਹੈ ॥ ੧ ॥

## ਮਾਧਵੇ ਐਸੀ ਦੇਹੁ ਬੁਝਾਈ ॥

ਹੇ ਪ੍ਰਭੂ ! ਮੈਨੂੰ ਐਸੀ ਸਿਖਿਆ ਸਮਝਾ ਦਿਉ।

## ਸੇਵਉ ਸਾਧ ਗਹਉ ਓਟ ਚਰਨਾ ਨਹ ਬਿਸਰੈ ਮੁਹਤੁ ਚਸਾਈ ॥ ਰਹਾਉ ॥

ਜੋ ਸੰਤਾਂ ਦੀ ਸੇਵਾ ਕਰਾਂ, ਤੇ ਉਹਨਾਂ ਦੇ ਚਰਨਾਂ ਦੀ ਓਟ=ਆਸਰਾ ਗਹਉ=ਫੜੀ ਰੱਖਾਂ, ਅਤੇ ਮੁਹਤੁ=ਅੱਧੀ ਘੜੀ ਤੇ ਚਸਾਈ=ਚਸਾ ਭਰ ਵੀ ਸਿਮਰਨ ਨਾ ਬਿਸਰੈ=ਭੁੱਲੇ ॥ ਰਹਾਉ ॥

## ਰੇ ਮਨ ਮੁਗਧ ਅਚੇਤ ਚੰਚਲ ਚਿਤ ਤੁਮ ਐਸੀ ਰਿਦੈ ਨ ਆਈ ॥

ਹੇ ਮੂਰਖ ਮਨ ! ਅਚੇਤ=ਅਗਿਆਤ ਤੂੰ ਚੰਚਲ-ਤਾਈਆਂ ਨੂੰ ਚਿਤ=ਚਿਤਵ ਰਿਹਾ ਹੈਂ, ਤੇਰੇ ਹਿਰਦੇ ਵਿਚ ਅਜੇਹੀ ਵਿਚਾਰ ਕਦੇ ਨਹੀਂ ਆਈ, ਕਿ ਚੰਚਲ-ਤਾਈਆਂ ਦੁੱਖ ਰੂਪ ਹਨ।

## ਪ੍ਰਾਨਪਤਿ ਤਿਆਗਿ ਆਨ ਤੂ ਰਚਿਆ ਉਰਝਿਓ ਸੰਗਿ ਬੈਰਾਈ ॥ ੨ ॥

ਪ੍ਰਾਨਪਤਿ=ਪਰਮੇਸ਼ਰ ਨੂੰ ਤਿਆਗਕੇ ਤੂੰ ਆਨ=ਹੋਰਨਾਂ ਵਿਚ,

ਅਥਵਾ :–ਦ੍ਵੈਤ ਵਿਚ ਰਚਿਆ=ਲੱਗਿਆ ਹੋਇਆ ਹੈਂ, ਅਤੇ ਤੇਰੇ ਵੈਰਾਈ=ਵੈਰੀ ਜੋ ਸਬੰਧੀ ਹਨ ਉਨ੍ਹਾਂ ਦੇ ਨਾਲ ਉਰਝਿਓ=ਫਸਿਆ ਹੋਇਆ ਹੈਂ ॥ ੨ ॥

## ਸੋਗੁ ਨ ਬਿਆਪੈ ਆਪੁ ਨ ਥਾਪੈ ਸਾਧ ਸੰਗਤਿ ਬੁਧਿ ਪਾਈ ॥

ਜਿਸ ਨੇ ਸਤਸੰਗਤ ਵਿਚੋਂ ਭਜਨ-ਸਿਮਰਨ ਕਰਨ ਵਾਲੀ ਬੁੱਧੀ ਪਾਈ ਹੈ, ਉਸ ਨੂੰ ਪ੍ਰਵਾਰ ਵਿਚ ਰਹਿੰਦਿਆਂ ਹੋਇਆਂ ਭੀ ਸੋਗ ਨਹੀਂ ਵਿਆਪਦਾ ਕਿਉਂਕਿ ਉਹ ਆਪਾ ਭਾ ਹੰਕਾਰ ਨੂੰ ਨਹੀਂ ਕਰਦਾ।

## ਸਾਕਤ ਕਾ ਬਕਨਾ ਇਉ ਜਾਨਉ ਜੈਸੇ ਪਵਨੁ ਝੁਲਾਈ ॥ ੩ ॥

ਸਾਕਤ=ਦੁਸ਼ਟਾਂ ਦਾ ਬਕਨਾ=ਬੋਲਣਾ ਇਸ ਤਰ੍ਹਾਂ ਜਾਣੋ ! ਜਿਵੇਂ ਪੌਣ (ਹਵਾ) ਦਾ ਝੁਲਾਈ=ਬੁੱਲ੍ਹਾ ਆਉਂਦਾ ਹੈ ਤੇ ਲੰਘ ਜਾਂਦਾ ਹੈ ॥ ੩ ॥

## ਕੋਟਿ ਪਰਾਧ ਅਛਾਦਿਓ ਇਹੁ ਮਨੁ ਕਹਣਾ ਕਛੂ ਨ ਜਾਈ ॥

ਇਹ ਚੰਚਲ ਮਨ ਕ੍ਰੋੜਾਂ ਅਪਰਾਧਾਂ ਕਰਕੇ ਅਛਾਦਿਓ=ਢਕਿਆ ਹੋਇਆ ਹੈ, ਇਸ ਕਰਕੇ ਕੁਝ ਕਿਹਾ ਨਹੀਂ ਜਾਂਦਾ।

## ਜਨ ਨਾਨਕ ਦੀਨ ਸਰਨਿ ਆਇਓ ਪ੍ਰਭ ਸਭੁ ਲੇਖਾ ਰਖਹੁ ਉਠਾਈ ॥੪॥੩॥

ਗੁਰੂ ਜੀ ਕਥਨ ਕਰਦੇ ਹਨ, ਇਸ ਤਰ੍ਹਾਂ ਬੇਨਤੀ ਕਰੋ ਮੈਂ ਦੀਨ=ਗਰੀਬ ਜਨ=ਸੇਵਕ ਹੋ ਕੇ

ਹੇ ਪ੍ਰਭੂ ! ਆਪ ਜੀ ਦੀ ਸ਼ਰਨ ਵਿਚ ਆਇਆ ਹਾਂ, ਕਿਰਪਾ ਕਰਕੇ ਆਪ ਮੇਰਾ ਸਾਰਾ ਲੇਖਾ ਉਠਾ ਰੱਖੋ, ਅਰਥਾਤ ਦੂਰ ਕਰ ਦਿਓ ॥ ੪ ॥ ੩ ॥

## ਸੋਰਠਿ ਮਹਲਾ ੫ ॥

## ਪੂਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ ॥

ਪੂਤ੍ਰ ਦੀ ਕਲਤ=ਇਸਤ੍ਰੀ ਭਾਵ ਨੂੰਹ, ਸਬੰਧੀ ਲੋਕ ਆਪਣੇ ਘਰ ਦੀ ਬਨਿਤਾ=ਇਸਤ੍ਰੀ ਇਤਆਦਿਕ ਸਾਰੇ ਲੋਕ ਮਾਇਆ ਦੇ ਹੀ ਸਨਬੰਧੇਹੀ=ਸਬੰਧੀ ਹਨ।

ਅਥਵਾ :–ਮਾਇਆ ਰੂਪੀ ਸਨ=ਰੱਸੀ ਨਾਲ ਬੰਧੇਹੀ=ਬੰਨ੍ਹੇ ਹੋਏ ਹਨ।

## ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ ॥ ੧ ॥

ਅੰਤ ਦੇ ਵੇਲੇ ਸਹਾਇਤਾ ਕਰਨ ਵਾਸਤੇ ਕੋਈ ਪਾਸ ਖੜ੍ਹਾ ਨਹੀਂ ਹੁੰਦਾ, ਇਨ੍ਹਾਂ ਸਾਰਿਆਂ ਸਬੰਧੀਆਂ ਦਾ ਅਸਨੇਹੀ=ਪ੍ਰੇਮ ਮਿਥਿਆ ਹੈ ॥ ੧ ॥

## ਰੇ ਨਰ ਕਾਹੇ ਪਪੋਰਹੁ ਦੇਹੀ ॥

ਹੇ ਪੁਰਸ਼ਾ ! ਤੂੰ ਕਿਸ ਵਾਸਤੇ ਦੇਹੀ=ਦੇਹ ਨੂੰ ਪਪੋਰਹੁ=ਪਾਲਦਾ ਪੋਸਦਾ ਹੈਂ।

## ਊਡਿ ਜਾਇਗੋ ਧੂਮੁ ਬਾਦਰੋ ਇਕੁ ਭਾਜਹੁ ਰਾਮੁ ਸਨੇਹੀ ॥ ਰਹਾਉ ॥

ਇਹ ਦੇਹ ਤਾਂ ਧੂਮੁ=ਧੂੰਏ ਦੇ ਬਾਦਰੋ=ਬੱਦਲ ਵਾਂਗੂ ਉੱਡ ਜਾਏਗੀ, ਇਸ ਕਰਕੇ ਤੁਸੀਂ ਇੱਕ ਸਨੇਹੀ=ਪਿਆਰੇ ਰਾਮ ਨੂੰ ਭਾਜਹੁ=ਭਜਨਾ ਕਰੋ ॥ ਰਹਾਉ ॥

## ਤੀਨਿ ਸੰਙਿਆ ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ ॥

ਤੀਨਿ ਸੰਙਿਆ=ਤਿੰਨਾਂ ਦੇ ਸਬੰਧ ਕਰਕੇ ਦੇਹ ਪੈਦਾ ਕੀਤੀ ਹੈ, ਜਲ=ਸਤੋ ਗੁਣ ਕੂ=ਪ੍ਰਿਥਵੀ (ਰਜੋ ਗੁਣ) ਭਸਮੇਹੀ=ਤਮੋ ਗੁਣ, ਇਨ੍ਹਾਂ ਤਿੰਨਾਂ ਗੁਣਾਂ ਤੋਂ ਪੈਦਾ ਕਰ=ਕੀਤੀ ਹੈ।

ਅਥਵਾ :–ਜਲ, ਕੂ=ਪ੍ਰਿਥਵੀ, ਭਸਮੇਹੀ=ਅੱਗ ਇਤਆਦਿਕ ਪੰਜਾਂ ਤੱਤਾਂ ਤੋਂ ਪੈਦਾ ਕਰ=ਕੀਤੀ ਹੈ।

ਅਥਵਾ :–ਜਿਸ ਵੇਲੇ ਪ੍ਰਾਣ ਅੰਤ ਹੁੰਦੇ ਹਨ ਤਾਂ ਦੇਹ ਦੀ ਸੰਙਿਆ=ਹਾਲਤ ਤਿੰਨ ਤਰ੍ਹਾਂ ਨਾਲ ਕਰਦੇ ਹਨ, ਕਈ ਜਲ ਪ੍ਰਵਾਹ ਕਰਦੇ ਹਨ, ਕਈ ਕੂ=ਪ੍ਰਿਥਵੀ ਵਿਚ ਦੱਬਣਾ ਕਰਦੇ ਹਨ, ਕਈ ਭਸਮੇਹੀ=ਅੱਗ ਵਿਚ ਸਾੜਕੇ ਭਸਮ ਕਰ ਦੇਂਦੇ ਹਨ।

## ਹੋਇ ਆਮਰੋ ਗ੍ਰਿਹ ਮਹਿ ਬੈਠਾ ਕਰਣ ਕਾਰਣ ਬਿਸਰੋਹੀ ॥੨॥

ਇਹ ਜੀਵ ਆਮਰੋ=ਅਮਰ ਹੋ ਕੇ ਸਰੀਰ ਘਰ ਵਿਚ ਬੈਠਾ ਹੋਇਆ ਹੈ, ਸਭ ਕਾਰਨਾਂ ਦੇ ਕਰਨ ਵਾਲੇ ਪ੍ਰਭੂ ਨੂੰ ਬਿਸਰੋਹੀ=ਭੁਲਾ ਦਿੱਤਾ ਹੈ ॥ ੨ ॥

## ਅਨਿਕ ਭਾਤਿ ਕਰਿ ਮਣੀਏ ਸਾਜੇ ਕਾਚੈ ਤਾਗਿ ਪਰੋਹੀ ॥

ਅਨੇਕ ਭਾਤਿ=ਤਰ੍ਹਾਂ ਦੇ ਦੇਹਾਂ ਰੂਪ ਮਣਕੇ ਸਾਜੇ=ਬਣਾਕੇ, ਪ੍ਰਾਣਾਂ ਰੂਪੀ ਕਾਚੈ=ਕੱਚੇ ਤਾਗਿ=ਧਾਗੇ ਵਿਚ ਪਰੋਹੀ=ਪ੍ਰੋਤੇ ਹੋਏ ਹਨ।

**ਤੂਟਿ ਜਾਇਗੋ ਸੂਤੁ ਬਾਪੁਰੇ ਫਿਰਿ ਪਾਛੈ ਪਛੁਤੋਹੀ ॥ ੩ ॥**

ਹੇ ਵਿਚਾਰੇ ਜੀਵ ! ਜਿਸ ਵੇਲੇ ਪ੍ਰਾਣਾਂ ਰੂਪੀ ਸੂਤ੍ਰ ਟੁੱਟ ਜਾਵੇਗਾ ਅਰਥਾਤ ਸੁਆਸ ਪੂਰੇ ਹੋ ਜਾਣਗੇ, ਤਾਂ ਫਿਰ ਮਗਰੋਂ ਪਛੁਤੋਹੀ–ਪਛੁਤਾਏਂਗਾ ॥ ੩ ॥

**ਜਿਨਿ ਤੁਮ ਸਿਰਜੇ ਸਿਰਜਿ ਸਵਾਰੇ ਤਿਸੁ ਧਿਆਵਹੁ ਦਿਨੁ ਰੈਨੇਹੀ ॥**

ਜਿਸ ਨੇ ਪੰਜਾਂ ਤਤਾਂ ਨੂੰ ਸਿਰਜ ਕੇ ਤੁਹਾਡੇ ਸਰੀਰ ਨੂੰ ਸਿਰਜਿਆ ਹੈ, ਫੇਰ ਕੱਪੜਿਆਂ ਨਾਲ ਅਥਵਾ :–ਅੰਗਾਂ ਨਾਲ ਸਵਾਰਿਆ ਹੈ, ਦਿਨ-ਰਾਤ ਉਸ ਨੂੰ ਧਿਆਉਣਾ ਕਰੋ ।

**ਜਨ ਨਾਨਕ ਪ੍ਰਭ ਕਿਰਪਾ ਧਾਰੀ ਮੈ ਸਤਿਗੁਰ ਓਟ ਗਹੇਹੀ ॥ ੪ ॥ ੪ ॥**

ਗੁਰੂ ਜੀ ਕਥਨ ਕਰਦੇ ਹਨ, ਮੇਰੇ ਉਤੇ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਧਾਰੀ ਹੈ, ਇਸ ਕਰਕੇ ਮੈਂ ਸਤਿਗੁਰਾਂ ਦੀ ਓਟ ਗਹੇਹੀ=ਫੜੀ ਹੈ ॥ ੪ ॥ ੪ ॥

**ਸੋਰਠਿ ਮਹਲਾ ੫ ॥**

**ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥**

ਵੱਡਿਆਂ ਭਾਗਾਂ ਕਰਕੇ ਅਸਾਨੂੰ ਪੂਰਾ ਗੁਰੂ ਭੇਟਿਓ=ਮਿਲਿਆ ਹੈ, ਏਸੇ ਕਰਕੇ ਮਨ ਵਿਚ ਪਰਗਾਸਾ=ਗਿਆਨ ਹੋਇਆ ਹੈ ।

**ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥ ੧ ॥**

ਅਸਾਡੀ ਬਰਾਬਰੀ ਕਰਨ ਵਾਲਾ, ਅਥਵਾ :–ਅਸਾਨੂੰ ਦੁੱਖ ਦੇਣ ਵਾਸਤੇ ਹੋਰ ਕੋਈ ਦੂਜਾ ਅਸਾਡੇ ਪਾਸ ਪਹੁੰਚਣੇ ਵਾਲਾ ਨਹੀਂ ਹੈ, ਕਿਉਂਕਿ ਅਸਾਨੂੰ ਆਪਣੇ ਮਾਲਕ (ਪਰਮਾਤਮਾ) ਦਾ ਭਰਵਾਸਾ=ਭਰੋਸਾ ਹੈ ॥ ੧ ॥

**ਅਪੁਨੇ ਸਤਿਗੁਰ ਕੈ ਬਲਿਹਾਰੈ ॥**

ਅਸੀਂ ਆਪਣਿਆਂ ਸਤਿਗੁਰਾਂ ਤੋਂ ਬਲਿਹਾਰ ਕੁਰਬਾਨ ਜਾਂਦੇ ਹਾਂ ।

**ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਆਨੰਦੁ ਹਮਾਰੈ ॥ ਰਹਾਉ ॥**

ਅਸਾਡੇ ਹਿਰਦੇ ਘਰ ਵਿਚ ਅਨੰਦ ਸਰੂਪ ਪਰਮੇਸ਼ਰ ਪ੍ਰਗਟਿਆ ਹੈ, ਇਸ ਕਰਕੇ ਪਾਛੈ=ਇਸ ਲੋਕ ਵਿਚ ਸਹਜਾ=ਸੁਭਾਵਕ ਹੀ ਅਥਵਾ :–ਸਹਜਾ=ਗਿਆਨ ਕਰਕੇ ਸੁਖ ਬਣਿਆਂ ਹੋਇਆ ਹੈ ਅਤੇ ਆਗੈ= ਪ੍ਰਲੋਕ ਵਿਚ ਵੀ ਸੁਖ ਹੋਵੇਗਾ ॥ ਰਹਾਉ ॥

**ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ ॥**

ਜੋ ਸਾਰੇ ਪ੍ਰਪੰਚ ਦੇ ਕਰਨ ਵਾਲਾ ਹੈ, ਤੇ ਸਾਰਿਆਂ ਦੇ ਅੰਦਰ ਦੀ ਜਾਨਣਣੇ ਵਾਲਾ ਹੈ ਓਹੀ ਅਸਾਡਾ ਖਸਮੁ=ਮਾਲਕ ਹੈ ।

**ਨਿਰਭਉ ਭਏ ਗੁਰ ਚਰਣੀ ਲਾਗੇ ਇਕ ਰਾਮ ਨਾਮ ਆਧਾਰਾ ॥ ੨ ॥**

ਪੂਰਿਆਂ ਗੁਰਾਂ ਦੀ ਚਰਨੀਂ ਲੱਗਕੇ ਇੱਕ ਰਾਮ ਨਾਮ ਦਾ ਆਧਾਰਾ=ਆਸਰਾ ਲਿਆ ਹੈ, ਇਸ ਲਈ ਹੁਣ ਨਿਰ+ਭਉ=ਡਰ ਤੋਂ ਰਹਿਤ ਭਏ=ਹੋ ਗਏ ਹਾਂ ॥ ੨ ॥

**ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥**

ਅਕਾਲ ਮੂਰਤਿ=ਅਕਾਲ ਸਰੂਪ ਪ੍ਰਭੂ ਦਾ ਦਰਸ਼ਨ ਸਹਿਤ ਫਲਾਂ ਦੇ ਹੈ, ਹੁਣ ਹੈ, ਭੀ=ਪਿੱਛੇ ਸੀ, ਹੋਵਨਹਾਰਾ=ਅੱਗੇ ਭੀ ਹੋਵੇਗਾ।

**ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥੩॥**

ਉਸ ਨੇ ਆਪਣੇ ਸੇਵਕ ਜਨ ਆਪਣੇ ਕੰਠਿ-ਗਲ ਨਾਲ ਲਗਾਕੇ ਰੱਖੇ ਹਨ, ਆਪਣੀ ਪ੍ਰੀਤੀ ਦਾ ਪਿਆਰਾ=ਪਿਆਲਾ ਪਿਆਲ ਕੇ। ਅਥਵਾ:-ਉਹ ਆਪਣੀ ਪ੍ਰੀਤੀ ਦਾ ਪਿਆਰਾ ਹੈ।

**ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ ॥**

ਜਿਸ ਪ੍ਰਭੂ ਦੀ ਵਡਿਆਈ ਸਭ ਤੋਂ ਵੱਡੀ ਹੈ, ਉਸ ਦੀ ਅਸਚਰਜ ਸੋਭਾ ਕੀਤੀ ਤਾਂ ਕਾਰਜ ਰਾਸ ਆ ਗਿਆ। ਅਥਵਾ:-ਜਿਸ ਦੀ ਵਡਿਆਈ ਵੱਡੀ ਹੈ ਤੇ ਸੋਭਾ ਅਸਚਰਜ ਹੈ, ਉਸ ਦੀ ਸ਼ਰਨ ਪੈਣ ਕਰਕੇ ਕਾਰਜ ਰਾਸ ਆਇਆ ਹੈ ਭਾਵ ਕਾਰਜ ਪੂਰਾ ਹੋ ਗਿਆ ਹੈ।

**[ਪੰਨਾ ੬੧੦] ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ ॥੪॥੫॥**

ਗੁਰੂ ਜੀ ਕਥਨ ਕਰਦੇ ਹਨ, ਮੈਨੂੰ ਪੂਰਾ ਗੁਰੂ ਭੇਟਿਓ=ਮਿਲਿਆ ਹੈ, ਇਸ ਕਰਕੇ ਸਾਰੇ ਦੁੱਖ ਬਿਨਾਸੇ=ਦੂਰ ਹੋ ਗਏ ਹਨ ॥ ੪ ॥ ੫ ॥

**ਸੋਰਠਿ ਮਹਲਾ ੫ ॥**

**ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ ॥**

ਜਿਵੇਂ ਸੁਖੀ ਪੁਰਸ਼ ਨੂੰ ਸਾਰੇ ਮਨੁੱਖ ਸੁਖੀ ਪੇਖੈ=ਦਿਸਦੇ ਹਨ, ਅਤੇ ਰੋਗੀ ਦੇ ਭਾਣੇ ਸਾਰੇ ਰੋਗੀ ਹੀ ਹਨ।

**ਕਰਣ ਕਰਾਵਨਹਾਰ ਸੁਆਮੀ ਆਪਨ ਹਾਥਿ ਸੰਜੋਗੀ ॥੧॥**

ਜੋ ਸੁਆਮੀ (ਪਰਮਾਤਮਾ) ਸਭ ਦੇ ਪੈਦਾ ਕਰਨ ਵਾਲਾ ਹੈ ਅਤੇ ਸਭ ਤੋਂ ਕਰਮਾਂ ਦੇ ਕਰਾਉਣ ਵਾਲਾ ਹੈ, ਸਭ ਕੁਝ ਉਸਦੇ ਆਪਣੇ ਹੱਥ ਵਿਚ ਹੈ, ਫਿਰ ਉਹ ਸਾਰਿਆਂ ਦਾ ਸੰਜੋਗੀ ਹੈ, ਅਰਥਾਤ ਸਾਰਿਆਂ ਨਾਲ ਮਿਲ ਰਿਹਾ ਹੈ ॥ ੧ ॥

**ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥**

ਹੇ ਮੇਰੇ ਮਨ ! ਜਿਸ ਨੇ ਆਪਣਾ ਭਰਮ ਗਵਾਤਾ=ਗੁਆ ਲਿਆ ਹੈ। ਅਤੇ-

**ਤਿਸਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ॥ ਰਹਾਉ ॥**

ਜਿਨਿ=ਜਿਸਨੇ ਸਾਰੇ ਜਗਤ ਨੂੰ ਬ੍ਰਹਮ ਰੂਪ ਕਰਕੇ ਪਛਾਤਾ=ਪਛਾਣਿਆਂ ਹੈ, ਉਸਦੇ ਭਾਣੇ ਵਿਚ ਕੋਈ ਭੀ ਭੁੱਲਾ ਹੋਇਆ ਨਹੀਂ ਹੈ ॥ ਰਹਾਉ ॥

**ਸੰਤ ਸੰਗਿ ਜਾਕਾ ਮਨੁ ਸੀਤਲੁ ਓਹੁ ਜਾਣੈ ਸਗਲੀ ਠਾਂਢੀ ॥**

ਸੰਤਾਂ ਦੇ ਸਤਸੰਗ ਕਰਕੇ ਜਿਸ ਦਾ ਮਨ ਸੀਤਲੁ=ਸ਼ਾਂਤ (ਠੰਢਾ) ਹੋ ਗਿਆ ਹੈ, ਉਹ ਸਾਰੀ ਦੁਨੀਆਂ

ਨੂੰ ਠਾਂਢੀ=ਸ਼ਾਂਤ ਸਰੂਪ ਸਮਝਦਾ ਹੈ।

**ਹਉਮੈ ਰੋਗਿ ਜਾਕਾ ਮਨੁ ਬਿਆਪਿਤ ਓਹੁ ਜਨਮਿ ਮਰੈ ਬਿਲਲਾਤੀ ॥੨॥**

ਜਿਸ ਦਾ ਆਪਣਾ ਮਨ ਹਉਮੈ ਰੂਪੀ ਰੋਗ ਵਿਚ ਬਿਆਪਿਤ=ਲੱਗਾ ਹੋਇਆ ਹੈ, ਉਹ ਆਪ ਜੰਮਦਾ ਮਰਦਾ ਹੈ, ਅਤੇ ਸਾਰੀ ਦੁਨੀਆਂ ਨੂੰ ਭੀ ਵਿਰਲਾਪ ਕਰਦਿਆਂ ਦੇਖਦਾ ਹੈ॥ ੨॥

**ਗਿਆਨ ਅੰਜਨੁ ਜਾਕੀ ਨੇਤ੍ਰੀ ਪੜਿਆ ਤਾਕਉ ਸਰਬ ਪ੍ਰਗਾਸਾ ॥**

ਜਿਸ ਦੀਆਂ ਮਨ ਬੁੱਧੀ ਰੂਪ ਅੱਖਾਂ ਵਿਚ ਗਿਆਨ ਰੂਪੀ ਅੰਜਨੁ=ਸੁਰਮਾ ਪਿਆ ਹੈ, ਤਿਸ ਨੂੰ ਸਾਰੇ ਪਾਸੇ ਪ੍ਰਕਾਸ਼ ਹੀ ਨਿਗਾਹ ਆਉਂਦਾ ਹੈ।

**ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ ॥ ੩ ॥**

ਜੋ ਅਗਿਆਨ ਦੇ ਅਨ੍ਹੇਰੇ ਵਿਚ ਪਿਆ ਹੋਇਆ ਹੈ, ਉਸ ਨੂੰ ਕੁਛ ਭੀ ਸੁੱਝਦਾ ਨਹੀਂ ਹੈ,
ਇਸ ਲਈ ਉਹ ਬਹੁੜਿ ਬਹੁੜਿ=ਮੁੜ-ਮੁੜ ਕੇ ਜੂਨੀਆਂ ਵਿਚ ਭਰਮਾਤਾ=ਭਰਮਦਾ ਹੈ॥੩॥

**ਸੁਣਿ ਬੇਨੰਤੀ ਸੁਆਮੀ ਅਪੁਨੇ ਨਾਨਕੁ ਇਹੁ ਸੁਖੁ ਮਾਗੈ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੇ ਸੁਆਮੀ! ਮੇਰੀ ਬੇਨਤੀ ਸੁਣ, ਮੈਂ ਆਪਣੇ ਵਾਸਤੇ ਇਹੋ ਸੁਖ ਮਾਗੈ=ਮੰਗਦਾ ਹਾਂ।

**ਜਹ ਕੀਰਤਨੁ ਤੇਰਾ ਸਾਧੂ ਗਾਵਹਿ ਤਹ ਮੇਰਾ ਮਨੁ ਲਾਗੈ ॥ ੪ ॥ ੬ ॥**

ਜਿੱਥੇ ਭੀ ਸਾਧੂ ਜਨ ਤੇਰਾ ਕੀਰਤਨ ਗਾਵਹਿ=ਗਾਂਵਦੇ ਹਨ, ਤਹ-ਤਿੱਥੇ ਮੇਰਾ ਮਨ ਲਾਗੈ=ਲੱਗਾ ਰਹੇ॥੪॥੬॥

## ਸੋਰਠਿ ਮਹਲਾ ੫ ॥

ਸ੍ਰੀ ਗੁਰੂ ਅਰਜਨ ਸਾਹਿਬ ਜੀ ਇਸ ਸ਼ਬਦ ਦੁਆਰਾ ਸੰਤਾਂ ਦੀ ਮਹਿਮਾ ਵਰਨਨ ਕਰਦੇ ਹੋਏ ਆਖਦੇ ਹਨ, ਕਿ-"ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥"
ਸੰਤਾਂ ਤੋਂ ਬਿਨਾਂ ਹੋਰ ਕੋਈ ਦੂਜਾ ਦਾਤਾ ਨਹੀਂ ਹੈ।

**ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ ॥**

ਇਹ ਤਨੁ=ਪੁੱਤਰ (ਗੁਰੂ) ਹਰਿਗੋਬਿੰਦ ਸਾਹਿਬ ਸੰਤ ਬਾਬਾ ਬੁੱਢਾ ਜੀ ਦਾ ਬਖਸ਼ਿਆ ਹੋਇਆ ਹੈ, ਧਨ ਵੀ ਸੰਤ ਬਾਬਾ ਬੁੱਢਾ ਜੀ ਦਾ ਬਖਸ਼ਿਆ ਹੋਇਆ ਹੈ ਕਿਉਂਕਿ ਗੁਰਤਾ-ਗੱਦੀ ਦਾ ਤਿਲਕ ਬਾਬਾ ਜੀ ਨੇ ਦਿੱਤਾ ਹੈ, ਅਸਾਡਾ ਮਨ ਵੀ ਸੰਤ ਬਾਬਾ ਬੁੱਢਾ ਜੀ ਦਾ ਨਿਰਮਲ ਕੀਤਾ ਹੋਇਆ ਹੈ।

(੨) ਅਥਵਾ:-ਅਸਾਡਾ ਤਨ ਭੀ ਸੰਤਾਂ ਦਾ ਹੈ, ਸਾਰਾ ਧਨ ਭੀ ਸੰਤਾਂ ਦਾ ਹੈ, ਅਤੇ ਅਸਾਂ ਨੇ ਮਨ ਭੀ ਸੰਤਾਂ ਦਾ ਕਰ ਦਿੱਤਾ ਹੈ। ਭਾਵ-ਸਭ ਕੁਝ ਸੰਤਾਂ ਨੂੰ ਅਰਪਨ ਕਰ ਦਿੱਤਾ ਹੈ।

**ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ ॥ ੧ ॥**

ਸੰਤਾਂ ਦੀ ਪ੍ਰਸਾਦਿ=ਕਿਰਪਾ ਦ੍ਰਿਸ਼ਟੀ ਨਾਲ ਹਰੀ ਨਾਮ ਜਪਿਆ ਹੈ, ਤਦੇ ਹੀ ਅਸਾਨੂੰ ਸਭ ਤਰਾਂ ਦਾ ਸੁਖ ਪ੍ਰਾਪਤ ਹੋਇਆ ਹੈ॥ ੧॥

**ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥**

ਸੰਤਾਂ ਤੋਂ ਬਿਨਾਂ ਸੰਸਾਰਕ ਸੁਖਾਂ ਦਾ ਅਤੇ ਪ੍ਰਮਾਰਥਕ ਸੁਖਾਂ ਦਾ ਦਾਤਾ ਹੋਰ ਕੋਈ ਬੀਆ=ਦੂਜਾ ਨਹੀਂ ਹੈ।

**ਜੋ ਜੋ ਸਰਣਿ ਪਰੇ ਸਾਧੂ ਕੀ ਸੋ ਪਾਰਗਰਾਮੀ ਕੀਆ ॥ ਰਹਾਉ ॥**

ਜੋ ਜੋ ਪੁਰਸ਼ ਸੰਤਾਂ ਦੀ ਸਰਣੀ ਪਿਆ ਹੈ, ਉਸ ਉਸ ਨੂੰ ਸੰਤਾਂ ਨੇ ਸੰਸਾਰ-ਸਮੁੰਦ੍ਰ ਤੋਂ ਪਾਰ ਕੀਤਾ ਹੈ॥ਰਹਾਉ॥

**ਕੋਟਿ ਪਰਾਧ ਮਿਟਹਿ ਜਨ ਸੇਵਾ ਹਰਿ ਕੀਰਤਨੁ ਰਸਿ ਗਾਈਐ ॥**

ਸੰਤ ਜਨਾਂ ਦੀ ਸੇਵਾ ਕਰਨ ਨਾਲ ਕ੍ਰੋੜਾਂ ਅਪਰਾਧ (ਪਾਪ) ਮਿਟਹਿ=ਮਿਟ ਜਾਂਦੇ ਹਨ, ਅਤੇ ਰਸਿ=ਪ੍ਰੇਮ ਨਾਲ ਹਰੀ ਦਾ ਕੀਰਤਨ ਭੀ ਗਾਇਆ ਜਾਂਦਾ ਹੈ।

**ਈਹਾ ਸੁਖੁ ਆਗੈ ਮੁਖ ਊਜਲ ਜਨ ਕਾ ਸੰਗੁ ਵਡਭਾਗੀ ਪਾਈਐ ॥ ੨ ॥**

ਈਹਾ=ਇਸ ਲੋਕ ਵਿਚ ਸੁਖ ਹੁੰਦਾ ਹੈ, ਆਗੈ=ਪ੍ਰਲੋਕ ਵਿਚ ਮੁਖ ਉੱਜਲਾ ਹੁੰਦਾ ਹੈ, ਪਰ ਵੱਡਿਆਂ ਭਾਗਾਂ ਨਾਲ ਹੀ ਸੰਤਾਂ ਦਾ ਸੰਗ ਪਾਈਦਾ ਹੈ ॥ ੨ ॥

**ਰਸਨਾ ਏਕ ਅਨੇਕ ਗੁਣ ਪੂਰਨ ਜਨ ਕੀ ਕੇਤਕ ਉਪਮਾ ਕਹੀਐ ॥**

ਮੇਰੀ ਜੀਭ ਇੱਕ ਹੈ, ਉਨ੍ਹਾਂ ਵਿਚ ਅਨੇਕਾਂ ਗੁਣ ਪੂਰਨ ਹਨ, ਇਸ ਕਰਕੇ ਸੰਤ ਜਨਾਂ ਦੀ ਮੈਂ ਕਿੰਨੀ ਕੁ ਉਪਮਾ ਕਹਿ ਸਕਦਾ ਹਾਂ।

**ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ ॥ ੩ ॥**

ਜੋ ਪ੍ਰਭੂ ਮਨ ਕਰਕੇ ਅਗਮ ਹੈ, ਇੰਦ੍ਰੀਆਂ ਕਰਕੇ ਅਗੋਚਰ=ਅਵਿਸ਼ੇ ਹੈ, ਅਤੇ ਸਦਾ ਨਾਸ ਤੋਂ ਰਹਿਤ ਹੈ, ਉਹ ਸੰਤਾਂ ਦੀ ਸ਼ਰਨ ਵਿਚ ਪੈਣ ਕਰਕੇ ਲਿਆ ਜਾਂਦਾ ਹੈ ॥ ੩ ॥

**ਨਿਰਗੁਨ ਨੀਚ ਅਨਾਥ ਅਪਰਾਧੀ ਓਟ ਸੰਤਨ ਕੀ ਆਹੀ ॥**

ਮੈਂ ਨਿਰਗੁਨ ਨੀਚ ਅਨਾਥ=ਯਤੀਮ ਅਪਰਾਧੀ=ਪਾਪੀ ਨੇ ਸੰਤਾਂ ਦੀ ਓਟ ਆਹੀ=ਚਾਹੀ ਹੈ।

**ਬੂਡਤ ਮੋਹ ਗ੍ਰਿਹ ਅੰਧਕੂਪ ਮਹਿ ਨਾਨਕ ਲੇਹੁ ਨਿਬਾਹੀ ॥੪॥੭॥**

ਗੁਰੂ ਜੀ ਕਥਨ ਕਰਦੇ ਹਨ, ਗ੍ਰਿਹਸਤ ਰੂਪ ਅੰਨ੍ਹੇ ਖੂਹ ਦੇ ਮੋਹ ਰੂਪ ਚਿੱਕੜ ਵਿਚ ਬੂਡਤ=ਡੁੱਬਦੇ ਜਾਂਦੇ ਨੂੰ ਨਿਬਾਹੀ=ਕੱਢ ਲਵੋ ॥੪॥੭॥

**ਸੋਰਠਿ ਮਹਲਾ ੫ ਘਰੁ ੧ ॥**

**ਜਾਕੈ ਹਿਰਦੈ ਵਸਿਆ ਤੂ ਕਰਤੇ ਤਾਕੀ ਤੈਂ ਆਸ ਪੁਜਾਈ ॥**

ਹੇ ਕਰਤੇ ਵਾਹਿਗੁਰੂ ! ਜਿਸਦੇ ਹਿਰਦੇ ਵਿਚ ਤੂੰ ਵਸਿਆ ਹੈਂ, ਉਸਦੀ ਤੂੰ ਆਸਾ ਪੁਜਾਈ=ਪੂਰੀ ਕੀਤੀ ਹੈ।

**ਦਾਸ ਅਪੁਨੇ ਕਉ ਤੂ ਵਿਸਰਹਿ ਨਾਹੀ ਚਰਣ ਧੂਰਿ ਮਨਿ ਭਾਈ ॥੧॥**

ਤੂੰ ਆਪਣੇ ਉਸ ਦਾਸ ਨੂੰ ਕਦੇ ਭੁੱਲਦਾ ਨਹੀਂ ਹੈ, ਜਿਸਦੇ ਮਨ ਵਿਚ ਸੰਤਾਂ ਦੀ ਚਰਨ ਧੂੜੀ ਭਾਈ=ਚੰਗੀ ਲੱਗੀ ਹੈ ॥ ੧ ॥

**ਤੇਰੀ ਅਕਥ ਕਥਾ ਕਥਨੁ ਨ ਜਾਈ ॥**

ਆਪ ਜੀ ਦੀ ਕਥਾ ਅਕਥ ਹੈ, ਮੇਰੇ ਪਾਸੋਂ ਕੁਝ ਕਥਨ ਨਹੀਂ ਕੀਤੀ ਜਾਂਦੀ।

**ਗੁਣ ਨਿਧਾਨ ਸੁਖਦਾਤੇ ਸੁਆਮੀ ਸਭ ਤੇ ਊਚ ਬਡਾਈ ॥ ਰਹਾਉ ॥**

ਹੇ ਸ਼ੁਭ ਗੁਣਾਂ ਦੇ ਨਿਧਾਨ=ਖਜ਼ਾਨੇ ਸੁਖਦਾਤੇ ਪ੍ਰਭੂ! ਆਪ ਜੀ ਦੀ ਬਡਾਈ=ਵਡਿਆਈ ਸਾਰਿਆਂ ਤੋਂ ਉੱਚੀ ਹੈ ॥ ਰਹਾਉ ॥

**ਸੋ ਸੋ ਕਰਮ ਕਰਤ ਹੈ ਪ੍ਰਾਣੀ ਜੈਸੀ ਤੁਮ ਲਿਖਿ ਪਾਈ ॥**

ਇਹ ਪ੍ਰਾਣੀ ਸੋ ਸੋ=ਉਹ-ਉਹ ਕਰਮ ਕਰਦਾ ਹੈ, ਜਿਸ ਤਰ੍ਹਾਂ ਦੀ ਲਿਖਤ ਤੁਸਾਂ ਨੇ ਮੱਥੇ ਉੱਪਰ ਲਿਖ ਪਾਈ ਹੈ।

**ਸੇਵਕ ਕਉ ਤੁਮ ਸੇਵਾ ਦੀਨੀ ਦਰਸਨੁ ਦੇਖਿ ਅਘਾਈ ॥ ੨ ॥**

ਜਿਸ ਸੇਵਕ ਨੂੰ ਤੁਸਾਂ ਨੇ ਆਪਣੀ ਸੇਵਾ ਕਰਨੀ ਦਿੱਤੀ ਹੈ, ਆਪ ਜੀ ਦੇ ਦਰਸ਼ਨ ਵੇਖਦਿਆਂ ਨਾਲ ਉਸਦੀ ਬੁੱਧੀ ਤ੍ਰਿਪਤ ਹੋਈ ਹੈ ॥ ੨ ॥

**ਸਰਬ ਨਿਰੰਤਰਿ ਤੁਮਹਿ ਸਮਾਨੇ ਜਾਕਉ ਤੁਧੁ ਆਪਿ ਬੁਝਾਈ ॥**

ਨਿਰੰਤਰਿ=ਇੱਕ ਰਸ ਸਾਰਿਆਂ ਦੇ ਅੰਦਰ ਆਪ ਸਮਾਏ ਹੋਏ ਹੋ, ਪਰ ਇਹ ਸਮਝ ਉਸ ਨੂੰ ਆਈ ਹੈ ਜਿਸਨੂੰ ਤੁਸਾਂ ਨੇ ਆਪ ਇਹ ਗੱਲ ਬੁਝਾਈ=ਸਮਝਾਈ ਹੈ।

**ਗੁਰ ਪਰਸਾਦਿ ਮਿਟਿਓ ਅਗਿਆਨਾ ਪ੍ਰਗਟ ਭਏ ਸਭ ਠਾਈ ॥ ੩ ॥**

ਗੁਰਾਂ ਦੀ ਕਿਰਪਾ ਨਾਲ ਜਿਸ ਦਾ ਅਗਿਆਨ ਮਿਟ ਗਿਆ ਹੈ, ਉਸ ਨੂੰ ਤੁਸੀਂ ਸਭ ਜਗ੍ਹਾਂ ਤੇ ਪ੍ਰਗਟ ਹੋਏ ਹੋ ॥ ੩ ॥

**ਸੋਈ ਗਿਆਨੀ ਸੋਈ ਧਿਆਨੀ ਸੋਈ ਪੁਰਖੁ ਸੁਭਾਈ ॥**

ਓਹੀ ਗਿਆਨੀ ਹੈ ਓਹੀ ਧਿਆਨੀ ਹੈ, ਓਹੀ ਸੁਭਾਈ=ਪ੍ਰੇਮੀ ਪੁਰਖ ਹੈ।

**ਕਹੁ ਨਾਨਕ ਜਿਸੁ ਭਏ ਦਇਆਲਾ ਤਾਕਉ ਮਨ ਤੇ ਬਿਸਰਿ ਨ ਜਾਈ ॥੪॥੮॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਉਤੇ ਆਪ ਦਿਆਲੂ ਹੋਏ ਹੋ, ਉਸ ਨੂੰ ਮਨ ਵਿੱਚੋਂ ਕਦੇ ਭੀ ਬਿਸਰਿ=ਭੁੱਲ ਨਹੀਂ ਜਾਂਦੇ ਹੋ ॥ ੪ ॥ ੮ ॥

**ਸੋਰਠਿ ਮਹਲਾ ੫ ॥ ਸਗਲ ਸਮਗ੍ਰੀ ਮੋਹਿ ਵਿਆਪੀ ਕਬ ਊਚੇ ਕਬ ਨੀਚੇ ॥**

ਸਾਰੀ ਸਮਗ੍ਰੀ=ਸ੍ਰਿਸ਼ਟੀ ਪਦਾਰਥਾਂ ਦੇ ਮੋਹ ਵਿਚ ਵਿਆਪੀ=ਫਸੀ ਹੋਈ ਹੈ, ਇਸ ਲਈ ਕਦੇ ਉੱਚੇ ਸੰਕਲਪ ਅਤੇ ਕਦੇ ਨੀਵੇਂ ਸੰਕਲਪ ਕਰਦੀ ਹੈ।

ਅਥਵਾ:-ਸਾਰੀ ਸ੍ਰਿਸ਼ਟੀ ਮੋਹਿ ਵਿਆਪੀ=ਅਗਿਆਨ ਵਿਚ ਵਿਆਪ ਰਹੀ ਹੈ, ਇਸ ਲਈ ਸ੍ਰਿਸ਼ਟੀ ਦੇ ਜੀਵ ਕਦੀ ਊਚੇ=ਸ੍ਵਰਗ ਵਿਚ ਕਦੇ ਨੀਚੇ=ਨਰਕ ਵਿਚ ਜਾਂਦੇ ਹਨ।

[ਪੰਨਾ ੬੧੧] **ਸੁਧੁ ਨ ਹੋਈਐ ਕਾਹੂ ਜਤਨਾ ਓੜਕਿ ਕੋ ਨ ਪਹੂਚੇ ॥੧॥**

ਨਾਮ ਤੋਂ ਬਿਨਾਂ, ਹੋਰ ਕਿਸੇ ਜਤਨ ਨਾਲ ਸ਼ੁੱਧ ਨਹੀਂ ਹੋਈਦਾ, ਕਿਉਂਕਿ ਓੜਕਿ=ਅੰਤ ਤੱਕ ਕੋਈ ਭੀ ਸਾਧਨ ਪਹੁੰਚਦਾ ਨਹੀਂ ਹੈ। ਅਥਵਾ:-ਓੜਕਿ=ਮੋਖ ਨੂੰ,

ਅਥਵਾ:-ਪਰਮਾਤਮਾ ਨੂੰ ਕੋਈ ਪਹੁੰਚਦਾ ਨਹੀਂ ਹੈ ॥੧॥

**ਮੇਰੇ ਮਨ ਸਾਧ ਸਰਣਿ ਛੁਟਕਾਰਾ ॥**

ਹੇ ਮੇਰੇ ਮਨ ! ਸੰਤਾਂ ਦੀ ਸ਼ਰਣ ਪਿਆਂ ਹੀ ਛੁਟਕਾਰਾ ਹੁੰਦਾ ਹੈ।

**ਬਿਨੁ ਗੁਰ ਪੂਰੇ ਜਨਮ ਮਰਣੁ ਨ ਰਹਈ ਫਿਰਿ ਆਵਤ ਬਾਰੋ ਬਾਰਾ ॥ਰਹਾਉ॥**

ਪੂਰਿਆਂ ਗੁਰਾਂ ਤੋਂ ਬਿਨਾਂ ਜਨਮ ਮਰਣ ਤੋਂ ਰਹਿਤ ਨਹੀਂ ਹੁੰਦਾ, ਨਿਗੁਰਾ ਜੀਵ ਮੁੜ-ਮੁੜ ਕੇ ਚੌਰਾਸੀ ਦੇ ਫੇਰੇ ਵਿਚ ਆਵਤ=ਆਉਂਦਾ ਹੈ ॥ ਰਹਾਉ ॥

**ਓਹੁ ਜੁ ਭਰਮੁ ਭੁਲਾਵਾ ਕਹੀਅਤ ਤਿਨ ਮਹਿ ਉਰਝਿਓ ਸਗਲ ਸੰਸਾਰਾ ॥**

ਉਹ ਜਿਹੜਾ ਭਰਮ ਰੂਪ ਭੁਲੇਖਾ ਕਿਹਾ ਜਾਂਦਾ ਹੈ, ਅਥਵਾ:-ਉਹ ਜਿਹੜਾ ਭੁਲਾਣੇ ਵਾਲਾ ਅਗਿਆਨ ਅਤੇ ਭਰਮ ਕਹੀਅਤ=ਕਿਹਾ ਜਾਂਦਾ ਹੈ, ਉਸੇ ਵਿਚ ਸਾਰਾ ਸੰਸਾਰ ਉਰਝਿਓ=ਫਸਿਆ ਹੋਇਆ ਹੈ।

**ਪੂਰਨ ਭਗਤੁ ਪੁਰਖ ਸੁਆਮੀ ਕਾ ਸਰਬ ਥੋਕ ਤੇ ਨਿਆਰਾ ॥੨॥**

ਸੁਆਮੀ ਪੁਰਖ ਦਾ ਜੋ ਪੂਰਨ=ਪੂਰਾ ਭਗਤ ਹੈ, ਉਹ ਸਾਰਿਆਂ ਥੋਕ=ਪਦਾਰਥਾਂ ਤੋਂ ਨਿਆਰਾ=ਅਸੰਗ ਹੈ।੨।

**ਨਿੰਦਉ ਨਾਹੀ ਕਾਹੂ ਬਾਤੈ ਏਹੁ ਖਸਮ ਕਾ ਕੀਆ ॥**

ਕਾਹੂ=ਕਿਸੇ ਗੱਲ ਕਰਕੇ ਭੀ ਸੰਸਾਰ ਨੂੰ ਨਿੰਦਣਾ ਨਾ ਕਰੋ, ਕਿਉਂਕਿ ਇਹ ਸੰਸਾਰ ਖਸਮੁ=ਪ੍ਰਭੂ ਦਾ ਕੀਤਾ ਹੋਇਆ ਹੈ।

**ਜਾ ਕਉ ਕ੍ਰਿਪਾ ਕਰੀ ਪ੍ਰਭਿ ਮੇਰੈ ਮਿਲਿ ਸਾਧਸੰਗਤਿ ਨਾਉ ਲੀਆ ॥੩॥**

ਜਿਸ ਉਤੇ ਮੇਰੇ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ, ਉਸ ਨੇ ਸਤਸੰਗਤ ਵਿਚ ਮਿਲਕੇ ਵਾਹਿਗੁਰੂ ਨਾਮ ਲੈਣਾ ਕੀਤਾ ਹੈ ॥ ੩ ॥

**ਪਾਰਬ੍ਰਹਮ ਪਰਮੇਸੁਰ ਸਤਿਗੁਰ ਸਭਨਾ ਕਰਤ ਉਧਾਰਾ ॥**

ਪਾਰਬ੍ਰਹਮ=ਪਰਾ ਰੂਪ ਵਿਆਪਕ ਪਰਮੇਸ਼ਰ ਦੇ ਸਰੂਪ ਸਤਿਗੁਰੂ ਹੀ ਸਭਨਾਂ ਦਾ ਉਧਾਰ ਕਰਦੇ ਹਨ।

**ਕਹੁ ਨਾਨਕ ਗੁਰ ਬਿਨੁ ਨਹੀ ਤਰੀਐ ਇਹੁ ਪੂਰਨ ਤਤੁ ਬੀਚਾਰਾ ॥੪॥੯॥**

ਗੁਰੂ ਜੀ ਕਥਨ ਕਰਦੇ ਹਨ, ਪੂਰਨ ਗੁਰਾਂ ਤੋਂ ਬਿਨਾਂ ਨਹੀਂ ਤਰ ਸਕੀਦਾ, ਇਹ ਪੂਰਨ ਤਤੁ=ਸਿਧਾਂਤ ਵਿਚਾਰਿਆ ਹੈ ॥ ੪ ॥ ੯ ॥

## ਸੋਰਠਿ ਮਹਲਾ ੫ ॥

## ਖੋਜਤ ਖੋਜਤ ਖੋਜਿ ਬੀਚਾਰਿਓ ਰਾਮ ਨਾਮੁ ਤਤੁ ਸਾਰਾ ॥

ਢੂੰਢਦਿਆਂ ਢੂੰਢਦਿਆਂ ਇਹ ਖੋਜਿ=ਰਾਹ ਵਿਚਾਰਿਆ ਹੈ, ਅਥਵਾ:-ਮਨ ਬਾਣੀ ਸਰੀਰ ਦੁਆਰਾ ਖੋਜਕੇ ਇਹ ਵਿਚਾਰਿਆ ਹੈ, ਅਥਵਾ:-ਖੋਜਨੇ ਵਾਲਾ ਹੋਕੇ ਜਿਨ੍ਹਾਂ ਨੇ ਖੋਜਿਆ ਹੈ, ਉਹਨਾਂ ਦੁਆਰੇ ਅਸਾਂ ਨੇ ਭੀ ਖੋਜਿਆ ਹੈ, ਕਿ ਰਾਮ ਨਾਮ ਹੀ ਸਾਰਿਆਂ ਵੇਦਾਂ ਦਾ "ਸਾਰਾ ਤਤੁ"=ਸਰੇਸ਼ਟ ਸਿਧਾਂਤ ਰੂਪ ਹੈ।

## ਕਿਲਬਿਖ ਕਾਟੇ ਨਿਮਖ ਅਰਾਧਿਆ ਗੁਰਮੁਖਿ ਪਾਰਿ ਉਤਾਰਾ ॥੧॥

ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਇੱਕ ਨਿਮਖ ਮਾਤ੍ਰ ਭੀ ਅਰਾਧਿਆ ਹੈ, ਉਹਨਾਂ ਨੇ ਕਿਲਬਿਖ=ਪਾਪਾਂ ਨੂੰ ਕੱਟਕੇ ਆਪਣੇ ਆਪ ਨੂੰ, ਅਥਵਾ:-ਹੋਰਨਾਂ ਜਗਿਆਸੂਆਂ ਨੂੰ ਭੀ ਸੰਸਾਰ-ਸਮੁੰਦਰ ਤੋਂ ਪਾਰ ਉਤਾਰਿਆ ਹੈ ॥ ੧ ॥

## ਹਰਿ ਰਸੁ ਪੀਵਹੁ ਪੁਰਖ ਗਿਆਨੀ ॥

ਹੇ ਗਿਆਨੀ ਪੁਰਖੋ ! ਹਰੀ ਨਾਮ ਰਸ ਨੂੰ ਪੀਣਾ ਕਰੋ,
ਅਥਵਾ:-ਗਿਆਨੀ ਪੁਰਖਾਂ ਦੁਆਰੇ ਉਸ ਹਰੀ ਨਾਮ ਰਸ ਨੂੰ ਪੀਵੋ।

## ਸੁਣਿ ਸੁਣਿ ਮਹਾ ਤ੍ਰਿਪਤਿ ਮਨੁ ਪਾਵੈ ਸਾਧੂ ਅੰਮ੍ਰਿਤ ਬਾਨੀ ॥ ਰਹਾਉ ॥

ਜਿਸ ਨਾਮ-ਅੰਮ੍ਰਿਤ ਬਾਣੀ ਨੂੰ ਸੰਤਾਂ ਪਾਸੋਂ ਸੁਣ ਸੁਣਕੇ
ਅਥਵਾ:-ਸੁਣਿ=ਕੰਨਾਂ ਦੁਆਰੇ ਸੁਣਿ=ਸੁਣਕੇ ਮਨ ਪੂਰਨ ਤ੍ਰਿਪਤੀ ਨੂੰ ਪਾਉਂਦਾ ਹੈ ॥ ਰਹਾਉ ॥

## ਮੁਕਤਿ ਭੁਗਤਿ ਜੁਗਤਿ ਸਚੁ ਪਾਈਐ ਸਰਬ ਸੁਖਾ ਕਾ ਦਾਤਾ ॥

ਸੱਚ ਨਾਮ ਤੋਂ ਹੀ ਮੁਕਤੀ, ਭੁਗਤੀ, ਤੇ ਜੁਗਤੀ ਪਾਈਦੀ ਹੈ, ਅਤੇ ਨਾਮ ਹੀ ਸਾਰਿਆਂ ਸੁਖਾਂ ਦਾ ਦਾਤਾ ਹੈ।

## ਅਪੁਨੇ ਦਾਸ ਕਉ ਭਗਤਿ ਦਾਨੁ ਦੇਵੈ ਪੂਰਨ ਪੁਰਖੁ ਬਿਧਾਤਾ ॥ ੨ ॥

ਬਿਧਾਤਾ=ਫਲ-ਬਰ ਦਾਤਾ ਜੋ ਪੂਰਨ ਪੁਰਖ ਪਰਮਾਤਮਾ ਹੈ, ਉਹ ਆਪਣੇ ਦਾਸ ਨੂੰ ਭਗਤੀ-ਦਾਨ ਦੇਂਦਾ ਹੈ ॥ ੨ ॥

## ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ ॥

ਸ੍ਰਵਣੀ=ਕੰਨਾਂ ਨਾਲ ਉਸ ਦਾ ਜਸ ਸੁਣੀਏ, ਰਸਨਾ ਨਾਲ ਉਸ ਦੇ ਜਸ ਨੂੰ ਗਾਵਣਾ ਕਰੀਏ, ਅਤੇ ਹਿਰਦੇ ਵਿਚ ਉਸ ਦਾ ਧਿਆਨ ਕਰੀਏ।

## ਕਰਣ ਕਾਰਣ ਸਮਰਥ ਸੁਆਮੀ ਜਾਤੇ ਬ੍ਰਿਥਾ ਨ ਕੋਈ ॥ ੩ ॥

ਉਹ ਸੁਆਮੀ ਸਾਰਿਆਂ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ, ਜਿਸ ਦੇ ਦਰ ਤੋਂ ਕੋਈ ਭੀ ਬ੍ਰਿਥਾ=ਖਾਲੀ ਨਹੀਂ ਮੁੜਦਾ ॥ ੩ ॥

**ਵਡੈ ਭਾਗਿ ਰਤਨ ਜਨਮੁ ਪਾਇਆ ਕਰਹੁ ਕ੍ਰਿਪਾ ਕਿਰਪਾਲਾ ॥**

ਵੱਡਿਆਂ ਭਾਗਾਂ ਨਾਲ ਇਹ ਰਤਨ=ਅਮੋਲਕ ਮਨੁੱਖਾ ਜਨਮ ਪਾਇਆ ਹੈ, ਹੇ ਕ੍ਰਿਪਾਲੂ! ਆਪ ਕਿਰਪਾ ਦ੍ਰਿਸ਼ਟੀ ਕਰੋ।

**ਸਾਧਸੰਗਿ ਨਾਨਕੁ ਗੁਣ ਗਾਵੈ ਸਿਮਰੈ ਸਦਾ ਗੋੁਪਾਲਾ ॥ ੪ ॥ ੧੦ ॥**

ਗੁਰੂ ਜੀ ਕਥਨ ਕਰਦੇ ਹਨ, ਜੋ ਸਤਸੰਗਤ ਵਿਚ ਜਾਕੇ ਮੇਰਾ ਮਨ ਆਪ ਜੀ ਦੇ ਗੁਣਾਂ ਨੂੰ ਗਾਵੇ, ਅਤੇ ਸਦਾ ਹੀ ਗੋਪਾਲਾ ਨਾਮ ਨੂੰ ਸਿਮਰਨਾ ਕਰੋ ॥ ੪ ॥ ੧੦ ॥

## ਸੋਰਠਿ ਮਹਲਾ ੫ ॥

ਜਿਸ ਵੇਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਤਾਪ (ਬੁਖਾਰ) ਦੂਰ ਹੋ ਗਿਆ, ਉਸ ਵੇਲੇ ਇਹ ਸ਼ਬਦ ਉਚਾਰਿਆ, ਤੇ ਇਸ਼ਨਾਨ ਕਰਨ ਦਾ ਵਰ ਦਿੱਤਾ।

**ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥**

ਇਸ਼ਨਾਨ ਕਰਕੇ ਆਪਣੇ ਪ੍ਰਭੂ ਨੂੰ ਸਿਮਰਨਾ ਕਰੋ, ਕਿਉਂਕਿ ਉਸ ਦੀ ਕਿਰਪਾ ਨਾਲ ਤੁਸੀਂ ਮਨ ਤਨ ਕਰਕੇ ਅਰੋਗ ਹੋਏ ਹੋ।

**ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ ॥ ੧ ॥**

ਪ੍ਰਭੂ ਦੀ ਸ਼ਰਣੀ ਪੈਣ ਕਰਕੇ ਕ੍ਰੋੜਾਂ ਬਿਘਨ ਲਹਿ ਗਏ ਹਨ, ਅਤੇ ਚੰਗੇ ਕਰਮਾਂ ਦੇ ਸੰਜੋਗ ਪ੍ਰਗਟ ਹੋਏ ਹਨ।

**ਪ੍ਰਭ ਬਾਣੀ ਸਬਦੁ ਸੁਭਾਖਿਆ ॥**

ਗੁਰਾਂ ਦੀ 'ਸਬਦੁ ਬਾਣੀ'=ਉਪਦੇਸ਼ ਬਾਣੀ ਦੁਆਰਾ ਪ੍ਰਭੂ ਦੇ ਸੁ=ਸਰੇਸ਼ਟ ਜਸ ਨੂੰ ਭਾਖਿਆ=ਉਚਾਰਿਆ ਹੈ।

**ਗਾਵਹੁ ਸੁਣਹੁ ਪੜਹੁ ਨਿਤ ਭਾਈ ਗੁਰ ਪੂਰੈ ਤੂ ਰਾਖਿਆ ॥ ਰਹਾਉ ॥**

ਹੇ ਭਾਈ! ਤੁਸੀਂ ਭੀ ਪ੍ਰਭੂ ਦੇ ਜਸ ਨੂੰ, ਅਥਵਾ:-ਗੁਰਾਂ ਦੀ ਬਾਣੀ ਨੂੰ ਗਾਵੋ, ਸੁਣੋ ਅਤੇ ਪੜ੍ਹਨਾ ਕਰੋ, ਪੂਰੇ ਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਤੈਨੂੰ ਰੱਖਿਆ ਹੈ ॥ ਰਹਾਉ ॥

**ਸਾਚਾ ਸਾਹਿਬੁ ਅਮਿਤਿ ਵਡਾਈ ਭਗਤਿ ਵਛਲ ਦਇਆਲਾ ॥**

ਉਹ ਸਾਹਿਬ ਸੱਚਾ ਹੈ, ਉਸ ਦੀ ਵਡਿਆਈ ਭੀ ਅਮਿਤਿ=ਬੇਅੰਤ ਹੈ, ਅਤੇ ਉਹ ਦਿਆਲੂ ਭਗਤਾਂ ਦਾ ਵਛਲ=ਪਿਆਰਾ ਹੈ।

**ਸੰਤਾ ਕੀ ਪੈਜ ਰਖਦਾ ਆਇਆ ਆਦਿ ਬਿਰਦੁ ਪ੍ਰਤਿਪਾਲਾ ॥ ੨ ॥**

ਉਹ ਹਮੇਸ਼ਾਂ ਸੰਤਾਂ ਦੀ ਇੱਜ਼ਤ ਰੱਖਦਾ ਆਇਆ ਹੈ, ਉਹ ਆਦਿ=ਸ਼ੁਰੂ ਤੋਂ ਹੀ ਆਪਣੇ ਬਿਰਦ (ਧਰਮ) ਨੂੰ ਪਾਲਦਾ ਆਇਆ ਹੈ ॥ ੨ ॥

**ਹਰਿ ਅੰਮ੍ਰਿਤ ਨਾਮੁ ਭੋਜਨੁ ਨਿਤ ਭੁੰਚਹੁ ਸਰਬ ਵੇਲਾ ਮੁਖਿ ਪਾਵਹੁ ॥**

ਹਰੀ ਨਾਮ ਰੂਪੀ ਅੰਮ੍ਰਿਤ ਭੋਜਨ ਨੂੰ ਨਿਤਾਪ੍ਰਤੀ ਭੁੰਚਹੁ—ਛਕੋ, ਅਤੇ ਸਰਬ ਵੇਲਾ=ਹਰ ਵੇਲੇ ਇਸੇ ਦੀ ਗ੍ਰਾਹੀ ਨੂੰ ਮੂੰਹ ਵਿਚ ਪਾਵੋ, ਅਰਥਾਤ ਹਰ ਵੇਲੇ ਨਾਮ ਸਿਮਰਨ ਕਰਦੇ ਰਹੋ।

**ਜਰਾ ਮਰਾ ਤਾਪੁ ਸਭੁ ਨਾਠਾ ਗੁਣ ਗੋਬਿੰਦ ਨਿਤ ਗਾਵਹੁ ॥ ੩ ॥**

ਨਿਤਾਪ੍ਰਤੀ ਗੋਬਿੰਦ ਦੇ ਗੁਣ ਗਾਵਣਾ ਕਰੋ, ਤਾਂ ਜਰਾ ਮਰਾ ਰੋਗ, ਅਥਵਾ:-ਜਰਾ=ਬੁਢੇਪੇ ਦਾ ਦੁਖ, ਮਰਨੇ ਦਾ ਦੁੱਖ; ਹੋਰ ਭੀ ਸਭ ਤਰ੍ਹਾਂ ਦਾ ਤਾਪ ਨਾਠਾ=ਨਸ ਜਾਏਗਾ ॥ ੩ ॥

**ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ ॥**

ਮੇਰੇ ਸੁਆਮੀ ਨੇ ਮੇਰੀ ਬੇਨਤੀ ਸੁਣ ਲਈ ਹੈ, ਏਸੇ ਕਰਕੇ ਸਾਰੀ ਕਲਾ=ਸ਼ਕਤੀ ਮੇਰੇ ਵਿਚ ਬਣ ਆਈ ਹੈ, ਅਥਵਾ:-ਸਾਰੀ ਕਲਾ=ਜੁਗਤੀ ਪੂਰੀ ਬਣ ਆਈ ਹੈ।

**ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ ॥ ੪ ॥੧੧॥**

ਸਾਰਿਆਂ ਜੁਗਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਪ੍ਰਗਟ ਹੋ ਗਈ ਹੈ ॥੪॥੧੧॥

**ਸੋਰਠਿ ਮਹਲਾ ੫ ਘਰੁ ੨ ਚਉਪਦੇ ੧ੴ ਸਤਿਗੁਰ ਪ੍ਰਸਾਦਿ ॥**

**ਉਥਾਨਕਾ:**—ਪ੍ਰਿਥੀਚੰਦ ਦੀ ਸੰਗਤ ਕਰਕੇ ਕੁਝ ਸਮਾਂ ਮਹਾਂਦੇਵ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਬੇ-ਮੁਖ ਰਹੇ। ਪਰ ਜਿਸ ਵੇਲੇ ਪਾਸ ਰਹਿਣ ਕਰਕੇ ਮਹਾਰਾਜ ਜੀ ਦਾ ਸੁਭਾ ਅਤੇ ਰਹਿਣੀ ਬਹਿਣੀ ਚੰਗੀ ਵੇਖੀ ਤਾਂ ਦਿਨੋ-ਦਿਨ ਸ਼ਰਧਾ ਵਧਦੀ ਗਈ, ਇੱਕ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਬੈਠਕੇ ਮਹਾਂਦੇਵ ਜੀ ਬੜੀ ਨਿੰਮ੍ਰਤਾ ਨਾਲ ਬੇਨਤੀ ਕਰਨ ਲੱਗੇ-

**ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰਹਾਈ ॥**

ਤੁਹਾਡਾ ਤੇ ਅਸਾਡਾ ਇੱਕ ਪਿਤਾ ਹੈ, ਹਮ-ਅਸੀਂ ਇੱਕ ਪਿਤਾ ਦੇ ਹੀ ਪੁੱਤਰ ਹਾਂ, ਇੱਕੋ ਗੁਰੂ ਹੋਣ ਕਰਕੇ ਤੂੰ ਮੇਰਾ ਗੁਰਹਾਈ=ਗੁਰਭਾਈ ਹੈਂ। ਪਾਠ "ਗੁਰਹਾਈ" ਇਕੱਠਾ ਹੈ,

[ਪੰਨਾ ੬੧੨]

**ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ ॥੧॥**

ਹੇ ਮਿੱਤਰ ਜੀ! ਸੁਣੋ, ਮੇਰਾ ਜੀਅ ਆਪ ਜੀ ਤੋਂ ਬਲਿਹਾਰ ਕੁਰਬਾਨ ਜਾਂਦਾ ਹੈ, ਆਪ ਕਿਰਪਾ ਕਰਕੇ ਮੈਨੂੰ ਹਰੀ ਦਾ ਦਰਸ਼ਨ ਵਿਖਾ ਦਿਓ ॥ ੧ ॥

**ਸੁਣਿ ਮੀਤਾ ਧੂਰੀ ਕਉ ਬਲਿ ਜਾਈ ॥ ਇਹੁ ਮਨੁ ਤੇਰਾ ਭਾਈ ॥ ਰਹਾਉ ॥**

ਹੇ ਮਿੱਤਰ! ਸੁਣ, ਮੈਂ ਤੇਰੇ ਚਰਨਾਂ ਦੀ ਧੂੜੀ ਤੋਂ ਬਲਿਹਾਰ ਜਾਂਦਾ ਹਾਂ, ਹੇ ਭਾਈ=ਭ੍ਰਾਤਾ ਜੀ! ਮੈਂ ਇਹ ਆਪਣਾ ਮਨ ਤੇਰਾ ਦਾਸ ਕਰ ਦਿੱਤਾ ਹੈ। ਭਾਵ ਆਪ ਜੀ ਨੂੰ ਅਰਪਨ ਕਰ ਦਿੱਤਾ ਹੈ। ਅਥਵਾ:-ਮੈਨੂੰ ਇਹ ਗੱਲ ਭਾਈ ਹੈ ਕਿ ਇਹ ਮਨ ਭੀ ਆਪ ਜੀ ਦਾ ਹੈ॥ ਰਹਾਉ ॥

**ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈਕੂ ਦੇਸਾ ॥**

ਆਪ ਜੀ ਦੇ ਪਾਵ=ਚਰਨਾਂ ਨੂੰ ਮਲੋਵਾ=ਝੱਸਦਾ ਹਾਂ, ਤੇ ਮਲ ਮਲ ਕੇ ਧੋਂਦਾ ਹਾਂ, ਅਤੇ ਇਹ ਆਪਣਾ ਮਨ ਤੈ+ਕੂ ਦੇਸਾ=ਆਪ ਜੀ ਨੂੰ ਅਰਪਨ ਕਰ ਦੇਂਦਾ ਹਾਂ।

**ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ ਪ੍ਰਭ ਮਿਲਉ ਦੇਹੁ ਉਪਦੇਸਾ ॥੨॥**

ਹੇ ਮਿੱਤਰ! ਸੁਣ, ਮੈਂ ਆਪ ਜੀ ਦੀ ਸ਼ਰਣੀ ਆਇਆ ਹਾਂ, ਪ੍ਰਭੂ ਨਾਲ ਮਿਲਣ ਦਾ ਮੈਨੂੰ ਉਪਦੇਸ਼ ਦੇਣਾ ਕਰੋ ॥੨॥ ਇੱਥੋਂ ਤੱਕ ਮਹਾਂਦੇਵ ਜੀ ਨੇ ਬੇਨਤੀ ਕੀਤੀ ਹੈ।

ਅੱਗੋਂ ਸ੍ਰੀ ਗੁਰੂ ਅਰਜਨ ਦੇਵ ਜੀ ਉੱਤਰ ਦੇਂਦੇ ਹਨ-

**ਮਾਨੁ ਨ ਕੀਜੈ ਸਰਣਿ ਪਰੀਜੈ ਕਰੈ ਸੁ ਭਲਾ ਮਨਾਈਐ ॥**

ਹੇ ਭ੍ਰਾਤਾ ਜੀ! ਕਿਸੇ ਗੱਲ ਦਾ ਮਾਨ ਨਾ ਕਰ, ਅਥਵਾ :-ਇਹ ਮਾਨ ਨਾ ਕਰ ਕਿ ਮੈਂ ਗੁਰੂ ਜੀ ਦਾ ਪੁੱਤਰ ਹਾਂ, ਸਤਸੰਗਤ ਤੇ ਗੁਰੂ ਦੀ ਸ਼ਰਨ ਪੈਣਾ ਕਰ! ਜੋ ਵਾਹਿਗੁਰੂ ਕਰੇ ਉਸ ਨੂੰ ਭਲਾ ਕਰਕੇ ਮਨਾਈਏ।

**ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ**
**ਇਉ ਦਰਸਨੁ ਹਰਿ ਜੀਉ ਪਾਈਐ ॥੩॥**

ਹੇ ਮਿੱਤ੍ਰ! ਸੁਣ, ਆਪਣਾ ਜੀਅ, ਪਿੰਡੁ=ਸਥੂਲ ਸਰੀਰ, ਤਨ=ਸੂਖਮ ਸਰੀਰ ਇਤ੍ਯਾਦਿਕ ਸਭ ਕੁਝ ਅਰਪਨਾ ਕਰ, ਇਸ ਤਰ੍ਹਾਂ ਨਾਲ ਹਰਿ ਜੀ ਦੇ ਦਰਸ਼ਨ ਨੂੰ ਪਾਵਣਾ ਕਰ ॥੩॥

**ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਿ ਨਾਮਾ ਹੈ ਮੀਠਾ ॥**

ਸੰਤਾਂ ਦੇ ਪ੍ਰਸਾਦਿ=ਪ੍ਰਸੰਨ ਹੋਣ ਤੇ ਜਦ ਹਰੀ ਦਾ ਅਨੁਗ੍ਰਹੁ ਹੋਇਆ, ਅਥਵਾ :-ਪ੍ਰਸਾਦਿ=ਕ੍ਰਿਪਾਲੂ ਸੰਤਾਂ ਦੇ ਅਨੁਗ੍ਰਹੁ=ਕ੍ਰਿਪਾਲੂ ਹੋਇਆਂ ਹੀ ਹਰੀ ਦਾ ਨਾਮ ਮਿੱਠਾ ਲੱਗਾ ਹੈ।

**ਜਨ ਨਾਨਕ ਕਉ ਗੁਰਿ ਕਿਰਪਾ ਧਾਰੀ**
**ਸਭੁ ਅਕੁਲ ਨਿਰੰਜਨੁ ਡੀਠਾ ॥੪॥੧॥੧੨॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਦਾਸ ਨੂੰ ਗੁਰਾਂ ਨੇ ਕਿਰਪਾ ਧਾਰੀ=ਕੀਤੀ ਹੈ, ਉਸ ਨੇ ਸਭ ਪਾਸੇ ਅਕੁਲ=ਕੁਲਾਂ ਤੋਂ ਰਹਿਤ ਨਿਰੰਜਨੁ=ਮਲ ਵਿਖੇਪ ਅਵਿੱਦਿਆ ਤੋਂ ਰਹਿਤ ਪਰਮੇਸ਼ਰ ਨੂੰ ਵੇਖ ਲਿਆ ਹੈ ॥੪॥੧॥੧੨॥

**ਸੋਰਠਿ ਮਹਲਾ ੫ ॥**

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥**

ਜੋ ਸੁਆਮੀ ਕ੍ਰੋੜਾਂ ਬ੍ਰਹਿਮੰਡਾਂ ਦਾ ਮਾਲਕ ਹੈ, ਅਤੇ ਸਾਰਿਆਂ ਜੀਵਾਂ ਦਾ ਦਾਤਾ ਹੈ।

**ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ ॥ ੧ ॥**

ਜੋ ਸਭ ਦੀ ਪ੍ਰਤਿਪਾਲਾ ਕਰਦਾ ਹੈ ਅਤੇ ਨਿੱਤ ਹੀ ਖ਼ਬਰ ਸਾਰ ਰੱਖਦਾ ਹੈ, ਮੈਂ ਮੂਰਖ ਨੇ ਉਸ ਦੇ ਇੱਕ ਭੀ ਗੁਨੁ=ਉਪਕਾਰ ਨੂੰ ਜਾਣਿਆਂ ਨਹੀਂ ਹੈ ॥ ੧ ॥

**ਹਰਿ ਆਰਾਧਿ ਨ ਜਾਨਾ ਰੇ ॥ ਹਰਿ ਹਰਿ ਗੁਰੁ ਗੁਰੁ ਕਰਤਾ ਰੇ ॥**

ਵਿਧੀ ਪੂਰਬਕ ਮੈਂ ਹਰੀ ਨਾਮ ਦਾ ਅਰਾਧਨ ਕਰਨਾ ਜਾਂਣਦਾ ਨਹੀਂ ਹਾਂ ।
ਰੇ=ਹੇ ਭਾਈ ! ਕੇਵਲ ਹਰਿ ਹਰਿ ਤੇ ਗੁਰੂ ਗੁਰੂ ਕਰਤਾ=ਕਰਦਾ ਹਾਂ ।

**ਹਰਿ ਜੀਉ ਨਾਮੁ ਪਰਿਓ ਰਾਮ ਦਾਸੁ ॥ ਰਹਾਉ ॥**

ਹੇ ਹਰਿ ਜੀਉ ! ਮੇਰਾ ਨਾਮ ਤਾਂ ਰਾਮ ਦਾ ਦਾਸੁ=ਸੇਵਕ ਪੈ ਗਿਆ ਹੈ ॥ ਰਹਾਉ ॥

**ਦੀਨ ਦਇਆਲ ਕ੍ਰਿਪਾਲ ਸੁਖ ਸਾਗਰ ਸਰਬ ਘਟਾ ਭਰਪੂਰੀ ਰੇ ॥**

ਜੋ ਦੀਨ ਦਿਆਲ ਪ੍ਰਭੂ ਕ੍ਰਿਪਾਲੂ ਸੁਭਾ ਵਾਲਾ ਤੇ ਸੁਖਾਂ ਦਾ ਸਮੁੰਦਰ ਹੈ, ਓਹੀ ਸਾਰਿਆਂ ਘਟਾਂ ਵਿਚ ਪੂਰਨ ਹੋ ਰਿਹਾ ਹੈ ।

**ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ ॥ ੨ ॥**

ਜੋ ਸਦਾ ਹੀ ਮੇਰੇ ਨਾਲ ਰਹਿ ਕੇ ਸਭ ਕੁਝ ਵੇਖਦਾ ਤੇ ਸੁਣਦਾ ਹੈ, ਪਰ ਮੈਂ ਮੂਰਖ ਨੇ ਉਸਨੂੰ ਦੂਰ ਜਾਣਿਆਂ ਹੈ ॥ ੨ ॥

**ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ ॥**

ਰੇ=ਹੇ ਭਾਈ ! ਹਰੀ ਬਿਅੰਤ ਗੁਣ ਸਪੰਨ ਹੈ, ਤੇ ਹਉ=ਮੈਂ ਉਸਨੂੰ ਮਰਯਾਦਾ ਦੇ ਅੰਦਰ ਵਰਨਉ=ਕਥਨ ਕਰਦਾ ਹਾਂ, ਪਰ ਮੈਂ ਕੀ ਜਾਣਾ ਉਹ ਕੈਸਾ ਹੋਵੇਗਾ ।

ਅਥਵਾ :–ਹਰੀ ਬੇਅੰਤ ਹੈ ਮੈਂ ਉਸਨੂੰ ਮਿਤਿ=ਮਰਯਾਦਾ ਦੇ ਅੰਦਰ ਵਰਨਨ ਕਰਦਾ ਹਾਂ ਕਿ ਇਤਨੇ ਹੀ ਉਸਦੇ ਗੁਣ ਹਨ, ਇਸ ਅਪਰਾਧ ਕਰਕੇ ਮੈਂ ਕੀ ਜਾਣਾ ਜੋ ਮੇਰਾ ਕਿਸ ਤਰ੍ਹਾਂ ਦਾ ਹਾਲ ਹੋਵੇਗਾ ।

**ਕਰਉ ਬੇਨਤੀ ਸਤਿਗੁਰ ਅਪੁਨੇ ਮੈ ਮੂਰਖ ਦੇਹੁ ਉਪਦੇਸੋ ਰੇ ॥ ੩ ॥**

ਇਸ ਲਈ ਆਪਣੇ ਸਤਿਗੁਰਾਂ ਪਾਸ ਬੇਨਤੀ ਕਰਦਾ ਹਾਂ, ਕਿ ਮੈਂ ਮੂਰਖ ਨੂੰ ਆਪ ਉਪਦੇਸ਼ ਦੇਣਾ ਕਰੋ ।੩।

**ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥**

ਮੈਂ ਇੱਕ ਮੂਰਖ ਦੀ ਕੀ ਗੱਲ ਹੈ, ਸਤਿਗੁਰਾਂ ਦੀ ਕਿਰਪਾ ਨਾਲ ਤਾਂ ਕੋਟਿ=ਕ੍ਰੋੜਾਂ ਹੀ ਪਰਾਧੀ=ਪਾਪੀ ਸੰਸਾਰ ਸਮੁੰਦਰ ਤੋਂ ਤਰ ਗਏ ਹਨ ।

**ਗੁਰੁ ਨਾਨਕੁ ਜਿਨ ਸੁਣਿਆ ਪੇਖਿਆ**
**ਸੇ ਫਿਰਿ ਗਰਭਾਸਿ ਨ ਪਰਿਆ ਰੇ ॥ ੪ ॥ ੨ ॥ ੧੩ ॥**

ਜਿਸ ਕਿਸੇ ਨੇ ਸ਼ਰਧਾ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਸ, ਅਥਵਾ :–ਉਪਦੇਸ਼ ਨੂੰ ਸੁਣਿਆਂ ਹੈ,

ਅਤੇ ਅੱਖਾਂ ਨਾਲ ਦਰਸ਼ਨ ਵੇਖਿਆ ਹੈ, ਉਹ ਮੁੜਕੇ ਮਾਤਾ ਦੇ ਗਰਭ ਵਿਚ ਨਹੀਂ ਪੈਂਦਾ।

ਅਥਵਾ :-ਜਿਸਨੇ ਗੁਰਾਂ ਦੁਆਰੇ ਨਾਨਕੁ=ਦ੍ਵੈਤ ਰਹਿਤ ਬ੍ਰਹਮ ਦੇ ਨਾਮ ਨੂੰ ਸੁਣਿਆਂ=ਸ੍ਰਵਣ, ਮਨਣ ਨਿਦਿਧਿਆਸਣ ਕਰਕੇ ਸ੍ਵੈ ਸਰੂਪ ਨੂੰ ਵੇਖਿਆ ਹੈ, ਉਹ ਮੁੜਕੇ ਮਾਂ ਦੇ ਗਰਭ ਵਿਚ ਨਹੀਂ ਪੈਂਦਾ ॥੪॥੨॥੧੩॥

## ਸੋਰਠਿ ਮਹਲਾ ੫ ॥

## ਜਿਨਾ ਬਾਤ ਕੋ ਬਹੁਤੁ ਅੰਦੇਸਰੋ ਤੇ ਮਿਟੇ ਸਭਿ ਗਇਆ ॥

ਜਿਨ੍ਹਾਂ ਗੱਲਾਂ ਦਾ ਬਹੁਤ ਸਾਰਾ ਅੰਦੇਸਰੋ=ਸੰਸਾ ਸੀ, ਉਹ ਸੰਸੇ ਸਾਰੇ ਹੀ ਮਿਟ ਗਏ ਹਨ।

## ਸਹਜ ਸੈਨ ਅਰੁ ਸੁਖ ਮਨ ਨਾਰੀ ਊਧ ਕਮਲ ਬਿਗਸਇਆ ॥੧॥

ਮਨ ਨੂੰ ਸੁਖ ਦੇਣ ਵਾਲੀ ਜੋ ਭਗਤੀ ਰੂਪ ਨਾਰੀ ਹੈ, ਉਸ ਵਿਚ ਸਹਜ=ਸੁਭਾਵਕ ਹੀ ਸੈਨ-ਇਸਥਿਤੀ ਹੋਈ ਹੈ, ਅਤੇ ਊਧ=ਮੂੰਧਾ (ਉਲਟਾ) ਜੋ ਹਿਰਦਾ ਕਵਲ ਸੀ ਉਹ ਬਿਗਸਇਆ=ਖਿੜ ਗਿਆ ਹੈ ॥੧॥

## ਦੇਖਹੁ ਅਚਰਜੁ ਭਇਆ ॥

ਹੇ ਭਾਈ ! ਵੇਖੋ ਕੈਸਾ ਅਸਚਰਜ ਹੋਇਆ ਹੈ।

## ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ ਸੋ ਰਿਦੈ ਗੁਰਿ ਦਇਆ ॥ ਰਹਾਉ ॥

ਜਿਸ ਠਾਕੁਰ ਨੂੰ ਸੁਣਦੇ ਸਾਂ ਕਿ ਉਸ ਦਾ ਬੋਧਿ=ਜਾਨਣਾ ਅਗਾਧਿ=ਕਠਨ ਹੈ, ਸੋ=ਉਸ (ਪਰਮਾਤਮਾ) ਨੂੰ ਗੁਰਾਂ ਨੇ ਰਿਦੈ=ਹਿਰਦੇ ਵਿਚ ਹੀ ਪਰਗਟ ਕਰ ਦਇਆ=ਦਿੱਤਾ ਹੈ ॥ ਰਹਾਉ ॥

## ਜੋਇ ਦੂਤ ਮੋਹਿ ਬਹੁਤੁ ਸੰਤਾਵਤ ਤੇ ਭਇਆਨਕ ਭਇਆ ॥

ਜੋਇ ਦੂਤ=ਜਿਹੜੇ ਕਾਮ ਆਦਿਕ ਦੂਤ ਮੈਨੂੰ ਬਹੁਤ ਸਤਾਉਂਦੇ ਸਨ, ਹੁਣ ਉਨ੍ਹਾਂ ਨੂੰ ਭਿਆਨਕ ਅਰਥਾਤ ਬਹੁਤ ਸਾਰਾ ਡਰ ਭਇਆ=ਹੋ ਗਿਆ ਹੈ।

## ਕਰਹਿ ਬੇਨਤੀ ਰਾਖੁ ਠਾਕੁਰ ਤੇ ਹਮ ਤੇਰੀ ਸਰਨਇਆ ॥ ੨ ॥

ਉਹ ਮੇਰੇ ਅੱਗੇ ਬੇਨਤੀ ਕਰਦੇ ਹਨ,ਕਿ ਅਸਾਨੂੰ ਠਾਕੁਰ ਦੇ ਕ੍ਰੋਧ ਤੋਂ ਰੱਖ ਲੈ, ਅਸੀਂ ਤੇਰੀ ਸਰਣੀ ਪਏ ਹਾਂ।੨।

## ਜਹ ਭੰਡਾਰੁ ਗੋਬਿੰਦ ਦਾ ਖੁਲਿਆ ਜਿਹ ਪ੍ਰਾਪਤਿ ਤਿਹ ਲਇਆ ॥

ਜਿੱਥੇ ਗੋਬਿੰਦ ਦਾ ਸਤਸੰਗ ਰੂਪ ਭੰਡਾਰਾ ਖੁਲ੍ਹਿਆ ਹੋਇਆ ਹੈ, ਉਹ ਜਿਸ ਨੂੰ ਪ੍ਰਾਪਤ ਹੋਣਾ ਲਿਖਿਆ ਹੈ ਓਸੇ ਨੇ ਲੀਤਾ ਹੈ। ਅਥਵਾ :-ਜੇਹੜਾ ਪੁਰਸ਼ ਉਸ ਸਤਸੰਗਤ ਵਿਚ ਪ੍ਰਾਪਤ ਹੋਇਆ ਹੈ, ਉਸਨੇ ਗੋਬਿੰਦ ਦਾ ਨਾਮ ਲੀਤਾ ਹੈ।

## ਏਕੁ ਰਤਨੁ ਮੋਕਉ ਗੁਰਿ ਦੀਨਾ ਮੇਰਾ ਮਨੁ ਤਨੁ ਸੀਤਲੁ ਥਿਆ ॥ ੩ ॥

ਮੈਨੂੰ ਭੀ ਗੁਰਾਂ ਨੇ ਇੱਕ ਨਾਮ, ਅਥਵਾ :-ਗਿਆਨ ਰੂਪ ਰਤਨ ਦੀਨਾ=ਦਿੱਤਾ ਹੈ, ਜਿਸਨੂੰ ਪਾ ਕੇ ਮੇਰਾ ਮਨ ਤਨ ਸੀਤਲੁ=ਠੰਢਾ ਥਿਆ=ਹੋ ਗਿਆ ਹੈ ॥ ੩ ॥

**ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ ਅਟਲੁ ਅਮਰੁ ਨ ਮੁਆ ॥**

ਜਾਂ ਗੁਰਾਂ ਨੇ ਕਿਰਪਾ ਕਰਕੇ ਅੰਮ੍ਰਿਤ ਬੂੰਦ ਵਰਗਾ ਮਿੱਠਾ ਇੱਕ ਨਾਮ ਦਿੱਤਾ, ਤਾਂ ਅਮਰ ਹੋ ਕੇ ਅਟਲ ਹੋ ਗਏ, ਫਿਰ ਮੋਇਆ ਨਾ ।

**ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ**
**ਫਿਰਿ ਲੇਖਾ ਮੂਲਿ ਨ ਲਇਆ ॥ ੪ ॥ ੩ ॥ ੧੪ ॥**

ਗੁਰੂ ਜੀ ਕਥਨ ਕਰਦੇ ਹਨ, ਜਦ ਤੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਮੈਨੂੰ ਭਗਤੀ ਦਾ ਭੰਡਾਰ ਸੌਂਪਿਆ ਹੈ, ਫਿਰਿ=ਮੁੜਕੇ ਮੂਲਿ=ਕਦਾਚਿੱਤ ਅਰਥਾਤ ਕਦੇ ਭੀ ਲੇਖਾ=ਹਿਸਾਬ ਨਹੀਂ ਲੀਤਾ ।੪।੩।੧੪।

**ਸੋਰਠਿ ਮਹਲਾ ੫ ॥**

**ਚਰਨ ਕਮਲ ਸਿਉ ਜਾਕਾ ਮਨੁ ਲੀਨਾ ਸੇ ਜਨ ਤ੍ਰਿਪਤਿ ਅਘਾਈ ॥**

ਜਿਨ੍ਹਾਂ ਦਾ ਪ੍ਰਭੂ ਦੇ ਚਰਨ-ਕਮਲਾਂ ਨਾਲ ਮਨ ਲੀਨ ਹੋਇਆ ਹੈ, ਉਹ ਪੁਰਸ਼ ਤ੍ਰਿਪਤੀ ਨੂੰ ਪਾ ਕੇ ਅਘਾਈ=ਰੱਜ ਗਏ ਹਨ ।

**ਗੁਣ ਅਮੋਲ ਜਿਸੁ ਰਿਦੈ ਨ ਵਸਿਆ ਤੇ ਨਰ ਤ੍ਰਿਸਨ ਤ੍ਰਿਖਾਈ ॥ ੧ ॥**

ਅਮੋਲਕ ਗੁਣਾਂ ਵਾਲਾ ਪ੍ਰਭੂ ਜਿਸਦੇ ਹਿਰਦੇ ਵਿਚ ਨਹੀਂ ਵਸਿਆ, ਉਹ ਪੁਰਸ਼ ਤ੍ਰਿਸ਼ਨਾ ਕਰਕੇ ਹਮੇਸ਼ਾ ਹੀ ਤ੍ਰਿਖਾਈ=ਪਿਆਸਾ ਰਹਿੰਦਾ ਹੈ ॥ ੧ ॥

**ਹਰਿ ਆਰਾਧੇ ਅਰੋਗ ਅਨਦਾਈ ॥**

ਹਰੀ ਦੇ ਆਰਾਧਣ ਕਰਕੇ ਅਰੋਗਤਾ ਅਤੇ ਅਨੰਦਤਾ ਆ ਕੇ ਪ੍ਰਾਪਤ ਹੁੰਦੀ ਹੈ ।

**ਜਿਸਨੋ ਵਿਸਰੈ ਮੇਰਾ ਰਾਮ ਸਨੇਹੀ ਤਿਸੁ ਲਾਖ ਬੇਦਨ ਜਣੁ ਆਈ ॥ ਰਹਾਉ ॥**

ਜਿਸ ਨੂੰ ਮੇਰਾ ਸਨੇਹੀ=ਪਿਆਰਾ ਰਾਮ ਵਿਸਰੈ=ਭੁੱਲ ਗਿਆ ਹੈ, ਉਸਨੂੰ ਲੱਖਾਂ ਤਰ੍ਹਾਂ ਦੀ ਬੇਦਨ= ਪੀੜਾ ਆ ਕੇ ਜਣੁ=ਉਤਪਤ ਹੁੰਦੀ ਹੈ ।

**[ਪੰਨਾ ੬੧੩] ਜਿਹ ਜਨ ਓਟ ਗਹੀ ਪ੍ਰਭ ਤੇਰੀ ਸੇ ਸੁਖੀਏ ਪ੍ਰਭ ਸਰਣੇ ॥**

ਹੇ ਸਮਰੱਥ ਪ੍ਰਭੂ ! ਜਿਨ੍ਹਾਂ ਪੁਰਸ਼ਾਂ ਨੇ ਆਪ ਜੀ ਦੀ ਓਟ ਗਹੀ=ਫੜਨਾ ਕੀਤੀ ਹੈ, ਅਤੇ ਹੇ ਪ੍ਰਭੂ ! ਆਪ ਜੀ ਦੀ ਸ਼ਰਨ ਵਿਚ ਪਏ ਹਨ, ਉਹ ਸਭ ਤਰ੍ਹਾਂ ਕਰਕੇ ਸੁਖੀ ਹੋਏ ਹਨ ।

**ਜਿਹ ਨਰ ਬਿਸਰਿਆ ਪੁਰਖੁ ਬਿਧਾਤਾ ਤੇ ਦੁਖੀਆ ਮਹਿ ਗਨਣੇ ॥ ੨ ॥**

ਜਿਨ੍ਹਾਂ ਪੁਰਸ਼ਾਂ ਨੂੰ ਬਿਧਾਤਾ=ਫਲ-ਬਰ ਦਾਤਾ ਅਕਾਲ ਪੁਰਖ ਭੁੱਲ ਗਿਆ ਹੈ, ਉਹ ਪੁਰਸ਼ ਦੁਖੀਆਂ ਵਿਚ ਗਨਣੇ=ਗਿਣੇ ਜਾਂਦੇ ਹਨ ॥ ੨ ॥

**ਜਿਹ ਗੁਰ ਮਾਨਿ ਪ੍ਰਭੂ ਲਿਵ ਲਾਈ ਤਿਹ ਮਹਾ ਅਨੰਦ ਰਸੁ ਕਰਿਆ ॥**

ਜਿਸ ਨੇ ਗੁਰਾਂ ਦੀ ਆਗਿਆ ਮੰਨਕੇ ਪ੍ਰਭੂ ਵਿਚ ਲਿਵ=ਬਿਰਤੀ ਲਗਾਈ ਹੈ, ਉਸਨੇ ਮਹਾ=ਬੜੇ

ਅਨੰਦ ਦਾ ਰਸ ਪ੍ਰਾਪਤ ਕੀਤਾ ਹੈ।

**ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ ਤੇ ਨਰਕ ਘੋਰ ਮਹਿ ਪਰਿਆ ॥੩॥**

ਜਿਸ ਨੇ ਪ੍ਰਭੂ ਨੂੰ ਭੁਲਾ ਦਿੱਤਾ ਹੈ ਅਤੇ ਗੁਰੂ ਤੋਂ ਬੇਮੁਖਤਾ ਧਾਰੀ ਹੈ, ਉਹ ਘੋਰ=ਕੁੰਭੀ ਨਰਕ ਵਿਚ ਪਿਆ ਹੈ ॥੩॥

**ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੋ ਹੀ ਵਰਤਾਰਾ ॥**

ਜਿੱਧਰ ਕਿਸੇ ਨੂੰ ਕਰਮਾਂ ਨੇ ਲਗਾਇਆ ਹੈ ਉਹ ਓਸੇ ਪਾਸੇ ਲੱਗਾ ਹੋਇਆ ਹੈ, ਜੈਸਾ ਹੁਣ ਵਰਤਾਰਾ ਕਰਦਾ ਹੈ ਤੈਸਾ ਅੱਗੇ ਜਾਕੇ ਫਲ ਪਾਇਗਾ।

**ਨਾਨਕ ਸਹ ਪਕਰੀ ਸੰਤਨ ਕੀ ਰਿਦੈ ਭਏ ਮਗਨ ਚਰਨਾਰਾ ॥ ੪ ॥ ੪ ॥ ੧੫॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੇ ਸੰਤਾਂ ਦੀ ਸਹ=ਸ਼ਰਨ ਪਕਰੀ=ਫੜੀ ਹੈ, ਉਹ ਰਿਦੈ= ਹਿਰਦੇ ਕਰਕੇ ਚਰਨਾਰਾ=ਚਰਨਾਂ ਦੇ ਧਿਆਨ ਵਿਚ ਮਗਨ=ਮਸਤ ਹੋਏ ਹਨ ॥ ੪ ॥ ੪ ॥ ੧੫ ॥

**ਸੋਰਠਿ ਮਹਲਾ ੫ ॥**

ਉਥਾਨਕਾ:-ਸਿੱਖਾਂ ਨੇ ਬੇਨਤੀ ਕੀਤੀ ਗਿਆਨੀ ਕਿਸ ਰੰਗ ਵਿਚ ਰਚੇ ਰਹਿੰਦੇ ਹਨ? ਸੰਤ ਕਿਸ ਨਾਲ ਪ੍ਰੇਮ ਕਰਦੇ ਹਨ? ਹਰੀ ਦੇ ਜਨ ਕੀ ਕਰਤੱਬ ਕਰਦੇ ਹਨ? ਉੱਤਰ-

**ਰਾਜਨ ਮਹਿ ਰਾਜਾ ਉਰਝਾਇਓ ਮਾਨਨ ਮਹਿ ਅਭਿਮਾਨੀ ॥**

ਜਿਵੇਂ ਰਾਜਾ ਰਾਜ-ਭਾਗ ਦੇ ਪਦਾਰਥਾਂ ਵਿਚ ਫਸਿਆ ਹੁੰਦਾ ਹੈ, ਅਤੇ ਜਿਵੇਂ ਅਭਿਮਾਨੀ=ਮਾਨੀ ਪੁਰਸ਼ ਮਾਨ ਵਡਿਆਈ ਵਿਚ ਫਸਿਆ ਹੁੰਦਾ ਹੈ।

**ਲੋਭਨ ਮਹਿ ਲੋਭੀ ਲੋਭਾਇਓ ਤਿਉ ਹਰਿ ਰੰਗਿ ਰਚੇ ਗਿਆਨੀ ॥੧॥**

ਜਿਵੇਂ ਪਦਾਰਥਾਂ ਦੇ ਲੋਭ ਵਿਚ ਲੋਭੀ ਪੁਰਸ਼ ਲੁਭਾਇਮਾਨ ਹੁੰਦਾ ਹੈ, ਤਿਵੇਂ=ਗਿਆਨੀ-ਪੁਰਸ਼ ਹਰੀ ਦੇ ਰੰਗਿ=ਪ੍ਰੇਮ, ਅਥਵਾ:-ਅਨੰਦ ਵਿਚ ਰਚੇ ਰਹਿੰਦੇ ਹਨ ॥ ੧ ॥

**ਹਰਿ ਜਨ ਕਉ ਇਹੀ ਸੁਹਾਵੈ ॥**

ਹਰੀ ਦੇ ਸੇਵਕ ਜਨਾਂ ਨੂੰ ਏਹੋ ਸੁਹਾਵੈ=ਸੁਹਾਉਂਦਾ ਹੈ।

**ਪੇਖਿ ਨਿਕਟਿ ਕਰਿ ਸੇਵਾ ਸਤਿਗੁਰ ਹਰਿ ਕੀਰਤਨਿ ਹੀ ਤ੍ਰਿਪਤਾਵੈ ॥ ਰਹਾਉ ॥**

ਜੋ ਪ੍ਰਭੂ ਨੂੰ ਆਪਣੇ ਪਾਸ ਵੇਖਦੇ ਹਨ, ਸਤਿਗੁਰਾਂ ਦੀ ਸੇਵਾ ਕਰਦੇ ਹਨ, ਅਤੇ ਹਰੀ ਦੇ ਕੀਰਤਨ ਕਰਕੇ ਹੀ ਤ੍ਰਿਪਤਾਵੈ=ਰੱਜਦੇ ਹਨ ॥ ਰਹਾਉ ॥

**ਅਮਲਨ ਸਿਉ ਅਮਲੀ ਲਪਟਾਇਓ ਭੂਮਨ ਭੂਮਿ ਪਿਆਰੀ ॥**

ਜਿਵੇਂ ਅਮਲੀ ਪੁਰਸ਼ ਅਮਲਾਂ (ਨਸ਼ਿਆਂ) ਨਾਲ ਲੰਪਟ ਰਹਿੰਦੇ ਹਨ, ਅਤੇ ਜਿਵੇਂ ਭੂਮਨ= ਜ਼ਿਮੀਂਦਾਰਾਂ ਨੂੰ ਭੂਮੀ=ਜ਼ਮੀਨ ਪਿਆਰੀ ਹੁੰਦੀ ਹੈ।

## ਖੀਰ ਸੰਗਿ ਬਾਰਿਕੁ ਹੈ ਲੀਨਾ ਪ੍ਰਭ ਸੰਤ ਐਸੇ ਹਿਤਕਾਰੀ ॥ ੨ ॥

ਜਿਵੇਂ ਬਾਰਿਕੁ=ਬੱਚੇ ਦਾ ਮਨ ਖੀਰ=ਦੁੱਧ ਨਾਲ ਲੀਨ ਹੁੰਦਾ ਹੈ, ਇਸੇ ਤਰ੍ਹਾਂ ਸੰਤ ਪ੍ਰਭੂ ਦੇ ਨਾਲ ਹਿਤ=ਪ੍ਰੇਮ ਕਾਰੀ=ਕਰਦੇ ਹਨ ॥ ੨ ॥

## ਬਿਦਿਆ ਮਹਿ ਬਿਦੁਅੰਸੀ ਰਚਿਆ ਨੈਨ ਦੇਖਿ ਸੁਖੁ ਪਾਵਹਿ ॥

ਜਿਵੇਂ ਬਿਦੁਅੰਸੀ=ਵਿਦਿਆਰਥੀ ਵਿੱਦਿਆ ਪੜ੍ਹਨ ਵਿੱਚ ਰਚਿਆ ਹੁੰਦਾ ਹੈ, ਜਿਵੇਂ ਨੈਨ=ਨੇਤ੍ਰ ਰੂਪ ਨੂੰ ਵੇਖ ਕੇ ਸੁਖ ਪਾਉਂਦੇ ਹਨ। ਅਥਵਾ:-ਜਿਵੇਂ ਅੰਨ੍ਹਾਂ ਪੁਰਸ਼ ਅੱਖਾਂ ਨਾਲ ਵੇਖ ਕੇ ਸੁਖ ਪਾਉਂਦਾ ਹੈ।

## ਜੈਸੇ ਰਸਨਾ ਸਾਦਿ ਲੁਭਾਨੀ ਤਿਉ ਹਰਿ ਜਨ ਹਰਿ ਗੁਣ ਗਾਵਹਿ ॥ ੩ ॥

ਜਿਵੇਂ ਜੀਭ ਸਾਦਿ=ਸੁਆਦਾਂ ਵਿਚ ਲੁਭਾਨੀ=ਲੁਭਾਇਮਾਨ ਹੁੰਦੀ ਹੈ, ਤਿਵੇਂ ਹਰੀ ਦੇ ਸੰਤ ਜਨ ਹਰੀ ਦੇ ਗੁਣ ਗਾਵਹਿ=ਗਾਉਂਦੇ ਹਨ ॥ ੩ ॥

## ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ ॥

ਜਿਸ ਤਰ੍ਹਾਂ ਦੀ ਕਿਸੇ ਨੂੰ ਭੁੱਖ ਹੁੰਦੀ ਹੈ, ਤੈਸੀ=ਉਸੇ ਤਰ੍ਹਾਂ ਦੀ ਉਹ ਪੂਰਕੁ ਕਾ=ਪੂਰੀ ਕਰਨ ਵਾਲਾ ਹੈ ਅਤੇ ਉਹ ਸਾਰਿਆਂ ਘਟਾਂ ਦਾ ਮਾਲਕ ਹੈ।

## ਨਾਨਕ ਪਿਆਸ ਲਗੀ ਦਰਸਨ ਕੀ
## ਪ੍ਰਭੁ ਮਿਲਿਆ ਅੰਤਰਜਾਮੀ ॥ ੪ ॥ ੫ ॥ ੧੬ ॥

ਗੁਰੂ ਜੀ ਕਥਨ ਕਰਦੇ ਹਨ, ਉਸ ਦੇ ਦਰਸ਼ਨਾਂ ਦੀ ਪਿਆਸ=ਤਰੇਹ (ਇੱਛਾ) ਅਸਾਨੂੰ ਲੱਗ ਰਹੀ ਹੈ, ਏਸੇ ਕਰਕੇ ਅੰਤਰਜਾਮੀ ਪ੍ਰਭੂ ਅਸਾਨੂੰ ਆ ਕੇ ਮਿਲਿਆ ਹੈ ॥ ੪ ॥ ੫ ॥ ੧੬ ॥

## ਸੋਰਠਿ ਮਹਲਾ ੫ ॥

ਇਸ ਸ਼ਬਦ ਵਿਚ ਆਪਣੇ ਔਗੁਣ ਤੇ ਪ੍ਰਭੂ ਦੇ ਗੁਣਾਂ ਦਾ ਵਰਨਨ ਕਰਦੇ ਹੋਏ ਸਨਮੁਖ ਬੇਨਤੀ ਕਰਦੇ ਹਨ। ਰਹਾਉ ਦੀ ਤੁਕ ਦਾ ਅਰਥ ਪਹਿਲੇ ਕਰਨਾ-"ਮਾਧੋ ਹਮ ਐਸੇ ਤੂ ਐਸਾ ॥"

ਹੇ ਮਾਧੋ ! ਅਸੀਂ ਇਸ ਤਰ੍ਹਾਂ ਦੇ ਹਾਂ ਤੇ ਤੂੰ ਐਸਾ ਹੈਂ:-

## ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥

ਹੇ ਕਰਤੇ ਪੁਰਖ ! ਅਸੀਂ ਪਾਪਾਂ ਕਰਕੇ ਮੈਲੇ ਹਾਂ, ਆਪ ਪਾਪਾਂ ਤੋਂ ਰਹਿਤ ਹੋਣ ਕਰਕੇ ਉੱਜਲ ਹੋ, ਅਸੀਂ ਨਿਰਗੁਨ=ਸ਼ੁਭ-ਗੁਣਾਂ ਤੋਂ ਰਹਿਤ ਹਾਂ, ਅਤੇ ਆਪ ਸ਼ੁਭ-ਗੁਣਾਂ ਦੇ ਦਾਤੇ ਹੋ।

## ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ ॥੧॥

ਅਸੀਂ ਮੂਰਖ ਹਾਂ, ਤੁਸੀਂ ਸਿਆਣੇ ਤੇ ਚਤੁਰ ਹੋ, ਅਤੇ ਤੂੰ ਸਾਰੀਆਂ ਕਲਾ=ਵਿੱਦਿਆ ਦਾ, ਅਥਵਾ:-ਸ਼ਕਤੀਆਂ ਦਾ ਗਿਆਤਾ=ਜਾਣਨਣ ਵਾਲਾ ਹੈਂ ॥ ੧ ॥

## ਮਾਧੋ ਹਮ ਐਸੇ ਤੂ ਐਸਾ ॥

ਹੇ ਮਾਧੋ=ਮਾਇਆ-ਪਤੀ ਪਰਮਾਤਮਾ ! ਅਸੀਂ ਇਸ ਤਰ੍ਹਾਂ ਦੇ ਬੁਰੇ ਹਾਂ, ਅਤੇ ਤੂੰ ਇਸ ਤਰ੍ਹਾਂ ਦਾ ਚੰਗਾ ਹੈਂ ।

## ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ ॥ ਰਹਾਉ ॥

ਅਸੀਂ ਪਾਪੀ ਹਾਂ ਆਪ ਪਾਪਾਂ ਦੇ ਖੰਡਨ=ਨਾਸ ਕਰਨ ਵਾਲੇ ਹੋ ! ਅਤੇ ਸਾਰਿਆਂ ਦੇਸਾਂ ਦਾ ਤੂੰ ਨੀਕੋ=ਚੰਗਾ ਠਾਕੁਰ ਹੈਂ । ਅਥਵਾ:-ਹੇ ਠਾਕੁਰ ! ਆਪ ਜੀ ਦੇ ਦੇਸਾ=ਅੰਗ ਸਭ ਤੋਂ ਚੰਗੇ ਹਨ, ਅਥਵਾ:-ਹੇ ਠਾਕੁਰ ! ਆਪ ਜੀ ਦਾ ਦੇਸਾ=ਸਤਸੰਗ, ਵਾ:-ਸਰੂਪ ਸਭ ਤੋਂ ਚੰਗਾ ਹੈ ॥ ਰਹਾਉ ॥

## ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ ॥

ਤੁਸਾਂ ਨੇ ਸਾਰੇ ਜੀਵ ਬਣਾਏ ਹਨ, ਸਾਜਿ=ਬਣਾਕੇ ਨਿਵਾਜੇ=ਵਡਿਆਏ ਹਨ, ਅਤੇ ਫਿਰ ਇਨ੍ਹਾਂ ਨੂੰ ਦੇਹ ਤੇ ਪ੍ਰਾਣ ਦਿੱਤੇ ਹਨ । ਅਥਵਾ:-ਤੁਸਾਂ ਨੇ ਪੰਜਾਂ ਤੱਤਾਂ ਨੂੰ ਸਾਜਕੇ ਫਿਰ ਪਿੰਡੁ=ਸਰੀਰਾਂ ਨੂੰ ਸਾਜ ਕੇ ਵਡਿਆਇਆ ਹੈ, ਏਸੇ ਵਿਚ ਜੀਅ ਤੇ ਪ੍ਰਾਣ ਦਿੱਤੇ ਹਨ ।

## ਨਿਰਗੁਨੀਆਰੇ ਗੁਨੁ ਨਹੀ ਕੋਈ ਤੁਮ ਦਾਨੁ ਦੇਹੁ ਮਿਹਰਵਾਨਾ ॥ ੨ ॥

ਅਸੀਂ ਸ਼ੁਭ-ਗੁਣਾਂ ਤੋਂ ਰਹਿਤ ਹਾਂ ਅਸਾਡੇ ਵਿਚ ਕੋਈ ਭੀ ਗੁਣ ਨਹੀਂ ਹੈ, ਤੁਸੀਂ ਮੇਹਰਵਾਨ ਹੋ ਕੇ ਸਭਨਾਂ ਨੂੰ ਦਾਨ ਦੇਂਦੇ ਹੋ ॥ ੨ ॥

## ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ ॥

ਤੁਸੀਂ ਅਸਾਡਾ ਭਲਾ ਕਰਦੇ ਹੋ, ਪਰ ਅਸੀਂ ਤੁਹਾਡੇ ਕੀਤੇ ਹੋਏ ਭਲੇ ਨੂੰ ਜਾਣਦੇ ਨਹੀਂ ਹਾਂ, ਹੇ ਸਦਾ-ਨਿੱਤ ਸਰੂਪ ਪ੍ਰਭੂ ! ਆਪ ਸਦਾ ਹੀ ਦਿਆਲੂ ਰਹਿੰਦੇ ਹੋ ।

## ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ ॥ ੩ ॥

ਹੇ ਬਿਧਾਤੇ ਪੁਰਖ=ਫਲ-ਬਰ ਦਾਤੇ ਪ੍ਰਭੂ ! ਆਪ ਸੁਖਾਂ ਦੇ ਦਾਤੇ ਹੋ, ਅਤੇ ਤੁਸੀਂ ਆਪਣੇ ਬਾਲਾ=ਬਾਲਕ ਜਾਣ ਕੇ ਅਸਾਨੂੰ ਰਾਖਹੁ=ਰੱਖਦੇ ਹੋ ॥ ੩ ॥

## ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ ॥

ਹੇ ਸੁਲਿਤਾਨ=ਚੱਕ੍ਰਵਰਤੀ ਪਾਤਿਸ਼ਾਹ (ਪਰਮਾਤਮਾ) ! ਆਪ ਅਟੱਲ ਖਜ਼ਾਨਿਆਂ ਦੇ ਮਾਲਕ ਹੋ, ਜਿਤਨੇ ਕੁ ਜੀਆ ਜੰਤ ਹਨ ਸਭ ਆਪ ਜੀ ਦੇ ਪਾਸੋਂ ਜਾਚੈ=ਮੰਗਦੇ ਹਨ ।

## ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥ ੪ ॥ ੬ ॥ ੧੭ ॥

ਗੁਰੂ ਜੀ ਕਥਨ ਕਰਦੇ ਹਨ, ਅਸਾਡਾ ਤਾਂ ਇਹ ਹਵਾਲਾ=ਹਾਲ ਹੈ, ਸੰਤਾਂ ਦੇ ਪਿੱਛੇ ਅਸਾਨੂੰ ਭੀ ਰੱਖ ਲਵੋ ॥ ੪ ॥ ੬ ॥ ੧੭ ॥

## ਸੋਰਠਿ ਮਹਲਾ ੫ ਘਰੁ ੨ ॥

**ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥**

ਮਾਂ ਦੇ ਗਰਭ ਵਿਚ ਬੈਠੇ ਹੋਏ ਬੱਚੇ ਨੂੰ ਆਪਣਾ ਸਿਮਰਨ ਦੇ ਕੇ ਓਥੇ ਤੁਸੀਂ ਹੀ ਰਾਖਨਹਾਰੇ=ਰੱਖਿਆ ਕਰਨ ਵਾਲੇ ਹੋ।

**ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ ॥ ੧ ॥**

ਤ੍ਰਿਸ਼ਨਾ ਰੂਪੀ ਪਾਵਕ=ਅੱਗ ਦੇ ਸਾਗਰ=ਸਮੁੰਦਰ (ਸੰਸਾਰ) ਵਿਚ ਰਾਗ ਦ੍ਵੈਸ਼ ਰੂਪੀ ਅਥਾਹ=ਬੇਅੰਤ ਲਹਰਿ=ਲਹਿਰਾਂ ਉੱਠ ਰਹੀਆਂ ਹਨ, ਹੇ ਤਾਰਨਹਾਰ ਪ੍ਰਭੂ ! ਆਪ ਅਸਾਨੂੰ ਤਾਰਨਾ ਕਰੋ ॥ ੧ ॥

**ਮਾਧੌ ਤੂ ਠਾਕੁਰੁ ਸਿਰਿ ਮੋਰਾ ॥ ਈਹਾ ਊਹਾ ਤੁਹਾਰੋ ਧੋਰਾ ॥ ਰਹਾਉ ॥**

ਹੇ ਮਾਧੌ=ਮਾਇਆ-ਪਤੀ (ਪਰਮਾਤਮਾ) ! ਤੂੰ ਸਭ ਦਾ ਸੁਆਮੀ ਹੈਂ ਤੇ ਸਾਰਿਆਂ ਦਾ ਸਿਰਿ ਮੋਰਾ=ਸ਼ਰੋਮਣੀ ਹੈਂ। ਅਥਵਾ:-ਹੇ ਮਾਧੋ ! ਤੂੰ ਮੇਰੇ ਸਿਰ ਦਾ ਠਾਕੁਰੁ=ਸੁਆਮੀ ਹੈਂ । ਮੈਨੂੰ ਈਹਾ=ਇਸ ਲੋਕ ਵਿਚ ਊਹਾ=ਪ੍ਰਲੋਕ ਵਿਚ ਆਪ ਜੀ ਦਾ ਹੀ ਧੋਰਾ=ਆਸਰਾ ਹੈ ॥ ਰਹਾਉ ॥

**ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ ॥**

ਤੇਰੇ ਪੈਦਾ ਕੀਤੇ ਪਦਾਰਥਾਂ ਨੂੰ ਮੇਰੈ ਸੰਮਾਨੈ=ਸੁਮੇਰ ਪ੍ਰਬਤ ਦੇ ਸਮਾਨ ਮੰਨਦਾ ਹੈ, ਅਤੇ ਹੇ ਕਰਣਹਾਰ ਪ੍ਰਭੂ ! ਆਪ ਜੀ ਨੂੰ ਤ੍ਰਿਣੁ=ਕੱਖ ਵਰਗਾ ਹੌਲਾ ਭਾਵ ਤੁੱਛ ਜਾਣਦਾ ਹੈ।

**ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ ॥ ੨ ॥**

ਇੱਕ ਤੂੰਹੀਂ ਦਾਤਾ ਹੈਂ, ਤੇ ਮੰਗਣੇ ਨੂੰ ਸਾਰੀ ਦੁਨੀਆਂ ਖੜੋਤੀ ਹੈ, ਹੇ ਪ੍ਰਭੂ ! ਤੂੰ ਆਪਣੇ ਭਾਨੈ=ਹੁਕਮ ਵਿਚ ਹੀ, ਅਥਵਾ:-ਆਪਣੀ ਮਰਜੀ ਅਨੁਸਾਰ ਹੀ ਦਾਨ ਦੇਂਦਾ ਹੈਂ ॥ ੨ ॥

**ਖਿਨ ਮਹਿ ਅਵਰੁ ਖਿਨੈ ਮਹਿ ਅਵਰਾ ਅਚਰਜ ਚਲਤ ਤੁਮਾਰੇ ॥**

ਇੱਕ ਖਿਨ ਵਿਚ ਤੂੰ ਅਵਰੁ=ਹੋਰ ਹੁੰਦਾ ਹੈਂ, ਅਤੇ ਦੂਜੀ ਖਿਨ ਵਿਚ ਹੋਰ ਤਰ੍ਹਾਂ ਦਾ ਹੋ ਜਾਂਦਾ ਹੈਂ, ਅਥਵਾ:-ਇੱਕ ਖਿਨ ਵਿਚ ਕੁਝ ਹੋਰ ਹੁੰਦਾ ਹੈ, ਅਤੇ ਦੂਜੀ ਖਿਨ ਵਿਚ ਕੁਝ ਹੋਰ ਹੋ ਜਾਂਦਾ ਹੈ, ਏਹ ਆਪ ਜੀ ਦੇ ਅਸਚਰਜ ਕੌਤਕ ਹਨ।

ਯਥਾ:-ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥
ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥
ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥
ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥ (ਮਾਝ ਦੀ ਵਾਰ ਪੰਨਾ ੧੪੪)
ਤਥਾ:-ਛਿਨ ਮਹਿ ਰਾਉ ਰੰਕ ਕਉ ਕਰਈ,ਰਾਉ ਰੰਕ ਕਰਿ ਡਾਰੇ ॥
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥ ੧ ॥ (ਪੰਨਾ ੫੩੭)

**[ਪੰਨਾ ੬੧੪] ਰੂੜੋ ਗੂੜੋ ਗਹਿਰ ਗੰਭੀਰੋ ਊਚੋ ਅਗਮ ਅਪਾਰੇ ॥ ੩ ॥**

ਹੇ ਅਗਮ ਅਪਾਰ ਪ੍ਰਭੂ ! ਆਪ ਰੂੜੋ=ਸੁੰਦਰ ਹੋ, ਗੂੜੋ=ਗੁਜ, ਵਾ ਗੁਹਜ ਭਾਵ ਵਾਲੇ ਹੋ, ਗਹਿਰ=ਡੂੰਘੇ, ਗੰਭੀਰੋ=ਨਿਰਹੱਲ, ਅਤੇ ਸਾਰਿਆਂ ਤੋਂ ਉੱਚੇ ਹੋ ॥ ੩ ॥

**ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਨੀ ॥**

ਜਦ ਤੁਸਾਂ ਨੇ ਮੈਨੂੰ ਸਤਸੰਗ ਵਿਚ ਮਿਲਾਇਆ ਤਦ ਹੀ ਮੈਂ ਆਪ ਜੀ ਦੀ ਰਾਮ ਨਾਮ ਰੂਪੀ ਬਾਨੀ ਸੁਣੀ ਹੈ ।

**ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ ॥੪॥੭॥੧੮॥**

ਗੁਰੂ ਜੀ ਕਥਨ ਕਰਦੇ ਹਨ, ਹੇ ਨਿਰਬਾਣੀ=ਨਿਰਬੰਧ ਪੁਰਖ ! ਆਪ ਜੀ ਦਾ ਪ੍ਰਤਾਪ ਵੇਖਦਿਆਂ ਹੀ ਮੈਂ ਅਨੰਦ ਹੋ ਗਿਆ ਹਾਂ ॥ ੪ ॥ ੭ ॥ ੧੮ ॥

**ਸੋਰਠਿ ਮਹਲਾ ੫ ॥ ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ ॥**

ਹੇ ਪਿਆਰੇ ! ਅਸਾਂ ਨੇ ਸੰਤਾਂ ਦੀ ਚਰਨ ਧੂੜ ਗ੍ਰਹਿਣ ਕੀਤੀ ਹੈ, ਅਸੀਂ ਸੰਤਾਂ ਦੀ ਸ਼ਰਨ ਪਏ ਹਾਂ ।

**ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ ॥ ੧ ॥**

ਸੰਤ ਹੀ ਅਸਾਡੀ ਬਲ ਵਾਲੀ ਓਟ ਹੈ, ਸੰਤ ਹੀ ਅਸਾਡਾ ਗਹਿਣਾ ਹਨ, ਜਿਵੇਂ ਗਹਿਣੇ ਪਾਉਣ ਕਰਕੇ ਸੋਭਾ ਹੁੰਦੀ ਹੈ ਤਿਵੇਂ ਸੰਤਾਂ ਦੇ ਸੰਗ ਕਰਕੇ ਅਸਾਡੀ ਸੋਭਾ ਹੈ ।

ਅਥਵਾ :–ਸੰਤ ਹੀ ਅਸਾਡਾ ਗਹਣਾ=ਆਸਰਾ ਰੂਪ ਹਨ ॥ ੧ ॥

**ਹਮ ਸੰਤਨ ਸਿਉ ਬਣਿ ਆਈ ॥ ਪੂਰਬਿ ਲਿਖਿਆ ਪਾਈ ॥**

ਅਸਾਡੀ ਸੰਤਾਂ ਨਾਲ ਪ੍ਰੀਤੀ ਬਣ ਆਈ ਹੈ । ਪੂਰਬਲਿਆਂ ਕਰਮਾਂ ਦੇ ਲਿਖੇ ਅਨੁਸਾਰ ਸੰਤਾਂ ਦੀ ਸੰਗਤ ਕਰਨੀ ਪਾਈ ਹੈ ।

**ਇਹੁ ਮਨੁ ਤੇਰਾ ਭਾਈ ॥ ਰਹਾਉ ॥**

ਹੇ ਭਾਈ ! ਮੇਰਾ ਇਹ ਮਨ ਤੇਰਾ ਦਾਸ ਹੈ । ਅਥਵਾ :–ਇਸ ਪ੍ਰਕਾਰ ਜੇਕਰ ਤੇਰਾ ਮਨ ਵੀ ਸੰਤਾਂ ਨਾਲ ਭਾਈ=ਪ੍ਰੇਮ ਕਰੇਗਾ ਤਾਂ ਅੱਚੁਤ ਸੁਖ ਹੋਵੇਗਾ ॥ ਰਹਾਉ ॥

**ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ ॥**

ਸੰਤਾਂ ਦੇ ਨਾਲ ਹੀ ਮੇਰਾ ਲੇਵਾ ਦੇਵੀ=ਲੈਣਾ ਦੇਣਾ ਹੈ, ਅਤੇ ਸੰਤਾਂ ਨਾਲ ਹੀ ਵਿਹਾਰ ਹੈ ।

**ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ ॥ ੨ ॥**

ਸੰਤਾਂ ਦੇ ਨਾਲ ਮਿਲ ਕੇ ਅਸਾਂ ਨੇ ਪਰਮੇਸ਼ਰ ਦੀ ਪ੍ਰਾਪਤੀ ਰੂਪ ਲਾਭ ਨੂੰ ਖੱਟਿਆ ਹੈ, ਕਿਉਂਕਿ ਸੰਤਾਂ ਦੇ ਅੰਤਹ ਕਰਨ ਹਰੀ ਦੇ ਭਗਤੀ ਰੂਪ ਭੰਡਾਰੇ ਨਾਲ ਭਰੇ ਹੋਏ ਹਨ ॥ ੨ ॥

**ਸੰਤਨ ਮੋਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥**

ਸੰਤਾਂ ਨੇ ਮੈਨੂੰ ਸ਼ਰਧਾ, ਵਾ :-ਨਾਮ ਰੂਪ ਪੂੰਜੀ ਸੌਂਪੀ ਹੈ, ਤਦੇ ਹੀ ਮਨ ਦਾ ਧੋਖਾ=ਸੰਸਾ ਉਤਰ ਗਿਆ ਹੈ।

**ਧਰਮਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥ ੩ ॥**

ਹੁਣ ਧਰਮ ਰਾਜਾ ਅਸਾਡਾ ਕੀ ਕਰੇਗਾ, ਜਦ ਕਿ ਹਿਸਾਬ ਦਾ ਸਾਰਾ ਲੇਖਾ=ਚਿੱਠਾ ਹੀ ਫਾਟਿਓ= ਪਾਟ ਗਿਆ ਹੈ ॥ ੩ ॥

**ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ ॥**

ਜਿਸ ਵੇਲੇ ਸੰਤਾਂ ਦੇ ਲੰਗਰ ਵਿਚੋਂ ਪ੍ਰਸ਼ਾਦੇ ਛਕ ਕੇ ਸੁਖ ਪਾਇਆ ਤਾਂ ਮਹਾ=ਬੜੇ ਅਨੰਦ ਦੇ ਸਹਿਤ ਹੋਏ। ਅਥਵਾ :-ਸੰਤਾਂ ਦੇ ਪਰਸਾਦੇ=ਅਨੁਗ੍ਰਹੁ ਕਰਕੇ ਬੜੇ ਅਨੰਦ ਹੋਏ ਹਾਂ ਅਤੇ ਆਤਮ-ਸੁਖ ਪਾਇਆ ਹੈ।

**ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ ॥੪॥੮॥੧੯॥**

ਗੁਰੂ ਜੀ ਕਥਨ ਕਰਦੇ ਹਨ, ਹਰੀ ਨਾਲ ਮਨ ਮੰਨਿਆ ਗਿਆ ਹੈ, ਅਤੇ ਬਿਸਮਾਦੇ=ਅਸਚਰਜ ਰੂਪ ਪਰਮਾਤਮਾ ਦੇ ਰੰਗਿ=ਪ੍ਰੇਮ, ਵਾ :-ਅਨੰਦ ਵਿਚ ਰਤੇ=ਰੰਗੇ ਗਏ ਹਾਂ ॥ ੪ ॥ ੮ ॥ ੧੯ ॥

**ਸੋਰਠਿ ਮਃ ੫ ॥ ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ ॥**

ਰੇ ਨਰ=ਹੇ ਪੁਰਸ਼ਾ ! ਸੰਸਾਰ ਦੀ ਜਿੰਨੀ ਕੁ ਸਮਗ੍ਰੀ ਵੇਖਦਾ ਹੈਂ, ਤੇਤੀ=ਉਤਨੀ ਸਾਰੀ ਦੀ ਸਾਰੀ ਹੀ ਛੱਡ ਜਾਣੀ ਹੈ।

**ਰਾਮ ਨਾਮ ਸੰਗਿ ਕਰਿ ਬਿਉਹਾਰਾ ਪਾਵਹਿ ਪਦੁ ਨਿਰਬਾਨੀ ॥੧॥**

ਤਾਂਤੇ ਤੂੰ ਰਾਮ ਦੇ ਨਾਮ ਨਾਲ ਵਿਹਾਰ ਕਰ, ਤਦ ਨਿਰਬਾਨੀ=ਮੁਕਤੀ-ਪਦ ਨੂੰ ਪਾਵਹਿ=ਪਾਵੇਂਗਾ ॥ ੧ ॥

**ਪਿਆਰੇ ਤੂ ਮੇਰੋ ਸੁਖ ਦਾਤਾ ॥**

ਹੇ ਪਿਆਰੇ ਪ੍ਰਭੂ ! ਤੂੰਹੀ ਮੈਨੂੰ ਸੁਖਾਂ ਦੇ ਦੇਣ ਵਾਲਾ ਹੈਂ।

**ਗੁਰਿ ਪੂਰੈ ਦੀਆ ਉਪਦੇਸਾ ਤੁਮਹੀ ਸੰਗਿ ਪਰਾਤਾ ॥ ਰਹਾਉ ॥**

ਪੂਰਿਆਂ ਗੁਰਾਂ ਨੇ ਮੈਨੂੰ ਉਪਦੇਸ਼ ਦਿੱਤਾ ਹੈ, ਇਸ ਕਰਕੇ ਮੈਂ ਆਪ ਜੀ ਨੂੰ ਆਪਣਾ ਸੰਗੀ ਪਰਾਤਾ= ਪਛਾਣਿਆਂ ਹੈ ॥ ਰਹਾਉ ॥

**ਕਾਮ ਕ੍ਰੋਧ ਲੋਭ ਮੋਹ ਅਭਿਮਾਨਾ ਤਾ ਮਹਿ ਸੁਖੁ ਨਹੀ ਪਾਈਐ ॥**

ਜੋ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿਕ ਦੁਸ਼ਮਨ ਹਨ, ਤਿਨ੍ਹਾਂ ਵਿਚੋਂ ਸੁਖ ਪ੍ਰਾਪਤ ਨਹੀਂ ਹੁੰਦਾ।

**ਹੋਹੁ ਰੇਨ ਤੂ ਸਗਲ ਕੀ ਮੇਰੇ ਮਨ ਤਉ ਅਨਦ ਮੰਗਲ ਸੁਖੁ ਪਾਈਐ ॥ ੨ ॥**

ਹੇ ਮੇਰੇ ਮਨ ! ਤੂੰ ਸਾਰਿਆਂ ਦੇ ਚਰਨਾਂ ਦੀ ਧੂੜ ਹੋ ਜਾ, ਤਾਂ ਅਨੰਦ ਰੂਪ ਜੋ ਪ੍ਰਭੂ ਹੈ ਮੰਗਲਾਂ ਦੇ ਕਰਨ ਵਾਲਾ ਉਸ ਦੇ ਸੁਖ ਨੂੰ ਪਾਵੇਂਗਾ। ਅਥਵਾ:-ਅਨੰਦ ਦਾਇਕ ਮੰਗਲਾਂ ਨੂੰ ਅਤੇ ਸੁਖ ਨੂੰ ਪਾਏਂਗਾ ।੨।

## ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ ॥

ਜੋ ਪ੍ਰਭੂ ਕਿਸੇ ਦੀ ਕੀਤੀ ਹੋਈ ਘਾਲ=ਕਮਾਈ ਨੂੰ ਭਾਨੈ=ਭੰਨਦਾ ਨਹੀਂ ਹੈ, ਅਤੇ ਅੰਦਰ ਦੀ ਬਿਧਿ=ਹਾਲਤ ਨੂੰ ਜਾਣਦਾ ਹੈ, ਹੇ ਮਨ ! ਤੂੰ ਉਸਦੀ ਸੇਵਾ ਕਰ ।

## ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ ॥ ੩ ॥

ਉਸ ਪ੍ਰਭੂ ਦੀ ਪੂਜਾ ਕਰ, ਅਤੇ ਬ੍ਰਹਮ ਦ੍ਰਿਸ਼ਟੀ ਰੂਪ ਅੱਗ ਵਿਚ ਇਸ ਮਨ ਨੂੰ ਹੋਮਿ=ਹਵਨ ਕਰ ਦੇ, ਭਾਵ ਦੇਹ ਅਧਿਆਸ ਤਿਆਗ ਦੇ, ਉਹ ਪ੍ਰਭੂ ਅਕਾਲ ਸਰੂਪ ਹੈ, ਗੁਰ=ਪੂਜਨੀਕ ਹੈ, ਅਤੇ ਦੇਵਾ= ਪ੍ਰਕਾਸ਼ ਰੂਪ ਹੈ । ਅਥਵਾ :-ਜੋ ਗੁਰਦੇਵ ਅਕਾਲ ਸਰੂਪ ਹਨ ਉਨ੍ਹਾਂ ਦੀ ਪੂਜਾ ਕਰ, ਅਤੇ ਉਨ੍ਹਾਂ ਦੇ ਸੇਵਾ ਰੂਪ ਅੱਗ ਵਿਚ ਇਸ ਮਨ ਨੂੰ ਹਵਨ ਕਰ ਦੇਹ॥੩ ॥

## ਗੋਬਿਦ ਦਾਮੋਦਰ ਦਇਆਲ ਮਾਧਵੇ ਪਾਰਬ੍ਰਹਮ ਨਿਰੰਕਾਰਾ ॥

ਗੋਬਿੰਦ ਗੋਬਿੰਦ, ਦਾਮੋਦਰ ਦਾਮੋਦਰ, ਦਿਆਲੂ ਦਿਆਲੂ, ਮਾਧਵ ਮਾਧਵ, ਪਾਰਬ੍ਰਹਮ ਪਾਰਬ੍ਰਹਮ, ਨਿਰੰਕਾਰ ਵਾਹਿਗੁਰੂ ।

## ਨਾਮੁ ਵਰਤਣਿ ਨਾਮੋ ਵਾਲੇਵਾ ਨਾਮੁ ਨਾਨਕ ਪ੍ਰਾਨ ਅਧਾਰਾ ॥੪॥੯॥੨੦॥

ਇਤ ਆਦਿਕ ਨਾਮਾਂ ਦਾ ਸਿਮਰਨ ਹੀ ਵਰਤਨ ਬਣਾਓ, ਨਾਮ ਨੂੰ ਹੀ ਘਰ ਦਾ ਵਾਲੇਵਾ=ਵਸਤ ਵਲੇਵਾ (ਪਦਾਰਥ) ਸਮਝੋ !

ਗੁਰੂ ਜੀ ਕਥਨ ਕਰਦੇ ਹਨ, ਨਾਮ ਨੂੰ ਹੀ ਪ੍ਰਾਣਾਂ ਦਾ ਅਧਾਰਾ=ਆਸਰਾ ਨਿਸਚੇ ਕਰ ॥ ੪ ॥ ੯ ॥ ੨੦ ॥

## ਸੋਰਠਿ ਮਹਲਾ ੫ ॥

ਰਹਾਉ ਦੀ ਤੁਕ ਤੋਂ ਅਰਥ ਕਰਨਾ, ''ਪੂਰੇ ਗੁਰ ਕੀ ਦੇਖੁ ਵਡਾਈ ॥'' :-
ਹੇ ਪੁਰਸ਼ਾ ਤੂੰ ਪੂਰਿਆਂ ਗੁਰਾਂ ਦੀ ਵਡਿਆਈ ਨੂੰ ਵੇਖਣਾ ਕਰ ।

## ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥

ਗੁਰਾਂ ਨੇ ਵਿੱਛੜੇ ਹੋਏ ਜੀਵ ਨੂੰ ਆਨਿ=ਲਿਆਕੇ ਜਿਹੜਾ ਪ੍ਰਭੂ ਨਾਲ ਮਿਲਾਇਆ ਹੈ, ਏਹੀ ਇੱਕ ਮੁਰਦੇ ਸਰੀਰ ਵਿਚ ਸੁਆਸਾਂ ਨੂੰ ਪਾਇਆ ਹੈ ।

## ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ ॥ ੧ ॥

ਜੋ ਪਹਿਲੇ ਪਸੂਆਂ ਪ੍ਰੇਤਾਂ ਵਾਂਗੂ ਮੁਗਧ=ਮੂਰਖ ਸਨ, ਉਹ ਜਿਸ ਵੇਲੇ ਗੁਰ-ਉਪਦੇਸ਼ ਦੇ ਸ੍ਰੋਤੇ ਭਏ= ਹੋਏ, ਤਾਂ ਉਨ੍ਹਾਂ ਨੇ ਮੂੰਹ ਨਾਲ ਹਰਿ ਹਰਿ ਨਾਮਾਂ ਨੂੰ ਗਾਉਣਾ ਕੀਤਾ ॥ ੧ ॥

## ਪੂਰੇ ਗੁਰ ਕੀ ਦੇਖੁ ਵਡਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਰਹਾਉ ॥

ਹੇ ਭਾਈ ! ਤੂੰ ਪੂਰਿਆਂ ਗੁਰਾਂ ਦੀ ਵਡਿਆਈ ਨੂੰ ਵੇਖਣਾ ਕਰ । ਉਨ੍ਹਾਂ ਦੀ ਕੀਮਤ ਕੁਝ ਕਹੀ ਨਹੀਂ ਜਾਂਦੀ ॥ ਰਹਾਉ ॥

**ਦੂਖ ਸੋਗ ਕਾ ਢਾਹਿਓ ਡੇਰਾ ਅਨਦ ਮੰਗਲ ਬਿਸਰਾਮਾ ॥**

ਗੁਰਾਂ ਦੀ ਕਿਰਪਾ ਨਾਲ ਦੁੱਖਾਂ ਤੇ ਸੋਗਾਂ ਦਾ ਡੇਰਾ=ਅਗਿਆਨ ਢਾਹ ਦਿੱਤਾ ਹੈ, ਭਾਵ ਦੂਰ ਕਰ ਦਿੱਤਾ ਹੈ, ਅਤੇ ਅਨੰਦ ਰੂਪ ਜੋ ਪ੍ਰਭੂ ਹੈ ਮੰਗਲਾਂ ਦੇ ਕਰਨ ਵਾਲਾ ਉਸ ਵਿਚ ਬਿਸਰਾਮਾ=ਇਸਥਿਤੀ ਕੀਤੀ ਹੈ।

**ਮਨ ਬਾਂਛਤ ਫਲ ਮਿਲੇ ਅਚਿੰਤਾ ਪੂਰਨ ਹੋਏ ਕਾਮਾ ॥ ੨ ॥**

ਅਚਿੰਤਾ=ਅਚਾਨਕ ਭਾਵ ਆਪਣੇ ਆਪ ਹੀ ਮਨ-ਇੱਛਤ ਫਲ ਮਿਲ ਗਏ ਹਨ, ਅਤੇ ਸਾਰੇ ਕੰਮ ਪੂਰੇ ਹੋ ਗਏ ਹਨ ॥ ੨ ॥

**ਈਹਾ ਸੁਖੁ ਆਗੈ ਮੁਖ ਊਜਲ ਮਿਟਿ ਗਏ ਆਵਣ ਜਾਣੇ ॥**

ਈਹਾ=ਇਸ ਲੋਕ ਵਿਚ ਸੁਖ, ਅਤੇ ਆਗੈ=ਪ੍ਰਲੋਕ ਵਿਚ ਮੂੰਹ ਉੱਜਲਾ ਹੋਵੇਗਾ, ਅਤੇ ਜਨਮ ਮਰਨ ਦੇ ਦੁੱਖ ਮਿਟ ਗਏ ਹਨ।

**ਨਿਰਭਉ ਭਏ ਹਿਰਦੈ ਨਾਮੁ ਵਸਿਆ ਅਪੁਨੇ ਸਤਿਗੁਰ ਕੈ ਮਨਿ ਭਾਣੇ ॥੩॥**

ਆਪਣੇ ਸਤਿਗੁਰਾਂ ਦੇ ਮਨ ਵਿਚ ਭਾ ਗਏ ਹਾਂ, ਹਿਰਦੇ ਵਿਚ ਨਾਮ ਵੱਸ ਗਿਆ ਹੈ, ਏਸੇ ਕਰਕੇ ਜਮਾਂ ਦੇ ਡਰ ਤੋਂ ਰਹਿਤ ਹੋ ਗਏ ਹਾਂ ॥ ੩ ॥

**ਊਠਤ ਬੈਠਤ ਹਰਿ ਗੁਣ ਗਾਵੈ ਦੂਖੁ ਦਰਦੁ ਭ੍ਰਮੁ ਭਾਗਾ ॥**

ਉਠਦਿਆਂ ਬਹਿੰਦਿਆਂ ਹਰੀ ਦੇ ਗੁਣ ਗਾਉਂਦੇ ਹਾਂ, ਏਸੇ ਕਰਕੇ ਦੁਖ-ਜਨ-ਦਰਦ ਅਤੇ ਭਰਮ ਭਾਗਾ=ਭੱਜ ਗਿਆ ਹੈ।

**ਕਹੁ ਨਾਨਕ ਤਾਕੇ ਪੂਰ ਕਰੰਮਾ ਜਾਕਾ ਗੁਰ ਚਰਨੀ ਮਨੁ ਲਾਗਾ ॥੪॥੧੦॥੨੧॥**

ਗੁਰੂ ਜੀ ਕਥਨ ਕਰਦੇ ਹਨ ਉਸਦੇ ਕਰਮ ਪੂਰਨ ਹਨ, ਜਿਸ ਦਾ ਮਨ ਗੁਰੂ ਦੇ ਚਰਨਾਂ ਨਾਲ ਲੱਗ ਗਿਆ ਹੈ ॥ ੪ ॥ ੧੦ ॥ ੨੧ ॥

**[ਪੰਨਾ ੬੧੫] ਸੋਰਠਿ ਮਹਲਾ ੫ ॥**

**ਰਤਨੁ ਛਾਡਿ ਕਉਡੀ ਸੰਗਿ ਲਾਗੇ ਜਾ ਤੇ ਕਛੂ ਨ ਪਾਈਐ ॥**

ਇਹ ਜੀਵ ਰਤਨ ਰੂਪ ਪ੍ਰਭੂ ਦੇ ਨਾਮ ਨੂੰ ਛੱਡ ਕੇ ਕਉਡੀ=ਤੁੱਛ ਮਾਇਆ ਦੇ ਨਾਲ, ਅਥਵਾ :-ਵਿਸ਼ਿਆਂ ਦੇ ਨਾਲ ਲੱਗ ਰਹੇ ਹਨ, ਜਿਸ ਕਰਕੇ ਕੁਝ ਸੁਖ ਪ੍ਰਾਪਤ ਨਹੀਂ ਹੁੰਦਾ।

**ਪੂਰਨ ਪਾਰਬ੍ਰਹਮ ਪਰਮੇਸੁਰ ਮੇਰੇ ਮਨ ਸਦਾ ਧਿਆਈਐ ॥੧॥**

ਹੇ ਮੇਰੇ ਮਨ! ਸਾਰਿਆਂ ਵਿਚ ਪੂਰਨ ਜੋ ਪਾਰਬ੍ਰਹਮ ਪਰਮੇਸ਼ਰ ਹੈ, ਉਸਨੂੰ ਤੂੰ ਸਦਾ ਧਿਆਉਣਾ ਕਰ ॥ ੧ ॥

**ਸਿਮਰਹੁ ਹਰਿ ਹਰਿ ਨਾਮੁ ਪਰਾਨੀ ॥**
**ਬਿਨਸੈ ਕਾਚੀ ਦੇਹ ਅਗਿਆਨੀ ॥ ਰਹਾਉ ॥**

ਹੇ ਪ੍ਰਾਣੀ! ਪਰਾਨੀ=ਪਛਾਣਕੇ ਹਰਿ ਹਰਿ ਨਾਮ ਨੂੰ ਸਿਮਰਨਾ ਕਰੋ।

ਹੇ ਅਗਿਆਨੀ ! ਇਹ ਕਾਚੀ=ਕੱਚੀ ਦੇਹ ਖਿਨ ਵਿਚ ਹੀ ਨਾਸ ਹੋ ਜਾਣ ਵਾਲੀ ਹੈ ॥ ਰਹਾਉ ॥

**ਮ੍ਰਿਗ ਤ੍ਰਿਸਨਾ ਅਰੁ ਸੁਪਨ ਮਨੋਰਥ ਤਾ ਕੀ ਕਛੁ ਨ ਵਡਾਈ ॥**

ਮ੍ਰਿਗ ਤ੍ਰਿਸ਼ਨਾ ਦੇ ਜਲ ਵਾਂਗੂੰ ਅਤੇ ਸੁਪਨ, ਤੇ ਮਨੋਰਥ=ਮਨੋ-ਰਾਜ ਵਾਂਗੂੰ ਇਹ ਪਦਾਰਥ ਮਿੱਥਿਆ ਹਨ, ਇਸ ਕਰਕੇ ਤਿਸ ਮਾਇਆ ਦੀ ਕੁਝ ਵਡਿਆਈ ਨਹੀਂ ਹੈ ।

**ਰਾਮ ਭਜਨ ਬਿਨੁ ਕਾਮਿ ਨ ਆਵਸਿ ਸੰਗਿ ਨ ਕਾਹੂ ਜਾਈ ॥ ੨ ॥**

ਰਾਮ ਸਿਮਰਨ ਤੋਂ ਬਿਨਾਂ ਇਹ ਮਾਇਆ ਕਿਸੇ ਕੰਮ ਨਹੀਂ ਆਉਂਦੀ, ਇਹ ਮਾਇਆ ਕਿਸੀ ਦੇ ਨਾਲ ਭੀ ਨਹੀਂ ਜਾਂਦੀ ॥ ੨ ॥

**ਹਉ ਹਉ ਕਰਤ ਬਿਹਾਇ ਅਵਰਦਾ ਜੀਅ ਕੋ ਕਾਮੁ ਨ ਕੀਨਾ ॥**

ਹਉ ਹਉ=ਮੈਂ ਮੈਂ ਕਰਦਿਆਂ ਅਵਰਦਾ=ਉਮਰਾ ਐਵੇਂ ਬੀਤਦੀ ਜਾਂਦੀ ਹੈ, ਇਸ ਜੀਵ ਦਾ ਸਾਥੀ ਹੋਣ ਵਾਲਾ ਕੋਈ ਸ਼ੁਭ ਕੰਮ ਨਾ ਕੀਤਾ ।

**ਧਾਵਤ ਧਾਵਤ ਨਹ ਤ੍ਰਿਪਤਾਸਿਆ ਰਾਮ ਨਾਮੁ ਨਹੀ ਚੀਨਾ ॥ ੩ ॥**

ਧਾਵਤ ਧਾਵਤ=ਦੌੜਦਿਆਂ ਦੌੜਦਿਆਂ, ਅਥਵਾ:-ਧਾਵਤ=ਧਾ ਜਾਣੇ ਵਾਲੀ ਜੋ ਮਾਇਆ ਹੈ, ਉਸ ਵਿਚ ਧਾਵਤ=ਦੌੜਦਿਆਂ ਮਨ ਰੱਜਿਆ ਨਹੀਂ; ਅਤੇ ਰਾਮ ਦਾ ਨਾਮ ਭੀ ਜਾਣਿਆਂ ਨਹੀਂ ਹੈ ॥੩॥

**ਸਾਦ ਬਿਕਾਰ ਬਿਖੈ ਰਸ ਮਾਤੋ ਅਸੰਖ ਖਤੇ ਕਰਿ ਫੇਰੇ ॥**

ਵਿਸ਼ੇ ਵਿਕਾਰਾਂ ਦੇ ਸ੍ਵਾਦਾਂ ਵਿਚ ਰਸ=ਪ੍ਰੇਮ ਨਾਲ ਮਾਤੋ=ਮਸਤ ਹੋ ਕੇ ਅਸੰਖ=ਅਨਗਿਣਤ ਖਤੇ=ਗੁਨਾਹ ਕਰਦੇ ਫਿਰਦੇ ਹਾਂ ।

**ਨਾਨਕ ਕੀ ਪ੍ਰਭ ਪਾਹਿ ਬਿਨੰਤੀ ਕਾਟਹੁ ਅਵਗੁਣ ਮੇਰੇ ॥੪॥੧੧॥੨੨॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ ! ਮੈਂ ਦਾਸ ਦੀ ਆਪ ਜੀ ਪਾਹਿ=ਪਾਸ ਇਹ ਬੇਨਤੀ ਹੈ, ਕਿ ਆਪ ਮੇਰੇ ਔਗੁਣਾਂ ਨੂੰ ਕਾਟਹੁ=ਕੱਟ ਦਿਓ ॥ ੪ ॥ ੧੧ ॥ ੨੨ ॥

**ਸੋਰਠਿ ਮਹਲਾ ੫ ॥ ਗੁਣ ਗਾਵਹੁ ਪੂਰਨ ਅਬਿਨਾਸੀ ਕਾਮ ਕ੍ਰੋਧ ਬਿਖੁ ਜਾਰੇ ॥**

ਮੈਂ ਪੂਰਨ ਅਬਿਨਾਸੀ ਦੇ ਗੁਣਾਂ ਨੂੰ ਗਾਂਵਦਾ ਹਾਂ, ਅਤੇ ਕਾਮ ਕ੍ਰੋਧ ਆਦਿਕ ਵਿਸ਼ਿਆਂ ਨੂੰ ਜਾਰੇ=ਸਾੜ ਦਿੱਤਾ ਹੈ ।

**ਮਹਾ ਬਿਖਮੁ ਅਗਨਿ ਕੋ ਸਾਗਰੁ ਸਾਧੂ ਸੰਗਿ ਉਧਾਰੇ ॥ ੧ ॥**

ਮਹਾ ਬਿਖਮੁ=ਬੜੇ ਕਠਨ ਅੱਗ ਦੇ ਸਮੁੰਦਰ ਸੰਸਾਰ ਤੋਂ ਮੈਨੂੰ ਸੰਤਾਂ ਦੇ ਸੰਗ ਨੇ ਉਧਾਰ ਲਿਆ ਹੈ ॥ ੧ ॥

**ਪੂਰੈ ਗੁਰਿ ਮੇਟਿਓ ਭਰਮੁ ਅੰਧੇਰਾ ॥ ਭਜੁ ਪ੍ਰੇਮ ਭਗਤਿ ਪ੍ਰਭੁ ਨੇਰਾ ॥ ਰਹਾਉ ॥**

ਪੂਰਿਆਂ ਗੁਰਾਂ ਨੇ ਮੇਰੇ ਅੰਦਰੋਂ ਭਰਮ ਰੂਪ ਅਨ੍ਹੇਰਾ ਮੇਟਿਓ=ਦੂਰ ਕਰ ਦਿੱਤਾ ਹੈ ।
ਪ੍ਰੇਮਾ ਭਗਤੀ ਭਜੁ=ਕਰਕੇ ਪ੍ਰਭੂ ਨੂੰ ਨੇੜੇ ਹੀ ਵੇਖ ਲਿਆ ਹੈ ॥ ਰਹਾਉ ॥

**ਹਰਿ ਹਰਿ ਨਾਮੁ ਨਿਧਾਨ ਰਸੁ ਪੀਆ ਮਨ ਤਨ ਰਹੇ ਅਘਾਈ ॥**

ਨਿਧਾਨ=ਨਿੱਧੀਆਂ ਦਾ ਖਜ਼ਾਨਾ ਰੂਪ ਹਰਿ ਹਰਿ ਨਾਮ ਰਸ ਨੂੰ ਪੀਤਾ ਹੈ, ਹੁਣ ਤਾਂ ਮਨ ਤਨ ਕਰਕੇ ਤ੍ਰਿਪਤ ਹੋ ਰਹੇ ਹਾਂ।

**ਜਤ ਕਤ ਪੂਰਿ ਰਹਿਓ ਪਰਮੇਸਰੁ ਕਤ ਆਵੈ ਕਤ ਜਾਈ ॥ ੨ ॥**

ਜਿੱਥੇ ਕਿੱਥੇ ਉਹ ਪਰਮੇਸ਼ਰ ਪੂਰਨ ਹੋ ਰਿਹਾ ਹੈ, ਜਦ ਉਸ ਨਾਲ ਮਿਲਾਪ ਹੋ ਗਿਆ, ਤਾਂ ਫਿਰ ਆਉਣਾ ਕਹਾਂ, ਤੇ ਜਾਈ=ਜਾਣਾ ਕਹਾਂ, ਭਾਵ-ਫਿਰ ਆਉਣਾ ਜਾਣਾ ਕੋਈ ਨਹੀਂ ॥ ੨ ॥

**ਜਪ ਤਪ ਸੰਜਮ ਗਿਆਨ ਤਤ ਬੇਤਾ ਜਿਸੁ ਮਨਿ ਵਸੈ ਗੋੁਪਾਲਾ ॥**

ਜਿਸ ਦੇ ਮਨ ਵਿਚ ਗੋਪਾਲ ਵਸਦਾ ਹੈ, ਓਹੀ ਜਪ, ਤਪ, ਸੰਜਮ ਦੇ ਸਹਿਤ ਤਤ-ਗਿਆਨ ਦੇ ਬੇਤਾ=ਜਾਣਨ ਵਾਲਾ ਹੈ।

**ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ ਤਾ ਕੀ ਪੂਰਨ ਘਾਲਾ ॥ ੩ ॥**

ਜਿਨ੍ਹਾਂ ਗੁਰਮੁਖਾਂ ਨੇ ਮੁਖੀ ਗੁਰਾਂ ਤੋਂ ਨਾਮ ਰੂਪ ਰਤਨ ਪਾਇਆ ਹੈ, ਉਨ੍ਹਾਂ ਦੀ ਘਾਲ ਕਮਾਈ ਪੂਰਨ ਹੋਈ ਹੈ ॥ ੩ ॥

**ਕਲਿ ਕਲੇਸ ਮਿਟੇ ਦੂਖ ਸਗਲੇ ਕਾਟੀ ਜਮ ਕੀ ਫਾਸਾ ॥**

ਕਲਪਨਾ, ਕਲੇਸ਼ ਤੇ ਸਾਰੇ ਦੁੱਖ ਮਿਟ ਗਏ ਹਨ, ਅਤੇ ਜਮਾਂ ਦੀ ਫਾਹੀ ਭੀ ਕੱਟੀ ਗਈ ਹੈ।

**ਕਹੁ ਨਾਨਕ ਪ੍ਰਭਿ ਕਿਰਪਾ ਧਾਰੀ ਮਨ ਤਨ ਭਏ ਬਿਗਾਸਾ ॥੪॥੧੨॥੨੩॥**

ਗੁਰੂ ਜੀ ਕਥਨ ਕਰਦੇ ਹਨ, ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਧਾਰੀ=ਕੀਤੀ ਹੈ, ਇਸ ਕਰਕੇ ਮਨ ਤਨ ਆਦਿਕ ਸਭ ਬਿਗਾਸਾ=ਪ੍ਰਸੰਨਤਾ ਦੇ ਸਹਿਤ ਹੋ ਗਏ ਹਨ ॥ ੪ ॥ ੧੨ ॥ ੨੩ ॥

## ਸੋਰਠਿ ਮਹਲਾ ੫ ॥

**ਕਰਣ ਕਰਾਵਣਹਾਰ ਪ੍ਰਭੁ ਦਾਤਾ ਪਾਰਬ੍ਰਹਮ ਪ੍ਰਭੁ ਸੁਆਮੀ ॥**

ਜੋ ਕਰਨੇ ਤੇ ਕਰਾਉਣ ਵਾਲਾ ਪ੍ਰਭੂ ਸਮਰੱਥ ਦਾਤਾ ਹੈ, ਉਹ ਪਾਰਬ੍ਰਹਮ ਪ੍ਰਭੂ ਹੀ ਮੇਰਾ ਸ੍ਵਾਮੀ ਹੈ।

**ਸਗਲੇ ਜੀਅ ਕੀਏ ਦਇਆਲਾ ਸੋ ਪ੍ਰਭੁ ਅੰਤਰਜਾਮੀ ॥ ੧ ॥**

ਉਸ ਦਿਆਲੂ ਪ੍ਰਭੂ ਨੇ ਸਾਰੇ ਜੀਵ ਪੈਦਾ ਕੀਤੇ ਹਨ। ਅਥਵਾ:-ਉਸ ਪ੍ਰਭੂ ਅੰਤਰਜਾਮੀ ਨੇ ਸਾਰੇ ਜੀਵ ਅਸਾਡੇ ਉੱਪਰ ਦਿਆਲੂ ਕੀਤੇ ਹਨ ॥ ੧ ॥

**ਮੇਰਾ ਗੁਰੁ ਹੋਆ ਆਪਿ ਸਹਾਈ ॥**

ਉਹ ਗੁਰੂ ਆਪ ਹੀ ਮੇਰਾ ਸਹਾਈ ਹੋਇਆ ਹੈ।

**ਸੂਖ ਸਹਜ ਆਨੰਦ ਮੰਗਲ ਰਸ ਅਚਰਜ ਭਈ ਬਡਾਈ ॥ ਰਹਾਉ ॥**

ਅਨੰਦ ਰੂਪ ਜੋ ਪ੍ਰਭੂ ਹੈ ਮੰਗਲਾਂ ਦੇ ਕਰਨ ਵਾਲਾ ਜਦ ਉਸ ਵਿਚ ਰਸ=ਪ੍ਰੇਮ ਕੀਤਾ ਤਾਂ

ਸੂਖ ਸਹਜ=ਅਚੁਤ ਸੁਖ ਦੇ ਸਹਿਤ ਹੀ ਅਸਚਰਜ ਵਡਿਆਈ ਹੋਈ ਹੈ ॥ ਰਹਾਉ ॥

**ਗੁਰ ਕੀ ਸਰਣਿ ਪਏ ਭੈ ਨਾਸੇ ਸਾਚੀ ਦਰਗਹ ਮਾਨੇ ॥**

ਗੁਰਾਂ ਦੀ ਸ਼ਰਨ ਪੈਣ ਕਰਕੇ ਸਭ ਭੈ=ਡਰ ਨਾਸ ਹੋ ਗਏ ਹਨ, ਅਤੇ ਸੱਚੀ ਦਰਗਾਹ ਵਿਚ ਭੀ ਮਾਨੇ=ਮੰਨੇ ਗਏ ਹਾਂ।

**ਗੁਣ ਗਾਵਤ ਆਰਾਧਿ ਨਾਮੁ ਹਰਿ ਆਏ ਅਪੁਨੈ ਥਾਨੇ ॥ ੨ ॥**

ਗੁਣਾਂ ਦੇ ਗਾਉਣ ਕਰਕੇ ਤੇ ਹਰੀ ਨਾਮ ਦੇ ਆਰਾਧਣੇ ਕਰਕੇ ਆਪਣੇ ਸਰੂਪ ਅਸਥਾਨ ਵਿਚ ਆਏ ਹਾਂ ॥੨॥

**ਜੈ ਜੈ ਕਾਰੁ ਕਰੈ ਸਭ ਉਸਤਤਿ ਸੰਗਤਿ ਸਾਧ ਪਿਆਰੀ ॥**

ਸੰਤਾਂ ਦੀ ਸੰਗਤ ਪਿਆਰੀ ਲੱਗਣ ਕਰਕੇ, ਜੈ ਜੈ ਕਾਰ ਕਰਦੇ ਹੋਏ ਸਾਰੇ ਲੋਕ ਉਸਤਤੀ ਕਰਦੇ ਹਨ। ਅਥਵਾ:-ਪ੍ਰਭੂ ਦੀ ਪਿਆਰੀ ਜੋ ਸਤਸੰਗਤ ਹੈ ਉਸ ਦੇ ਜੈ ਜੈਕਾਰ ਕਰਕੇ ਸਾਰੇ ਲੋਕ ਉਸਤਤੀ ਕਰਦੇ ਹਨ।

**ਸਦ ਬਲਿਹਾਰਿ ਜਾਉ ਪ੍ਰਭ ਅਪੁਨੇ ਜਿਨਿ ਪੂਰਨ ਪੈਜ ਸਵਾਰੀ ॥੩॥**

ਮੈਂ ਆਪਣੇ ਪ੍ਰਭੂ ਤੋਂ ਸਦਾ ਬਲਿਹਾਰ ਜਾਂਦਾ ਹਾਂ, ਜਿਸ ਨੇ ਮੇਰੀ ਪੂਰਨ ਪੈਜ=ਇੱਜ਼ਤ ਸਵਾਰੀ ਹੈ ॥੩॥

**ਗੋਸਟਿ ਗਿਆਨੁ ਨਾਮੁ ਸੁਣਿ ਉਧਰੇ ਜਿਨਿ ਜਿਨਿ ਦਰਸਨੁ ਪਾਇਆ ॥**

ਜਿਨ੍ਹਾਂ ਜਿਨ੍ਹਾਂ ਨੇ ਗੁਰਾਂ ਦਾ ਦਰਸ਼ਨ ਕਰਨਾ ਪਾਇਆ ਹੈ ਤੇ ਸਤਿਨਾਮੁ ਨੂੰ ਸੁਣਿਆ ਹੈ, ਉਹ ਗਿਆਨ-ਗੋਸਟ ਕਰਕੇ ਸੰਸਾਰ ਤੋਂ ਉਧਰ ਗਏ ਹਨ। ਅਥਵਾ:-ਜਿਨ੍ਹਾਂ ਨੇ ਨਾਮ ਸੁਣਿਆਂ ਹੈ, ਤੇ ਜਿਨ੍ਹਾਂ ਨੇ ਗਿਆਨ-ਗੋਸਟ ਕੀਤੀ ਹੈ, ਉਨ੍ਹਾਂ ਨੇ ਪ੍ਰਭੂ ਦਾ ਦਰਸ਼ਨ ਪਾਇਆ ਹੈ ਓਹੀ ਸੰਸਾਰ-ਸਮੁੰਦ੍ਰ ਤੋਂ ਤਰ ਗਏ ਹਨ।

**ਭਇਓ ਕ੍ਰਿਪਾਲੁ ਨਾਨਕ ਪ੍ਰਭੁ ਅਪੁਨਾ**
**ਅਨਦ ਸੇਤੀ ਘਰਿ ਆਇਆ ॥ ੪ ॥ ੧੩ ॥ ੨੪ ॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਉਤੇ ਮੇਰਾ ਆਪਣਾ ਪ੍ਰਭੂ ਕ੍ਰਿਪਾਲੂ ਹੋਇਆ ਹੈ ਉਹ ਸੁਖ ਅਨੰਦ ਦੇ ਸਹਿਤ ਸਰੂਪ ਘਰ ਵਿਚ ਆਇਆ ਹੈ।

ਅਥਵਾ:-ਜਦ ਆਪਣਾ ਪ੍ਰਭੂ ਸ੍ਰੀ ਗੁਰੂ ਰਾਮਦਾਸ ਕ੍ਰਿਪਾਲੂ ਹੋਇਆ ਤਾਂ ਮੈਂ ਅਨੰਦ ਦੇ ਨਾਲ (ਅੰਮ੍ਰਿਤਸਰ ਰੂਪ) ਘਰ ਵਿਚ ਆਇਆ ॥ ੪ ॥ ੧੩ ॥ ੨੪ ॥

**ਸੋਰਠਿ ਮਹਲਾ ੫ ॥**

**ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥**

ਪ੍ਰਭੂ ਦੀ ਸਰਣ ਵਿਚ ਪੈਣ ਕਰਕੇ ਸਾਰੇ ਭੈ=ਡਰ ਲਾਥੇ=ਲਹਿ ਗਏ ਹਨ, ਦੁੱਖ ਬਿਨਸੇ=ਨਾਸ ਹੋ ਗਏ ਹਨ, ਤੇ ਸੁਖ ਨੂੰ ਪਾਇਆ ਹੈ।

**ਦਇਆਲੁ ਹੋਆ ਪਾਰਬ੍ਰਹਮੁ ਸੁਆਮੀ ਪੂਰਾ ਸਤਿਗੁਰੁ ਧਿਆਇਆ ॥ ੧ ॥**

ਜਦ ਪੂਰੇ ਸਤਿਗੁਰੂ ਦਿਆਲੂ ਹੋਏ ਤਾਂ ਪਾਰਬ੍ਰਹਮ ਸੁਆਮੀ ਨੂੰ ਧਿਆਉਣਾ ਕੀਤਾ ॥ ੧ ॥

**ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ ॥**

ਹੇ ਪ੍ਰਭੂ ਜੀ ! ਤੂੰ ਮੇਰਾ ਮਾਲਕ ਹੈਂ ਅਤੇ ਸੁਖਾਂ ਦਾ ਦਾਤਾ ਹੈਂ ।

**ਕਰਿ ਕਿਰਪਾ ਪ੍ਰਭ ਦੀਨ ਦਇਆਲਾ ਗੁਣ ਗਾਵਉ ਰੰਗਿ ਰਾਤਾ ॥ ਰਹਾਉ ॥**

ਹੇ ਦੀਨ ਦਿਆਲ ਪ੍ਰਭੂ ! ਮੈਂ ਦੀਨ=ਗਰੀਬ ਉੱਪਰ ਕਿਰਪਾ ਦ੍ਰਿਸ਼ਟੀ ਕਰ, ਤਾਂ ਕਿ ਰੰਗਿ=ਪ੍ਰੇਮ ਵਿਚ ਰਾਤਾ=ਰੰਗਿਆ ਹੋਇਆ ਆਪ ਜੀ ਦੇ ਗੁਣ ਗਾਂਵਦਾ ਰਹਾਂ ।। ਰਹਾਉ ।।

**[ਪੰਨਾ ੬੧੯] ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ਚਿੰਤਾ ਸਗਲ ਬਿਨਾਸੀ ॥**

ਸਤਿਗੁਰਾਂ ਨੇ ਨਾਮ ਨਿੱਧੀਆਂ ਦਾ ਖਜ਼ਾਨਾ ਦ੍ਰਿੜ੍ਹ ਕਰਾ ਦਿੱਤਾ ਹੈ, ਇਸ ਕਰਕੇ ਮੇਰੀ ਸਾਰੀ ਚਿੰਤਾ ਨਾਸ ਹੋ ਗਈ ਹੈ ।

**ਕਰਿ ਕਿਰਪਾ ਅਪਨੋ ਕਰਿ ਲੀਨਾ ਮਨਿ ਵਸਿਆ ਅਬਿਨਾਸੀ ॥੨॥**

ਅਬਿਨਾਸੀ ਪ੍ਰਭੂ ਕਿਰਪਾ ਕਰਕੇ ਮੇਰੇ ਮਨ ਵਿਚ ਆ ਵਸਿਆ ਹੈ, ਅਤੇ ਉਸ ਨੇ ਮੈਨੂੰ ਆਪਣਾ ਦਾਸ ਕਰ ਲਿਆ ਹੈ । ਅਥਵਾ:-ਗੁਰਾਂ ਨੇ ਕਿਰਪਾ ਕਰਕੇ ਆਪਣਾ ਦਾਸ ਕਰ ਲਿਆ ਹੈ, ਇਸੀ ਤੇ ਮਨ ਵਿਚ ਅਬਿਨਾਸੀ ਨਾਮ ਵਸਿਆ ਹੈ ॥ ੨ ॥

**ਤਾ ਕਉ ਬਿਘਨੁ ਨ ਕੋਊ ਲਾਗੈ ਜੋ ਸਤਿਗੁਰਿ ਅਪੁਨੈ ਰਾਖੇ ॥**

ਉਹਨਾਂ ਨੂੰ ਕੋਈ ਬਿਘਨ ਨਹੀਂ ਲੱਗਦਾ, ਜਿਨ੍ਹਾਂ ਨੂੰ ਸਤਿਗੁਰਾਂ ਨੇ ਆਪਣੇ ਕਰਕੇ ਰੱਖ ਲਿਆ ਹੈ ।

**ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ॥੩॥**

ਜਿਨ੍ਹਾਂ ਦੇ ਹਿਰਦੇ ਅੰਦਰ ਗੁਰੂ ਦੇ ਚਰਨ-ਕਵਲ ਵਸੇ ਹਨ, ਉਹਨਾਂ ਨੇ ਹਰੀ ਨਾਮ ਅੰਮ੍ਰਿਤ ਦਾ ਰਸ ਚੱਖਿਆ ਹੈ ॥ ੩ ॥

**ਕਰਿ ਸੇਵਾ ਸੇਵਕ ਪ੍ਰਭ ਅਪੁਨੇ ਜਿਨਿ ਮਨ ਕੀ ਇਛ ਪੁਜਾਈ ॥**

ਜਿਨ੍ਹਾਂ ਨੇ ਸੇਵਕ ਹੋਕੇ ਆਪਣੇ ਪ੍ਰਭੂ ਦੀ ਸੇਵਾ ਕੀਤੀ ਹੈ, ਉਹਨਾਂ ਦੇ ਮਨ ਦੀ ਇੱਛਾ ਪੁਜਾਈ=ਪੂਰੀ ਹੋਈ ਹੈ ।

**ਨਾਨਕ ਦਾਸ ਤਾਕੈ ਬਲਿਹਾਰੈ ਜਿਨਿ ਪੂਰਨ ਪੈਜ ਰਖਾਈ ॥੪॥੧੪॥੨੫॥**

ਗੁਰੂ ਜੀ ਕਥਨ ਕਰਦੇ ਹਨ, (ਮੈਂ) ਦਾਸ ਉਸ ਤੋਂ ਬਲਿਹਾਰ ਜਾਂਦਾ ਹੈ, ਜਿਸ ਪੂਰਨ ਪਰਮਾਤਮਾ ਨੇ (ਪੈਜ) ਇੱਜ਼ਤ ਰੱਖੀ ਹੈ ।। ੪ ॥ ੧੪ ॥ ੨੫ ॥

## ਸੋਰਠਿ ਮਹਲਾ ੫ ॥

**ਮਾਇਆ ਮੋਹ ਮਗਨੁ ਅੰਧਿਆਰੈ ਦੇਵਨਹਾਰੁ ਨ ਜਾਨੈ ॥**

ਹੇ ਪੁਰਸ਼ਾ ! ਅਗਿਆਨ ਰੂਪ ਅਨ੍ਹੇਰੇ ਕਰਕੇ ਤੂੰ ਮਾਇਆ ਦੇ ਮੋਹ ਵਿੱਚ ਮਗਨੁ=ਮਸਤ ਹੈਂ, ਦਾਤਾਂ ਦੇ ਦੇਣ ਵਾਲੇ ਪ੍ਰਭੂ ਨੂੰ ਤੂੰ ਜਾਣਦਾ ਨਹੀਂ ਹੈਂ ।

**ਜੀਉ ਪਿੰਡੁ ਸਾਜਿ ਜਿਨਿ ਰਚਿਆ ਬਲੁ ਅਪੁਨੋ ਕਰਿ ਮਾਨੈ ॥ ੧ ॥**

ਜਿਸ ਨੇ ਪੰਜਾਂ ਤੱਤਾਂ ਨੂੰ ਸਾਜਕੇ ਹੇ ਜੀਵ ! ਤੇਰੇ ਪਿੰਡੁ=ਸਰੀਰ ਨੂੰ ਰਚਿਆ ਹੈ, ਉਸ ਨੂੰ ਭੁਲਾਕੇ ਕਰਮਾਂ ਦੇ ਕਰਨ ਵਿੱਚ ਤੂੰ ਆਪਣਾ ਬਲ ਮੰਨਦਾ ਹੈਂ ॥ ੧ ॥

**ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ ॥**

ਹੇ ਮੂਰਖ ਮਨ ! ਪ੍ਰਭੂ ਸੁਆਮੀ ਤੇਰੇ ਵੱਲ ਵੇਖ ਰਿਹਾ ਹੈ ।

**ਜੋ ਕਿਛੁ ਕਰਹਿ ਸੋਈ ਸੋਈ ਜਾਣੈ ਰਹੈ ਨ ਕਛੂਐ ਛਾਨੀ ॥ ਰਹਾਉ ॥**

ਜੋ ਕੁਝ ਭੀ ਤੂੰ ਲੁਕ ਛੁਪ ਕੇ ਕਰਦਾ ਹੈਂ ਓਹੀ ਓਹੀ ਗੱਲ ਉਹ ਜਾਣਦਾ ਹੈ, ਉਸ ਤੋਂ ਕੁਝ ਭੀ ਛਾਨੀ=ਲੁਕੀ ਨਹੀਂ ਰਹਿੰਦੀ ॥ ਰਹਾਉ ॥

**ਜਿਹਵਾ ਸੁਆਦ ਲੋਭ ਮਦਿ ਮਾਤੋ ਉਪਜੇ ਅਨਿਕ ਬਿਕਾਰਾ ॥**

ਜੀਭ ਦੇ ਸੁਆਦਾਂ ਵਿੱਚ ਤੇ ਪਦਾਰਥਾਂ ਦੇ ਲੋਭ ਅਤੇ ਮਦਿ=ਹੰਕਾਰ ਆਦਿਕਾਂ ਵਿੱਚ ਜੋ ਤੂੰ ਮਸਤ ਹੋ ਰਿਹਾ ਹੈਂ, ਇਨ੍ਹਾਂ ਤੋਂ ਤਾਂ ਅਨੇਕਾਂ ਹੀ ਵਿਕਾਰ ਪੈਦਾ ਹੁੰਦੇ ਹਨ ।

**ਬਹੁਤੁ ਜੋਨਿ ਭਰਮਤ ਦੁਖੁ ਪਾਇਆ ਹਉਮੈ ਬੰਧਨ ਕੇ ਭਾਰਾ ॥੨॥**

ਹਉਮੈ ਆਦਿਕ ਬੰਧਨਾਂ ਦੇ ਭਾਰ ਕਰਕੇ ਤੈਨੇ ਬਹੁਤ ਹੀ ਜੂਨੀਆਂ ਵਿੱਚ ਭਰਮ ਕਰਕੇ ਦੁੱਖ ਪਾਇਆ ਹੈ ॥ ੨ ॥

**ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ ॥**

ਦੇਇ ਕਿਵਾੜ=ਬੂਹੇ ਮਾਰ ਕੇਂ ਅਨੇਕ ਪ੍ਰਕਾਰ ਦੇ ਪੜਦਿਆਂ ਵ੍ਹਿਚ ਲੁਕ ਕੇ ਪਰ ਦਾਰਾ=ਇਸਤ੍ਰੀਆਂ ਦੇ ਨਾਲ ਫਾਕੈ=ਫਸਦਾ ਭਾਵ ਵਿਸ਼ੇ ਭੋਗ ਭੋਗਦਾ ਹੈਂ ।

**ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ ॥ ੩ ॥**

ਜਿਸ ਵੇਲੇ ਚਿਤ੍ਰ ਗੁਪਤ ਤੇਰੇ ਪਾਸੋਂ ਹਿਸਾਬ ਮੰਗਣਗੇ, ਉਸ ਵੇਲੇ ਤੇਰਾ ਪੜਦਾ ਕੌਣ ਢਾਕੈ=ਢਕੇਗਾ । ਭਾਵ ਕੋਈ ਨਹੀਂ ਢਕੇਗਾ । ਇਸ ਤੇ ਤੂੰ ਇਿਂਵ ਬੇਨਤੀ ਕਰ–

**ਦੀਨ ਦਇਆਲ ਪੂਰਨ ਦੁਖ ਭੰਜਨ ਤੁਮ ਬਿਨੁ ਓਟ ਨ ਕਾਈ ॥**

ਹੇ ਦੀਨ ਦਿਆਲ ! ਸੰਪੂਰਨ ਦੁੱਖਾਂ ਦੇ ਭੰਜਨ=ਨਾਸ ਕਰਨ ਵਾਲੇ, ਆਪ ਜੀ ਤੋਂ ਬਿਨਾਂ ਮੇਰਾ ਹੋਰ

ਕੋਈ ਓਟ=ਆਸਰਾ ਨਹੀਂ ਹੈ।

**ਕਾਢਿ ਲੇਹੁ ਸੰਸਾਰ ਸਾਗਰ ਮਹਿ ਨਾਨਕ ਪ੍ਰਭ ਸਰਣਾਈ ॥੪॥੧੫॥੨੬॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ ! ਆਪ ਜੀ ਦੀ ਸ਼ਰਣ ਪਿਆ ਹਾਂ, ਮੈਨੂੰ ਸੰਸਾਰ ਸਾਗਰ=ਸਮੁੰਦਰ ਵਿੱਚੋਂ ਕੱਢ ਲਵੋ ॥ ੪ ॥ ੧੫ ॥ ੨੬ ॥

**ਸੋਰਠਿ ਮਹਲਾ ੫ ॥**

**ਪਾਰਬ੍ਰਹਮੁ ਹੋਆ ਸਹਾਈ ਕਥਾ ਕੀਰਤਨੁ ਸੁਖਦਾਈ ॥**

ਪਾਰਬ੍ਰਹਮ ਉਹਨਾਂ ਦਾ ਸਹਾਈ ਹੋਇਆ ਹੈ, ਜਿਸ ਨੂੰ ਕਥਾ ਤੇ ਕੀਰਤਨ ਸੁਣਨਾ ਸੁਖਦਾਈ ਲੱਗਾ ਹੈ।

**ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ ॥ ੧ ॥**

ਹੇ ਪ੍ਰਾਣੀਓ ! ਪੂਰਿਆਂ ਗੁਰਾਂ ਦੀ ਬਾਣੀ ਨੂੰ ਨਿਤਾ ਪ੍ਰਤੀ ਜਪ ਕੇ ਅਨੰਦ ਲੈਣਾ ਕਰੋ ॥੧॥

**ਹਰਿ ਸਾਚਾ ਸਿਮਰਹੁ ਭਾਈ ॥**

ਹੇ ਭਾਈ ! ਸੱਚੇ ਹਰੀ ਨੂੰ ਸਿਮਰਨਾ ਕਰੋ।

**ਸਾਧਸੰਗਿ ਸਦਾ ਸੁਖੁ ਪਾਈਐ ਹਰਿ ਬਿਸਰਿ ਨ ਕਬਹੂ ਜਾਈ ॥ ਰਹਾਉ ॥**

ਸਤ ਸੰਗਤ ਕਰਨ ਨਾਲ ਨਿੱਤ ਸੁਖ ਪਾਈਦਾ ਹੈ, ਅਤੇ ਸਤਸੰਗ ਦੇ ਪ੍ਰਤਾਪ ਕਰਕੇ ਹਰੀ ਨਾਮ ਕਦੇ ਬਿਸਰਿ=ਭੁੱਲ ਨਹੀਂ ਜਾਂਦਾ ॥ ਰਹਾਉ ॥

**ਅੰਮ੍ਰਿਤ ਨਾਮੁ ਪਰਮੇਸਰੁ ਤੇਰਾ ਜੋ ਸਿਮਰੈ ਸੋ ਜੀਵੈ॥**

ਤੇਰਾ=ਤਿਸ ਪਰਮੇਸ਼ਰ ਦਾ ਨਾਮ ਅੰਮ੍ਰਿਤ ਰੂਪ ਹੈ, ਜੋ ਭੀ ਨਾਮ ਨੂੰ ਸਿਮਰਦਾ ਹੈ ਓਹੀ ਜੀਊਂਦਾ ਹੈ।

**ਜਿਸਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ ॥ ੨॥**

ਇਹ ਨਾਮ ਪੂਰਬਲਿਆਂ ਕਰਮਾ ਕਰਕੇ, ਅਥਵਾ:-ਗੁਰਾਂ ਦੀ ਕਰਮਿ=ਕਿਰਪਾ ਕਰਕੇ ਜਿਸਨੂੰ ਪ੍ਰਾਪਤ ਹੁੰਦਾ ਹੈ, ਉਹ ਪੁਰਸ਼ ਪਵਿੱਤ੍ਰ ਥੀਵੈ=ਹੁੰਦਾ ਹੈ ॥ ੨ ॥

**ਬਿਘਨ ਬਿਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ ॥**

ਜੋ ਬਿਘਨਾਂ ਨੂੰ ਨਾਸ ਕਰਨ ਵਾਲਾ ਤੇ ਸਾਰਿਆਂ ਦੁੱਖਾਂ ਨੂੰ ਭੀ ਨਾਸ ਕਰਨ ਵਾਲਾ ਹੈ, ਉਸ ਗੁਰੂ ਦੇ ਚਰਨਾਂ ਨਾਲ ਜਿਸ ਦਾ ਮਨ ਲੱਗਾ ਹੈ।

**ਗੁਣ ਗਾਵਤ ਅਚੁਤ ਅਬਿਨਾਸੀ ਅਨਦਿਨੁ ਹਰਿ ਰੰਗਿ ਜਾਗਾ ॥੩॥**

ਉਹ ਅਚੁਤ=ਅਗਿੜ ਅਬਿਨਾਸੀ ਦੇ ਗੁਣ ਗਾਂਵਦਾ ਹੋਇਆ, ਰਾਤ-ਦਿਨ ਹਰੀ ਦੇ ਰੰਗਿ=ਪ੍ਰੇਮ ਵਿੱਚ ਜਾਗਾ=ਜਾਗਦਾ ਰਹਿੰਦਾ ਹੈ ॥ ੩ ॥

**ਮਨ ਇਛੇ ਸੇਈ ਫਲ ਪਾਏ ਹਰਿ ਕੀ ਕਥਾ ਸੁਹੇਲੀ ॥**

ਜਿਸ ਨੂੰ ਹਰੀ ਦੀ ਕਥਾ ਸੁਹੇਲੀ=ਸੁੰਦਰ, ਅਥਵਾ:-ਸੁਖਦਾਇਕ ਪ੍ਰਤੀਤ ਹੋਈ ਹੈ, ਉਹ ਆਪਣੇ ਮਨ ਵਿੱਚ ਜੋ ਭੀ ਇਛੇ=ਚਾਹੁੰਦਾ ਹੈ ਓਹੀ ਫਲ ਪਾਉਂਦਾ ਹੈ।

**ਆਦਿ ਅੰਤਿ ਮਧਿ ਨਾਨਕ ਕਉ ਸੋ ਪ੍ਰਭੁ ਹੋਆ ਬੇਲੀ ॥੪॥੧੬॥੨੭॥**

ਗੁਰੂ ਜੀ ਕਥਨ ਕਰਦੇ ਹਨ, ਆਦਿ ਅੰਤਿ ਮਧਿ=ਤਿੰਨਾਂ ਕਾਲਾਂ ਵਿੱਚ ਉਸ ਨੂੰ ਉਹ ਪ੍ਰਭੂ ਹੀ ਬੇਲੀ=ਮਿੱਤਰ ਹੋਕੇ ਸਹਾਇਕ ਹੋਇਆ ਹੈ ॥ ੪ ॥ ੧੬ ॥ ੨੭ ॥

**ਸੋਰਠਿ ਮਹਲਾ ੫ ਪੰਚਪਦਾ ॥**

ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਗੁਰੂ ਜੀ ਕਥਨ ਕਰਦੇ ਹਨ। ਜਗਿਆਸੂ ਆਖਦਾ ਹੈ, "ਸੰਤਹੁ ਇਹਾ ਬਤਾਵਹੁ ਕਾਰੀ ॥" ਹੇ ਸੰਤੋ ! ਮੈਨੂੰ ਇਹ ਕਾਰੀ=ਔਸ਼ਧੀ ਦੱਸੋ , ਜਿਸ ਕਰਕੇ-

**ਬਿਨਸੈ ਮੋਹੁ ਮੇਰਾ ਅਰੁ ਤੇਰਾ ਬਿਨਸੈ ਅਪਨੀ ਧਾਰੀ ॥ ੧ ॥**

ਸਬੰਧੀਆਂ ਦਾ ਮੋਹ, ਇਹ ਮੇਰਾ ਪਦਾਰਥ ਹੈ, ਅਤੇ ਇਹ ਤੇਰਾ ਪਦਾਰਥ ਹੈ, ਇਸ ਤਰ੍ਹਾਂ ਦਾ ਸੁਭਾਵ ਬਿਨਸ ਜਾਵੇ, ਅਤੇ ਜੋ ਭੀ ਆਪਣੀ ਮਮਤਾ ਧਾਰੀ ਹੋਈ ਹੈ ਉਹ ਸਭ ਬਿਨਸ ਜਾਵੇ ॥ ੧ ॥

**ਸੰਤਹੁ ਇਹਾ ਬਤਾਵਹੁ ਕਾਰੀ ॥ ਜਿਤੁ ਹਉਮੈ ਗਰਬੁ ਨਿਵਾਰੀ ॥ ੧ ॥ ਰਹਾਉ ॥**

ਹੇ ਸੰਤੋ ! ਮੈਨੂੰ ਇਹ ਕਾਰੀ=ਕਾਰ (ਕਿਰਤ, ਕੰਮ) ਦੱਸੋ। ਅਥਵਾ:-ਇਹ ਕਾਰੀ=ਔਸ਼ਧੀ ਦੱਸੋ। ਅਥਵਾ:-ਕਾਰੀ=ਯੁਕਤੀ ਬਤਾਵਹੁ=ਦੱਸੋ। ਜਿਸ ਨਾਲ ਹਉਮੈ ਤੇ ਗਰਬੁ=ਹੰਕਾਰ ਨਵਿਰਤ ਹੋ ਜਾਵੇ ॥ ੧ ॥ ਰਹਾਉ ॥

**ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ ਹੋਵਾਂ ਸਗਲ ਰੇਨਾਰੀ ॥੨॥**

ਸਰਬ ਭੂਤ=ਸਰਬ ਰੂਪ ਕਰਕੇ ਪਾਰਬ੍ਰਹਮ ਨੂੰ ਮੰਨਣਾ ਕਰਾਂ,

ਅਥਵਾ:-ਸਰਵ ਭੂਤ=ਸਾਰਿਆਂ ਜੀਵਾਂ ਨੂੰ ਪਾਰਬ੍ਰਹਮ ਰੂਪ ਕਰਕੇ ਮੰਨਿਆਂ ਜਾਵੇ, ਅਤੇ ਮੈਂ ਸਾਰਿਆਂ ਦੇ ਚਰਨਾਂ ਦੀ ਰੇਨਾਰੀ=ਧੂੜੀ ਹੋ ਜਾਵਾਂ। "ਸੰਤਹੁ ਇਹਾ ਬਤਾਵਹੁ ਕਾਰੀ" ॥ ੨ ॥

**ਪੇਖਿਓ ਪ੍ਰਭ ਜੀਉ ਅਪੁਨੈ ਸੰਗੇ ਚੂਕੈ ਭੀਤਿ ਭ੍ਰਮਾਰੀ ॥ ੩ ॥**

ਪ੍ਰਭ ਜੀ ਨੂੰ ਮੈਂ ਆਪਣੇ ਸੰਗੇ=ਨਾਲ ਵੇਖਣਾ ਕਰਾਂ, ਅਤੇ ਭਰਮ ਰੂਪ ਭੀਤਿ=ਕੰਧ ਚੂਕੈ=ਨਵਿਰਤ ਹੋ ਜਾਵੇ। "ਸੰਤਹੁ ਇਹਾ ਬਤਾਵਹੁ ਕਾਰੀ" ॥ ੩ ॥

ਅਗਲੀ ਪੰਗਤੀ ਵਿੱਚ ਮਹਾਤਮਾ ਉੱਤਰ ਦੇਂਦੇ ਹਨ :-

**ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ ਪਾਈਐ ਗੁਰੂ ਦੁਆਰੀ ॥ ੪ ॥**

ਅਗਿਆਨ ਰੂਪ ਰੋਗ ਦੀ ਨਵਿਰਤੀ ਕਰਨੇ ਨੂੰ ਪਰਮੇਸ਼ਰ ਦਾ ਨਾਮ ਔਸ਼ਧੀ ਰੂਪ ਹੈ,

ਜਨਮ ਮਰਨ ਰੂਪੀ ਰੋਗ ਦੀ ਨਵਿਰਤੀ ਕਰਨੇ ਨੂੰ ਪਰਮੇਸ਼ਰ ਦਾ ਨਾਮ ਅੰਮ੍ਰਿਤ ਰੂਪ ਹੈ,

ਅਤੇ ਮਨ ਦੇ ਸੀਤਲ ਕਰਨੇ ਨੂੰ ਪਰਮੇਸ਼ਰ ਦਾ ਨਾਮ ਨਿਰਮਲ ਜਲ ਹੈ, ਪਰ ਇਹ ਨਾਮ ਅੰਮ੍ਰਿਤ ਗੁਰਾਂ ਦੁਆਰੇ ਪ੍ਰਾਪਤ ਹੁੰਦਾ ਹੈ। ਅਥਵਾ:-ਪਰਮੇਸ਼ਰ ਦਾ ਨਾਮ ਅੰਮ੍ਰਿਤ ਜੋ ਨਿਰਮਲ ਜਲ ਹੈ ਏਹੀ ਇੱਕ ਔਸ਼ਧੀ ਰੂਪ ਹੈ, ਉਹ ਗੁਰਾਂ ਦੁਆਰੇ ਪ੍ਰਾਪਤ ਹੁੰਦਾ ਹੈ ॥ ੪ ॥

**[ਪੰਨਾ ੬੧੭] ਕਹੁ ਨਾਨਕ ਜਿਸੁ ਮਸਤਕਿ ਲਿਖਿਆ**
**ਤਿਸੁ ਗੁਰ ਮਿਲਿ ਰੋਗ ਬਿਦਾਰੀ ॥ ੫ ॥ ੧੭ ॥ ੨੮ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਦੇ ਮੱਥੇ ਉੱਤੇ ਸ਼ੁਭ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ, ਉਸ ਨੇ ਗੁਰਾਂ ਨਾਲ ਮਿਲਕੇ ਹਉਮੈ ਰੂਪੀ ਰੋਗ ਨੂੰ ਬਿਦਾਰੀ=ਨਾਸ ਕਰ ਲਿਆ ਹੈ ॥੫॥੧੭॥੨੮॥

**ਸੋਰਠਿ ਮਹਲਾ ੫ ਘਰੁ ੨ ਦੁਪਦੇ ੧ੴ ਸਤਿਗੁਰ ਪ੍ਰਸਾਦਿ ॥**

ਉਥਾਨਕਾ:-ਇਸ ਸ਼ਬਦ ਦੁਆਰਾ ਗੁਰਦੇਵ ਜੀ ਪ੍ਰਭੂ ਦੀ ਪਰੀ-ਪੂਰਨਤਾ ਵਰਨਨ ਕਰਦੇ ਹਨ-

**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥**

ਜਿਵੇਂ ਸਾਰੀ ਬਨਾਸਪਤੀ ਵਿੱਚ ਬੈਸੰਤਰੁ=ਅੱਗ ਹੈ, ਅਤੇ ਸਾਰਿਆਂ ਦੁੱਧਾਂ ਵਿਚ ਘਿਉ ਹੈ।

**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥ ੧ ॥**

ਤਿਵੇਂ ਊਚ ਜਾਤੀ ਵਾਲੇ ਤੇ ਨੀਚ ਜਾਤੀ ਵਾਲੇ ਜੀਆ=ਜੀਵਾਂ ਦੇ ਘਟਾਂ ਘਟਾਂ ਵਿੱਚ ਮਾਧਉ= ਮਾਇਆ-ਪਤੀ (ਪਰਮਾਤਮਾ) ਦੀ ਜੋਤਿ=ਚੇਤਨ ਸੱਤਾ ਸਮਾ ਰਹੀ ਹੈ ॥ ੧ ॥

**ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥**

ਹੇ ਸੰਤੋ ! ਉਹ ਪ੍ਰਭੂ ਸਾਰਿਆਂ ਘਟਾਂ ਘਟਾਂ ਵਿੱਚ ਸਮਾ ਰਿਹਾ ਹੈ।

**ਪੂਰਨ ਪੂਰਿ ਰਹਿਓ ਸਰਬ ਮਹਿ**
**ਜਲਿ ਥਲਿ ਰਮਈਆ ਆਹਿਓ ॥ ੧ ॥ ਰਹਾਉ ॥**

ਪੂਰਨ ਪੁਰਖ ਪਰਮਾਤਮਾ ਸਾਰਿਆਂ ਵਿੱਚ ਪੂਰਨ ਹੋ ਰਿਹਾ ਹੈ, ਉਹ ਰਮਈਆ=ਪਰਮਾਤਮਾ ਜਲਾਂ ਥਲਾਂ ਵਿੱਚ ਰਮਿਆ ਹੋਇਆ ਆਹਿਓ=ਹੈ ॥ ੧ ॥ ਰਹਾਉ ॥

**ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ॥**

ਗੁਰੂ ਜੀ ਕਥਨ ਕਰਦੇ ਹਨ, ਅਸੀਂ ਸ਼ੁਭ-ਗੁਣਾਂ ਦੇ ਖਜ਼ਾਨੇ ਪ੍ਰਭੂ ਦੇ ਜਸ ਨੂੰ ਗਾਂਵਦੇ ਹਾਂ, ਸਤਿਗੁਰਾਂ ਨੇ ਅਸਾਡਾ ਭਰਮ ਚੁਕਾਇਓ=ਦੂਰ ਕਰ ਦਿੱਤਾ ਹੈ।

**ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ॥੨॥੧॥੨੯॥**

ਸਰਬ ਨਿਵਾਸੀ-ਪਰਮਾਤਮਾ ਸਾਰਿਆਂ ਵਿੱਚ ਸਮਾ ਰਿਹਾ ਹੈ, ਅਤੇ ਸਦੀਵ ਕਾਲ ਸਭ ਤੋਂ

ਅਲੇਪਾ—ਅਸਗ ਹੈ ॥ ੨ ॥ ੧ ॥ ੨੯ ॥

## ਸੋਰਠਿ ਮਹਲਾ ੫ ॥

**ਜਾਕੈ ਸਿਮਰਣਿ ਹੋਇ ਅਨੰਦਾ ਬਿਨਸੈ ਜਨਮ ਮਰਣ ਭੈ ਦੁਖੀ ॥**

ਜਾਕੈ=ਜਿਸ ਪ੍ਰਭੂ ਦੇ ਸਿਮਰਨ ਕਰਕੇ ਅਨੰਦ ਪ੍ਰਾਪਤ ਹੁੰਦਾ ਹੈ, ਅਤੇ ਜਨਮ ਮਰਨ ਦਾ ਦੁੱਖ ਤੇ ਜਮਾਂ ਦਾ ਭੈ=ਡਰ ਬਿਨਸ ਜਾਂਦਾ ਹੈ।

ਅਥਵਾ:—ਜਿਸ ਜਨਮ ਮਰਨ ਦੇ ਭੈ ਕਰਕੇ ਦੁਖੀ ਹੋ ਰਿਹਾ ਸੀ ਉਹ ਬਿਨਸ ਜਾਂਦਾ ਹੈ।

**ਚਾਰਿ ਪਦਾਰਥ ਨਵਨਿਧਿ ਪਾਵਹਿ ਬਹੁਰਿ ਨ ਤ੍ਰਿਸਨਾ ਭੁਖੀ ॥੧॥**

ਧਰਮ, ਅਰਥ, ਕਾਮ, ਮੋਖ ਰੂਪ ਚਾਰੇ ਪਦਾਰਥ, ਤੇ ਨੌਂ ਨਿੱਧਾਂ ਨੂੰ ਪਾਂਵਦਾ ਹੈ, ਅਤੇ ਫਿਰ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਭੁਖੀ=ਭੁੱਖ ਨਹੀਂ ਲੱਗਦੀ।

ਅਥਵਾ:—ਫਿਰ ਇਸ ਨੂੰ ਪਦਾਰਥਾਂ ਦੀ ਤ੍ਰਿਸ਼ਨਾ ਭੁਖੀ=ਭਖਾਂਵਦੀ (ਤਪਾਉਂਦੀ) ਨਹੀਂ ॥੧॥

**ਜਾ ਕੋ ਨਾਮੁ ਲੈਤ ਤੂ ਸੁਖੀ ॥**

ਹੇ ਪੁਰਸ਼ਾ ! ਜਾ ਕੋ=ਜਿਸ ਦਾ ਨਾਮ ਲੈਤ=ਲੈਣ ਨਾਲ ਤੂੰ ਸੁਖੀ ਹੋਵੇਂਗਾ।

**ਸਾਸਿ ਸਾਸਿ ਧਿਆਵਹੁ ਠਾਕੁਰ ਕਉ**
**ਮਨ ਤਨ ਜੀਅਰੇ ਮੁਖੀ ॥ ੧ ॥ ਰਹਾਉ ॥**

ਹੇ ਜੀਅਰੇ=ਜੀਵ ! ਤੂੰ ਸੁਆਸ ਸੁਆਸ ਅਤੇ ਮਨ ਬਾਣੀ ਸਰੀਰ ਦੁਆਰਾ ਮੁਖੀ ਠਾਕੁਰ ਨੂੰ ਧਿਆਉਣਾ ਕਰ ॥ ੧ ॥ ਰਹਾਉ ॥

**ਸਾਂਤਿ ਪਾਵਹਿ ਹੋਵਹਿ ਮਨ ਸੀਤਲ ਅਗਨਿ ਨ ਅੰਤਰਿ ਧੁਖੀ ॥**

ਪੁਨਾ ਤੂੰ ਸ਼ਾਂਤੀ ਪਾਵੇਂਗਾ, ਮਨ ਤੇਰਾ ਠੰਢਾ ਹੋਵੇਗਾ, ਤੇਰੇ ਅੰਦਰ ਤ੍ਰਿਸ਼ਨਾ ਰੂਪੀ ਅੱਗ ਨਹੀਂ ਧੁਖੇਗੀ।

**ਗੁਰ ਨਾਨਕ ਕਉ ਪ੍ਰਭੂ ਦਿਖਾਇਆ**
**ਜਲਿ ਥਲਿ ਤ੍ਰਿਭਵਣਿ ਰੁਖੀ ॥ ੨ ॥ ੨ ॥ ੩੦ ॥**

ਗੁਰੂ ਜੀ ਕਥਨ ਕਰਦੇ ਹਨ, ਗੁਰਾਂ ਨੇ ਮੈਨੂੰ ਉਹ ਪ੍ਰਭੂ ਜਲਾਂ ਵਿੱਚ ਥਲਾਂ ਵਿੱਚ, ਤਿੰਨਾਂ ਭਵਨਾ ਵਿੱਚ ਅਤੇ ਰੁਖੀ=ਰੁੱਖਾਂ (ਬ੍ਰਿਛਾਂ) ਵਿੱਚ ਵਿਖਾਇਆ ਹੈ। ਅਥਵਾ:—ਪਦਾਰਥਾਂ ਵੱਲੋਂ ਬੁੱਧੀ ਰੁੱਖੀ ਕਰਕੇ ਤ੍ਰਿਭਵਣ ਰੂਪ ਜਲਾਂ ਥਲਾਂ ਵਿੱਚ ਪ੍ਰਭੂ ਦਿਖਾਇਆ ਹੈ ॥ ੨ ॥ ੨ ॥ ੩੦ ॥

## ਸੋਰਠਿ ਮਹਲਾ ੫ ॥

**ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ ॥**

ਕਾਮ, ਕ੍ਰੋਧ, ਲੋਭ, ਝੂਠ ਅਤੇ ਨਿੰਦਿਆ ਇਤ ਆਦਿਕ ਵਿਕਾਰਾਂ ਵੱਲੋਂ ਮੈਨੂੰ ਆਪ ਛੁਡਾਵਣਾ ਕਰੋ।

**ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ ॥੧॥**

ਮੇਰੇ ਇਸ ਮਨ ਵਿੱਚੋਂ ਇਨ੍ਹਾਂ ਵਿਕਾਰਾਂ ਨੂੰ ਡਾਰਹੁ=ਸੁਟ ਦੇਵੋ, ਅਤੇ ਆਪਣੇ ਪਾਸ ਬੁਲਾ ਲਵੋ ॥੧॥

**ਅਪੁਨੀ ਬਿਧਿ ਆਪਿ ਜਨਾਵਹੁ ॥ ਹਰਿ ਜਨ ਮੰਗਲ ਗਾਵਹੁ ॥੧॥ ਰਹਾਉ ॥**

ਆਪਣੇ ਪਾਉਣ ਦੀ ਵਿਧੀ ਨੂੰ ਆਪ ਸਮਝਾ ਦਿਓ। ਜਿਸ ਕਰਕੇ ਹੇ ਹਰੀ ! ਆਪ ਜੀ ਦੇ ਸੰਤ ਜਨਾਂ ਨਾਲ ਮਿਲ ਕੇ ਆਪ ਜੀ ਦੇ ਜਸ ਰੂਪ ਮੰਗਲ ਨੂੰ ਗਾਵਣਾ ਕਰਾਂ ॥ ੧ ॥ ਰਹਾਉ ॥

**ਬਿਸਰੁ ਨਾਹੀ ਕਬਹੂ ਹੀਏ ਤੇ ਇਹ ਬਿਧਿ ਮਨ ਮਹਿ ਪਾਵਹੁ ॥**

ਮੇਰੇ ਹੀਏ ਤੇ=ਹਿਰਦੇ ਵਿੱਚੋਂ ਆਪ ਕਦੇ ਭੀ ਬਿਸਰੁ ਨਾਹੀ=ਨਾ ਭੁੱਲੋ, ਏਹੀ ਬਿਧਿ=ਰੀਤੀ ਮੇਰੇ ਮਨ ਵਿੱਚ ਪਾ ਦਿਓ।

**ਗੁਰੁ ਪੂਰਾ ਭੇਟਿਓ ਵਡਭਾਗੀ ਜਨ ਨਾਨਕ ਕਤਹਿ ਨ ਧਾਵਹੁ ॥੨॥੩॥੩੧॥**

ਗੁਰੂ ਜੀ ਕਥਨ ਕਰਦੇ ਹਨ, ਵੱਡਿਆਂ ਭਾਗਾਂ ਨਾਲ ਪੂਰਾ ਗੁਰੂ ਭੇਟਿਓ=ਮਿਲਿਆ ਹੈ, ਇਸ ਲਈ ਹੁਣ ਮਨ ਕਿਸੇ ਵੱਲ ਭੀ ਨਹੀਂ ਧਾਵਹੁ=ਦੌੜਦਾ ॥ ੨ ॥ ੩ ॥ ੩੧ ॥

**ਸੋਰਠਿ ਮਹਲਾ ੫ ॥**

**ਜਾਕੈ ਸਿਮਰਣਿ ਸਭੁ ਕਛੁ ਪਾਈਐ ਬਿਰਥੀ ਘਾਲ ਨ ਜਾਈ ॥**

ਜਿਸ ਪ੍ਰਭੂ ਦੇ ਸਿਮਰਨ ਕਰਨ ਨਾਲ ਸਭ ਕੁਝ ਪਾਈ ਦਾ ਹੈ, ਅਤੇ ਘਾਲਿ=ਕਮਾਈ ਕੀਤੀ ਹੋਈ ਬਿਰਥੀ=ਖਾਲੀ ਨਹੀਂ ਜਾਂਦੀ।

**ਤਿਸੁ ਪ੍ਰਭ ਤਿਆਗਿ ਅਵਰ ਕਤ ਰਾਚਹੁ ਜੋ ਸਭ ਮਹਿ ਰਹਿਆ ਸਮਾਈ ॥ ੧ ॥**

ਜੋ ਪ੍ਰਭੂ ਸਾਰਿਆਂ ਵਿੱਚ ਸਮਾ ਰਿਹਾ ਹੈ, ਉਸ ਪ੍ਰਭੂ ਨੂੰ ਛੱਡਕੇ ਹੋਰਨਾਂ ਦੀ ਪੂਜਾ ਵਿੱਚ ਕਤ=ਕਿਉਂ ਰਾਚਹੁ=ਲੱਗੇ ਹੋ ॥ ੧ ॥

**ਹਰਿ ਹਰਿ ਸਿਮਰਹੁ ਸੰਤ ਗੋਪਾਲਾ ॥**

ਹੇ ਭਾਈ ! ਸੰਤਾਂ ਨਾਲ ਮਿਲਕੇ ਹਰਿ ਹਰਿ ਨਾਮਾਂ ਨੂੰ ਤੇ ਗੋਪਾਲ ਨਾਮ ਨੂੰ ਸਿਮਰਨਾ ਕਰੋ।

**ਸਾਧ ਸੰਗਿ ਮਿਲਿ ਨਾਮੁ ਧਿਆਵਹੁ ਪੂਰਨ ਹੋਵੈ ਘਾਲਾ ॥੧॥ ਰਹਾਉ॥**

ਸਤਸੰਗਤ ਨਾਲ ਮਿਲਕੇ ਸਤਿਨਾਮੁ ਨੂੰ ਧਿਆਉਣਾ ਕਰੋ, ਤਾਂ ਘਾਲਾ=ਕਮਾਈ ਪੂਰਨ ਹੋਵੇਗੀ ॥ ੧ ॥ ਰਹਾਉ ॥

**ਸਾਰਿ ਸਮਾਲੈ ਨਿਤਿ ਪ੍ਰਤਿਪਾਲੈ ਪ੍ਰੇਮ ਸਹਿਤ ਗਲਿ ਲਾਵੈ ॥**

ਜੋ ਪ੍ਰਭੂ ਸਾਰਿਆਂ ਦੀ ਸੰਭਾਲ ਕਰਦਾ ਹੈ, ਹਰ ਰੋਜ਼ ਪਾਲਣਾ ਕਰਦਾ ਹੈ, ਅਤੇ ਪ੍ਰੇਮ ਨਾਲ ਆਪਣਿਆਂ ਸੇਵਕਾਂ ਨੂੰ ਆਪਣੇ ਗਲ ਨਾਲ ਲਾਉਂਦਾ ਹੈ।

**ਕਹੁ ਨਾਨਕ ਪ੍ਰਭ ਤੁਮਰੇ ਬਿਸਰਤ ਜਗਤ ਜੀਵਨੁ ਕੈਸੇ ਪਾਵੈ ॥੨॥੪॥੩੨॥**

ਗੁਰੂ ਜੀ ਕਥਨ ਕਰਦੇ ਹਨ, ਹੇ ਭਾਈ! ਤੇਰੇ ਹਿਰਦੇ ਵਿੱਚੋਂ ਪ੍ਰਭੂ ਦੇ ਭੁੱਲ ਜਾਣ ਤੇ ਤੂੰ ਜਗਤ ਜੀਵਨੁ=ਪਰਮਾਤਮਾ ਨੂੰ ਕਿਵੇਂ ਪਾਵੇਂਗਾ।

ਅਥਵਾ:-ਜਗਤ ਵਿੱਚ ਸਫਲ ਜੀਵਣਾ ਕਿਵੇਂ ਪਾਵੇਂਗਾ ॥ ੨ ॥ ੪ ॥ ੩੨ ॥

**ਸੋਰਠਿ ਮਹਲਾ ੫ ॥**

**ਅਬਿਨਾਸੀ ਜੀਅਨ ਕੋ ਦਾਤਾ ਸਿਮਰਤ ਸਭ ਮਲੁ ਖੋਈ ॥**

ਜੋ ਸਾਰਿਆਂ ਜੀਅਨ ਕੋ=ਜੀਵਾਂ ਦਾ ਦਾਤਾ ਨਾਸ ਤੋਂ ਰਹਿਤ ਹੈ, ਉਸਦਾ ਸਿਮਰਨ ਕਰਦਿਆਂ ਹੀ ਸਾਰੀ ਪਾਪਾਂ ਰੂਪੀ ਮੈਲ ਖੋਈ=ਨਾਸ ਹੋ ਜਾਂਦੀ ਹੈ।

**ਗੁਣ ਨਿਧਾਨ ਭਗਤਨ ਕਉ ਬਰਤਨਿ ਬਿਰਲਾ ਪਾਵੈ ਕੋਈ ॥ ੧ ॥**

ਜੋ ਸ਼ੁਭ-ਗੁਣਾਂ ਦਾ ਨਿਧਾਨ=ਖਜ਼ਾਨਾ ਹੈ, ਭਗਤਾਂ ਨੂੰ ਬਰਤਨਿ=ਵਸਤ-ਵਲੇਵਾ ਦੇਣ ਵਾਲਾ ਹੈ, ਅਥਵਾ:-ਭਗਤਾਂ ਨਾਲ ਵਰਤਨ ਵਾਲਾ ਹੈ, ਉਸ ਨੂੰ ਕੋਈ ਵਿਰਲਾ ਹੀ ਪਾਉਂਦਾ ਹੈ ॥ ੧ ॥

**ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ ॥**

ਹੇ ਮੇਰੇ ਮਨ! ਗੁਰਾਂ ਦੁਆਰੇ ਉਸ ਗੋਪਾਲ ਪ੍ਰਭੂ ਨੂੰ ਜਪਣਾ ਕਰ।

**ਜਾ ਕੀ ਸਰਣਿ ਪਇਆਂ ਸੁਖੁ ਪਾਈਐ ਬਾਹੁੜਿ ਦੂਖੁ ਨ ਹੋਈ ॥੧॥ ਰਹਾਉ ॥**

ਜਿਸਦੀ ਸ਼ਰਨ ਵਿੱਚ ਪਿਆਂ ਅਜੇਹਾ ਸੁਖ ਪਾਈਦਾ ਹੈ, ਜੋ ਬਹੁੜਿ=ਮੁੜਕੇ ਦੁੱਖ ਨਹੀਂ ਹੋਈ=ਹੁੰਦਾ ॥ ੧ ॥ ਰਹਾਉ ॥

**ਵਡਭਾਗੀ ਸਾਧ ਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ ॥**

ਵੱਡਿਆਂ ਭਾਗਾਂ ਨਾਲ ਸਤਸੰਗਤ ਪ੍ਰਾਪਤ ਹੁੰਦੀ ਹੈ, ਅਤੇ ਤਿਸ ਸਤਸੰਗਤ ਨਾਲ ਮਿਲਦਿਆਂ ਹੀ ਦੁਰਮਤਿ ਖੋਈ=ਖੋਟੀ ਬੁੱਧੀ ਨਾਸ ਹੋ ਜਾਂਦੀ ਹੈ।

**[ਪੰਨਾ ੬੧੯] ਤਿਨ ਕੀ ਧੂਰਿ ਨਾਨਕ ਦਾਸੁ ਬਾਛੈ**

**ਜਿਨ ਹਰਿ ਨਾਮੁ ਰਿਦੈ ਪਰੋਈ ॥ ੨ ॥ ੫ ॥ ੩੩ ॥**

ਗੁਰੂ ਜੀ ਕਥਨ ਕਰਦੇ ਹਨ, (ਮੈਂ) ਦਾਸ ਉਹਨਾਂ ਦੇ ਚਰਨ ਧੂੜੀ ਨੂੰ ਬਾਛੈ=ਚਾਹੁੰਦਾ ਹਾਂ, ਜਿਨ੍ਹਾਂ ਨੇ ਹਿਰਦੇ ਵਿੱਚ ਹਰੀ ਨਾਮ ਪ੍ਰੋਤਾ ਹੋਇਆ ਹੈ ॥ ੨ ॥ ੫ ॥ ੩੩ ॥

**ਸੋਰਠਿ ਮਹਲਾ ੫ ॥**

**ਜਨਮ ਜਨਮ ਕੇ ਦੂਖ ਨਿਵਾਰੈ ਸੂਕਾ ਮਨੁ ਸਾਧਾਰੈ ॥**

ਗੁਰੂ ਜੀ ਐਸੇ ਸਮਰੱਥ ਹਨ, ਜੋ ਜਨਮਾਂ ਜਨਮਾਤਰਾਂ ਦੇ ਦੁੱਖਾਂ ਨੂੰ ਨਵਿਰਤ ਕਰਦੇ ਹਨ, ਅਤੇ ਸੁੱਕੇ

ਮਨ ਨੂੰ ਸਾ+ਧਾਰੈ=ਸਹਿਤਆਸਰੇ ਦੇ ਕਰਦੇ ਹਨ। ਅਥਵਾ:-ਸੁੱਕੇ ਮਨ ਨੂੰ ਸੁਧਾਰ ਦੇਂਦੇ ਹਨ।

**ਦਰਸਨੁ ਭੇਟਤ ਹੋਤ ਨਿਹਾਲਾ ਹਰਿ ਕਾ ਨਾਮੁ ਬੀਚਾਰੈ ॥੧॥**

ਜਿਨ੍ਹਾਂ ਦਾ ਦਰਸ਼ਨ ਭੇਟਤ=ਕਰਦਿਆਂ ਮਨ ਨਿਹਾਲ ਹੁੰਦਾ ਹੈ, ਅਤੇ ਹਰੀ ਦੇ ਨਾਮ ਨੂੰ ਵਿਚਾਰਨ ਲਗ ਪੈਂਦਾ ਹੈ ॥ ੧ ॥

**ਮੇਰਾ ਬੈਦੁ ਗੁਰੂ ਗੋਵਿੰਦਾ ॥**

ਗੋਬਿੰਦ ਰੂਪ ਗੁਰੂ ਹੀ ਮੇਰਾ ਵੈਦ ਹੈ।

**ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ ॥ ੧ ॥ ਰਹਾਉ ॥**

ਹਰਿ ਹਰਿ ਨਾਮ ਦੇ ਸਿਮਰਨ ਰੂਪੀ ਅਉਖਧੁ=ਦਵਾਈ ਜਿਸ ਦੇ ਮੂੰਹ ਵਿੱਚ ਪਾ ਦੇਂਦੇ ਹਨ, ਉਸ ਦੇ ਗਲ ਵਿੱਚੋਂ ਜਮਾਂ ਦੀ ਫਾਹੀ ਕੱਟ ਦੇਂਦੇ ਹਨ ॥ ੧ ॥ ਰਹਾਉ ॥

**ਸਮਰਥ ਪੁਰਖ ਪੂਰਨ ਬਿਧਾਤੇ ਆਪੇ ਕਰਣੈਹਾਰਾ ॥**

ਜੋ ਸਮਰੱਥ ਪੁਰਖ ਸਾਰਿਆਂ ਵਿੱਚ ਪੂਰਨ ਤੇ ਬਿਧਾਤੇ=ਫਲ-ਬਰ-ਦਾਤਾ ਹੈ ਉਸ ਦਾ ਸਰੂਪ ਗੁਰੂ ਸਾਹਿਬ ਜੀ ਹਨ, ਅਤੇ ਆਪ ਹੀ ਸਭ ਕੁਝ ਕਰਨ ਵਾਲੇ ਹਨ।

**ਅਪੁਨਾ ਦਾਸੁ ਹਰਿ ਆਪਿ ਉਬਾਰਿਆ ਨਾਨਕ ਨਾਮ ਅਧਾਰਾ ॥੨॥੬॥੩੪॥**

ਗੁਰੂ ਜੀ ਕਥਨ ਕਰਦੇ ਹਨ, ਹਰੀ ਨਾਮ ਦਾ ਆਸਰਾ ਦੇਕੇ ਗੁਰੂ ਜੀ ਨੇ ਆਪਣਾ ਦਾਸ ਆਪੇ ਹੀ ਦੁੱਖਾਂ ਤੋਂ ਉਬਾਰਿਆ=ਬਚਾ ਲਿਆ ਹੈ ॥ ੨ ॥ ੬ ॥ ੩੪ ॥

**ਸੋਰਠਿ ਮਹਲਾ ੫ ॥**

**ਅੰਤਰ ਕੀ ਗਤਿ ਤੁਮਹੀ ਜਾਨੀ ਤੁਝਹੀ ਪਾਹਿ ਨਿਬੇਰੋ ॥**

ਹੇ ਪ੍ਰਭੂ! ਅਸਾਡੇ ਅੰਦਰ ਦੀ ਗਤਿ=ਰੀਤੀ (ਹਾਲਤ) ਤੁਸਾਂ ਨੇ ਹੀ ਜਾਣੀ ਹੈ,
ਇਸ ਕਰਕੇ ਤੁਹਾਡੇ ਪਾਸ ਹੀ ਅਸਾਡਾ ਨਿਬੇਰੋ=ਨਿਆਂ (ਫੈਸਲਾ) ਹੈ।

**ਬਖਸਿ ਲੈਹੁ ਸਾਹਿਬ ਪ੍ਰਭ ਅਪਨੇ ਲਾਖ ਖਤੇ ਕਰਿ ਫੇਰੋ ॥੧॥**

ਹੇ ਪ੍ਰਭੂ ਸਾਹਿਬ! ਆਪਣੇ ਦਾਸ ਨੂੰ ਬਖਸ਼ ਲੌ, ਅਸੀਂ ਲੱਖਾਂ ਹੀ ਖਤੇ=ਗੁਨਾਹ ਕਰਦੇ ਫਿਰਦੇ ਹਾਂ ॥੧॥

**ਪ੍ਰਭ ਜੀ ਤੂ ਮੇਰੋ ਠਾਕੁਰੁ ਨੇਰੋ ॥ ਹਰਿ ਚਰਣ ਸਰਣ ਮੋਹਿ ਚੇਰੋ ॥੧॥ਰਹਾਉ॥**

ਹੇ ਪ੍ਰਭੂ ਜੀ! ਤੂੰ ਮੇਰਾ ਮਾਲਕ ਮੇਰੇ ਨੇੜੇ ਹੀ ਵਸਦਾ ਹੈਂ। ਹੇ ਹਰੀ! ਮੈਂ ਚੇਰੋ=ਦਾਸ ਆਪ ਜੀ ਦੇ ਚਰਨਾਂ ਦੀ ਸ਼ਰਨ ਹਾਂ ॥ ੧ ॥ ਰਹਾਉ ॥

**ਬੇਸੁਮਾਰ ਬੇਅੰਤ ਸੁਆਮੀ ਊਚੋ ਗੁਨੀ ਗਹੇਰੋ ॥**

ਹੇ ਸੁਆਮੀ! ਆਪ ਬੇ-ਸ਼ੁਮਾਰ=ਗਿਣਤੀ ਤੋਂ ਰਹਿਤ ਹੋ, ਬਿਅੰਤ ਗੁਣਾਂ ਵਾਲੇ ਹੋ, ਸਾਰਿਆਂ ਤੋਂ

ਉਚੇ ਹੋ, ਸ਼ੁਭ-ਗੁਣਾਂ ਦਾ ਗਹੇਰੋ=ਸਮੁੰਦਰ ਹੋ।

**ਕਾਟਿ ਸਿਲਕ ਕੀਨੋ ਅਪੁਨੋ ਦਾਸਰੋ ਤਉ ਨਾਨਕ ਕਹਾ ਨਿਹੋਰੋ ॥੨॥੭॥੩੫॥**

ਗੁਰੂ ਜੀ ਕਥਨ ਕਰਦੇ ਹਨ, ਜਦ ਮੋਹ ਰੂਪੀ ਸਿਲਕ=ਫਾਹੀ ਕੱਟ ਕੇ ਤੁਸਾਂ ਨੇ ਆਪਣਾ ਦਾਸਰੋ=ਦਾਸ ਕਰ ਲਿਆ ਹੈ, ਤਾਂ ਅਸਾਨੂੰ ਕਿਸੇ ਦਾ ਕਾਹਦਾ ਨਿਹੋਰੋ=ਅਹਿਸਾਨ ਹੈ ॥ ੨ ॥ ੭ ॥ ੩੫ ॥

**ਸੋਰਠਿ ੫* ॥**

**ਭਏ ਕ੍ਰਿਪਾਲ ਗੁਰੂ ਗੋਵਿੰਦਾ ਸਗਲ ਮਨੋਰਥ ਪਾਏ ॥**

ਜਿਸ ਵੇਲੇ ਗੋਬਿੰਦ ਰੂਪ ਗੁਰੂ ਕ੍ਰਿਪਾਲੂ ਹੋ ਗਏ, ਤਾਂ ਸਾਰੇ ਮਨੋਰਥਾਂ ਦੇ ਫਲ ਪਾ ਲਏ।

**ਅਸਥਿਰ ਭਏ ਲਾਗਿ ਹਰਿ ਚਰਣੀ ਗੋਵਿੰਦ ਕੇ ਗੁਣ ਗਾਏ ॥ ੧ ॥**

ਗੋਬਿੰਦ ਦੇ ਗੁਣ ਗਾਏ ਹਨ, ਤੇ ਹਰੀ ਦੀ ਚਰਨੀ ਲੱਗ ਕੇ ਅਸਥਿਰ ਭਏ=ਅਚੱਲ ਹੋ ਗਏ ਹਾਂ ॥੧॥ ਅਥਵਾ :–ਹਰੀ ਸਰੂਪ ਗੁਰੂ ਦੀ ਚਰਨੀ ਲੱਗਕੇ ਗੋਬਿੰਦ ਦੇ ਗੁਣ ਗਾਏ ਤਾਂ ਅਚੱਲ ਹੋ ਗਏ ॥ ੧ ॥

**ਭਲੋ ਸਮੂਰਤੁ ਪੂਰਾ ॥**

ਉਹ ਸਮੂਰਤੁ=ਦੋ ਘੜੀਆਂ ਦਾ ਸਮਾਂ ਸਭ ਤੋਂ ਭਲੋ=ਚੰਗਾ ਤੇ ਪੂਰਾ ਹੈ। ਜਿਸ ਸਮੇਂ–

**ਸਾਂਤਿ ਸਹਜ ਆਨੰਦ ਨਾਮ ਜਪਿ ਵਾਜੇ ਅਨਹਦ ਤੂਰਾ ॥ ੧ ॥ ਰਹਾਉ ॥**

ਨਾਮ ਨੂੰ ਜਪ ਕੇ ਸਹਜੇ ਸ਼ਾਂਤੀ ਅਨੰਦ ਨੂੰ, ਅਥਵਾ :–ਸ਼ਾਂਤੀ ਤੇ ਸਹਜ=ਗਿਆਨ ਅਨੰਦ ਨੂੰ ਪਾਇਆ ਹੈ, ਅਤੇ ਅਨਹਦ=ਇੱਕ ਰਸ ਨਾਮਾਂ ਰੂਪੀ, ਅਥਵਾ :–ਜਸ ਰੂਪੀ ਵਾਜੇ ਵੱਜੇ ਹਨ ॥ ੧ ॥ ਰਹਾਉ ॥

**ਮਿਲੇ ਸੁਆਮੀ ਪ੍ਰੀਤਮ ਅਪੁਨੇ ਘਰ ਮੰਦਰ ਸੁਖਦਾਈ ॥**

ਜਿਸ ਵੇਲੇ ਆਪਣੇ ਪ੍ਰੀਤਮ ਸੁਆਮੀ ਮਿਲੇ ਤਾਂ ਪ੍ਰਤੱਖ ਘਰ ਅਤੇ ਮੰਦਰ ਸੁਖਦਾਈ ਹੋਏ ਹਨ।

**ਹਰਿ ਨਾਮੁ ਨਿਧਾਨੁ ਨਾਨਕ ਜਨ ਪਾਇਆ ਸਗਲੀ ਇਛ ਪੁਜਾਈ ॥੨॥੮॥੩੬॥**

ਗੁਰੂ ਜੀ ਕਥਨ ਕਰਦੇ ਹਨ, (ਮੈਂ) ਜਨ ਨੇ ਗੁਰਾਂ ਪਾਸੋਂ ਹਰੀ ਨਾਮ ਰੂਪੀ ਖਜ਼ਾਨਾ ਪਾਇਆ ਹੈ, ਇਸ ਕਰਕੇ ਮੇਰੀ ਸਾਰੀ ਇੱਛਾ ਪੂਰੀ ਹੋ ਗਈ ਹੈ ॥ ੨ ॥ ੮ ॥ ੩੬ ॥

**ਸੋਰਠਿ ਮਹਲਾ ੫ ॥**

**ਗੁਰ ਕੇ ਚਰਨ ਬਸੇ ਰਿਦ ਭੀਤਰਿ ਸੁਭ ਲਖਣ ਪ੍ਰਭਿ ਕੀਨੇ ॥**

ਮੇਰੇ ਹਿਰਦੇ ਅੰਦਰ ਗੁਰੂ ਦੇ ਚਰਨ ਵਸੇ ਹਨ, ਇਸ ਕਰਕੇ ਪ੍ਰਭਿ=ਸਮਰੱਥ ਗੁਰੂ ਨੇ ਮੈਨੂੰ ਸ਼ੁਭ ਲਖਣਾਂ ਵਾਲਾ ਕਰ ਦਿੱਤਾ ਹੈ।

---

*ਨੋਟ :–ਇਸ ਜਗ੍ਹਾ ਪੁਰਾਤਨ ਬੀੜਾਂ ਵਿਚ "ਸੋਰਠਿ ੫" ਪਾਠ ਹੈ, ਪਰ ਨਵੇਂ ਸ਼੍ਰੋਮਣੀ ਕਮੇਟੀ ਦੇ ਛਪ ਰਹੇ ਸਰੂਪਾਂ ਵਿਚ ਯਾ ਪੋਥੀਆਂ ਵਿਚ "ਸੋਰਠਿ ਮ: ੫" ਪਾਠ ਹੈ, ਜੋ (ਮ:) ਪੁਰਾਣੇ ਸਰੂਪਾਂ 'ਚ ਨਹੀਂ ਹੈ।

## ਭਏ ਕ੍ਰਿਪਾਲ ਪੂਰਨ ਪਰਮੇਸਰ ਨਾਮ ਨਿਧਾਨ ਮਨਿ ਚੀਨੇ ॥ ੧ ॥

ਪੂਰਨ ਪਰਮੇਸ਼ਰ ਜੀ ਕ੍ਰਿਪਾਲੂ ਹੋਏ ਹਨ, ਮਨ ਵਿਚ ਨਾਮ ਨੂੰ ਨਿਧੀਆਂ ਦਾ ਖਜ਼ਾਨਾ ਚੀਨੇ=ਜਾਣ ਲਿਆ ਹੈ ॥ ੧ ॥

## ਮੇਰੋ ਗੁਰੁ ਰਖਵਾਰੋ ਮੀਤ ॥

ਮਿੱਤਰ ਗੁਰੂ ਹੀ ਮੇਰਾ ਰਖਵਾਲਾ ਹੋਇਆ ਹੈ ।

## ਦੂਣ ਚਊਣੀ ਦੇ ਵਡਿਆਈ ਸੋਭਾ ਨੀਤਾ ਨੀਤ ॥ ੧ ॥ ਰਹਾਉ ॥

ਉਸ ਗੁਰੂ ਨੇ ਦੂਣ ਚਊਣੀ=ਅਧਿਕ ਤੋਂ ਅਧਿਕ ਵਡਿਆਈ ਦਿੱਤੀ ਹੈ,

(੨) ਅਥਵਾ :-ਦੂਣ=ਦੋਹਾਂ ਪਾਤਿਸ਼ਾਹਾਂ ਦੀ, ਚਊਣੀ=ਚਾਰੇ ਪਾਤਿਸ਼ਾਹਾਂ ਦੀ ਵਡਿਆਈ ਦਿੱਤੀ ਹੈ ।

(੩) ਅਥਵਾ :-ਦੂਣ=ਦੋਹਾਂ ਅੱਖਰਾਂ ਦੀ-ਹਾਹਾ ਰਾਰਾ=ਹਰੀ, ਰਾਰਾ ਮਮਾ=ਰਾਮ, ਗੱਗਾ ਰਾਰਾ=ਗੁਰੂ ।

(੪) ਅਥਵਾ :-ਗਿਆਨ ਵੈਰਾਗ ਦੀ । (੫) ਅਥਵਾ :-ਜੀਵ ਈਸ਼੍ਵਰ ਦੀ ਏਕਤਾ ਰੂਪ ਦੋ ਅੱਖਰਾਂ ਦੀ ਵਡਿਆਈ ਦਿੱਤੀ ਹੈ ।

ਚਊਣੀ :-ਚਾਰੇ ਅੱਖਰਾਂ ਦੀ-ਸਤਿਨਾਮੁ, ਵਾਹਿਗੁਰੂ । ਅਥਵਾ :-ਚਤੁਸ਼ਟੇ ਸਾਧਨਾਂ ਦੀ । ਅਥਵਾ :-ਚਤੁਰਥ ਭੂਮਿਕਾ ਦੀ । ਅਥਵਾ :-ਚਾਰੇ ਪਦਾਰਥਾਂ ਦੀ ਪ੍ਰਾਪਤੀ ਰੂਪ । ਅਥਵਾ :-ਚਾਰੇ ਮਹਾਂ ਵਾਕਾਂ ਦੀ ਪ੍ਰਾਪਤੀ ਰੂਪ । ਅਥਵਾ :-ਚਤੁਸ਼ਟੇ ਅੰਤਹ ਕਰਨ ਦੀ ਸ਼ੁੱਧੀ ਰੂਪ ਵਡਿਆਈ ਦਿੱਤੀ ਹੈ, ਇਸ ਕਰਕੇ ਨੀਤਾ ਨੀਤ=ਨਿਤਾਪ੍ਰਤੀ (ਹਰ ਰੋਜ਼) ਮੇਰੀ ਸੋਭਾ ਹੋ ਰਹੀ ਹੈ ॥ ੧ ॥ ਰਹਾਉ ॥

## ਜੀਅ ਜੰਤ ਪ੍ਰਭਿ ਸਗਲ ਉਧਾਰੇ ਦਰਸਨੁ ਦੇਖਣਹਾਰੇ ॥

ਗੁਰੂ ਜੀ ਦਾ ਦਰਸ਼ਨ ਵੇਖਣ ਵਾਲੇ ਜਿੰਨੇ ਕੁ ਸੂਖਮ-ਸਥੂਲ ਜੀਅ-ਜੰਤ ਸਨ, ਪ੍ਰਭੂ ਨੇ ਸਾਰੇ ਹੀ ਸੰਸਾਰ-ਸਮੁੰਦਰ ਤੋਂ ਉਧਾਰੇ=ਤਾਰ ਦਿੱਤੇ ਹਨ ।

## ਗੁਰ ਪੂਰੇ ਕੀ ਅਚਰਜ ਵਡਿਆਈ ਨਾਨਕ ਸਦ ਬਲਿਹਾਰੇ ॥੨॥੯॥੩੭॥

ਗੁਰੂ ਜੀ ਕਥਨ ਕਰਦੇ ਹਨ, ਪੂਰਿਆਂ ਗੁਰਾਂ ਦੀ ਅਸਚਰਜ ਵਡਿਆਈ ਹੈ, ਮੈਂ ਉਨ੍ਹਾਂ (ਗੁਰਾਂ) ਤੋਂ ਸਦਾ ਹੀ ਬਲਿਹਾਰ ਜਾਂਦਾ ਹਾਂ ॥ ੨ ॥ ੯ ॥ ੩੭ ॥

## ਸੋਰਠਿ ਮਹਲਾ ੫ ॥

## ਸੰਚਨਿ ਕਰਉ ਨਾਮ ਧਨੁ ਨਿਰਮਲ ਥਾਤੀ ਅਗਮ ਅਪਾਰ ॥

ਪਵਿੱਤ੍ਰ ਨਾਮ ਧਨ ਨੂੰ ਸੰਚਨਿ=ਇਕੱਠਾ ਕਰੋ, ਅਗਮ-ਮਨ ਕਰਕੇ, ਅਪਾਰ=ਪਾਰਵਾਰ ਤੋਂ ਰਹਿਤ, ਜੋ ਪ੍ਰਭੂ ਹੈ, ਉਸਦੀ ਪ੍ਰਾਪਤੀ ਦੀ ਇਹ ਥਾਤੀ=ਥੈਲੀ ਹੈ ।

## ਬਿਲਛਿ ਬਿਨੋਦ ਆਨੰਦ ਸੁਖ ਮਾਣਹੁ ਖਾਇ ਜੀਵਹੁ ਸਿਖ ਪਰਵਾਰ ॥ ੧ ॥

ਹੇ ਸਿੱਖੋ ! ਪਰਮੇਸ਼ਰ ਦਾ ਨਾਮ ਬਿਲਛਿ=ਆਮ ਖਾਸ ਨੂੰ ਦੇਣਾ ਕਰੋ, ਬਿਨੋਦ=ਸਬੰਧੀਆਂ ਨੂੰ ਦੇਣਾ

ਕਰੋ, ਅਤੇ ਆਪ ਭੀ ਨਾਮ-ਅੰਮ੍ਰਿਤ ਭੋਜਨ ਨੂੰ ਖਾਇ=ਖਾ ਕੇ ਭਾਵ ਜਪਕੇ ਸੁਖ ਅਨੰਦ ਮਾਨਣਾ ਕਰੋ, ਇਸ ਤਰ੍ਹਾਂ ਪਰਵਾਰ ਵਿਚ ਜੀਊਣਾ ਕਰੋ। ਅਥਵਾ :-ਗੁਰਾਂ ਨੂੰ ਪਰਵਾਰ=ਘੇਰਾ ਪਾ ਕੇ ਤੇ ਉਨ੍ਹਾਂ ਦੀ ਸਿਖ=ਸਿੱਖਿਆ ਖਾਇ=ਧਾਰਕੇ, ਜਗਤ ਰੂਪ 'ਬ੍ਰਿਨੋਦ=ਕੌਤਕ ਨੂੰ ਰਚਕੇ ਬਿਲਛਿ=ਆਮ-ਖਾਸ ਨੂੰ ਦੇਣ ਵਾਲਾ' ਜੋ ਪ੍ਰਭੂ ਹੈ, ਉਸਦੇ ਸੁਖ ਅਨੰਦ ਨੂੰ ਮਾਣੋ ਤਾਂ ਸਫਲ ਜੀਵਨ ਹੋਵੇਗਾ ॥ ੧ ॥

## ਹਰਿ ਕੇ ਚਰਨ ਕਮਲ ਆਧਾਰ ॥

ਅਸਾਂ ਨੇ ਹਰੀ ਦੇ ਚਰਨ-ਕਮਲਾਂ ਦਾ ਆਧਾਰ=ਆਸਰਾ ਲਿਆ ਹੈ।

## ਸੰਤ ਪ੍ਰਸਾਦਿ ਪਾਇਓ ਸਚ ਬੋਹਿਥੁ ਚੜਿ ਲੰਘਉ ਬਿਖੁ ਸੰਸਾਰ ॥੧॥ਰਹਾਉ॥

ਸੰਤਾਂ ਦੀ ਕਿਰਪਾ ਨਾਲ ਸਚ-ਨਾਮ ਰੂਪੀ ਬੋਹਿਥੁ=ਜਹਾਜ਼ ਪਾਇਆ ਹੈ, ਤੁਸੀਂ ਭੀ ਉਸ ਜਹਾਜ਼ ਉੱਤੇ ਚੜ੍ਹ ਕੇ ਬਿਖੁ=ਜ਼ਹਿਰ ਦੇ ਸਮੁੰਦਰ ਸੰਸਾਰ ਤੋਂ ਪਾਰ ਲੰਘਣਾ ਕਰੋ ॥ ੧ ॥ ਰਹਾਉ ॥

## ਭਏ ਕ੍ਰਿਪਾਲ ਪੂਰਨ ਅਬਿਨਾਸੀ ਆਪਹਿ ਕੀਨੀ ਸਾਰ ॥

ਨਾਸ ਤੋਂ ਰਹਿਤ ਪੂਰਨ ਪੁਰਖ ਨੇ ਕ੍ਰਿਪਾਲੂ ਹੋ ਕੇ ਆਪ ਹੀ ਅਸਾਡੀ ਸਾਰ=ਸੰਭਾਲ ਕੀਨੀ=ਕੀਤੀ ਹੈ!

## ਪੇਖਿ ਪੇਖਿ ਨਾਨਕ ਬਿਗਸਾਨੋ ਨਾਨਕ ਨਾਹੀ ਸੁਮਾਰ ॥੨॥੧੦॥੩੮॥

ਗੁਰੂ ਜੀ ਕਥਨ ਕਰਦੇ ਹਨ, ਪ੍ਰਭੂ ਦੇ ਗੁਣਾਂ ਦੀ ਸੁਮਾਰ=ਗਿਣਤੀ ਨਹੀਂ ਆਉਂਦੀ, ਅਸੀਂ ਉਸ ਨੂੰ ਵੇਖ ਵੇਖ ਕੇ ਬਿਗਸਾਨੋ=ਅਨੰਦ ਹੋ ਰਹੇ ਹਾਂ ॥ ੨ ॥ ੧੦ ॥ ੩੮ ॥

## ਸੋਰਠਿ ਮਹਲਾ ੫ ॥

## ਗੁਰਿ ਪੂਰੈ ਅਪਨੀ ਕਲ ਧਾਰੀ ਸਭ ਘਟ ਉਪਜੀ ਦਇਆ ॥

ਪੂਰਿਆਂ ਗੁਰਾਂ ਨੇ ਆਪਣੀ ਅਜੇਹੀ ਕਲ=ਸ਼ਕਤੀ ਧਾਰੀ ਹੈ, ਜੋ ਸਾਰਿਆਂ ਜੀਵਾਂ ਦੇ ਘਟ=ਹਿਰਦੇ ਵਿਚ ਦਇਆ ਉਪਜੀ=ਪੈਦਾ ਹੋ ਗਈ ਹੈ।

## [ਪੰਨਾ ੬੧੯] ਆਪੇ ਮੇਲਿ ਵਡਾਈ ਕੀਨੀ ਕੁਸਲ ਖੇਮ ਸਭ ਭਇਆ ॥ ੧ ॥

ਆਪਣੇ ਨਾਲ ਮੇਲਕੇ ਅਸਾਡੀ ਵਡਿਆਈ ਪ੍ਰਗਟ ਕੀਤੀ ਹੈ ਅਸਾਨੂੰ ਸਭ ਤਰ੍ਹਾਂ ਦਾ ਖੇਮ=ਰੱਖਿਆ ਦੇ ਸਹਿਤ ਕੁਸਲ=ਸੁਖ ਅਨੰਦ ਪ੍ਰਾਪਤ ਹੋਇਆ ਹੈ ॥ ੧ ॥

## ਸਤਿਗੁਰੁ ਪੂਰਾ ਮੇਰੈ ਨਾਲਿ ॥ ਪਾਰਬ੍ਰਹਮੁ ਜਪਿ ਸਦਾ ਨਿਹਾਲ ॥ ਰਹਾਉ ॥

ਪੂਰਾ ਸਤਿਗੁਰੂ ਮੇਰੇ ਨਾਲ ਵਸ ਰਿਹਾ ਹੈ। ਪਾਰਬ੍ਰਹਮ ਨੂੰ ਜਪਕੇ ਮੈਂ ਸਦਾ ਹੀ ਨਿਹਾਲ ਹੋਇਆ ਹਾਂ, ਵਾ :-ਨਿ+ਹਾਲ ਦੁੱਖਾਂ ਤੋਂ ਰਹਿਤ ਹੋਇਆ ਹਾਂ ॥ ਰਹਾਉ ॥

## ਅੰਤਰਿ ਬਾਹਰਿ ਥਾਨ ਥਨੰਤਰਿ ਜਤ ਕਤ ਪੇਖਉ ਸੋਈ ॥

ਸਰੀਰ ਦੇ, ਵਾ :-ਬ੍ਰਹਿਮਾਂਡ ਦੇ ਅੰਦਰ ਬਾਹਰ ਥਾਨਾ ਅੰਦਰ ਥਾਨਾ ਵਿਚ ਜਿੱਥੇ ਕਿੱਥੇ ਉਸ

ਪਰਮੇਸ਼ਰ ਨੂੰ ਵੇਖਦਾ ਹਾਂ ।

**ਨਾਨਕ ਗੁਰੁ ਪਾਇਓ ਵਡਭਾਗੀ**
**ਤਿਸੁ ਜੇਵਡੁ ਅਵਰੁ ਨ ਕੋਈ ॥ ੨ ॥ ੧੧ ॥ ੩੯ ॥**

ਗੁਰੂ ਜੀ ਕਥਨ ਕਰਦੇ ਹਨ, ਵਡਭਾਗੀ ਗੁਰਾਂ ਨੂੰ ਵਡਿਆਂ ਭਾਗਾਂ ਨਾਲ ਪਾਇਆ ਹੈ, ਉਸ ਜੇਡਾ (ਵੱਡਾ) ਹੋਰ ਕੋਈ ਭੀ ਨਹੀਂ ਹੈ ॥ ੨ ॥ ੧੧ ॥ ੩੯ ॥

**ਸੋਰਠਿ ਮਹਲਾ ੫ ॥**

**ਸੂਖ ਮੰਗਲ ਕਲਿਆਣ ਸਹਜ ਧੁਨਿ ਪ੍ਰਭ ਕੇ ਚਰਣ ਨਿਹਾਰਿਆ ॥**

ਪ੍ਰਭੂ ਰੂਪ ਗੁਰਾਂ ਦੇ ਚਰਨਾਂ ਨੂੰ ਨਿਹਾਰਿਆ=ਵੇਖਿਆ, ਤਾਂ ਸੁਖ ਮੰਗਲ, ਕਲਿਆਣ=ਕੈਵਲ-ਮੁਕਤੀ, ਤੇ ਸਹਜ ਧੁਨਿ=ਸ਼ਾਂਤੀ ਦਾਇਕ ਬਾਣੀ ਇਹ ਸਭ ਪ੍ਰਾਪਤ ਹੋ ਗਈਆਂ ।

ਅਥਵਾ :-ਮੰਗਲਾਂ ਦੇ ਕਰਨ ਵਾਲਾ ਕਲਿਆਨ-ਸਰੂਪ ਜੋ ਪ੍ਰਭੂ ਹੈ ਉਸ ਦੀ ਪ੍ਰਾਪਤੀ ਦੀ ਜਦ ਗੁਰਾਂ ਨੇ ਉਪਦੇਸ਼ ਬਾਣੀ ਧੁਨਿ=ਉਚਾਰੀ ਤਾਂ ਸਹਜ=ਸੁਤੇ ਸਿਧ ਚਰਣ=ਪੂਜਨੀਕ ਪ੍ਰਭੂ ਨੂੰ ਵੇਖ ਲਿਆ, ਜਾਂ ਵੇਖਿਆ ਤਾਂ ਸੁਖ ਪ੍ਰਾਪਤ ਹੋਇਆ ।

**ਰਾਖਨਹਾਰੈ ਰਾਖਿਓ ਬਾਰਿਕੁ ਸਤਿਗੁਰਿ ਤਾਪੁ ਉਤਾਰਿਆ ॥ ੧ ॥**

ਰੱਖਣ ਵਾਲੇ ਨੇ ਬਾਰਿਕੁ=ਬਾਲਕ (ਛੇਵੇਂ ਪਾਤਸ਼ਾਹ) ਹਰਿਗੋਬਿੰਦ ਨੂੰ ਰੱਖ ਲਿਆ ਹੈ, ਅਤੇ ਸਤਿਗੁਰਾਂ ਨੇ ਤਾਪ ਭੀ ਉਤਾਰ ਦਿੱਤਾ ਹੈ ॥ ੧ ॥

**ਉਬਰੇ ਸਤਿਗੁਰ ਕੀ ਸਰਣਾਈ ॥ ਜਾ ਕੀ ਸੇਵ ਨ ਬਿਰਥੀ ਜਾਈ ॥ ਰਹਾਉ ॥**

ਉਨ੍ਹਾਂ ਸਤਿਗੁਰਾਂ ਦੀ ਸ਼ਰਨੀ ਪੈ ਕੇ ਦੁੱਖਾਂ ਤੋਂ ਉਬਰੇ=ਬਚੇ ਹਾਂ । ਜਿਨ੍ਹਾਂ ਦੀ ਸੇਵਾ ਕੀਤੀ ਹੋਈ ਬਿਰਥੀ=ਖਾਲੀ (ਨਿਸਫਲ) ਨਹੀਂ ਜਾਂਦੀ ॥ ਰਹਾਉ ॥

**ਘਰ ਮਹਿ ਸੂਖ ਬਾਹਰਿ ਫੁਨਿ ਸੂਖਾ ਪ੍ਰਭ ਅਪੁਨੇ ਭਏ ਦਇਆਲਾ ॥**

ਆਪਣੇ ਪ੍ਰਭੂ ਮੇਰੇ ਉਤੇ ਦਿਆਲੂ ਹੋਏ ਹਨ, ਇਸ ਕਰਕੇ ਘਰ ਵਿਚ ਭੀ ਸੁਖ ਹੈ ਪੁਨਾ ਬਾਹਰ ਭੀ ਸੁਖ ਪਾਇਆ ਹੈ ।

**ਨਾਨਕ ਬਿਘਨੁ ਨ ਲਾਗੈ ਕੋਊ ਮੇਰਾ ਪ੍ਰਭੁ ਹੋਆ ਕਿਰਪਾਲਾ ॥੨॥੧੨॥੪੦॥**

ਗੁਰੂ ਜੀ ਕਥਨ ਕਰਦੇ ਹਨ, ਹੁਣ ਕੋਈ ਵਿਘਨ ਲੱਗਦਾ ਨਹੀਂ ਹੈ, ਕਿਉਂਕਿ ਮੇਰਾ ਪ੍ਰਭੂ ਮੇਰੇ ਉੱਤੇ ਕ੍ਰਿਪਾਲੂ ਹੋਇਆ ਹੈ ॥ ੨ ॥ ੧੨ ॥ ੪੦ ॥

**ਸੋਰਠਿ ਮਹਲਾ ੫ ॥**

**ਸਾਧੂ ਸੰਗਿ ਭਇਆ ਮਨਿ ਉਦਮੁ ਨਾਮੁ ਰਤਨੁ ਜਸੁ ਗਾਈ ॥**

ਸੰਤਾਂ ਦੇ ਸੰਗ ਕਰਕੇ ਮਨ ਵਿਚ ਉੱਦਮ ਪ੍ਰਾਪਤ ਹੋਇਆ ਹੈ, ਜਿਸ ਕਰਕੇ ਰਤਨ ਵਾਂਗ ਅਮੋਲਕ

ਨਾਮ ਨੂੰ ਤੇ ਜਸ ਰੂਪ ਬਾਣੀ ਨੂੰ ਗਾਈ=ਗਾਉਣਾ ਕੀਤਾ ਹੈ।

**ਮਿਟਿ ਗਈ ਚਿੰਤਾ ਸਿਮਰਿ ਅਨੰਤਾ ਸਾਗਰੁ ਤਰਿਆ ਭਾਈ ॥ ੧ ॥**

ਹੇ ਭਾਈ ! ਸਾਰੀ ਚਿੰਤਾ ਮਿਟ ਗਈ ਹੈ, ਅਤੇ ਬੇਅੰਤ ਰੂਪ ਪ੍ਰਭੂ ਨੂੰ ਸਿਮਰਕੇ ਸੰਸਾਰ-ਸਮੁੰਦਰ ਤੋਂ ਤਰ ਗਿਆ ਹਾਂ ॥ ੧ ॥

**ਹਿਰਦੈ ਹਰਿ ਕੇ ਚਰਣ ਵਸਾਈ ॥**

ਹਿਰਦੇ ਵਿਚ ਹਰੀ ਦੇ ਚਰਨਾਂ ਦੀ ਪ੍ਰੀਤੀ ਵਸਾਈ ਹੈ।

**ਸੁਖੁ ਪਾਇਆ ਸਹਜ ਧੁਨਿ ਉਪਜੀ ਰੋਗਾ ਘਾਣਿ ਮਿਟਾਈ ॥ ਰਹਾਉ ॥**

ਆਤਮ ਸੁਖ ਪਾਇਆ ਹੈ, ਸਹਜ ਧੁਨਿ=ਸ਼ਾਂਤੀ ਦਾਇਕ ਬਾਣੀ ਉਤਪਤ ਹੋਈ ਹੈ, ਅਤੇ ਰੋਗਾਂ ਦੀ ਘਾਣਿ=ਘਾਣੀ (ਅਗਿਆਨ) ਨੂੰ ਮਿਟਾ ਦਿੱਤਾ ਹੈ ॥ ਰਹਾਉ ॥

**ਕਿਆ ਗੁਣ ਤੇਰੇ ਆਖਿ ਵਖਾਣਾ ਕੀਮਤਿ ਕਹਣੁ ਨ ਜਾਈ ॥**

ਆਪ ਜੀ ਦੇ ਕੇਹੜੇ ਕੇਹੜੇ ਗੁਣ ਆਖ ਕੇ ਕਥਨ ਕਰਾਂ, ਆਪ ਜੀ ਦੀ ਕੀਮਤ ਮੈਥੋਂ ਕਹੀ ਨਹੀਂ ਜਾਂਦੀ।

**ਨਾਨਕ ਭਗਤ ਭਏ ਅਬਿਨਾਸੀ ਅਪੁਨਾ ਪ੍ਰਭੁ ਭਇਆ ਸਹਾਈ ॥੨॥੧੩॥੪੧॥**

ਗੁਰੂ ਜੀ ਕਥਨ ਕਰਦੇ ਹਨ, ਭਗਤ ਅਬਿਨਾਸੀ ਪ੍ਰਭੂ ਦਾ ਰੂਪ ਹੋਏ ਹਨ, ਕਿਉਂਕਿ ਆਪਣਾ ਪ੍ਰਭੂ ਉਨ੍ਹਾਂ ਦਾ ਸਹਾਇਕ ਹੋਇਆ ਹੈ ॥ ੨ ॥ ੧੩ ॥ ੪੧ ॥

**ਸੋਰਠਿ ਮਃ ੫ ॥ ਗਏ ਕਲੇਸ ਰੋਗ ਸਭਿ ਨਾਸੇ ਪ੍ਰਭਿ ਅਪੁਨੈ ਕਿਰਪਾ ਧਾਰੀ ॥**

ਜਿਸ ਵੇਲੇ ਆਪਣੇ ਪ੍ਰਭੂ ਨੇ ਮੇਰੇ ਉਤੇ ਕਿਰਪਾ ਦ੍ਰਿਸ਼ਟੀ ਧਾਰੀ=ਕੀਤੀ ਤਾ ਰਾਗ ਦ੍ਵੈਸ਼ ਆਦਿਕ ਕਲੇਸ਼ ਦੂਰ ਹੋ ਗਏ ਅਤੇ ਸਾਰੇ ਰੋਗ ਭੀ ਨਾਸੇ=ਨਸ ਗਏ।

**ਆਠ ਪਹਰ ਆਰਾਧਹੁ ਸੁਆਮੀ ਪੂਰਨ ਘਾਲ ਹਮਾਰੀ ॥ ੧ ॥**

ਅੱਠੇ ਪਹਿਰ ਸੁਆਮੀ ਦੇ ਅਰਾਧਣ ਕਰਕੇ ਅਸਾਡੀ ਸਾਰੀ ਘਾਲ=ਕਮਾਈ ਪੂਰਨ=ਸਫਲ ਹੋ ਗਈ ਹੈ ॥੧॥

**ਹਰਿ ਜੀਉ ਤੂ ਸੁਖ ਸੰਪਤਿ ਰਾਸਿ ॥**

ਹੇ ਹਰੀ ਜੀਉ ! ਤੂੰ ਸੁਖ ਤੇ ਸੰਪਦਾ ਦੀ ਰਾਸਿ=ਪੂੰਜੀ (ਮੂੜੀ) ਦੇਣ ਵਾਲਾ ਹੈਂ।

ਅਥਵਾ :–ਰਾਸਿ=ਸੱਚੀ ਸੰਪਦਾ ਦੇ ਦੇਣ ਵਾਲਾ ਹੈਂ।

**ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ ॥ ਰਹਾਉ ॥**

ਹੇ ਪ੍ਰਭੂ ! ਆਪ ਜੀ ਅੱਗੇ ਇਹ ਬੇਨਤੀ ਹੈ, ਕਿ ਮੇਰੇ ਭਾਈ=ਪ੍ਰੇਮੀਆਂ ਨੂੰ ਆਪ ਰੱਖ ਲੈਣਾ ਕਰੋ।

ਅਥਵਾ :–ਮੇਰੇ ਕਉ=ਮੈਨੂੰ ਇਹ ਗੱਲ ਭਾਈ ਹੈ, ਕਿ ਆਪ ਮੈਨੂੰ ਰੱਖ ਲਓ।

ਅਥਵਾ :–ਮੇਰੇ ਭਾਈ=ਭਾਵਨੇ ਜੋਗ (ਸ੍ਰੀ ਗੁਰੂ) ਹਰਿ ਗੋਬਿੰਦ ਨੂੰ ਰੱਖ ਲੈਣਾ ਕਰੋ।

ਅਥਵਾ :–ਮੇਰਾ ਭਾਈ=ਭਰਾ ਜੋ ਪ੍ਰਿਥੀ ਚੰਦ ਹੈ, ਉਸ ਤੋਂ ਮੈਨੂੰ ਰੱਖ ਲੌ।

**ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ ॥**

ਜੋ ਜੋ ਮੰਗਦਾ ਹਾਂ ਓਹੀ ਓਹੀ ਪਾਉਂਦਾ ਹਾਂ, ਮੈਨੂੰ ਆਪਣੇ ਮਾਲਕ ਦਾ ਭਰੋਸਾ ਹੈ ।

**ਕਹੁ ਨਾਨਕ ਗੁਰੁ ਪੂਰਾ ਭੇਟਿਓ ਮਿਟਿਓ ਸਗਲ ਅੰਦੇਸਾ ॥੨॥੧੪॥੪੨॥**

ਗੁਰੂ ਜੀ ਕਥਨ ਕਰਦੇ ਹਨ, ਪੂਰਾ ਗੁਰੂ ਭੇਟਿਓ=ਮਿਲਿਆ ਹੈ, ਇਸ ਕਰਕੇ ਸਾਰਾ ਅੰਦੇਸਾ=ਸੰਸਾ ਮਿਟ ਗਿਆ ਹੈ ॥ ੨ ॥ ੧੪ ॥ ੪੨ ॥

**ਸੋਰਠਿ ਮਹਲਾ ੫ ॥**

**ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ ਸਗਲਾ ਦੂਖੁ ਮਿਟਾਇਆ ॥**

ਗੁਰੁ=ਪੂਜਨੀਕ ਆਪਣਿਆਂ ਸਤਿਗੁਰਾਂ ਨੂੰ ਸਿਮਰ ਸਿਮਰਕੇ ਸਾਰਾ ਦੁੱਖ ਮਿਟਾ ਲਿਆ ਹੈ ।

**ਤਾਪ ਰੋਗ ਗਏ ਗੁਰ ਬਚਨੀ ਮਨ ਇਛੇ ਫਲ ਪਾਇਆ ॥ ੧ ॥**

ਗੁਰਾਂ ਦੇ ਬਚਨਾਂ ਕਰਕੇ ਤਾਪ ਤੇ ਸਾਰੇ ਰੋਗ ਮਿਟ ਗਏ ਹਨ, ਅਤੇ ਮਨ ਇੱਛਤ ਫਲ ਪਾ ਲਿਆ ਹੈ ॥ ੧ ।.

**ਮੇਰਾ ਗੁਰੁ ਪੂਰਾ ਸੁਖਦਾਤਾ ॥**

ਮੇਰਾ ਪੂਰਾ ਗੁਰੂ ਹੀ ਸੁਖ ਦੇਣ ਵਾਲਾ ਹੈ ।

**ਕਰਣ ਕਾਰਣ ਸਮਰਥ ਸੁਆਮੀ ਪੂਰਨ ਪੁਰਖੁ ਬਿਧਾਤਾ ॥ ਰਹਾਉ ॥**

ਜੋ ਸੁਆਮੀ ਸਭ ਕਾਰਨਾਂ ਦੇ ਕਰਨ ਵਾਲਾ ਹੈ, ਤੇ ਪੂਰਨ ਪੁਰਖ ਹੈ ਅਤੇ ਬਿਧਾਤਾ=ਫਲ-ਬਰ-ਦਾਤਾ ਹੈ ਉਸ ਦੀ ਪ੍ਰਾਪਤੀ ਕਰਨ ਵਿਚ ਗੁਰੂ ਸਮਰੱਥ ਹਨ ॥ ਰਹਾਉ ॥

**ਅਨੰਦ ਬਿਨੋਦ ਮੰਗਲ ਗੁਣ ਗਾਵਹੁ ਗੁਰ ਨਾਨਕ ਭਏ ਦਇਆਲਾ ॥**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਿਆਲੂ ਹੋਣ ਕਰਕੇ ਅਨੰਦ ਦਾਇਕ ਕੌਤਕਾਂ ਦੇ ਕਰਨ ਵਾਲੇ ਪ੍ਰਭੂ ਦੇ ਮੰਗਲ ਰੂਪ ਗੁਣਾਂ ਨੂੰ ਗਾਂਵਦੇ ਹਾਂ ।

**ਜੈ ਜੈ ਕਾਰ ਭਏ ਜਗ ਭੀਤਰਿ ਹੋਆ ਪਾਰਬ੍ਰਹਮੁ ਰਖਵਾਲਾ ॥੨॥੧੫॥੪੩॥**

ਪਾਰਬ੍ਰਹਮ ਆਪ ਰਖਵਾਲਾ ਹੋਇਆ ਹੈ, ਅਥਵਾ :-ਪਾਰਬ੍ਰਹਮ ਰੂਪ ਗੁਰੂ ਰਾਮਦਾਸ ਆਪ ਰਖਵਾਲਾ ਹੋਇਆ ਹੈ ਇਸ ਕਰਕੇ ਸੰਸਾਰ ਦੇ ਵਿਚ ਅਸਾਡੇ ਜੈ ਜੈ ਕਾਰ ਹੋ ਰਹੇ ਹਨ ॥੨॥੧੫॥੪੫॥

**ਸੋਰਠਿ ਮਹਲਾ ੫ ॥**

ਰਹਾਉ ਦੀ ਪੰਗਤੀ ਦਾ ਅਰਥ ਪਹਿਲੇ ਕਰਨਾ, "ਸਾਚਾ ਸਾਹਿਬੁ ਸਦ ਮਿਹਰਵਾਣ ॥"

ਉਹ ਸੱਚਾ ਸਾਹਿਬ ਸਦਾ ਹੀ ਮੇਹਰਵਾਨ ਹੈ ।

**ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ ॥**

ਉਸ ਨੇ ਪਤਿਤ ਪਾਵਨ ਆਪਣਾ ਬਿਰਦੁ=ਧਰਮ ਪਛਾਣਕੇ, ਅਸਾਡੇ ਕਰਮਾਂ ਦੀ ਕੋਈ ਗਿਣਤੀ

ਨਹੀਂ ਗਣੀਆ=ਗਿਣੀ ।

**ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ ॥ ੧ ॥**

ਆਪਣੇ ਦਾਸ ਬਣਾਕੇ ਉਸ ਨੇ ਹੱਥ ਦੇਕੇ ਰੱਖ ਲਿਆ ਹੈ, ਹੁਣ ਅਸੀਂ ਹਮੇਸ਼ਾਂ ਹੀ ਸਦਾ ਰੂਪ ਪਰਮਾਤਮਾ ਦੇ ਰੰਗੁ=ਅਨੰਦ ਨੂੰ ਮਾਣਿ=ਭੋਗਦੇ ਹਾਂ ॥ ੧ ॥

**ਸਾਚਾ ਸਾਹਿਬੁ ਸਦ ਮਿਹਰਵਾਣ ॥**

ਉਹ ਸੱਚਾ ਸਾਹਿਬ ਪਰਮਾਤਮਾ ਸਦਾ ਹੀ ਮੇਹਰਵਾਨ ਹੈ ।

**ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ ਹੋਈ ਸਰਬ ਕਲਿਆਣ ॥ ਰਹਾਉ ॥**

ਮੇਰੇ ਹਿਰਦੇ ਵਿਚ ਪੂਰਿਆਂ ਸਤਿਗੁਰਾਂ ਨੇ ਨਾਮ ਦਾ ਬੰਧੁ=ਬੰਨਾ ਪਾਇਆ ਹੈ,

ਅਥਵਾ :-ਰੁੜ੍ਹੇ ਜਾਂਦੇ ਨੂੰ ਬੰਧੁ=ਰੋਕਾ ਪਾਇਆ ਹੈ, ਅਥਵਾ :-ਬੰਧੁ=ਸੰਤੋਖ ਪਾਇਆ ਹੈ, ਇਸ ਕਰਕੇ ਸਭ ਤਰ੍ਹਾਂ ਦੀ ਕਲਿਆਣਿ=ਸੁਖ ਦੀ ਪ੍ਰਾਪਤੀ ਹੋਈ ਹੈ ॥ ਰਹਾਉ ॥

**[ਪੰਨਾ ੬੨੦] ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ ॥**

ਜਿਸ ਪ੍ਰਭੂ ਨੇ ਪਿੰਡੁ=ਸਰੀਰ ਨੂੰ ਸਾਜਕੇ ਵਿਚ ਜੀਵ ਨੂੰ ਪਾਉਣਾ ਕੀਤਾ ਹੈ,

ਅਤੇ ਪਹਿਨਣ ਨੂੰ ਕੱਪੜੇ ਤੇ ਖਾਣ ਨੂੰ ਬਹੁਤ ਸਾਰਾ ਅਨਾਜ ਦਿੱਤਾ ਹੈ ।

**ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ ॥੨॥੧੬॥੪੪॥**

ਗੁਰੂ ਜੀ ਕਥਨ ਕਰਦੇ ਹਨ, ਉਸ ਨੇ ਆਪਣੇ ਦਾਸ ਦੀ ਆਪ ਹੀ ਪੈਜ=ਇੱਜ਼ਤ ਰਾਖੀ=ਰੱਖੀ ਹੈ, ਮੈਂ ਉਸ ਤੋਂ ਸਦ=ਸਦਾ ਬਲਿਹਾਰ ਜਾਂਦਾ ਹਾਂ ॥ ੨ ॥ ੧੬ ॥ ੪੪ ॥

**ਸੋਰਠਿ ਮਹਲਾ ੫ ॥**

**ਦੁਰਤੁ ਗਵਾਇਆ ਹਰਿ ਪ੍ਰਭਿ ਆਪੇ ਸਭੁ ਸੰਸਾਰੁ ਉਬਾਰਿਆ ॥**

ਹਰੀ ਪ੍ਰਭੂ ਨੇ ਆਪ ਹੀ ਦੁਰਤੁ=ਪਾਪਾਂ ਨੂੰ ਦੂਰ ਕੀਤਾ ਹੈ, ਅਤੇ ਸਾਰੇ ਸੰਸਾਰ ਦੇ ਦੁੱਖਾਂ ਤੋਂ ਉਬਾਰਿਆ=ਬਚੱਾ ਲਿਆ ਹੈ ।

**ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ ਅਪਣਾ ਬਿਰਦੁ ਸਮਾਰਿਆ ॥ ੧ ॥**

ਆਪਣਾ ਬਿਰਦੁ=ਧਰਮ ਸੰਭਾਲਕੇ ਪ੍ਰਭੂ ਪਾਰਬ੍ਰਹਮ ਨੇ ਅਸਾਡੇ ਤੇ ਕਿਰਪਾ ਦ੍ਰਿਸ਼ਟੀ ਧਾਰੀ=ਕੀਤੀ ਹੈ ॥੧॥

**ਹੋਈ ਰਾਜੇ ਰਾਮ ਕੀ ਰਖਵਾਲੀ ॥**

ਰਾਜੇ ਰਾਮ ਦੀ ਕਿਰਪਾ ਹੀ ਅਸਾਡੀ ਰਖਵਾਲੀ=ਰੱਖਿਆ ਕਰਨ ਵਾਲੀ ਹੋਈ ਹੈ ।

**ਸੂਖ ਸਹਜ ਆਨਦ ਗੁਣ ਗਾਵਹੁ ਮਨੁ ਤਨੁ ਦੇਹ ਸੁਖਾਲੀ ॥ ਰਹਾਉ ॥**

ਸੂਖ ਸਹਜ=ਅਚੁਤ ਸੁਖ ਦੇ ਦੇਣ ਵਾਲਾ ਜੋ ਅਨੰਦ ਸਰੂਪ ਪਰਮਾਤਮਾ ਹੈ ਉਸਦੇ ਗੁਣ ਗਾਂਵਦੇ ਹਾਂ,

ਗੁਣਾਂ ਕਰਕੇ ਮਨ ਤੇ ਤਨੁ=ਨਾਲੇ ਸਥੂਲ ਦੇਹ ਸੁਖੀ ਹੋ ਗਈ ਹੈ ॥ ਰਹਾਉ ॥

**ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸ ਕਾ ਭਰਵਾਸਾ ॥**

ਮੇਰਾ ਸਤਿਗੁਰੂ ਪਾਪੀਆਂ ਦੇ ਉਧਾਰਣੁ=ਤਾਰਣ ਵਾਲਾ ਹੈ, ਮੈਨੂੰ ਉਸੇ ਦਾ ਭਰਵਾਸਾ=ਭਰੋਸਾ ਹੈ।

**ਬਖਸਿ ਲਏ ਸਭਿ ਸਚੈ ਸਾਹਿਬਿ ਸੁਣਿ ਨਾਨਕ ਕੀ ਅਰਦਾਸਾ ॥੨॥੧੭॥੪੫॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਨਾਨਕ ਦੀ ਅਰਦਾਸਾ=ਬੇਨਤੀ ਸੁਣ ਕੇ ਸੱਚੇ ਮਾਲਕ ਨੇ ਮੇਰੇ ਸਾਰੇ ਔਗੁਣ ਬਖਸ਼ ਲੀਤੇ ਹਨ ॥ ੨ ॥ ੧੭ ॥ ੪੫ ॥

**ਸੋਰਠਿ ਮਹਲਾ ੫ ॥**

**ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ ॥**

ਜਿਸ ਪਾਰਬ੍ਰਹਮ ਪਰਮੇਸ਼ਰ ਨੇ ਬਖਸ਼ਿਆ ਹੈ, ਉਸੇ ਨੇ (ਸ੍ਰੀ ਗੁਰੂ) ਹਰਿਗੋਬਿੰਦ ਜੀ ਦੇ ਸਾਰੇ ਰੋਗ ਬਿਦਾਰੇ=ਦੂਰ ਕਰ ਦਿੱਤੇ ਹਨ।

**ਗੁਰ ਪੂਰੇ ਕੀ ਸਰਣੀ ਉਬਰੇ ਕਾਰਜ ਸਗਲ ਸਵਾਰੇ ॥**

ਪੂਰਿਆਂ ਗੁਰਾਂ ਦੀ ਸ਼ਰਨੀ ਪੈ ਕੇ ਦੁੱਖਾਂ ਤੋਂ ਬਚੇ ਹਾਂ, ਗੁਰਾਂ ਨੇ ਅਸਾਡੇ ਸਾਰੇ ਕਾਰਜ ਸਵਾਰੇ=ਸੁਆਰ ਦਿੱਤੇ ਹਨ ॥ ੧ ॥

**ਹਰਿ ਜਨਿ ਸਿਮਰਿਆ ਨਾਮ ਅਧਾਰਿ ॥**

ਹਰੀ ਦੇ ਜਨਾਂ ਦੇ ਅਧਾਰਿ=ਆਸਰੇ ਹੋ ਕੇ ਨਾਮ ਨੂੰ ਸਿਮਰਿਆ ਹੈ।

ਅਥਵਾ : ਮੈਂ ਜਨ ਨੇ ਅਧਾਰਿ=ਆਸਰਾ ਰੂਪ ਹਰੀ ਦਾ ਨਾਮ ਸਿਮਰਿਆ ਹੈ।

**ਤਾਪੁ ਉਤਾਰਿਆ ਸਤਿਗੁਰਿ ਪੂਰੈ ਅਪਣੀ ਕਿਰਪਾ ਧਾਰਿ ॥ ਰਹਾਉ ॥**

ਪੂਰਿਆਂ ਸਤਿਗੁਰਾਂ ਨੇ ਆਪਣੀ ਕਿਰਪਾ ਦ੍ਰਿਸ਼ਟੀ ਧਾਰਕੇ (ਛੇਵੇਂ ਪਾਤਸ਼ਾਹ ਜੀ ਦਾ) ਤਾਪ ਉਤਾਰਿਆ=ਲਾਹ ਦਿੱਤਾ ਹੈ।

ਅਥਵਾ :–ਜਗਿਆਸੂ ਦਾ ਆਧਿ, ਬਿਆਧ, ਉਪਾਧ, ਰੂਪ ਤਾਪ ਲਾਹ ਦਿੱਤਾ ਹੈ ॥ ਰਹਾਉ ॥

**ਸਦਾ ਅਨੰਦ ਕਰਹ ਮੇਰੇ ਪਿਆਰੇ ਹਰਿ ਗੋਵਿਦੁ ਗੁਰਿ ਰਾਖਿਆ ॥**

ਹੇ ਮੇਰੇ ਪਿਆਰਿਓ ! ਅਸੀਂ ਤਾਂ ਸਦਾ ਹੀ ਅਨੰਦ ਲੈਣਾ ਕਰਹੁ=ਕਰਦੇ ਹਾਂ, ਕਿਉਂਕਿ ਹਰਿਗੋਬਿੰਦ ਨੂੰ ਪੂਰਿਆਂ ਗੁਰਾਂ ਨੇ ਰੱਖ ਲਿਆ ਹੈ। ਅਥਵਾ :–ਗੁਰਾਂ ਨੇ ਹਰਿਗੋਬਿੰਦ ਨੂੰ ਰੱਖ ਲਿਆ ਹੈ, ਇਸ ਕਰਕੇ ਮੇਰੇ ਪਿਆਰੇ ਸੱਜਣ ਮਿੱਤਰ ਸਦਾ ਹੀ ਖੁਸ਼ੀਆਂ ਕਰਦੇ ਹਨ।

**ਵਡੀ ਵਡਿਆਈ ਨਾਨਕ ਕਰਤੇ ਕੀ**

**ਸਾਚੁ ਸਬਦੁ ਸਤਿ ਭਾਖਿਆ ॥ ੨ ॥ ੧੮ ॥ ੪੬ ॥**

ਗੁਰੂ ਜੀ ਕਥਨ ਕਰਦੇ ਹਨ, ਉਸ ਕਰਤੇ ਦੀ ਵਡਿਆਈ ਸਭ ਤੋਂ ਵੱਡੀ ਹੈ, ਸਤਿ=ਨਿਸਚੇ ਕਰਕੇ

ਅਸਾਂ ਨੇ ਇਹ ਸੱਚਾ ਸ਼ਬਦ ਭਾਖਿਆ=ਕਥਨ ਕੀਤਾ ਹੈ।

ਅਥਵਾ :-ਸਤਿ=ਨਿਸਚੇ ਨਾਲ ਸੱਚੇ ਗੁਰਾਂ ਦੇ ਉਪਦੇਸ਼ ਨੂੰ ਕਥਨ ਕੀਤਾ ਹੈ ॥ ੨ ॥ ੧੮ ॥ ੪੬ ॥

**ਸੋਰਠਿ ਮਹਲਾ ੫ ॥ ਭਏ ਕ੍ਰਿਪਾਲ ਸੁਆਮੀ ਮੇਰੇ ਤਿਤੁ ਸਾਚੈ ਦਰਬਾਰਿ ॥**

ਜਿਸ ਵੇਲੇ ਮੇਰੇ ਸੁਆਮੀ ਮੇਰੇ ਉੱਤੇ ਕ੍ਰਿਪਾਲੂ ਹੋਏ, ਤਾਂ ਉਸ ਸੱਚੇ ਦੇ ਦਰਬਾਰ ਵਿਚ ਸੱਚੇ ਹੋਏ।

**ਸਤਿਗੁਰਿ ਤਾਪੁ ਗਵਾਇਆ ਭਾਈ ਠਾਂਢਿ ਪਈ ਸੰਸਾਰਿ ॥**

ਹੇ ਭਾਈ ! ਜਿਸ ਵੇਲੇ ਸਤਿਗੁਰਾਂ ਨੇ (ਛੇਵੇਂ ਪਾਤਸ਼ਾਹ ਜੀ) ਹਰਿਗੋਬਿੰਦ ਦਾ ਤਾਪ ਗਵਾਇਆ=ਦੂਰ ਕਰ ਦਿੱਤਾ, ਤਾਂ ਅਸਾਡੇ ਭਾਣੇ ਸਾਰੇ ਸੰਸਾਰ ਵਿਚ ਹੀ ਠੰਢ ਪੈ ਗਈ।

**ਅਪਣੇ ਜੀਅ ਜੰਤ ਆਪੇ ਰਾਖੇ ਜਮਹਿ ਕੀਓ ਹਟਤਾਰਿ ॥ ੧ ॥**

ਵਾਹਿਗੁਰੂ ਨੇ ਆਪਣਿਆਂ ਜੀਆਂ ਜੰਤਾਂ ਦੀ ਆਪੇ ਰੱਖਿਆ ਕੀਤੀ ਹੈ, ਅਤੇ ਜਮਾਂ ਦੀ ਹਟਤਾਰਿ= ਹੜਤਾਲ ਕਰ ਦਿੱਤੀ। ਅਥਵਾ :-ਹਟ+ਤਾਰਿ=ਤਾੜਕੇ ਜਮਾਂ ਨੂੰ ਹਟ=ਹਟਾ ਦੇਣਾ ਕੀਤਾ ॥ ੧ ॥ (ਪਾਠ 'ਹਟਤਾਰਿ') ਇਕੱਠਾ ਹੈ।

**ਹਰਿ ਕੇ ਚਰਣ ਰਿਦੈ ਉਰਿ ਧਾਰਿ ॥**

ਹਰੀ ਸਰੂਪ ਗੁਰਾਂ ਦੇ ਚਰਨਾਂ ਨੂੰ ਰਿਦੈ=ਹਿਰਦੇ ਦੇ ਉਰਿ=ਵਿਚ ਧਾਰਿਆ ਹੈ।

**ਸਦਾ ਸਦਾ ਪ੍ਰਭੁ ਸਿਮਰੀਐ ਭਾਈ ਦੁਖ ਕਿਲਬਿਖ ਕਾਟਣਹਾਰੁ ॥੧॥ਰਹਾਉ॥**

ਹੇ ਭਾਈ ! ਸਦਾ=ਨਿੱਤ ਸਰੂਪ ਪ੍ਰਭੂ ਨੂੰ ਸਦਾ ਹੀ ਸਿਮਰਨਾ ਕਰੀਏ, ਜੋ ਦੁੱਖਾਂ ਤੇ ਕਿਲਬਿਖ=ਪਾਪਾਂ ਦੇ ਕੱਟਣ ਵਾਲਾ ਹੈ ॥ ੧ ॥ ਰਹਾਉ ॥

**ਤਿਸ ਕੀ ਸਰਣੀ ਊਬਰੈ ਭਾਈ ਜਿਨਿ ਰਚਿਆ ਸਭੁ ਕੋਇ ॥**

ਹੇ ਭਾਈ ! ਜਿਸ ਪ੍ਰਭੂ ਨੇ ਸਭ ਕਿਸੇ ਨੂੰ ਰਚਿਆ=ਬਣਾਇਆ ਹੈ, ਉਸ ਦੀ (ਚਰਨਾਂ ਦੀ) ਸ਼ਰਨ ਪੈ ਕੇ ਹੀ ਅਸੀਂ ਦੁੱਖਾਂ ਤੋਂ ਬਚੇ ਹਾਂ।

**ਕਰਣ ਕਾਰਣ ਸਮਰਥੁ ਸੋ ਭਾਈ ਸਚੈ ਸਚੀ ਸੋਇ ॥**

ਹੇ ਭਾਈ ! ਉਹ ਪ੍ਰਭੂ ਸਭ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ, ਉਸ ਸੱਚੇ ਪ੍ਰਭੂ ਦੀ ਸੱਚੀ ਹੀ ਸੋਇ=ਸੋਭਾ ਹੈ।

**ਨਾਨਕ ਪ੍ਰਭੁ ਧਿਆਈਐ ਭਾਈ ਮਨੁ ਤਨੁ ਸੀਤਲੁ ਹੋਇ ॥੨॥੧੯॥੪੭॥**

ਗੁਰੂ ਜੀ ਕਥਨ ਕਰਦੇ ਹਨ, ਹੇ ਭਾਈ ! ਉਸ ਪ੍ਰਭੂ ਨੂੰ ਧਿਆਉਣਾ ਕਰੀਏ,
ਤਾਂ ਇਸ ਦਾ ਮਨ ਤਨ ਠੰਢਾ ਹੋ ਜਾਂਦਾ ਹੈ ॥ ੨ ॥ ੧੯ ॥ ੪੭ ॥

**ਸੋਰਠਿ ਮਹਲਾ ੫ ॥ ਸੰਤਹੁ ਹਰਿ ਹਰਿ ਨਾਮੁ ਧਿਆਈ ॥**

ਹੇ ਸੰਤੋ ! ਮੈਂ ਹਰਿ ਹਰਿ ਨਾਮ ਨੂੰ ਧਿਆਉਂਦਾ ਹਾਂ।

**ਸੁਖ ਸਾਗਰ ਪ੍ਰਭੁ ਵਿਸਰਉ ਨਾਹੀ**
**ਮਨ ਚਿੰਦਿਅੜਾ ਫਲੁ ਪਾਈ ॥ ੧ ॥ ਰਹਾਉ ॥**

ਓਹ ਸੁਖਾਂ ਦਾ ਸਾਗਰ=ਸਮੁੰਦਰ ਪ੍ਰਭੂ ਮੈਨੂੰ ਭੁੱਲਦਾ ਨਹੀਂ ਹੈ, ਉਸ ਤੋਂ ਮੈਂ ਮਨ ਚਿੰਦਿਅੜਾ= ਮਨ ਇੱਛਤ ਫਲ ਦੀ ਪ੍ਰਾਪਤੀ ਪਾਈ ਹੈ ॥ ੧ ॥ ਰਹਾਉ ॥

**ਸਤਿਗੁਰਿ ਪੂਰੈ ਤਾਪੁ ਗਵਾਇਆ ਅਪਣੀ ਕਿਰਪਾ ਧਾਰੀ ॥**

ਪੂਰਿਆਂ ਸਤਿਗੁਰਾਂ ਨੇ ਆਪਣੀ ਕਿਰਪਾ ਦ੍ਰਿਸ਼ਟੀ ਧਾਰ ਕੇ (ਸ੍ਰੀ ਗੁਰੂ) ਹਰਿਗੋਬਿੰਦ ਜੀ ਦਾ ਤਾਪ ਦੂਰ ਕਰ ਦਿੱਤਾ ਹੈ।

**ਪਾਰਬ੍ਰਹਮ ਪ੍ਰਭ ਭਏ ਦਇਆਲਾ ਦੁਖੁ ਮਿਟਿਆ ਸਭ ਪਰਵਾਰੀ ॥ ੧ ॥**

ਪ੍ਰਭੂ ਪਾਰਬ੍ਰਹਮ ਦਿਆਲੂ ਹੋਏ ਹਨ, ਇਸ ਕਰਕੇ ਸਾਰੇ ਪ੍ਰਵਾਰ ਦਾ ਦੁੱਖ ਮਿਟ ਗਿਆ ਹੈ ॥ ੧ ॥

**ਸਰਬ ਨਿਧਾਨ ਮੰਗਲ ਰਸ ਰੂਪਾ ਹਰਿ ਕਾ ਨਾਮੁ ਅਧਾਰੋ ॥**

ਜੋ ਸਾਰਿਆਂ ਸੁੱਖਾਂ ਦਾ ਨਿਧਾਨ=ਖਜ਼ਾਨਾ, ਮੰਗਲ ਤੇ ਰਸ ਰੂਪ ਹੈ, ਉਸ ਹਰੀ ਦੇ ਨਾਮ ਦਾ ਅਧਾਰੋ= ਆਸਰਾ ਲਿਆ ਹੈ। ਅਥਵਾ :–ਸਾਰਿਆਂ ਗੁਣਾਂ ਦਾ ਖਜ਼ਾਨਾ, ਜੋ ਮੰਗਲ ਸਰੂਪ ਪ੍ਰਭੂ ਹੈ, ਉਸ ਵਿਚ ਰਸ=ਪ੍ਰੇਮ ਕਰਕੇ ਹਰੀ ਨਾਮ ਦਾ ਆਸਰਾ ਲਿਆ ਹੈ, ਤੁਸੀਂ ਲੈਣਾ ਕਰੋ।

**ਨਾਨਕ ਪਤਿ ਰਾਖੀ ਪਰਮੇਸਰਿ ਉਧਰਿਆ ਸਭੁ ਸੰਸਾਰੋ ॥੨॥੨੦॥੪੮॥**

ਗੁਰੂ ਜੀ ਕਥਨ ਕਰਦੇ ਹਨ, ਉਸ ਪਰਮੇਸ਼ਰ ਨੇ ਅਜੇਹੀ ਪਤ-ਆਬਰੋ ਰੱਖੀ ਹੈ, ਜੋ ਸਾਰੇ ਸੰਸਾਰ ਤੋਂ ਉਧਰ ਗਏ ਹਾਂ। ਅਥਵਾ :–ਉਸ ਪਰਮੇਸ਼ਰ ਨੇ ਇੱਜ਼ਤ ਰੱਖੀ ਹੈ, ਜਿਸ ਦੀ ਕਿਰਪਾ ਨਾਲ ਸਾਰਾ ਸੰਸਾਰ ਤਰਿਆ ਹੈ ॥ ੨ ॥ ੨੦ ॥ ੪੮ ॥

**ਸੋਰਠਿ ਮਹਲਾ ੫ ॥ ਮੇਰਾ ਸਤਿਗੁਰੁ ਰਖਵਾਲਾ ਹੋਆ ॥**

ਸਤਿਗੁਰੂ ਹੀ ਮੇਰਾ ਰਖਵਾਲਾ=ਰੱਖਿਆ ਕਰਨ ਵਾਲਾ ਹੋਇਆ ਹੈ।

**ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ ॥੧॥ਰਹਾਉ॥**

ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਧਾਰਕੇ ਹੱਥ ਦੇ ਕੇ ਰੱਖਿਆ ਹੈ, ਹੁਣ ਹਰਿਗੋਬਿੰਦ ਨਵਾ ਨਿਰੋਆ=ਨਵੀਨ ਅਰੋਗ ਹੋ ਗਿਆ ਹੈ, ਭਾਵ ਬਿਲਕੁਲ ਤੰਦਰੁਸਤ ਹੋ ਗਿਆ ਹੈ ॥ ੧ ॥ ਰਹਾਉ ॥

**ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਕੀ ਲਾਜ ਰਖਾਈ ॥**

ਜਿਸ ਵੇਲੇ ਪ੍ਰਭੂ ਨੇ ਆਪ ਮਿਟਾਇਆ ਤਾਂ ਤਾਪ ਦੂਰ ਹੀ ਚਲਾ ਗਿਆ, ਮੈਂ ਜਨ ਦੀ ਲੱਜਾ (ਇੱਜ਼ਤ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਪ ਹੀ ਰਖਾਈ=ਰੱਖ ਲਈ ਹੈ।

[ ਪੰਨਾ ੬੨੧ ]

**ਸਾਧ ਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ ਬਲਿ ਜਾਂਈ ॥ ੧ ॥**

ਏਹ ਸਾਰੇ ਫਲ ਸਤਸੰਗਤ ਤੋਂ ਪਾਏ ਹਨ, ਇਸ ਕਰਕੇ ਸਤਿਗੁਰਾਂ ਤੋਂ ਬਲਿਹਾਰ ਜਾਂਦੇ ਹਾਂ। ਕਿਉਂਕਿ ਸਤਿਗੁਰੂ ਹੀ ਸਤਸੰਗਤ ਦਾ ਸਰੂਪ ਹਨ ॥ ੧ ॥

**ਹਲਤੁ ਪਲਤੁ ਪ੍ਰਭ ਦੋਵੈ ਸਵਾਰੇ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥**

ਪ੍ਰਭੂ ਨੇ ਮੇਰੇ ਹਲਤੁ=ਲੋਕ ਪਲਤੁ=ਪ੍ਰਲੋਕ, ਦੋਵੇਂ ਸਵਾਰ ਦਿੱਤੇ ਹਨ ਅਸਾਡਾ ਗੁਣ ਔਗੁਣ ਕੋਈ ਨਹੀਂ ਵਿਚਾਰਨਾ ਕੀਤਾ।

**ਅਟਲ ਬਚਨੁ ਨਾਨਕ ਗੁਰ ਤੇਰਾ**
**ਸਫਲ ਕਰੁ ਮਸਤਕਿ ਧਾਰਿਆ ॥ ੨ ॥ ੨੧ ॥ ੪੯ ॥**

ਹੇ ਗੁਰੂ ਨਾਨਕ ! ਆਪ ਜੀ ਦਾ ਬਚਨ ਅਟੱਲ ਹੈ, ਆਪਣਾ ਸਫਲ ਕਰੁ=ਹੱਥ ਮੇਰੇ ਮੱਥੇ ਉੱਪਰ ਆਪ ਜੀ ਨੇ ਰੱਖਿਆ ਹੈ। ਅਥਵਾ :-ਹੇ ਗੁਰੂ ਨਾਨਕ ! ਆਪ ਜੀ ਦਾ ਬਚਨ ਅਟੱਲ ਹੈ, ਉਸ ਨੂੰ ਸਫਲ ਜਾਣ ਕਰਕੇ ਹੀ ਮੈਂ ਆਪਣੇ ਮਸਤਕਿ=ਸਿਰ ਉੱਪਰ ਧਰਿਆ ਹੈ।

ਅਰਥਾਤ ਆਪ ਜੀ ਦੇ ਹੁਕਮ ਨੂੰ ਮਿੱਠਾ ਕਰਕੇ ਮੰਨਿਆ ਹੈ ॥ ੨ ॥ ੨੧ ॥ ੪੯ ॥

**ਸੋਰਠਿ ਮਹਲਾ ੫ ॥ ਜੀਅ ਜੰਤ੍ਰ ਸਭਿ ਤਿਸ ਕੇ ਕੀਏ ਸੋਈ ਸੰਤ ਸਹਾਈ ॥**

ਸੂਖਮ ਸਥੂਲ ਜੀਵ ਸਾਰੇ ਉਸ ਦੇ ਪੈਦਾ ਕੀਤੇ ਹੋਏ ਹਨ, ਓਹੀ ਪਰਮਾਤਮ ਦੇਵ ਸੰਤਾਂ ਦੀ ਸਹਾਇਤਾ ਕਰਨ ਵਾਲਾ ਹੈ।

**ਅਪੁਨੇ ਸੇਵਕ ਕੀ ਆਪੇ ਰਾਖੈ ਪੂਰਨ ਭਈ ਬਡਾਈ ॥ ੧ ॥**

ਉਹ ਆਪਣਿਆਂ ਸੇਵਕਾਂ ਦੀ ਆਪ ਹੀ ਪੈਜ ਰੱਖਦਾ ਹੈ, ਇਸੀ ਕਰਕੇ ਅਸਾਡੀ ਵੀ ਸਾਰੇ ਸੰਸਾਰ ਵਿਚ ਪੂਰਨ ਵਡਿਆਈ ਹੋਈ ਹੈ ॥ ੧ ॥

**ਪਾਰਬ੍ਰਹਮੁ ਪੂਰਾ ਮੇਰੈ ਨਾਲਿ ॥**

ਪੂਰਾ ਪਾਰਬ੍ਰਹਮ ਮੇਰੇ ਨਾਲ ਵਸ ਰਿਹਾ ਹੈ।

**ਗੁਰਿ ਪੂਰੈ ਪੂਰੀ ਸਭ ਰਾਖੀ ਹੋਏ ਸਰਬ ਦਇਆਲ ॥ ੧ ॥ ਰਹਾਉ ॥**

ਪੂਰਿਆਂ ਗੁਰਾਂ ਨੇ ਮੇਰੀ ਸਭ ਤਰ੍ਹਾਂ ਨਾਲ ਪੂਰੀ ਪੈਜ ਰੱਖਣਾ ਕੀਤੀ ਹੈ, ਅਤੇ ਸਾਰੇ ਪਰਵਾਰ ਉੱਤੇ ਦਿਆਲੂ ਹੋਏ ਹਨ। ਅਥਵਾ :-ਮੇਰੇ ਉੱਤੇ ਸਾਰੇ ਜੀਵ ਦਿਆਲੂ ਹੋਏ ਹਨ ॥ ੧ ॥ ਰਹਾਉ ॥

**ਅਨਦਿਨੁ ਨਾਨਕੁ ਨਾਮੁ ਧਿਆਏ ਜੀਅ ਪ੍ਰਾਨ ਕਾ ਦਾਤਾ ॥**

ਗੁਰੂ ਜੀ ਕਥਨ ਕਰਦੇ ਹਨ, ਨਾਨਕੁ=ਮੈਂ (ਨਾਨਕ) ਰਾਤ-ਦਿਨ ਉਸੇ ਦੇ ਨਾਮ ਨੂੰ ਧਿਆਉਂਦਾ ਹਾਂ, ਜੋ ਪ੍ਰਭੂ ਜੀਅ ਅਤੇ ਪ੍ਰਾਣਾਂ ਦਾ ਦਾਤਾ ਹੈ।

**ਅਪੁਨੇ ਦਾਸ ਕਉ ਕੰਠਿ ਲਾਇ ਰਾਖੈ ਜਿਉ ਬਾਰਿਕ ਪਿਤ ਮਾਤਾ॥੨॥੨੨॥੫੦॥**

ਉਹ ਪ੍ਰਭੂ ਆਪਣੇ ਦਾਸ ਨੂੰ ਇਸ ਤਰ੍ਹਾਂ ਗਲ ਨਾਲ ਲਗਾਕੇ ਰੱਖਦਾ ਹੈ, ਜਿਵੇਂ ਬੱਚੇ ਨੂੰ ਮਾਂ ਪਿਉ ਗਲ ਨਾਲ ਲਾਈ ਰੱਖਦੇ ਹਨ ॥ ੨ ॥ ੨੨ ॥ ੫੦ ॥

## ਸੋਰਠਿ ਮਹਲਾ ੫ ਘਰੁ ੩ ਚਉਪਦੇ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :**—ਜਿਸ ਵੇਲੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ੧੬੩੮ ਬਿਕ੍ਰਮੀ ਭਾਦਰੋਂ ਸੁਦੀ ਦੂਜ ਨੂੰ ਗੁਰਤਾ-ਗੱਦੀ ਉੱਪਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਿਠਾ ਕੇ ਆਪ ਦੂਜੇ ਦਿਨ ਭਾਦਰੋਂ ਸੁਦੀ ਤੀਜ ਨੂੰ ਜੋਤੀ ਜੋਤ ਸਮਾ ਗਏ। ਤਾਂ ਪਿੱਛੋਂ ਪ੍ਰਿਥੀ ਚੰਦ ਬਹੁਤਿਆਂ ਪਾਸ ਪੁਕਾਰ ਕਰਨ ਵਾਸਤੇ ਗਿਆ, ਕਿ ਵੱਡਾ ਪੁੱਤਰ ਮੈਂ ਹਾਂ, ਗੱਦੀ ਉੱਪਰ ਬੈਠਣ ਦਾ ਹੱਕ ਮੇਰਾ ਹੈ ਤੇ ਛੋਟਾ ਭਰਾ ਬੈਠ ਗਿਆ ਹੈ। ਇਹ ਮੇਰਾ ਨਿਆਂ ਹੋਣਾ ਚਾਹੀਦਾ ਹੈ।

**ਮਿਲਿ ਪੰਚਹੁ ਨਹੀ ਸਹਸਾ ਚੁਕਾਇਆ ॥ ਸਿਕਦਾਰਹੁ ਨਹ ਪਤੀਆਇਆ ॥**

ਪਹਿਲੇ ਪੰਚਹੁ=ਚੌਧਰੀਆਂ ਨੂੰ ਜਾਕੇ ਮਿਲਿਆ ਤੇ ਆਪਣੀ ਸਾਰੀ ਗੱਲ ਸੁਣਾਈ, ਪਰ ਉਨ੍ਹਾਂ ਨੇ ਪ੍ਰਿਥੀ ਚੰਦ ਦਾ ਸੰਸਾ ਦੂਰ ਨਾ ਕੀਤਾ।

ਫੇਰ ਸਿਕਦਾਰਹੁ=ਥਾਣੇਦਾਰ ਨੂੰ ਜਾ ਕੇ ਕਿਹਾ, ਪਰ ਉਸਨੇ ਭੀ ਗੱਦੀ ਦਿਵਾਉਣ ਦਾ ਭਰੋਸਾ ਨਾ ਦਿੱਤਾ।

ਅਥਵਾ :—ਥਾਣੇਦਾਰ ਦੀਆਂ ਗੱਲਾਂ ਸੁਣਕੇ ਪ੍ਰਿਥੀ ਚੰਦ ਦਾ ਉਸ ਉਤੇ ਭਰੋਸਾ ਨਾ ਬੱਝਾ।

**ਉਮਰਾਵਹੁ ਆਗੈ ਝੇਰਾ ॥ ਮਿਲਿ ਰਾਜਨ ਰਾਮ ਨਿਬੇਰਾ ॥ ੧ ॥**

ਫੇਰ ਦਿੱਲੀ ਜਾ ਕੇ ਉਮਰਾਵ=ਅਹਲਕਾਰ (ਵਜ਼ੀਰ) ਜੋ 'ਸੁਲਹੀ' 'ਸੁਲੱਬੀ' ਸਨ, ਉਨ੍ਹਾਂ ਅੱਗੇ ਆਪਣਾ ਝਗੜਾ ਰੱਖਿਆ। ਉਨ੍ਹਾਂ ਨੇ ਬਾਦਸ਼ਾਹ ਨੂੰ ਜਾ ਕੇ ਦੱਸਿਆ, ਕਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਇਹ ਵੱਡਾ ਪੁੱਤਰ ਆ ਕੇ ਪੁਕਾਰ ਕਰਦਾ ਹੈ, ਕਿ ਮੇਰੇ ਪਿਤਾ ਜੋਤੀ ਜੋਤ ਸਮਾ ਗਏ ਹਨ ਤੇ ਗੱਦੀ ਉੱਤੇ ਬੈਠਣ ਦਾ ਹੱਕ ਮੇਰਾ ਹੈ ਤੇ ਛੋਟਾ ਭਰਾ [illegible] ਗਿਆ ਹੈ ਮੇਰਾ ਨਿਆਂ ਹੋਣਾ ਚਾਹੀਦਾ ਹੈ। ਉਸ ਵੇਲੇ ਜਹਾਂਗੀਰ* ਬਾਦਸ਼ਾਹ ਨੇ ਆਪਣੇ ਪਾਸ ਪ੍ਰਿਥੀ ਚੰਦ ਨੂੰ ਬੁਲਾ ਕੇ ਪੁੱਛਿਆ, ਕਿ "ਤੇਰਾ ਛੋਟਾ ਭਰਾ ਆਪਣੇ ਆਪ ਜ਼ਬਰ-ਦਸਤੀ ਗੱਦੀ ਤੇ ਬੈਠਾ ਹੈ, ਯਾਂ ਕਿ ਪਿਤਾ ਜੀ ਆਪ ਬਿਠਾ ਗਏ ਹਨ ?" ਉਸ ਵੇਲੇ ਪ੍ਰਿਥੀ ਚੰਦ ਨੇ ਹੌਲੇ ਜਿਹਾ ਕਿਹਾ, "ਕਿ ਪਿਤਾ ਜੀ ਆਪ ਬਿਠਾ ਗਏ ਹਨ"। ਇਹ ਗੱਲ ਸੁਣਕੇ ਬਾਦਸ਼ਾਹ ਨੇ ਕਿਹਾ, "ਜੇਕਰ ਪਿਤਾ ਜੀ ਆਪ ਬਿਠਾ ਗਏ ਹਨ, ਤਾਂ ਫਿਰ ਤੇਰਾ ਹੱਕ ਨਹੀਂ ਬਣਦਾ, ਫਿਰ ਤਾਂ ਓਸੇ ਦਾ ਹੱਕ ਹੈ, ਤੂੰ ਝਗੜਾ ਨਾ ਕਰ"। ਰਾਜਿਆਂ ਦਾਂ ਰਾਜਾ ਜੋ ਰਾਮ ਪਰਮਾਤਮਾ ਹੈ, ਉਸ ਨੇ ਬਾਦਸ਼ਾਹ

---

*ਕਈ ਲਿਖਾਰੀਆਂ ਨੇ ਅਕਬਰ ਬਾਦਸ਼ਾਹ ਪਾਸ ਪ੍ਰਿਥੀ ਚੰਦ ਦੀ ਪੁਕਾਰ ਕਰਨੀ ਲਿਖੀ ਹੈ। ਪਰ ਗੁਰ ਪ੍ਰਤਾਪ ਸੂਰਜ ਦੇ ਕਰਤਾ ਮਹਾਂ ਕਵੀ ਸੰਤੋਖ ਸਿੰਘ ਜੀ ਨੇ ਜਹਾਂਗੀਰ ਬਾਦਸ਼ਾਹ ਪਾਸ ਪ੍ਰਿਥੀ ਚੰਦ ਦੀ ਪੁਕਾਰ ਕਰਨੀ ਲਿਖੀ ਹੈ।

ਦੀ ਰਸਨਾ ਨਾਲ ਮਿਲਕੇ ਇਸ ਤਰ੍ਹਾਂ ਦਾ ਨਿਬੇਰਾ=ਫੈਸਲਾ ਕਰ ਦਿੱਤਾ।

ਦੂਜਾ ਅਰਥ ਜਗਿਆਸੂ ਵੱਲੋਂ ਹੈ, ਜਗਿਆਸੂ ਆਖਦਾ ਹੈ-

ਮਿਲਿ ਪੰਚਹੁ ਨਹੀ ਸਹਸਾ ਚੁਕਾਇਆ ॥ :-ਪੰਡਿਤਾਂ ਨਾਲ ਮੈਂ ਮਿਲਿਆ ਹਾਂ ਤਾਂ ਉਨ੍ਹਾਂ ਨੇ ਜੀਵ ਈਸ਼੍ਵਰ ਦੀ ਏਕਤਾ ਦਾ ਸਹਸਾ=ਸੰਸਾ ਦੂਰ ਨਾ ਕੀਤਾ ਸਗੋਂ ਕਰਮ ਕਾਂਡ ਵਿਚ ਜੋੜ ਦਿੱਤਾ।

ਸਿਕਦਾਰਹੁ ਨਹ ਪਤੀਆਇਆ ॥ :-ਸਿਕਦਾਰਹੁ=ਜੋਤਸ਼ੀਆਂ ਉੱਪਰ ਭੀ ਮੇਰਾ ਮਨ ਭਰੋਸੇ ਵਾਲਾ ਨਾ ਹੋਇਆ, ਕਿ ਇਹ ਮੈਨੂੰ ਤਾਰ ਦੇਣਗੇ। ਅਥਵਾ:-ਜੋਤਸ਼ੀਆਂ ਦਾ ਆਪਣਾ ਮਨ ਭੀ ਜੀਵ ਈਸ਼੍ਵਰ ਦੀ ਏਕਤਾ ਉੱਪਰ ਭਰੋਸੇ ਵਾਲਾ ਨਹੀਂ ਹੋਇਆ।

ਉਮਰਾਵਹੁ ਆਗੈ ਝੇਰਾ ॥ :-ਉਮਰਾਵ ਜੋ ਦੇਵਤੇ ਹਨ ਉਹਨਾਂ ਅੱਗੇ ਆਪਣਾ ਝਗੜਾ ਰੱਖਿਆ ਅਰਥਾਤ ਉਹਨਾਂ ਦੀ ਉਪਾਸ਼ਨਾ ਭੀ ਕੀਤੀ ਪਰ ਉਹਨਾਂ ਨੇ ਭੀ ਨਿਰਸੰਦੇਹ ਨਹੀਂ ਕੀਤਾ।

ਤੀਜੇ ਅਰਥ ਵਿਚ ਥੋੜ੍ਹੀ ਜੇਹੀ ਬਦਲ ਹੈ।

ਮਿਲਿ ਪੰਚਹੁ ਨਹੀ ਸਹਸਾ ਚੁਕਾਇਆ ॥ :-ਪੰਚਹੁ=ਪੰਡਿਤਾਂ ਨਾਲ ਮਿਲਿਆ ਤਾਂ ਉਹਨਾਂ ਨੇ ਭੀ ਮੇਰਾ ਸੰਸਾ ਦੂਰ ਨਾ ਕੀਤਾ।

ਸਿਕਦਾਰਹੁ ਨਹ ਪਤੀਆਇਆ ॥ :-ਸਿਕਦਾਰਹੁ=ਦੇਵਤਿਆਂ ਦੀ ਉਪਾਸ਼ਨਾ ਕੀਤੀ, ਪਰ ਉਹਨਾਂ ਉੱਤੇ ਭੀ ਮਨ ਭਰੋਸੇ ਵਾਲਾ ਨਾ ਹੋਇਆ।

ਉਮਰਾਵਹੁ ਆਗੈ ਝੇਰਾ ॥ :-ਜਿਨ੍ਹਾਂ ਸੰਤਾਂ ਦਾ ਮਨ ਪਰਮੇਸ਼ਰ ਵੱਲ ਉਮਗਿਆ ਹੋਇਆ ਹੈ, ਉਹ ਸੰਤ ਹੀ ਪਰਮੇਸ਼ਰ ਦੇ ਉਮਰਾਵ ਹਨ, ਜਦ ਉਹਨਾਂ ਅੱਗੇ ਆਪਣਾ ਝੇਰਾ=ਝਗੜਾ ਰੱਖਿਆ ਕਿ ਜੀਵ ਪਰਮੇਸ਼ਰ ਤੋਂ ਭਿੰਨ (ਵੱਖਰਾ) ਹੈ, ਯਾਂ ਅਭਿੰਨ ਹੈ ?

ਮਿਲਿ ਰਾਜਨ ਰਾਮ ਨਿਬੇਰਾ ॥੧॥ :-ਤਾਂ ਉਹਨਾਂ ਨੇ ਜੀਵ ਈਸ਼੍ਵਰ ਦੀ ਏਕਤਾ ਰੂਪ ਮਹਾਂਵਾਕ ਦਾ ਉਪਦੇਸ਼ ਦੇਕੇ ਅਤੇ ਰਾਜਨ ਰਾਮ ਪਰਮਾਤਮਾ ਨਾਲ ਮਿਲਾਕੇ ਜਨਮ ਮਰਨ ਦਾ ਨਿਬੇੜਾ ਕਰ ਦਿੱਤਾ ॥੧॥

**ਅਬ ਢੂਢਨ ਕਤਹੁ ਨ ਜਾਈ ॥ ਗੋਬਿਦ ਭੇਟੇ ਗੁਰ ਗੋਸਾਈ ॥ ਰਹਾਉ ॥**

ਹੁਣ ਮੇਰਾ ਮਨ ਢੂਢਨ=ਲੱਭਣ ਵਾਸਤੇ ਕਿਸੇ ਤਰਫ ਨਹੀਂ ਜਾਂਦਾ। ਕਿਉਂਕਿ-
ਗੁਰਾਂ ਦੁਆਰੇ ਗੋਬਿਦ ਗੋਸਾਈ=ਪਰਮੇਸ਼ਰ ਘਰ ਵਿਚ ਹੀ ਆ ਮਿਲਿਆ ਹੈ ॥ ਰਹਾਉ ॥

**ਆਇਆ ਪ੍ਰਭ ਦਰਬਾਰਾ ॥ ਤਾ ਸਗਲੀ ਮਿਟੀ ਪੂਕਾਰਾ ॥**

ਜਦ ਤੋਂ ਪ੍ਰਭੂ ਦੇ ਸਤਸੰਗ ਦਰਬਾਰ ਵਿਚ ਆਇਆ ਹਾਂ। ਤਦ ਤੋਂ ਸਾਰੀ ਪੁਕਾਰ ਮਿਟ ਗਈ।

**ਲਬਧਿ ਆਪਣੀ ਪਾਈ ॥ ਤਾ ਕਤ ਆਵੈ ਕਤ ਜਾਈ ॥ ੨ ॥**

ਜਿਸ ਵਸਤੂ ਨੂੰ ਲਬਧਿ=ਲੱਭਦੇ ਸੀ ਜਦ ਉਹ ਆਪਣੀ ਸਰੂਪ-ਵਸਤੂ ਪਾਈ, ਤਾਂ ਫਿਰ ਔਣਾ ਕਿੱਥੇ ਤੇ ਜਾਣਾ ਕਿੱਥੇ ਹੈ, ਭਾਵ ਫਿਰ ਕਿਧਰੇ ਔਂਦਾ ਜਾਂਦਾ ਨਹੀਂ ਹੈ ॥ ੨ ॥

**ਤਹ ਸਾਚ ਨਿਆਇ ਨਿਬੇਰਾ ॥ ਊਹਾ ਸਮ ਠਾਕੁਰੁ ਸਮ ਚੇਰਾ ॥**

ਤਿਸ ਸਤਸੰਗ ਦਰਬਾਰ ਵਿਚ ਸੱਚੇ ਨਿਆਂ ਦਾ ਫੈਸਲਾ ਹੈ। ਓਥੇ ਸਤਸੰਗ ਵਿਚ ਸਮਾਨ ਹੀ ਮਾਲਕ

ਹੈ ਤੇ ਸਮਾਨ ਹੀ ਚੇਰਾ=ਦਾਸ ਹੈ। ਅਰਥਾਤ ਓਥੇ ਊਚੇ ਨੀਵੇਂ ਦਾ ਕੋਈ ਭਿੰਨ ਭੇਦ ਨਹੀਂ ਹੈ।

**ਅੰਤਰਜਾਮੀ ਜਾਨੈ ॥ ਬਿਨੁ ਬੋਲਤ ਆਪਿ ਪਛਾਨੈ ॥ ੩ ॥**

ਅੰਦਰ ਦੀ ਜਾਨਣ ਵਾਲੇ ਗੁਰੂ ਸਭ ਕੁਝ ਜਾਣ ਲੈਂਦੇ ਹਨ। ਬਿਨੁ ਬੋਲਤ=ਦੱਸੇ ਤੋਂ ਬਿਨਾਂ ਹੀ ਆਪ ਸਾਰੀ ਗੱਲ ਪਹਿਚਾਨ ਲੈਂਦੇ ਹਨ ॥ ੩ ॥

**ਸਰਬ ਥਾਨ ਕੋ ਰਾਜਾ ॥ ਤਹ ਅਨਹਦ ਸਬਦ ਅਗਾਜਾ ॥**

ਉਹ ਪ੍ਰਭੂ ਸਾਰਿਆਂ ਅਸਥਾਨਾਂ ਦਾ ਰਾਜਾ ਹੈ। ਤਿਸ ਸਤਸੰਗ ਵਿਚ ਉਹ ਸਬਦ=ਬ੍ਰਹਮ ਅਨਹਦ=ਇੱਕ ਰਸ ਅਗਾਜਾ=ਪ੍ਰਗਟ ਹੋ ਰਿਹਾ ਹੈ।

**ਤਿਸੁ ਪਹਿ ਕਿਆ ਚਤੁਰਾਈ ॥ ਮਿਲੁ ਨਾਨਕ ਆਪੁ ਗਵਾਈ ॥੪॥੧॥੫੧॥**

ਤਿਸ ਪ੍ਰਭੂ ਪਹਿ=ਪਾਸ ਕਿਸੇ ਦੀ ਕੀ ਚਤੁਰਾਈ ਚਲ ਸਕਦੀ ਹੈ। ਗੁਰੂ ਜੀ ਕਥਨ ਕਰਦੇ ਹਨ, ਆਪੁ=ਹੰਕਾਰ ਗਵਾਕੇ ਉਸ ਨੂੰ ਮਿਲੇ।

ਅਥਵਾ:-ਤਿਸ ਸਤਸੰਗ ਵਿਚ ਸੰਤਾਂ ਪਾਸ ਕੀ ਚਤਰਾਈ ਚਲ ਸਕਦੀ ਹੈ।

ਗੁਰੂ ਜੀ ਕਥਨ ਕਰਦੇ ਹਨ, ਹੇ ਪੁਰਸ਼ਾ ! ਆਪੁ=ਹੰਕਾਰ ਗਵਾ ਕੇ ਸੰਤਾਂ ਨੂੰ ਮਿਲਣਾ ਕਰ ॥ ੪ ॥ ੧ ॥ ੫੧ ॥

**ਸੋਰਠਿ ਮਹਲਾ ੫ ॥**

**ਹਿਰਦੈ ਨਾਮੁ ਵਸਾਇਹੁ ॥ ਘਰਿ ਬੈਠੇ ਗੁਰੂ ਧਿਆਇਹੁ ॥**

ਹੇ ਭਾਈ ! ਆਪਨੇ ਹਿਰਦੇ ਵਿਚ ਨਾਮ ਨੂੰ ਵਸਾਇਹੁ=ਵਸਾਉਣਾ ਕਰੋ।

ਅਤੇ ਘਰ ਵਿਚ ਬੈਠਿਆਂ ਹੀ ਆਪਣੇ ਗੁਰਾਂ ਨੂੰ ਧਿਆਉਣਾ ਕਰੋ।

**ਗੁਰਿ ਪੂਰੇ ਸਚੁ ਕਹਿਆ ॥ ਸੋ ਸੁਖੁ ਸਾਚਾ ਲਹਿਆ ॥ ੧ ॥**

ਪੂਰਿਆਂ ਗੁਰਾਂ ਦਾ ਕਿਹਾ ਹੋਇਆ ਬਚਨ ਜਿਸ ਨੇ ਸੱਚ ਸਮਝਿਆ ਹੈ।

ਉਸ ਨੇ ਸੱਚਾ ਸੁਖ ਲੈਣਾ ਕੀਤਾ ਹੈ। ਭਾਵ=ਆਤਮਕ ਸੁਖ ਪ੍ਰਾਪਤ ਕੀਤਾ ਹੈ ॥ ੧ ॥

**ਅਪੁਨਾ ਹੋਇਓ ਗੁਰੁ ਮਿਹਰਵਾਨਾ ॥**

ਜਿਸ ਵੇਲੇ ਆਪਣੇ ਗੁਰੂ ਮੇਹਰਵਾਨ ਹੋਏ ॥

**ਅਨਦ ਸੂਖ ਕਲਿਆਣ ਮੰਗਲ ਸਿਉ**

**ਘਰਿ ਆਏ ਕਰਿ ਇਸਨਾਨਾ ॥ ਰਹਾਉ ॥**

ਤਾਂ ਅਨੰਦ ਰੂਪ ਜੋ ਪਰਮਾਤਮਾ ਮੰਗਲਾਂ ਦੇ ਕਰਨ ਵਾਲਾ ਹੈ, ਉਸ ਦਾ ਜੋ ਨਾਮ ਜੀਵ ਦੀ ਕਲਿਆਨ ਕਰਨ ਵਾਲਾ ਹੈ; ਸਤਸੰਗ ਘਰ ਵਿਚ ਆ ਕੇ ਜਦ ਨਾਮ-ਜਲ ਵਿਚ ਇਸ਼ਨਾਨ ਕੀਤਾ, ਤਾਂ ਸੂਖ ਸਿਉ=ਸੁਖਾਂ ਦੇ ਸਹਿਤ ਹੋ ਗਏ। ਰਹਾਉ ॥

**ਸਾਚੀ ਗੁਰ ਵਡਿਆਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥**

ਗੁਰਾਂ ਦੀ ਵਡਿਆਈ ਸੱਚੀ ਹੈ। ਉਹਨਾਂ ਦੀ ਕੀਮਤ ਕਹੀ ਨਹੀਂ ਜਾਂਦੀ।

**ਸਿਰਿ ਸਾਹਾ ਪਾਤਿਸਾਹਾ ॥ ਗੁਰ ਭੇਟਤ ਮਨਿ ਓਮਾਹਾ ॥ ੨ ॥**

ਗੁਰੂ ਸਾਹਿਬ ਜੀ ਸ਼ਾਹਾਂ ਤੋਂ ਅਤੇ ਬਾਦਸ਼ਾਹਾਂ ਤੋਂ ਸਿਰਿ=ਸ਼ਰੋਮਣੀ ਹਨ।
ਗੁਰਾਂ ਨਾਲ ਮਿਲਣ ਕਰਕੇ ਮਨ ਵਿਚ ਬੜਾ ਭਾਰੀ ਓਮਾਹਾ=ਉਤਸ਼ਾਹ ਹੁੰਦਾ ਹੈ ॥੨॥

**ਸਗਲ ਪਰਾਛਤ ਲਾਥੇ ॥ ਮਿਲਿ ਸਾਧ ਸੰਗਤਿ ਕੈ ਸਾਥੇ ॥**

ਸਤ ਸੰਗਤ ਦੇ ਨਾਲ ਮਿਲਣ ਕਰਕੇ, ਸਾਰੇ ਪਰਾਛਤ=ਪਾਪ ਲਹਿ ਗਏ ਹਨ।

**ਗੁਣ ਨਿਧਾਨ ਹਰਿ ਨਾਮਾ ॥ ਜਪਿ ਪੂਰਨ ਹੋਏ ਕਾਮਾ ॥ ੩ ॥**

ਸ਼ੁਭ-ਗੁਣਾਂ ਦਾ ਨਿਧਾਨ=ਖਜ਼ਾਨਾ ਜੋ ਹਰੀ ਦਾ ਨਾਮ ਹੈ।
ਉਸ ਨੂੰ ਜਪਦਿਆਂ ਜਪਦਿਆਂ ਸਾਰੇ ਕੰਮ ਪੂਰੇ ਹੋਏ ਹਨ ॥ ੩ ॥

**ਗੁਰਿ ਕੀਨੋ ਮੁਕਤਿ ਦੁਆਰਾ ॥ ਸਭ ਸ੍ਰਿਸਟਿ ਕਰੈ ਜੈਕਾਰਾ ॥**

ਗੁਰਾਂ ਤੋਂ ਮੁਕਤੀ ਦਾ ਦਰਵਾਜ਼ਾ ਗਿਆਨ ਪ੍ਰਾਪਤ ਕੀਤਾ ਹੈ।
ਇਸ ਲਈ ਸਾਰੀ ਸ੍ਰਿਸ਼ਟੀ ਜੈ ਜੈ ਕਾਰ ਕਰਦੀ ਹੈ।

**ਨਾਨਕ ਪ੍ਰਭੁ ਮੇਰੈ ਸਾਥੇ ॥ ਜਨਮ ਮਰਣ ਭੈ ਲਾਥੇ ॥੪॥੨॥੫੨॥**

ਗੁਰੂ ਜੀ ਕਥਨ ਕਰਦੇ ਹਨ, ਉਹ ਪ੍ਰਭੂ ਮੇਰੇ ਨਾਲ ਵਸ ਰਿਹਾ ਹੈ।
ਏਸੇ ਕਰਕੇ ਜਨਮ ਮਰਨ ਦੇ ਭੈ=ਡਰ ਲਹਿ ਗਏ ਹਨ ॥੪॥੨॥੫੨॥

**ਸੋਰਠਿ ਮਹਲਾ ੫ ॥**

**ਗੁਰਿ ਪੂਰੈ ਕਿਰਪਾ ਧਾਰੀ ॥ ਪ੍ਰਭਿ ਪੂਰੀ ਲੋਚ ਹਮਾਰੀ ॥**

ਮੇਰੇ ਚੰਗਿਆਂ ਕਰਮਾਂ ਨੂੰ ਵੇਖ ਕੇ ਪੂਰਿਆਂ ਗੁਰਾਂ ਨੇ ਮੇਰੇ ਉੱਤੇ ਕਿਰਪਾ ਦ੍ਰਿਸ਼ਟੀ ਧਾਰੀ=ਕੀਤੀ ਹੈ।
ਅਤੇ ਪ੍ਰਭੂ ਨੇ ਮੇਰੇ ਦਿਲ ਦੀ ਸਭ ਲੋਚ=ਇੱਛਾ ਪੂਰੀ ਕਰ ਦਿੱਤੀ ਹੈ।

**ਕਰਿ ਇਸਨਾਨੁ ਗ੍ਰਿਹਿ ਆਏ ॥ ਅਨਦ ਮੰਗਲ ਸੁਖ ਪਾਏ ॥ ੧ ॥**

ਨਾਮ ਜਲ ਵਿਚ ਇਸ਼ਨਾਨ ਕਰਕੇ ਸਰੂਪ ਘਰ ਵਿਚ ਆਏ ਹਾਂ।
ਅਨੰਦ ਰੂਪ ਜੋ ਪ੍ਰਭੂ ਹੈ ਮੰਗਲਾਂ ਦੇ ਕਰਨ ਵਾਲਾ ਉਸ ਦੇ ਸੁਖ ਪਾਏ ਹਨ ॥ ੧ ॥

**[ਪੰਨਾ ੬੨੨] ਸੰਤਹੁ ਰਾਮ ਨਾਮਿ ਨਿਸਤਰੀਐ ॥**

ਹੇ ਸੰਤੋ ! ਰਾਮ ਨਾਮ ਕਰਕੇ ਨਿਸਤਰੀਐ=ਪਾਰ ਉਤਾਰਾ ਹੁੰਦਾ ਹੈ।

**ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤੁ ਕਰੀਐ ॥੧॥ ਰਹਾਉ॥**

ਇਸ ਕਰਕੇ ਉਠਦਿਆਂ ਬਹਿੰਦਿਆਂ ਹਰਿ ਹਰਿ ਨਾਮ ਨੂੰ ਧਿਆਉਣਾ ਕਰੀਏ, ਅਤੇ ਰਾਤ-ਦਿਨ ਸੁਕ੍ਰਿਤੁ=ਪੁੰਨ ਕਰਮਾਂ ਨੂੰ ਕਰੀਏ ॥ ੧ ॥ ਰਹਾਉ ॥

**ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥**

ਸੰਤਾਂ ਦਾ ਦੱਸਿਆ ਹੋਇਆ ਜੋ ਮਾਰਗੁ=ਰਾਹ ਹੈ, ਏਹੀ ਧਰਮ ਦੀ ਪੌੜੀ ਹੈ,
ਇਸ ਨੂੰ ਕੋਈ ਵਡਿਆਂ ਭਾਗਾਂ ਵਾਲਾ ਹੀ ਪਾਂਵਦਾ ਹੈ।

**ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤੁ ਲਾਏ ॥੨॥**

ਹਰੀ ਦੇ ਚਰਨਾਂ ਵਿਚ, ਵਾ:-ਹਰੀ ਸਰੂਪ ਗੁਰਾਂ ਦੇ ਚਰਨਾਂ ਵਿਚ ਚਿੱਤ ਲਗਾਉਣ ਕਰਕੇ ਕ੍ਰੋੜਾਂ ਹੀ ਜਨਮਾਂ ਦੇ ਕਿਲਬਿਖ=ਪਾਪ ਨਾਸੇ=ਨੱਸ ਜਾਂਦੇ ਹਨ ॥ ੨ ॥

**ਉਸਤਤਿ ਕਰਹੁ ਸਦਾ ਪ੍ਰਭ ਅਪਨੇ ਜਿਨਿ ਪੂਰੀ ਕਲ ਰਾਖੀ ॥**

ਆਪਣੇ ਪ੍ਰਭੂ ਦੀ ਹਮੇਸ਼ਾਂ ਉਸਤਤੀ ਕਰਦੇ ਰਹੋ, ਜਿਨਿ=ਜਿਸ ਨੇ ਆਪਣੀ ਪੂਰੀ ਕਲ=ਸ਼ਕਤੀ ਸੰਸਾਰ ਵਿਚ ਰੱਖੀ ਹੋਈ ਹੈ।

**ਜੀਅ ਜੰਤ ਸਭਿ ਭਏ ਪਵਿਤ੍ਰਾ ਸਤਿਗੁਰ ਕੀ ਸਚੁ ਸਾਖੀ ॥ ੩ ॥**

ਜਿਨ੍ਹਾਂ ਨੇ ਸਤਿਗੁਰਾਂ ਦੀ ਸੱਚੀ ਸਿੱਖਿਆ ਸੁਣੀ ਹੈ, ਉਹ ਸੂਖਮ-ਸਥੂਲ ਸਾਰੇ ਜੀਆ ਜੰਤ ਸੰਸਾਰ ਵਿਚ ਪਵਿੱਤ੍ਰ ਹੋਏ ਹਨ ॥ ੩ ॥

**ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥**

ਜੋ ਬਿਘਨਾਂ ਦੇ ਬਿਨਾਸਨ=ਨਾਸ ਕਰਨ ਵਾਲਾ ਤੇ ਸਾਰਿਆਂ ਦੁੱਖਾਂ ਦੇ ਨਾਸਨ=ਮਿਟਾਉਣ ਵਾਲਾ ਹੈ, ਉਹ ਨਾਮ ਸਤਿਗੁਰਾਂ ਨੇ ਦ੍ਰਿੜ੍ਹ ਕਰਵਾਇਆ ਹੈ।

**ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥੪॥੩॥੫੩॥**

ਗੁਰੂ ਜੀ ਕਥਨ ਕਰਦੇ ਹਨ, ਸਾਰਿਆਂ ਪਾਪਾਂ ਦੇ ਖੋਏ=ਨਾਸ ਹੋਣ ਕਰਕੇ ਉਹ ਪਾਵਨ=ਪਵਿੱਤ੍ਰ ਹੋਏ ਹਨ। ਅਥਵਾ:-ਪਾਪਾਂ ਦੇ ਨਾਸ ਹੋਣ ਕਰਕੇ ਸਾਰੇ ਇੰਦਰੇ, ਅਥਵਾ:-ਪ੍ਰਵਾਰ ਦੇ ਸਾਰੇ ਜੀਆ ਜੰਤ ਪਵਿੱਤ੍ਰ ਹੋਏ ਹਨ। ਉਨ੍ਹਾਂ ਦੇ ਪ੍ਰਤੱਖ ਘਰ ਵਿਚ, ਅਥਵਾ:-ਸਰੀਰ ਘਰ ਵਿਚ, ਵਾ:-ਹਿਰਦੇ ਘਰ ਵਿਚ ਸੁਖ ਆ ਕੇ ਪ੍ਰਾਪਤ ਹੋਇਆ ਹੈ।

ਅਥਵਾ:-ਉਹ ਗੁਰਮੁਖ-ਜਨ ਸਰੂਪ ਰੂਪੀ ਸੁਖ ਘਰ ਵਿਚ ਆਇਆ ਹੈ ॥੪॥੩॥੫੩॥

**ਸੋਰਠਿ ਮਹਲਾ ੫ ॥**

**ਸਾਹਿਬੁ ਗੁਨੀ ਗਹੇਰਾ ॥ ਘਰੁ ਲਸਕਰੁ ਸਭੁ ਤੇਰਾ ॥**

ਹੇ ਸਾਹਿਬ ! ਤੂੰ ਸ਼ੁਭ-ਗੁਣਾਂ ਦਾ ਗਹੇਰਾ=ਸਮੁੰਦਰ ਹੈਂ। ਪ੍ਰਤੱਖ ਘਰ ਤੇ ਪ੍ਰਤੱਖ ਲਸਕਰੁ=ਸੈਨਾ ਸਭ

ਕੁਝ ਆਪ ਦਾ ਹੈ। ਅਥਵਾ :-ਘਰੁ=ਅੰਤਹ ਕਰਨ, ਲਸਕਰੁ ਸ਼ੁਭ-ਗੁਣਾਂ ਦਾ, ਸਭ ਕੁਝ ਆਪ ਜੀ ਦਾ ਹੈ। ਅਥਵਾ :-ਘਰੁ=ਸਰੀਰ, ਲਸਕਰੁ=ਪ੍ਰਾਣਾਂ ਦਾ ਸਮੁਦਾਇ, ਸਭ ਕੁਝ ਆਪ ਜੀ ਦਾ ਹੈ।

**ਰਖਵਾਲੇ ਗੁਰ ਗੋਪਾਲਾ ॥ ਸਭਿ ਜੀਅ ਭਏ ਦਇਆਲਾ ॥ ੧ ॥**

ਹੇ ਗੋਪਾਲ! ਆਪ ਗੁਰ=ਵੱਡੇ ਰਖਵਾਲੇ ਹੋ। ਹੇ ਦਿਆਲੂ! ਸਾਰੇ ਜੀਵ ਤੇਰੇ ਤੋਂ ਹੀ ਪੈਦਾ ਹੋਏ ਹਨ। ਅਥਵਾ :-ਹੇ ਗੋਪਾਲ! ਆਪ ਹੀ ਗੁਰੂ ਰੂਪ ਹੋ ਕੇ ਅਸਾਡੇ ਰਖਵਾਲੇ ਹੋ।
ਸਾਰੇ ਜੀਵ ਮੇਰੇ ਉੱਪਰ ਦਿਆਲੂ ਹੋਏ ਹਨ ॥ ੧ ॥

**ਜਪਿ ਅਨਦਿ ਰਹਉ ਗੁਰ ਚਰਣਾ ॥ ਭਉ ਕਤਹਿ ਨਹੀ ਪ੍ਰਭ ਸਰਣਾ ॥ ਰਹਾਉ ॥**

ਗੁਰੂ ਦੀ ਚਰਨੀ ਪੈ ਕੇ ਨਾਮ ਜਪ ਕੇ ਅਨੰਦ ਰਹਿੰਦਾ ਹਾਂ।
ਪ੍ਰਭੂ ਦੀ ਸ਼ਰਨ ਆਉਣ ਕਰਕੇ ਕਿਸੇ ਪ੍ਰਕਾਰ ਦਾ ਭਉ=ਡਰ ਨਹੀਂ ਰਹਿੰਦਾ ॥ ਰਹਾਉ ॥

**ਤੇਰਿਆ ਦਾਸਾ ਰਿਦੈ ਮੁਰਾਰੀ ॥ ਪ੍ਰਭਿ ਅਬਿਚਲ ਨੀਵ ਉਸਾਰੀ ॥**

ਹੇ ਮੁਰਾਰੀ! ਤੇਰਿਆਂ ਦਾਸਾਂ ਦੇ ਹਿਰਦੇ ਵਿਚ ਤੇਰੀ ਭਗਤੀ ਹੈ। ਹੇ ਪ੍ਰਭੂ! ਤੈਨੇ ਭਗਤੀ ਦੀ ਅਬਚਲ ਨੀਵ=ਨੀਂਹ ਉਸਾਰੀ ਹੈ। ਅਥਵਾ :-ਸ੍ਰੀ ਹਰਿਮੰਦਰ ਸਾਹਿਬ ਦੀ ਅਬਚਲ ਨੀਂਹ ਉਸਾਰੀ ਹੈ। ਵਾ:-ਸੋਢ ਬੰਸ ਰੂਪੀ, ਵਾ:-ਗੁਰਿਆਈ ਗੱਦੀ ਰੂਪੀ ਅਬਚਲ ਨੀਂਹ ਉਸਾਰੀ ਹੈ। ਅਥਵਾ :-ਬ੍ਰਹਮ ਰੂਪੀ ਕਿਲ੍ਹੇ ਦੇ ਉਸਾਰਨੇ ਲਈ ਭਗਤੀ ਰੂਪ ਕੰਧ ਤੇ ਸ਼ਰਧਾ ਰੂਪ ਅਬਚਲ ਨੀਂਹ ਉਸਾਰੀ ਹੈ।

**ਬਲੁ ਧਨੁ ਤਕੀਆ ਤੇਰਾ ॥ ਤੂ ਭਾਰੋ ਠਾਕੁਰੁ ਮੇਰਾ ॥ ੨ ॥**

ਅਸਾਨੂੰ ਤੇਰਾ ਹੀ ਬਲ, ਧਨ ਤੇ ਤਕੀਆ=ਸਿਰ੍ਹਾਣਾ, ਵਾ:-ਆਸਰਾ ਹੈ। ਅਥਵਾ :-ਤੇਰਾ ਹੀ ਬਲ ਧਨ ਤਕੀਆ=ਤੱਕਣਾ ਭਾਵ ਵੇਖਣਾ ਕੀਤਾ ਹੈ। ਤੂੰ ਮੇਰਾ ਭਾਰਾ ਸੁਆਮੀ ਹੈਂ ॥ ੨ ॥

**ਜਿਨਿ ਜਿਨਿ ਸਾਧ ਸੰਗੁ ਪਾਇਆ ॥ ਸੋ ਪ੍ਰਭਿ ਆਪਿ ਤਰਾਇਆ ॥**

ਜਿਸ ਜਿਸ ਨੇ ਸੰਤਾਂ ਦਾ ਸੰਗ ਕਰਨਾ ਪਾਇਆ ਹੈ।
ਉਸਨੂੰ ਹੇ ਪ੍ਰਭੂ! ਤੈਨੇ ਆਪ ਹੀ ਸੰਸਾਰ-ਸਮੁੰਦਰ ਤੋਂ ਤਰਾਇਆ ਹੈ।

**ਕਰਿ ਕਿਰਪਾ ਨਾਮ ਰਸੁ ਦੀਆ ॥ ਕੁਸਲ ਖੇਮ ਸਭ ਥੀਆ ॥ ੩ ॥**

ਕਿਰਪਾ ਦ੍ਰਿਸ਼ਟੀ ਕਰਕੇ ਜਿਸਨੂੰ ਆਪ ਜੀ ਨੇ ਨਾਮ ਰਸ ਦਿੱਤਾ ਹੈ।
ਉਸਨੂੰ ਸਾਰਾ ਸੁਖ ਅਨੰਦ ਪ੍ਰਾਪਤ ਹੋਇਆ ਹੈ ॥ ੩ ॥

**ਹੋਏ ਪ੍ਰਭੂ ਸਹਾਈ ॥ ਸਭ ਉਠਿ ਲਾਗੀ ਪਾਈ ॥**

ਹੇ ਪ੍ਰਭੂ! ਆਪ ਜਿਸ ਦੇ ਸਹਾਈ ਹੋਏ ਹੋ। ਸਾਰੀ ਦੁਨੀਆਂ ਉੱਠਕੇ ਉਸਦੀ ਪਾਈ=ਚਰਨੀ ਲੱਗੀ ਹੈ।

**ਸਾਸਿ ਸਾਸਿ ਪ੍ਰਭੁ ਧਿਆਈਐ ॥ ਹਰਿ ਮੰਗਲੁ ਨਾਨਕ ਗਾਈਐ ॥੪॥੪॥੫੪॥**

ਹੇ ਪ੍ਰਭੂ! ਇਹ ਕਿਰਪਾ ਕਰੋ, ਸ੍ਵਾਸ ਸ੍ਵਾਸ ਆਪ ਜੀ ਨੂੰ ਧਿਆਂਵਦੇ ਰਹੀਏ।
ਗੁਰੂ ਜੀ ਕਥਨ ਕਰਦੇ ਹਨ, ਹੇ ਹਰੀ! ਆਪ ਜੀ ਦਾ ਹੀ ਮੰਗਲੁ=ਜਸ ਗਾਂਵਦੇ ਰਹੀਏ ॥੪॥੪॥੫੪॥

**ਸੋਰਠਿ ਮਹਲਾ ੫ ॥ ਸੂਖ ਸਹਜ ਆਨੰਦਾ ॥ ਪ੍ਰਭੁ ਮਿਲਿਓ ਮਨਿ ਭਾਵੰਦਾ ॥**

ਜਿਸ ਵੇਲੇ ਮਨ ਭਾਂਵਦਾ ਪ੍ਰਭੂ ਮਿਲਿਆ ਤਾਂ ਅੱਚੁਤ ਸੁਖ ਦਾ ਆਨੰਦ ਪ੍ਰਾਪਤ ਹੋਇਆ।

**ਪੂਰੈ ਗੁਰਿ ਕਿਰਪਾ ਧਾਰੀ ॥ ਤਾ ਗਤਿ ਭਈ ਹਮਾਰੀ ॥ ੧ ॥**

ਜਾਂ ਪੂਰਿਆਂ ਗੁਰਾਂ ਨੇ ਕਿਰਪਾ ਕੀਤੀ। ਤਾਂ ਹੀ ਅਸਾਡੀ ਗਤਿ=ਮੁਕਤੀ ਭਈ=ਹੋਈ ॥ ੧ ॥

**ਹਰਿ ਕੀ ਪ੍ਰੇਮ ਭਗਤਿ ਮਨੁ ਲੀਨਾ ॥ ਨਿਤ ਬਾਜੇ ਅਨਹਤ ਬੀਨਾ ॥ ਰਹਾਉ ॥**

ਜਾਂ ਹਰੀ ਦੀ ਪ੍ਰੇਮਾ ਭਗਤੀ ਵਿਚ ਮਨ ਲੀਨਾ=ਲੀਨ ਭਾਵ, ਤਦਾਕਾਰ ਹੋਇਆ।

ਤਾਂ ਨਿਤਾਪ੍ਰਤੀ ਅਨਹਤ=ਇੱਕ-ਰਸ ਜਸ ਰੂਪੀ ਬੀਨਾ=ਵਾਜੇ ਬਾਜੇ=ਵੱਜ ਆਏ ॥ ਰਹਾਉ ॥

**ਹਰਿ ਚਰਣ ਕੀ ਓਟ ਸਤਾਣੀ ॥ ਸਭ ਚੂਕੀ ਕਾਣਿ ਲੋਕਾਣੀ ॥**

ਸ+ਤਾਣੀ=ਸਹਿਤ ਬਲ ਦੇ ਹਰੀ ਦੇ ਚਰਨਾਂ ਦੀ ਓਟ ਗ੍ਰਹਿਣ ਕੀਤੀ।

ਤਾਂ ਸਾਰਿਆਂ ਲੋਕਾਂ ਦੀ ਕਾਣਿ=ਕਨੌਡ ਚੂਕੀ=ਦੂਰ ਹੋ ਗਈ।

**ਜਗਜੀਵਨੁ ਦਾਤਾ ਪਾਇਆ ॥ ਹਰਿ ਰਸਕਿ ਰਸਕਿ ਗੁਣ ਗਾਇਆ ॥ ੨ ॥**

ਜਾਂ ਰਸਕਿ=ਪ੍ਰੇਮੀਆਂ ਨਾਲ ਮਿਲਕੇ ਸਾਰਿਆਂ ਰਸਾਂ ਵਿਚ ਰਸੇ ਹੋਏ ਹਰੀ ਦੇ ਗੁਣਾਂ ਨੂੰ ਗਾਇਆ। ਤਾਂ ਜਗਜੀਵਨ ਦਾਤੇ ਪ੍ਰਭੂ ਨੂੰ ਪਾਇਆ ॥ ੨ ॥

**ਪ੍ਰਭ ਕਾਟਿਆ ਜਮ ਕਾ ਫਾਸਾ ॥ ਮਨ ਪੂਰਨ ਹੋਈ ਆਸਾ ॥**

ਪ੍ਰਭੂ ਨੇ ਜਮਾਂ ਦਾ ਫਾਹਾ ਕੱਟ ਦਿੱਤਾ ਹੈ। ਹੁਣ ਮੇਰੇ ਮਨ ਦੀ ਸਾਰੀ ਆਸਾ ਪੂਰੀ ਹੋ ਗਈ ਹੈ।

**ਜਹ ਪੇਖਾ ਤਹ ਸੋਈ ॥ ਹਰਿ ਪ੍ਰਭ ਬਿਨੁ ਅਵਰੁ ਨ ਕੋਈ ॥ ੩ ॥**

ਜਿੱਥੇ ਵੇਖਦਾ ਹਾਂ, ਓਥੇ ਉਹ ਪ੍ਰਭੂ ਹੀ ਹੈ। ਉਸ ਹਰੀ ਪ੍ਰਭੂ ਤੋਂ ਬਿਨਾਂ ਹੋਰ ਕੋਈ ਦਿਸਦਾ ਨਹੀਂ ਹੈ ॥੩॥

**ਕਰਿ ਕਿਰਪਾ ਪ੍ਰਭਿ ਰਾਖੇ ॥ ਸਭਿ ਜਨਮ ਜਨਮ ਦੁਖ ਲਾਥੇ ॥**

ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਕਰਕੇ ਰੱਖ ਲਿਆ ਹੈ। ਮੇਰੇ ਜਨਮਾਂ ਜਨਮਾਂ ਦੇ ਸਾਰੇ ਦੁੱਖ ਲਹਿ ਗਏ ਹਨ।

**ਨਿਰਭਉ ਨਾਮੁ ਧਿਆਇਆ ॥ ਅਟਲ ਸੁਖੁ ਨਾਨਕ ਪਾਇਆ ॥੪॥੫॥੫੫॥**

ਗੁਰੂ ਜੀ ਕਥਨ ਕਰਦੇ ਹਨ, ਨਿਰਭਉ ਦੇ ਨਾਮ ਨੂੰ ਧਿਆਉਣਾ ਕੀਤਾ ਹੈ।

ਏਸੇ ਕਰਕੇ ਮੈਨੇ ਅਟੱਲ ਸੁਖ ਪਾਇਆ ਹੈ ॥ ੪ ॥ ੫ ॥ ੫੫ ॥

**ਸੋਰਠਿ ਮਹਲਾ ੫ ॥ ਠਾਢਿ ਪਾਈ ਕਰਤਾਰੇ ॥ ਤਾਪੁ ਛੋਡਿ ਗਇਆ ਪਰਵਾਰੇ ॥**

ਕਰਤਾਰ ਨੇ ਸਾਰੇ ਪਰਵਾਰ ਵਿਚ ਠੰਢ ਪਾ ਦਿੱਤੀ ਹੈ। ਕਿਉਂਕਿ (ਸ੍ਰੀ ਗੁਰੂ) ਹਰਿਗੋਬਿੰਦ ਨੂੰ ਤਾਪ ਛੱਡ ਗਿਆ ਹੈ।

**ਗੁਰਿ ਪੂਰੈ ਹੈ ਰਾਖੀ ॥ ਸਰਣਿ ਸਚੇ ਕੀ ਤਾਕੀ ॥੧॥**

ਜਾਂ ਮੈਂ ਸੱਚੇ ਪ੍ਰਭੂ ਦੀ ਸ਼ਰਨ ਤਾਕੀ=ਤੱਕੀ ਤਾਂ ਪੂਰਿਆਂ ਗੁਰਾਂ ਨੇ ਮੇਰੀ ਇੱਜ਼ਤ ਰੱਖ ਲਈ ॥ ੧ ॥

**ਪਰਮੇਸਰੁ ਆਪਿ ਹੋਆ ਰਖਵਾਲਾ ॥**

ਪਰਮੇਸ਼ਰ ਆਪ ਹੀ ਅਸਾਡੀ ਰੱਖਿਆ ਕਰਨ ਵਾਲਾ ਹੋਇਆ ਹੈ।

**ਸਾਂਤਿ ਸਹਜ ਸੁਖ ਖਿਨ ਮਹਿ ਉਪਜੇ ਮਨੁ ਹੋਆ ਸਦਾ ਸੁਖਾਲਾ ॥ ਰਹਾਉ ॥**

ਸਹਜੇ ਸ਼ਾਂਤੀ ਸੁਖ ਇੱਕ ਖਿਨ ਵਿਚ ਪੈਦਾ ਹੋ ਗਿਆ ਹੈ।
ਇਸ ਕਰਕੇ ਸਦਾ ਲਈ ਮਨ ਸੁਖਾਲਾ=ਸੁਖੀ ਹੋ ਗਿਆ ਹੈ ॥ ਰਹਾਉ ॥

**ਹਰਿ ਹਰਿ ਨਾਮੁ ਦੀਓ ਦਾਰੂ ॥ ਤਿਨਿ ਸਗਲਾ ਰੋਗੁ ਬਿਦਾਰੂ ॥**

ਗੁਰੂ ਰੂਪੀ ਵੈਦ ਨੇ ਜੋ ਹਰਿ ਹਰਿ ਨਾਮ ਰੂਪੀ ਦਾਰੂ ਦਿੱਤਾ ਹੈ।
ਤਿਨਿ=ਉਸ ਨੇ ਸਾਰਾ ਰੋਗ ਬਿਦਾਰੂ=ਕੱਟ ਦਿੱਤਾ ਹੈ।

**ਅਪਣੀ ਕਿਰਪਾ ਧਾਰੀ ॥ ਤਿਨਿ ਸਗਲੀ ਬਾਤ ਸਵਾਰੀ ॥੨॥**

ਪ੍ਰਭੂ ਨੇ ਆਪਣੀ ਕਿਰਪਾ ਕੀਤੀ ਹੈ। ਤਿਸ ਕਿਰਪਾ ਨੇ ਹੀ ਸਾਰੀ ਗੱਲ ਸੁਆਰ ਦਿੱਤੀ ਹੈ ॥ ੨ ॥

**ਪ੍ਰਭਿ ਅਪਨਾ ਬਿਰਦੁ ਸਮਾਰਿਆ ॥ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ।**

ਪ੍ਰਭੂ ਨੇ ਆਪਣਾ ਧਰਮ ਹੀ ਸੰਭਾਲਿਆ ਹੈ। ਮੇਰਾ ਗੁਣ ਔਗੁਣ ਕੁਝ ਵੀ ਨਹੀਂ ਵਿਚਾਰਿਆ।

**ਗੁਰ ਕਾ ਸਬਦੁ ਭਇਓ ਸਾਖੀ ॥ ਤਿਨਿ ਸਗਲੀ ਲਾਜ ਰਾਖੀ ॥ ੩ ॥**

ਗੁਰਾਂ ਦਾ ਉਪਦੇਸ਼ ਵਿਚ ਸਾਖੀ=ਗਵਾਹ ਹੋਇਆ ਹੈ।
ਉਸ ਨੇ ਮੇਰੀ ਹਰ ਤਰ੍ਹਾਂ ਨਾਲ ਲਾਜ=ਇੱਜ਼ਤ ਰੱਖੀ ਹੈ ॥ ੩ ॥

**[ਪੰਨਾ ੬੨੩[ ਬੋਲਾਇਆ ਬੋਲੀ ਤੇਰਾ ॥ ਤੂ ਸਾਹਿਬੁ ਗੁਣੀ ਗਹੇਰਾ ॥**

ਮੈਂ ਆਪ ਜੀ ਦਾ ਬੁਲਾਇਆ ਹੀ ਬੋਲਦਾ ਹਾਂ।
ਹੇ ਸ਼ੁਭ-ਗੁਣਾਂ ਦੇ ਗਹੇਰਾ=ਸਮੁੰਦਰ ਪ੍ਰਭੂ ! ਤੂੰ ਮੇਰਾ ਸਾਹਿਬੁ=ਮਾਲਕ ਹੈਂ।

**ਜਪਿ ਨਾਨਕ ਨਾਮੁ ਸਚੁ ਸਾਖੀ ॥ ਅਪੁਨੇ ਦਾਸ ਕੀ ਪੈਜ ਰਾਖੀ ॥੪॥੬॥੫੬॥**

ਗੁਰੂ ਜੀ ਕਥਨ ਕਰਦੇ ਹਨ, ਸਾਖੀ ਚੇਤਨ ਦੇ ਸੱਚੇ ਨਾਮ ਨੂੰ ਜਪਿਆ ਹੈ।

ਅਥਵਾ :–ਗੁਰਾਂ ਦੀ ਸੱਚੀ ਸਿੱਖਿਆ ਦੁਆਰੇ ਨਾਮ ਨੂੰ ਜਪਿਆ ਹੈ।

ਅਥਵਾ :–ਜਿਸ ਨੇ ਸੱਚੀ ਸਾਖੀ=ਗਵਾਹੀ ਦਿੱਤੀ ਹੈ, ਉਸ ਦੇ ਨਾਮ ਨੂੰ ਜਪਿਆ। ਉਸ ਨੇ ਆਪਣੇ ਦਾਸ ਦੀ ਆਪ ਹੀ ਇੱਜ਼ਤ ਰੱਖੀ ਹੈ ॥ ੪ ॥ ੬ ॥ ੫੬ ॥

# ਸਾਖੀ-ਗੋਪਾਲ ਦੀ ਮੂਰਤੀ ਦੇ ਉਗਾਹੀ ਦੇਣ ਦੀ

ਜਗਨਨਾਥ ਪੁਰੀ ਦੇ ਲਾਗੇ ਇੱਕ ਖੁਰਦਨ ਨਾਮੇ ਨੱਗਰ ਹੈ, ਤਿਸ ਪਿੰਡ ਵਿਚੋਂ ਦੋ ਬ੍ਰਾਹਮਣ ਤੀਰਥ ਜਾਤ੍ਰਾ ਕਰਨ ਚੱਲੇ, ਇੱਕ ਉਚੀ ਜਾਤ ਵਾਲਾ (ਗੋਤ ਵਾਲਾ) ਅਤੇ ਇੱਕ ਨਿਊਨ ਜਾਤੀ (ਗੋਤ ਵਾਲਾ) ਸੀ, ਜਿਸ ਵੇਲੇ ਬਿੰਦ੍ਰਾਬਨ ਪਹੁੰਚੇ। ਤਦ ਉਚੀ ਜਾਤ ਵਾਲੇ ਬ੍ਰਾਹਮਣ ਨੂੰ ਬੁਖਾਰ ਚੜ੍ਹ ਗਿਆ, ਦੂਜੇ ਬ੍ਰਾਹਮਣ ਨੇ ਉਸ ਦੀ ਬੜੀ ਸੇਵਾ ਕੀਤੀ, ਉਸਨੇ ਖੁਸ਼ ਹੋਕੇ ਕਿਹਾ, "ਮੈਂ ਆਪਣੀ ਲੜਕੀ ਤੈਨੂੰ ਦੇ ਦਿੱਤੀ", ਤਦ ਨੀਵੀਂ ਜਾਤ ਵਾਲੇ ਬ੍ਰਾਹਮਣ ਨੇ ਕਿਹਾ, "ਇਸ ਵਿਚ ਉਗਾਹੀ ਕਿਸਦੀ ਹੈ", ਉਸ ਅਸਥਾਨ ਵਿਚ ਗੋਪਾਲ ਦੀ ਮੂਰਤੀ ਸੀ, ਉਸ ਦੀ ਉਗਾਹੀ ਰੱਖਣੀ ਬ੍ਰਾਹਮਣ ਨੇ ਕਹੀ। ਜਦ ਘਰ ਆਏ, ਉਸ ਬ੍ਰਾਹਮਣ ਨੇ ਆਪਣੇ ਘਰ ਵਾਲਿਆਂ ਨੂੰ ਸਾਰੀ ਗੱਲ ਦੱਸੀ, ਤਦ ਘਰ ਵਾਲਿਆਂ ਨੇ ਕਿਹਾ, "ਤੂੰ ਤਾਂ ਅਸਾਨੂੰ ਕਲੰਕ ਲਗਾ ਦਿੱਤਾ ਹੈ, ਜੋ ਲੜਕੀ ਨੀਵੀਂ ਜਾਤ ਵਾਲੇ ਦੇ ਘਰ ਦੇਣੀ ਮੰਨ ਲਈ ਹੈ।" ਇੰਨੀ ਗੱਲ ਸੁਣਕੇ ਬ੍ਰਾਹਮਣ ਮੁੱਕਰ ਗਿਆ, ਤਦ ਦੂਜੇ ਬ੍ਰਾਹਮਣ ਨੇ ਕਚਹਿਰੀ ਜਾ ਕੇ ਮੁਕੱਦਮਾ ਕਰ ਦਿੱਤਾ, ਉਥੇ ਉਗਾਹੀ ਮੰਗੀ। ਤਾਂ ਉਸ ਬ੍ਰਾਹਮਣ ਨੇ ਮੂਰਤੀ ਦੀ ਹਰ ਤਰ੍ਹਾਂ ਕਰਕੇ ਪੂਜਾ ਕੀਤੀ, ਪੂਜਾ ਕਰਕੇ ਫੇਰ ਉਪਾਸ਼ਨਾਂ ਵਿਚ ਜੁੜ ਗਿਆ, ਅਤਿਅੰਤ ਉਪਾਸ਼ਕ ਜਾਣਕੇ ਅਰਥਾਤ ਉਸ ਦੀ ਬਹੁਤੀ ਸ਼ਰਧਾ ਜਾਣਕੇ ਗੋਪਾਲ ਦੀ ਮੂਰਤੀ ਕਹਿਣ ਲੱਗੀ, "ਕਦੇ ਪੱਥਰ ਨੇ ਭੀ ਉਗਾਹੀ ਦਿੱਤੀ ਹੈ"। ਇਹ ਗੱਲ ਸੁਣਕੇ ਬ੍ਰਾਹਮਣ ਕਹਿਣ ਲੱਗਾ, "ਜੇਕਰ ਪੱਥਰ ਉਗਾਹੀ ਨਹੀਂ ਦੇ ਸਕਦਾ ਤਾਂ ਪੱਥਰ ਬੋਲਿਆ ਕਿਵੇਂ ?-ਜਿਵੇਂ ਬੋਲਿਆ ਹੈ, ਤਿਵੇਂ ਉਗਾਹੀ ਦੇਵੇ।" ਤਦ ਗੋਪਾਲ ਦੀ ਮੂਰਤੀ ਨੇ ਕਿਹਾ, ਤੂੰ ਅੱਗੇ ਅੱਗੇ ਚਲਿਆ ਚਲ, ਪਿੱਛੇ ਪਿੱਛੇ ਮੈਂ ਵੀ ਔਂਦੀ ਹਾਂ, ਜਦ ਤੂੰ ਪਿੱਛੇ ਮੁੜਕੇ ਦੇਖੇਂਗਾ ਤਾਂ ਮੈਂ ਉਥੇ ਹੀ ਖੜ੍ਹ ਜਾਵਾਂਗੀ।

ਬ੍ਰਾਹਮਣ ਚਲ ਪਿਆ ਤਾਂ ਪਿੱਛੇ ਪਿੱਛੇ ਮੂਰਤੀ ਵੀ ਚਲੀ ਆਈ। ਜਦ ਪਿੰਡ ਦੀ ਹੱਦ ਵਿਚ ਆਇਆ, ਤਦ ਬ੍ਰਾਹਮਣ ਨੇ ਪਿੱਛੇ ਦੇਖਿਆ ਕਿ ਮੂਰਤੀ ਔਂਦੀ ਹੈ ਕਿ ਨਹੀਂ, ਜਦ ਦੇਖਿਆ ਤਦ ਮੂਰਤੀ ਉਥੇ ਹੀ ਖੜ੍ਹੀ ਹੋ ਗਈ।

ਹੋਰ ਅੱਗੇ ਨ ਚੱਲੀ, ਅਤੇ ਕਿਹਾ ਮੇਰਾ ਤੇਰੇ ਨਾਲ ਇਹੀ ਬਚਨ ਸੀ ਕਿ ਜਦ ਤੂੰ ਪਿੱਛੇ ਦੇਖੇਂਗਾ ਤਾਂ ਮੈਂ ਉਸੀ ਜਗ੍ਹਾ ਠਹਿਰ ਜਾਵਾਂਗੀ ਹੋਰ ਅੱਗੇ ਨਹੀਂ ਜਾਵਾਂਗੀ, ਹੁਣ ਜਿਸ ਤਰ੍ਹਾਂ ਤੇਰੀ ਮਰਜੀ ਹੈ, ਉਸੇ ਤਰ੍ਹਾਂ ਕਰ। ਤਦ ਉਸ ਬ੍ਰਾਹਮਣ ਨੇ ਉਗਾਹੀ ਲੈਣ ਵਾਲਿਆਂ ਨੂੰ ਓਥੇ ਹੀ ਬੁਲਾਕੇ ਲਿਆਂਦਾ। ਜਦ ਉਗਾਹੀ ਲੈਣ ਵਾਲੇ ਓਥੇ ਬੁਲਾਏ ਉਸ ਵੇਲੇ ਗੋਪਾਲ ਦੀ ਮੂਰਤੀ ਨੇ ਇਸ ਪ੍ਰਕਾਰ ਉਗਾਹੀ ਦਿੱਤੀ ਕਿਹਾ, "ਇਸ ਬ੍ਰਾਹਮਣ ਨੇ ਮੇਰੇ ਸਾਹਮਣੇ ਬਚਨ ਕੀਤਾ ਸੀ, ਕਿ ਮੈਂ ਆਪਣੀ ਲੜਕੀ ਦਾ ਰਿਸ਼ਤਾ ਤੇਰੇ ਨਾਲ ਕਰਾਂਗਾ"। ਪੱਥਰ ਦੀ ਮੂਰਤੀ ਪਾਸੋਂ ਉਹਨਾਂ ਸਾਰਿਆਂ ਨੇ ਉਗਾਹੀ ਸੁਣਕੇ ਫੈਸਲਾ ਇਸ ਗਰੀਬ ਬ੍ਰਾਹਮਣ ਦੇ ਹੱਕ ਵਿਚ ਕੀਤਾ, ਅਤੇ ਦੂਜੇ ਬ੍ਰਾਹਮਣ ਪਾਸੋਂ ਲੜਕੀ ਦੁਆ ਦਿੱਤੀ।

## ਸੋਰਠਿ ਮਹਲਾ ੫ ॥

ਜਿਸ ਵੇਲੇ ਸ੍ਰੀ ਅੰਮ੍ਰਿਤਸਰ ਸਰੋਵਰ ਰਚਿਆ ਤਾਂ ਇਹ ਸ਼ਬਦ ਉਚਾਰਿਆ।

## ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥

ਇਸ ਸਰੋਵਰ ਦੇ ਕਾਰਜ ਪੂਰਿਆਂ ਕਰਨ ਵਿਚ ਕਰਤਾ ਪੁਰਖ ਆਪ ਖਲੋਤਾ ਹੈ। ਇਸ ਲਈ ਅਸਾਡਾ ਵਾਲ ਭੀ ਵਿੰਗਾ ਨਹੀਂ ਹੋਇਆ। ਭਾਵ ਕੋਈ ਵਿਘਨ ਨਹੀਂ ਪਿਆ।

ਅਥਵਾ :–ਉੱਤਮ ਜਗਿਆਸੂ ਦੇ ਸਾਧਨਾਂ ਦੇ ਪੂਰਿਆਂ ਕਰਨ ਵਿਚ ਕਰਤਾ ਪੁਰਖ ਆਪ ਖਲੋਤਾ ਹੈ, ਇਸ ਲਈ ਜਗਿਆਸੂ ਦਾ ਵਾਲ ਭੀ ਵਿੰਗਾ ਨਹੀਂ ਹੋਇਆ।

## ਮਜਨੁ ਗੁਰ ਆਂਦਾ ਰਾਸੇ ॥ ਜਪਿ ਹਰਿ ਹਰਿ ਕਿਲਵਿਖ ਨਾਸੇ ॥ ੧ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸਰੋਵਰ ਦਾ ਇਸ਼ਨਾਨ ਕੀਤਾ ਹੋਇਆ ਗੁਰਾਂ ਨੇ ਰਾਸ ਲਿਆਂਦਾ ਹੈ।

ਅਥਵਾ :–ਜਗਿਆਸੂ ਦਾ ਨਾਮ-ਜਲ ਵਿਚ ਇਸ਼ਨਾਨ ਕੀਤਾ ਹੋਇਆ ਗੁਰਾਂ ਨੇ ਰਾਸ ਲਿਆਂਦਾ ਹੈ। ਹਰਿ ਹਰਿ ਨਾਮ ਜਪਦਿਆਂ ਸਾਰੇ ਕਿਲਵਿਖ=ਪਾਪ ਨੱਸ ਗਏ ਹਨ ॥ ੧ ॥

## ਸੰਤਹੁ ਰਾਮਦਾਸ ਸਰੋਵਰੁ ਨੀਕਾ ॥

ਹੇ ਸੰਤੋ ! ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਸਰੋਵਰ ਸਭ ਤੋਂ ਨੀਕਾ=ਚੰਗਾ ਹੈ।

ਅਥਵਾ :–ਹੇ ਸੰਤੋ ! ਰਾਮ ਦੇ ਦਾਸਾਂ ਦਾ ਸਤਸੰਗ ਸਰੋਵਰ ਸਭ ਤੋਂ ਚੰਗਾ ਹੈ।

## ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥ ੧ ॥ ਰਹਾਉ ॥

ਜੋ ਪ੍ਰਤੱਖ ਸਰੋਵਰ ਵਿਚ, ਅਥਵਾ :–ਸਤਸੰਗ ਸਰੋਵਰ ਵਿਚ ਨ੍ਹਾਵਦਾ ਹੈ ਉਹ ਆਪਣੀਂ ਕੁਲ ਨੂੰ ਤਾਰ ਲੈਂਦਾ ਹੈ, ਅਤੇ ਉਸ ਦੇ ਜੀਅ ਦਾ ਭੀ ਸੰਸਾਰ-ਸਮੁੰਦਰ ਤੋਂ ਤਰਨਾ ਹੁੰਦਾ ਹੈ ॥ ੧ ॥ ਰਹਾਉ ॥

## ਜੈ ਜੈ ਕਾਰੁ ਜਗੁ ਗਾਵੈ ॥ ਮਨਿ ਚਿੰਦਿਅੜੇ ਫਲ ਪਾਵੈ ॥

ਜੋ ਪੁਰਸ਼ ਇਸ ਤੀਰਥ ਦਾ ਜੈ ਜੈ ਕਾਰ ਜਗਤ ਵਿਚ ਗਾਂਵਦਾ ਹੈ। ਉਹ ਭੀ ਮਨਿ ਚਿੰਦਿਅੜੇ=ਮਨ ਇੱਛਤ ਭਾਵ ਮਨ ਭਾਉਂਦੇ ਫਲ ਪਾਂਵਦਾ ਹੈ।

## ਸਹੀ ਸਲਾਮਤਿ ਨਾਇ ਆਏ ॥ ਅਪਣਾ ਪ੍ਰਭੂ ਧਿਆਏ ॥ ੨ ॥

ਸਹੀ ਸਲਾਮਤਿ=ਸੁਖ ਆਨੰਦ ਦੇ ਸਹਿਤ ਇਸ਼ਨਾਨ ਕਰਕੇ ਆਏ ਹਾਂ।

ਅਥਵਾ :–ਸਹੀ= ਨਿਸਚੇ ਨਾਲ ਇਸ਼ਨਾਨ ਕਰਕੇ ਸਲਾਮਤਿ ਆਏ=ਇਸਥਿਤੀ ਵਿਚ ਆਏ ਹਾਂ। ਅਤੇ ਆਪਣੇ ਪ੍ਰਭੂ ਪਰਮਾਤਮਾ ਨੂੰ ਧਿਆਂਵਦੇ ਹਾਂ ॥ ੨ ॥

## ਸੰਤ ਸਰੋਵਰ ਨਾਵੈ ॥ ਸੋ ਜਨੁ ਪਰਮਗਤਿ ਪਾਵੈ ॥

ਸੰਤ=ਸ਼ਾਂਤ ਆਤਮਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸਰੋਵਰ ਵਿਚ ਜੋ ਇਸ਼ਨਾਨ ਕਰਦਾ ਹੈ।

ਅਥਵਾ :–ਸੰਤਾਂ ਦੇ ਸਤਸੰਗ ਸਰੋਵਰ ਵਿਚ ਜੋ ਨਾਵੈ=ਇਸ਼ਨਾਨ ਕਰਦਾ ਹੈ। ਉਹ ਪੁਰਸ਼ ਪਰਮ+ਗਤਿ=ਕਵਲ-ਮੁਕਤੀ ਨੂੰ ਪਾਂਵਦਾ ਹੈ।

**ਮਰੈ ਨ ਆਵੈ ਜਾਈ ॥ ਹਰਿ ਹਰਿ ਨਾਮੁ ਧਿਆਈ ॥ ੩ ॥**

ਇਸ਼ਨਾਨ ਕਰਕੇ ਜੋ ਹਰਿ ਹਰਿ ਨਾਮ ਨੂੰ ਧਿਆਉਂਦਾ ਹੈ। ਉਹ ਨਾ ਮਰਕੇ ਜਾਂਦਾ ਹੈ, ਨਾ ਹੀ ਜੰਮ ਕੇ ਆਉਂਦਾ ਹੈ, ਅਰਥਾਤ ਉਹ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ ॥ ੩ ॥

**ਇਹੁ ਬ੍ਰਹਮ ਬਿਚਾਰੁ ਸੁ ਜਾਨੈ ॥ ਜਿਸੁ ਦਇਆਲੁ ਹੋਇ ਭਗਵਾਨੈ ॥**

ਇਸ ਬ੍ਰਹਮ=ਵੇਦ ਦੇ ਵਿਚਾਰ ਨੂੰ, ਅਥਵਾ :-ਬ੍ਰਹਮ ਦੇ ਵਿਚਾਰ ਨੂੰ ਉਹ ਪੁਰਸ਼ ਜਾਣਦਾ ਹੈ। ਜਿਸ ਉਤੇ ਭਗਵਾਨੈ=ਖਟਾਂ ਭਗਾਂ* ਸਪੰਨ ਪਰਮਾਤਮਾ ਦਿਆਲੂ ਹੁੰਦਾ ਹੈ।

**ਬਾਬਾ ਨਾਨਕ ਪ੍ਰਭ ਸਰਣਾਈ ॥ ਸਭ ਚਿੰਤਾ ਗਣਤ ਮਿਟਾਈ ॥੪॥੭॥੫੭॥**

ਗੁਰੂ ਜੀ ਕਥਨ ਕਰਦੇ ਹਨ, ਬਾਬਾ=ਹੇ ਭਾਈ! ਮੈਂ ਪ੍ਰਭੂ ਦੀ ਸ਼ਰਣੀ ਪਿਆ ਹਾਂ। ਜਿਸ ਸ਼ਰਨ ਨੇ ਮੇਰੀ ਸਾਰੀ ਚਿੰਤਾ ਅਤੇ ਕਰਮਾਂ ਦੀ ਗਿਣਤੀ ਦੂਰ ਕਰ ਦਿੱਤੀ ਹੈ ॥ ੪ ॥ ੭ ॥ ੫੭ ॥

## ਸੋਰਠਿ ਮਹਲਾ ੫ ॥

**ਪਾਰਬ੍ਰਹਮਿ ਨਿਬਾਹੀ ਪੂਰੀ ॥ ਕਾਈ ਬਾਤ ਨ ਰਹੀਆ ਊਰੀ ॥**

ਪਾਰਬ੍ਰਹਮ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸੇਵਾ ਪੂਰੀ ਪੁਜਾਈ ਹੈ।

ਅਥਵਾ :-ਮੇਰੀ ਭਗਤੀ ਪੂਰੀ ਨਿਬਾਹੀ ਹੈ। ਅਥਵਾ :-ਦਾਸਾਂ ਨਾਲ ਆਪਣੀ ਪ੍ਰਤਗਿਆ ਪੂਰੀ ਨਿਬਾਹੀ ਹੈ। ਕਿਸੇ ਗੱਲ ਦੀ ਥੁੜ ਨਹੀਂ ਰਹੀ।

**ਗੁਰਿ ਚਰਨ ਲਾਇ ਨਿਸਤਾਰੇ ॥ ਹਰਿ ਹਰਿ ਨਾਮੁ ਸਮ੍ਾਰੇ ॥ ੧ ॥**

ਦਾਸਾਂ ਨੂੰ ਗੁਰਾਂ ਦੇ ਚਰਨਾਂ ਨਾਲ ਲਗਾਕੇ ਤਾਰ ਦਿੱਤਾ ਹੈ। ਜੇਹੜੇ ਦਾਸ ਹਰਿ ਹਰਿ ਨਾਮ ਨੂੰ ਸੰਭਾਲਦੇ ਹਨ। ਅਥਵਾ :-ਗੁਰਾਂ ਦੇ ਚਰਨਾਂ ਨਾਲ ਮਨ ਲਗਾ ਕੇ ਜੋ ਹਰ ਵੇਲੇ ਹਰੀ ਨਾਮ ਨੂੰ ਸੰਭਾਲਦੇ ਹਨ ਉਹ ਦਾਸ ਸੰਸਾਰ-ਸਮੁੰਦਰ ਤੋਂ ਤਾਰ ਦਿੱਤੇ ਹਨ ॥ ੧ ॥

**ਅਪਨੇ ਦਾਸ ਕਾ ਸਦਾ ਰਖਵਾਲਾ ॥**

ਵਾਹਿਗੁਰੂ ਆਪਣਿਆਂ ਦਾਸਾਂ ਦਾ ਸਦਾ ਹੀ ਰਖਵਾਲਾ ਹੈ।

**ਕਰਿ ਕਿਰਪਾ ਅਪੁਨੇ ਕਰਿ ਰਾਖੇ ਮਾਤ ਪਿਤਾ ਜਿਉ ਪਾਲਾ ॥ ੧ ॥ ਰਹਾਉ ॥**

ਵਾਹਿਗੁਰੂ ਨੇ ਕਿਰਪਾ ਕਰਕੇ ਆਪਣੇ ਦਾਸ ਕਰਿ=ਹੱਥ ਦੇਕੇ ਰੱਖੇ ਹਨ, ਅਤੇ ਮਾਂ ਪਿਉ ਵਾਂਗ ਦਾਸਾਂ ਨੂੰ ਪਾਲਦਾ ਹੈ ॥ ੧ ॥ ਰਹਾਉ ॥

---

*ਧਰਮ, ਜਸ, ਵੈਰਾਗ ਪੁੰਨ; ਐਸ੍ਵਰਜ, ਸ੍ਰੈਯ, ਵਿਗਜਾਨ।
ਇਹ ਖਟ ਭਗਾਂ ਸਪੰਨ ਜੋ, ਕਹਤ ਤਾਂਹਿ ਭਗਵਾਨ।

**ਵਡਭਾਗੀ ਸਤਿਗੁਰੁ ਪਾਇਆ ॥ ਜਿਨਿ ਜਮ ਕਾ ਪੰਥੁ ਮਿਟਾਇਆ ॥**

ਵਡਭਾਗੀ ਦਾਸਾਂ ਨੇ ਉਹਨਾਂ ਸਤਿਗੁਰਾਂ ਨੂੰ ਪਾਇਆ ਹੈ। ਜਿਨ੍ਹਾਂ ਸਤਿਗੁਰਾਂ ਨੇ ਜਮਾਂ ਦਾ ਰਸਤਾ ਹੀ ਮਿਟਾ ਦਿੱਤਾ ਹੈ।

**ਹਰਿ ਭਗਤਿ ਭਾਇ ਚਿਤੁ ਲਾਗਾ ॥ ਜਪਿ ਜੀਵਹਿ ਸੇ ਵਡਭਾਗਾ ॥ ੨ ॥**

ਹਰੀ ਦੀ ਪ੍ਰੇਮਾ ਭਗਤੀ ਵਿਚ ਦਾਸਾਂ ਦਾ ਚਿੱਤ ਲੱਗਾ ਹੈ। ਉਹ ਵਡਭਾਗੀ ਦਾਸ ਹਰੀ ਨਾਮ ਨੂੰ ਜਪਕੇ ਜੀਉਂਦੇ ਹਨ ॥ ੨ ॥

**ਹਰਿ ਅੰਮ੍ਰਿਤ ਬਾਣੀ ਗਾਵੈ ॥ ਸਾਧਾ ਕੀ ਧੂਰੀ ਨਾਵੈ ॥**

ਜੋ ਹਰੀ ਨਾਮ-ਅੰਮ੍ਰਿਤ ਬਾਣੀ ਨੂੰ ਗਾਵੈ=ਗਾਂਵਦਾ ਹੈ। ਅਤੇ ਸੰਤਾਂ ਦੀ ਚਰਨ ਧੂੜੀ ਵਿਚ ਨਾਵੈ=ਨ੍ਹਾਉਂਦਾ ਹੈ।

**ਅਪੁਨਾ ਨਾਮੁ ਆਪੇ ਦੀਆ ॥ ਪ੍ਰਭ ਕਰਣਹਾਰ ਰਖਿ ਲੀਆ ॥ ੩ ॥**

ਉਸ ਨੂੰ ਪ੍ਰਭੂ ਨੇ ਆਪਣਾ ਨਾਮ ਆਪੇ ਦਿੱਤਾ ਹੈ। ਅਤੇ ਕਰਨਹਾਰ ਪ੍ਰਭੂ ਨੇ ਉਸਨੂੰ ਆਪ ਹੀ ਜਨਮ ਮਰਨ ਤੋਂ ਰੱਖ ਲਿਆ ਹੈ ॥ ੩ ॥

**ਹਰਿ ਦਰਸਨ ਪ੍ਰਾਨ ਅਧਾਰਾ ॥ ਇਹੁ ਪੂਰਨ ਬਿਮਲ ਬੀਚਾਰਾ ॥**

ਹਰੀ ਦਾ ਦਰਸ਼ਨ ਹੀ ਦਾਸਾਂ ਦੇ ਪ੍ਰਾਣਾਂ ਦਾ ਅਧਾਰਾ=ਆਸਰਾ ਹੈ। ਏਹੋ ਉਹਨਾਂ ਦਾਸਾਂ ਦਾ ਪੂਰਨ ਤੇ ਬਿਮਲ=ਪਵਿੱਤ੍ਰ ਵਿਚਾਰ ਹੈ।

**ਕਰਿ ਕਿਰਪਾ ਅੰਤਰਜਾਮੀ ॥ ਦਾਸ ਨਾਨਕ ਸਰਣਿ ਸੁਆਮੀ ॥ ੪ ॥ ੮ ॥ ੫੮ ॥**

ਹੇ ਅੰਤਰਜਾਮੀ ਪ੍ਰਭੂ ! ਤੂੰ ਮੇਰੇ ਤੇ ਕਿਰਪਾ ਕਰ। ਗੁਰੂ ਜੀ ਕਥਨ ਕਰਦੇ ਹਨ, ਹੇ ਸੁਆਮੀ ! ਦਾਸ ਨੇ ਆਪ ਜੀ ਦੀ ਸ਼ਰਨ ਗ੍ਰਹਿਣ ਕੀਤੀ ਹੈ ॥ ੪ ॥ ੮ ॥ ੫੮ ॥

## ਸੋਰਠਿ ਮਹਲਾ ੫ ॥

**ਗੁਰਿ ਪੂਰੈ ਚਰਨੀ ਲਾਇਆ ॥ ਹਰਿ ਸੰਗਿ ਸਹਾਈ ਪਾਇਆ ॥**

ਪੂਰਿਆਂ ਗੁਰਾਂ ਨੇ ਮੈਨੂੰ ਆਪਣੀ ਚਰਨੀ ਲਾ ਲਿਆ ਹੈ। ਜੋ ਹਰੀ ਅੰਗ ਸੰਗ ਹੋਕੇ ਸਹਾਇਤਾ ਕਰਨ ਵਾਲਾ ਹੈ, ਉਸ ਨੂੰ ਮੈਂ ਸੰਗਿ=ਸਤਸੰਗ ਵਿਚੋਂ ਪਾ ਲਿਆ ਹੈ।

**ਜਹ ਜਾਈਐ ਤਹਾ ਸੁਹੇਲੇ ॥ ਕਰਿ ਕਿਰਪਾ ਪ੍ਰਭਿ ਮੇਲੇ ॥ ੧ ॥**

ਜਿੱਥੇ ਜਾਂਦੇ ਹਾਂ, ਉਥੇ ਹੀ ਸੁਹੇਲੇ=ਸੁਖੀ ਹਾਂ। ਕਿਉਂਕਿ ਪ੍ਰਭੂ ਨੇ ਕਿਰਪਾ ਕਰਕੇ ਆਪਣੇ ਨਾਲ ਮੇਲ ਲਿਆ ਹੈ ॥ ੧ ॥

**ਹਰਿ ਗੁਣ ਗਾਵਹੁ ਸਦਾ ਸੁਭਾਈ ॥**

ਜੋ ਹਰੀ ਸਦੀਵ ਕਾਲ ਸੁਭਾਈ=ਸੋਭਨੀਕ ਹੈ, ਉਸ ਹਰੀ ਦੇ ਗੁਣ ਸਦਾ ਗਾਵਣਾ ਕਰੋ।

**ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ ॥ ੧ ॥ ਰਹਾਉ ॥**

ਤਾਂ ਮਨ ਚਿੰਦੇ=ਮਨ ਇੱਛਤ ਸਾਰੇ ਫਲ ਪਾਉਗੇ, ਅਤੇ ਇਹ ਤੁਹਾਡੇ ਜੀਅ ਦੇ ਸੰਗਿ=ਨਾਲ ਅੱਗੇ ਭੀ ਸਹਾਇਤਾ ਕਰਨ ਵਾਲਾ ਹੋਵੇਗਾ ॥ ੧ ॥ ਰਹਾਉ ॥

**ਨਾਰਾਇਣ ਪ੍ਰਾਣ ਅਧਾਰਾ ॥ ਹਮ ਸੰਤ ਜਨਾਂ ਰੇਨਾਰਾ ॥**

ਉਹ ਨਰਾਇਣ ਹੀ ਅਸਾਡੇ ਪ੍ਰਾਣਾਂ ਦਾ ਅਧਾਰਾ=ਆਸਰਾ ਹੈ। ਅਸਾਂ ਨੇ ਸੰਤ ਜਨਾਂ ਦੇ ਚਰਨਾਂ ਦੀ ਰੇਨਾਰਾ=ਧੂੜ ਗ੍ਰਹਿਣ ਕੀਤੀ ਹੈ। ਅਥਵਾ :-ਜਿਨ੍ਹਾਂ ਦੇ ਪ੍ਰਾਣਾਂ ਦਾ ਆਸਰਾ ਨਰਾਇਣ ਹੈ। ਉਹਨਾਂ ਸੰਤ ਜਨਾਂ ਦੇ ਚਰਨਾਂ ਦੀ ਧੂੜ ਅਸਾਂ ਨੇ ਗ੍ਰਹਿਣ ਕੀਤੀ ਹੈ।

**ਪਤਿਤ ਪੁਨੀਤ ਕਰਿ ਲੀਨੇ ॥ ਕਰਿ ਕਿਰਪਾ ਹਰਿ ਜਸੁ ਦੀਨੇ ॥ ੨ ॥**

ਜਿਸ ਨੇ ਪਤਿਤ=ਪਾਪੀਆਂ ਨੂੰ ਪੁਨੀਤ=ਪਵਿੱਤ੍ਰ ਕਰ ਲਿਆ ਹੈ।
ਉਸ ਹਰੀ ਨੇ ਕਿਰਪਾ ਕਰਕੇ ਮੈਨੂੰ ਆਪਣਾ ਜਸ ਕਰਨਾ ਦਿੱਤਾ ਹੈ ॥ ੨ ॥

**ਪਾਰਬ੍ਰਹਮੁ ਕਰੇ ਪ੍ਰਤਿਪਾਲਾ ॥ ਸਦ ਜੀਅ ਸੰਗਿ ਰਖਵਾਲਾ ॥**

ਜੋ ਪਾਰਬ੍ਰਹਮ ਸਾਰਿਆਂ ਦੀ ਪ੍ਰਤਿਪਾਲਾ=ਪਾਲਣਾ ਕਰਦਾ ਹੈ। ਉਹ ਸਦਾ ਹੀ ਜੀਵ ਦਾ ਰਖਵਾਲਾ ਅਤੇ ਜੀਵ ਦਾ ਸਾਥੀ ਹੈ।

**[ ਪੰਨ ੬੨੪ ]**

**ਹਰਿ ਦਿਨੁ ਰੈਣਿ ਕੀਰਤਨੁ ਗਾਈਐ ॥ ਬਹੁੜਿ ਨ ਜੋਨੀ ਪਾਈਐ ॥੩॥**

ਹੇ ਭਾਈ! ਦਿਨ ਰਾਤ ਹਰੀ ਦੇ ਕੀਰਤਨ ਨੂੰ ਗਾਵਣਾ ਕਰ। ਮੁੜਕੇ ਤੂੰ ਜੂਨੀਆਂ ਦੇ ਦੁੱਖਾਂ ਨੂੰ ਨਹੀਂ ਪਾਵੇਂਗਾ ॥ ੩ ॥

**ਜਿਸੁ ਦੇਵੈ ਪੁਰਖੁ ਬਿਧਾਤਾ ॥ ਹਰਿ ਰਸੁ ਤਿਨਹੀ ਜਾਤਾ ॥**

ਫਲ ਬਰ ਦਾਤਾ ਅਕਾਲ ਪੁਰਖ ਜਿਸਨੂੰ ਦੇਂਦਾ ਹੈ। ਉਸ ਨੇ ਹੀ ਹਰੀ ਦੇ ਰਸੁ=ਅਨੰਦ ਨੂੰ ਜਾਣਿਆਂ ਹੈ।
ਅਥਵਾ :-ਉਸ ਨੇ ਹੀ ਹਰੀ ਦੀ ਭਗਤੀ ਦੇ ਰਸ ਨੂੰ ਜਾਤਾ=ਜਾਣਿਆਂ ਹੈ।

**ਜਮ ਕੰਕਰੁ ਨੇੜਿ ਨ ਆਇਆ ॥**
**ਸੁਖੁ ਨਾਨਕ ਸਰਣੀ ਪਾਇਆ ॥ ੪ ॥ ੯ ॥ ੫੯ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਨੇ ਸ਼ਰਨ ਦਾ ਸੁਖ ਪਾਇਆ ਹੈ। ਅਥਵਾ :-ਗੁਰਾਂ ਦੀ ਸ਼ਰਨ ਵਿਚ ਆ ਕੇ ਜਿਸਨੇ ਸੁਖ ਸਰੂਪ ਪਰਮਾਤਮਾ ਨੂੰ ਪਾਇਆ ਹੈ। ਉਸਦੇ ਨੇੜੇ ਜਮ ਕੰਕਰੁ=ਜਮਦੂਤ ਨਹੀਂ ਆਇਆ ॥ ੪ ॥ ੯ ॥ ੫੯ ॥

## ਸੋਰਠਿ ਮਹਲਾ ੫ ॥

**ਗੁਰਿ ਪੂਰੈ ਕੀਤੀ ਪੂਰੀ ॥ ਪ੍ਰਭੁ ਰਵਿ ਰਹਿਆ ਭਰਪੂਰੀ ॥**

ਪੂਰਿਆਂ ਗੁਰਾਂ ਨੇ ਪੂਰੀ ਹੀ ਕਮਾਈ ਕੀਤੀ ਹੈ। ਏਸੇ ਕਰਕੇ ਭਰਪੂਰੀ=ਪੂਰਨ ਪ੍ਰਭੂ ਗੁਰਾਂ ਵਿਚ ਰਵਿ ਰਹਿਆ=ਮਿਲ ਰਿਹਾ ਹੈ। ਅਥਵਾ:-ਜੋ ਪ੍ਰਭੂ ਸਾਰੇ ਭਰਪੂਰ ਹੋ ਕੇ ਰਵਿ ਰਿਹਾ ਹੈ। ਉਸ ਦੀ ਪ੍ਰਾਪਤੀ ਦੀ ਪੂਰਿਆਂ ਗੁਰਾਂ ਨੇ ਪੂਰੀ ਸਿੱਖਿਆ ਦੇਣਾ ਕੀਤੀ ਹੈ।

**ਖੇਮ ਕੁਸਲ ਭਇਆ ਇਸਨਾਨਾ ॥ ਪਾਰਬ੍ਰਹਮ ਵਿਟਹੁ ਕੁਰਬਾਨਾ ॥ ੧ ॥**

ਖੇਮ=ਰੱਖਿਆ ਤੇ ਕੁਸਲ=ਸੁਖ ਦੇ ਸਹਿਤ ਇਸ਼ਨਾਨ ਹੋਇਆ ਹੈ।
ਉਸ ਪਾਰਬ੍ਰਹਮ ਤੋਂ ਮੈਂ ਬਲਿਹਾਰ ਕੁਰਬਾਨ ਜਾਂਦਾ ਹਾਂ॥ ੧॥

**ਗੁਰ ਕੇ ਚਰਨ ਕਵਲ ਰਿਦ ਧਾਰੇ ॥**

ਗੁਰੂ ਦੇ ਚਰਨ-ਕਮਲਾਂ ਨੂੰ ਰਿਦ=ਹਿਰਦੇ ਵਿਚ ਧਾਰਿਆ ਹੈ।

**ਬਿਘਨੁ ਨ ਲਾਗੈ ਤਿਲਕਾ ਕੋਈ ਕਾਰਜ ਸਗਲ ਸਵਾਰੇ ॥੧॥ਰਹਾਉ॥**

ਤਿਲ ਜਿੰਨਾ ਭੀ ਕੋਈ ਬਿਘਨ ਨਹੀਂ ਲਗਦਾ, ਗੁਰਾਂ ਨੇ ਸਾਰੇ ਕੰਮ ਸਵਾਰ ਦਿੱਤੇ ਹਨ॥੧॥ਰਹਾਉ॥

**ਮਿਲਿ ਸਾਧੂ ਦੁਰਮਤਿ ਖੋਏ ॥ ਪਤਿਤ ਪੁਨੀਤ ਸਭ ਹੋਏ ॥**

ਸੰਤਾਂ ਨਾਲ ਮਿਲਕੇ ਦੁਰਮਤਿ=ਖੋਟੀ ਬੁੱਧੀ ਤੇ, ਖੋਟੀ ਸਿੱਖਿਆ ਆਦਿਕ ਵਿਕਾਰ ਸਭ ਖੋ ਦਿੱਤੇ ਹਨ। ਅਤੇ ਸਾਰਿਆਂ ਪਤਿਤ=ਪਾਪਾਂ ਤੋਂ ਪੁਨੀਤ=ਪਵਿੱਤ੍ਰ ਹੋ ਗਏ ਹਾਂ।

**ਰਾਮਦਾਸਿ ਸਰੋਵਰ ਨਾਤੇ ॥ ਸਭ ਲਾਥੇ ਪਾਪ ਕਮਾਤੇ ॥ ੨ ॥**

ਜੋ ਪੁਰਸ਼ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸਰੋਵਰ ਵਿਚ ਇਸ਼ਨਾਨ ਕਰਦੇ ਹਨ।
ਅਥਵਾ:-ਰਾਮ ਦੇ ਦਾਸਾਂ ਦੇ ਸਤਸੰਗ ਸਰੋਵਰ ਵਿਚ ਜੋ ਇਸ਼ਨਾਨ ਕਰਦੇ ਹਨ!
ਉਨ੍ਹਾਂ ਦੇ ਕਮਾਤੇ=ਕਮਾਏ ਹੋਏ ਭਾਵ ਕੀਤੇ ਹੋਏ ਸਾਰੇ ਪਾਪ ਲਹਿ ਗਏ ਹਨ ॥੨॥

**ਗੁਨ ਗੋਬਿੰਦ ਨਿਤ ਗਾਈਐ ॥ ਸਾਧ ਸੰਗਿ ਮਿਲਿ ਧਿਆਈਐ ॥**

ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਨਿੱਤ ਹੀ ਗੋਬਿੰਦ ਦੇ ਗੁਣ ਗਾਏ ਜਾਂਦੇ ਹਨ।
ਸਾਧੂ ਵੀ ਸਤਸੰਗਤ ਵਿਚ ਮਿਲਕੇ ਨਾਮ ਨੂੰ ਧਿਆਉਂਦੇ ਹਨ।
ਅਥਵਾ:-ਉਥੋਂ ਦੇ ਸੰਤਾਂ ਦੀ ਸੰਗਤ ਵਿਚ ਮਿਲਕੇ ਹੇ ਭਾਈ! ਤੁਸੀਂ ਭੀ ਨਾਮ ਧਿਆਉਣਾ ਕਰੋ।

**ਮਨ ਬਾਂਛਤ ਫਲ ਪਾਏ ॥ ਗੁਰੁ ਪੂਰਾ ਰਿਦੈ ਧਿਆਏ ॥ ੩ ॥**

ਉਹ ਮਨ ਬਾਂਛਤ=ਮਨ ਇੱਛਤ ਫਲਾਂ ਨੂੰ ਪਾਂਵਦਾ ਹੈ। ਜੋ ਹਿਰਦੇ ਵਿਚ ਪੂਰਿਆਂ ਗੁਰਾਂ ਨੂੰ ਧਿਆਉਂਦਾ ਹੈ।
ਅਥਵਾ:-ਪੂਰਿਆਂ ਗੁਰਾਂ ਦੁਆਰੇ ਪ੍ਰਭੂ ਨੂੰ ਹਿਰਦੇ ਵਿਚ ਧਿਆਉਂਦਾ ਹੈ ॥੩॥

## ਗੁਰ ਗੋਪਾਲ ਆਨੰਦਾ ॥ ਜਪਿ ਜਪਿ ਜੀਵੈ ਪਰਮਾਨੰਦਾ ॥

ਗੁਰਾਂ ਦੁਆਰੇ ਗੋਪਾਲ ਨੂੰ ਜਪੇ ਤਾਂ ਅਨੰਦ ਹੁੰਦਾ ਹੈ,ਅਥਵਾ:-ਗੋਪਾਲ ਰੂਪ ਗੁਰੂ ਅਨੰਦ ਦੇ ਦੇਣ ਵਾਲੇ ਹਨ। ਗੁਰਸਿੱਖ ਪਰਮ ਅਨੰਦ ਸਰੂਪ ਪ੍ਰਭੂ ਨੂੰ ਜਪ ਜਪ ਕੇ ਜੀਉਂਦੇ ਹਨ।

## ਜਨ ਨਾਨਕ ਨਾਮੁ ਧਿਆਇਆ ॥

## ਪ੍ਰਭਿ ਅਪਨਾ ਬਿਰਦੁ ਰਖਾਇਆ ॥ ੪ ॥ ੧੦ ॥ ੬੦ ॥

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਪੁਰਸ਼ਾਂ ਨੇ ਨਾਮ ਨੂੰ ਧਿਆਇਆ ਹੈ। ਪ੍ਰਭੂ ਨੇ ਆਪਣਾ ਬਿਰਦੁ=ਧਰਮ ਜਾਣਕੇ ਉਨ੍ਹਾਂ ਦੀ ਕਾਮ ਆਦਿਕਾਂ ਵੱਲੋਂ ਰੱਖਿਆ ਕੀਤੀ ਹੈ।੪।੧੦।੬੦।

## ਰਾਗੁ ਸੋਰਠਿ ਮਹਲਾ ੫ ॥

**ਉਥਾਨਕਾ:**-ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਆਗਿਆ ਮੰਨਕੇ ਗੁਰੂ ਅਰਜਨ ਸਾਹਿਬ ਜੀ ਆਪਣੇ ਤਾਏ (ਸਹਾਰੀ ਮੱਲ) ਜੀ ਨਾਲ ਜਿਸ ਵੇਲੇ ਵਿਆਹ ਦਾ ਕਾਰਜ ਨਿਭਾਉਣ ਵਾਸਤੇ ਲਾਹੌਰ ਗਏ ਹਨ। ਵਿਆਹ ਹੋ ਜਾਣ ਤੋਂ ਬਾਅਦ ਭੀ ਜਦ ਬਹੁਤ ਸਮਾਂ ਬੀਤ ਗਿਆ ਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਨਾ ਕੋਈ ਪੱਤ੍ਰਕਾ ਭੇਜੀ, ਨਾ ਹੀ ਕੋਈ ਸਿੱਖ ਭੇਜ ਕੇ ਬੁਲਵਾਇਆ। ਉਸ ਵੇਲੇ ਪਿਆਰੇ ਗੁਰਾਂ ਦੇ ਵਿਛੋੜੇ ਵਿਚ ਵਿਆਕੁਲ ਹੋ ਕੇ ਬ੍ਰਿਹਣੀ ਇਸਤ੍ਰੀ ਦੇ ਅਲੰਕਾਰ ਵਿਚ ਇਹ ਸ਼ਬਦ ਉਚਾਰਿਆ-

## ਦਹ ਦਿਸ ਛਤ੍ਰ ਮੇਘ ਘਟਾਘਟ ਦਾਮਨਿ ਚਮਕਿ ਡਰਾਇਓ ॥

ਦਹ ਦਿਸ=ਦਸਾਂ ਦਿਸ਼ਾਂ ਵਿਚ ਮੇਘਾਂ ਦੀਆਂ ਘਟਾਂ ਅਘਟ=ਇੱਕ-ਰਸ ਛਤ੍ਰਾ ਕਾਰ ਹੋ ਰਹੀਆਂ ਹਨ, ਅਤੇ ਉਨ੍ਹਾਂ ਬੱਦਲਾਂ ਵਿਚ ਦਾਮਨਿ=ਬਿਜਲੀ ਚਮਕ ਕਰਕੇ ਡਰਾਉਂਦੀ ਹੈ।

## ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥

ਪਤੀ ਦੇ ਨਾ ਹੋਣ ਕਰਕੇ ਜਿਵੇਂ ਸੇਜਾ ਉਤੇ ਪ੍ਰਤੀ-ਬ੍ਰਤਾ ਇਸਤ੍ਰੀ ਇਕੱਲੀ ਹੋਵੇ, ਤਾਂ ਉਸਦੀਆਂ ਨੈਨਹ=ਅੱਖਾਂ ਵਿਚ ਨੀਂਦ ਨਹੀਂ ਆਉਂਦੀ, ਕਿਉਂਕਿ ਉਸਦਾ ਪਿਆਰਾ ਪਤੀ ਜੋ ਪ੍ਰਦੇਸ ਗਿਆ ਹੋਇਆ ਹੈ। ਐਹੋ ਜੇਹੇ ਸਮੇਂ ਵਿਚ ਜਿਵੇਂ ਉਹ ਦੁਖੀ ਹੁੰਦੀ ਹੈ, ਇਸੇ ਤਰ੍ਹਾਂ ਗੁਰਾਂ ਦੇ ਵਿਛੋੜੇ ਕਰਕੇ ਮੈਂ ਦੁਖੀ ਹਾਂ।

## ਹੁਣਿ ਨਹੀ ਸੰਦੇਸਰੋ ਮਾਇਓ ॥

ਹੇ ਭਾਈਓ ! ਹੁਣ ਤੱਕ ਕੋਈ ਸੰਦੇਸਰੋ=ਸੁਨੇਹਾ ਭੀ ਨਹੀਂ ਆਇਆ।

## ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ ਰਹਾਉ ॥

ਲਾਲ=ਪਿਆਰਾ ਗੁਰੂ ਪਹਿਲੇ ਜਦ ਇੱਕ ਕੋਹ ਤੱਕ ਭੀ ਕਿਧਰੇ ਸਿਧਿ=ਸਿਧਾਨਾ ਭਾਵ ਜਾਣਾ ਕਰਦੇ ਸੀ, ਤਦ ਚਤੁਰ ਪਾਤਰੋ=ਚਾਰ ਪੱਤ੍ਰਕਾ ਆ ਜਾਂਦੀਆਂ ਸਨ।

ਅਥਵਾ:-ਚਤੁਰ ਪਾਤ=ਚਾਰ ਪਹਿਰ ਰੋਣੇ ਵਿਚ ਆਉਂਦੇ ਸੀ ॥ ਰਹਾਉ ॥

ਕਿਸੇ ਸਿੱਖ ਨੇ ਕਿਹਾ, "ਜੇਕਰ ਉਹ ਨਹੀਂ ਬੁਲਾਉਂਦੇ, ਤਾਂ ਤੁਸੀਂ ਭੀ ਵਿਸਾਰ ਦਿਉ", ਇਥੇ ਹੀ

ਅਨੰਦ ਪੂਰਬਕ ਰਹੋ। ਤਾਂ ਗੁਰੂ ਜੀ ਨੇ ਕਿਹਾ–

**ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖ ਦਾਇਓ ॥**

ਜੋ ਸਾਰਿਆਂ ਗੁਣਾਂ ਤੇ ਸੁਖਾਂ ਦੇ ਦੇਣ ਵਾਲਾ ਹੈ, ਇਸ ਤਰ੍ਹਾਂ ਦਾ ਪਿਆਰਾ ਲਾਲ (ਸ੍ਰੀ ਗੁਰੂ ਰਾਮਦਾਸ) ਮੈਨੂੰ ਕਿਵੇਂ ਭੁੱਲ ਸਕਦਾ ਹੈ।

ਫੇਰ ਗੁਰੂ ਅਰਜਨ ਜੀ ਨੇ ਸਿੱਖਾਂ ਨੂੰ ਕਿਹਾ, "ਕੋਠੇ ਤੇ ਚੜ੍ਹਕੇ ਵੇਖਦੇ ਹਾਂ, ਸ਼ਾਇਦ ਕੋਈ ਸਿੱਖ ਆਂਵਦਾ ਹੀ ਹੋਵੇ।"

**ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥ ੨ ॥**

ਜਿਸ ਵੇਲੇ ਮੰਦਰਿ=ਕੋਠੇ ਉਤੇ ਚਰਿ ਕੈ=ਚੜ੍ਹਕੇ ਅੰਮ੍ਰਿਤਸਰ ਦੇ ਰਸਤੇ ਨੂੰ ਵੇਖਿਆ, ਤੇ ਕੋਈ ਸਿੱਖ ਆਂਵਦਾ ਨਿਗਾਹ ਨਾ ਆਇਆ ਤਾਂ ਨੈਨ=ਅੱਖਾਂ ਵਿਚ ਨੀਰਿ=ਪਾਣੀ ਭਰ ਆਇਆ ॥ ੨ ॥

ਤੇ ਮਨ ਵਿਚ ਆਖਦੇ ਹਨ, ਪਤਾ ਨਹੀਂ ਮੇਰੇ ਪਾਸੋਂ ਕੋਈ ਹੰਕਾਰ ਹੋ ਗਿਆ ਹੋਵੇਗਾ।

**ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥**

ਹਉ=ਮੇਰੇ ਵਿਚ ਕੋਈ ਹਉ=ਹੰਗਤਾ ਦੀ ਭੀਤਿ=ਕੰਧ ਹੋ ਗਈ ਹੋਣੀ ਹੈ, ਜਿਸ ਕਰਕੇ ਗੁਰੂ ਜੀ ਨੇ ਬੁਲਾਇਆ ਨਹੀਂ ਹੈ, ਇੱਕ ਸਿੱਖ ਨੇ ਕਿਹਾ ਦੇਸ ਦੂਰ ਹੋਵੇਗਾ ? ਤਾਂ ਗੁਰੂ ਜੀ ਨੇ ਕਿਹਾ=ਅੰਮ੍ਰਿਤਸਰ ਦੇਸ ਸੁਣਨ ਵਿੱਚ ਤਾਂ ਨੇੜੇ ਹੀ ਆਉਂਦਾ ਹੈ।

ਵਸਤੂ ਭਾਵੇਂ ਨੇੜੇ ਹੋਵੇ, ਪਰ ਵੇਖੇ ਤੋਂ ਬਿਨਾਂ ਦੂਰ ਹੈ, ਜਿਵੇਂ ਵਿਚਾਲੇ –

**ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥ ੩ ॥**

ਭਾਂਬੀਰੀ ਦੇ ਪਾਤ=ਖੰਭ ਵਰਗਾ ਪਤਲਾ ਪਰਦੋ=ਪੜਦਾ ਭੀ ਹੋਵੇ, ਪਰ ਵੇਖੇ ਤੋਂ ਬਿਨਾਂ ਤਾਂ ਦੂਰ ਹੈ।

ਜਿਸ ਤਰ੍ਹਾਂ ਪਾਰਸ ਅਤੇ ਲੋਹੇ ਵਿਚ ਭੰਬੀਰੀ ਦੇ ਪੱਤੇ ਜਿਤਨਾ ਹੀ ਪੜਦਾ ਰਹਿ ਜਾਵੇ, ਤਾਂ ਭੀ ਪਾਰਸ ਲੋਹੇ ਨੂੰ ਸੋਨਾ ਨਹੀਂ ਕਰ ਸਕਦਾ ॥ ੩ ॥

ਦੂਜੇ ਅਰਥ ਵਿਚ ਜਗਿਆਸੂ ਆਪਣੀ ਸਿਥਲਤਾ ਸੰਤਾਂ ਨੂੰ ਸੁਣਾਉਂਦਾ ਹੈ :–

ਦਹ ਦਿਸ ਛਤ੍ਰ ਮੇਘ ਘਟਾਘਟ:–ਦਸਾਂ ਇੰਦ੍ਰੀਆਂ ਰੂਪ ਦਸਾਂ ਦਿਸ਼ਾਂ ਵਿਚ ਮੋਹ ਰੂਪ ਬੱਦਲਾਂ ਦੀਆਂ ਘਟਾਂ ਅਘਟ=ਇੱਕ-ਰਸ ਛਤ੍ਰਾ ਕਾਰ ਹੋ ਕੇ ਛਾ ਰਹੀਆਂ ਹਨ।

ਦਾਮਨਿ ਚਮਕਿ ਡਰਾਇਓ ॥ :–ਅਤੇ ਮਾਇਆ ਰੂਪ ਬਿਜਲੀ ਚਮਕਾਰੇ ਮਾਰਕੇ ਅਰਥਾਤ ਹਾਵ ਭਾਵ ਕਰਕੇ ਡਰਾਉਂਦੀ ਹੈ।

ਸੇਜ ਇਕੇਲੀ ਨੀਦ ਨਹੁ ਨੈਨਹ :–ਸ਼ਰਧਾ ਰੂਪੀ ਸੇਜਾ ਤੇ ਮੈਂ ਇਕੱਲੀ ਹਾਂ, ਬੁੱਧੀ ਰੂਪ ਅੱਖਾਂ ਵਿਚ ਸ਼ਾਂਤੀ ਰੂਪ ਨੀਂਦ ਨਹੀਂ ਆਉਂਦੀ।

ਪਿਰੁ ਪਰਦੇਸਿ ਸਿਧਾਇਓ ॥੧॥ –ਪਤੀ-ਪਰਮਾਤਮਾ ਪ੍ਰਦੇਸ ਗਿਆ ਹੋਇਆ ਹੈ,ਭਾਵ– ਸਾਖਿਆਤਕਾਰ ਹੈ

ਹੁਣਿ ਨਹੀ ਸੰਦੇਸਰੋ ਮਾਇਓ ॥ :–ਹੇ ਭਾਈ ! ਹੁਣ ਤੱਕ ਗੁਰ-ਉਪਦੇਸ਼ ਰੂਪੀ ਸੁਨੇਹਾ ਨਹੀਂ ਸੁਣਿਆਂ।

ਅਥਵਾ:–ਵੇਦਾਂਤ ਵਾਕਾਂ ਰੂਪੀ ਸੁਨੇਹਾ ਨਹੀਂ ਸੁਣਿਆਂ।

ਏਕ ਕੋਸਰੋ ਸਿਧਿ ਕਰਤ ਲਾਲੁ:-ਜਦ ਲਾਲੂ=ਪਿਆਰੇ ਪ੍ਰਭੂ ਦੀ ਪ੍ਰਾਪਤੀ ਵਾਸਤੇ ਇੱਕ ਅੰਨ ਮਯ ਕੋਸ਼ ਨੂੰ ਸਿੱਧ ਕਰਦੇ ਹਾਂ, ਕਿ ਮੈਂ ਅੰਨਮਯ ਕੋਸ਼ ਨਹੀਂ ਹਾਂ।

ਤਬ ਚਤੁਰ ਪਾਤਰੋ ਆਇਓ ॥ਰਹਾਉ॥ :-ਤਿਸ ਵੇਲੇ ਪ੍ਰਾਨ ਮਯ, ਮਨੋ ਮਯ, ਵਿਗਆਨ ਮਯ, ਆਨੰਦ-ਮਯ, ਰੂਪ, ਇਨ੍ਹਾਂ ਚਾਰ ਕੋਸ਼ਾਂ ਦਾ ਅੱਗੇ ਹੋਰ ਪਾਤਰੋ=ਪੜਦਾ ਆ ਜਾਂਦਾ ਹੈ।

ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖ ਦਾਇਓ ॥

ਜੋ ਸਾਰਿਆਂ ਗੁਣਾਂ ਦਾ ਅਤੇ ਸਾਰਿਆਂ ਸੁਖਾਂ ਦਾ ਪਿਆਰਾ ਪ੍ਰਭੂ ਹੈ।

ਉਹ ਲਾਲ ਵਤ ਬੇ-ਕੀਮਤਾ ਪਿਆਰਾ ਪ੍ਰਭੂ, ਮੈਨੂੰ ਕਿਵੇਂ ਭੁੱਲ ਸਕਦਾ ਹੈ।

ਮੰਦਰਿ ਚਰਿਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥ ੨ ॥

ਪ੍ਰੇਮ ਰੂਪੀ ਮੰਦਰ ਉੱਤੇ ਚੜ੍ਹਕੇ ਗਿਆਨ ਭਗਤੀ ਰੂਪ ਰਸਤੇ ਨੂੰ ਵੇਖਦਾ ਹਾਂ, ਜਾਂ ਪ੍ਰਾਪਤ ਨਾ ਹੋਇਆ ਤਾਂ ਬੁੱਧੀ ਰੂਪ ਨੈਨ=ਅੱਖਾਂ ਵਿਚ ਵੈਰਾਗ ਰੂਪੀ ਜਲ ਭਰ ਆਇਆ ॥੨॥

ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥

ਹਉ=ਮੇਰੇ ਅਤੇ ਪਰਮਾਤਮਾ ਦੇ ਵਿਚ ਹਉ ਭੀਤਿ=ਹੰਗਤਾ ਰੂਪੀ ਕੰਧ ਦਾ ਬੀਚੋ=ਪੜਦਾ ਹੈ, ਉਂਞ ਅੰਤਹ ਕਰਨ ਰੂਪੀ ਦੇਸ ਨੇੜੇ ਸੁਣਨ ਵਿਚ ਆਉਂਦਾ ਹੈ।

ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥ ੩ ॥

ਜਿਵੇਂ ਰਗੜੇ ਤੋਂ ਬਿਨਾਂ ਮਹਿੰਦੀ ਵਿਚ ਭਾਂਭੀਰੀ=ਮਹਿੰਦੀ ਦੇ ਪੱਤੇ ਦਾ ਪੜਦਾ ਹੈ,

ਇਸੇ ਤਰ੍ਹਾਂ ਉਹ ਪ੍ਰਭੂ ਭਾਵੇਂ ਅੰਤਹ ਕਰਨ ਦੇ ਵਿਚ ਹੀ ਹੈ, ਪਰ ਗੁਰਾਂ ਦੁਆਰੇ ਵੇਖੇ ਤੋਂ ਬਿਨਾਂ ਦੂਰ ਹੈ ॥੩॥

**ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ ॥**

ਜਿਸ ਵੇਲੇ ਸਾਰਿਆਂ ਦਾ ਸੁਆਮੀ ਪ੍ਰਭੂ ਕ੍ਰਿਪਾਲੂ ਹੋਇਆ, ਤਾਂ ਉਸ ਨੇ ਮੇਰਾ ਸਾਰਾ ਦੁੱਖ ਮਿਟਾ ਦਿੱਤਾ।

**ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ ॥ ੪ ॥**

ਗੁਰੂ ਜੀ ਕਥਨ ਕਰਦੇ ਹਨ, ਜਾਂ ਗੁਰਾਂ ਨੇ ਹਉਮੈ ਦੀ ਭੀਤਿ–ਕੰਧ ਢਾਹ ਦਿੱਤੀ, ਤਾਂ ਮੈਂ ਦਿਆਲੂ ਬੀਠਲ ਨੂੰ ਪਾ ਲਿਆ ॥ ੪ ॥

**ਸਭੁ ਰਹਿਓ ਅੰਦੇਸਰੋ ਮਾਇਓ**

ਹੇ ਭਾਈਓ ! ਹੁਣ ਸਾਰਾ ਸੰਸਾ ਰਹਿ ਗਿਆ ਹੈ।

**ਜੋ ਚਾਹਤ ਸੋ ਗੁਰੂ ਮਿਲਾਇਓ ॥**

**ਸਰਬ ਗੁਨਾ ਨਿਧਿ ਰਾਇਓ ॥ ਰਹਾਉ ਦੂਜਾ ॥ ੧੧ ॥ ੯੧ ॥**

ਜਿਸ ਨੂੰ ਚਾਹੁੰਦੇ ਸਾਂ ਉਸ ਨਾਲ ਗੁਰਾਂ ਨੇ ਮਿਲਾ ਦਿੱਤਾ ਹੈ, ਉਹ ਰਾਇਓ=ਪ੍ਰਕਾਸ਼ ਰੂਪ ਪਰਮਾਤਮਾ ਸਾਰਿਆਂ ਸ਼ੁਭ ਗੁਣਾਂ ਦੀ ਨਿੱਧੀ ਰੂਪ ਹੈ ॥ ਰਹਾਉ ਦੂਜਾ ॥ ੧੧ ॥ ੯੧ ॥

## ਸੋਰਠਿ ਮਹਲਾ ੫ ॥

**ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖ ਦਾਰੀ ॥**

ਆਪ ਨਿਸਫਲ ਗਈ ਹੋਈ ਅਵਸਥਾ ਨੂੰ ਬਹੋੜ=ਮੋੜਨ ਵਾਲੇ ਹੋ, ਭਾਵ ਸਫਲ ਕਰਨ ਵਾਲੇ ਹੋ,
ਅਥਵਾ :-ਸੰਸਾਰ ਵੱਲ ਗਈ ਹੋਈ ਬਿਰਤੀ ਨੂੰ ਆਪ ਮੋੜਨ ਵਾਲੇ ਹੋ,

ਅਥਵਾ :-ਨਿਸਫਲ ਗਈ ਹੋਈ ਵਸਤੂ ਨੂੰ ਆਪ ਮੋੜਨ ਵਾਲੇ ਹੋ, ਭਾਵ ਸਫਲ ਕਰਨ ਵਾਲੇ ਹੋ, ਪੁਨਾ ਹੇ ਨਿਰੰਕਾਰ ! ਆਪ ਦੁੱਖਾਂ ਦੇ ਦਾਰੀ=ਨਾਸ ਕਰਨ ਵਾਲੇ ਹੋ ।

**ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆ ਧਾਰੀ ॥**

ਮੈਂ ਕੋਈ ਸ਼ੁਭ ਕਰਮ ਕਰਨਾ ਨਹੀਂ ਜਾਣਦਾ ਹਾਂ, ਧਰਮ ਭੀ ਨਹੀਂ ਜਾਣਦਾ ਹਾਂ,
ਮੈਂ ਲੋਭੀ ਨੇ ਮਾਇਆ ਦੀ ਪ੍ਰੀਤੀ ਹੀ ਮਨ ਵਿਚ ਧਾਰੀ ਹੋਈ ਹੈ ।

**ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ ॥ ੧ ॥**

ਪਰ ਮੇਰਾ ਨਾਮ ਗੋਬਿੰਦ ਦਾ ਭਗਤ ਪੈ ਗਿਆ ਹੈ, ਇਹ ਹੁਣ ਤੁਹਾਡੀ ਇੱਜ਼ਤ ਹੈ, ਤੁਸਾਂ ਨੇ ਆਪ ਹੀ ਰੱਖਣੀ ਹੈ ॥ ੧ ॥

**ਹਰਿ ਜੀਉ ਨਿਮਾਣਿਆ ਤੂ ਮਾਣੁ ॥**

ਹੇ ਹਰਿ ਜੀਉ ! ਤੂੰ ਨਿਮਾਣਿਆਂ ਦਾ ਮਾਣ ਹੈਂ ।

**ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ ॥ ਰਹਾਉ ॥**

ਹੇ ਮੇਰੇ ਗੋਬਿੰਦ ! ਤੂੰ ਨਾਲਾਇਕਾਂ ਨੂੰ ਚੀਜ=ਲਾਇਕ ਕਰ ਦੇਂਦਾ ਹੈਂ, ਮੈਂ ਤੇਰੀ ਕੁਦਰਤਿ=ਤਾਕਤ ਤੋਂ ਬਲਿਹਾਰ ਜਾਂਦਾ ਹਾਂ ॥ ਰਹਾਉ ॥

**ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥**

ਜਿਸ ਤਰ੍ਹਾਂ ਬਾਲਕ ਭਾਇ=ਪ੍ਰੇਮ ਨਾਲ ਚਾਹੇ ਸੁਭਾਈ=ਅਪ੍ਰੇਮ ਨਾਲ,
ਅਥਵਾ :-ਸੁਭਾਵਕ ਹੀ ਪ੍ਰੇਮ ਨਾਲ ਲੱਖਾਂ ਅਪਰਾਧ ਕਮਾਵੈ=ਗੁਨਾਹ ਕਰਦਾ ਹੈ ।

**ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥**

ਤਾਂ ਪਿਤਾ ਪਹਿਲਾਂ ਉਸ ਨੂੰ ਬਹੁ ਭਾਤੀ ਝਿੜਕੇ=ਬਹੁਤ ਤਰ੍ਹਾਂ ਨਾਲ ਤਾੜਨਾ ਤੇ ਉਪਦੇਸ਼ ਦੇਣਾ ਕਰਦਾ ਹੈ, ਬਹੁੜਿ=ਫਿਰ ਅਰਥਾਤ ਮਗਰੋਂ ਬਾਲਕ ਨੂੰ ਆਪਣੇ ਗਲ ਨਾਲ ਲਾ ਲੈਂਦਾ ਹੈ ।

**ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥ ੨ ॥**

ਏਸੇ ਤਰ੍ਹਾਂ ਹੇ ਪ੍ਰਭੂ ! ਮੇਰੇ ਪਿਛਲੇ ਕੀਤੇ ਹੋਏ ਔਗੁਣਾਂ ਨੂੰ ਬਖਸ਼ ਲੈਣਾ ਕਰ, ਅਤੇ ਅੱਗੋਂ ਲਈ ਸ਼ੁਭ ਰਸਤੇ ਵਿਚ ਪਾਉਣਾ ਕਰ ॥ ੨ ॥

**ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ ॥**

ਹੇ ਅੰਤਰਜਾਮੀ ਹਰੀ ! ਜਦ ਤੂੰ ਸਾਰੀ ਵਿਧੀ ਜਾਣਦਾ ਹੈਂ, ਤਾਂ ਫਿਰ ਹੋਰ ਕਿਸ ਦੇ ਪਹਿ=ਪਾਸ ਆਖ ਕੇ ਸੁਣਾਈਐ=ਸੁਣਾਵਣਾ ਕਰੀਏ ।

**ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ ॥**

ਹੇ ਗੋਬਿੰਦ ਹਰੀ ! ਤੂੰ ਕਥਨੀਆਂ ਦੇ ਕਹਿਣ ਨਾਲ ਭੀਜੈ=ਪ੍ਰਸੰਨ ਨਹੀਂ ਹੁੰਦਾ, ਹੇ ਹਰੀ ! ਜਿਹੜਾ ਆਪ ਜੀ ਨੂੰ ਭਾਉਂਦਾ ਹੈ, ਆਪ ਉਸ ਦੀ ਇੱਜ਼ਤ ਰਖਾਉਂਦੇ ਹੋ ।

**ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ॥ ੩ ॥**

ਹੋਰ ਸਾਰਿਆਂ ਦੀ ਓਟ ਮੈਂ ਵੇਖੀ ਹੈ, ਪਰ ਤੇਰੇ ਵਰਗਾ ਕੋਈ ਨਹੀਂ ਹੈ, ਇਸ ਕਰਕੇ ਮੈਂ ਨੇ ਇੱਕ ਤੇਰੀ ਓਟ ਵਿਚ ਰਹਾਈਐ=ਰਹਿਣਾ ਕੀਤਾ ਹੈ ॥ ੩ ॥

**[ ਪੰਨਾ ੬੨੫ ]**

**ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ ਬੇਨੰਤੀ ॥**

ਹੇ ਕ੍ਰਿਪਾਲੂ ਸੁਭਾ ਵਾਲੇ ਪ੍ਰਭੂ ਠਾਕੁਰੁ ! ਤੂੰ ਦਿਆਲੂ ਹੋ ਕੇ ਆਪ ਹੀ ਸੇਵਕਾਂ ਦੀ ਬੇਨਤੀ ਸੁਣੈ=ਸੁਣਦਾ ਹੈਂ।

**ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ ॥**

ਜਦ ਤੂੰ ਪੂਰਿਆਂ ਸਤਿਗੁਰਾਂ ਦੇ ਮੇਲ ਵਿਚ ਮਿਲਾਉਂਦਾ ਹੈਂ, ਤਾਂ ਮਨ ਦੀ ਸਾਰੀ ਚਿੰਤਾ ਚੂਕੈ=ਦੂਰ ਹੋ ਜਾਂਦੀ ਹੈ ।

**ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ**
**ਜਨ ਨਾਨਕ ਸੁਖਿ ਵਸੰਤੀ ॥ ੪ ॥ ੧੨ ॥ ੬੨ ॥**

ਗੁਰੂ ਜੀ ਕਥਨ ਕਰਦੇ ਹਨ, ਹਰਿ ਹਰਿ ਨਾਮ ਰੂਪ ਅਵਖਦੁ=ਔਸ਼ਧੀ (ਦਾਰੂ) ਨੂੰ ਗੁਰਾਂ ਨੇ ਜਿਸ ਦੇ ਮੂੰਹ ਵਿਚ ਪਾਇਆ ਹੈ, ਉਹ ਪੁਰਸ਼ ਸੁਖਾਂ ਵਿਚ ਵਸਦਾ ਹੈ ॥ ੪ ॥ ੧੨ ॥ ੬੨ ॥

**ਸੋਰਠਿ ਮਹਲਾ ੫ ॥**

**ਸਿਮਰਿ ਸਿਮਰਿ ਪ੍ਰਭੁ ਭਏ ਅਨੰਦਾ ਦੁਖ ਕਲੇਸ ਸਭਿ ਨਾਠੇ ॥**

ਪ੍ਰਭੂ ਨੂੰ ਸਿਮਰਦਿਆਂ ਸਿਮਰਦਿਆਂ ਮਨ ਵਿਚ ਅਨੰਦ ਹੋਏ ਹਨ, ਜਨਮ ਮਰਨ ਦੇ ਦੁੱਖ ਤੇ ਰਾਗ ਦ੍ਵੈਸ਼ ਆਦਿਕ ਸਾਰੇ ਕਲੇਸ਼, ਨਾਠੇ=ਨਸ ਗਏ ਹਨ ।

**ਗੁਨ ਗਾਵਤ ਧਿਆਵਤ ਪ੍ਰਭੁ ਅਪਨਾ ਕਾਰਜ ਸਗਲੇ ਸਾਂਠੇ ॥ ੧ ॥**

ਆਪਣੇ ਪ੍ਰਭੂ ਦੇ ਗੁਣ ਗਾਉਂਦਿਆਂ ਤੇ ਨਾਮ ਨੂੰ ਜਪਦਿਆਂ ਹੀ ਮੇਰੇ ਸਾਰੇ ਕਾਰਜ=ਕੰਮ ਸਾਂਠੇ=ਸਿਰੇ ਚੜ੍ਹ ਗਏ, ਭਾਵ ਪੂਰੇ ਹੋ ਗਏ ਹਨ ॥ ੧ ॥

**ਜਗ ਜੀਵਨ ਨਾਮੁ ਤੁਮਾਰਾ ॥**

ਹੇ ਜਗਜੀਵਨ ਪ੍ਰਭੂ ! ਤੁਹਾਡਾ ਨਾਮ ਜੀਵਨ ਦਾਤਾ ਹੈ।

**ਗੁਰ ਪੂਰੇ ਦੀਓ ਉਪਦੇਸਾ ਜਪਿ ਭਉਜਲੁ ਪਾਰਿ ਉਤਾਰਾ ॥ ਰਹਾਉ ॥**

ਪੂਰਿਆਂ ਗੁਰਾਂ ਨੇ ਨਾਮ ਦਾ ਉਪਦੇਸ਼ ਦਿੱਤਾ ਹੈ, ਉਸ ਨੂੰ ਜਪ ਕੇ ਹੀ ਮੈਂ ਭਉਜਲੁ=ਸਮੁੰਦ੍ਰ (ਸੰਸਾਰ) ਤੋਂ ਪਾਰ ਉਤਰਿਆ ਹਾਂ ॥ ਰਹਾਉ ॥

**ਤੂਹੈ ਮੰਤ੍ਰੀ ਸੁਨਹਿ ਪ੍ਰਭ ਤੂਹੈ ਸਭੁ ਕਿਛੁ ਕਰਣੈਹਾਰਾ ॥**

ਹੇ ਪ੍ਰਭੂ ! ਮੇਰਾ ਮੰਤ੍ਰੀ=ਸਲਾਹਕਾਰ ਭੀ ਤੂੰ ਹੀ ਹੈਂ, ਮੇਰੀ ਬੇਨਤੀ ਭੀ ਤੂੰ ਹੀ ਸੁਣਦਾ ਹੈਂ, ਅਤੇ ਤੂੰ ਹੀ ਸਭ ਕੁਝ ਕਰਨ ਵਾਲਾ ਹੈਂ।

**ਤੂ ਆਪੇ ਦਾਤਾ ਆਪੇ ਭੁਗਤਾ ਕਿਆ ਇਹੁ ਜੰਤੁ ਵਿਚਾਰਾ ॥ ੨ ॥**

ਤੂੰ ਆਪ ਹੀ ਪਦਾਰਥਾਂ ਦੇ ਦੇਣ ਵਾਲਾ ਦਾਤਾ ਹੈਂ, ਤੂੰ ਆਪ ਹੀ ਚੀਜ਼ਾਂ ਦੇ ਖਾਣ ਵਾਲਾ ਭੁਗਤਾ ਹੈਂ, ਇਹ ਵਿਚਾਰਾ ਜੀਵ ਆਪ ਜੀ ਦੀ ਸੱਤਾ ਤੋਂ ਬਿਨਾਂ ਕੀ ਕਰ ਸਕਦਾ ਹੈ ॥ ੨ ॥

**ਕਿਆ ਗੁਣ ਤੇਰੇ ਆਖਿ ਵਖਾਣੀ ਕੀਮਤਿ ਕਹਣੁ ਨ ਜਾਈ ॥**

ਮੈਂ ਤੇਰੇ ਕੇਹੜੇ ਕੇਹੜੇ ਗੁਣਾਂ ਨੂੰ ਆਖ ਕੇ ਵਖਾਣੀ=ਕਥਨ ਕਰਾਂ,
ਅਥਵਾ :-ਆਖਿ=ਮੂੰਹ ਨਾਲ ਕਥਨ ਕਰਾਂ, ਆਪ ਜੀ ਦੀ ਕੀਮਤ ਮੇਰੇ ਪਾਸੋਂ ਕਹੀ ਨਹੀਂ ਜਾਂਦੀ।

**ਪੇਖਿ ਪੇਖਿ ਜੀਵੈ ਪ੍ਰਭੁ ਅਪਨਾ ਅਚਰਜੁ ਤੁਮਹਿ ਵਡਾਈ ॥ ੩ ॥**

ਗੁਰਮੁਖ ਆਪ ਜੀ ਨੂੰ ਆਪਣਾ ਪ੍ਰਭੂ ਜਾਣਕੇ, ਅਤੇ ਆਪ ਜੀ ਦੀ ਅਚਰਜ ਵਡਿਆਈ ਨੂੰ ਪੇਖਿ ਪੇਖਿ=ਵੇਖ ਵੇਖ ਕੇ ਜੀਵੈ=ਜਿਊਂਦੇ ਹਨ ॥ ੩ ॥

**ਧਾਰਿ ਅਨੁਗ੍ਰਹੁ ਆਪਿ ਪ੍ਰਭ ਸ੍ਵਾਮੀ ਪਤਿ ਮਤਿ ਕੀਨੀ ਪੂਰੀ ॥**

ਹੇ ਪ੍ਰਭੂ ਸੁਆਮੀ ! ਤੁਸਾਂ ਨੇ ਆਪਣੀ ਕਿਰਪਾ ਦ੍ਰਿਸ਼ਟੀ ਧਾਰਕੇ, ਸ਼ੁਭ ਮਤਿ=ਸਿੱਖਿਆ ਦੇਕੇ ਪੂਰੀ ਪਤ-ਆਬਰੋ ਕੀਤੀ ਹੈ।

**ਸਦਾ ਸਦਾ ਨਾਨਕ ਬਲਿਹਾਰੀ ਬਾਛਉ ਸੰਤਾ ਧੂਰੀ ॥ ੪ ॥ ੧੩ ॥ ੬੩ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਸਦਾ ਸਦਾ ਆਪ ਜੀ ਤੋਂ ਬਲਿਹਾਰ ਜਾਂਦਾ ਹਾਂ, ਅਤੇ ਸਦਾ ਹੀ ਸੰਤਾਂ ਦੀ ਚਰਨ ਧੂੜੀ ਬਾਛਉ=ਚਾਹੁੰਦਾ ਹਾਂ ॥ ੪ ॥ ੧੩ ॥ ੬੩ ॥

**ਸੋਰਠਿ ਮਃ ੫ ॥**

**ਗੁਰੁ ਪੂਰਾ ਨਮਸਕਾਰੇ ॥ ਪ੍ਰਭਿ ਸਭੇ ਕਾਜ ਸਵਾਰੇ ॥**

ਪੂਰਿਆਂ ਗੁਰਾਂ ਨੂੰ ਨਮਸ਼ਕਾਰ ਕਰਦੇ ਹਾਂ। ਜਿਸ ਦੀ ਕਿਰਪਾ ਨਾਲ ਪ੍ਰਭੂ ਨੇ ਸਾਰੇ ਕੰਮ ਮੇਰੇ ਸਵਾਰ ਦਿੱਤੇ ਹਨ।

**ਹਰਿ ਅਪਣੀ ਕਿਰਪਾ ਧਾਰੀ ॥ ਪ੍ਰਭ ਪੂਰਨ ਪੈਜ ਸਵਾਰੀ ॥**

ਹਰੀ ਨੇ ਆਪਣੀ ਕਿਰਪਾ ਦ੍ਰਿਸ਼ਟੀ ਕੀਤੀ ਹੈ। ਪ੍ਰਭੂ ਨੇ ਮੇਰੀ ਪੂਰੀ ਤਰ੍ਹਾਂ ਨਾਲ ਇੱਜ਼ਤ ਸਵਾਰੀ ਹੈ ॥੧॥

**ਅਪਨੇ ਦਾਸ ਕੋ ਭਇਓ ਸਹਾਈ ॥**

ਮੈਂ ਜੋ ਉਸ ਦਾ ਆਪਣਾ ਦਾਸ ਹਾਂ, ਉਹ ਮੇਰਾ ਆਪ ਹੀ ਸਹਾਈ=ਸਹਾਇਕ ਹੋਇਆ ਹੈ।

**ਸਗਲ ਮਨੋਰਥ ਕੀਨੇ ਕਰਤੈ ਊਣੀ ਬਾਤ ਨ ਕਾਈ ॥ ਰਹਾਉ ॥**

ਕਰਤੇ ਪੁਰਖ ਨੇ ਮੇਰੇ ਮਨ ਦੇ ਸਾਰੇ ਮਨੋਰਥ ਪੂਰੇ ਕਰ ਦਿੱਤੇ ਹਨ, ਕਿਸੇ ਗੱਲ ਦੀ ਊਣਤਾ ਨਹੀਂ ਰਹੀ ॥ ਰਹਾਉ ॥

**ਕਰਤੈ ਪੁਰਖਿ ਤਾਲੁ ਦਿਵਾਇਆ ॥ ਪਿਛੈ ਲਗਿ ਚਲੀ ਮਾਇਆ ॥**

ਕਰਤੇ ਪੁਰਖ ਨੇ ਆਪ ਹੀ ਇਹ ਤਾਲੁ=ਸਰੋਵਰ ਦਿਵਾਇਆ=ਲਗਵਾਇਆ ਹੈ।
ਓਸੇ ਪ੍ਰਭੂ ਦੀ ਕਿਰਪਾ ਨਾਲ ਮਾਇਆ ਅਸਾਡੇ ਪਿੱਛੇ ਪਿੱਛੇ ਲੱਗਕੇ ਚਲੀ ਆਉਂਦੀ ਹੈ।

**ਤੋਟਿ ਨ ਕਤਹੂ ਆਵੈ ॥ ਮੇਰੇ ਪੂਰੇ ਸਤਗੁਰ ਭਾਵੈ ॥ ੨ ॥**

ਕਦੇ ਭੀ ਕਿਸੇ ਤਰ੍ਹਾਂ ਦਾ ਤੋਟਾ ਨਹੀਂ ਆਉਂਦਾ। ਸਰੋਵਰ ਦਾ ਤਿਆਰ ਹੋਣਾ ਮੇਰੇ ਪੂਰੇ ਸਤਿਗੁਰਾਂ ਨੂੰ ਭਾਂਵਦਾ ਹੈ ॥ ੨ ॥

**ਸਿਮਰਿ ਸਿਮਰਿ ਦਇਆਲਾ ॥ ਸਭਿ ਜੀਅ ਭਏ ਕਿਰਪਾਲਾ ॥**

ਦਿਆਲੂ ਸੁਭਾ ਵਾਲੇ ਪ੍ਰਭੂ ਨੂੰ ਸਿਮਰਦਿਆਂ ਸਿਮਰਦਿਆਂ ਸਾਰੇ ਜੀਅ-ਜੰਤ ਕਿਰਪਾਲੂ ਹੋ ਗਏ ਹਨ।

**ਜੈ ਜੈ ਕਾਰੁ ਗੁਸਾਈ ॥ ਜਿਨਿ ਪੂਰੀ ਬਣਤ ਬਣਾਈ ॥ ੩ ॥**

ਉਸ ਗੁਸਾਈ=ਪਰਮਾਤਮਾ ਦਾ ਜੈ ਜੈ ਕਾਰ ਕਰਦੇ ਹਾਂ। ਜਿਸ ਨੇ ਇਸ ਤੀਰਥ ਦੇ ਪ੍ਰਗਟ ਕਰਨ ਦੀ ਪੂਰੀ ਬਣਤ=ਬਿਓਂਤ ਬਣਾਈ ਹੈ ॥ ੩ ॥

**ਤੂ ਭਾਰੋ ਸੁਆਮੀ ਮੋਰਾ ॥ ਇਹੁ ਪੁੰਨੁ ਪਦਾਰਥੁ ਤੇਰਾ ॥**

ਤੂੰ ਮੇਰਾ ਸਭ ਤੋਂ ਭਾਰੋ=ਵੱਡਾ ਸੁਆਮੀ ਹੈਂ। ਮੇਰੇ ਪਾਸ ਜਿਤਨਾ ਭੀ ਪਦਾਰਥ ਹੈ, ਇਹ ਸਭ ਤੇਰਾ ਹੀ ਪੁੰਨ ਪ੍ਰਤਾਪ ਹੈ।

**ਜਨ ਨਾਨਕ ਏਕੁ ਧਿਆਇਆ ॥ ਸਰਬ ਫਲਾ ਪੁੰਨੁ ਪਾਇਆ ॥੪॥੧੪॥੬੪॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਨੇ ਇੱਕ ਆਪ ਜੀ ਨੂੰ ਧਿਆਉਂਣਾ ਕੀਤਾ ਹੈ।
ਆਪ ਜੀ ਦੇ ਪੁੰਨ ਪ੍ਰਤਾਪ ਕਰਕੇ ਸਾਰਿਆਂ ਫਲਾਂ ਨੂੰ ਪਾਇਆ ਹੈ।
ਅਥਵਾ :–ਸਾਰਿਆਂ ਪੁੰਨਾਂ ਦਾ ਫਲ ਪਾਉਣਾ ਕੀਤਾ ਹੈ ॥ ੪ ॥ ੧੪ ॥ ੬੪ ॥

## ਸੋਰਠਿ ਮਹਲਾ ੫ ਘਰੁ ੩ ਦੁਪਦੇ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ:**—ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਅੰਮ੍ਰਿਤ-ਸਰੋਵਰ ਤਿਆਰ ਕੀਤਾ ਹੈ, ਉਸ ਵੇਲੇ ਗੁਰਸਿੱਖਾਂ ਨੇ ਗੁਰੂ ਸਾਹਿਬ ਦੇ ਚਰਨਾਂ ਵਿਚ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੀ ! ਇਸ ਪਾਵਨ ਸਰੋਵਰ ਵਿਚ ਨ੍ਹਾਉਣ ਨਾਲ ਕੀ ਫਲ ਮਿਲਦਾ ਹੈ, ਅਤੇ ਇਸ ਦੇ ਵਿਚ ਨ੍ਹਾਉਣ ਦੀ ਵਿਧੀ ਦੱਸੋ ?" ਸਿੱਖਾਂ ਦੀ ਬੇਨਤੀ ਸੁਣਕੇ ਗੁਰੂ ਸਾਹਿਬ ਸਰੋਵਰ ਵਿਚ ਨ੍ਹਾਉਣ ਦੀ ਵਿਧੀ ਤੇ ਫਲ ਦੱਸਦੇ ਹਨ-

### ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥

ਜੋ ਪੁਰਸ਼ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸਰੋਵਰ ਵਿਚ ਨਾਤੇ=ਇਸ਼ਨਾਨ ਕਰਦੇ ਹਨ। ਉਹਨਾਂ ਦੇ ਕਮਾਤੇ=ਕਮਾਏ ਹੋਏ, ਭਾਵ ਕੀਤੇ ਹੋਏ ਸਾਰੇ ਪਾਪ ਉਤਰ ਗਏ ਹਨ।

### ਨਿਰਮਲ ਹੋਏ ਕਰਿ ਇਸਨਾਨਾ ॥ ਗੁਰਿ ਪੂਰੈ ਕੀਨੇ ਦਾਨਾ ॥੧॥

ਪਹਿਲੇ ਨਿਰਮਲ ਹੋਕੇ ਭਾਵ ਖੂਹ ਉੱਪਰ ਇਸਨਾਨਾ=ਨਹਾਕੇ ਫੇਰ ਸਰੋਵਰ ਵਿਚ ਇਸ਼ਨਾਨ ਕਰੇ। ਪੂਰਿਆਂ ਗੁਰਾਂ ਨੇ ਇਹ ਦਾਨਾ=ਜਣਾਉਣਾ ਕੀਤਾ ਹੈ। ਅਥਵਾ:—ਇਸ਼ਨਾਨ ਕਰਕੇ ਜੋ ਨਿਰਮਲ ਮਨ ਵਾਲੇ ਹੋਏ ਹਨ, ਉਹਨਾਂ ਨੂੰ ਪੂਰਿਆਂ ਗੁਰਾਂ ਨੇ ਨਾਮ ਦਾਨ ਦੇਣਾ ਕੀਤਾ ਹੈ ॥ ੧ ॥

### ਸਭ ਕੁਸਲ ਖੇਮ ਪ੍ਰਭਿ ਧਾਰੇ ॥

ਉਹਨਾਂ ਵਿਚ ਪ੍ਰਭੂ ਨੇ ਸਾਰੇ ਕੁਸਲ ਖੇਮ=ਸੁਖ ਅਨੰਦ ਟਿਕਾਏ ਹਨ।
ਅਥਵਾ:—ਖੇਮ=ਰੱਖਿਆ ਆਦਿਕ ਸਾਰੇ ਸੁਖ ਟਿਕਾਏ ਹਨ।

### ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ ਸਬਦੁ ਵੀਚਾਰੇ ॥ ਰਹਾਉ ॥

ਉਹਨਾਂ ਨੇ ਸਹੀ ਸਲਾਮਤਿ=ਸੁਖ ਅਨੰਦ ਨਾਲ ਸਾਰੇ ਥੋਕ=ਪਦਾਰਥ ਬਚਾ ਲਏ ਹਨ, ਜਿਨ੍ਹਾਂ ਨੇ ਗੁਰਾਂ ਦਾ ਉਪਦੇਸ਼ ਵਿਚਾਰਿਆ ਹੈ ॥ ਰਹਾਉ ॥

### ਸਾਧ ਸੰਗਿ ਮਲੁ ਲਾਥੀ ॥ ਪਾਰਬ੍ਰਹਮੁ ਭਇਓ ਸਾਥੀ ॥

ਸਤਸੰਗਤ ਵਿਚ ਬੈਠਣ ਕਰਕੇ ਪਾਪਾਂ ਰੂਪੀ ਮੈਲ ਲਾਥੀ=ਲੱਥ ਗਈ ਹੈ।
ਅਤੇ ਇਸ ਦਾ ਪਾਰਬ੍ਰਹਮ ਆਪ ਹੀ ਸਾਥੀ ਹੋਇਆ ਹੈ।

### ਨਾਨਕ ਨਾਮੁ ਧਿਆਇਆ ॥ ਆਦਿ ਪੁਰਖ ਪ੍ਰਭੁ ਪਾਇਆ ॥੨॥੧॥੬੫॥

ਗੁਰੂ ਜੀ ਕਥਨ ਕਰਦੇ ਹਨ, ਜਿਸ ਨੇ ਨਾਮ ਨੂੰ ਜਪਿਆ ਹੈ। ਉਸ ਨੇ ਆਦਿ ਪੁਰਖ ਰੂਪ ਪ੍ਰਭੂ ਨੂੰ ਪਾਇਆ ਹੈ ॥ ੨ ॥ ੧ ॥ ੬੫ ॥

[ਪੰਨਾ ੬੨੯] **ਸੋਰਠਿ ਮਹਲਾ ੫ ॥**

**ਜਿਤੁ ਪਾਰਬ੍ਰਹਮੁ ਚਿਤਿ ਆਇਆ ॥ ਸੋ ਘਰੁ ਦਯਿ ਵਸਾਇਆ ॥**

ਜਿਸ ਹਿਰਦੇ ਘਰ ਵਿਚ ਪਾਰਬ੍ਰਹਮ ਚੇਤੇ ਆਇਆ ਹੈ। ਸੋ=ਉਹ ਘਰ ਦਯਿ=ਪ੍ਰੇਰਕ ਪ੍ਰਭੂ ਨੇ ਸੁਭ-ਗੁਣਾਂ ਨਾਲ ਵਸਾਇਆ ਹੈ।

**ਸੁਖ ਸਾਗਰੁ ਗੁਰੁ ਪਾਇਆ ॥ ਤਾ ਸਹਸਾ ਸਗਲ ਮਿਟਾਇਆ ॥੧॥**

ਸੁਖਾਂ ਦਾ ਸਮੁੰਦਰ ਜੋ ਗੁਰੂ ਹੈ, ਜਾਂ ਉਸ ਨੂੰ ਪਾਇਆ ਤਾਂ ਸਾਰਾ ਸੰਸਾ ਮਿਟਾ ਦਿੱਤਾ ॥੧॥

**ਹਰਿ ਕੇ ਨਾਮ ਕੀ ਵਡਿਆਈ ॥ ਆਠ ਪਹਰ ਗੁਣ ਗਾਈ ॥**

ਹਰੀ ਦੇ ਨਾਮ ਦੀ ਵਡਿਆਈ ਕਰਨੀ ਅਤੇ ਅੱਠੇ ਪਹਿਰ ਗੁਣਾਂ ਦਾ ਗਾਇਨ ਕਰਨਾ।

**ਗੁਰ ਪੂਰੇ ਤੇ ਪਾਈ ॥ ਰਹਾਉ ॥**

ਇਹ ਦਾਤ ਪੂਰਿਆਂ ਗੁਰਾਂ ਤੋਂ ਪਾਈ ਹੈ ॥ ਰਹਾਉ ॥

**ਪ੍ਰਭ ਕੀ ਅਕਥ ਕਹਾਣੀ ॥ ਜਨ ਬੋਲਹਿ ਅੰਮ੍ਰਿਤ ਬਾਣੀ ॥**

ਉਸ ਪ੍ਰਭੂ ਦੀ ਕਹਾਣੀ ਅਕੱਥ ਹੈ। ਸੰਤ ਜਨ ਨਾਮ-ਅੰਮ੍ਰਿਤ ਬਾਣੀ ਨੂੰ ਬੋਲਹਿ=ਬੋਲਦੇ ਹਨ।

**ਨਾਨਕ ਦਾਸ ਵਖਾਣੀ ॥ ਗੁਰ ਪੂਰੇ ਤੇ ਜਾਣੀ ॥ ੨ ॥ ੨ ॥ ੬੬ ॥**

ਗੁਰੂ ਜੀ ਕਥਨ ਕਰਦੇ ਹਨ, (ਮੈਂ) ਦਾਸ ਨੇ ਭੀ ਉਸ ਦੀ ਕਥਾ ਵਖਾਣੀ=ਕਥਨ ਕੀਤੀ ਹੈ। ਪਰ, ਪੂਰਿਆਂ ਗੁਰਾਂ ਤੋਂ ਇਹ ਗੱਲ ਜਾਣੀ ਹੈ ॥੨॥੨॥੬੬॥

**ਸੋਰਠਿ ਮਹਲਾ ੫ ॥**

**ਆਗੈ ਸੁਖੁ ਗੁਰਿ ਦੀਆ ॥ ਪਾਛੈ ਕੁਸਲ ਖੇਮ ਗੁਰਿ ਕੀਆ ॥**

ਆਗੈ=ਪ੍ਰਲੋਕ ਦਾ ਸੁਖ ਗੁਰਾਂ ਨੇ ਦਿੱਤਾ ਹੈ ਅਤੇ ਪਾਛੈ=ਇਸ ਲੋਕ ਵਿਚ ਭੀ ਖੇਮ=ਰੱਖਿਆ ਤੇ ਕੁਸਲ=ਸੁਖ ਗੁਰਾਂ ਨੇ ਪ੍ਰਗਟ ਕੀਤਾ ਹੈ।

**ਸਰਬ ਨਿਧਾਨ ਸੁਖ ਪਾਇਆ ॥ ਗੁਰੁ ਅਪਨਾ ਰਿਦੈ ਧਿਆਇਆ ॥ ੧ ॥**

ਉਸ ਨੇ ਸਾਰਿਆਂ ਸੁਖਾਂ ਦਾ ਨਿਧਾਨ=ਖਜ਼ਾਨਾ ਪਾਇਆ ਹੈ। ਜਿਸ ਨੇ ਆਪਣੇ ਗੁਰੂ ਦਾ ਉਪਦੇਸ਼ ਰਿਦੈ=ਹਿਰਦੇ ਵਿਚ ਧਿਆਇਆ ਹੈ ॥ ੧ ॥

**ਅਪਨੇ ਸਤਿਗੁਰ ਕੀ ਵਡਿਆਈ ॥ ਮਨ ਇਛੇ ਫਲ ਪਾਈ ॥**

ਇਹ ਸਾਰੀ ਵਡਿਆਈ ਆਪਣੇ ਸਤਿਗੁਰਾਂ ਦੀ ਹੈ। ਜੋ ਮਨ ਇੱਛਤ ਫਲਾਂ ਦੀ ਪ੍ਰਾਪਤੀ ਪਾਈ ਹੈ।

**ਸੰਤਹੁ ਦਿਨੁ ਦਿਨੁ ਚੜੈ ਸਵਾਈ ॥ ਰਹਾਉ ॥**

ਹੇ ਸੰਤੋ! ਇਹ ਦਾਤ ਦਿਨੋ-ਦਿਨ ਸਵਾਈ ਚੜ੍ਹ ਰਹੀ ਹੈ ॥ ਰਹਾਉ ॥

**ਜੀਅ ਜੰਤ ਸਭਿ ਭਏ ਦਇਆਲਾ ਪ੍ਰਭਿ ਅਪਨੇ ਕਰਿ ਦੀਨੇ ॥**

ਪ੍ਰਭੂ ਨੇ ਅਸਾਨੂੰ ਆਪਣਾ ਦਾਸ ਕਰ ਲਿਆ ਹੈ, ਇਸੇ ਕਰਕੇ ਸਾਰੇ ਜੀਆ-ਜੰਤ ਅਸਾਡੇ ਉੱਤੇ ਦਿਆਲੂ ਹੋਏ ਹਨ। ਅਥਵਾ:-ਸਾਰੇ ਜੀਆ-ਜੰਤ ਅਸਾਡੇ ਉੱਪਰ ਦਿਆਲੂ ਹੋਏ ਹਨ, ਕਿਉਂਕਿ ਪ੍ਰਭੂ ਨੇ ਸਾਰੇ ਆਪਣੇ ਸੱਜਣ ਕਰ ਦਿੱਤੇ ਹਨ।

**ਸਹਜਿ ਸੁਭਾਇ ਮਿਲੇ ਗੋਪਾਲਾ ਨਾਨਕ ਸਾਚਿ ਪਤੀਨੇ ॥੨॥੩॥੬੭॥**

ਗੁਰੂ ਜੀ ਕਥਨ ਕਰਦੇ ਹਨ, ਸੱਚ ਵਿਚ ਪਤੀਨੇ=ਭਰੋਸਾ ਕਰਨ ਨਾਲ, ਗੋਪਾਲਾ ਜੀ ਸੁਤੇ ਸਿੱਧ ਆ ਮਿਲੇ ਹਨ ॥ ੨ ॥ ੩ ॥ ੬੭ ॥

**ਸੋਰਠਿ ਮਹਲਾ ੫ ॥**

**ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥**

ਗੁਰੂ ਦਾ ਉਪਦੇਸ਼ ਰੱਖਿਆ ਕਰਨ ਵਾਲਾ ਹੈ। ਪੁਲੀਸ ਦੀ ਚੌਂਕੀ ਵਾਂਗੂੰ ਅਸਾਡੇ ਚਉਗਿਰਦ=ਚਾਰੇ ਪਾਸੇ ਰੱਖਿਆ ਕਰਦਾ ਹੈ।

**ਰਾਮ ਨਾਮਿ ਮਨੁ ਲਾਗਾ ॥ ਜਮੁ ਲਜਾਇ ਕਰਿ ਭਾਗਾ ॥ ੧ ॥**

ਰਾਮ ਨਾਮ ਦੇ ਸਿਮਰਨ ਵਿਚ ਅਸਾਡਾ ਮਨ ਲੱਗ ਗਿਆ ਹੈ। ਇਸ ਕਰਕੇ ਜਮੁ ਲਜਾਇ=ਸ਼ਰਮਿੰਦਾ ਹੋ ਕੇ ਭਾਗਾ=ਦੌੜ ਗਿਆ ਹੈ ॥ ੧ ॥

**ਪ੍ਰਭ ਜੀ ਤੂ ਮੇਰੋ ਸੁਖ ਦਾਤਾ ॥**

ਹੇ ਮੇਰੇ ਪ੍ਰਭ ਜੀ ! ਤੂੰਹੀ ਸਾਰਿਆਂ ਸੁਖਾਂ ਦਾ ਦਾਤਾ ਹੈਂ।

**ਬੰਧਨ ਕਾਟਿ ਕਰੇ ਮਨੁ ਨਿਰਮਲੁ ਪੂਰਨ ਪੁਰਖੁ ਬਿਧਾਤਾ ॥ ਰਹਾਉ ॥**

ਤੂੰਹੀਂ ਬੰਧਨਾਂ ਨੂੰ ਕਾਟਿ=ਕੱਟਕੇ ਮਨ ਨੂੰ ਸ਼ੁੱਧ ਕਰਦਾ ਹੈਂ, ਹੇ ਪੂਰਨ ਪੁਰਖ ! ਤੂੰਹੀ ਫਲ-ਬਰ ਦਾਤਾ ਹੈਂ ॥ ਰਹਾਉ ॥

**ਨਾਨਕ ਪ੍ਰਭੁ ਅਬਿਨਾਸੀ ॥ ਤਾਕੀ ਸੇਵ ਨ ਬਿਰਥੀ ਜਾਸੀ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਅਬਿਨਾਸੀ ਪ੍ਰਭੂ ! ਜੋ ਦਾਸ ਹਨ। ਤਾਕੀ=ਉਨ੍ਹਾਂ ਦੀ ਸੇਵਾ ਕੀਤੀ ਹੋਈ ਵਿਅਰਥ ਨਹੀਂ ਜਾਸੀ=ਜਾਂਦੀ।

**ਅਨਦ ਕਰਹਿ ਤੇਰੇ ਦਾਸਾ ॥ ਜਪਿ ਪੂਰਨ ਹੋਈ ਆਸਾ ॥ ੨ ॥ ੪ ॥ ੬੮ ॥**

ਤੇਰੇ ਦਾਸ ਸਦਾ ਹੀ ਅਨੰਦ ਨੂੰ ਲੈਣਾ ਕਰਦੇ ਹਨ। ਕਿਉਂਕਿ ਤੇਰਾ ਨਾਮ ਜਪਦਿਆਂ ਹੋਇਆਂ ਉਨ੍ਹਾਂ ਦੀ ਆਸਾ ਪੂਰਨ ਹੋਈ ਹੈ ॥ ੨ ॥ ੪ ॥ ੬੮ ॥

**ਸੋਰਠਿ ਮਹਲਾ ੫ ॥**

ਉਥਾਨਕਾ:-(ਸ੍ਰੀ ਗੁਰੂ)ਹਰਿਗੋਬਿੰਦ ਸਾਹਿਬ ਜੀ ਦੇ ਤਾਪ ਉਤਰ ਜਾਣ ਤੇ ਪ੍ਰਭੂ ਦੇ ਧੰਨਵਾਦ ਵਿਚ

ਦੋ ਸ਼ਬਦ ਉਚਾਰਦੇ ਹਨ –

**ਗੁਰ ਅਪੁਨੇ ਬਲਿਹਾਰੀ ॥ ਜਿਨਿ ਪੂਰਨ ਪੈਜ ਸਵਾਰੀ ॥**

ਅਸੀਂ ਆਪਣਿਆਂ ਗੁਰਾਂ ਤੋਂ ਬਲਿਹਾਰ ਜਾਂਦੇ ਹਾਂ। ਜਿਨ੍ਹਾਂ ਨੇ ਅਸਾਡੀ ਪੂਰੀ ਪੈਜ=ਪ੍ਰਤੱਗਿਆ ਸਵਾਰੀ ਹੈ।

**ਮਨ ਚਿੰਦਿਆ ਫਲੁ ਪਾਇਆ ॥ ਪ੍ਰਭੁ ਅਪੁਨਾ ਸਦਾ ਧਿਆਇਆ ॥੧॥**

ਅੰਨਵੋਂ:-ਆਪਣੇ ਪ੍ਰਭੂ ਨੂੰ ਸਦਾ ਧਿਆਉਣਾ ਕੀਤਾ ਹੈ। ਏਸੇ ਕਰਕੇ ਮਨ ਇੱਛਤ ਫਲ ਨੂੰ ਪਾਇਆ ਹੈ।੧।

**ਸੰਤਹੁ ਤਿਸੁ ਬਿਨੁ ਅਵਰੁ ਨ ਕੋਈ ॥ ਕਰਣ ਕਾਰਣ ਪ੍ਰਭੁ ਸੋਈ॥ ਰਹਾਉ ॥**

ਹੇ ਸੰਤੋ ! ਉਸ ਤੋਂ ਬਿਨਾਂ ਹੋਰ ਕੋਈ ਰਾਖਾ ਨਹੀਂ ਹੈ।
ਸੋਈ=ਉਹ ਪ੍ਰਭੂ ਹੀ ਸਭ ਕਾਰਨਾਂ ਦੇ ਕਰਨ ਵਾਲਾ ਹੈ ॥ ਰਹਾਉ ॥

**ਪ੍ਰਭਿ ਅਪਨੈ ਵਰ ਦੀਨੇ ॥ ਸਗਲ ਜੀਅ ਵਸਿ ਕੀਨੇ ॥**

ਆਪਣੇ ਪ੍ਰਭੂ ਨੇ ਅਜੇਹੇ ਵਰ ਦਿੱਤੇ ਹਨ। ਜਿਸ ਦੀ ਤਾਕਤ ਨਾਲ ਸਾਰੇ ਜੀਵ ਵੱਸ ਕਰ ਲੀਤੇ ਹਨ।

**ਜਨ ਨਾਨਕ ਨਾਮੁ ਧਿਆਇਆ ॥ ਤਾ ਸਗਲੇ ਦੂਖ ਮਿਟਾਇਆ ॥੨॥੫॥੬੯॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਨੇ ਨਾਮ ਨੂੰ ਧਿਆਉਣਾ ਕੀਤਾ ਹੈ।
ਤਾਂ ਹੀ ਸਾਰਿਆਂ ਦੁੱਖਾਂ ਨੂੰ ਨਾਸ ਕਰ ਲਿਆ ਹੈ ॥੨॥੫॥੬੯॥

**ਸੋਰਠਿ ਮਹਲਾ ੫ ॥**

**ਤਾਪੁ ਗਵਾਇਆ ਗੁਰਿ ਪੂਰੇ ॥ ਵਾਜੇ ਅਨਹਦ ਤੂਰੇ ॥**

ਪੂਰਿਆਂ ਗੁਰਾਂ ਨੇ (ਛੇਵੇਂ ਪਾਤਸ਼ਾਹ ਜੀ ਦਾ) ਤਾਪ ਦੂਰ ਕਰ ਦਿੱਤਾ ਹੈ।
ਅਨਹਦ=ਇੱਕ-ਰਸ ਖੁਸ਼ੀ ਦੇ ਤੂਰੇ=ਵਾਜੇ ਵੱਜੇ ਹਨ।

**ਸਰਬ ਕਲਿਆਣ ਪ੍ਰਭਿ ਕੀਨੇ ॥ ਕਰਿ ਕਿਰਪਾ ਆਪਿ ਦੀਨੇ ॥ ੧ ॥**

ਪ੍ਰਭੂ ਨੇ ਸਾਰੇ ਕਲਿਆਣ=ਸੁਖ ਪ੍ਰਾਪਤ ਕਰ ਦਿੱਤੇ ਹਨ।
ਪ੍ਰਭੂ ਨੇ ਕਿਰਪਾ ਕਰਕੇ ਆਪ ਹੀ ਬਖਸ਼ ਦਿੱਤੇ ਹਨ ॥ ੧ ॥

**ਬੇਦਨ ਸਤਿਗੁਰਿ ਆਪਿ ਗਵਾਈ ॥**

ਸਤਿਗੁਰਾਂ ਨੇ ਆਪ ਹੀ ਕਿਰਪਾ ਦ੍ਰਿਸ਼ਟੀ ਕਰਕੇ ਬੇਦਨ=ਪੀੜਾ ਗੁਆ ਦਿੱਤੀ ਹੈ।

**ਸਿਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮੁ ਧਿਆਈ ॥ ਰਹਾਉ ॥**

ਹਰਿ ਹਰਿ ਨਾਮ ਦੇ ਧਿਆਉਣ ਵਾਲੇ ਸਿੱਖ, ਸੰਤ, ਸਭ ਸਰਸੇ=ਅਧਿਕ ਅਨੰਦ ਵਾਲੇ ਹੋਏ ਹਨ।
ਅਥਵਾ:-ਸਿਖ-ਸਿੱਖਿਆ ਲੈਣ ਵਾਲੇ ਸੰਤ, ਵਾ:-ਸੰਤ=ਸ਼ਾਂਤ ਆਤਮਾ ਸਿੱਖ ਸਾਰੇ ਸਰਸੇ=ਸਹਿਤ ਰਸ ਦੇ ਹੋਏ ਹਨ ॥ ਰਹਾਉ ॥

**ਜੋ ਮੰਗਹਿ ਸੋ ਲੇਵਹਿ ॥ ਪ੍ਰਭ ਅਪਣਿਆ ਸੰਤਾ ਦੇਵਹਿ ॥**

ਜੋ ਭੀ ਮੰਗਦੇ ਹਨ ਉਹ ਪ੍ਰਭੂ ਪਾਸੋਂ ਲੈ ਲੇਵਹਿ=ਲੈਂਦੇ ਹਨ। ਕਿਉਂਕਿ ਪ੍ਰਭੂ ਆਪਣਿਆਂ ਸੰਤਾਂ ਨੂੰ ਮੂੰਹ ਮੰਗੀ ਦਾਤ ਦੇਂਦਾ ਹੈ।

**ਹਰਿ ਗੋਵਿਦੁ ਪ੍ਰਭਿ ਰਾਖਿਆ ॥ ਜਨ ਨਾਨਕ ਸਾਚੁ ਸੁਭਾਖਿਆ ॥੨॥੬॥੭੦॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਪ੍ਰਭੂ ਨੇ ਹਰਿਗੋਬਿੰਦ ਨੂੰ ਰੱਖਿਆ ਹੈ। (ਮੈਂ) ਜਨ ਨੇ ਉਸ ਦੇ ਸੱਚੇ ਨਾਮ ਨੂੰ ਸੁਭਾਖਿਆ=ਕਥਨ ਕੀਤਾ ਹੈ ॥ ੨ ॥ ੬ ॥ ੭੦ ॥

## ਸੋਰਠਿ ਮਹਲਾ ੫ ॥

ਇਸ ਸ਼ਬਦ ਦੁਆਰਾ ਪ੍ਰਭੂ ਦੇ ਸਨਮੁਖ ਬੇਨਤੀ ਕਰਦੇ ਹਨ–

**ਸੋਈ ਕਰਾਇ ਜੋ ਤੁਧੁ ਭਾਵੈ ॥ ਮੋਹਿ ਸਿਆਣਪ ਕਛੂ ਨ ਆਵੈ ॥**

ਹੇ ਪ੍ਰਭੂ ! ਜੋ ਆਪ ਜੀ ਨੂੰ ਭਾਂਵਦਾ ਹੈ, ਮੇਰੇ ਪਾਸੋਂ ਓਹੀ ਕੰਮ ਕਰਾਇ=ਕਰਾਓ। ਮੈਨੂੰ ਹੋਰ ਕੁਝ ਸਿਆਣਪ ਨਹੀਂ ਆਉਂਦੀ।

**ਹਮ ਬਾਰਿਕ ਤਉ ਸਰਣਾਈ ॥ ਪ੍ਰਭਿ ਆਪੇ ਪੈਜ ਰਖਾਈ ॥ ੧ ॥**

ਮੈਂ ਬਾਲਕਾ ਆਪ ਜੀ ਦੀ ਸ਼ਰਨੀ ਆਇਆ ਹਾਂ। ਹੇ ਪ੍ਰਭੂ ! ਤੁਸਾਂ ਨੇ ਆਪ ਹੀ ਮੇਰੀ ਪੈਜ=ਇੱਜ਼ਤ ਰਖਾਈ=ਰੱਖੀ ਹੈ ॥ ੧ ॥

**ਮੇਰਾ ਮਾਤ ਪਿਤਾ ਹਰਿ ਰਾਇਆ ॥**
**ਕਰਿ ਕਿਰਪਾ ਪ੍ਰਤਿਪਾਲਣ ਲਾਗਾ ਕਰੀ ਤੇਰਾ ਕਰਾਇਆ ॥ ਰਹਾਉ ॥**

ਹੇ ਹਰੀ ਰਾਜੇ ! ਤੂੰ ਹੀ ਮੇਰਾ ਮਾਂ ਪਿਉ ਹੈਂ। ਤੂੰ ਹੀ ਕਿਰਪਾ ਦ੍ਰਿਸ਼ਟੀ ਕਰਕੇ ਮੇਰੀ ਪ੍ਰਤਿਪਾਲਾ ਕਰਨ ਵਿਚ ਲੱਗਾ ਹੋਇਆ ਹੈਂ, ਮੈਂ ਭੀ ਤੇਰਾ ਕਰਾਇਆ ਹੋਇਆ ਕਰਮ ਕਰਦਾ ਹਾਂ ॥ ਰਹਾਉ ॥

**ਜੀਅ ਜੰਤ ਤੇਰੇ ਧਾਰੇ ॥ ਪ੍ਰਭ ਡੋਰੀ ਹਾਥਿ ਤੁਮਾਰੇ ॥** [ਪੰਨਾ ੬੨੭]

ਏਹ ਸਾਰੇ ਜੀਅ ਜੰਤ ਆਪ ਜੀ ਦੇ ਧਾਰੇ=ਆਸਰੇ ਹਨ। ਹੇ ਪ੍ਰਭੂ ! ਇਨ੍ਹਾਂ ਦੀ ਪ੍ਰਾਰਬਧ, ਅਥਵਾ :–ਪ੍ਰਾਣਾਂ ਰੂਪੀ ਡੋਰੀ ਆਪ ਜੀ ਦੇ ਹੱਥ ਵਿਚ ਹੈ।

**ਜਿ ਕਰਾਵੈ ਸੋ ਕਰਣਾ ॥ ਨਾਨਕ ਦਾਸ ਤੇਰੀ ਸਰਣਾ ॥੨॥੭॥੭੧॥**

ਜੋ ਆਪ ਕਰਵਾਉਂਦੇ ਹੋ ਇਹ ਜੀਵ ਓਹੀ ਕਰਮ ਕਰਦੇ ਹਨ। ਗੁਰੂ ਜੀ ਕਥਨ ਕਰਦੇ ਹਨ, ਮੈਂ ਦਾਸ ਤੇਰੀ ਸ਼ਰਨ ਵਿਚ ਪਿਆ ਹਾਂ ॥ ੨ ॥ ੭ ॥ ੭੧ ॥

## ਸੋਰਠਿ ਮਹਲਾ ੫ ॥

**ਹਰਿ ਨਾਮੁ ਰਿਦੈ ਪਰੋਇਆ ॥ ਸਭੁ ਕਾਜੁ ਹਮਾਰਾ ਹੋਇਆ ॥**

ਅਸਾਂ ਨੇ ਹਿਰਦੇ ਵਿਚ ਹਰੀ ਨਾਮ ਪਰੋ ਲਿਆ ਹੈ। ਇਸ ਕਰਕੇ ਅਸਾਡਾ ਸਾਰਾ ਕੰਮ ਪੂਰਾ ਹੋ ਗਿਆ ਹੈ।

**ਪ੍ਰਭ ਚਰਣੀ ਮਨੁ ਲਾਗਾ ॥ ਪੂਰਨ ਜਾਕੇ ਭਾਗਾ ॥ ੧ ॥**

ਪ੍ਰਭੂ ਦੇ ਚਰਨਾਂ ਨਾਲ ਉਸ ਦਾ ਮਨ ਲੱਗਾ ਹੈ। ਜਿਸ ਦੇ ਭਾਗ ਪੂਰਨ ਹਨ ॥ ੧ ॥

**ਮਿਲਿ ਸਾਧ ਸੰਗਿ ਹਰਿ ਧਿਆਇਆ ॥**

ਦਾਸਾਂ ਨੇ ਸਤਸੰਗ ਵਿਚ ਮਿਲਕੇ ਹਰੀ ਨੂੰ ਸਿਮਰਿਆ ਹੈ।

**ਆਠ ਪਹਰ ਅਰਾਧਿਓ ਹਰਿ ਹਰਿ ਮਨ ਚਿੰਦਿਆ ਫਲੁ ਪਾਇਆ ॥ ਰਹਾਉ ॥**

ਅੱਠੇ ਪਹਿਰ ਹਰਿ ਹਰਿ ਨਾਮ ਨੂੰ ਅਰਾਧਿਆ ਹੈ, ਇਸ ਕਰਕੇ ਦਾਸਾਂ ਨੇ ਮਨ ਲੋੜੀਂਦਾ ਫਲ ਪਾਇਆ ਹੈ ॥ ਰਹਾਉ ॥

**ਪਰਾ ਪੂਰਬਲਾ ਅੰਕੁਰੁ ਜਾਗਿਆ ॥ ਰਾਮ ਨਾਮਿ ਮਨੁ ਲਾਗਿਆ ॥**

ਜਿਸ ਵੇਲੇ ਪਰਾ=ਉਤ-ਕ੍ਰਿਸ਼ਟ ਪੂਰਬਲੇ ਜਨਮ ਦੇ ਕੀਤੇ ਹੋਏ ਕਰਮਾਂ ਨੂੰ ਅੰਕੁਰੁ=ਅੰਗੂਰ ਜਾਗਿਆ=ਪ੍ਰਗਟਿਆ। ਤਿਸ ਵੇਲੇ ਰਾਮ ਨਾਮ ਵਿਚ ਮਨ ਲੱਗ ਗਿਆ।

**ਮਨਿ ਤਨਿ ਹਰਿ ਦਰਸਿ ਸਮਾਵੈ ॥**

**ਨਾਨਕ ਦਾਸ ਸਚੇ ਗੁਣ ਗਾਵੈ ॥ ੨ ॥ ੮ ॥ ੭੨ ॥**

ਗੁਰੂ ਜੀ ਕਥਨ ਕਰਦੇ ਹਨ, ਜੋ ਦਾਸ ਮਨੋ ਤਨੋ ਹੋ ਕੇ ਸੱਚੇ ਦੇ ਗੁਣਾਂ ਨੂੰ ਗਾਵੈ=ਗਾਉਂਦਾ ਹੈ। ਉਹ ਹਰੀ ਦੇ ਦਰਸਿ–ਸਰੂਪ ਵਿਚ ਸਮਾਵੈ=ਸਮਾਂਵਦਾ ਹੈ।

**ਸੋਰਠਿ ਮਹਲਾ ੫ ॥**

**ਗੁਰ ਮਿਲਿ ਪ੍ਰਭੂ ਚਿਤਾਰਿਆ ॥ ਕਾਰਜ ਸਭਿ ਸਵਾਰਿਆ ॥**

ਜਿਨ੍ਹਾਂ ਨੇ ਗੁਰਾਂ ਨਾਲ ਮਿਲਕੇ ਪ੍ਰਭੂ ਨੂੰ ਸਿਮਰਿਆ ਹੈ।
ਉਹਨਾਂ ਨੇ ਸਾਰਿਆਂ ਕੰਮਾਂ ਨੂੰ ਸਵਾਰ ਲਿਆ ਹੈ।

**ਮੰਦਾ ਕੋ ਨ ਅਲਾਏ ॥ ਸਭ ਜੈ ਜੈ ਕਾਰੁ ਸੁਣਾਏ ॥ ੧ ॥**

ਉਹਨਾਂ ਨੂੰ ਕੋਈ ਮੰਦਾ=ਭੈੜਾ ਬਚਨ ਨਹੀਂ ਕਹਿੰਦਾ।
ਸਾਰੇ ਲੋਕ ਉਹਨਾਂ ਦਾ ਜੈ ਜੈ ਕਾਰ ਸੁਣਾਉਂਦੇ ਹਨ ॥ ੧ ॥

**ਸੰਤਹੁ ਸਾਚੀ ਸਰਣਿ ਸੁਆਮੀ ॥**

**ਜੀਅ ਜੰਤ ਸਭਿ ਹਾਥਿ ਤਿਸੈ ਕੈ ਸੋ ਪ੍ਰਭੁ ਅੰਤਰਜਾਮੀ ॥ ਰਹਾਉ ॥**

ਹੇ ਸੰਤੋ! ਸ੍ਵਾਮੀ ਦੀ ਸ਼ਰਨ ਸੱਚੀ ਹੈ। ਸਾਰੇ ਜੀਆ ਜੰਤ ਉਸ ਦੇ ਹੱਥ ਵਿਚ ਹਨ, ਅਤੇ ਉਹ ਪ੍ਰਭੂ ਸਭ ਦੇ ਅੰਦਰ ਦੀ ਜਾਨਣ ਵਾਲਾ ਹੈ ॥ ਰਹਾਉ ॥

**ਕਰਤਬ ਸਭਿ ਸਵਾਰੇ ॥ ਪ੍ਰਭਿ ਅਪਨਾ ਬਿਰਦੁ ਸਮਾਰੇ ॥**

ਪ੍ਰਭੂ ਨੇ ਆਪਣਾ ਬਿਰਦੂ=ਧਰਮ ਸੰਭਾਲ ਕੇ ਉਹਨਾਂ ਦੇ ਸਾਰੇ ਕਰਤੱਬ ਸਵਾਰ ਦਿੱਤੇ ਹਨ।

**ਪਤਿਤ ਪਾਵਨ ਪ੍ਰਭ ਨਾਮਾ ॥ ਜਨ ਨਾਨਕ ਸਦ ਕੁਰਬਾਨਾ ॥੨॥੯॥੭੩॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਪ੍ਰਭੂ ਦਾ ਨਾਮ 'ਪਤਿਤ ਪਾਵਨ' ਹੈ। (ਮੈਂ) ਦਾਸ ਉਸ ਤੋਂ ਸਦਾ ਕੁਰਬਾਨ ਜਾਂਦਾ ਹਾਂ ॥ ੨ ॥ ੯ ॥ ੭੩ ॥

**ਸੋਰਠਿ ਮਹਲਾ ੫ ॥**

**ਪਾਰਬ੍ਰਹਮਿ ਸਾਜਿ ਸਵਾਰਿਆ ॥ ਇਹੁ ਲਹੁੜਾ ਗੁਰੂ ਉਬਾਰਿਆ ॥**

ਪਾਰਬ੍ਰਹਮ ਨੇ (ਛੇਵੇਂ ਪਾਤਿਸ਼ਾਹ ਜੀ ਨੂੰ) ਸਾਜ ਕੇ ਸਵਾਰਿਆ ਹੈ। ਇਸ ਲਹੁੜਾ=ਬਾਲਕ ਨੂੰ ਗੁਰੂ ਜੀ ਨੇ ਦੁੱਖਾਂ ਤੇ ਦੁਸ਼ਮਣਾਂ ਤੋਂ ਬਚਾ ਲਿਆ ਹੈ।

**ਅਨਦ ਕਰਹੁ ਪਿਤ ਮਾਤਾ ॥ ਪਰਮੇਸਰੁ ਜੀਅ ਕਾ ਦਾਤਾ ॥ ੧ ॥**

(ਛੇਵੇਂ ਪਾਤਸ਼ਾਹ ਜੀ ਦੇ) ਮਾਤਾ ਪਿਤਾ ਜੋ ਅਸੀਂ ਹਾਂ, ਸੋ ਅਨੰਦ ਨੂੰ ਲੈਣਾ ਕਰਹੁ=ਕਰਦੇ ਹਾਂ।

ਅਥਵਾ :–ਹੇ ਮਾਤਾ ਪਿਤਾ ਰੂਪ ਸੰਤੋ! ਤੁਸੀਂ ਆਨੰਦ ਲੈਣਾ ਕਰੋ, "ਇਹ ਬਾਬਾ ਬੁੱਢਾ ਜੀ ਵੱਲ ਇਸ਼ਾਰਾ ਹੈ, ਕਿਉਂਕਿ ਜਿਨ੍ਹਾਂ ਦੀ ਕਿਰਪਾ ਨਾਲ ਛੇਵੇਂ ਪਾਤਿਸ਼ਾਹ ਜੀ ਦਾ ਅਵਤਾਰ ਹੋਇਆ ਹੈ।" ਪਰਮੇਸ਼ਰ ਸਾਰਿਆਂ ਜੀਵਾਂ ਦਾ ਦਾਤਾ ਹੈ ॥ ੧ ॥

ਦੂਜਾ ਅਰਥ :–ਪਾਰਬ੍ਰਹਮਿ ਸਾਜਿ ਸਵਾਰਿਆ ॥ :–

ਹੇ ਪਰਮੇਸ਼ਰ! ਤੈਂਨੇ ਆਪ ਹੀ ਪੰਜਾਂ ਤੱਤਾਂ ਨੂੰ ਸਾਜਕੇ ਜੀਵਾਂ ਨੂੰ ਸਵਾਰਿਆ ਹੈ।

ਇਹੁ ਲਹੁੜਾ ਗੁਰੂ ਉਬਾਰਿਆ ॥ :–

ਹੇ ਗੁਰੂ=ਪੂਜਨੀਕ ਪਰਮਾਤਮਾ! ਇਸ ਲਹੁੜਾ=ਜੀਵ ਨੂੰ ਤੁਸਾਂ ਨੇ ਆਪ ਹੀ ਉਬਾਰਿਆ=ਬਚਾਇਆ ਹੈ।

ਅਨਦ ਕਰਹੁ ਪਿਤ ਮਾਤਾ ॥ :–

ਹੇ ਮਾਤਾ ਪਿਤਾ ਰੂਪ ਪ੍ਰਭੂ! ਆਪ ਹੀ ਆਨੰਦ ਕਰ ਰਹੇ ਹੋ।

ਪਰਮੇਸਰੁ ਜੀਅ ਕਾ ਦਾਤਾ ॥ :–

ਹੇ ਪਰਮੇਸ਼ਰ! ਤੂੰ ਆਪ ਹੀ ਸਾਰਿਆਂ ਜੀਵਾਂ ਦਾ ਦਾਤਾ ਹੈਂ ॥ ੧ ॥

**ਸੁਭ ਚਿਤਵਨਿ ਦਾਸ ਤੁਮਾਰੇ ॥**

ਆਪ ਜੀ ਦੇ ਦਾਸ ਸ਼ੁਭ ਚਿਤਵਨੀ ਨੂੰ ਚਿਤਵਦੇ ਰਹਿੰਦੇ ਹਨ।

**ਰਾਖਹਿ ਪੈਜ ਦਾਸ ਅਪੁਨੇ ਕੀ ਕਾਰਜ ਆਪਿ ਸਵਾਰੇ ॥ ਰਹਾਉ ॥**

ਆਪਣਿਆਂ ਦਾਸਾਂ ਦੀ ਪੈਜ ਨੂੰ ਤੁਸੀਂ ਆਪ ਹੀ ਰੱਖਦੇ ਹੋ, ਅਤੇ ਦਾਸਾਂ ਦੇ ਸਾਰੇ ਕੰਮ ਤੁਸਾਂ ਨੇ ਆਪ ਹੀ ਸਵਾਰੇ ਹਨ ॥ ਰਹਾਉ ॥

**ਮੇਰਾ ਪ੍ਰਭੁ ਪਰਉਪਕਾਰੀ ॥ ਪੂਰਨ ਕਲ ਜਿਨਿ ਧਾਰੀ ॥**

ਹੇ ਪ੍ਰਭੂ ! ਤੂੰ ਮੇਰਾ ਰੱਖਜਕ ਹੈਂ, ਤੇ ਪਰਉਪਕਾਰੀ ਹੈਂ। ਜਿਨਿ=ਜਿਸ ਆਪ ਜੀ ਨੇ ਪੂਰਨ ਕਲ=ਸ਼ਕਤੀ ਧਾਰੀ ਹੋਈ ਹੈ।

**ਨਾਨਕ ਸਰਣੀ ਆਇਆ ॥ ਮਨ ਚਿੰਦਿਆ ਫਲੁ ਪਾਇਆ ॥੨॥੧੦॥੭੪॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ।

ਆਪ ਜੀ ਦੀ ਕਿਰਪਾ ਨਾਲ ਮਨ ਇੱਛਤ ਫਲ ਪਾਇਆ ਹੈ ॥ ੨ ॥ ੧੦ ॥ ੭੪ ॥

## ਸੋਰਠਿ ਮਹਲਾ ੫ ॥

ਜਿਸ ਵੇਲੇ (ਗੁਰੂ) ਹਰਿ ਗੋਬਿੰਦ ਸਾਹਿਬ ਜੀ ਨੂੰ ਸੀਤਲਾ ਨਿਕਲ ਕੇ ਹਟ ਗਈ, ਤਾਂ ਪ੍ਰਭੂ ਦੇ ਸ਼ੁਕਰਾਨੇ ਵਿਚ ਇਹ ਸ਼ਬਦ ਉਚਾਰਿਆ :-

**ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥**

ਅਸੀਂ ਸਦਾ=ਨਿੱਤ ਰੂਪ ਹਰੀ ਨੂੰ ਸਦਾ ਹੀ ਜਪਦੇ ਹਾਂ। ਪ੍ਰਭੂ ਨੇ ਆਪ ਹੀ ਬਾਲਕ (ਛੇਵੇਂ ਪਾਤਸ਼ਾਹ) ਦੀ ਰੱਖਿਆ ਕੀਤੀ ਹੈ।

**ਸੀਤਲਾ ਠਾਕਿ ਰਹਾਈ ॥ ਬਿਘਨ ਗਏ ਹਰਿ ਨਾਈ ॥ ਰਹਾਉ ॥**

ਪ੍ਰਭੂ ਨੇ ਹੀ ਸੀਤਲਾ ਠਾਕਿ ਰਹਾਈ=ਰੋਕ ਰੱਖੀ ਹੈ। ਹਰੀ ਨਾਮ ਜਪਣ ਕਰ ਕੇ ਬਿਘਨ ਦੂਰ ਹੋ ਗਏ ਹਨ ॥ ੧ ॥

**ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥**

ਮੇਰਾ ਪ੍ਰਭੂ ਮੇਰੇ ਉੱਤੇ ਸਦਾ ਦਿਆਲੂ ਹੋਇਆ ਹੈ।

**ਅਰਦਾਸਿ ਸੁਣੀ ਭਗਤ ਅਪੁਨੇ ਕੀ ਸਭ ਜੀਅ ਭਇਆ ਕਿਰਪਾਲਾ ॥ ਰਹਾਉ ॥**

ਆਪਣੇ ਭਗਤ ਦੀ ਬੇਨਤੀ ਉਸ ਨੇ ਸੁਣੀ ਹੈ, ਏਸੇ ਕਰਕੇ ਪਰਵਾਰ ਦੇ ਸਾਰਿਆਂ ਜੀਆਂ ਉੱਤੇ ਕ੍ਰਿਪਾਲੂ ਹੋਇਆ ਹੈ ॥ ਰਹਾਉ ॥

**ਪ੍ਰਭ ਕਰਣ ਕਾਰਣ ਸਮਰਾਥਾ ॥ ਹਰਿ ਸਿਮਰਤ ਸਭੁ ਦੁਖੁ ਲਾਥਾ ॥**

ਜੋ ਪ੍ਰਭੂ ਸਭ ਕਾਰਜਾਂ ਦੇ ਕਰਨ ਨੂੰ ਸਮਰੱਥ ਹੈ। ਉਸ ਹਰੀ ਦਾ ਸਿਮਰਨ ਕਰਦਿਆਂ ਹੀ ਸਾਰਾ ਦੁੱਖ ਲਾਥਾ=ਲਹਿ ਗਿਆ ਹੈ।

**ਅਪਣੇ ਦਾਸ ਕੀ ਸੁਣੀ ਬੇਨੰਤੀ ॥ ਸਭ ਨਾਨਕ ਸੁਖਿ ਸਵੰਤੀ ॥੨॥੧੧॥੭੫॥**

ਗੁਰੂ ਜੀ ਕਥਨ ਕਰਦੇ ਹਨ, ਜਾਂ ਆਪਣੇ ਦਾਸ ਦੀ ਬੇਨਤੀ ਸੁਣੀ। ਤਾਂ ਸਭ ਤਰ੍ਹਾਂ ਨਾਲ ਮੇਰੀ ਬਿਰਤੀ ਸੁਖਾਂ ਵਿਚ ਸਵੰਤੀ=ਸੌਂ ਗਈ ॥ ੨ ॥ ੧੧ ॥ ੭੫ ॥

## ਸੋਰਠਿ ਮਹਲਾ ੫ ॥

ਜਿਸ ਵੇਲੇ ਗੁਰੂ ਸਾਹਿਬ ਜੀ ਵਡਾਲੀ ਸਾਹਿਬ ਤੋਂ* ਆਏ ਤਾਂ ਇਹ ਸ਼ਬਦ ਉਚਾਰਿਆ :-

**ਅਪਨਾ ਗੁਰੂ ਧਿਆਏ ॥ ਮਿਲਿ ਕੁਸਲ ਸੇਤੀ ਘਰਿ ਆਏ ॥**

ਆਪਨੇ ਗੁਰੂ ਨੂੰ ਧਿਆਉਂਦੇ ਹੋਏ, ਸੁਖ ਅਨੰਦ ਨਾਲ ਮਿਲਕੇ ਆਪਨੇ ਘਰ (ਗੁਰੂ ਕੇ ਮਹਿਲਾਂ) ਵਿਚ ਆਏ ਹਾਂ। ਅਥਵਾ-ਆਪਨੇ ਗੁਰਾਂ ਦੁਆਰੇ ਪਰਮੇਸ਼ਰ ਦੇ ਨਾਮ ਨੂੰ ਧਿਆ ਕੇ ਸੁਖ ਅਨੰਦ ਨਾਲ ਮਿਲਕੇ ਸਰੂਪ ਘਰ ਵਿਚ ਆਏ ਹਾਂ।

**ਨਾਮੈ ਕੀ ਵਡਿਆਈ ॥ ਤਿਸੁ ਕੀਮਤਿ ਕਹਣੁ ਨ ਜਾਈ ॥੧॥**

ਜੋ ਪ੍ਰਭੂ ਦੇ ਨਾਮ ਦੀ ਵਡਿਆਈ ਹੈ। ਉਸ ਦੀ ਕੀਮਤਿ=ਉਪਮਾ ਕਹੀ ਨਹੀਂ ਜਾਂਦੀ ॥ ੧ ॥

**ਸੰਤਹੁ ਹਰਿ ਹਰਿ ਹਰਿ ਆਰਾਧਹੁ ॥**

ਹੇ ਸੰਤੋ ! ਹਰ ਵੇਲੇ ਹਰਿ ਹਰਿ ਨਾਮ ਨੂੰ ਅਰਾਧਣਾ ਕਰੋ।

**ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ ॥ਰਹਾਉ॥**

ਹਰੀ ਨਾਮ ਦੇ ਅਰਾਧਣ ਕਰਕੇ ਸਭ ਕੁਝ ਪਾ ਲਈਦਾ ਹੈ, ਅਤੇ ਸਾਰੇ ਕੰਮ ਪੂਰੇ ਕਰ ਲਉ ॥ ਰਹਾਉ ॥

**ਪ੍ਰੇਮ ਭਗਤਿ ਪ੍ਰਭ ਲਾਗੀ ॥ ਸੋ ਪਾਏ ਜਿਸੁ ਵਡਭਾਗੀ ॥**

ਪ੍ਰਭੂ ਦੀ ਪ੍ਰੇਮਾ ਭਗਤੀ ਵਿਚ ਅਸਾਡੀ ਬਿਰਤੀ ਲਾਗੀ=ਲੱਗ ਰਹੀ ਹੈ। ਅਥਵਾ:-ਪ੍ਰੇਮਾ ਭਗਤੀ ਪ੍ਰਭੂ ਨੂੰ ਪਿਆਰੀ ਲਾਗੀ=ਲੱਗਦੀ ਹੈ। ਪਰ ਜਿਸ ਦੇ ਵੱਡੇ ਭਾਗ ਹਨ, ਓਹੀ ਪ੍ਰੇਮਾ ਭਗਤੀ ਨੂੰ ਪਾਂਵਦਾ ਹੈ।

**ਜਨ ਨਾਨਕ ਨਾਮੁ ਧਿਆਇਆ ॥**

**ਤਿਨਿ ਸਰਬ ਸੁਖਾ ਫਲ ਪਾਇਆ ॥੨॥੧੨॥੭੬॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੇ ਨਾਮ ਨੂੰ ਧਿਆਉਣਾ ਕੀਤਾ ਹੈ। ਉਨ੍ਹਾਂ ਨੇ ਸਾਰਿਆਂ ਸੁਖਾਂ ਦਾ ਫਲ (ਆਤਮਕ ਆਨੰਦ) ਪਾਇਆ ਹੈ।

ਅਥਵਾ:-ਉਨ੍ਹਾਂ ਨੇ ਨਾਮ ਦਾ ਫਲ ਸਾਰਿਆਂ ਸੁਖਾਂ ਨੂੰ ਪਾਇਆ ਹੈ ॥੨॥੧੨॥੭੬॥

## ਸੋਰਠਿ ਮਹਲਾ ੫ ॥

ਜਿਸ ਵੇਲੇ (ਸ੍ਰੀ) ਹਰਿਗੋਬਿੰਦ ਜੀ ਦੇ ਪ੍ਰਗਟ ਹੋਣ ਦੀ ਖਬਰ ਸੁਣੀ, ਤਾਂ ਗੁਰੂ ਜੀ ਨੇ ਪ੍ਰਭੂ ਦੇ ਧੰਨਵਾਦ ਵਿਚ ਇਹ ਸ਼ਬਦ ਉਚਾਰਿਆ :-

**ਪਰਮੇਸਰਿ ਦਿਤਾ ਬੰਨਾ ॥ ਦੁਖ ਰੋਗ ਕਾ ਡੇਰਾ ਭੰਨਾ ॥** [ਪੰਨਾ ੬੨੯]

ਪਰਮੇਸ਼ਰ ਨੇ ਕਿਰਪਾ ਕਰਕੇ ਪ੍ਰਤੱਖ ਬੰਨਾ=ਪੁੱਤਰ (ਹਰਿ ਗੋਬਿੰਦ) ਦੇਣਾ ਕੀਤਾ ਹੈ।

---

*ਵਡਾਲੀ ਜ਼ਿਲਾ ਅੰਮ੍ਰਿਤਸਰ ਛਿਹਰਟੇ ਸਟੇਸ਼ਨ ਤੋਂ ਅੱਧ ਮੀਲ ਦੀ ਦੂਰੀ ਤੇ ਹੈ।

ਅਥਵਾ:-ਗਿਆਨ ਰੂਪੀ ਪੁੱਤਰ ਦਿੱਤਾ ਹੈ। ਅਥਵਾ:-ਸੰਸਾਰ-ਸਮੁੰਦ੍ਰ ਵਿਚ ਰੁੜ੍ਹੇ ਜਾਂਦੇ ਨੂੰ ਬੰਨਾ=ਬੰਨ੍ਹ ਪਾ ਦਿੱਤਾ ਹੈ। ਅਥਵਾ:-ਬੰਨਾ=ਸੰਤੋਖ ਦਿੱਤਾ ਹੈ। ਦੁੱਖਾਂ ਰੋਗਾਂ ਦਾ ਡੇਰਾ (ਜੋ ਅਗਿਆਨ ਹੈ, ਉਹ) ਭੰਨ ਦਿੱਤਾ ਹੈ।

## ਅਨਦ ਕਰਹਿ ਨਰ ਨਾਰੀ ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥ ੧ ॥

ਹੁਣ ਸਭ ਨਰ=ਪੁਰਸ਼, ਨਾਰੀ=ਇਸਤ੍ਰੀਆਂ, ਅਨੰਦ ਕਰਦੀਆਂ ਹਨ। ਕਿਉਂਕਿ ਹਰ ਤਰ੍ਹਾਂ ਨਾਲ ਹਰਿ ਹਰਿ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਧਾਰੀ=ਕੀਤੀ ਹੈ ॥ ੧ ॥

## ਸੰਤਹੁ ਸੁਖੁ ਹੋਆ ਸਭ ਥਾਈ ॥

ਹੇ ਸੰਤੋ ! ਉਹਨਾਂ ਨੂੰ ਸਭ ਜਗ੍ਹਾ ਉੱਪਰ ਸੁਖ ਪ੍ਰਾਪਤ ਹੋਇਆ ਹੈ।

## ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ ॥ ਰਹਾਉ ॥

ਜਿਨ੍ਹਾਂ ਨੇ ਪਾਰਬ੍ਰਹਮ ਪੂਰਨ ਪਰਮਾਤਮਾ ਨੂੰ ਸਾਰੀਆਂ ਜਗ੍ਹਾ ਉੱਪਰ ਰਵਿ ਰਿਹਾ ਨਿਸਚੇ ਕੀਤਾ ਹੈ ॥ਰਹਾਉ॥

## ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥

ਧੁਰ ਰੂਪ ਪਰਮਾਤਮਾ ਦੀ ਵੇਦ ਰੂਪ ਬਾਣੀ ਜਿਸ ਦੇ ਵਿਚ ਆਈ ਹੈ, ਭਾਵ ਜਿਸ ਨੇ ਵੇਦਾਂ ਦੇ ਸਿਧਾਂਤ ਨੂੰ ਧਾਰਿਆ ਹੈ। ਅਥਵਾ:-ਧੁਰ ਰੂਪ ਪਰਮਾਤਮਾ ਦੀ ਨਾਮ ਬਾਣੀ,
ਅਥਵਾ:-ਬਾਣੀ=ਆਗਿਆ ਆਈ ਹੈ। ਉਸ ਨੇ ਸਾਰੀ ਚਿੰਤਾ ਦੂਰ ਕਰ ਦਿੱਤੀ ਹੈ।

## ਦਇਆਲ ਪੁਰਖ ਮਿਹਰਵਾਨਾ ॥
## ਹਰਿ ਨਾਨਕ ਸਾਚੁ ਵਖਾਨਾ ॥ ੨ ॥ ੧੩ ॥ ੭੭ ॥

ਗੁਰੂ ਜੀ ਕਥਨ ਕਰਦੇ ਹਨ, ਜੋ ਦਿਆਲੂ ਪੁਰਖ ਸਾਰਿਆਂ ਉੱਤੇ ਮੇਹਰਵਾਨ ਹੈ। ਉਸ ਹਰੀ ਦੇ ਸੱਚ ਨਾਮ ਨੂੰ ਅਸਾਂ ਨੇ ਵਖਾਨਾ=ਕਥਨ ਕੀਤਾ ਹੈ ॥ ੨ ॥ ੧੩ ॥ ੭੭ ॥

## ਸੋਰਠਿ ਮਹਲਾ ੫ ॥
## ਐਥੈ ਓਥੈ ਰਖਵਾਲਾ ॥ ਪ੍ਰਭ ਸਤਿਗੁਰ ਦੀਨ ਦਇਆਲਾ ॥

ਐਥੈ=ਇਸ ਲੋਕ ਵਿਚ ਓਥੈ=ਪ੍ਰਲੋਕ ਵਿਚ, ਪ੍ਰਭੂ ਤੇ ਸਤਿਗੁਰੂ ਹੀ ਰੱਖਿਆ ਕਰਨ ਵਾਲੇ ਹਨ। ਕਿਉਂਕਿ ਪ੍ਰਭੂ ਤੇ ਸਤਿਗੁਰ ਦੇਵ ਜੀ ਦੋਨੋਂ ਹੀ, ਦੀਨ=ਗਰੀਬਾਂ ਉੱਪਰ ਦਿਆਲੂ ਹਨ।

## ਦਾਸ ਅਪਨੇ ਆਪਿ ਰਾਖੇ ॥ ਘਟਿ ਘਟਿ ਸਬਦੁ ਸੁਭਾਖੇ ॥ ੧ ॥

ਦੋਹਾਂ ਨੇ ਆਪਣੇ ਦਾਸ ਆਪ ਹੀ ਹੱਥ ਦੇਕੇ ਰੱਖੇ ਹਨ। ਜੋ ਦਾਸ ਘਟਾਂ ਘਟਾਂ ਵਿਚ ਸੁਭਾਖੇ=ਉਸ ਸਬਦੁ=ਬ੍ਰਹਮ ਨੂੰ ਉਚਾਰਦੇ ਹਨ ॥ ੧ ॥

## ਗੁਰ ਕੇ ਚਰਣ ਊਪਰਿ ਬਲਿ ਜਾਈ ॥

ਮੈਂ ਗੁਰੂ ਜੀ ਦੇ ਚਰਨਾਂ ਤੋਂ ਬਲਿਹਾਰ ਜਾਂਦਾ ਹਾਂ।

**ਦਿਨਸੁ ਰੈਨਿ ਸਾਸਿ ਸਾਸਿ ਸਮਾਲੀ ਪੂਰਨੁ ਸਭਨੀ ਥਾਈ ॥ ਰਹਾਉ ॥**

ਦਿਨੇ-ਰਾਤੀ ਸੁਆਸ ਸੁਆਸ ਉਸ ਦੇ ਨਾਮਾਂ ਨੂੰ ਸਮਾਲੀ=ਸੰਭਾਲਦਾ ਹਾਂ, ਜੋ ਸਾਰੀਆਂ ਥਾਈ=ਜਗ੍ਹਾ ਉੱਪਰ ਪੂਰਨ ਹੈ ॥ ਰਹਾਉ ॥

**ਆਪਿ ਸਹਾਈ ਹੋਆ ॥ ਸਚੇ ਦਾ ਸਚਾ ਢੋਆ ॥**

ਉਹ ਪ੍ਰਭੂ ਆਪ ਹੀ ਸਹਾਇਤਾ ਕਰਨ ਵਾਲਾ ਹੋਇਆ ਹੈ। ਉਸ ਸੱਚੇ ਦਾ ਢੋਆ=ਮਿਲਾਪ ਸੱਚਾ ਹੈ।

**ਤੇਰੀ ਭਗਤਿ ਵਡਿਆਈ ॥ ਪਾਈ ਨਾਨਕ ਪ੍ਰਭ ਸਰਣਾਈ ॥੨॥੧੪॥੭੮॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ ! ਤੇਰੀ ਸ਼ਰਨ ਵਿਚ ਆ ਕੇ ਅਸਾਂ ਨੇ ਤੇਰੀ ਭਗਤੀ ਦੀ ਵਡਿਆਈ ਪਾਈ ਹੈ। ਅਥਵਾ:-ਹੇ ਪ੍ਰਭੂ ! ਤੇਰੀ ਸ਼ਰਨ ਵਿਚ ਆ ਕੇ ਭਗਤਾਂ ਨੇ ਸੰਸਾਰ ਵਿਚ ਵਡਿਆਈ ਪਾਈ ਹੈ ॥ ੨ ॥ ੧੪ ॥ ੭੮ ॥

**ਸੋਰਠਿ ਮਹਲਾ ੫ ॥**

**ਸਤਿਗੁਰ ਪੂਰੇ ਭਾਣਾ ॥ ਤਾ ਜਪਿਆ ਨਾਮੁ ਰਮਾਣਾ ॥**

ਜਦ ਪੂਰਿਆਂ ਸਤਿਗੁਰਾਂ ਨੂੰ ਭਾਇਆ, ਤਾਂ ਰਮਾਣਾ=ਰਾਮ ਦਾ ਨਾਮ ਜਪਿਆ।

**ਗੋਬਿੰਦ ਕਿਰਪਾ ਧਾਰੀ ॥ ਪ੍ਰਭਿ ਰਾਖੀ ਪੈਜ ਹਮਾਰੀ ॥ ੧ ॥**

ਗੋਬਿੰਦ ਨੇ ਕਿਰਪਾ ਦ੍ਰਿਸ਼ਟੀ ਕੀਤੀ ਤਾਂ ਹੀ ਪ੍ਰਭੂ ਨੇ ਅਸਾਡੀ ਪੈਜ=ਇੱਜ਼ਤ ਰਾਖੀ=ਰੱਖੀ ਹੈ ॥੧॥

**ਹਰਿ ਕੇ ਚਰਨ ਸਦਾ ਸੁਖਦਾਈ ॥**

ਹਰੀ ਦੇ ਚਰਨ ਸਦਾ ਹੀ ਸੁਖ ਦੇਣ ਵਾਲੇ ਹਨ।

**ਜੋ ਇਛਹਿ ਸੋਈ ਫਲੁ ਪਾਵਹਿ ਬਿਰਥੀ ਆਸ ਨ ਜਾਈ ॥ ੧ ॥ ਰਹਾਉ ॥**

ਜੋ ਪੁਰਸ਼ ਉਹਨਾਂ ਚਰਨਾਂ ਨੂੰ ਇਛਹਿ=ਚਾਹੁੰਦੇ ਹਨ ਓਹੀ ਫਲ ਪਾਉਂਦੇ ਹਨ, ਉਹਨਾਂ ਦੀ ਆਸਾ ਕੀਤੀ ਹੋਈ ਬਿਰਥੀ=ਵਿਅਰਥ ਨਹੀਂ ਜਾਂਦੀ ॥ ੧ ॥ ਰਹਾਉ ॥

**ਕ੍ਰਿਪਾ ਕਰੇ ਜਿਸੁ ਪ੍ਰਾਨਪਤਿ ਦਾਤਾ ਸੋਈ ਸੰਤੁ ਗੁਣ ਗਾਵੈ ॥**

ਸਾਰਿਆਂ ਦਾ ਦਾਤਾ ਪ੍ਰਾਨ-ਪਤੀ ਪ੍ਰਭੂ ਜਿਸ ਉਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ, ਓਹੀ ਸੰਤ ਵਾਹਿਗੁਰੂ ਦੇ ਗੁਣ ਗਾਵੈ=ਗਾਉਂਦਾ ਹੈ।

**ਪ੍ਰੇਮ ਭਗਤਿ ਤਾਕਾ ਮਨੁ ਲੀਣਾ ਪਾਰਬ੍ਰਹਮ ਮਨਿ ਭਾਵੈ॥ ੨ ॥**

ਤਾਕਾ=ਤਿਸਦਾ ਮਨ ਪ੍ਰੇਮਾ ਭਗਤੀ ਵਿਚ ਲੀਨ ਰਹਿੰਦਾ ਹੈ, ਓਹੀ ਪਾਰਬ੍ਰਹਮ ਦੇ ਮਨ ਵਿਚ ਭਾਵੈ=ਭਾਂਵਦਾ ਹੈ ॥ ੨ ॥

**ਆਠ ਪਹਰ ਹਰਿ ਕਾ ਜਸੁ ਰਵਣਾ ਬਿਖੈ ਠਗਉਰੀ ਲਾਥੀ ॥**

ਜਿਸ ਨੇ ਅੱਠੇ ਪਹਿਰ ਹਰੀ ਦਾ ਜਸ ਰਵਣਾ=ਉਚਾਰਨ ਕੀਤਾ ਹੈ, ਉਸ ਦੇ ਮਨ ਤੋਂ ਬਿਖੈ= ਵਿਸ਼ਿਆਂ ਦੀ ਠਗਉਰੀ=ਠੱਗ ਬੂਟੀ ਲਹਿ ਗਈ ਹੈ।

**ਸੰਗਿ ਮਿਲਾਇ ਲੀਆ ਮੇਰੈ ਕਰਤੈ ਸੰਤ ਸਾਧ ਭਏ ਸਾਥੀ ॥੩॥**

ਮੇਰੇ ਕਰਤੇ ਨੇ ਉਸ ਨੂੰ ਆਪਣੇ ਨਾਲ ਮਿਲਾ ਲੀਤਾ ਹੈ, ਸਾਧ=ਸਰੇਸ਼ਟ ਸੰਤ, ਜਿਸ ਦੇ ਸਾਥੀ ਹੋਏ ਹਨ ॥ ੩ ॥

**ਕਰੁ ਗਹਿ ਲੀਨੇ ਸਰਬਸੁ ਦੀਨੇ ਆਪਹਿ ਆਪੁ ਮਿਲਾਇਆ ॥**

ਮੇਰੇ ਮਨ ਰੂਪੀ ਕਰੁ=ਹੱਥ ਨੂੰ ਫੜ ਲਿਆ ਹੈ, ਤੇ ਸਾਰਾ ਸਰਬੰਸ ਦੇ ਦਿੱਤਾ ਹੈ, ਅਤੇ ਆਪ ਹੀ ਮੈਨੂੰ ਆਪਣੇ ਵਿਚ ਮਿਲਾ ਲਿਆ ਹੈ। ਪ੍ਰਸ਼ਨ:-ਕਦੋਂ ਮਿਲਾਇਆ ਹੈ? ਉੱਤਰ-

**ਕਹੁ ਨਾਨਕ ਸਰਬ ਥੋਕ ਪੂਰਨ ਪੂਰਾ ਸਤਿਗੁਰੁ ਪਾਇਆ ॥੪॥੧੫॥੭੯॥**

ਗੁਰੂ ਜੀ ਕਥਨ ਕਰਦੇ ਹਨ, ਸਾਰਿਆਂ ਥੋਕ=ਪਦਾਰਥਾਂ ਕਰਕੇ ਪੂਰਨ ਜੋ ਸਤਿਗੁਰੂ ਹਨ, ਉਹਨਾਂ ਪੂਰਿਆਂ ਸਤਿਗੁਰਾਂ ਨੂੰ ਜਦੋਂ ਪਾਇਆ।

**ਸੋਰਠਿ ਮਹਲਾ ੫ ॥**

ਪ੍ਰਿਥੀ ਚੰਦ ਦੀ ਮੱਦਦ ਵਾਸਤੇ ਜਿਸ ਵੇਲੇ "ਸੁਲਹੀ" ਦਿੱਲੀ ਤੋਂ ਤੁਰਿਆ ਤਾਂ ਸਿੱਖਾਂ ਨੇ ਸੁਣ ਕੇ ਗੁਰੂ ਜੀ ਨੂੰ ਆ ਕੇ ਕਿਹਾ, "ਦੁਸ਼ਮਣ ਨਾਲ ਮੁਕਾਬਲਾ ਕਰਨ ਵਾਸਤੇ ਧਨ ਤੇ ਸ਼ਸਤ੍ਰ ਆਦਿਕ ਇਕੱਠੇ ਕਰਾਓ, ਜੋ ਲੋੜ ਪੈਣ ਤੇ ਕੰਮ ਦੇਣਗੇ।" ਇਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ, "ਅਸਾਡੇ ਪਾਸ ਸ਼ਸਤ੍ਰ ਹਨ", ਸਿੱਖਾਂ ਨੇ ਕਿਹਾ, "ਕੇਹੜੇ ਸ਼ਸ਼ਤ੍ਰ ਹਨ?" ਉੱਤਰ:-

**ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥**

ਜੋ ਗਰੀਬੀ ਧਾਰਨਾ ਕੀਤੀ ਹੈ, ਏਹ ਅਸਾਡੀ ਗਦਾ ਭਾਵ ਗੁਰਜ ਹੈ। ਜੋ ਸਾਰਿਆਂ ਦੀ ਚਰਨ ਧੂੜ ਹੋਏ ਹਾਂ ਏਹੋ ਅਸਾਡਾ ਖੰਨਾ=ਖੰਡਾ ਹੈ, ਜੋ ਸਭ ਨੂੰ ਛਾਰੀ=ਸੁਆਹ ਕਰਨ ਵਾਲਾ ਹੈ।

**ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲ ਸਾਰੀ ॥੧॥**

ਇਸ ਦੇ ਅੱਗੇ ਕੋਈ ਵਿਕਾਰੀ ਪੁਰਸ਼ ਨਹੀਂ ਟਿਕੇਗਾ।
ਪੂਰਿਆਂ ਗੁਰਾਂ ਨੇ ਇਹ ਗੱਲ ਸਾਰੀ=ਕਹੀ ਹੈ ॥੧॥

**ਹਰਿ ਹਰਿ ਨਾਮੁ ਸੰਤਨ ਕੀ ਓਟਾ ॥**

ਜੋ ਹਰਿ ਹਰਿ ਨਾਮ ਸੰਤਾਂ ਦੀ ਓਟ ਰੂਪ ਹੈ, ਏਹੋ ਢਾਲ ਦੀ ਓਟ ਫੜੀ ਹੈ।

**ਜੋ ਸਿਮਰੈ ਤਿਸ ਕੀ ਗਤਿ ਹੋਵੈ ਉਧਰਹਿ ਸਗਲੇ ਕੋਟਾ ॥੧॥ਰਹਾਉ॥**

ਜੋ ਨਾਮ ਨੂੰ ਸਿਮਰੇਗਾ ਉਸ ਦੀ ਕਲਿਆਣ ਹੋਵੇਗੀ, ਅੱਗੋਂ ਭੀ ਸਾਰੇ ਕੋਟਾ=ਕ੍ਰੋੜਾਂ ਪੁਰਸ਼

ਉਧਰਹਿ=ਉਧਰ ਜਾਣਗੇ। ਅਥਵਾ :-ਪਹਿਲੇ ਭੀ ਕ੍ਰੋੜਾਂ ਜੀਵ ਸਾਰਿਆਂ ਦੁੱਖਾਂ ਕਲੇਸ਼ਾਂ ਤੋਂ ਬਚ ਗਏ ਹਨ ॥ ਰਹਾਉ ॥

**ਸੰਤ ਸੰਗਿ ਜਸੁ ਗਾਇਆ ॥ ਇਹੁ ਪੂਰਨ ਹਰਿ ਧਨੁ ਪਾਇਆ ॥**

ਜੋ ਸੰਤਾਂ ਨਾਲ ਮਿਲਕੇ ਹਰੀ ਜਸ ਨੂੰ ਗਾਇਆ ਹੈ। ਏਹੋ ਅਸਾਂ ਨੇ ਪੂਰਨ ਹਰੀ ਨਾਮ-ਧਨ ਪਾਇਆ ਹੈ।

**ਕਹੁ ਨਾਨਕ ਆਪੁ ਮਿਟਾਇਆ ॥**

**ਸਭੁ ਪਾਰਬ੍ਰਹਮੁ ਨਦਰੀ ਆਇਆ ॥ ੨ ॥ ੧੬ ॥ ੮੦ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਵੇਲੇ ਆਪਾ ਭਾ ਹੰਕਾਰ ਨੂੰ ਮਿਟਾਇਆ। ਤਾਂ ਅਸਾਨੂੰ ਸਾਰਿਆਂ ਵਿਚ ਪਾਰਬ੍ਰਹਮ ਹੀ ਨਿਗਾਹ ਆਇਆ ਹੈ ॥ ੨ ॥ ੧੬ ॥ ੮੦ ॥

**ਸੋਰਠਿ ਮਹਲਾ ੫ ॥**

**ਗੁਰਿ ਪੂਰੈ ਪੂਰੀ ਕੀਨੀ ॥ ਬਖਸ ਅਪੁਨੀ ਕਰਿ ਦੀਨੀ ॥**

ਪੂਰਿਆਂ ਗੁਰਾਂ ਨੇ ਪੂਰੀ ਮੇਹਰ ਕੀਨੀ=ਕੀਤੀ ਹੈ। ਜੋ ਉਹਨਾਂ ਨੇ ਮੈਨੂੰ ਆਪਣੀ ਭਗਤੀ ਦੀ ਬਖਸ਼ਸ਼ ਕਰ ਦੀਨੀ=ਦਿੱਤੀ ਹੈ।

**ਨਿਤ ਅਨੰਦ ਸੂਖ ਪਾਇਆ ॥ ਥਾਵ ਸਗਲੇ ਸੁਖੀ ਵਸਾਇਆ ॥ ੧ ॥**

ਗੁਰਾਂ ਦੀ ਕਿਰਪਾ ਨਾਲ, ਅਸਾਂ ਨੇ ਨਿੱਤ ਹੀ ਸੁਖ ਅਨੰਦ ਪਾਇਆ ਹੈ। ਥਾਵ ਸਗਲੇ=ਸਾਰਿਆਂ ਅਸਥਾਨਾਂ ਨੂੰ ਸੁਖ ਪੂਰਬਕ ਵਸਾਇਆ ਹੈ।

ਅਥਵਾ :- ਗੁਰਾਂ ਨੇ ਅਸਾਨੂੰ ਸਭ ਜਗ੍ਹਾ ਉੱਪਰ ਸੁਖੀ ਵਸਾਇਆ ਹੈ ॥ ੧ ॥

**ਹਰਿ ਕੀ ਭਗਤਿ ਫਲ ਦਾਤੀ ॥**

ਹਰੀ ਦੀ ਭਗਤੀ ਸਾਰੇ ਫਲ ਦਾਤੀ=ਦੇਣ ਵਾਲੀ ਹੈ।

**ਗੁਰਿ ਪੂਰੈ ਕਿਰਪਾ ਕਰਿ ਦੀਨੀ ਵਿਰਲੈ ਕਿਨਹੀ ਜਾਤੀ ॥ ਰਹਾਉ ॥**

ਪੂਰਿਆਂ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਜਿਸ ਨੂੰ ਭਗਤੀ ਦੀਨੀ=ਦਿਤੀ ਹੈ, ਉਹ ਕਿਨਹੀ= ਕਿਸੀ ਵਿਰਲੇ ਨੇ ਹੀ ਜਾਤੀ=ਜਾਣੀ ਹੈ ॥ ਰਹਾਉ ॥

**ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥**

ਹੇ ਭਾਈ ! ਅਸੀਂ ਗੁਰਬਾਣੀ ਨੂੰ ਰਾਗ ਵਿਚ ਗਾਵਹ=ਗਾਂਵਦੇ ਹਾਂ। ਉਹ ਗੁਰਬਾਣੀ ਸਹਿਤ ਫਲਾਂ ਦੇ ਹੈ, ਅਤੇ ਸੁਖਾਂ ਦੇ ਦੇਣ ਵਾਲੀ ਹੈ।

**ਨਾਨਕ ਨਾਮੁ ਧਿਆਇਆ ॥ ਪੂਰਬਿ ਲਿਖਿਆ ਪਾਇਆ ॥ ੨ ॥ ੧੭ ॥ ੮੧ ॥**

ਗੁਰੂ ਜੀ ਕਥਨ ਕਰਦੇ ਹਨ, ਪੂਰਬਲੇ ਲੇਖਾਂ ਦੇ ਲਿਖੇ ਅਨੁਸਾਰ ਜਿਸਨੇ ਨਾਮ ਧਿਆਇਆ ਹੈ

ਉਸ ਨੇ ਪ੍ਰਭੂ ਨੂੰ ਪਾਇਆ ਹੈ ॥ ੨ ॥ ੧੭ ॥ ੮੧ ॥

[ਪੰਨਾ ੬੨੯] **ਸੋਰਠਿ ਮਹਲਾ ੫ ॥**

**ਗੁਰੁ ਪੂਰਾ ਆਰਾਧੇ ॥ ਕਾਰਜ ਸਗਲੇ ਸਾਧੇ ॥**

ਪੂਰਿਆਂ ਗੁਰਾਂ ਦੇ ਆਰਾਧਣ ਕਰਕੇ ਅਸਾਡੇ ਸਾਰੇ ਕਾਰਜ ਸਾਧੇ=ਸਿੱਧ ਭਾਵ ਪੂਰੇ ਹੋ ਗਏ ਹਨ।

**ਸਗਲ ਮਨੋਰਥ ਪੂਰੇ ॥ ਬਾਜੇ ਅਨਹਦ ਤੂਰੇ ॥ ੧ ॥**

ਮਨ ਦੇ ਸਾਰੇ ਸੰਕਲਪ ਭੀ ਪੂਰੇ ਹੋ ਗਏ ਹਨ ਅਤੇ ਇੱਕ-ਰਸ ਅਨਦ ਦੇ ਤੂਰੇ=ਵਾਜੇ ਬਾਜੇ=ਵੱਜੇ ਹਨ॥੧॥

**ਸੰਤਹੁ ਰਾਮੁ ਜਪਤ ਸੁਖੁ ਪਾਇਆ ॥**

ਹੇ ਸੰਤੋ ! ਰਾਮ ਨਾਮ ਨੂੰ ਜਪ ਕੇ ਹੀ ਅਸਾਂ ਨੇ ਸੁਖ ਪਾਇਆ ਹੈ।

**ਸੰਤ ਅਸਥਾਨਿ ਬਸੇ ਸੁਖ ਸਹਜੇ ਸਗਲੇ ਦੂਖ ਮਿਟਾਇਆ ॥ ੧ ॥ ਰਹਾਉ ॥**

ਜਿਸ ਵੇਲੇ ਸੰਤਾਂ ਦੇ ਸਤਸੰਗ ਅਸਥਾਨ ਉੱਪਰ ਵਸੇ ਤਾਂ ਸੁਤੇ ਸਿੱਧ ਸੁਖ ਹੋਇਆ, ਅਤੇ ਸਾਰਿਆਂ ਦੁੱਖਾਂ ਨੂੰ ਮਿਟਾ ਲਿਆ ॥ ੧ ॥ ਰਹਾਉ ॥

**ਗੁਰ ਪੂਰੇ ਕੀ ਬਾਣੀ ॥ ਪਾਰਬ੍ਰਹਮ ਮਨਿ ਭਾਣੀ ॥**

ਪੂਰਿਆਂ ਗੁਰਾਂ ਦੀ ਬਾਣੀ ਪਾਰਬ੍ਰਹਮ ਦੇ ਮਨ ਵਿਚ ਭਾਣੀ=ਭਾ ਗਈ ਹੈ।

**ਨਾਨਕ ਦਾਸਿ ਵਖਾਣੀ ॥ ਨਿਰਮਲ ਅਕਥ ਕਹਾਣੀ ॥੨॥੧੮॥੮੨॥**

ਗੁਰੂ ਜੀ ਕਥਨ ਕਰਦੇ ਹਨ, ਦਾਸਾਂ ਨੇ ਨਿਰਮਲ ਅਕੱਥ ਦੀ ਕਹਾਣੀ ਵਖਾਣੀ=ਕਥਨ ਕੀਤੀ ਹੈ ॥ ੨ ॥ ੧੮ ॥ ੮੨ ॥

**ਸੋਰਠਿ ਮਹਲਾ ੫ ॥**

**ਭੂਖੇ ਖਾਵਤ ਲਾਜ ਨ ਆਵੈ ॥ ਤਿਉ ਹਰਿ ਜਨੁ ਹਰਿ ਗੁਣ ਗਾਵੈ ॥ ੧ ॥**

ਜਿਵੇਂ ਭੁੱਖੇ ਪੁਰਸ਼ ਨੂੰ ਖਾਂਦਿਆਂ ਲਾਜ=ਸ਼ਰਮ ਨਹੀਂ ਆਵੈ=ਆਉਂਦੀ।
ਤਿਵੇਂ ਹਰੀ ਦੇ ਸੇਵਕ ਜਨ ਹਰੀ ਗੁਣਾਂ ਨੂੰ ਗਾਵੈ=ਗਾਂਵਦਿਆਂ ਸ਼ਰਮ ਨਹੀਂ ਕਰਦੇ ॥ ੧ ॥

**ਅਪਨੇ ਕਾਜ ਕਉ ਕਿਉ ਅਲਕਾਈਐ ॥**

ਆਪਣੇ ਕਾਰਜ ਕਰਨੇ ਨੂੰ ਕਿਸ ਲਈ ਅਲਕਾਈਐ=ਆਲਸ ਕਰਨਾ ਹੈ।

**ਜਿਤੁ ਸਿਮਰਨਿ ਦਰਗਹ ਮੁਖੁ ਊਜਲ ਸਦਾ ਸਦਾ ਸੁਖੁ ਪਾਈਐ ॥੧॥ਰਹਾਉ॥**

ਜਿਸ ਨਾਮ ਦੇ ਸਿਮਰਨ ਕਰਕੇ ਦਰਗਾਹ ਵਿਚ ਮੂੰਹ ਉੱਜਲ ਹੁੰਦਾ ਹੈ, ਅਤੇ ਸਦਾ ਸਦਾ ਭਾਵ ਹਮੇਸ਼ਾਂ ਸੁਖ ਨੂੰ ਪਾਂਵਦਾ ਹੈ ॥ ੧ ॥ ਰਹਾਉ ॥

**ਜਿਉ ਕਾਮੀ ਕਾਮਿ ਲੁਭਾਵੈ ॥ ਤਿਉ ਹਰਿ ਦਾਸ ਹਰਿ ਜਸੁ ਭਾਵੈ ॥ ੨ ॥**

ਜਿਵੇਂ ਕਾਮੀ ਪੁਰਸ਼ ਕਾਮਿ=ਕਾਮਣੀ ਵਿਚ ਅਥਵਾ :-ਕਾਮ ਵਿਚ ਲੁਭਾਂਵਦਾ ਹੈ।
ਤਿਵੇਂ ਹਰੀ ਦੇ ਦਾਸ ਨੂੰ ਹਰੀ ਦਾ ਜਸ ਕਰਨਾ ਭਾਵੈ=ਭਾਉਂਦਾ ਹੈ ॥ ੨ ॥

**ਜਿਉ ਮਾਤਾ ਬਾਲਿ ਲਪਟਾਵੈ ॥ ਤਿਉ ਗਿਆਨੀ ਨਾਮੁ ਕਮਾਵੈ ॥ ੩ ॥**

ਜਿਵੇਂ ਬੱਚੇ ਦੇ ਗਲ ਨਾਲ ਮਾਂ ਲਿਪਟ ਜਾਂਦੀ ਹੈ ;
ਤਿਵੇਂ ਗਿਆਨੀ ਪੁਰਸ਼ ਨਾਮ ਨੂੰ ਕਮਾਵੈ=ਕਮਾਂਵਦਾ ਹੈ ॥ ੩ ॥

**ਗੁਰ ਪੂਰੇ ਤੇ ਪਾਵੈ ॥ ਜਨ ਨਾਨਕ ਨਾਮੁ ਧਿਆਵੈ ॥ ੪ ॥ ੧੯ ॥ ੮੩ ॥**

ਗੁਰੂ ਜੀ ਕਥਨ ਕਰਦੇ ਹਨ, ਜੋ ਪੂਰਿਆਂ ਗੁਰਾਂ ਤੋਂ ਪਾਂਵਦਾ ਹੈ।
ਓਹੀ ਜਨ ਨਾਮ ਨੂੰ ਧਿਆਉਂਦਾ ਹੈ ॥ ੪ ॥ ੧੯ ॥ ੮੩ ॥

## ਸੋਰਠਿ ਮਹਲਾ ੫ ॥

ਜਿਸ ਵੇਲੇ ਵਡਾਲੀ ਤੋਂ ਸ੍ਰੀ ਅੰਮ੍ਰਿਤਸਰ ਵਾਪਸ ਆਏ ਤਾਂ ਇਹ ਸ਼ਬਦ ਉਚਾਰਿਆ :-

**ਸੁਖ ਸਾਂਦਿ ਘਰਿ ਆਇਆ ॥ ਨਿੰਦਕ ਕੈ ਮੁਖਿ ਛਾਇਆ ॥**

ਸੁਖ ਅਨੰਦ ਨਾਲ ਅਸਾਡਾ ਘਰ ਵਿਚ ਆਉਣਾ ਹੋਇਆ ਹੈ।
ਨਿੰਦਕ ਜੋ 'ਸੁਲਹੀ' ਹੈ, ਉਸ ਦੇ ਮੂੰਹ ਵਿਚ ਨਿੰਦਿਆ ਰੂਪੀ ਖੇਹ ਪਈ ਹੈ।
ਅਥਵਾ :-ਨਿੰਦਕ ਦੇ ਮੂੰਹ ਉੱਤੇ ਲਾਹਨਤਾਂ ਰੂਪੀ ਸੁਆਹ ਪਈ ਹੈ।

**ਪੂਰੈ ਗੁਰਿ ਪਹਿਰਾਇਆ ॥ ਬਿਨਸੇ ਦੁਖ ਸਬਾਇਆ ॥ ੧ ॥**

ਪੂਰਿਆਂ ਗੁਰਾਂ ਨੇ ਜਸ ਰੂਪ ਸਿਰੋ ਪਾ ਪਹਿਰਾਇਆ ਹੈ।
ਅਸਾਡੇ ਸਬਾਇਆ=ਸਾਰੇ ਦੁੱਖ ਬਿਨਸੇ=ਨਾਸ ਹੋ ਗਏ ਹਨ ॥ ੧ ॥

**ਸੰਤਹੁ ਸਾਚੇ ਕੀ ਵਡਿਆਈ ॥ ਜਿਨਿ ਅਚਰਜ ਸੋਭ ਬਣਾਈ ॥੧॥ਰਹਾਉ॥**

ਹੇ ਸੰਤੋ ! ਅਸੀਂ ਤਾਂ ਸੱਚੇ ਪ੍ਰਭੂ ਦੀ ਵਡਿਆਈ ਕਰਦੇ ਹਾਂ।
ਜਿਸ ਨੇ ਅਸਾਡੀ ਜਗਤ ਵਿਚ ਅਸਚਰਜ ਸੋਭਾ ਬਣਾਈ ਹੈ ॥ ੧ ॥ ਰਹਾਉ ॥

**ਬੋਲੇ ਸਾਹਿਬ ਕੈ ਭਾਣੈ ॥ ਦਾਸੁ ਬਾਣੀ ਬ੍ਰਹਮੁ ਵਖਾਣੈ ॥**

(ਮੈਂ) ਦਾਸ, ਸਾਹਿਬ ਪਰਮਾਤਮਾ ਦੇ ਭਾਣੇ ਵਿਚ ਬੋਲਦਾ ਹਾਂ।
ਅਤੇ ਬ੍ਰਹਮੁ ਬਾਣੀ=ਰੱਬੀ ਬਾਣੀ ਨੂੰ ਵਖਾਣੈ=ਕਥਨ ਕਰਦਾ ਹਾਂ।
ਅਥਵਾ :-ਮੈਂ ਦਾਸ, ਬਾਣੀ ਦੁਆਰਾ ਬ੍ਰਹਮ ਨੂੰ ਕਥਨ ਕਰਦਾ ਹਾਂ।

**ਨਾਨਕ ਪ੍ਰਭ ਸੁਖਦਾਈ ॥ ਜਿਨਿ ਪੂਰੀ ਬਣਤ ਬਣਾਈ ॥੨॥੨੦॥੮੪॥**

ਗੁਰੂ ਜੀ ਕਥਨ ਕਰਦੇ ਹਨ, ਉਹ ਪ੍ਰਭੂ ਸਦਾ ਹੀ ਸੁਖ ਦੇਂਦਾ ਹੈ।
ਜਿਸ ਨੇ ਸੰਸਾਰ ਦੀ ਸੰਪੂਰਨ ਬਣਾਵਟ ਬਣਾਈ ਹੈ ॥ ੨ ॥ ੨੦ ॥ ੮੪ ॥

## ਸੋਰਠਿ ਮਹਲਾ ੫ ॥

ਇਹ ਸ਼ਬਦ ਵੀ ਵਡਾਲੀ ਤੋਂ ਵਾਪਿਸ ਆ ਕੇ ਪਰਮੇਸ਼ਰ ਦੇ ਸ਼ੁਕਰਾਨੇ ਵਿਚ ਉਚਾਰਨ ਕੀਤਾ ਹੈ :-

**ਪ੍ਰਭੁ ਅਪੁਨਾ ਰਿਦੈ ਧਿਆਏ ॥ ਘਰਿ ਸਹੀ ਸਲਾਮਤਿ ਆਏ ॥**

ਆਪਣੇ ਪ੍ਰਭੂ ਨੂੰ ਹਿਰਦੇ ਵਿਚ ਧਿਆ ਕੇ। ਸੁਖ ਆਨੰਦ ਨਾਲ ਆਪਣੇ ਘਰ (ਗੁਰੂ ਕੇ ਮਹਿਲਾਂ) ਵਿਚ ਆ ਗਏ ਹਾਂ।

**ਸੰਤੋਖੁ ਭਇਆ ਸੰਸਾਰੇ ॥ ਗੁਰਿ ਪੂਰੈ ਲੈ ਤਾਰੇ ॥ ੧ ॥**

ਸੰਸਾਰਕ ਪਦਾਰਥਾਂ ਵੱਲੋਂ ਸੰਤੋਖ ਪ੍ਰਾਪਤ ਹੋ ਗਿਆ ਹੈ। ਪੂਰਿਆਂ ਗੁਰਾਂ ਨੇ ਲੈਕੇ ਤਾਰ ਲਿਆ ਹੈ ॥ ੧ ॥

**ਸੰਤਹੁ ਪ੍ਰਭੁ ਮੇਰਾ ਸਦਾ ਦਇਆਲਾ ॥**

ਹੇ ਸੰਤੋ ! ਮੇਰਾ ਪ੍ਰਭੂ ਸਦਾ ਦਿਆਲੂ ਸੁਭਾ ਵਾਲਾ ਹੈ।

**ਅਪਨੇ ਭਗਤ ਕੀ ਗਣਤ ਨ ਗਣਈ ਰਾਖੈ ਬਾਲ ਗੁਪਾਲਾ ॥ ੧ ॥ ਰਹਾਉ ॥**

ਆਪਣਿਆਂ ਭਗਤਾਂ ਦੀ ਗਿਣਤੀ ਨਹੀਂ ਗਿਣਦਾ, ਉਹ ਗੁਪਾਲ, ਬੱਚੇ ਵਾਂਗ ਰੱਖਿਆ ਕਰਦਾ ਹੈ।
ਯਥਾ :-ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥ (ਪੰਨਾ ੬੧੯)

**ਹਰਿ ਨਾਮੁ ਰਿਦੈ ਉਰਿ ਧਾਰੇ ॥ ਤਿਨਿ ਸਭੇ ਥੋਕ ਸਵਾਰੇ ॥**

ਅਸਾਂ ਨੇ ਹਿਰਦੇ ਉਰਿ=ਵਿਚ ਜੋ ਹਰੀ ਨਾਮ ਧਾਰਿਆ ਹੈ।
ਉਸ ਨੇ ਅਸਾਡੇ ਸਾਰੇ ਥੋਕ=ਕਾਰਜ ਸਵਾਰ ਦਿੱਤੇ ਹਨ।

**ਗੁਰਿ ਪੂਰੈ ਤੁਸਿ ਦੀਆ ॥ ਫਿਰਿ ਨਾਨਕ ਦੂਖੁ ਨ ਥੀਆ ॥ ੨ ॥ ੨੧ ॥ ੮੫ ॥**

ਗੁਰੂ ਜੀ ਕਥਨ ਕਰਦੇ ਹਨ, ਜਦ ਤੋਂ ਪੂਰਿਆਂ ਗੁਰਾਂ ਨੇ ਤੁਸਿ=ਪ੍ਰਸੰਨ ਹੋ ਕੇ ਨਾਮ ਦੀਆ=ਦਿੱਤਾ ਹੈ। ਤਦ ਤੋਂ ਫਿਰ ਕਦੇ ਦੁੱਖ ਨਹੀਂ ਥੀਆ=ਹੋਇਆ ਹੈ ॥ ੨ ॥ ੨੧ ॥ ੮੫ ॥

## ਸੋਰਠਿ ਮਹਲਾ ੫ ॥

**ਹਰਿ ਮਨਿ ਤਨਿ ਵਸਿਆ ਸੋਈ ॥ ਜੈ ਜੈ ਕਾਰੁ ਕਰੇ ਸਭੁ ਕੋਈ ॥**

ਹੇ ਸੋਈ=ਸੋਭਨੀਕ ਹਰੀ ! ਤੂੰ ਮੇਰੇ ਮਨ ਤਨ ਵਿਚ ਵਸਿਆ ਹੋਇਆ ਹੈਂ।
ਇਸ ਕਰਕੇ ਸਭ ਕੋਈ ਅਸਾਡੇ ਜੈ ਜੈ ਕਾਰ ਕਰਦਾ ਹੈ।

**ਗੁਰ ਪੂਰੇ ਕੀ ਵਡਿਆਈ ॥ ਤਾ ਕੀ ਕੀਮਤਿ ਕਹੀ ਨ ਜਾਈ ॥ ੧ ॥**

ਪੂਰਿਆਂ ਗੁਰਾਂ ਦੀ ਜੋ ਵਡਿਆਈ ਹੈ। ਉਸ ਦੀ ਕੀਮਤ ਕੁਝ ਕਥਨ ਨਹੀਂ ਕੀਤੀ ਜਾਂਦੀ ॥ ੧ ॥

**ਹਉ ਕੁਰਬਾਨੁ ਜਾਈ ਤੇਰੇ ਨਾਵੈ ॥**

ਮੈਂ ਆਪ ਜੀ ਦੇ ਨਾਮ ਤੋਂ ਬਲਿਹਾਰ ਜਾਂਦਾ ਹਾਂ।

**ਜਿਸਨੋ ਬਖਸਿ ਲੈਹਿ ਮੇਰੇ ਪਿਆਰੇ ਸੋ ਜਸੁ ਤੇਰਾ ਗਾਵੈ ॥ ੧ ॥ ਰਹਾਉ ॥**

ਹੇ ਮੇਰੇ ਪਿਆਰੇ ਪ੍ਰਭੂ ! ਜਿਸ ਨੂੰ ਤੂੰ ਬਖਸ਼ ਲੈਂਦਾ ਹੈਂ, ਓਹੀ ਪੁਰਸ਼ ਤੇਰੇ ਜਸ ਨੂੰ ਗਾਉਂਦਾ ਹੈ ॥ ੧ ॥ ਰਹਾਉ ॥

**ਤੂੰ ਭਾਰੋ ਸੁਆਮੀ ਮੇਰਾ ॥ ਸੰਤਾਂ ਭਰਵਾਸਾ ਤੇਰਾ ॥**

ਤੂੰ ਮੇਰਾ ਭਾਰੋ=ਵੱਡਾ ਮਾਲਕ ਹੈਂ । ਸੰਤਾਂ ਨੂੰ ਕੇਵਲ ਇੱਕ ਆਪ ਜੀ ਦਾ ਹੀ ਭਰੋਸਾ ਹੈ ॥

**ਨਾਨਕ ਪ੍ਰਭ ਸਰਣਾਈ ॥ ਮੁਖਿ ਨਿੰਦਕ ਕੈ ਛਾਈ ॥੨॥੨੨॥੮੬॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ ! ਮੈਂ ਆਪ ਜੀ ਦੀ ਸ਼ਰਨੀ ਪਿਆ ਹਾਂ ।
ਤੁਹਾਡੀ ਕਿਰਪਾ ਹੋਣ ਕਰਕੇ ਨਿੰਦਕਾਂ ਦੇ ਮੂੰਹ ਉਤੇ ਪ੍ਰਤੱਖ,
ਅਥਵਾ :–ਲਾਹਨਤਾਂ ਰੂਪੀ ਛਾਈ=ਸੁਆਹ ਪਈ ਹੈ ॥ ੨ ॥ ੨੨ ॥ ੮੬ ॥

**ਸੋਰਠਿ ਮਹਲਾ ੫ ॥**

**ਆਗੈ ਸੁਖੁ ਮੇਰੇ ਮੀਤਾ ॥ ਪਾਛੈ ਆਨਦੁ ਪ੍ਰਭਿ ਕੀਤਾ ॥**

ਹੇ ਮੇਰੇ ਮਿੱਤਰੋ ! ਆਗੈ=ਪ੍ਰਲੋਕ ਦਾ ਸੁਖ ਤੇ ਪਾਛੈ=ਇਸ ਲੋਕ ਦਾ ਆਨੰਦ, ਪ੍ਰਭੂ ਨੇ ਦੇਣਾ ਕੀਤਾ ਹੈ ।

**ਪਰਮੇਸਰਿ ਬਣਤ ਬਣਾਈ ॥ ਫਿਰਿ ਡੋਲਤ ਕਤਹੂ ਨਾਹੀ ॥ ੧ ॥**

ਪਰਮੇਸ਼ਰ ਨੇ ਅਜੇਹੀ ਬਣਤ=ਬਣਾਵਟ ਬਣਾਈ ਹੈ । ਜਿਸ ਕਰਕੇ ਮਨ ਫਿਰਿ=ਮੁੜ ਕੇ ਕਿਧਰੇ ਡੋਲਤ=ਭਟਕਦਾ ਨਹੀਂ ਹੈ ॥ ੧ ॥

**ਸਾਚੇ ਸਾਹਿਬ ਸਿਉ ਮਨੁ ਮਾਨਿਆ ॥**

**ਹਰਿ ਸਰਬ ਨਿਰੰਤਰਿ ਜਾਨਿਆ ॥ ੧ ॥ ਰਹਾਉ ॥** [ਪੰਨਾ ੬੩੦]

ਸੱਚੇ ਸਾਹਿਬ ਨਾਲ ਅਸਾਡਾ ਮਨ ਮੰਨਿਆਂ ਗਿਆ ਹੈ । ਇਸ ਲਈ ਹਰੀ ਨੂੰ ਸਰਬ=ਸਾਰਿਆਂ ਵਿਚ ਨਿਰੰਤਰਿ=ਇੱਕ ਰਸ ਵਿਆਪਕ ਜਾਣਿਆਂ ਹੈ ॥ ੧ ॥ ਰਹਾਉ ॥

**ਸਭ ਜੀਅ ਤੇਰੇ ਦਇਆਲਾ ॥ ਅਪਨੇ ਭਗਤ ਕਰਹਿ ਪ੍ਰਤਿਪਾਲਾ ॥**

ਹੇ ਦਿਆਲੂ ! ਸਾਰੇ ਜੀਵ ਤੇਰੇ ਹਨ । ਤੂੰ ਆਪਣੇ ਭਗਤਾਂ ਦੀ ਪ੍ਰਤਿਪਾਲਾ=ਪਾਲਣਾ ਕਰਦਾ ਹੈਂ ।

**ਅਚਰਜੁ ਤੇਰੀ ਵਡਿਆਈ ॥ ਨਿਤ ਨਾਨਕ ਨਾਮੁ ਧਿਆਈ ॥੨॥੨੩॥੮੭॥**

ਗੁਰੂ ਜੀ ਕਥਨ ਕਰਦੇ ਹਨ, ਆਪ ਜੀ ਦੀ ਵਡਿਆਈ ਅਚਰਜ ਹੈ । (ਮੈਂ) ਨਿਤਾਪ੍ਰਤੀ ਤੇਰਾ ਹੀ ਨਾਮ ਧਿਆਉਂਦਾ ਹਾਂ ॥ ੨ ॥ ੨੩ ॥ ੮੭ ॥

**ਸੋਰਠਿ ਮਹਲਾ ੫ ॥**

**ਨਾਲਿ ਨਰਾਇਣੁ ਮੇਰੈ ॥ ਜਮਦੂਤੁ ਨ ਆਵੈ ਨੇਰੈ ॥**

ਮੇਰੇ ਨਾਲ ਨਰਾਇਣ ਦੇ ਹੋਣ ਕਰਕੇ, ਮੇਰੇ ਨੇਰੈ=ਨਜ਼ਦੀਕ ਜਮਦੂਤ ਨਹੀਂ ਆ ਸਕਦੇ ।

**ਕੰਠਿ ਲਾਇ ਪ੍ਰਭ ਰਾਖੈ ॥ ਸਤਿਗੁਰ ਕੀ ਸਚੁ ਸਾਖੈ ॥ ੧ ॥**

ਸਤਿਗੁਰਾਂ ਦੀ ਸੱਚੀ ਸਾਖੈ=ਸਿੱਖਿਆ ਕਰਕੇ ਪ੍ਰਭੂ ਨੇ ਅਸਾਨੂੰ ਗਲ ਨਾਲ ਲਗਾ ਰੱਖਿਆ ਹੈ ॥੧॥

**ਗੁਰਿ ਪੂਰੈ ਪੂਰੀ ਕੀਤੀ ॥**

ਪੂਰਿਆਂ ਗੁਰਾਂ ਨੇ ਪੂਰੀ ਕਿਰਪਾ ਕੀਤੀ ਹੈ, ਅਥਵਾ :-ਪੂਰੀ ਸਿੱਖਿਆ ਦੇਣੀ ਕੀਤੀ ਹੈ ।

**ਦੁਸਮਨ ਮਾਰਿ ਵਿਡਾਰੇ ਸਗਲੇ ਦਾਸ ਕਉ ਸੁਮਤਿ ਦੀਤੀ॥ ੧ ॥ ਰਹਾਉ ॥**

ਪੂਰਿਆਂ ਗੁਰਾਂ ਨੇ ਸਾਰੇ ਦੁਸ਼ਮਨ ਮਾਰਕੇ ਵਿਡਾਰੇ=ਨਾਸ ਕਰ ਦਿੱਤੇ ਹਨ, ਅਤੇ ਦਾਸ ਨੂੰ ਸਰੇਸ਼ਟ ਮਤੀ ਦਿੱਤੀ ਹੈ ॥ ੧ ॥ ਰਹਾਉ ॥

**ਪ੍ਰਭਿ ਸਗਲੇ ਥਾਨ ਵਸਾਏ ॥ ਸੁਖਿ ਸਾਂਦਿ ਫਿਰਿ ਆਏ ॥**

ਪ੍ਰਭੂ ਨੇ ਅਸਾਡੇ ਸਾਰੇ ਅਸਥਾਨ ਵਸਾ ਦਿੱਤੇ ਹਨ । ਅਸੀਂ ਸੁਖ ਤੇ ਸ਼ਾਂਤੀ ਨਾਲ ਫਿਰਿ=ਮੁੜ ਕੇ ਘਰ ਵਿਚ ਆ ਗਏ ਹਾਂ । ਅਥਵਾ :-ਫਿਰਿ=ਪੁਨਾ ।

ਅਥਵਾ :-ਤੁਰ ਫਿਰਕੇ ਸੁਖ ਅਨੰਦ ਨਾਲ ਆ ਗਏ ਹਾਂ ।

**ਨਾਨਕ ਪ੍ਰਭ ਸਰਣਾਏ ॥ ਜਿਨਿ ਸਗਲੇ ਰੋਗ ਮਿਟਾਏ ॥੨॥੨੪॥੮੮॥**

ਗੁਰੂ ਜੀ ਕਥਨ ਕਰਦੇ ਹਨ, ਅਸੀਂ ਉਸ ਪ੍ਰਭੂ ਦੀ ਸ਼ਰਨ ਵਿਚ ਆਏ ਹਾਂ । ਜਿਸ ਨੇ ਅਸਾਡੇ ਸਾਰੇ ਰੋਗ ਦੂਰ ਕਰ ਦਿੱਤੇ ਹਨ ॥ ੨ ॥ ੨੪ ॥ ੮੮ ॥

**ਸੋਰਠਿ ਮਹਲਾ ੫ ॥**

**ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾਕੀ ਸਰਨੀ ਪਾਈਐ ॥**

ਸਤਿਗੁਰੂ ਹੀ ਸਾਰਿਆਂ ਸੁਖਾਂ ਦੇ ਦਾਤਾ ਹਨ, ਹੇ ਭਾਈ ! ਉਹਨਾਂ ਦੀ ਸ਼ਰਨ ਵਿਚ ਆਪਣੇ ਆਪ ਨੂੰ ਪਾਉਣਾ ਕਰ ।

**ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ ॥ ੧ ॥**

ਗੁਰਾਂ ਦਾ ਦਰਸ਼ਨ ਭੇਟਤ=ਕਰਦਿਆਂ ਆਨੰਦ ਹੋ ਜਾਈਦਾ ਹੈ, ਜਿਨ੍ਹਾਂ ਨੇ ਉਹਨਾਂ ਨਾਲ ਮਿਲਕੇ ਹਰੀ ਗੁਣਾਂ ਨੂੰ ਗਾਵਣਾ ਕੀਤਾ ਹੈ, ਉਹਨਾਂ ਦਾ ਦੁੱਖ ਦੂਰ ਹੋ ਗਿਆ ਹੈ ॥ ੧ ॥

**ਹਰਿ ਰਸੁ ਪੀਵਹੁ ਭਾਈ ॥**

ਹੇ ਭਾਈ ! ਹਰੀ ਨਾਮ ਰਸ ਨੂੰ ਪੀਣਾ ਕਰੋ ।

**ਨਾਮੁ ਜਪਹੁ ਨਾਮੋ ਆਰਾਧਹੁ ਗੁਰ ਪੂਰੇ ਕੀ ਸਰਨਾਈ ॥ ਰਹਾਉ ॥**

ਨਾਮ ਨੂੰ ਜਪੋ ! ਨਾਮ ਨੂੰ ਹੀ ਮਨ ਵਿਚ ਸਿਮਰੋ ਅਤੇ ਪੂਰਿਆਂ ਗੁਰਾਂ ਦੀ ਸ਼ਰਨ ਵਿਚ ਆਉਣਾ ਕਰੋ ॥ ਰਹਾਉ ॥

**ਤਿਸਹਿ ਪਰਾਪਤਿ ਜਿਸੁ ਧੁਰਿ ਲਿਖਿਆ ਸੋਈ ਪੂਰਨੁ ਭਾਈ ॥**

ਜਿਸ ਨੂੰ ਧੁਰ ਤੋਂ ਲਿਖਿਆ ਹੈ ਉਸੇ ਨੂੰ ਪ੍ਰਾਪਤ ਹੋਇਆ ਹੈ, ਅਤੇ ਓਹੀ ਪੂਰਨ ਭਾਈ=ਪ੍ਰੇਮੀ ਹੈ।

**ਨਾਨਕ ਕੀ ਬੇਨੰਤੀ ਪ੍ਰਭ ਜੀ ਨਾਮਿ ਰਹਾ ਲਿਵ ਲਾਈ ॥੨॥੨੫॥੮੯॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ ਜੀ ! ਦਾਸ ਦੀ ਏਹੋ ਬੇਨਤੀ ਹੈ, ਕਿ ਕਿਰਪਾ ਕਰ ਜੋ ਮੈਂ ਨਾਮ ਵਿਚ ਲਿਵ ਲਾਈ ਰੱਖਾਂ ॥ ੨ ॥ ੨੫ ॥ ੮੯ ॥

**ਸੋਰਠਿ ਮਹਲਾ ੫ ॥**

**ਕਰਨ ਕਰਾਵਨ ਹਰਿ ਅੰਤਰਜਾਮੀ ਜਨ ਅਪੁਨੇ ਕੀ ਰਾਖੈ ॥**

ਅੰਤਰਜਾਮੀ ਹਰੀ ਸਾਰਿਆਂ ਕੰਮਾਂ ਦੇ ਕਰਨੇ ਕਰਾਉਣੇ ਵਾਲਾ ਹੈ, ਆਪਣਿਆਂ ਦਾਸਾਂ ਦੀ ਆਪ ਹੀ ਪੈਜ=ਇੱਜ਼ਤ ਰੱਖਦਾ ਹੈ।

**ਜੈ ਜੈ ਕਾਰੁ ਹੋਤੁ ਜਗ ਭੀਤਰਿ ਸਬਦੁ ਗੁਰੂ ਰਸੁ ਚਾਖੈ ॥ ੧ ॥**

ਸੰਸਾਰ ਵਿਚ ਉਸ ਪੁਰਸ਼ ਦਾ ਜੈ ਜੈ ਕਾਰ ਹੋਤੁ=ਹੁੰਦਾ ਹੈ, ਜੋ ਗੁਰਾਂ ਦੇ ਸ਼ਬਦ ਦੁਆਰਾ ਨਾਮ-ਰਸ ਅਥਵਾ :-ਆਤਮ-ਰਸ ਨੂੰ ਚਾਖੈ=ਚੱਖਦਾ ਹੈ ॥ ੧ ॥

**ਪ੍ਰਭ ਜੀ ਤੇਰੀ ਓਟ ਗੁਸਾਈ ॥**

ਹੇ ਗੁਸਾਂਈਂ ਪ੍ਰਭੂ ! ਮੈਂ ਇੱਕ ਤੇਰੀ ਓਟ ਗ੍ਰਹਿਣ ਕੀਤੀ ਹੈ।

**ਤੂ ਸਮਰਥੁ ਸਰਨਿ ਕਾ ਦਾਤਾ ਆਠ ਪਹਰ ਤੁਮ੍ ਧਿਆਈ ॥ ਰਹਾਉ ॥**

ਤੂੰ ਸਰਬ ਕਲਾ ਸਮਰੱਥ ਹੈਂ, ਸ਼ਰਨ ਆਇਆਂ ਨੂੰ ਪਦਾਰਥਾਂ ਦਾ ਦਾਤਾ ਹੈਂ, ਮੈਂ ਅੱਠੇ ਪਹਿਰ ਆਪ ਜੀ ਨੂੰ ਧਿਆਉਂਦਾ ਹਾਂ ॥ ਰਹਾਉ ॥

**ਜੋ ਜਨੁ ਭਜਨੁ ਕਰੇ ਪ੍ਰਭ ਤੇਰਾ ਤਿਸੈ ਅੰਦੇਸਾ ਨਾਹੀ ॥**

ਹੇ ਪ੍ਰਭੂ ! ਜੋ ਪੁਰਸ਼ ਤੇਰਾ ਭਜਨ-ਸਿਮਰਨ ਕਰਦਾ ਹੈ, ਉਸ ਨੂੰ ਕੋਈ ਅੰਦੇਸਾ=ਸੰਸਾ ਨਹੀਂ ਰਹਿੰਦਾ।

**ਸਤਿਗੁਰ ਚਰਨ ਲਗੇ ਭਉ ਮਿਟਿਆ ਹਰਿ ਗੁਨ ਗਾਏ ਮਨ ਮਾਹੀ ॥ ੨ ॥**

ਜੋ ਸਤਿਗੁਰਾਂ ਦੀ ਚਰਨੀ ਲੱਗੇ ਹਨ, ਅਤੇ ਮਨ ਵਿਚ ਹਰੀ ਦੇ ਗੁਣ ਗਾਉਂਦੇ ਹਨ, ਉਨ੍ਹਾਂ ਦਾ ਡਰ ਮਿਟ ਗਿਆ ਹੈ ॥ ੨ ॥

## ਸੂਖ ਸਹਜ ਆਨੰਦ ਘਨੇਰੇ ਸਤਿਗੁਰ ਦੀਆ ਦਿਲਾਸਾ ॥

ਉਨ੍ਹਾਂ ਨੂੰ ਅਚੁਤ ਸੁਖ ਦੇ ਘਣੇ ਆਨੰਦ ਪ੍ਰਾਪਤ ਹੋਏ, ਜਿਨ੍ਹਾਂ ਨੂੰ ਸਤਿਗੁਰਾਂ ਨੇ ਦਿਲਾਸਾ=ਧੀਰਜ ਦੀਆ=ਦਿੱਤਾ ਹੈ।

## ਜਿਣਿ ਘਰਿ ਆਏ ਸੋਭਾ ਸੇਤੀ ਪੂਰਨ ਹੋਈ ਆਸਾ ॥ ੩ ॥

ਉਹ ਮਨੁੱਖਾ ਜਨਮ ਨੂੰ ਜਿਣਿ=ਜਿੱਤਕੇ ਇੱਜ਼ਤ ਨਾਲ ਸਰੂਪ ਘਰ ਵਿਚ ਆਏ ਹਨ, ਅਤੇ ਉਹਨਾਂ ਦੀ ਸਾਰੀ ਆਸਾ ਪੂਰੀ ਹੋਈ ਹੈ ॥ ੩ ॥

## ਪੂਰਾ ਗੁਰੁ ਪੂਰੀ ਮਤਿ ਜਾਕੀ ਪੂਰਨ ਪ੍ਰਭ ਕੇ ਕਾਮਾ ॥

ਉਹ ਪੂਰਾ ਗੁਰੂ ਹੈ ਜਿਸ ਦੀ ਮਤਿ=ਸਿੱਖਿਆ ਪੂਰੀ ਹੈ, ਅਤੇ ਜੋ 'ਪ੍ਰਭੂ ਦੀ ਪ੍ਰਾਪਤੀ ਰੂਪ' ਕੰਮਾਂ ਨੂੰ ਪੂਰਨ ਕਰਨ ਵਾਲਾ ਹੈ। ਅਥਵਾ :-ਉਸ ਗੁਰੂ ਦੇ ਕੰਮ ਭੀ ਸਾਰੇ ਪੂਰਨ ਹਨ।

## ਗੁਰ ਚਰਨੀ ਲਾਗਿ ਤਰਿਓ ਭਵਸਾਗਰੁ
## ਜਪਿ ਨਾਨਕ ਹਰਿ ਹਰਿ ਨਾਮਾ ॥ ੪ ॥ ੨੯ ॥ ੯੦ ॥

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੇ ਗੁਰੂ ਦੀ ਚਰਨੀ ਲੱਗਕੇ ਹਰਿ ਹਰਿ ਨਾਮ ਨੂੰ ਜਪਿਆ ਹੈ, ਉਹ ਸੰਸਾਰ ਸਮੁੰਦਰ ਤੋਂ ਤਰ ਗਏ ਹਨ ॥ ੪ ॥ ੨੯ ॥ ੯੦ ॥

## ਸੋਰਠਿ ਮਹਲਾ ੫ ॥

## ਭਇਓ ਕਿਰਪਾਲੁ ਦੀਨ ਦੁਖ ਭੰਜਨੁ ਆਪੇ ਸਭ ਬਿਧਿ ਥਾਟੀ ॥

ਦੀਨਾਂ=ਗਰੀਬਾਂ ਦੇ ਦੁੱਖ ਭੰਜਨੇ ਵਾਲਾ ਪ੍ਰਭੂ ਅਸਾਡੇ ਤੇ ਕ੍ਰਿਪਾਲੂ ਹੋਇਆ ਹੈ, ਅਤੇ ਉਸ ਨੇ ਆਪ ਹੀ ਸਾਰੀ ਵਿਧੀ ਥਾਟੀ=ਬਣਾਈ ਹੈ।

## ਖਿਨ ਮਹਿ ਰਾਖਿ ਲੀਓ ਜਨੁ ਅਪੁਨਾ ਗੁਰ ਪੂਰੇ ਬੇੜੀ ਕਾਟੀ ॥ ੧ ॥

ਆਪਣਾ ਸੇਵਕ ਜਨ ਜਾਣਕੇ ਇੱਕ ਖਿਨ ਵਿਚ ਹੀ ਦੁੱਖਾਂ ਤੋਂ ਰੱਖ ਲਿਆ ਹੈ, ਅਤੇ ਪੂਰਿਆਂ ਗੁਰਾਂ ਨੇ ਹੰਗਤਾ ਮਮਤਾ। ਅਥਵਾ :-ਮੋਹ ਰੂਪ ਬੇੜੀ ਕੱਟ ਦਿੱਤੀ ਹੈ ॥ ੧ ॥

## ਮੇਰੇ ਮਨ ਗੁਰ ਗੋਵਿੰਦੁ ਸਦ ਧਿਆਈਐ ॥

ਹੇ ਮੇਰੇ ਮਨ ! ਗੁਰਾਂ ਦੁਆਰੇ ਸਦਾ ਹੀ ਗੋਬਿੰਦ ਨੂੰ ਧਿਆਉਣਾ ਕਰ।

## ਸਗਲ ਕਲੇਸ ਮਿਟਹਿ ਇਸੁ ਤਨ ਤੇ
## ਮਨ ਚਿੰਦਿਆ ਫਲੁ ਪਾਈਐ ॥ ਰਹਾਉ ॥

ਸਿਮਰਨ ਕੀਤਿਆਂ ਇਸ ਤਨ ਵਿਚੋਂ ਸਾਰੇ (ਰਾਗ, ਦ੍ਵੈਸ਼, ਅਭੀਨਿਵੇਸ਼, ਅਵਿੱਦਿਆ, ਅਸਮਤਾ) ਕਲੇਸ਼ ਮਿਟ ਜਾਂਦੇ ਹਨ, ਅਤੇ ਮਨ ਇੱਛਤ ਫਲ ਨੂੰ ਪਾ ਲੈਂਦਾ ਹੈ ॥ ਰਹਾਉ ॥

**ਜੀਅ ਜੰਤ ਜਾਕੇ ਸਭਿ ਕੀਨੇ ਪ੍ਰਭੁ ਊਚਾ ਅਗਮ ਅਪਾਰਾ ॥**

ਜਿਸ ਦੇ ਪੈਦਾ ਕੀਤੇ ਹੋਏ ਸਾਰੇ ਜੀਆ ਜੰਤ ਹਨ, ਉਹ ਪ੍ਰਭੂ ਸਾਰਿਆਂ ਤੋਂ ਉੱਚਾ ਤੇ ਅਗਮ=ਸ਼ਾਸ਼ਤ੍ਰਾਂ ਕਰਕੇ ਅਪਾਰ ਹੈ।

**ਸਾਧਸੰਗਿ ਨਾਨਕ ਨਾਮੁ ਧਿਆਇਆ**

**ਮੁਖ ਊਜਲ ਭਏ ਦਰਬਾਰਾ ॥ ੨ ॥ ੨੭ ॥ ੯੧ ॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੇ ਸਤਸੰਗ ਵਿਚ ਜਾਕੇ ਨਾਮ ਨੂੰ ਸਿਮਰਿਆ ਹੈ, ਉਹਨਾਂ ਦੇ ਮੂੰਹ ਪ੍ਰਲੋਕ ਦਰਬਾਰ ਵਿਚ ਉੱਜਲ ਹੋਏ ਹਨ ॥ ੨ ॥ ੨੭ ॥ ੯੧ ॥

**ਸੋਰਠਿ ਮਹਲਾ ੫ ॥**

**ਸਿਮਰਉ ਅਪੁਨਾ ਸਾਂਈ ॥ ਦਿਨਸੁ ਰੈਨਿ ਸਦ ਧਿਆਈ ॥**

ਮੈਂ ਆਪਣੇ ਸਾਂਈ ਨੂੰ ਸਿਮਰਦਾ ਹਾਂ, ਤੁਸੀਂ ਭੀ ਆਪਣੇ ਸਾਂਈ ਨੂੰ ਸਿਮਰਨਾ ਕਰੋ।
ਮੈਂ ਸਦਾ, ਰਾਤ-ਦਿਨੇ ਧਿਆਉਂਦਾ ਹਾਂ, ਤੁਸੀਂ ਭੀ ਰਾਤ-ਦਿਨ ਸਦਾ ਧਿਆਉਣਾ ਕਰੋ।

**ਹਾਥ ਦੇਇ ਜਿਨਿ ਰਾਖੇ ॥ ਹਰਿ ਨਾਮ ਮਹਾ ਰਸ ਚਾਖੇ ॥੧॥**

ਜਿਸ ਨੇ ਹੱਥ ਦੇਕੇ ਰੱਖਿਆ ਕੀਤੀ ਹੈ। ਉਸ ਹਰੀ ਨਾਮ ਰੂਪ ਮਹਾਂ ਰਸ ਨੂੰ ਚੱਖਦੇ ਹਾਂ। ਤੁਸੀਂ ਭੀ ਚੱਖਣਾ ਕਰੋ ॥ ੧ ॥

**[ਪੰਨਾ ੬੩੧]**

**ਅਪਨੇ ਗੁਰ ਊਪਰਿ ਕੁਰਬਾਨੁ ॥**

ਮੈਂ ਆਪਣੇ ਗੁਰੂ ਉੱਪਰੋਂ ਬਲਿਹਾਰ ਜਾਂਦਾ ਹਾਂ। ਜਿਨ੍ਹਾਂ ਗੁਰਾਂ ਦੀ ਕਿਰਪਾ ਨਾਲ–

**ਭਏ ਕਿਰਪਾਲ ਪੂਰਨ ਪ੍ਰਭ ਦਾਤੇ ਜੀਅ ਹੋਏ ਮਿਹਰਵਾਨ ॥ ਰਹਾਉ ॥**

ਪੂਰਨ ਪ੍ਰਭੂ ਦਾਤੇ ਮੇਰੇ ਉੱਤੇ ਕ੍ਰਿਪਾਲੂ ਹੋਏ ਹਨ, ਅਤੇ ਸਾਰੇ ਜੀਵ ਭੀ ਮੇਹਰਵਾਨ ਹੋਏ ਹਨ ॥ ਰਹਾਉ ॥

**ਨਾਨਕ ਜਨ ਸਰਨਾਈ ॥ ਜਿਨਿ ਪੂਰਨ ਪੈਜ ਰਖਾਈ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਨੇ ਉਸ ਦੀ ਸ਼ਰਨ ਗ੍ਰਹਿਣ ਕੀਤੀ ਹੈ। ਜਿਸ ਨੇ ਅਸਾਡੀ ਪੂਰੀ ਇੱਜ਼ਤ ਰੱਖੀ ਹੈ।

**ਸਗਲੇ ਦੂਖ ਮਿਟਾਈ ॥ ਸੁਖੁ ਭੁੰਚਹੁ ਮੇਰੇ ਭਾਈ ॥ ੨ ॥ ੨੮ ॥ ੯੨ ॥**

ਸਾਰੇ ਦੁੱਖ ਮਿਟਾਈ=ਦੂਰ ਕਰ ਦਿੱਤੇ ਹਨ। ਹੇ ਮੇਰੇ ਭਾਈ! ਹੁਣ ਮੈਂ ਸੁਖ ਭੁੰਚਹੁ=ਭੋਗਦਾ ਹਾਂ ॥ ੨ ॥ ੨੮ ॥ ੯੨ ॥

## ਸੋਰਠਿ ਮਹਲਾ ੫ ॥

**ਸੁਨਹੁ ਬਿਨੰਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ ॥**

ਹੇ ਮੇਰੇ ਠਾਕੁਰ ! ਆਪ ਮੇਰੀ ਬੇਨਤੀ ਸੁਣੋਂ, ਏਹ ਸੂਖਮ ਸਥੂਲ ਜੀਆ ਜੰਤ ਆਪ ਜੀ ਦੇ ਧਾਰੇ=ਬਣਾਏ ਹੋਏ ਹਨ। ਅਥਵਾ :-ਆਪ ਜੀ ਦੇ ਧਾਰੇ=ਆਸਰੇ ਹਨ।

**ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ ॥ ੧ ॥**

ਹੇ ਕਰਣ ਕਰਾਉਣ ਵਾਲੇ ਪ੍ਰਭੂ ! ਤੁਸੀਂ ਆਪਣੇ ਨਾਮ ਦੀ ਪੈਜ=ਲਾਜ ਰੱਖਣਾ ਕਰੋ ॥ ੧ ॥

**ਪ੍ਰਭ ਜੀਉ ਖਸਮਾਨਾ ਕਰਿ ਪਿਆਰੇ ॥ ਬੁਰੇ ਭਲੇ ਹਮ ਥਾਰੇ ॥ ਰਹਾਉ ॥**

ਹੇ ਪਿਆਰੇ ਪ੍ਰਭੂ ਜੀ ! ਆਪ ਅਸਾਡਾ ਖਸਮਾਨਾ=ਪੱਖ ਕਰੋ। ਅਸੀਂ ਬੁਰੇ ਹਾਂ, ਜਾਂ ਭਲੇ ਹਾਂ, ਪਰ, ਥਾਰੇ=ਤੇਰੇ ਹਾਂ ॥ ਰਹਾਉ ॥

**ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ ॥**

ਸਰਬ ਕਲਾ ਸਮਰੱਥ ਸੁਆਮੀ ਨੇ ਅਸਾਡੀ ਪੁਕਾਰ=ਬੇਨਤੀ ਸੁਣ ਲਈ ਹੈ, ਅਤੇ ਸੰਸਾਰਕ ਬੰਧਨਾਂ ਨੂੰ ਕਾਟਿ=ਕੱਟਕੇ ਸਵਾਰ ਲਿਆ ਹੈ।

**ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥੨॥੨੯॥੯੩॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਸੇਵਕ ਜਨ ਨੂੰ ਜਸ, ਅਥਵਾ :-ਭਗਤੀ ਰੂਪ ਸਿਰੋਪਾਉ, ਪਹਿਨਾਕੇ ਆਪਣੇ ਨਾਲ ਮੇਲਿਆ ਹੈ, ਉਹ ਸਾਰੇ ਪਹਾਰੇ=ਸੰਸਾਰ ਵਿਚ ਪ੍ਰਗਟ ਹੋਇਆ ਹੈ ॥ ੨ ॥ ੨੯ ॥ ੯੩ ॥

## ਸੋਰਠਿ ਮਹਲਾ ੫ ॥

**ਜੀਅ ਜੰਤ ਸਭਿ ਵਸਿ ਕਰਿ ਦੀਨੇ ਸੇਵਕ ਸਭਿ ਦਰਬਾਰੇ ॥**

ਉਹ ਪ੍ਰਭੂ ਧੰਨ ਹੈ ਜਿਸ ਨੇ ਸਾਰੇ ਜੀਅ ਜੰਤ ਅਸਾਡੇ ਵੱਸ ਕਰ ਦਿੱਤੇ ਹਨ, ਅਤੇ ਸਾਰੇ ਜੀਵ ਗੁਰ ਦਰਬਾਰ ਦੇ ਸੇਵਕ ਕਰ ਦਿੱਤੇ ਹਨ।

**ਅੰਗੀਕਾਰੁ ਕੀਓ ਪ੍ਰਭ ਅਪੁਨੇ ਭਵਨਿਧਿ ਪਾਰਿ ਉਤਾਰੇ ॥ ੧ ॥**

ਆਪਣੇ ਪ੍ਰਭੂ ਨੇ ਮੇਰਾ ਅੰਗੀਕਾਰੁ=ਪੱਖ ਕੀਤਾ ਹੈ, ਅਤੇ ਸੰਸਾਰ ਸਮੁੰਦਰ ਤੋਂ ਪਾਰ ਲੰਘਾਇਆ ਹੈ ॥ ੧ ॥

**ਸੰਤਨ ਕੇ ਕਾਰਜ ਸਗਲ ਸਵਾਰੇ ॥**

ਜਿਸ ਨੇ ਸੰਤਾਂ ਦੇ ਸਾਰੇ ਕੰਮ ਸਵਾਰ ਦਿੱਤੇ ਹਨ।

**ਦੀਨ ਦਇਆਲ ਕ੍ਰਿਪਾਲ ਕ੍ਰਿਪਾਨਿਧਿ ਪੂਰਨ ਖਸਮ ਹਮਾਰੇ ॥ ਰਹਾਉ ॥**

ਉਹ ਦੀਨ ਦਿਆਲ ਕ੍ਰਿਪਾਲੂ ਕਿਰਪਾ ਦਾ ਨਿਧਿ=ਸਮੁੰਦਰ ਹੈ, ਤੇ ਅਸਾਡਾ ਪੂਰਨ ਮਾਲਕ ਹੈ ॥ ਰਹਾਉ ॥

ਅਥਵਾ :–ਆਪ ਅਸਾਡੇ ਪੂਰਨ ਮਾਲਕ ਹੋ, ਹੇ ਕ੍ਰਿਪਾਲੂ ! ਆਪ ਦੀਨਾਂ ਉੱਪਰ ਦਿਆਲੂ ਹੋ ਤੇ ਕਿਰਪਾ ਦੀ ਨਿਧੀ ਹੋ।

**ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ ॥**

ਆਓ ਜੀ ਬੈਠੋ ਇਸ ਤਰ੍ਹਾਂ ਨਾਲ ਸਭ ਥਾਈ=ਜਗ੍ਹਾ ਉੱਪਰ ਆਦਰ ਹੁੰਦਾ ਹੈ, ਅਤੇ ਕਤਹੂੰ=ਕਿਸੇ ਬਾਤਾ=ਗੱਲ ਦੀ ਊਨ=ਕਮੀ ਭਾਵ ਥੋੜ ਨਹੀਂ ਰਹਿੰਦੀ।

**ਭਗਤਿ ਸਿਰਪਾਉ ਦੀਓ ਜਨ ਅਪੁਨੇ**
**ਪ੍ਰਤਾਪੁ ਨਾਨਕ ਪ੍ਰਭ ਜਾਤਾ ॥ ੨ ॥ ੩੦ ॥ ੯੪ ॥**

ਗੁਰੂ ਜੀ ਕਥਨ ਕਰਦੇ ਹਨ, ਪ੍ਰਭੂ ਨੇ ਆਪਣੇ ਦਾਸ ਨੂੰ ਭਗਤੀ ਰੂਪ ਸਿਰੋਪਾਉ ਦੀਓ=ਬਖਸ਼ਿਆ ਹੈ, ਇਸ ਕਰਕੇ ਉਸ ਦਾ ਪ੍ਰਤਾਪ ਸਾਰੇ ਜਾਤਾ=ਜਾਣਿਆਂ ਗਿਆ ਹੈ ॥ ੨ ॥ ੩੦ ॥ ੯੪ ॥

**ਸੋਰਠਿ ਮਹਲਾ ੯ ੧ ਓ ਸਤਿਗੁਰ ਪ੍ਰਸਾਦਿ ॥**
**ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥**

ਹੇ ਮਨ ! ਤੂੰ ਰਾਮ ਨਾਲ ਪ੍ਰੀਤੀ ਕਰ।

**ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥ ੧ ॥ ਰਹਾਉ ॥**

ਸ੍ਰਵਨ=ਕੰਨਾਂ ਨਾਲ ਗੋਬਿੰਦ ਦੇ ਗੁਣ ਸੁਣਨਾ ਕਰ, ਅਤੇ ਰਸਨਾ ਨਾਲ ਉਸ ਦੇ ਗੀਤ ਗਾਵਣਾ ਕਰ ॥ ੧ ॥ ਰਹਾਉ ॥

**ਕਰਿ ਸਾਧ ਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ ॥**

ਸਤਸੰਗਤ ਕਰਕੇ ਮਾਧੋ=ਮਾਇਆ-ਪਤੀ ਪਰਮਾਤਮਾ ਨੂੰ ਸਿਮਰਨਾ ਕਰ, ਤਾਂ ਪਤਿਤ=ਪਾਪਾਂ ਤੋਂ ਪਵਿੱਤਰ ਹੋ ਜਾਵੇਂਗਾ।

**ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ ॥ ੧ ॥**

ਹੇ ਮਿੱਤਰਾ ! ਕਾਲ, ਬਿਆਲੁ=ਸੱਪ ਵਾਂਗ ਮੂੰਹ ਪਸਾਰੇ=ਅੱਡਕੇ ਤੇਰੇ ਮਗਰ ਮਗਰ ਡੋਲੈ=ਫਿਰ ਰਿਹਾ ਹੈ ॥੧॥

**ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ ॥**

ਉਹ ਤੈਨੂੰ ਅੱਜ ਜਾਂ ਕੱਲ੍ਹ ਗ੍ਰਸਿ ਹੈ=ਫੜਕੇ ਖਾ ਲਵੇਗਾ, ਇਸ ਗੱਲ ਨੂੰ ਸੱਚ ਸਮਝ ਕੇ ਚਿੱਤ ਵਿਚ ਚੇਤੇ ਰੱਖ।

**ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ ॥ ੨ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਰਾਮ ਨੂੰ ਭਜਿ=ਜਪ ਲੈ, ਇਹ ਮਨੁੱਖਾ ਜਨਮ ਰੂਪ ਅਉਸਰੁ=ਸਮਾ ਬੀਤਦਾ ਜਾਂਦਾ ਹੈ ॥ ੨ ॥ ੧ ॥

## ਸੋਰਠਿ ਮਹਲਾ ੯ ॥ ਮਨ ਕੀ ਮਨ ਹੀ ਮਾਹਿ ਰਹੀ ॥

ਮਨ ਦੀ ਗੱਲ ਮਨ ਵਿਚ ਹੀ ਰਹਿ ਗਈ ਹੈ।

ਅਥਵਾ:-ਮਨ ਦੀ ਵਾਸ਼ਨਾ ਮਨ ਵਿਚ ਹੀ ਰਹਿ ਗਈ ਹੈ।

## ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ ॥ ੧ ॥ ਰਹਾਉ ॥

ਨਾ ਹਰੀ ਦਾ ਭਜਨ ਕੀਤਾ, ਨਾ ਤੀਰਥਾਂ ਨੂੰ ਸੇਵੇ=ਪਰਸਿਆ ਹੈ, ਤੇ ਕਾਲ ਨੇ ਚੋਟੀ=ਬੋਦੀ ਤੋਂ ਆ ਕੇ ਗਹੀ=ਫੜ ਲਿਆ ॥ ੧ ॥ ਰਹਾਉ ॥

## ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭ ਮਹੀ ॥

ਦਾਰਾ=ਇਸਤ੍ਰੀ, ਮੀਤ=ਮਿੱਤਰ, ਪੂਤ=ਪੁੱਤਰ, ਰੱਥਾਂ ਤੋਂ ਆਦਿ ਸਾਰੀ ਸੰਪਤਿ=ਸੰਪਦਾ, ਸਾਰੀ ਮਹੀ=ਪ੍ਰਿਥਵੀ ਵਿਚ ਜੋ ਪੂਰਨ ਧਨ ਹੈ।

## ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ ॥ ੧ ॥

ਇਤਆਦਿਕ ਅਵਰ=ਹੋਰ ਭੀ ਸਾਰਿਆਂ ਪਦਾਰਥਾਂ ਨੂੰ ਮਿਥਿਆ=ਝੂਠਾ ਜਾਨਣਾ ਕਰੋ, ਇੱਕ ਰਾਮ ਕੋ=ਦਾ ਭਜਨ ਹੀ ਸਹੀ=ਸੱਚਾ ਹੈ ॥ ੧ ॥

## ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥

ਜੂਨੀਆਂ ਵਿਚ ਫਿਰਦਿਆਂ, ਫਿਰਦਿਆਂ, ਬਹੁਤੇ ਜੁਗ ਹਾਰਿਓ=ਬੀਤ ਗਏ ਹਨ;

ਹੁਣ ਮਸਾਂ ਤੈਨੇ ਮਨੁੱਖਾ ਦੇਹ ਲਹੀ=ਲੱਭੀ ਹੈ।

ਯਥਾ:-ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥

ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥੪॥੨੨॥੯੨॥ [ਸਿਰੀ ਰਾਗੁ ਪੰਨਾ ੫੦

## ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥ ੨ ॥ ੨ ॥

ਗੁਰੂ ਜੀ ਕਥਨ ਕਰਦੇ ਹਨ, ਇਹ ਵਾਹਿਗੁਰੂ ਨਾਲ ਮਿਲਣ ਦੀ ਵਾਰੀ ਹੈ, ਤੂੰ ਵਾਹਿਗੁਰੂ ਨੂੰ ਕਿਉਂ ਨਹੀਂ ਸਿਮਰਦਾ ॥ ੨ ॥ ੨ ॥

ਯਥਾ:-ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥[ਆਸਾ ਪੰਨਾ ੩੭੮

ਤਥਾ:-ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥

ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥ ੧ ॥

"ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ" ॥੧॥ਰਹਾਉ॥

[ਗਉੜੀ ਪੰਨਾ ੧੭੬

## ਸੋਰਠਿ ਮਹਲਾ ੯ ॥ ਮਨ ਰੇ ਕਉਨੁ ਕੁਮਤਿ ਤੈ ਲੀਨੀ ॥

ਹੇ ਮਨ ! ਇਹ ਕੁਮਤਿ=ਖੋਟੀ ਮਤ ਤੈ=ਤੂੰ ਕਿਸ ਤੋਂ ਲੀਨੀ=ਲਈ ਹੈ ?

**ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥ ੧ ॥ ਰਹਾਉ ॥**

ਪਰ ਦਾਰਾ=ਪਰਾਈ ਇਸਤ੍ਰੀ ਤੇ ਪ੍ਰਾਈ ਨਿੰਦਿਆ ਦੇ ਰਸ ਵਿਚ ਤਦਾਕਾਰ ਹੋ ਰਿਹਾ ਹੈਂ। ਅਤੇ ਰਾਮ ਦੀ ਭਗਤੀ ਤੈਨੇ ਨਹੀਂ ਕੀਤੀ ॥ ੧ ॥ ਰਹਾਉ ॥

**ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥ [ਪੰਨਾ ੬੩੨]**

ਮੁਕਤੀ ਦਾ ਪੰਥੁ=ਰਸਤਾ ਤੂੰ ਜਾਨਿਆ ਹੀ ਨਾਹਨਿ=ਨਹੀਂ ਹੈ, ਅਤੇ ਧਨ ਜੋਰਨ=ਜੋੜਨ ਨੂੰ ਧਾਇਆ=ਭੱਜਾ ਫਿਰਦਾ ਹੈਂ।

**ਅੰਤਿ ਸੰਗਿ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥ ੧ ॥**

ਅੰਤ ਸਮੇਂ ਕਿਸੇ ਸਬੰਧੀ ਨੇ ਸਾਥ ਨਹੀਂ ਦੀਨਾ=ਦਿੱਤਾ, ਤੈਨੇ ਵਿਅਰਥ ਹੀ ਇਨ੍ਹਾਂ ਵਿਚ ਆਪਣੇ ਆਪ ਨੂੰ ਬੰਧਾਇਆ=ਬੰਨ੍ਹਿਆਂ ਹੋਇਆ ਹੈ ॥ ੧ ॥

**ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ॥**

ਨਾ ਤੂੰ ਹਰੀ ਦਾ ਭਜਿਓ=ਭਜਨ ਕੀਤਾ ਹੈ, ਨਾ ਹੀ ਤੈਨੇ ਗੁਰੂ ਜਨਾਂ ਨੂੰ ਸੇਵਿਆ ਹੈ, ਅਤੇ ਨਾ ਹੀ ਤੇਰੇ ਹਿਰਦੇ ਵਿਚ ਕੁਝ ਗਿਆਨ ਉਤਪੰਨ ਹੋਇਆ ਹੈ।

**ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥ ੨ ॥**

ਉਹ ਨਿਰੰਜਨ ਪ੍ਰਭੂ ਤੇਰੇ ਹਿਰਦੇ ਵਿਚ ਹੀ ਵਸ ਰਿਹਾ ਹੈ, ਪਰ ਤੈ=ਤੂੰ ਉਸ ਨੂੰ ਉਦਿਆਨਾ=ਉਜਾੜਾਂ ਵਿਚ ਖੋਜਤ=ਲੱਭਦਾ ਫਿਰਦਾ ਹੈਂ ॥ ੨ ॥

**ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥**

ਤੂੰ ਬਹੁਤੇ ਜਨਮਾਂ ਵਿਚ ਭਰਮਦਿਆਂ ਹਾਰ ਭੀ ਗਿਆ ਹੈਂ, ਪਰ ਅਜੇ ਤੱਕ ਤੂੰ ਅਸਥਿਰ ਮਤਿ=ਅਚੱਲ ਬੁੱਧੀ, ਭਾਵ ਆਤਮ ਵਿਸ਼ੈਣੀ ਬੁੱਧੀ ਨਹੀਂ ਪਾਈ।

**ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥੩॥੩॥**

ਤੈਨੇ ਅਮੋਲਕ ਮਨੁੱਖਾ ਦੇਹ ਪਾਈ ਹੈ, ਹਰੀ ਦੇ ਪਦ=ਚਰਨਾਂ ਦਾ ਭਜਨ ਕਰ; ਗੁਰੂ ਜੀ ਕਥਨ ਕਰਦੇ ਹਨ, ਤੇਰੇ ਭਲੇ ਦੀ ਇਹ ਗੱਲ ਅਸਾਂ ਨੇ ਬਤਾਈ=ਦੱਸੀ ਹੈ ॥ ੩ ॥ ੩ ॥

**ਸੋਰਠਿ ਮਹਲਾ ੯ ॥ ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥**

ਹੇ ਮਨ! ਪ੍ਰਭੂ ਦੀ ਸ਼ਰਨੀ ਪੈਣ ਦਾ ਵਿਚਾਰ ਕਰ।

**ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥ ੧ ॥ ਰਹਾਉ ॥**

ਜਿਸ ਦਾ ਸਿਮਰਨ ਕਰਕੇ ਗਨਕਾ ਸੀ=ਵੇਸ਼ਵਾ* ਵਰਗੀਆਂ ਕਈ ਔਰਤਾਂ ਤਰ ਗਈਆਂ ਹਨ, ਉਸ ਪ੍ਰਭੂ ਦੇ ਜਸ ਨੂੰ ਹਿਰਦੇ ਵਿਚ ਧਾਰਨਾ ਕਰੋ ॥ ੧ ॥ ਰਹਾਉ ॥

---

*ਇੱਕ ਵੇਸ਼ਵਾ ਜਨਕ ਪੁਰੀ ਵਿਚ ਰਹਿੰਦੀ ਸੀ, ਜਿਸਦਾ ਨਾਮ "ਪਿੰਗਲਾ" ਸੀ। ਦੂਜੀ ਉਹ ਵੇਸਵਾ ਹੈ, ਜਿਸ ਨੇ ਰਘੁਨਾਥ ਜੀ ਨੂੰ ਮੁਕਟ ਪਹਿਰਾਇਆ ਸੀ। ਤੀਜੀ ਉਹ ਵੇਸ਼ਵਾ ਹੈ, ਜਿਸ ਦਾ ਨਾਮ ਗਨਕਾ ਹੈ ਜਿਸ ਨੂੰ ਸੰਤਾਂ ਨੇ ਤੋਤਾ ਦੇਕੇ ਰਾਮ ਨਾਮ ਸਿਮਰਨ ਦਾ ਉਪਦੇਸ਼ ਦਿੱਤਾ ਸੀ।

**ਅਟਲ ਭਇਓ ਧ੍ਰੂਅ ਜਾਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥**

ਜਿਸ ਦਾ ਸਿਮਰਨ ਕਰਕੇ ਧ੍ਰੂਅ ਅਟੱਲ ਹੋਇਆ ਹੈ, ਅਤੇ ਉਸ ਨੇ ਨਿਰਭੈ ਪਦ ਨੂੰ ਪਾਇਆ ਹੈ।

**ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥ ੧ ॥**

ਜੋ ਸੁਆਮੀ ਇਸ ਤਰ੍ਹਾਂ ਨਾਲ ਦੁੱਖਾਂ ਦੇ ਹਰਤਾ-ਨਾਸ ਕਰਨ ਵਾਲਾ ਹੈ, ਤੈ=ਤੂੰ ਉਸ ਨੂੰ ਕਾਹੇ ਬਿਸਰਾਇਆ=ਕਿਉਂ ਭੁਲਾ ਦਿੱਤਾ ਹੈ ॥ ੧ ॥

**ਜਬ ਹੀ ਸਰਨਿ ਗਹੀ ਕਿਰਪਾਨਿਧਿ ਗਜ ਗਰਾਹ ਤੇ ਛੂਟਾ ॥**

ਜਿਸ ਵੇਲੇ ਗਜ=ਹਾਥੀ ਨੇ ਕਿਰਪਾਨਿਧਿ=ਪਰਮਾਤਮਾ ਦੀ ਸ਼ਰਨ ਗਹੀ=ਗ੍ਰਹਿਣ ਕੀਤੀ, ਉਸੀ ਵੇਲੇ ਗਰਾਹ=ਤੰਦੂਏ ਦੇ ਜਾਲ ਤੋਂ ਛੁੱਟ ਗਿਆ।

**ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥**

ਪ੍ਰਭੂ ਦੇ ਨਾਮ ਦੀ ਮਹਿਮਾ ਕਹਾ=ਕਿੱਥੋਂ ਤੱਕ ਬਰਨਉ=ਕਥਨ ਕਰਾਂ, ਜਿਸ ਨੇ ਰਾਮ ਨਾਮ ਕਿਹਾ ਹੈ, ਤਿਹ=ਉਸ ਦੇ ਬੰਧਨ ਤੂਟਾ=ਟੁੱਟ ਗਏ ਹਨ ॥ ੨ ॥

**ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥**

ਅਜਾਮਲ ਪਾਪੀ ਨੂੰ ਸਾਰਾ ਜਗਤ ਜਾਣਦਾ ਸੀ, ਪਰ ਇੱਕ ਨਿਮਖ ਦੇ ਵਿਚ ਨਾਮ ਦੇ ਪ੍ਰਤਾਪ ਕਰਕੇ ਤਰ ਗਿਆ।

**ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥**

ਗੁਰੂ ਜੀ ਕਥਨ ਕਰਦੇ ਹਨ, ਚਿੰਤਾ-ਮਣੀ ਵਾਂਗ, ਮਨ ਇੱਛਤ ਫਲਾਂ ਦੇ ਦੇਣ ਵਾਲੇ ਪ੍ਰਭੂ ਨੂੰ ਚੇਤਨਾ ਕਰ, ਤਾਂ ਤੂੰ ਭੀ ਸੰਸਾਰ ਸਮੁੰਦਰ ਤੋਂ ਪਾਰ ਉਤਰਹਿ=ਉਤਰ ਜਾਏਂਗਾ ॥ ੩ ॥ ੪ ॥

**ਸੋਰਠਿ ਮਹਲਾ ੯ ॥ ਪ੍ਰਾਨੀ ਕਉਨੁ ਉਪਾਉ ਕਰੈ ॥**

ਹੇ ਗੁਰੋ ! ਇਹ ਪ੍ਰਾਣਧਾਰੀ ਪੁਰਸ਼ ਕਉਨੁ=ਕੇਹੜਾ ਯਤਨ ਕਰੇ।

**ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ ॥ ੧ ॥ ਰਹਾਉ ॥**

ਜਿਸ ਕਰਕੇ ਰਾਮ ਦੀ ਭਗਤੀ ਪਾ ਲਵੇ, ਤੇ ਜਮਾਂ ਦਾ ਤ੍ਰਾਸੁ ਹਰੈ=ਡਰ ਨਵਿਰਤ ਹੋ ਜਾਵੇ ॥੧॥ ਰਹਾਉ ॥

**ਕਉਨੁ ਕਰਮ ਬਿਦਿਆ ਕਹੁ ਕੈਸੀ ਧਰਮੁ ਕਉਨੁ ਫੁਨਿ ਕਰਈ ॥**

ਉਹ ਕੇਹੜਾ ਕਰਮ ਹੈ ? ਉੱਤਰ-ਨਿਸ਼ਕਾਮ ਕਰਮ ਹੈ। ਹੇ ਗੁਰੋ ! ਕਹੋ ਖਾਂ, ਉਹ ਵਿੱਦਿਆ ਕੇਹੜੀ ਹੈ ? ਉੱਤਰ-ਬ੍ਰਹਮ ਵਿੱਦਿਆ ਹੈ। ਅਤੇ ਕੇਹੜਾ ਧਰਮ ਕਰੇ ? ਉੱਤਰ-ਸ੍ਵੈ ਧਰਮ ਧਾਰਨਾ ਕਰੇ।

ਅਥਵਾ:-ਦਸ ਚਿੰਨ੍ਹਾਂ* ਵਾਲਾ ਧਰਮ ਧਾਰਨਾ ਕਰੇ।

---

*ਖਿਮਾਂ, ਅਹਿੰਸਾ, ਦਯਾ, ਮ੍ਰਿਦ, ਸਤ ਬਚਨ, ਤਪ, ਦਾਨ।
ਸੀਲ, ਸੋਚ, ਤ੍ਰਿਸਨਾ ਬਿਨਾਂ, ਧਰਮ ਲਿੰਗ ਦਸ ਜਾਨ। [ਸਾਰੁਕਤਾਵਲੀ ਅਧਿ: ੧

**ਕਉਨੁ ਨਾਮੁ ਗੁਰ ਜਾ ਕੈ ਸਿਮਰੈ ਭਵਸਾਗਰ ਕਉ ਤਰਈ ॥੧॥**

ਹੇ ਗੁਰੋ ! ਉਹ ਕੇਹੜਾ ਨਾਮ ਹੈ, ਜਿਸ ਦੇ ਸਿਮਰਨੇ ਕਰਕੇ; ਇਹ ਸੰਸਾਰ ਸਾਗਰ=ਸਮੁੰਦਰ ਨੂੰ ਤਰਨਾ ਕਰੇ ? ਉੱਤਰ-ਸਤਿਨਾਮੁ ਮੰਤ੍ਰ ਹੀ ਸਭ ਤੋਂ ਮੁਖ ਹੈ।

**ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥**

ਕਲਜੁਗ ਵਿਚ ਇੱਕ ਕਿਰਪਾਨਿਧਿ=ਪਰਮੇਸ਼ਰ ਦਾ ਸਤਿਨਾਮ ਹੀ ਹੈ, ਜਿਸ ਨੂੰ ਜਪਕੇ ਇਹ ਗਤਿ=ਮੁਕਤੀ ਨੂੰ ਪਾਵੇਗਾ।

**ਅਉਰ ਧਰਮ ਤਾ ਕੈ ਸਮਿ ਨਾਹਨਿ ਇਹ ਬਿਧਿ ਬੇਦੁ ਬਤਾਵੈ ॥ ੨ ॥**

ਅਉਰ=ਹੋਰ ਸਾਰੇ ਧਰਮ ਤਿਸ ਨਾਮ ਦੇ ਸਮਿ=ਬਰਾਬਰ ਨਹੀਂ ਹਨ, ਵੇਦ ਭੀ ਇਸ ਵਿਧੀ ਨਾਲ ਕਥਨ ਕਰਦਾ ਹੈ ॥ ੨ ॥

ਪ੍ਰਸ਼ਨ-ਉਸ ਦਾ ਰੂਪ ਕੀ ਹੈ ? ਤੇ ਉਹ ਕਿੱਥੇ ਰਹਿੰਦਾ ਹੈ ? ਉੱਤਰ-

**ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ ॥**

ਜਿਸ ਪ੍ਰਭੂ ਨੂੰ ਗੁਸਾਈ=ਪ੍ਰਿਥਵੀ ਦਾ ਮਾਲਕ ਕਹਿੰਦੇ ਹਨ, ਉਹ ਦੁਖ ਸੁਖ ਤੋਂ ਰਹਿਤ ਹੈ ਤੇ ਹਮੇਸ਼ਾਂ ਸਭ ਤੋਂ ਨਿਰਲੇਪ ਰਹਿੰਦਾ ਹੈ।

**ਸੋ ਤੁਮਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ ॥੩॥੫॥**

ਗੁਰੂ ਜੀ ਕਥਨ ਕਰਦੇ ਹਨ, ਦਰਪਨਿ=ਸ਼ੀਸ਼ੇ ਵਿਚ ਜਿਵੇਂ ਚੇਹਰਾ ਵਸਦਾ ਹੈ, ਉਸ ਦੀ ਨਿਆਈਂ ਉਹ ਪ੍ਰਭੂ ਤੁਹਾਡੇ ਹਿਰਦੇ ਵਿਚ ਹੀ ਇੱਕ-ਰਸ ਵਸ ਰਿਹਾ ਹੈ ॥ ੩ ॥ ੫ ॥

**ਸੋਰਠਿ ਮਹਲਾ ੯ ॥ ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥**

ਮਾਈ=ਹੇ ਭਾਈ ! ਮੈਂ ਗੁਸਾਈ=ਪਰਮਾਤਮਾ ਨੂੰ ਕਿਸ ਤਰ੍ਹਾਂ ਜਾਣ ਸਕਦਾ ਹਾਂ।

**ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ ਉਰਝਾਈ ॥੧॥ ਰਹਾਉ ॥**

ਅਗਿਆਨਿ ਰੂਪ ਤਿਮਰਿ=ਅਨ੍ਹੇਰੇ ਕਰਕੇ, ਮੋ=ਮੇਰਾ ਮਨ ਮਹਾਂ ਮੋਹ ਵਿਚ ਉਰਝਾਈ=ਉਲਝ ਰਿਹਾ ਹੈ ॥ ੧ ॥ ਰਹਾਉ ॥

**ਸਗਲ ਜਨਮ ਭਰਮ ਹੀ ਭਰਮ ਖੋਇਓ ਨਹ ਅਸਥਿਰੁ ਮਤਿ ਪਾਈ ॥**

ਸਾਰਾ ਮਨੁੱਖਾ ਜਨਮ ਹੀ ਭਰਮ ਵਿਚ ਹੀ ਭਰਮ=ਫਿਰਦੇ ਨੇ ਖੋਇਓ=ਗੁਆ ਦਿੱਤਾ ਹੈ, ਅਸਥਿਰੁ ਮਤਿ=ਅਚੱਲ ਬੁੱਧੀ ਨਹੀਂ ਪਾਈ।

**ਬਿਖਿਆਸਕਤ ਰਹਿਓ ਨਿਸ ਬਾਸੁਰ ਨਹ ਛੂਟੀ ਅਧਮਾਈ ॥ ੧ ॥**

ਨਿਸ-ਬਾਸੁਰ=ਰਾਤ-ਦਿਨ ਵਿਸ਼ਿਆਂ ਵਿਚ ਖੱਚਤ ਹੋ ਰਿਹਾ ਹਾਂ, ਕਦੇ ਭੀ ਮਨ ਤੋਂ ਅਧਮਾਈ=ਨੀਚਤਾਈ ਨਹੀਂ ਛੁੱਟੀ ॥ ੧ ॥

## ਸਾਧ ਸੰਗੁ ਕਬਹੂ ਨਹੀ ਕੀਨਾ ਨਹ ਕੀਰਤਿ ਪ੍ਰਭ ਗਾਈ ॥

ਨਾ ਹੀ ਕਦੇ ਸੰਤਾਂ ਦਾ ਸਤਸੰਗ ਕੀਤਾ ਹੈ, ਨਾ ਹੀ ਪ੍ਰਭੂ ਦੀ ਕੀਰਤੀ ਗਾਇਨ ਕੀਤੀ ਹੈ।

## ਜਨ ਨਾਨਕ ਮੈ ਨਾਹਿ ਕੋਊ ਗੁਨੁ ਰਾਖਿ ਲੇਹੁ ਸਰਨਾਈ ॥ ੨ ॥ ੬ ॥

ਗੁਰੂ ਜੀ ਕਥਨ ਕਰਦੇ ਹਨ, ਮੇਰੇ ਵਿਚ ਕੋਈ ਭੀ ਸ਼ੁਭ-ਗੁਣ ਨਹੀਂ ਹੈ, ਮੈਨੂੰ ਆਪਣੀ ਸ਼ਰਨ ਵਿਚ ਰੱਖ ਲੈਣਾ ਕਰੋ ॥ ੨ ॥ ੬ ॥

## ਸੋਰਠਿ ਮਹਲਾ ੯ ॥ ਮਾਈ ਮਨੁ ਮੇਰੋ ਬਸਿ ਨਾਹਿ ॥

ਮਾਈ=ਹੇ ਭਾਈ ! ਮੇਰਾ ਮਨ ਮੇਰੇ ਵੱਸ ਵਿਚ ਨਹੀਂ ਹੈ।

## ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ ॥੧॥ਰਹਾਉ॥

ਨਿਸ-ਰਾਤ ਬਾਸੁਰ=ਦਿਨ ਬਿਖਿਅਨ=ਵਿਸ਼ਿਆਂ ਕਉ=ਨੂੰ ਧਾਵਤ=ਦੌੜਦਾ ਹੈ, ਤਿਸ ਮਨ ਨੂੰ ਮੈਂ ਕਿਹਿ=ਕਿਸ ਵਿਧੀ ਨਾਲ ਰੋਕਉ=ਰੋਕਾਂ ॥ ੧ ॥ ਰਹਾਉ ॥

## ਬੇਦ ਪੁਰਾਨ ਸਿਮ੍ਰਿਤਿ ਕੇ ਮਤਿ ਸੁਨਿ ਨਿਮਖ ਨ ਹੀਏ ਬਸਾਵੈ ॥

ਵੇਦਾਂ, ਪੁਰਾਣਾਂ ਤੇ ਸਿਮ੍ਰਿਤੀਆਂ ਦੇ ਮਤਿ=ਉਪਦੇਸ਼ ਨੂੰ ਸੁਣਕੇ ਇੱਕ ਨਿਮਖ ਮਾਤ੍ਰ ਭੀ ਹੀਏ=ਹਿਰਦੇ ਵਿਚ ਬਸਾਵੈ=ਵਸਾਉਂਦਾ ਨਹੀਂ ਹੈ।

## ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ ॥੧॥

ਪ੍ਰਾਏ ਧਨ, ਪਰਾਈ ਦਾਰਾ=ਇਸਤ੍ਰੀ ਨਾਲ ਰਚਿਆ ਹੋਇਆ ਅਮੋਲਕ ਮਨੁੱਖਾ ਜਨਮ ਨੂੰ ਬਿਰਥਾ=ਵਿਅਰਥ ਸਿਰਾਵੈ=ਬਿਤਾ ਰਿਹਾ ਹੈ ॥ ੧ ॥

## ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ ॥

ਮਾਇਆ ਦੀ ਮਦ=ਮਸਤੀ ਕੈ=ਕਰਕੇ ਬਾਵਰੋ=ਝੱਲਾ (ਪਾਗਲ) ਹੋਇਓ=ਹੋ ਗਿਆ ਹੈ, ਇਸੀ ਕਰਕੇ ਕੁਝ ਗਿਆਨਸੂਝਤ=ਸੁੱਝਦਾ ਨਹੀਂ ਹੈ।

[ਪੰਨਾ ੬੩੩]

## ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ ॥੨॥

ਜੋ ਨਿਰੰਜਨ ਹਿਰਦੇ ਵਿਚ ਬਸਤ=ਵਸ ਰਿਹਾ ਹੈ, ਉਸ ਦੀ ਪ੍ਰਾਪਤੀ ਦਾ ਮਰਮੁ=ਭੇਦ ਨਹੀਂ ਜਾਣਿਆਂ ॥੨॥

## ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ ॥

ਜਦ ਤੋਂ ਸੰਤਾਂ ਦੀ ਸ਼ਰਨ ਵਿਚ ਆਇਆ ਹਾਂ, ਤਦ ਤੋਂ ਸਾਰੀ ਦੁਰਮਤਿ=ਖੋਟੀ ਮੱਤ ਬਿਨਾਸੀ ਨਾਸ ਹੋ ਗਈ ਹੈ।

**ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ ॥ ੩ ॥ ੭ ॥**

ਗੁਰੂ ਜੀ ਕਥਨ ਕਰਦੇ ਹਨ, ਤਦ ਹੀ ਚਿੰਤਾ ਮਣੀ ਵਾਂਗ ਮਨ ਇੱਛਤ ਫਲ ਦੇਣ ਵਾਲੇ ਪ੍ਰਭੂ ਦਾ ਸਿਮਰਨ ਕਰਕੇ ਜਮਾਂ ਦੀ ਫਾਸੀ=ਫਾਹੀ ਕੱਟ ਦਿਤੀ ਹੈ ॥ ੩ ॥ ੭ ॥

**ਸੋਰਠਿ ਮਹਲਾ ੯ ॥ ਰੇ ਨਰ ਇਹ ਸਾਚੀ ਜੀਅ ਧਾਰਿ ॥**

ਹੇ ਪੁਰਸ਼ਾ ! ਇਹ ਸੱਚੀ ਗੱਲ ਦਿਲ ਵਿਚ ਧਾਰ ਲੈ ।

**ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥ ੧ ॥ ਰਹਾਉ ॥**

ਇਹ ਸਾਰਾ ਜਗਤ ਸੁਪਨੇ ਵਰਗਾ ਮਿੱਥਿਆ ਹੈ, ਇਸ ਦੇ ਬਿਨਸਤ=ਨਾਸ ਹੁੰਦਿਆਂ ਬਾਰ=ਦੇਰ ਨਹੀਂ ਲੱਗਦੀ ॥ ੧ ॥ ਰਹਾਉ ॥

**ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ ॥**

ਜਿਵੇਂ ਬਾਰੂ=ਰੇਤ ਦੀ ਭੀਤਿ=ਕੰਧ ਭਾਵੇਂ ਕੇਡੀ ਰਚਿ ਪਚਿ=ਤਦਾਕਾਰ ਹੋਕੇ, ਵਾ :-ਸੁਆਰ ਸੁਆਰ ਕੇ ਬਣਾਈ ਜਾਵੇ, ਪਰ ਉਹ ਕੰਧ ਚਾਰ ਦਿਨ ਭੀ ਨਹੀਂ ਰਹਿੰਦੀ ।

**ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ ॥ ੧ ॥**

ਉਸੇ ਵਾਂਗ ਇਹ ਮਾਇਆ ਦੇ ਸੁਖ ਹਨ, ਹੇ ਗਵਾਰ=ਮੂਰਖਾ ! ਤੂੰ ਕਹਾ=ਕਿੱਥੇ ਉਰਝਿਓ=ਫਸ ਰਿਹਾ ਹੈਂ ॥ ੧ ॥

**ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ ॥**

ਅਜੇ ਭੀ ਸਮਝ ਜਾਹ, ਕੁਝ ਵਿਗੜਿਆ ਨਹੀਂ ਹੈ, ਵਾਹਿਗੁਰੂ ਦੇ ਨਾਮ ਨੂੰ ਭਜਿ ਲੇ=ਜਪ ਲੈਣਾ ਕਰ ।

**ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥ ੨ ॥ ੮ ॥**

ਗੁਰੂ ਜੀ ਕਥਨ ਕਰਦੇ ਹਨ, ਸਾਧਨ=ਸੰਤਾਂ ਦਾ ਜੋ ਆਪਣਾ ਮਤੁ=ਸਿਧਾਂਤ ਹੈ, ਉਹ ਤੋਹਿ=ਤੈਨੂੰ ਪੁਕਾਰਿ=ਪੁਕਾਰ ਕੇ ਭਾਖਿਓ=ਕਿਹਾ ਹੈ ॥ ੨ ॥ ੮ ॥

**ਸੋਰਠਿ ਮਹਲਾ ੯ ॥ ਇਹ ਜਗਿ ਮੀਤੁ ਨ ਦੇਖਿਓ ਕੋਈ ॥**

ਇਸ ਜਗਤ ਵਿਚ ਕੋਈ ਭੀ ਅਸਲ ਮਿੱਤਰ ਨਹੀਂ ਵੇਖਿਆ ।

**ਸਗਲ ਜਗਤੁ ਅਪਨੈ ਸੁਖ ਲਾਗਿਓ ਦੁਖ ਮੈ ਸੰਗਿ ਨ ਹੋਈ ॥ ੧ ॥ ਰਹਾਉ ॥**

ਸਾਰਾ ਜਗਤ ਆਪਣੇ ਸੁਖ ਵਿਚ ਲੱਗਾ ਹੋਇਆ ਹੈ, ਦੁੱਖ ਵਿਚ ਕੋਈ ਸੰਗੀ ਨਹੀਂ ਹੁੰਦਾ ॥ ੧ ॥ ਰਹਾਉ ॥

**ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥**

ਦਾਰਾ=ਇਸਤ੍ਰੀ, ਮਿੱਤਰ, ਪੁੱਤਰ ਤੇ ਸਬੰਧੀ, ਇਹ ਸਗਰੇ=ਸਾਰੇ ਧਨ ਦੇ ਹੋਣ ਕਰਕੇ ਸਿਉ=ਨਾਲ

ਲੱਗੇ ਹੋਏ ਹਨ।

**ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥ ੧ ॥**

ਜਿਸ ਵੇਲੇ ਮਨੁੱਖ ਨੂੰ ਨਿਰ-ਧਨ=ਧਨ ਤੋਂ ਰਹਿਤ ਵੇਖਦੇ ਹਨ, ਉਸ ਵੇਲੇ ਸੰਗਿ=ਸਾਥ ਨੂੰ ਛੱਡ ਕੇ ਸਾਰੇ ਭਾਗੇ=ਦੌੜ ਜਾਂਦੇ ਹਨ ॥ ੧ ॥

**ਕਹਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ॥**

ਯਿਆ=ਇਸ ਬਉਰੇ=ਝੱਲੇ ਮਨ ਕਉ=ਨੂੰ ਮੈਂ ਕਹਾ=ਕੀ ਕਹਉ=ਕਹਾਂ, ਜਿਸ ਨੇ ਇਨ ਸਿਉ=ਇਨ੍ਹਾਂ ਸਬੰਧੀਆਂ ਨਾਲ ਨੇਹੁ=ਪ੍ਰੇਮ ਲਗਾਇਆ ਹੋਇਆ ਹੈ।

**ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ ॥ ੨ ॥**

ਜੋ ਦੀਨਾ=ਗ੍ਰੀਬਾਂ ਦਾ ਸੁਆਮੀ ਹੈ ਤੇ ਸਕਲ=ਸਾਰੇ ਭੈ=ਡਰ ਭੰਜਨ=ਨਾਸ ਕਰਨ ਵਾਲਾ ਹੈ, ਤਾ ਕੋ=ਉਸ ਦਾ ਜਸ ਕਰਨਾ ਇਸ ਨੇ ਬਿਸਰਾਇਓ=ਭੁਲਾ ਦਿੱਤਾ ਹੈ।

**ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥**

ਸੁਆਨ=ਕੁੱਤੇ ਦੀ ਪੂਛ ਵਾਂਗ ਵਿੰਗਾ ਹੀ ਰਿਹਾ ਹੈ, ਮੈਂ ਬਥੇਰਾ ਜਤਨ ਕੀਨਉ=ਕੀਤਾ ਹੈ, ਪਰ ਇਹ ਮਨ ਸੂਧਉ=ਸਿੱਧਾ ਨਹੀਂ ਭਇਓ=ਹੋਇਆ।

**ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ ॥ ੩ ॥ ੯ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ ! ਤੁਸੀਂ ਆਪਣੇ ਬਿਰਦ=ਧਰਮ ਦੀ ਲਾਜ ਰੱਖੋ, ਮੈਂ ਤੁਹਾਡੇ ਨਾਮ ਦਾ ਹੀ ਆਸਰਾ ਲਿਆ ਹੈ ॥ ੩ ॥ ੯ ॥

**ਸੋਰਠਿ ਮਹਲਾ ੯ ॥ ਮਨ ਰੇ ਗਹਿਓ ਨ ਗੁਰ ਉਪਦੇਸੁ ॥**

ਹੇ ਮਨ ! ਜੇ ਕਰ ਗੁਰ ਉਪਦੇਸ਼ ਨੂੰ ਗ੍ਰਹਿਣ ਨਹੀਂ ਕੀਤਾ, ਤਾਂ-

**ਕਹਾ ਭਇਓ ਜਉ ਮੂਡ ਮੁਡਾਇਓ ਭਗਵਉ ਕੀਨੋ ਭੇਸੁ ॥ ੧ ॥ ਰਹਾਉ ॥**

ਜੇ ਕਰ ਮੂਡ=ਸਿਰ ਮੂੰਹ ਮੁਡਾਇਓ=ਮੁੰਨਾ ਲਿਆ ਤਾਂ ਕੀ ਹੋ ਗਿਆ, ਅਤੇ ਜੇ ਕਰ ਭਗਵਾਂ ਵੇਸ ਕਰ ਲਿਆ ਤਾਂ ਕੀ ਹੋਇਆ ॥ ੧ ॥ ਰਹਾਉ ॥

**ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ ॥**

ਸੱਚ ਨੂੰ ਛੱਡ ਕੇ ਝੂਠੇ ਕੰਮਾਂ ਵਿਚ, ਵਾ :-ਝੂਠ ਬੋਲਣ ਵਿਚ ਲੱਗ ਗਿਆ ਹੈਂ, ਇਸ ਤੇ ਮਨੁੱਖਾ ਜਨਮ ਅਕਾਰਥ=ਨਿਸਫਲ ਗੁਆ ਲਿਆ ਹੈ।

**ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥ ੧ ॥**

ਕਈ ਤਰ੍ਹਾਂ ਦੇ ਪਰਪੰਚ=ਵਲ ਛਲ ਕਰਕੇ ਆਪਣਾ ਉਦਰ=ਪੇਟ ਪੋਖਿਓ=ਭਰਿਆ ਹੈ, ਅਤੇ ਪਸ਼ੂ ਦੀ ਨਿਆਈ ਸੋਇਓ=ਸੌਂ ਰਿਹਾ ਹੈਂ ॥ ੧ ॥

## ਰਾਮ ਭਜਨ ਕੀ ਗਤਿ ਨਹੀ ਜਾਨੀ ਮਾਇਆ ਹਾਥਿ ਬਿਕਾਨਾ ॥

ਰਾਮ ਦੇ ਸਿਮਰਨ ਕਰਨ ਦੀ ਗਤਿ=ਯੁਕਤੀ ਜਾਣੀ ਨਹੀਂ ਹੈ, ਅਤੇ ਮਾਇਆ ਦੇ ਹੱਥ ਵਿਚ ਵਿਕ ਚੁੱਕਾ ਹੈਂ। ਅਰਥਾਤ ਮਾਇਆ ਵਾਸਤੇ ਧਨਾਢਾਂ ਦਾ ਸੇਵਕ ਬਣ ਰਿਹਾ ਹੈਂ।

## ਉਰਝਿ ਰਹਿਓ ਬਿਖਿਅਨ ਸੰਗਿ ਬਉਰਾ ਨਾਮੁ ਰਤਨੁ ਬਿਸਰਾਨਾ ॥ ੨ ॥

ਇਹ ਬਉਰਾ=ਝੱਲਾ ਜੀਵ ਬਿਖਿਅਨ=ਵਿਸ਼ਿਆਂ ਸੰਗਿ=ਨਾਲ ਉਰਝਿ=ਫਸ ਰਿਹਾ ਹੈ, ਅਤੇ ਰਤਨ ਰੂਪ ਨਾਮ ਨੂੰ ਬਿਸਰਾਨਾ=ਭੁਲਾ ਬੈਠਾ ਹੈ ॥ ੨ ॥

## ਰਹਿਓ ਅਚੇਤੁ ਨ ਚੇਤਿਓ ਗੋਬਿੰਦ ਬਿਰਥਾ ਅਉਧ ਸਿਰਾਨੀ ॥

ਅਚੇਤੁ=ਅਗਿਆਤ ਹੋ ਰਿਹਾ ਹੈ, ਕਦੇ ਭੀ ਗੋਬਿੰਦ ਦਾ ਸਿਮਰਨ ਨਹੀਂ ਕੀਤਾ, ਆਪਣੀ ਸਾਰੀ ਅਉਧ=ਉਮਰਾ ਵਿਅਰਥ ਸਿਰਾਨੀ=ਬਿਤਾ ਲਈ ਹੈ।

## ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ ॥ ੩ ॥ ੧੦ ॥

ਗੁਰੂ ਜੀ ਕਥਨ ਕਰਦੇ ਹਨ, ਹੇ ਹਰੀ ! ਤੁਸੀਂ ਆਪਣਾ 'ਪਤਿਤ ਪਾਵਨ' ਬਿਰਦ ਪਛਾਣੋ ਤੇ ਇਸ ਨੂੰ ਤਾਰ ਲਵੋ, ਇਹ ਪ੍ਰਾਣੀ ਤਾਂ ਸਦਾ ਹੀ ਭੁੱਲੇ ਫਿਰਦੇ ਹਨ। ਵਾ :-ਭੁੱਲਾਂ ਕਰਦੇ ਹਨ ॥੩॥੧੦॥

## ਸੋਰਠਿ ਮਹਲਾ ੯ ॥

ਕਿਸੀ ਸਿੱਖ ਨੇ ਬੇਨਤੀ ਕੀਤੀ ਆਪ ਗਿਆਨ ਵਾਨਾਂ ਦੀ ਅਵਸਥਾ ਸੁਣਾਓ ? ਗੁਰੂ ਜੀ ਆਖਦੇ ਹਨ-

## ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥

ਜੋ ਪੁਰਸ਼ ਦੁੱਖ ਦੇ ਸਮੇਂ ਦੁੱਖ ਨੂੰ ਦੁੱਖ ਕਰਕੇ ਨਹੀਂ ਮਾਨੈ=ਮੰਨਦਾ।

## ਸੁਖ ਸਨੇਹੁ ਅਰੁ ਭੈ ਨਹੀ ਜਾਕੈ ਕੰਚਨ ਮਾਟੀ ਮਾਨੈ ॥ ੧ ॥ ਰਹਾਉ ॥

ਸੁਖਾਂ ਨਾਲ ਸਨੇਹੁ=ਪਿਆਰ ਨਹੀਂ ਰੱਖਦਾ, ਅਤੇ ਜਿਸਨੂੰ ਕਿਸੇ ਦਾ ਭੈ=ਡਰ ਨਹੀਂ ਹੈ, ਕੰਚਨ=ਸੋਨੇ ਤੇ ਮਾਟੀ=ਮਿੱਟੀ ਨੂੰ ਇੱਕੋ ਜੇਹਾ ਮੰਨਦਾ ਹੈ ॥ ੧ ॥ ਰਹਾਉ ॥

## ਨਹ ਨਿੰਦਿਆ ਨਹ ਉਸਤਤਿ ਜਾਕੈ ਲੋਭੁ ਮੋਹੁ ਅਭਿਮਾਨਾ ॥

ਜਿਸ ਦੇ ਮਨ ਵਿਚ ਨਾ ਤੇ ਨਿੰਦਿਆ ਹੈ, ਨਾ ਹੀ ਉਸਤਤੀ ਹੈ, ਅਤੇ ਲੋਭ, ਮੋਹ ਤੇ ਅਭਿਮਾਨ ਨਹੀਂ ਹੈ।

## ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥

ਹਰਖ ਸੋਗ ਤੋਂ ਨਿਰਾਲਾ ਰਹਿੰਦਾ ਹੈ, ਅਤੇ ਮਾਨ=ਆਦਰ, ਅਪਮਾਨਾ=ਨਿਰਾਦਰ ਭੀ ਨਹੀਂ ਜਾਣਦਾ ਹੈ ॥ ੧ ॥

## ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥

ਮਨਸਾ=ਬੁੱਧੀ ਵਿਚੋਂ ਸਭ ਪਦਾਰਥਾਂ ਦੀ ਆਸਾ ਤਿਆਗਦਾ ਹੈ, ਅਤੇ ਸੰਸਾਰ ਤੋਂ ਨਿਰਾਸ ਹੋ ਕੇ ਰਹਿੰਦਾ ਹੈ।

[ਪੰਨਾ ੬੩੪]

**ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟ ਬ੍ਰਹਮੁ ਨਿਵਾਸਾ ॥ ੨ ॥**

ਕਾਮ ਕ੍ਰੋਧ ਆਦਿਕਾ ਵਿਕਾਰ ਜਿਸ ਨੂੰ ਪਰਸੈ=ਸਪਰਸ਼ ਨਹੀਂ ਕਰਦੇ, ਉਸ ਪੁਰਸ਼ ਦੇ ਹਿਰਦੇ ਵਿਚ ਬ੍ਰਹਮ ਦਾ ਨਿਵਾਸ ਹੈ। ਭਾਵ ਉਸ ਨੂੰ ਬ੍ਰਹਮ ਦੀ ਸਾਖਿਆਤ ਕਾਰੀ ਹੁੰਦੀ ਹੈ ॥ ੨ ॥

**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥**

ਜਿਸ ਮਨੁੱਖ ਕਉ=ਉੱਪਰ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ, ਤਿਸ ਪੁਰਸ਼ ਨੇ ਇਹ ਯੁਕਤੀ ਪਹਿਚਾਨੀ ਹੈ, ਕਿ ਦੂੰਦ ਵਾਦ ਰੂਪ ਪਦਾਰਥ ਇਕ ਸਮਾਨ ਹਨ।

**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥ ੩ ॥ ੧੧ ॥**

ਗੁਰੂ ਜੀ ਕਥਨ ਕਰਦੇ ਹਨ, ਉਹ ਪੁਰਸ਼ ਗੋਬਿੰਦ ਨਾਲ ਇਸ ਤਰ੍ਹਾਂ ਲੀਨ ਹੋਇਆ ਹੈ, ਜਿਵੇਂ ਪਾਣੀ ਨਾਲ ਪਾਣੀ ਮਿਲ ਜਾਂਦਾ ਹੈ ॥ ੩ ॥ ੧੧ ॥

**ਸੋਰਠਿ ਮਹਲਾ ੯ ॥ ਪ੍ਰੀਤਮ ਜਾਨਿ ਲੇਹੁ ਮਨ ਮਾਹੀ ॥**

ਹੇ ਪਿਆਰੇ ਪ੍ਰੀਤਮ ! ਮਨ ਵਿਚ ਇਸ ਤਰ੍ਹਾਂ ਜਾਣ ਲੈਣਾ ਕਰ।

**ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ ॥ ੧ ॥ ਰਹਾਉ ॥**

ਆਪਣੇ ਸੁਖਾਂ ਨਾਲ ਹੀ ਸਾਰਾ ਜਗਤ ਫਸਿਆ ਹੋਇਆ ਹੈ, ਅਸਲ ਵਿਚ ਕੋਈ ਕਿਸੇ ਦਾ ਸਹਾਇਕ ਨਹੀਂ ਹੈ ॥ ੧ ॥ ਰਹਾਉ ॥

**ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ॥**

ਸੁਖਾਂ ਵਿਚ ਬਹੁਤ ਸਾਰੇ ਆਕੇ ਮਿਲ ਬੈਠਦੇ ਹਨ, ਅਤੇ ਚੌਹੀਂ ਪਾਸੀਂ ਘੇਰਾ ਪਾਕੇ ਖੜ੍ਹੇ ਰਹਿੰਦੇ ਹਨ।

**ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥ ੧ ॥**

ਜਦੋਂ ਜੀਵ ਨੂੰ ਬਿਪਤਾ ਪੈ ਜਾਂਦੀ ਹੈ, ਤਾਂ ਸਾਰੇ ਹੀ ਇਸਦਾ ਸੰਗ ਛੱਡ ਜਾਂਦੇ ਹਨ, ਉਸ ਵੇਲੇ ਕੋਈ ਭੀ ਸਹਾਇਤਾ ਲਈ ਨੇੜੇ ਨਹੀਂ ਆਉਂਦਾ ॥ ੧ ॥

**ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ ॥**

ਘਰ ਦੀ ਨਾਰਿ=ਇਸਤ੍ਰੀ ਜਾ ਸਿਉ=ਜਿਸ ਨਾਲ ਬਹੁਤਾ ਹਿਤੁ=ਪ੍ਰੇਮ ਸੀ, ਅਤੇ ਜੋ ਸਦਾ ਹੀ ਨਾਲ ਲੱਗੀ ਰਹਿੰਦੀ ਸੀ।

**ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥ ੨ ॥**

ਜਿਸ ਵੇਲੇ ਹੰਸ=ਜੀਵ ਨੇ ਇਹ ਦੇਹ ਤਿਆਗ ਦਿੱਤੀ, ਤਾਂ ਉਹ ਇਸਤ੍ਰੀ ਭੀ ਪ੍ਰੇਤ ਪ੍ਰੇਤ ਕਰਕੇ ਪਰੇ ਭਾਗੀ=ਦੌੜ ਜਾਂਦੀ ਹੈ ॥ ੨ ॥

**ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ ॥**

ਜਗਤ ਦਾ, ਵਾ :–ਸਬੰਧੀਆਂ ਦਾ ਵਿਹਾਰ ਇਸ ਵਿਧੀ ਦਾ ਸਣਿਆਂ ਹੋਇਆ ਹੈ, ਜਿਨ੍ਹਾਂ ਨਾਲ ਤੁਸਾਂ ਨੇ ਨੇਹੁ=ਪ੍ਰੇਮ ਲਗਾਇਆ ਹੋਇਆ ਹੈ।

**ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥੩॥੧੨॥੧੩੯॥**

ਗੁਰੂ ਜੀ ਕਥਨ ਕਰਦੇ ਹਨ, ਅੰਤਮ ਸਮੇਂ ਹਰਿ ਜੀ ਤੋਂ ਬਿਨਾਂ ਹੋਰ ਕੋਈ ਭੀ ਕੰਮ ਨਹੀਂ ਆਉਂਦਾ ॥ ੩ ॥ ੧੨॥ ੧੩੯ ॥

| | | | |
|---|---|---|---|
| ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ | ੧੨ | ਸ੍ਰੀ ਗੁਰੂ ਅਮਰ ਦਾਸ ਜੀ ਦੇ ਸ਼ਬਦ | ੧੨ |
| ਸ੍ਰੀ ਗੁਰੂ ਰਾਮਦਾਸ ਜੀ ਦੇ ਸ਼ਬਦ | ੯ | ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦ | ੯੪ |
| ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਬਦ | ੧੨ | | |

ਸੋਰਠਿ ਰਾਗ ਵਿਚ ਕੁੱਲ ਸ਼ਬਦਾਂ ਦਾ ਜੋੜ ਇਥੋਂ ਤਕ ੧੩੯ ਹੈ।

## ਸੋਰਠਿ ਮਹਲਾ ੧ ਘਰੁ ੧ ਅਸਟਪਦੀਆ ਚਉਤੁਕੀ

**੧ ਓ ਸਤਿਗੁਰ ਪ੍ਰਸਾਦਿ ॥**

**ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ॥**

ਗੁਰੂ ਜੀ ਕਥਨ ਕਰਦੇ ਹਨ, ਦੁਬਿਧਾ ਸਬੰਧੀ ਗ੍ਰੰਥਾਂ ਨੂੰ ਮੈਂ ਨਹੀਂ ਪੜ੍ਹਦਾ, ਹਰੀ ਤੋਂ ਬਿਨਾਂ ਹੋਰ ਦੇਵੀ ਦੇਵਤਿਆਂ ਨੂੰ ਨਹੀਂ ਪੂਜਦਾ; ਅਤੇ ਮੜ੍ਹੀਆਂ, ਮਸਾਣਾਂ ਦੇ ਵਿਚ ਭੀ ਨਹੀਂ ਜਾਂਦਾ ਹਾਂ।

**ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ॥**

ਪਦਾਰਥਾਂ ਦੀ ਤ੍ਰਿਸ਼ਨਾ ਵਿਚ ਤਦਾਕਾਰ ਹੋ ਕੇ ਪ੍ਰਤੱਖ ਪਰਾਏ ਘਰਾਂ ਵਿਚ, ਵਾ:–ਦੇਵੀ ਦੇਵਤਿਆਂ ਦੀ, ਭੂਤਾਂ ਪ੍ਰੇਤਾਂ ਦੀ, ਉਪਾਸ਼ਨਾ ਰੂਪ ਪਰਾਏ ਘਰਾਂ ਵਿਚ ਨਹੀਂ ਜਾਂਦਾ ਹਾਂ, ਵਾਹਿਗੁਰੂ ਨਾਮ ਨੇ ਅਸਾਡੀ ਤ੍ਰਿਸ਼ਨਾ ਬੁਝਾ ਦਿੱਤੀ ਹੈ।

**ਘਰ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ ॥**

ਅੰਨਵੇ ! ਮਨ ਵਿਚ ਪ੍ਰੀਤੀ ਕਰਨੀ ਭਾਈ ਤੇ ਸਹਜਿ ਰਤੇ=ਗਿਆਨ ਵਿਚ ਤਦਾਕਾਰ ਹੋਏ, ਤਾਂ ਸਰੀਰ ਘਰ ਦੇ ਵਿਚ ਹੀ ਗੁਰਾਂ ਨੇ ਸਰੂਪ ਘਰ ਵਿਖਾ ਦਿੱਤਾ।

**ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ ਮਤਿ ਸਾਈ ॥ ੧ ॥**

ਹੇ ਪਰਮੇਸ਼ਰ ! ਅੰਦਰ ਦੀ ਗੱਲ ਜਾਨਣੇ ਨੂੰ ਤੂੰ ਆਪ ਹੀ ਦਾਨਾ=ਦਨਾਅ ਹੈਂ, ਬਾਹਰਲੀ ਗੱਲ-ਬਾਤ ਜਾਨਣਨੂੰ ਤੂੰ ਆਪ ਹੀ ਬੀਨਾ=ਦ੍ਰਿਸ਼ਟਾ ਹੈਂ, ਜੋ ਮਤੀ ਤੂੰ ਦੇਂਦਾ ਹੈਂ ਸਾਈ=ਓਹੀ ਮਤੀ ਪ੍ਰਾਪਤ ਹੁੰਦੀ ਹੈ ॥ ੧ ॥

## ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ ॥

ਵੈਰਾਗੀਆਂ ਦੀ ਨਿਆਈਂ ਮਨ ਵੈਰਾਗ ਵਿੱਚ ਰੱਤਾ ਹੈ, ਵਾ:-ਪ੍ਰੇਮੀਆਂ ਦੀ ਨਿਆਈਂ ਮਨ-ਪ੍ਰੇਮ ਵਿਚ ਰੱਤਾ ਹੈ, ਹੇ ਮੇਰੇ ਭਾਈ ! ਗੁਰਾਂ ਦੇ ਉਪਦੇਸ਼ ਵਿਚ ਮਨ ਤਦਾਕਾਰ ਹੋਇਆ ਹੈ।

ਅਥਵਾ:-ਗੁਰ-ਉਪਦੇਸ਼ ਦੁਆਰਾ ਮਨ ਦੇ ਕਠੋਰ ਸੁਭਾਅ ਨੂੰ ਬੇਧਿਆ=ਵਿੰਨ੍ਹ ਦਿੱਤਾ ਹੈ।

## ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ ॥ ਰਹਾਉ ॥

ਨਿਰੰਤਰਿ=ਇੱਕ-ਰਸ ਸਾਰਿਆਂ ਦੇ ਅੰਦਰ ਜੋ ਜੋਤੀ ਪਰਮਾਤਮਾ ਬਾਣੀ=ਬਣ ਰਿਹਾ ਹੈ - ਉਸ ਸੱਚੇ ਸਾਹਿਬ ਨਾਲ ਲਿਵ=ਬਿਰਤੀ ਲਗਾਈ ਹੈ। ਅਥਵਾ:-ਸਭ ਦੇ ਅੰਦਰ ਜੋ ਜੋਤੀ ਹੈ, ਗੁਰਾਂ ਦੀ ਬਾਣੀ ਦੁਆਰੇ ਨਿਰੰਤਰਿ=ਇੱਕ ਰਸ ਉਸ ਸੱਚੇ ਸਾਹਿਬ ਦੇ ਨਾਲ ਚਿੱਤ ਦੀ ਬਿਰਤੀ ਲਗਾਈ ਹੈ।

## ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ ॥

ਅਸੰਖ=ਅਨ-ਗਿਣਤ ਬੈਰਾਗੀ=ਵੈਰਾਗੀ, ਵਾ:-ਪ੍ਰੇਮੀ ਪੁਰਸ਼ ਵੈਰਾਗ, ਵਾ:-ਪ੍ਰੇਮ ਨੂੰ ਸਭ ਤੋਂ ਉੱਚਾ ਕਹਿੰਦੇ ਹਨ; ਪਰ ਅਸਲੀ ਬੈਰਾਗੀ=ਵੈਰਾਗਵਾਨ, ਵਾ:-ਪ੍ਰੇਮੀ ਉਹ ਹੈ, ਜਿਹੜਾ ਖਸਮੈ=ਮਾਲਕ ਵਾਹਿਗੁਰੂ ਨੂੰ ਭਾਵੈ=ਭਾਉਂਦਾ ਹੈ।

## ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ ॥

ਵਾਹਿਗੁਰੂ ਦੇ ਭੈ=ਡਰ ਵਿਚ ਰਚਿਆ ਹੋਇਆ ਸਦੀਵਕਾਲ ਹਿਰਦੇ ਵਿਚ ਗੁਰ-ਉਪਦੇਸ਼ ਨੂੰ ਧਾਰਕੇ ਗੁਰਾਂ ਦੀ ਦੱਸੀ ਹੋਈ ਕਾਰ ਨੂੰ ਕਮਾਉਣਾ ਕਰੇ।

## ਏਕੋ ਚੇਤੈ ਮਨੂਆ ਨ ਡੋਲੈ ਧਾਵਤੁ ਵਰਜਿ ਰਹਾਵੈ ॥

ਇੱਕ ਪਰਮਾਤਮਾ ਨੂੰ ਚੇਤੈ=ਯਾਦ ਕਰੇ, ਮਨ ਨੂੰ ਨਾ ਡੋਲੈ=ਡੋਲਾਵੇ, ਮਨ ਧਾਵਤੁ=ਧਾਂਵਦੇ ਨੂੰ ਵਰਜਿ=ਰੋਕ ਰਹਾਵੈ=ਰੱਖੇ।

## ਸਹਜੇ ਮਾਤਾ ਸਦਾ ਰੰਗਿ ਰਾਤਾ ਸਾਚੇ ਕੇ ਗੁਣ ਗਾਵੈ ॥੨॥

ਸਦੀਵ ਕਾਲ ਰੰਗਿ=ਪ੍ਰੇਮ ਵਿਚ ਰੱਤਾ ਹੋਇਆ ਸੱਚੇ ਵਾਹਿਗੁਰੂ ਦੇ ਗੁਣਾਂ ਨੂੰ ਗਾਵੇ, ਤਾਂ ਸਹਜੇ= ਗਿਆਨ ਵਿਚ ਮਾਤਾ=ਮਸਤ ਹੁੰਦਾ ਹੈ ॥ ੨ ॥

## ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ ॥

ਹੇ ਭਾਈ ! ਪੌਣ ਦੀ ਨਿਆਈਂ ਚੰਚਲ ਜੋ ਮਨ ਹੈ, ਜੇਕਰ ਬਿੰਦੁ=ਰੰਚਕ ਮਾਤ੍ਰ ਵੀ ਸੁਖਵਾਸੀ= ਪਰਮਾਤਮਾ ਦੇ ਨਾਮ ਵਿਚ ਵਸੈ=ਵਸ ਜਾਵੇ ਤਾਂ ਸੁਖ ਦੀ ਪ੍ਰਾਪਤੀ ਹੁੰਦੀ ਹੈ।

## ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ ॥

ਅਸਾਡੇ ਜਿਹਵਾ, ਨੇਤ੍ਰ=ਅੱਖਾਂ, ਸੋਤ੍ਰ=ਕੰਨ ਆਦਿਕ ਸਭ ਇੰਦ੍ਰੇ ਸੱਚੇ ਨਾਮ ਵਿਚ ਰੱਤੇ ਹੋਏ ਹਨ, ਹੇ ਵਾਹਿਗੁਰੂ ! ਜਦ ਤੁਝਹਿ=ਆਪ ਨੇ ਨਾਮ-ਜਲ ਪਾ ਕੇ ਬੁਝਾਈ, ਤਾਂ ਅਸਾਡੀ ਜਲਿ=ਜਲਨਤਾ ਬੂਝੀ=ਬੁਝ ਗਈ।

ਅਥਵਾ:-ਆਪ ਨੇ ਜਦ ਸ਼ੁਭ ਸਿੱਖਿਆ ਬੁਝਾਈ=ਸਮਝਾਈ ਤਾਂ ਜਲਿ=ਜਲਨਤਾ ਬੂਝੀ=ਬੁਝ ਗਈ।

**ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ ॥**

ਜੋ ਬੈਰਾਗੀ=ਪ੍ਰੇਮੀ ਪਦਾਰਥਾਂ ਦੀ ਆਸਾ ਵੱਲੋਂ ਨਿਰਾਸ ਰਹਿੰਦਾ ਹੈ, ਉਸ ਨੇ ਸਰੂਪ ਰੂਪੀ ਨਿਜ ਘਰ ਵਿਚ ਤਾੜੀ=ਸਮਾਧੀ ਲਗਾਈ ਹੈ।

**ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ ॥ ੩ ॥**

ਜੋ ਸੰਤੋਖੀ ਪੁਰਸ਼ ਨਾਮ ਰੂਪ ਭਿੱਖਿਆ ਛਕ ਕੇ ਰਜੇ=ਤ੍ਰਿਪਤ ਹੋਏ ਹਨ, ਉਹ ਸਹਜੇ ਹੀ ਆਪ ਨਾਮ-ਅੰਮ੍ਰਿਤ ਪੀਂਦੇ ਹਨ, ਤੇ ਹੋਰਨਾਂ ਨੂੰ ਪੀਆਈ=ਪਿਲਾਉਂਦੇ ਹਨ ॥ ੩ ॥

**ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ ॥**

ਦੁਬਿਧਾ ਵਿਚ ਰਹਿਣ ਕਰਕੇ ਪੂਰਨ ਵੈਰਾਗ ਨਹੀਂ ਹੁੰਦਾ, ਜਦ ਤੱਕ ਰਾਈ ਮਾਤ੍ਰ ਵੀ ਦ੍ਵੈਤ ਭਾਵਨਾ ਹੈ, ਵਾ:-ਜਦ ਤੱਕ ਦੂਜੀ=ਦ੍ਵੈਤ ਭਾਵਨਾ ਵਿਚ ਰਾਈ=ਰਲ ਰਿਹਾ ਹੈ, ਵਾ:-ਰਾਈ=ਬੀਜ ਰਿਹਾ ਹੈ।

**ਸਭੁ ਜਗੁ ਤੇਰਾ ਤੂ ਏਕੋ ਦਾਤਾ ਅਵਰੁ ਨ ਦੂਜਾ ਭਾਈ ॥**

ਹੇ ਵਾਹਿਗੁਰੂ ! ਸਾਰਾ ਜਗਤ ਤੇਰਾ ਉਤਪੰਨ ਕੀਤਾ ਹੋਇਆ ਹੈ, ਤੇ ਸਭਨਾਂ ਦਾ ਦਾਤਾ ਇੱਕ ਤੂੰਹੀ ਹੈਂ, ਆਪ ਤੋਂ ਬਿਨਾਂ ਅਸਾਨੂੰ ਹੋਰ ਕੋਈ ਦੂਜਾ ਭਾਉਂਦਾ ਨਹੀਂ ਹੈ।

**ਮਨਮੁਖਿ ਜੰਤ ਦੁਖਿ ਸਦਾ ਨਿਵਾਸੀ ਗੁਰਮੁਖਿ ਦੇ ਵਡਿਆਈ ॥**

ਮਨਮੁਖ ਪੁਰਸ਼ ਮਨਮੁੱਖਤਾ ਕਰਕੇ ਸਦੀਵ ਕਾਲ ਦੁੱਖਾਂ ਵਿਚ ਨਿਵਾਸ ਕਰਦੇ ਹਨ; ਤੇ ਗੁਰਮੁਖਾਂ ਨੂੰ ਆਪ ਨਾਮ ਵਡਿਆਈ ਦੇਂਦੇ ਹੋ।

**ਅਪਰ ਅਪਾਰ ਅਗੰਮ ਅਗੋਚਰ ਕਹਣੈ ਕੀਮ ਨ ਪਾਈ ॥ ੪ ॥**

ਅਪਰ ਜੋ ਬ੍ਰਹਮਾ ਆਦਿਕ ਹਨ, ਉਨ੍ਹਾਂ ਕਰਕੇ ਆਪ ਅਪਾਰ=ਬਿਅੰਤ ਹੋ, ਮਨ ਕਰਕੇ ਅਗੰਮ, ਇੰਦ੍ਰੀਆਂ ਕਰਕੇ ਆਪ ਅਗੋਚਰ ਹੋ, ਮੂੰਹ ਨਾਲ ਕਹਿਣੈ ਕਰਕੇ ਆਪ ਦੀ ਕੀਮ=ਕੀਮਤ ਨਹੀਂ ਪਾਈ ਜਾਂਦੀ ॥ ੪ ॥

**ਸੁੰਨ ਸਮਾਧਿ ਮਹਾ ਪਰਮਾਰਥੁ ਤੀਨਿ ਭਵਣ ਪਤਿ ਨਾਮੰ॥**

ਤਿੰਨਾਂ ਭਵਨਾਂ ਦਾ ਪਤਿ=ਪਤੀ ਜਿਸਦਾ ਨਾਮ ਹੈ, ਤੇ ਜੋ ਮਹਾਂ ਪਰਮਾਰਥ ਰੂਪ ਹੈ, ਉਸ ਸੁੰਨ= ਅਫੁਰ ਵਿਚ ਗੁਰਮੁਖਾਂ ਦੀ ਸਮਾਧੀ ਲੱਗੀ ਹੈ।

**ਮਸਤਕਿ ਲੇਖੁ ਜੀਆ ਜਗਿ ਜੋਨੀ ਸਿਰਿ ਸਿਰਿ ਲੇਖੁ ਸਹਾਮੰ ॥**

ਜਗਿ ਜੋਨੀ=ਜਗਤ ਦਾ ਕਾਰਨ ਰੂਪ ਜੋ ਬ੍ਰਹਮਾ, ਅਥਵਾ:-ਪਰਮੇਸ਼ਰ ਹੈ, ਉਸ ਨੇ ਜੀਵਾਂ ਦੇ ਮਸਤਕਿ= ਮੱਥੇ ਉੱਪਰ ਜੈਸਾ ਜੈਸਾ ਲੇਖ ਲਿਖਿਆ ਹੈ, ਤੈਸੇ ਹੀ ਜੀਵ ਸਿਰ-ਬਸਿਰ ਦੁੱਖ ਸੁਖ ਨੂੰ ਸਹਾਮੰ=ਸਹਾਰਦੇ ਹਨ।

ਅਥਵਾ:-ਮਸਤਕਿ=ਮੱਥੇ ਦੇ ਲੇਖਾਂ ਅਨੁਸਾਰ ਜਗਤ ਵਿਚ ਜੋ ਜੀਵ ਜੋਨੀ=ਉਤਪੰਨ ਹੋ ਰਹੇ ਹਨ, ਉਹ ਲੇਖਾਂ ਅਨੁਸਾਰ ਸਿਰ-ਬਸਿਰ ਦੁੱਖ ਸੁਖ ਨੂੰ ਸਹਾਮੰ=ਸਹਾਰਦੇ ਹਨ।

**[ਪੰਨਾ ੬੩੫] ਕਰਮ ਸੁਕਰਮ ਕਰਾਏ ਆਪੇ ਆਪੇ ਭਗਤਿ ਦ੍ਰਿੜਾਮੰ॥**
**ਮਨਿਮੁਖਿ ਜੂਠਿ ਲਹੈ ਭੈ ਮਾਨੰ ਆਪੇ ਗਿਆਨੁ ਅਗਾਮੰ ॥ ੫ ॥**

ਉਹ ਪਰਮੇਸ਼ਰ ਸਮਾਨ ਕਰਮ ਤੇ ਵਿਸ਼ੇਸ਼ ਕਰਮ ਆਪ ਹੀ ਕਰਾਉਂਦਾ ਹੈਂ, ਅਤੇ ਆਪ ਹੀ ਭਗਤਾਂ ਨੂੰ ਭਗਤੀ ਦ੍ਰਿੜ੍ਹ ਕਰਾਉਂਦਾ ਹੈ। ਮਨਮੁਖਾਂ ਦੇ ਮਨ ਵਿਚ ਤੇ ਮੂੰਹ ਵਿਚ ਜੋ ਜੂਠਿ=ਅਪਵਿੱਤ੍ਰਤਾ ਹੈ ਉਹ ਵਾਹਿਗੁਰੂ ਦੇ ਭੈ=ਡਰ ਮਾਨੰ=ਮੰਨਣੇ ਕਰਕੇ ਲਹੈ=ਲਹਿ ਜਾਂਦੀ ਹੈ, ਉਹ ਆਪ ਹੀ ਅਗਮ ਰੂਪ ਪਰਮਾਤਮਾ ਗਿਆਨ ਸਰੂਪ ਹੈ। ਅਥਵਾ:-ਆਪਣਾ ਆਪ ਜੋ ਅਗੰਮ ਹੈ, ਤਿਸ ਨੂੰ ਗਿਆਨ=ਜਾਣ ਲੈਂਦਾ ਹੈ ॥ ੫ ॥ ਨੋਟ:-"ਮਨਿਮੁਖਿ" ਪਾਠ ਇਕੱਠਾ ਹੈ ਜੀ।

**ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ ॥**

ਜਿਨ੍ਹਾਂ ਨੇ ਨਾਮ-ਰਸ ਚਖਿਆ ਹੈ, ਓਹੀ ਉਸਦੇ ਸੁਆਦ ਨੂੰ ਜਾਣਦੇ ਹਨ, ਜਿਵੇਂ ਗੁੰਗੇ ਦੀ ਜਿਹਵਾ ਮਿਠਿਆਈ ਨੂੰ ਖਾ ਕੇ ਉਸ ਦੇ ਅਨੰਦ ਨੂੰ ਕਹਿ ਨਹੀਂ ਸਕਦੀ, ਤਿਵੇਂ ਨਾਮ ਦਾ ਆਨੰਦ ਕਿਹਾ ਨਹੀਂ ਜਾਂਦਾ।

**ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ ॥**

ਹੇ ਭਾਈ ! ਅਕੱਥ ਪ੍ਰਭੂ ਦਾ ਕੀ ਕਥਨ ਕਰੀਏ ਉਹ ਬੇਅੰਤ ਹੈ, ਉਸ ਦੀ ਰਜਾਈ=ਆਗਿਆ ਵਿਚ ਸਦਾ ਚੱਲਣਾ ਕਰੋ।

**ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ ॥**

ਦਾਤਾ=ਪਰਮੇਸ਼ਰ ਗੁਰਾਂ ਨਾਲ ਮੇਲੇ ਤਾਂ ਹੀ ਸਰੇਸ਼ਟ ਮਤੀ ਦੀ ਪ੍ਰਾਪਤੀ ਹੁੰਦੀ ਹੈ, ਨਿਗੁਰੇ ਪੁਰਸ਼ ਵਿਚ ਕੋਈ ਭੀ ਸਰੇਸ਼ਟ ਮਤੀ ਨਹੀਂ।

**ਜਿਉ ਚਲਾਏ ਤਿਉ ਚਾਲਹ ਭਾਈ ਹੋਰਿ ਕਿਆ ਕੋ ਕਰੇ ਚਤੁਰਾਈ ॥ ੬ ॥**

ਹੇ ਭਾਈ ! ਜਿਵੇਂ ਉਹ ਪਰਮੇਸ਼ਰ ਚਲਾਉਂਦਾ ਹੈ, ਤਿਵੇਂ ਕੋਈ ਚਾਲਹ=ਚਲਦਾ ਹੈ, ਹੋਰ ਆਪਣੇ ਆਪ ਕੋਈ ਕੀ ਚਤੁਰਾਈ ਕਰ ਸਕਦਾ ਹੈ ॥ ੬ ॥

**ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ ਤੇਰਾ ਖੇਲੁ ਅਪਾਰਾ ॥**

ਇੱਕ ਪੁਰਸ਼ ਤੈਨੇ ਭਰਮ ਵਿਚ ਭੁਲਾਏ ਹਨ, ਅਤੇ ਇੱਕ ਭਗਤੀ ਵਿਚ ਰੱਤੇ ਹੋਏ ਹਨ, ਇਹ ਤੇਰਾ ਖੇਲੁ ਅਪਾਰਾ=ਬਿਅੰਤ ਹੈ।

**ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ ਤੂ ਹੁਕਮਿ ਚਲਾਵਣਹਾਰਾ ॥**

ਜਿਸ ਤਰਫ਼ ਆਪ ਜੀ ਨੇ ਪ੍ਰੇਰਕੇ ਲਗਾਇਆ ਹੈ, ਤੇਹੋ ਜੇਹਾ ਤਿਸ ਨੇ ਫਲ ਪਾਇਆ ਹੈ; ਤੂੰ ਸਭਨਾਂ ਨੂੰ ਆਪਣੇ ਹੁਕਮਿ=ਹੁਕਮ ਵਿਚ ਚਲਾਉਣ ਵਾਲਾ ਹੈਂ।

**ਸੇਵਾ ਕਰੀ ਜੇ ਕਿਛੁ ਹੋਵੈ ਅਪਣਾ ਜੀਉ ਪਿੰਡੁ ਤੁਮਾਰਾ ॥**

ਮੈਂ ਆਪ ਜੀ ਦੀ ਸੇਵਾ ਤਦ ਕਰੀ=ਕਰਾਂ ਜੇ ਕੁਛ ਆਪਣਾ ਹੋਵੇ; ਇਹ ਜੀਅ ਪਿੰਡ ਆਦਿਕ ਸਭ ਆਪ ਜੀ ਦਾ ਦਿੱਤਾ ਹੋਇਆ ਹੈ।

**ਸਤਿਗੁਰਿ ਮਿਲਿਐ ਕਿਰਪਾ ਕੀਨੀ ਅੰਮ੍ਰਿਤ ਨਾਮੁ ਅਧਾਰਾ ॥੭॥**

ਜਦ ਆਪ ਨੇ ਕਿਰਪਾ ਕੀਤੀ ਤਾਂ ਸਤਿਗੁਰ ਦੇਵ ਜੀ ਮਿਲੇ, ਤਦ ਹੀ ਨਾਮ-ਅੰਮ੍ਰਿਤ ਦਾ ਆਧਾਰਾ= ਆਸਰਾ ਗ੍ਰਹਿਣ ਕੀਤਾ ॥ ੭ ॥

**ਗਗਨੰਤਰਿ ਵਾਸਿਆ ਗੁਣ ਪਰਗਾਸਿਆ ਗੁਣ ਮਹਿ ਗਿਆਨ ਧਿਆਨੰ ॥**

ਗਗਨ+ਅੰਤਰਿ=ਅਕਾਸ਼ ਆਦਿਕਾਂ ਦੇ ਅੰਦਰ ਜੋ ਪਰਮੇਸ਼ਰ ਵਸਿਆ=ਵਸ ਰਿਹਾ ਹੈ, ਅਥਵਾ:-ਅਕਾਸ਼ ਆਦਿਕ ਪੰਜਾਂ ਤੱਤਾਂ ਤੋਂ ਸੰਸਾਰ ਨੂੰ ਰਚਕੇ, ਜੋ ਇਸ ਸੰਸਾਰ ਦੇ ਅੰਦਰ ਵਸ ਰਿਹਾ ਹੈ, ਉਸ ਪਰਮੇਸ਼ਰ ਦੇ ਗੁਣਾਂ ਨੂੰ ਪਰਗਾਸਿਆ=ਉਚਾਰਿਆ, ਪ੍ਰਸ਼ਨ, "ਕੇਹੜੇ ਗੁਣਾਂ ਨੂੰ ਉਚਾਰਿਆ ?" ਉਤਰ:-ਜਿਨ੍ਹਾਂ ਗੁਣਾਂ ਵਿਚ ਗਿਆਨ ਧਿਆਨ ਦੀ ਪ੍ਰਾਪਤੀ ਹੈ।

ਅਥਵਾ:-ਜਿਨ੍ਹਾਂ ਗੁਣਾਂ ਵਿਚ ਗਿਆਨ ਧਿਆਨ ਦੀ ਪ੍ਰਾਪਤੀ ਹੁੰਦੀ ਹੈ, ਜਦ ਉਨ੍ਹਾਂ ਗੁਣਾਂ ਨੂੰ ਪਰਗਾਸਿਆ=ਉਚਾਰਿਆ, ਤਾਂ ਗਗਨ+ਅੰਤਰਿ ਵਾਸਿਆ=ਚੇਤਨ ਦੇਵ ਦੇ ਅੰਦਰ ਵਸ ਗਿਆ। ਅਥਵਾ:-ਹਿਰਦੇ ਅੰਦਰ ਚੇਤਨ ਦੇਵ ਨੂੰ ਵਸਿਆ ਹੋਇਆ ਨਿਸਚੇ ਕੀਤਾ।

**ਨਾਮੁ ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨੰ ॥**

ਜਿਸ ਦੇ ਮਨ ਵਿਚ ਵਾਹਿਗੁਰੂ ਨਾਮ ਭਾਂਵਦਾ ਹੈ, ਉਹ ਆਪ ਕਹਿੰਦਾ ਤੇ ਹੋਰਨਾਂ ਪਾਸੋਂ ਕਹਾਉਂਦਾ ਹੈ, ਅਤੇ ਉਹ ਤੱਤ ਹੀ ਤੱਤ ਨੂੰ ਭਾਵ ਸਿਧਾਂਤ ਹੀ ਸਿਧਾਂਤ ਨੂੰ ਕਥਨ ਕਰਦਾ ਹੈ।

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥**
**ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥੮॥੧॥**

ਗੁਰ ਪੀਰਾਂ ਦਾ ਸ਼ਬਦ ਹੀ ਗਹਿਰ ਗੰਭੀਰ (ਪਰਮੇਸ਼ਰ) ਦੀ ਪ੍ਰਾਪਤੀ ਕਰਨ ਵਾਲਾ ਹੈ, ਗੁਰ-ਉਪਦੇਸ਼ ਤੋਂ ਬਿਨਾਂ ਸਾਰਾ ਜਗਤ ਹੀ ਬਉਰਾਨੰ=ਝੱਲਾ ਹੋ ਰਿਹਾ ਹੈ। ਪੂਰਨ ਵੈਰਾਗੀ ਵੀ ਓਹੀ ਹੈ, ਅਤੇ ਸਹਜੇ ਸੁਭਾਗੀ=ਸਰੇਸ਼ਟ ਭਾਗਾਂ ਵਾਲਾ ਭੀ ਓਹੀ ਹੈ, ਜਿਸ ਨੇ ਸੱਚੇ-ਨਾਮ ਨੂੰ ਮਨ ਵਿਚ ਮੰਨਣ ਕੀਤਾ ਹੈ ॥੮॥੧॥

**ਸੋਰਠਿ ਮਹਲਾ ੧ ਤਿਤੁਕੀ ॥**

**ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ ॥**
**ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ ॥**

ਹੇ ਭਾਈ ! ਇਸ ਲੋਕ ਦੀ ਆਸਾ ਤੇ ਪ੍ਰਲੋਕ ਦੀ ਮਨਸਾ, ਵਾ:-ਮਨਸਾ=ਬੁੱਧੀ ਦੀ ਜੋ ਆਸਾ ਹੈ, ਏਹੀ ਬੰਧਨੀ=ਰੱਸੀਆਂ ਹਨ, ਅਤੇ ਕਰਮ ਧਰਮ ਬੰਧਕਾਰੀ=ਬੰਨ੍ਹ ਪਾਉਣ ਵਾਲੇ ਹਨ। ਹੇ ਭਾਈ ! ਪਾਪਾਂ-ਪੁੰਨਾਂ ਦੁਆਰੇ ਸਾਰੇ ਜਗਤ ਨੂੰ ਉਤਪੰਨ ਕੀਤਾ ਹੈ। ਵਾ:-ਪਾਪਾਂ-ਪੁੰਨਾਂ ਨੇ ਹੀ ਸਾਰੇ ਜਗਤ ਨੂੰ ਉਤਪੰਨ ਕੀਤਾ ਹੈ, ਤੇ ਏਹ ਜੀਵ ਵਾਹਿਗੁਰੂ ਨਾਮ ਨੂੰ ਭੁਲਾ ਕੇ ਬਿਨਸੈ=ਨਾਸ ਹੋ ਰਿਹਾ ਹੈ।

## ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ ॥ ੧ ॥

ਇਹ ਮਾਇਆ ਹੀ ਜਗਤ ਵਿਚ ਸਭ ਦੇ ਮੋਹਣੇ ਵਾਲੀ ਹੈ, ਇਸ ਦੇ ਪ੍ਰਭਾਵ ਕਰਕੇ ਇਹ ਜੀਵ ਸਭ ਵਿਕਾਰ ਰੂਪ ਕਰਮਾਂ ਨੂੰ ਕਰਦੇ ਹਨ ॥ ੧ ॥

## ਸੁਣਿ ਪੰਡਿਤ ਕਰਮਾ ਕਾਰੀ ॥

ਹੇ ਕਰਮਾਂ ਦੇ ਕਾਰੀ=ਕਰਨ ਵਾਲੇ ਪੰਡਿਤ ! ਤੂੰ ਸੁਣਨਾ ਕਰ, ਤੈਨੂੰ ਚਾਹੀਦਾ ਹੈ ਕਿ ਕਾਰੀ= ਔਸ਼ਧੀ ਰੂਪ ਜੋ ਕਰਮ ਹਨ, ਉਨ੍ਹਾਂ ਨੂੰ ਕਰ।

## ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ ॥ ਰਹਾਉ ॥

ਹੇ ਭਾਈ ! ਜਿਸ ਕਰਮ ਦੇ ਕਰਨ ਨਾਲ ਸੁਖ ਊਪਜੈ=ਪੈਦਾ ਹੋਵੇ, ਸੋ ਆਤਮ ਤੱਤ ਦੇ ਵਿਚਾਰਨੇ ਰੂਪੀ ਕਰਮ ਨੂੰ ਕਰ ॥ ਰਹਾਉ ॥

## ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ ॥

ਹੇ ਭਾਈ ! ਖਲ੍ਹੋ ਕੇ ਤਾਂ, ਤੂੰ ਸ਼ਾਸਤ੍ਰ ਤੇ ਵੇਦਾਂ ਨੂੰ ਬਕੈ=ਉਚਾਰਦਾ ਹੈਂ, ਅਤੇ ਕਰਮ ਤੂੰ ਸੰਸਾਰੀ ਕਰਦਾ ਹੈਂ, ਭਾਵ ਸੰਸਾਰ ਵਿਚ ਪੈਣ ਵਾਲੇ ਕਰਮਾਂ ਨੂੰ ਕਰਦਾ ਹੈਂ। ਜੇ ਤੈਨੂੰ ਤਰਨ ਦੀ ਇੱਛਾ ਹੈ ਤਾਂ ਸੰਸਾਰੀ= ਸੰਸਿਆਂ ਦੇ ਅਰੀ ਜੋ ਕਰਮ ਹਨ ਉਨ੍ਹਾਂ ਕਰਮਾਂ ਨੂੰ ਤੂੰ ਕਰ।

## ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ ॥

ਹੇ ਭਾਈ ! ਪਖੰਡ ਦੇ ਕਰਨ ਨਾਲ ਰਾਗ ਦ੍ਵੈਸ਼ ਰੂਪੀ ਮੈਲ ਦੂਰ ਨਹੀਂ ਹੁੰਦੀ, ਪਖੰਡ ਦੇ ਕਰਨ ਨਾਲ ਹਿਰਦੇ ਅੰਦਰ ਵਿਕਾਰਾਂ ਰੂਪੀ ਮੈਲ ਚੰਮੜ ਜਾਂਦੀ ਹੈ।

## ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ ॥ ੨ ॥

ਇਹ ਜੀਵ ਰੂਪ ਇਸਤ੍ਰੀ ਸੰਸਾਰ ਵਿਚ ਇਸ ਪ੍ਰਕਾਰ ਡੁੱਬ ਰਹੀ ਹੈ, ਜਿਵੇਂ ਮਾਕੁਰੀ=ਮੱਕੜੀ ਧਾਨਾਂ ਵਿੱਚੋ ਜੀਆਂ ਨੂੰ ਖਾਕੇ ਤੇ ਜਾਲੇ ਨੂੰ ਪਸਾਰਕੇ ਉੱਡਦੀ ਹੈ, ਉਹ ਦੋ ਚਾਰ ਹੱਥ ਊਂਡੀ=ਉੱਡਕੇ ਸਿਰ ਦੇ ਭਾਰੇ ਹੋਣ ਕਰਕੇ ਫਿਰ ਡਿੱਗ ਪੈਂਦੀ ਹੈ। ਕਿਉਂਕਿ ਜੀਆਂ ਦੇ ਖਾਣ ਕਰਕੇ ਉਸ ਦਾ ਸਿਰ ਭਾਰਾ ਹੋ ਜਾਂਦਾ ਹੈ।

ਇਸੀ ਪ੍ਰਕਾਰ ਜੀਵ ਰੂਪ ਇਸਤ੍ਰੀ ਸ਼ਕਾਮ ਕਰਮਾਂ ਨੂੰ ਕਰਕੇ ਸ੍ਵਰਗ ਵਿਚ ਜਾਂਦੀ ਹੈ, ਓਥੇ ਪੁੰਨ ਕਰਮਾਂ ਦਾ ਫਲ ਭੋਗ ਕੇ ਫਿਰ ਡਿਗ ਪੈਂਦੀ ਹੈ ॥੨॥

## ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ ॥

ਹੇ ਭਾਈ ! ਦੁਰ+ਮਤਿ=ਖੋਟੀ ਬੁੱਧੀ ਕਰਕੇ ਘਣੀ ਸ੍ਰਿਸ਼ਟੀ ਵਿਗੂਤੀ=ਖ਼ਰਾਬ ਹੋ ਰਹੀ ਹੈ, ਅਤੇ ਦ੍ਵੈਤ ਭਾ ਕਰਕੇ ਪਰਮੇਸ਼ਰ ਵੱਲੋਂ ਖੁਆਈ=ਭੁੱਲ ਰਹੀ ਹੈ।

## ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ ॥

ਹੇ ਭਾਈ ! ਸਤਿਗੁਰਾਂ ਤੋਂ ਬਿਨਾਂ ਨਾਮ ਨਹੀਂ ਪ੍ਰਾਪਤ ਹੁੰਦਾ, ਅਤੇ ਨਾਮ ਜਪੇ ਤੋਂ ਬਿਨਾਂ ਭਰਮ ਨਹੀਂ ਜਾਂਦਾ।

**ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ ॥ ੩ ॥**

ਹੇ ਭਾਈ ! ਸਤਿਗੁਰਾਂ ਨੂੰ ਸੇਵਨਾ ਕਰ ਤਾਂ ਤੂੰ ਸੁਖ ਨੂੰ ਪਾਏਂਗਾ, ਅਤੇ ਜੰਮਣ ਮਰਨ ਤੋਂ ਰਹਾਈ=ਰਹਿਤ ਹੋ ਜਾਏਂਗਾ ॥ ੩ ॥

**ਸਾਚੁ ਸਹਜੁ ਗੁਰ ਤੇ ਊਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ ॥**

ਹੇ ਭਾਈ ! ਗੁਰਾਂ ਦੀ ਕਿਰਪਾ ਨਾਲ ਜਦੀ ਸਾਚੁ ਸਹਜੁ=ਸੱਚਾ ਗਿਆਨ ਉਤਪੰਨ ਹੋਵੇ, ਤਾਂ ਮਨ ਨਿਰਮਲ ਹੁੰਦਾ ਹੈ, ਜਦ ਮਨ ਨਿਰਮਲ ਹੋਇਆ ਤਦ ਸੱਚ ਸਰੂਪ ਵਿਚ ਸਮਾਈ ਹੁੰਦੀ ਹੈ।

**ਗੁਰੁ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ ॥**

ਹੇ ਭਾਈ ! ਜੋ ਗੁਰਾਂ ਨੂੰ ਸੇਂਵਦਾ ਹੈ ਓਹੀ ਵਾਹਿਗੁਰੂ ਨੂੰ ਬੂਝੈ=ਬੁੱਝਦਾ ਹੈ, ਗੁਰਾਂ ਤੋਂ ਬਿਨਾਂ ਪਰਮੇਸ਼ਰ ਪ੍ਰਾਪਤੀ ਦਾ ਮਾਰਗੁ=ਰਸਤਾ ਨਹੀਂ ਪਾਈ=ਪ੍ਰਾਪਤ ਹੁੰਦਾ।

**ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ ॥੪॥**

ਹੇ ਭਾਈ ! ਜਿਸ ਪੁਰਸ਼ ਦੇ ਹਿਰਦੇ ਅੰਦਰ ਪਦਾਰਥਾਂ ਦਾ ਲੋਭ ਹੈ, ਓਹ ਸਰੇਸ਼ਟ ਕਰਮਾਂ ਨੂੰ ਕਿਵੇਂ ਕਰ ਸਕਦਾ ਹੈ, ਉਹ ਤਾਂ ਕੂੜੁ=ਝੂਠ ਬੋਲਣੇ ਰੂਪੀ ਵਿਹੁ=ਜ਼ਹਿਰ ਨੂੰ ਖਾਂਦਾ ਹੈ ॥ ੪ ॥

**ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ ॥**

**ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ ॥**

ਹੇ ਭਾਈ ! ਜੇਕਰ ਦਹੀਂ ਵਿਲੋਈਐ=ਰਿੜਕਣਾ ਕਰੀਏ ਤਾਂ ਵਿੱਚੋਂ ਤਥੁ=ਮੱਖਣ ਨਿਕਲਦਾ ਹੈ। ਜੇਕਰ ਜਲ ਨੂੰ ਮਥੀਐ=ਰਿੜਕੀਏ ਤਾਂ ਜਲ ਹੀ ਦੇਖੀ ਦਾ ਹੈ; ਇਹ ਜਗਤ ਵੀ ਏਹੀ ਵਥੁ=ਵਸਤੂ ਹੈ। ਐਸੇ ਹੀ ਹੇ ਪੰਡਿਤ ! ਨਿਸ਼ਕਾਮ ਕਰਮ ਦੁੱਧ ਤੇ ਉਪਾਸ਼ਨਾ ਰੂਪ ਦਹੀਂ ਨੂੰ ਰਿੜਕੀਏ ਭਾਵ ਵਿਚਾਰੀਏ ਤਾਂ ਵਿੱਚੋਂ ਗਿਆਨ ਰੂਪ ਮੱਖਣ ਨਿਕਲਦਾ ਹੈ। ਸ਼ਕਾਮ ਕਰਮਾਂ ਰੂਪੀ ਜਲ ਨੂੰ ਮਥੀਐ=ਰਿੜਕੀਏ ਤਾਂ ਕੋਈ ਸੰਸਾਰਕ ਸੁਖ ਰੂਪੀ ਜਲ ਹੀ ਦੇਖਣ ਵਿਚ ਔਂਦਾ ਹੈ। ਇਹ ਜਗਤ ਏਹਾ ਵਥੁ=ਇਹ ਜਲ ਵਸਤੂ ਵਾਂਗ ਹੈ, ਜਿਵੇਂ ਜਲ 'ਚੋਂ ਕੁਝ ਨਹੀਂ ਨਿਕਲਦਾ; ਤਿਵੇਂ ਸੰਸਾਰ ਵਿਚ ਕੁਛ ਨਹੀਂ ਹੈ।

**ਗੁਰ ਬਿਨੁ ਭਰਮਿ ਵਿਗੂਚੀਐ ਭਾਈ ਘਟਿ ਘਟਿ ਦੇਉ ਅਲਖੁ ॥ ੫ ॥**

ਹੇ ਭਾਈ ! ਉਹ ਅਲੱਖ ਦੇਉ ਪਰਮਾਤਮਾ ਹੈ ਤਾਂ ਘਟ ਘਟ ਦੇ ਵਿਚ, ਪਰ ਗੁਰਾਂ ਤੋਂ ਬਿਨਾਂ ਉਸ ਦੀ ਪ੍ਰਾਪਤੀ ਨਾ ਹੋਣ ਕਰਕੇ ਭਰਮ ਵਿਚ ਵਿਗੂਚੀਐ=ਖ਼ਰਾਬ ਹੋਣਾ ਹੁੰਦਾ ਹੈ ॥ ੫ ॥

**ਇਹੁ ਜਗੁ ਤਾਗੋ ਸੂਤ ਕੋ ਭਾਈ ਦਹ ਦਿਸ ਬਾਧੋ ਮਾਇ ॥**

ਹੇ ਭਾਈ ! ਇਹ ਸਾਰਾ ਜਗਤ ਕੱਚੇ ਸੂਤ ਦੇ ਤਾਗੇ=ਧਾਗੇ ਵਾਂਗ ਹੈ, ਦਸੋ ਦਿਸ਼ਾ ਵਿਚ ਮਾਇਆ ਰੂਪੀ ਪਾਣ ਕਰਕੇ ਬਾਧੋ=ਬੰਨ੍ਹਿਆਂ ਹੋਇਆ ਹੈ। ਅਥਵਾ:-ਇਹ ਜਗਤ ਮਾਇਆ ਰੂਪੀ ਸੂਤ ਦੇ ਮੋਹ ਰੂਪ ਧਾਗੇ ਨਾਲ ਦਸੋ ਦਿਸ਼ਾਂ ਵਿਚ, ਭਾਵ ਚਾਰੋ ਤਰਫ ਹੀ ਬੱਧਾ ਹੋਇਆ ਹੈ।

**ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ ॥**

ਗੁਰਾਂ ਤੋਂ ਬਿਨਾਂ ਵਰਨ ਆਸ਼੍ਰਮ ਰੂਪੀ ਗਾਠਿ=ਗੰਢ ਛੁੱਟਦੀ ਨਹੀਂ, ਕਈ ਜੀਵ ਗੁਰਾਂ ਤੋਂ ਬਿਨਾਂ ਕਰਮਾਂ ਨੂੰ ਕਮਾਕੇ ਥਾਕੇ=ਥੱਕ ਗਏ ਹਨ।

**ਇਹੁ ਜਗੁ ਭਰਮਿ ਭੁਲਾਇਆ ਭਾਈ ਕਹਣਾ ਕਿਛੂ ਨ ਜਾਇ ॥ ੬ ॥**

ਹੇ ਭਾਈ ! ਇਹ ਸਾਰਾ ਜਗਤ ਭਰਮ ਵਿਚ ਭੁਲਾਇਆ ਹੋਇਆ ਹੈ, ਕਹਿਣਾ ਕਰੀਏ ਤਾਂ ਕੁਛ ਕਿਹਾ ਨਹੀਂ ਜਾਂਦਾ। ੬ ॥

**ਗੁਰ ਮਿਲਿਐ ਭਉ ਮਨਿ ਵਸੈ ਭਾਈ ਭੈ ਮਰਣਾ ਸਚੁ ਲੇਖੁ ॥**

ਹੇ ਭਾਈ ! ਗੁਰਾਂ ਨਾਲ ਮਿਲਣ ਕਰਕੇ ਮਨ ਵਿਚ ਪਰਮੇਸ਼ਰ ਦਾ ਭਉ=ਡਰ ਵਸੈ=ਵਸਦਾ ਹੈ। ਸੱਚੇ ਲੇਖਾਂ ਦੁਆਰੇ ਪਰਮੇਸ਼ਰ ਦਾ ਭੈ=ਡਰ ਧਾਰਕੇ ਜੀਵਤ ਭਾ ਤੋਂ ਮਰਨਾ ਕਰੇ।

**[ਪੰਨਾ ੬੩੬] ਮਜਨੁ ਦਾਨੁ ਚੰਗਿਆਈਆ ਭਾਈ ਦਰਗਹ ਨਾਮੁ ਵਿਸੇਖੁ ॥**

ਹੇ ਭਾਈ ! ਚਾਹੇ ਕਿਤਨੇ ਮਜਨੁ=ਇਸ਼ਨਾਨ ਕਰ ਲਵੇ, ਕਿਤਨੇ ਦਾਨ ਕਰ ਲਵੇ ਕਿਤਨੀਆਂ ਚੰਗਿਆਈਆਂ ਕਰ ਲਵੇ, ਪਰ ਇਨ੍ਹਾਂ ਸਭਨਾਂ ਨਾਲੋਂ ਪਰਮੇਸ਼ਰ ਦੀ ਦਰਗਾਹ ਵਿਚ ਪਰਮੇਸ਼ਰ ਦੇ ਨਾਮ ਦੀ ਵਿਸੇਖੁ=ਵਿਸ਼ੇਸ਼ਤਾ ਹੈ।

**ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ ਮਨਿ ਵਸਿਆ ਚੂਕਾ ਭੇਖੁ ॥੭॥**

ਹੇ ਭਾਈ ! ਜਿਨ੍ਹਾਂ ਨੂੰ ਗੁਰਾਂ ਨੇ ਨਾਮ ਦ੍ਰਿੜਾਉਣ ਰੂਪੀ ਅੰਕਸੁ=ਕੁੰਡਾ ਮਾਰਿਆ ਹੈ, ਉਸ ਦਾ ਮਨ ਰੂਪੀ ਹਾਥੀ ਵਸਿਆ=ਵਸੀਕਾਰ ਹੋਇਆ ਹੈ, ਜਿਸਦਾ ਮਨ ਰੂਪੀ ਹਾਥੀ ਵਸੀਕਾਰ ਹੋਇਆ ਹੈ, ਉਸ ਦਾ ਪ੍ਰਤੱਖ ਭੇਖ ਧਾਰਨਾ, ਵਾ:-ਜੂਨੀਆਂ ਰੂਪੀ ਭੇਖ ਧਾਰਨਾ ਚੁੱਕ ਗਿਆ ਹੈ।

**ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ ॥**
**ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ ॥**

ਹੇ ਭਾਈ ! ਇਹ ਜੋ ਗੁਰਾਂ ਦਾ ਤਨ ਹੈ ਏਹੀ ਇਕ ਸਰਾਫ ਦੀ ਹੱਟ ਹੈ, ਤਿਸ ਹੱਟ ਵਿਚ ਪਰਮੇਸ਼ਰ ਦਾ ਨਾਮ ਰੂਪ ਅਪਾਰ ਵਖਰੁ=ਸੌਦਾ ਹੈ। ਹੇ ਭਾਈ ! ਇਸ ਨਾਮ ਰੂਪ ਵਖਰੁ=ਸੌਦੇ ਨੂੰ ਉਹ ਵਾਪਾਰੀ ਜਗਿਆਸੂ ਦ੍ਰਿੜ੍ਹ ਕਰਦਾ ਹੈ, ਜੋ ਗੁਰਾਂ ਦੇ ਉਪਦੇਸ਼ ਦਾ ਵਿਚਾਰ ਕਰਦਾ ਹੈ।

**ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ ॥ ੮ ॥ ੨ ॥**

ਹੇ ਭਾਈ ! ਵਾਪਾਰੀ=ਵਪਾਰ ਦੇ ਕਰੌਣ ਵਾਲੇ ਗੁਰੂ ਸਾਹਿਬ ਜੀ ਧੰਨਤਾ ਜੋਗ ਹਨ, ਜੋ ਪਰਮੇਸ਼ਰ ਦੇ ਨਾਲ ਮੇਲਿ=ਮੇਲਣੇ ਦਾ ਵਾਪਾਰ ਕਰਾਉਂਦੇ ਹਨ ॥ ੮ ॥ ੨ ॥

## ਸੋਰਠਿ ਮਹਲਾ ੧ ॥

## ਜਿਨੀ ਸਤਿਗੁਰੁ ਸੇਵਿਆ ਪਿਆਰੇ ਤਿਨ੍ ਕੇ ਸਾਥ ਤਰੇ ॥

ਹੇ ਪਿਆਰੇ ! ਜਿਨ੍ਹਾਂ ਨੇ ਸਤਿਗੁਰਾਂ ਨੂੰ ਸੇਵਣਾ ਕੀਤਾ ਹੈ, ਤਿਨ੍ਹਾਂ ਸਾਥਾਂ ਦੇ ਸਾਥ ਤਰ ਗਏ ਹਨ । ਅਥਵਾ :-ਉਨ੍ਹਾਂ ਦੇ ਸਾਥ=ਨਾਲ ਲੱਗਣ ਵਾਲੇ ਭੀ ਸੰਸਾਰ-ਸਮੁੰਦਰ ਤੋਂ ਤਰ ਗਏ ਹਨ ।

## ਤਿਨਾ ਠਾਕ ਨ ਪਾਈਐ ਪਿਆਰੇ ਅੰਮ੍ਰਿਤ ਰਸਨ ਹਰੇ ॥

ਹੇ ਪਿਆਰੇ ! ਤਿਨ੍ਹਾਂ ਗੁਰਮੁਖਾਂ ਨੂੰ ਕੋਈ ਭੀ ਠਾਕ=ਰੋਕਾ ਨਹੀਂ ਪਾਂਵਦਾ, ਜਿਸ ਦੇ ਰਸਨਾ ਆਦਿਕ ਇੰਦ੍ਰੇ ਨਾਮ-ਅੰਮ੍ਰਿਤ ਕਰਕੇ ਹਰੇ ਹੋਏ ਹਨ ।

## ਬੂਡੇ ਭਾਰੇ ਭੈ ਬਿਨਾ ਪਿਆਰੇ ਤਾਰੇ ਨਦਰਿ ਕਰੇ ॥ ੧ ॥

ਹੇ ਪਿਆਰੇ ! ਜੋ ਪੁਰਸ਼ ਵਾਹਿਗੁਰੂ ਦੇ ਭੈ=ਡਰ ਧਾਰੇ ਤੋਂ ਬਿਨਾਂ ਪਾਪਾਂ ਕਰਕੇ ਭਾਰੇ ਹਨ, ਉਹ ਸੰਸਾਰ-ਸਮੁੰਦ੍ਰ ਵਿਚ ਬੂਡੇ=ਡੁੱਬ ਰਹੇ ਹਨ; ਤੇ ਜਿਨ੍ਹਾਂ ਉੱਤੇ ਨਦਰਿ=ਕਿਰਪਾ ਦ੍ਰਿਸ਼ਟੀ ਕਰੇ=ਕਰਦਾ ਹੈ, ਉਨ੍ਹਾਂ ਨੂੰ ਤਾਰ ਦੇਂਦਾ ਹੈ ॥ ੧ ॥

## ਭੀ ਤੂਹੈ ਸਾਲਾਹਣਾ ਪਿਆਰੇ ਭੀ ਤੇਰੀ ਸਾਲਾਹ ॥

ਭੀ=ਬਹੁੜੋ ਹੇ ਪਿਆਰੇ ਵਾਹਿਗੁਰੂ ! ਤੂੰ ਸਲਾਹੁਣੈ ਜੋਗ ਹੈਂ, ਪਿੱਛੇ ਵੀ ਅਸੀਂ ਤੇਰੀ ਸ਼ਲਾਘਾ ਕਰਦੇ ਸੀ ।

## ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ ॥ ੧ ॥ ਰਹਾਉ ॥

ਹੇ ਪਿਆਰੇ ! ਨਾਮ ਗਿਆਨ ਰੂਪ ਜਹਾਜ਼ ਤੋਂ ਬਿਨਾਂ ਭੈ ਦਾਇਕ ਸੰਸਾਰ-ਸਮੁੰਦਰ ਵਿਚ ਡੁੱਬਣਾ ਹੁੰਦਾ ਹੈ, ਅਤੇ ਸੰਸਾਰ ਕੰਧੀ=ਕਿਨਾਰੇ ਉੱਪਰ ਕਹਾਹ=ਡੰਡ-ਰੌਲਾ ਪੈ ਰਿਹਾ ਹੈ (ਕਿ ਇਨ੍ਹਾਂ ਕਾਮ ਆਦਿਕਾਂ ਨੇ, ਫਲਾਣੇ ਰਿਖੀ ਦਾ ਬੁਰਾ ਹਾਲ ਕੀਤਾ ਹੈ, ਅਮਕੇ ਰਿਖੀ ਦਾ ਭੈੜਾ ਹਾਲ ਕੀਤਾ ਹੈ)
ਅਥਵਾ:-ਪ੍ਰਲੋਕ ਕੰਧੀ ਉੱਪਰ ਡੰਡ-ਰੌਲਾ ਪੈ ਰਿਹਾ ਹੈ,ਕਿ ਫਲਾਗੇ-ਫਲਾਣੇ ਪਾਪੀ ਦਾ ਬੁਰਾ ਹਾਲ ਹੋ ਰਿਹਾ ਹੈ।

## ਸਾਲਾਹੀ ਸਾਲਾਹਣਾ ਪਿਆਰੇ ਦੂਜਾ ਅਵਰੁ ਨ ਕੋਇ ॥

ਹੇ ਪਿਆਰੇ ! ਸਲਾਹੁਣੇ ਵਾਲਾ ਹੋ ਕੇ ਤੂੰ ਉਸਨੂੰ ਸਲਾਹੁਣਾ ਕਰ, ਉਸ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ।

## ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ ਸਬਦਿ ਰਤੇ ਰੰਗੁ ਹੋਇ ॥

ਹੇ ਪਿਆਰੇ ! ਜੋ ਪੁਰਸ਼ ਮੇਰੇ ਪ੍ਰਭੂ ਨੂੰ ਸਲਾਹੁੰਦੇ ਹਨ, ਉਹ ਸਭ ਤੋਂ ਭਲੇ=ਚੰਗੇ ਹਨ, ਜੋ ਗੁਰ-ਸ਼ਬਦ ਵਿਚ ਰੱਤੇ ਹਨ, ਉਨ੍ਹਾਂ ਨੂੰ ਰੰਗੁ=ਆਨੰਦ ਪ੍ਰਾਪਤ ਹੁੰਦਾ ਹੈ ।

## ਤਿਸ ਕੀ ਸੰਗਤਿ ਜੇ ਮਿਲੈ ਪਿਆਰੇ ਰਸੁ ਲੈ ਤਤੁ ਵਿਲੋਇ ॥ ੨ ॥

ਹੇ ਪਿਆਰੇ ! ਜੇਕਰ ਤਿਸ ਗੁਰਮੁਖ ਦੀ ਸੰਗਤ ਕਰਨੀ ਮਿਲ ਜਾਵੇ, ਤਾਂ ਤੂੰ ਤਤ ਰਸ ਨੂੰ ਵਿਲੋਇ ਲੈ=ਵਿਚਾਰ ਲੈਣਾ ਕਰ ॥ ੨ ॥

## ਪਤਿ ਪਰਵਾਨਾ ਸਾਚ ਕਾ ਪਿਆਰੇ ਨਾਮੁ ਸਚਾ ਨੀਸਾਣੁ ॥

ਹੇ ਪਿਆਰੇ ! ਸੱਚੇ ਦਾ ਨਾਮ ਰੂਪ ਪਰਵਾਨਾ ਇਸ ਲੋਕ ਵਿਚ ਪਤ-ਆਬਰੋ ਦੇਣ ਵਾਲਾ ਹੈ, ਅਤੇ ਸੱਚਾ ਨਾਮ ਰੂਪ ਨੀਸਾਣੁ=ਪ੍ਰਵਾਨਾ ਪ੍ਰਲੋਕ ਵਿਚ ਵੀ ਪਤ-ਆਬਰੋ ਦੇਣ ਵਾਲਾ ਹੈ।

## ਆਇਆ ਲਿਖਿ ਲੈ ਜਾਵਣਾ ਪਿਆਰੇ ਹੁਕਮੀ ਹੁਕਮੁ ਪਛਾਣੁ ॥

ਹੇ ਪਿਆਰੇ ! ਜੋ ਭੀ ਇਸ ਸੰਸਾਰ ਵਿਚ ਆਇਆ ਹੈ ਉਸਦਾ ਸੁਭ-ਅਸੁਭ ਕਰਮ ਸਭ ਚਿੱਤਰ-ਗੁਪਤ ਲਿਖ ਕੇ ਲੈ ਜਾਣਾ ਕਰਦੇ ਹਨ, ਇਸੇ ਕਰਕੇ ਜੀਵ ਨੂੰ ਚਾਹੀਦਾ ਹੈ ਉਸ ਹੁਕਮੀ ਦੇ ਹੁਕਮ ਨੂੰ ਪਛਾਨਣਾ ਕਰੇ।

## ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ ਸਾਚੇ ਸਾਚਾ ਤਾਣੁ ॥ ੩ ॥

ਹੇ ਪਿਆਰੇ ! ਗੁਰਾਂ ਤੋਂ ਬਿਨਾਂ ਉਸ ਵਾਹਿਗੁਰੂ ਦਾ ਹੁਕਮ ਨਹੀਂ ਬੁੱਝਿਆ ਜਾਂਦਾ, ਉਸ ਸੱਚੇ ਦਾ ਸੱਚਾ ਹੀ ਤਾਣੁ=ਬਲ ਹੈ।

## ਹੁਕਮੈ ਅੰਦਰਿ ਨਿੰਮਿਆ ਪਿਆਰੇ ਹੁਕਮੈ ਉਦਰ ਮਝਾਰਿ ॥

ਪਰਮੇਸ਼ਰ ਦੇ ਹੁਕਮ ਅੰਦਰ ਹੀ ਨਿੰਮਿਆ=ਨਿੰਮਦਾ ਹੈ, (ਭਾਵ ਮਾਤਾ ਪਿਤਾ ਦੇ ਰਕਤ ਬੀਰਜ ਦਾ ਮਿਲਾਪ ਹੁੰਦਾ ਹੈ) ਅਤੇ ਪਰਮੇਸ਼ਰ ਦੇ ਹੁਕਮ ਨਾਲ ਹੀ ਮਾਤਾ ਦੇ ਉਦਰ=ਪੇਟ ਮਝਾਰਿ ਵਿਚ ਨਿਵਾਸ ਕਰਦਾ ਹੈ।

## ਹੁਕਮੈ ਅੰਦਰਿ ਜੰਮਿਆ ਪਿਆਰੇ ਊਧਉ ਸਿਰ ਕੈ ਭਾਰਿ ॥

ਹੇ ਪਿਆਰੇ ! ਪਰਮੇਸ਼ਰ ਦੇ ਹੁਕਮ ਅੰਦਰ ਹੀ ਫਿਰ ਮਾਂ ਦੇ ਪੇਟ ਤੋਂ ਬਾਹਰ ਜੰਮਦਾ ਹੈ, ਸਿਰ ਦੇ ਪਰਨੇ ਊਧਉ=ਪੁੱਠਾ ਹੋਇਆ ਹੋਇਆ।

## ਗੁਰਮੁਖਿ ਦਰਗਹ ਜਾਣੀਐ ਪਿਆਰੇ ਚਲੈ ਕਾਰਜ ਸਾਰਿ ॥ ੪ ॥

ਹੇ ਪਿਆਰੇ ! ਉਹ ਗੁਰਮੁਖ ਦਰਗਾਹ ਵਿਚ ਸ਼ਰੋਮਣੀ ਜਾਣੀਦਾ ਹੈ, ਜੋ ਆਪਣੇ ਮੋਖਸ਼ ਰੂਪੀ ਕਾਰਜ ਨੂੰ ਸੰਭਾਲਕੇ ਚਲਦਾ ਹੈ ॥ ੪ ॥

## ਹੁਕਮੈ ਅੰਦਰਿ ਆਇਆ ਪਿਆਰੇ ਹੁਕਮੇ ਜਾਦੋ ਜਾਇ ॥

ਹੇ ਪਿਆਰੇ ! ਪਰਮੇਸ਼ਰ ਦੇ ਹੁਕਮ ਅੰਦਰ ਹੀ ਇਹ ਜੀਵ ਆਉਂਦਾ ਹੈ, ਉਸ ਦੇ ਹੁਕਮ ਅੰਦਰ ਹੀ ਪ੍ਰਲੋਕ ਜਾਇ-ਜਗ੍ਹਾ ਉੱਪਰ ਚਲਾ ਜਾਦੋ=ਜਾਂਦਾ ਹੈ।

## ਹੁਕਮੇ ਬੰਨਿ੍ ਚਲਾਈਐ ਪਿਆਰੇ ਮਨਮੁਖਿ ਲਹੈ ਸਜਾਇ ॥

ਹੇ ਪਿਆਰੇ ! ਪਰਮੇਸ਼ਰ ਦੇ ਹੁਕਮ ਵਿਚ ਹੀ ਇਸ ਪ੍ਰਾਣੀ ਨੂੰ ਜਮ ਲੋਕ ਵਿਚ ਬੰਨਿ=ਬੰਨ੍ਹ ਕੇ ਚਲਾਈਦਾ ਹੈ, ਅਤੇ ਮਨਮੁਖ ਪੁਰਸ਼ ਨਰਕਾਂ ਦੀ ਸਜ਼ਾ ਲੈਂਦਾ ਹੈ।

## ਹੁਕਮੇ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ ॥ ੫ ॥

ਹੇ ਪਿਆਰੇ ! ਪਰਮੇਸ਼ਰ ਦੇ ਹੁਕਮ ਵਿਚ ਹੀ ਸਬਦਿ=ਬ੍ਰਹਮ ਨੂੰ ਪਛਾਣਦਾ ਹੈ, ਤੇ ਦਰਗਾਹ ਵਿਚ

ਜਸ ਰੂਪੀ ਪੁਸ਼ਾਕ ਪਹਿਰ ਕੇ ਜਾਂਦਾ ਹੈ ॥ ੫ ॥

## ਹੁਕਮੇ ਗਣਤ ਗਣਾਈਐ ਪਿਆਰੇ ਹੁਕਮੇ ਹਉਮੈ ਦੋਇ ॥

ਹੇ ਪਿਆਰੇ ! ਇਹ ਪ੍ਰਾਣੀ ਹੁਕਮ ਅੰਦਰ ਹੀ ਕਰਮਾਂ ਦੀ ਗਣਤ=ਗਿਣਤੀ ਗਣਾਈਐ=ਗਣਾਉਂਦਾ ਹੈ, ਕਿ ਮੈਨੇ ਫਲਾਣਾ ਕਰਮ ਕਰ ਲਿਆ ਹੈ ਤੇ ਅਮਕਾ ਕਰਮ ਕਰਾਂਗਾ, ਹੁਕਮ ਦੇ ਵਿਚ ਹੀ ਹੰਗਤਾ-ਮਮਤਾ ਇਨ੍ਹਾਂ ਦੋਹਾਂ ਨੂੰ ਧਾਰਨ ਕਰਦਾ ਹੈ ।

## ਹੁਕਮੇ ਭਵੈ ਭਵਾਈਐ ਪਿਆਰੇ ਅਵਗੁਣਿ ਮੁਠੀ ਰੋਇ ॥

ਹੇ ਪਿਆਰੇ ! ਇਹ ਜੀਵ ਵਾਹਿਗੁਰੂ ਦੇ ਹੁਕਮ ਵਿਚ ਹੀ ਕਰਮਾਂ ਦਾ ਭਵਾਇਆ ਹੋਇਆ ਭਵੈ= ਫਿਰਦਾ ਹੈ, ਵਾ :-ਭਵੈ ਸੰਸਾਰ ਵਿਚ ਭਵਾਈਂਦਾ ਹੈ । ਤੇ ਔਗੁਣਾਂ ਦੀ ਮੁਠੀ=ਲੁੱਟੀ ਹੋਈ ਸ੍ਰਿਸ਼ਟੀ ਰੋਇ=ਰੋਂਦੀ ਹੈ ।

## ਹੁਕਮੁ ਸਿਞਾਪੈ ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ ॥ ੬ ॥

ਹੇ ਪਿਆਰੇ ! ਜੇਕਰ ਜੀਵ ਸ਼ਾਹ=ਪਰਮਾਤਮਾ ਦਾ ਹੁਕਮ ਸਿਞਾਪੈ=ਪਛਾਣੇ, ਤਦ ਸੱਚ ਦੇ ਮਿਲਣ ਕਰਕੇ ਵਡਿਆਈ ਹੁੰਦੀ ਹੈ ॥ ੬ ॥

## ਆਖਣਿ ਅਉਖਾ ਆਖੀਐ ਪਿਆਰੇ ਕਿਉ ਸੁਣੀਐ ਸਚੁ ਨਾਉ ॥
## ਜਿਨ੍ਹੀ ਸੋ ਸਾਲਾਹਿਆ ਪਿਆਰੇ ਹਉ ਤਿਨ੍ਹ ਬਲਿਹਾਰੈ ਜਾਉ ॥

ਹੇ ਪਿਆਰੇ ! ਪਰਮੇਸ਼ਰ ਦਾ ਸਮੱਗਰ ਜਸ ਆਖਣਾ ਬੜਾ ਅਉਖਾ=ਕਠਨ ਆਖੀਦਾ ਹੈ, ਅਤੇ ਔਖਾ ਹੋਣ ਕਰਕੇ ਸੱਚਾ ਨਾਮ ਸੁਣਿਆਂ ਭੀ ਕਿਵੇਂ ਜਾਵੇ ? ਹੇ ਪਿਆਰੇ ! ਜਿਨ੍ਹਾਂ ਨੇ ਉਸ ਪਰਮੇਸ਼ਰ ਨੂੰ ਸਲਾਹਿਆ ਹੈ, ਅਸੀਂ ਉਨ੍ਹਾਂ ਤੋਂ ਬਲਿਹਾਰ ਜਾਂਦੇ ਹਾਂ ।

## ਨਾਉ ਮਿਲੈ ਸੰਤੋਖੀਆਂ ਪਿਆਰੇ ਨਦਰੀ ਮੇਲਿ ਮਿਲਾਉ ॥ ੭ ॥

ਜਿਨ੍ਹਾਂ ਸੰਤੋਖੀਆਂ ਨੂੰ ਪਿਆਰੇ ਗੁਰਾਂ ਪਾਸੋਂ ਪਰਮੇਸ਼ਰ ਦਾ ਨਾਉ=ਨਾਮ ਮਿਲਿਆ ਹੈ, ਨਦਰੀ=ਪਰਮਾਤਮਾ ਉਨ੍ਹਾਂ ਨੂੰ ਆਪਣੇ ਮੇਲ ਨਾਲ ਮਿਲਾਂਵਦਾ ਹੈ ॥ ੭ ॥

## ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ ॥

ਹੇ ਪਿਆਰੇ ! ਕਾਇਆਂ ਨੂੰ ਵਿਸ਼ੇ ਵਿਕਾਰਾਂ ਤੋਂ ਰਹਿਤ ਕਰਨਾ, ਵਾ:-ਕਾਇਆ=ਬੁੱਧੀ ਨੂੰ ਸ਼ੁੱਧ ਕਰਨਾ ਜੇਕਰ ਇਹ ਕਾਗਦੁ=ਕਾਗਜ਼ ਹੋਵੇ, ਤੇ ਮਨ ਰੂਪੀ ਮਸਵਾਣੀ=ਦਵਾਤ ਵਿਚ, ਕਰੁਣਾ, ਮੈਤ੍ਰੀ, ਮੁੱਦਤਾ ਆਦਿ ਗੁਣਾਂ ਰੂਪ ਸ਼ਾਹੀ ਨੂੰ ਧਾਰਿ=ਧਾਰਨਾ ਕਰ ।

## ਲਲਤਾ ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ ॥

ਹੇ ਪਿਆਰੇ ! ਲਲਤਾ=ਜਿਹਵਾ ਸੱਚੇ-ਨਾਮ ਦੇ ਜਪਣੇ ਵਾਲੀ ਨੂੰ ਲੇਖਣਿ=ਕਲਮ ਕਰ, ਵਿਚਾਰਕੇ ਹਰੀ ਗੁਣਾਂ ਨੂੰ ਲਿਖਣਾ ਕਰ ।

## ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿ ਧਾਰਿ ॥ ੮ ॥ ੩ ॥

ਗੁਰੂ ਜੀ ਕਥਨ ਕਰਦੇ ਹਨ, ਹੇ ਪਿਆਰੇ ! ਜੋ ਪ੍ਰਾਣੀ ਹਿਰਦੇ ਵਿਚ ਧਾਰਕੇ ਸੱਚੇ-ਨਾਮ ਨੂੰ ਲਿਖਦਾ ਹੈ, ਉਹ ਲਿਖਾਰੀ ਧੰਨਤਾ ਜੋਗ ਹੈ ॥ ੮ ॥ ੩ ॥

## ਸੋਰਠਿ ਮਹਲਾ ੧ ਪਹਿਲਾ ਦੁਤੁਕੀ ॥

ਇਸ ਅਸਟਪਦੀ ਵਿਚ ਸਭ ਪਉੜੀਆਂ ਦੋ ਦੋ ਤੁਕਾਂ ਦੀਆਂ ਆਉਣਗੀਆਂ ।

## ਤੂ ਗੁਣ ਦਾਤੌ ਨਿਰਮਲੋ ਭਾਈ ਨਿਰਮਲੁ ਨਾ ਮਨੁ ਹੋਇ ॥
## ਹਮ ਅਪਰਾਧੀ ਨਿਰਗੁਣੇ ਭਾਈ ਤੁਝਹੀ ਤੇ ਗੁਣੁ ਸੋਇ ॥ ੧ ॥

ਹੇ ਭਾਈ=ਭਾਵਣੇ ਜੋਗ ਵਾਹਿਗੁਰੂ ! ਤੂੰ ਗੁਣਾਂ ਦਾ ਦਾਤੌ=ਦਾਤਾ ਹੈਂ, ਅਤੇ ਨਿਰਮਲੋ=ਨਿਰਮਲ ਹੈਂ, ਤੇ ਅਸਾਡਾ ਮਨ ਨਿਰਮਲ ਨਹੀਂ ਹੋਇਆ ॥ ਹੇ ਭਾਈ ਭਾਵਣੇ ਜੋਗ ਪਰਮਾਤਮਾ ! ਅਸੀਂ ਅਪਰਾਧੀ ਤੇ ਨਿਰਗੁਣੇ=ਸ਼ੁਭ ਗੁਣਾਂ ਤੋਂ ਰਹਿਤ ਹਾਂ, ਸੋ ਆਪ ਜੀ ਦੀ ਪ੍ਰਾਪਤੀ ਦੇ ਗੁਣ ਆਪ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦੇ ਹਨ ॥ ੧ ॥

## ਮੇਰੇ ਪ੍ਰੀਤਮਾ ਤੂ ਕਰਤਾ ਕਰਿ ਵੇਖੁ ॥

ਹੇ ਮੇਰੇ ਪ੍ਰੀਤਮਾ ! ਤੂੰ ਆਪ ਪ੍ਰਪੰਚ ਦਾ ਕਰਤਾ ਹੈਂ, ਸਾਰਿਆਂ ਨੂੰ ਉਤਪੰਨ ਕਰਕੇ ਤੂੰ ਆਪ ਹੀ ਦੇਖ ਰਿਹਾ ਹੈਂ । ਅਥਵਾ :–ਵੇਖੁ=ਪਾਲਣਾ ਕਰਦਾ ਹੈਂ । ਵਾ :–ਕਿਰਰਪਾ ਕਰਕੇ ਮੇਰੇ ਵੱਲ ਭੀ ਵੇਖਣਾ ਕਰ !

[ਪੰਨਾ ੬੩੭]

## ਹਉ ਪਾਪੀ ਪਾਖੰਡੀਆ ਭਾਈ ਮਨਿ ਤਨਿ ਨਾਮ ਵਿਸੇਖੁ ॥ ਰਹਾਉ ॥

ਹੇ ਭਾਈ=ਭਾਵਣੇ ਜੋਗ ਵਾਹਿਗੁਰੂ ! ਅਸੀਂ ਪਾਪੀ ਤੇ ਪਖੰਡੀ ਹਾਂ, ਇੱਕ ਏਹੀ ਵਿਸੇਖੁ=ਵਿਸ਼ੇਸ਼ਤਾ ਹੈ, ਜਿਹੜਾ ਮਨ ਤਨ ਵਿਚ ਨਾਮ ਜਪਦੇ ਹਾਂ ॥ ਰਹਾਉ ॥

## ਬਿਖੁ ਮਾਇਆ ਚਿਤੁ ਮੋਹਿਆ ਭਾਈ ਚਤੁਰਾਈ ਪਤਿ ਖੋਇ ॥
## ਚਿਤ ਮਹਿ ਠਾਕੁਰੁ ਸਚਿ ਵਸੈ ਭਾਈ ਜੇ ਗੁਰ ਗਿਆਨੁ ਸਮੋਇ ॥ ੨ ॥

ਹੇ ਭਾਈ=ਭਾਵਣੇ ਜੋਗ ਹਰੀ ! ਬਿਖੁ=ਜ਼ਹਿਰ ਰੂਪ ਮਾਇਆ ਨੇ ਚਿੱਤ ਨੂੰ ਮੋਹ ਲਿਆ ਹੈ, ਤੇ ਸੰਸਾਰਕ ਚਤੁਰਾਈਆਂ ਵਿਚ ਲੱਗਕੇ ਪਤ-ਆਬਰੋ ਨੂੰ ਗੁਆ ਲਿਆ ਹੈ । ਹੇ ਭਾਵਣੇ ਜੋਗ ਸੱਚੇ ਠਾਕੁਰ ! ਚਿੱਤ ਵਿਖੈ ਤਾਂ ਤੂੰ ਵਸੈ-ਵਸਦਾ ਹੈਂ, ਜੇ=ਜੇਕਰ ਗੁਰੂ ਸਾਹਿਬ ਜੀ ਗਿਆਨ ਵਿਚ ਸਮੋਇ=ਮੇਲਣਾ ਕਰਨ ॥ ੨ ॥

## ਰੂੜੌ ਰੂੜੌ ਆਖੀਐ ਭਾਈ ਰੂੜੌ ਲਾਲ ਚਲੂਲੁ ॥
## ਜੇ ਮਨੁ ਹਰਿ ਸਿਉ ਬੈਰਾਗੀਐ ਭਾਈ ਦਰਿ ਘਰਿ ਸਾਚੁ ਅਭੂਲੁ ॥ ੩ ॥

ਹੇ ਭਾਈ=ਭਾਵਣੇ ਜੋਗ ਹਰੀ ! ਤੈਨੂੰ ਰੂੜੌ ਰੂੜੌ=ਸੁੰਦਰ ਹੀ ਸੁੰਦਰ ਆਖਦੇ ਹਨ, ਹੇ ਸੁੰਦਰ

ਲਾਲ=ਪਿਆਰੇ ! ਤੇਰਾ ਰੰਗ ਚਲੂਲੁ=ਗਾੜ੍ਹਾ ਹੈ। ਹੇ ਭਾਈ=ਭਾਵਣੇ ਜੋਗ ਹਰੀ ! ਜੇਕਰ ਤੇਰ ਨਾਲ ਇਹ ਮਨ ਵੈਰਾਗਵਾਨ, ਅਥਵਾ:-ਪ੍ਰੇਮੀ ਹੋ ਜਾਵੇ, ਤਾਂ ਹੇ ਸੱਚੇ ਅਭੁੱਲ ! ਤੂੰ ਘਰ ਦੇ ਅੰਦਰ ਹੀ ਪ੍ਰਾਪਤ ਹੁੰਦਾ ਹੈਂ ॥ ੩॥

**ਪਾਤਾਲੀ ਆਕਾਸਿ ਤੂ ਭਾਈ ਘਰਿ ਘਰਿ ਤੂ ਗੁਣ ਗਿਆਨੁ ॥**
**ਗੁਰ ਮਿਲਿਐ ਸੁਖੁ ਪਾਇਆ ਭਾਈ ਚੂਕਾ ਮਨਹੁ ਗੁਮਾਨੁ ॥੪॥**

ਹੇ ਭਾਈ=ਭਾਵਣੇ ਜੋਗ ਹਰੀ ! ਪਾਤਾਲੀ=ਪਤਾਲਾਂ ਵਿਚ ਤੇ ਆਕਾਸਿ=ਅਕਾਸ਼ਾਂ ਵਿਚ ਵੀ ਤੂੰਹੀ ਹੈਂ। ਗੁਣ ਅਤੇ ਗਿਆਨ ਰੂਪ ਹੋਕੇ ਘਰ-ਘਰ ਵਿਚ ਤੂੰ ਵਿਆਪਕ ਹੈਂ। ਹੇ ਭਾਈ=ਭਾਵਣੇ ਜੋਗ ਹਰੀ ! ਗੁਰਾਂ ਨਾਲ ਮਿਲਿਐ=ਮਿਲਕੇ ਸੁਖ ਨੂੰ ਪਾਇਆ ਹੈ, ਮਨਹੁ=ਮਨ ਵਿੱਚੋਂ ਗੁਮਾਨੁ=ਹੰਕਾਰ ਚੂਕਾ=ਦੂਰ ਹੋ ਗਿਆ ਹੈ ॥ ੪ ॥

**ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ ॥**
**ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ ॥ ੫ ॥**

ਹੇ ਭਾਈ=ਭਾਵਣੇ ਜੋਗ ਹਰੀ ! ਪ੍ਰਤੱਖ ਜਲ ਵਿਚ ਕਾਇਆਂ ਨੂੰ ਮਲਕੇ ਮਾਂਜਣਾ ਭੀ ਕਰੀਏ, ਭਾਵ ਧੋਈਏ ਤਾਂ ਫਿਰ ਇਹ ਸਰੀਰ ਮੈਲਾ ਹੋ ਜਾਂਦਾ ਹੈ। ਹੇ ਭਾਈ=ਭਾਵਣੇ ਜੋਗ ਹਰੀ ! ਗਿਆਨ ਰੂਪ ਮਹਾਂ-ਰਸ ਵਿਚ ਨਾਈਐ=ਇਸ਼ਨਾਨ ਕਰੀਏ, ਤਾਂ ਮਨ ਤਨ ਸ਼ੁੱਧ ਹੋ ਜਾਂਦਾ ਹੈ ॥ ੫ ॥

**ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥**
**ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥ ੬ ॥**

ਹੇ ਭਾਈ=ਭਾਵਣੇ ਜੋਗ ਹਰੀ ! ਦੇਵੀ ਦੇਵਤਿਆਂ ਦਾ ਜੋ ਪੂਜਣਾ ਹੈ ਉਹਨਾਂ ਤੋਂ ਮੰਗਣਾ ਕੀ ਹੈ, ਅਤੇ ਉਹਨਾਂ ਨੇ ਦੇਣਾ ਕੀ ਹੈ ? ਹੇ ਭਾਈ=ਭਾਵਣੇ ਜੋਗ ਹਰੀ ! ਪਾਹਣੁ=ਪੱਥਰ ਨੂੰ ਜੇਕਰ ਨੀਰਿ=ਜਲ ਵਿਚ ਧੋਣਾ ਕਰੀਏ ਤਾਂ ਉਹ ਤੇਹਿ=ਹਿੱਤ ਕਰਕੇ ਜਲ ਵਿਚ ਹੀ ਡੁੱਬ ਜਾਂਦਾ ਹੈ।

**ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ ॥**
**ਮੇਰੇ ਠਾਕੁਰ ਹਾਥਿ ਵਡਾਈਆ ਭਾਈ ਜੈ ਭਾਵੈ ਤੈ ਦੇਇ ॥ ੭ ॥**

ਹੇ ਭਾਵਣੇ ਜੋਗ ਹਰੀ ! ਗੁਰਾਂ ਤੋਂ ਬਿਨਾਂ ਅਲਖੁ=ਪਰਮਾਤਮਾ ਜਾਣਿਆਂ ਨਹੀਂ ਜਾਂਦਾ, ਪਤ-ਆਬਰੋ ਨੂੰ ਖੋ ਕੇ ਜਗੁ=ਜੀਵ ਵਾ:-ਜਗਤ ਡੁੱਬ ਰਿਹਾ ਹੈ। ਹੇ ਮੇਰੇ ਭਾਈ=ਭਾਵਣੇ ਜੋਗ ਠਾਕੁਰ ! ਸਭ ਵਡਿਆਈਆਂ ਤੇਰੇ ਹੱਥ ਵਿਚ ਹਨ, ਜਿਸ ਨੂੰ ਚਾਹੁੰਦਾ ਹੈਂ ਉਸ ਨੂੰ ਦੇਂਦਾ ਹੈਂ ॥ ੭ ॥

**ਬਈਅਰਿ ਬੋਲੈ ਮੀਠੁਲੀ ਭਾਈ ਸਾਚੁ ਕਹੈ ਪਿਰ ਭਾਇ ॥**
**ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿ ਨਾਇ ॥ ੮ ॥**

ਹੇ ਭਾਵਣੇ ਜੋਗ ਹਰੀ ! ਜੋ ਜਗਿਆਸੂ ਰੂਪ ਬਈਅਰਿ=ਇਸਤ੍ਰੀ ਮੀਠੁਲੀ=ਮਿੱਠੇ ਬਚਨ

ਬੋਲੈ–ਬੋਲਦੀ ਹੈ ਤੇ ਪਿਰੀ ਵਿਚ ਭਾਇ=ਪ੍ਰੇਮ ਕਰਕੇ ਸੱਚ-ਨਾਮ ਕਹੈ=ਕਹਿੰਦੀ ਹੈ,ਉਹੀ ਪਿਰ ਭਾਈ=ਪਤੀ ਨੂੰ ਭਾਂਵਦੀ ਹੈ। ਹੇ ਭਾਵਣੇ ਜੋਗ ਹਰੀ ! ਜੋ ਬਿਰਹੈ ਬੇਧੀ=ਪ੍ਰੇਮ ਵਿਚ ਵਿੰਨ੍ਹੀ ਗਈ ਹੈ ਤੇ ਸੱਚੇ ਨਾਮ ਵਿਚ ਵਸੀ ਹੈ, ਉਹ ਅਧਿਕਤਾ ਕਰਕੇ ਹਰੀ ਨਾਮ ਵਿਚ ਲੱਗ ਰਹੀ ਹੈ ॥ ੮ ॥

**ਸਭੁ ਕੋ ਆਖੈ ਆਪਣਾ ਭਾਈ ਗੁਰ ਤੇ ਬੁਝੈ ਸੁਜਾਨੁ ॥**
**ਜੋ ਬੀਧੇ ਸੇ ਊਬਰੇ ਭਾਈ ਸਬਦੁ ਸਚਾ ਨੀਸਾਨੁ ॥ ੯ ॥**

ਹੇ ਭਾਵਣੇ ਜੋਗ ਹਰੀ ! ਤੈਨੂੰ ਸਭ ਕੋਈ ਆਪਣਾ ਆਖਦਾ ਹੈ, ਕਿ ਪਰਮੇਸ਼ਰ ਅਸਾਡਾ ਆਪਣਾ ਹੈ। ਪਰ ਗੁਰਾਂ ਪਾਸੋਂ ਜੋ ਬੁੱਝਦਾ ਹੈ ਉਹ ਸੁਜਾਨੁ=ਚਤੁਰ ਹੈ। ਹੇ ਭਾਵਣੇ ਜੋਗ ਹਰੀ ! ਨੀਸਾਣੁ=ਪ੍ਰਗਟ ਹੀ ਜੋ ਪੁਰਸ਼ ਗੁਰ-ਉਪਦੇਸ਼ ਰੂਪ ਸੱਚੇ ਨੀਸਾਣੁ=ਪ੍ਰਵਾਨੇ ਵਿਖੇ ਬੀਧੇ=ਤਦਾਕਾਰ ਹੋਏ ਹਨ, ਉਹ ਊਬਰੇ=ਤਰ ਗਏ ਹਨ ॥ ੯ ॥

**ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ ॥**
**ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ ॥੧੦॥੪॥**

ਹੇ ਭਾਵਣੇ ਜੋਗ ਹਰੀ ! ਜਿਵੇਂ ਈਧਨੁ=ਲੱਕੜਾਂ ਬਹੁਤ ਸਾਰੀਆਂ ਸਕੇਲੀਐ=ਇਕੱਠੀਆਂ ਕਰਕੇ, ਉਸ ਵਿਚ ਰੰਚਕ ਭਰ ਪਾਵਕੁ=ਅੱਗ ਪਾ ਦੇਈਏ ਤਾਂ ਉਹ ਸਾਰੀਆਂ ਭਸਮ ਹੋ ਜਾਂਦੀਆਂ ਹਨ।

ਤਿਵੇਂ ਹੇ ਭਾਵਣੇ ਜੋਗ ਹਰੀ ! ਇੱਕ ਪਲ ਦਾ ਖਿਨ ਭਰ ਵੀ ਤੇਰਾ ਨਾਮ ਹਿਰਦੇ ਵਿਚ ਵਸ ਜਾਵੇ, ਤਾਂ ਸਾਰੇ ਪਾਪ ਭਸਮ ਹੋ ਜਾਂਦੇ ਹਨ ਤੇ ਸੁਭਾਵਕ ਹੀ ਤੇਰੇ ਨਾਲ ਮਿਲਣਾ ਹੁੰਦਾ ਹੈ ॥ ੧੦ ॥ ੪ ॥

ਯਥਾ:–ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥ ੧ ॥ ਰਹਾਉ ॥ [ਆਸਾ ਪੰਨਾ ੩੫੮
ਤਥਾ:–ਈਧਣੁ ਕੀਤੋਮੂ ਘਣਾ ਭੋਰੀ ਦਿਤੀਮੁ ਭਾਹਿ ॥
ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ ॥ ੨ ॥ [ਵਾਰ ਜੈਤਸਰੀ ਪੰਨਾ ੭੦੯
ਤਥਾ:–ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥
ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥ ੧੮ ॥
[ਸਹਸਕ੍ਰਿਤੀ ਪੰਨਾ ੧੩੫੫

**ਸੋਰਠਿ ਮਹਲਾ ੩ ਘਰੁ ੧ ਤਿਤੁਕੀ ੴ ਸਤਿਗੁਰ ਪ੍ਰਸਾਦਿ ॥**
**ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ ॥**
**ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ ॥**

ਹੇ ਹਰਿ ਜੀਉ ! ਤੂੰ ਸਦਾ ਹੀ ਭਗਤਾਂ ਦੀ ਪਤ-ਆਬਰੋ ਰੱਖਦਾ ਹੈਂ, ਅੱਜ ਤੋਂ ਨਹੀਂ, ਤੂੰ ਧੁਰਿ=ਮੁੱਢ ਤੋਂ ਹੀ ਭਗਤਾਂ ਦੀ ਇੱਜ਼ਤ ਰੱਖਦਾ ਆਇਆ ਹੈਂ। ਹੇ ਹਰਿ ਜੀਉ ! ਤੁਸਾਂ ਨੇ ਪ੍ਰਹਿਲਾਦ-ਜਨ ਨੂੰ ਆਪ ਰੱਖ ਲਿਆ ਸੀ, ਤੇ ਹਰਨਾਖ਼ਸ਼ ਦੈਂਤ ਨੂੰ ਮਾਰਕੇ ਪਚਾਇਆ=ਪਚੀ ਭਾਵ ਖ਼ਰਾਬ ਕੀਤਾ ਸੀ।

**ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ ॥ ੧ ॥**

ਹੇ ਹਰਿ ਜੀਉ ! ਗੁਰਮੁਖਾਂ ਨੂੰ ਆਪ ਉੱਤੇ ਪਰਤੀਤਿ=ਭਰੋਸਾ ਹੈ, ਪਰ ਮਨਮੁਖਾਂ ਨੂੰ ਭਰਮ ਵਿਚ ਭੁਲਾਇਆ ਹੋਇਆ ਹੈ ॥ ੧ ॥

**ਹਰਿ ਜੀ ਏਹ ਤੇਰੀ ਵਡਿਆਈ ॥**

ਹੇ ਹਰਿ ਜੀਉ ! ਇਹ ਆਪ ਜੀ ਦੀ ਹੀ ਵਡਿਆਈ ਹੈ।

**ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ ॥ ਰਹਾਉ ॥**

ਭਗਤ-ਲੋਕ ਆਪ ਜੀ ਦੀ ਸ਼ਰਨ ਵਿਚ ਆਏ ਹਨ, ਇਸ ਲਈ ਹੇ ਸੁਆਮੀ ! ਤੂੰ ਭਗਤਾਂ ਦੀ ਇੱਜ਼ਤ ਰੱਖਦਾ ਹੈਂ ॥ ਰਹਾਉ ॥

**ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ ॥**

ਭਗਤਾਂ ਨੂੰ ਜਮ ਜੋਹਿ=ਦੇਖ ਹੀ ਨਹੀਂ ਸਕਦਾ, ਬਲਕਿ ਉਹਨਾਂ ਦੇ ਨੇੜੇ ਕਾਲ ਜਾਂਦਾ ਹੀ ਨਹੀਂ।

**ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ ॥**
**ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ ॥ ੨ ॥**

ਭਗਤਾਂ ਦੇ ਮਨ ਵਿਚ ਕੇਵਲ ਰਾਮ ਨਾਮ ਵਸ ਰਿਹਾ ਹੈ, ਨਾਮੇ ਹੀ=ਨਾਮ ਜਪਕੇ ਹੀ ਭਗਤਾਂ ਨੇ ਮੁਕਤੀ ਪਾਈ ਹੈ। ਸਹਜੇ ਹੀ ਗੁਰਾਂ ਦੇ ਉਪਦੇਸ਼ ਵਿਚ ਸੁ+ਭਾਈ=ਸਰੇਸ਼ਟ ਪ੍ਰੇਮ ਕਰਨ ਨਾਲ ਰਿੱਧੀਆਂ ਸਿੱਧੀਆਂ ਸਭ ਭਗਤਾਂ ਦੇ ਚਰਨਾਂ ਨਾਲ ਲੱਗੀਆਂ ਰਹਿੰਦੀਆਂ ਹਨ ॥ ੨ ॥

**ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ ॥**
**ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿ ਨਾਮਿ ਨ ਲਾਗਾ ਭਾਉ ॥**

ਮਨਮੁਖ ਪੁਰਸ਼ਾਂ ਨੂੰ ਗੁਰਾਂ ਉਤੇ ਭਰੋਸਾ ਨਹੀਂ ਆਉਂਦਾ, ਉਹਨਾਂ ਦੇ ਹਿਰਦੇ ਅੰਦਰ ਲੋਭ ਦਾ ਸੁਆਉ=ਪ੍ਰਯੋਜਨ ਹੈ। ਗੁਰਾਂ ਦੁਆਰੇ ਹਿਰਦੇ ਵਿਚ ਗੁਰ-ਉਪਦੇਸ਼ ਨੂੰ "ਭੇਦਿਓ ਨ"=ਜਾਣਿਆ ਨਾ, ਅਤੇ ਨਾ ਹੀ ਹਰੀ ਨਾਮ ਵਿਚ ਭਾਉ=ਪ੍ਰੇਮ ਲੱਗਾ ਹੈ।

**ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ ॥ ੩ ॥**

ਤਿਸਦਾ ਝੂਠ, ਕਪਟ, ਤੇ ਪਾਜੁ=ਪਖੰਡ ਸਾਰਾ ਲਹਿ ਜਾਏਗਾ।
ਜੋ ਮਨਮੁਖ ਪੁਰਸ਼ ਫੀਕਾ=ਫਿੱਕੇ ਬਚਨਾਂ ਨੂੰ ਅਲਾਉ=ਕਥਨ ਕਰਦਾ ਹੈ ॥ ੩ ॥

**ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੂ ਤੂ ਜਾਤਾ ॥**

ਹੇ ਪ੍ਰਭ ਜੀ ! ਤੂੰ ਆਪ ਭਗਤ-ਜਨਾਂ ਵਿਚ ਵਰਤ ਰਿਹਾ ਹੈਂ, ਅਤੇ ਭਗਤਾਂ ਨੇ ਭਗਤੀ ਕਰਕੇ ਤੂੰ=ਤੈਨੂੰ (ਆਪ ਨੂੰ) ਜਾਣਿਆਂ ਹੈ।

**ਮਾਇਆ ਮੋਹ ਸਭ ਲੋਕ ਹੈ ਤੇਰੀ ਤੂ ਏਕੋ ਪੁਰਖੁ ਬਿਧਾਤਾ ॥**

ਤੇਰੀ ਮਾਇਆ ਦਾ ਮੋਹ ਸਭ ਲੋਕਾਂ ਵਿਚ ਹੈ, ਤੂੰ ਇੱਕ ਹੀ ਬਿਧਾਤਾ ਪੁਰਖੁ=ਫਲ-ਬਰ ਦਾਤਾ ਹੈਂ।

[ਪੰਨਾ ੬੩੯]

**ਹਉਮੈ ਮਾਰਿ ਮਨਸਾ ਮਨਹਿ ਸਮਾਣੀ ਗੁਰ ਕੈ ਸਬਦਿ ਪਛਾਤਾ ॥ ੪ ॥**

ਜਿਸ ਨੇ ਹਉਮੈ ਮਾਰੀ ਹੈ, ਉਸ ਦੀ ਮਨਸਾ=ਵਾਸ਼ਨਾ ਮਨ ਦੇ ਵਿਚ ਹੀ ਸਮਾ ਗਈ ਹੈ, ਅਤੇ ਗੁਰਾਂ ਦੇ ਉਪਦੇਸ਼ ਦੁਆਰਾ ਉਨ੍ਹਾਂ ਨੇ ਆਪ ਜੀ ਨੂੰ ਪਛਾਣਿਆਂ ਹੈ ॥ ੪ ॥

**ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ ॥**

ਜਿਨ੍ਹਾਂ ਨੂੰ ਹਰੀ ਦਾ ਨਾਮ ਪਿਆਰਾ ਲੱਗਾ ਹੈ, ਉਨ੍ਹਾਂ ਦੇ ਕੰਮ ਪ੍ਰਭੂ ਅਚਿੰਤ=ਅਚਾਨਕ ਹੀ ਆਪਣੇ ਆਪ ਪੂਰੇ ਕਰਦਾ ਹੈ।

**ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ ॥**

ਸਾਰੇ ਕਾਜ=ਕੰਮ ਸਵਾਰਨ ਵਾਲਾ ਪ੍ਰਭੂ ਗੁਰਾਂ ਦੀ ਕਿਰਪਾ ਨਾਲ ਸਦਾ ਉਨ੍ਹਾਂ ਦੇ ਮਨ ਵਿਚ ਵੱਸਿਆ ਹੈ।

**ਓਨਾ ਕੀ ਰੀਸ ਕਰੇ ਸੁ ਵਿਗੁਚੈ ਜਿਨ ਹਰਿ ਪ੍ਰਭੁ ਹੈ ਰਖਵਾਰਾ ॥ ੫ ॥**

ਜਿਨ੍ਹਾਂ ਦੀ ਰੱਖਿਆ ਕਰਨ ਵਾਲਾ ਹਰੀ ਪ੍ਰਭੂ ਆਪ ਹੈ, ਜੋ ਪੁਰਸ਼ ਉਨ੍ਹਾਂ ਦੀ ਰੀਸ ਕਰਦਾ ਹੈ, ਉਹ ਵਿਗੁਚੈ=ਖ਼ਰਾਬ ਹੁੰਦਾ ਹੈ ॥ ੫ ॥

**ਬਿਨੁ ਸਤਿਗੁਰ ਸੇਵੇ ਕਿਨੈ ਨ ਪਾਇਆ ਮਨਮੁਖਿ ਭਉਕਿ ਮੁਏ ਬਿਲਲਾਈ ॥**

ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਪ੍ਰਭੂ ਨੂੰ ਕਿਸੀ ਨੇ ਨਹੀਂ ਪਾਇਆ, ਮਨਮੁਖ ਪੁਰਸ਼ ਵਿਰਲਾਪ ਕਰਦੇ ਹੋਏ ਕੁੱਤਿਆਂ ਵਾਂਗ ਭੌਂਕਦੇ ਮਰ ਗਏ ਹਨ।

**ਆਵਹਿ ਜਾਵਹਿ ਠਉਰ ਨ ਪਾਵਹਿ ਦੁਖ ਮਹਿ ਦੁਖਿ ਸਮਾਈ ॥**

ਉਹ ਹਮੇਸ਼ਾਂ ਜੰਮਦੇ ਮਰਦੇ ਹਨ, ਠਉਰ=ਠਹਿਰਨਾ, ਵਾ:-ਸਰੂਪ ਜਗ੍ਹਾ ਨੂੰ ਨਹੀਂ ਪਾਉਂਦੇ, ਉਸ ਪੁਰਸ਼ ਦੀ ਦੁੱਖ ਹੀ ਦੁੱਖ ਵਿਚ ਸਮਾਈ ਹੁੰਦੀ ਹੈ।

**ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ ਸਹਜੇ ਸਾਚਿ ਸਮਾਈ ॥ ੬ ॥**

ਜੋ ਗੁਰਮੁਖ ਗੁਰਾਂ ਦੇ ਸਨਮੁਖ ਹੋ ਕੇ ਨਾਮ-ਅੰਮ੍ਰਿਤ ਪੀਂਦਾ ਹੈ, ਉਸ ਦੀ ਸੁਤੇ ਸਿੱਧ ਸੱਚ ਵਿਚ ਸਮਾਈ ਹੁੰਦੀ ਹੈ ॥ ੬ ॥

**ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ ॥**

ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਜੇਕਰ ਚਾਹੇ ਅਧਿਕਤਾ ਕਰਕੇ ਅਨੇਕਾਂ ਹੀ ਕਰਮਾਂ ਨੂੰ ਕਰੇ, ਤੌ ਭੀ ਇਸ ਨੂੰ ਜਨਮ ਮਰਨ ਨਹੀਂ ਛੱਡਦਾ ।

**ਵੇਦ ਪੜਹਿ ਤੇ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ ॥**
**ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ ॥ ੭ ॥**

ਇੱਕ ਪੁਰਸ਼ ਵੇਦਾਂ ਨੂੰ ਪੜ੍ਹਕੇ ਤੇ ਵਾਦ=ਝਗੜਿਆਂ ਨੂੰ ਵਖਾਣਹਿ=ਕਥਨ ਕਰਦੇ ਹਨ, ਉਨ੍ਹਾਂ ਨੇ ਹਰੀ ਨਾਮ ਤੋਂ ਬਿਨਾਂ ਹੋ ਕੇ ਆਪਣੀ ਪਤ-ਆਬਰੋ ਗਵਾ ਲਈ ਹੈ ॥ ਜੋ ਸਤਿਗੁਰੂ ਸੱਚਾ ਹੈ, ਅਤੇ ਜਿਸਦੀ ਉਪਦੇਸ਼-ਬਾਣੀ ਵੀ ਸੱਚੀ ਹੈ, ਭਜਿ=ਭੱਜ ਕਰਕੇ ਉਸ ਗੁਰੂ ਦੀ ਸਰਣਾਈ=ਸ਼ਰਨ ਵਿੱਚ ਪਵੇ ਤਾਂ ਛੂਟਹਿ=ਛੁਟਕਾਰਾ ਹੁੰਦਾ ਹੈ ॥ ੭॥

**ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ ਦਰਿ ਸਾਚੇ ਸਚਿਆਰਾ ॥**

ਜਿਨ੍ਹਾਂ ਦੇ ਮਨ ਵਿੱਚ ਹਰੀ ਵੱਸਿਆ ਹੈ, ਉਹ ਪੁਰਸ਼ ਸਤਿਸੰਗ ਦਰ ਵਿੱਚ ਸੱਚੇ ਹਨ, ਅਤੇ ਉਹ ਪ੍ਰਲੋਕ ਦੇ ਸੱਚੇ ਦਰ ਵਿੱਚ ਭੀ ਸਚਿਆਰ ਹਨ ॥ ੭ ॥

**ਓਨਾ ਦੀ ਸੋਭਾ ਜੁਗਿ ਜੁਗਿ ਹੋਈ ਕੋਇ ਨ ਮੇਟਣਹਾਰਾ ॥**

ਉਨ੍ਹਾਂ ਦੀ ਸੋਭਾ ਹਰੇਕ ਜੁਗ ਵਿੱਚ ਹੋਈ ਹੈ, ਉਨ੍ਹਾਂ ਦੀ ਸੋਭਾ ਨੂੰ ਕੋਈ ਭੀ ਮੇਟਣ ਵਾਲਾ ਨਹੀਂ ਹੈ ।

**ਨਾਨਕ ਤਿਨ ਕੈ ਸਦ ਬਲਿਹਾਰੈ ਜਿਨ ਹਰਿ ਰਾਖਿਆ ਉਰਿ ਧਾਰਾ ॥੮॥੧॥**

ਗੁਰੂ ਜੀ ਕਥਨ ਕਰਦੇ ਹਨ, ਅਸੀਂ ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦੇ ਹਾਂ, ਜਿਨ੍ਹਾਂ ਨੇ ਹਰੀ ਨਾਮ ਨੂੰ ਹਿਰਦੇ ਵਿੱਚ ਧਾਰ ਰੱਖਿਆ ਹੈ ॥ ੮ ॥ ੧ ॥

**ਸੋਰਠਿ ਮਹਲਾ ੩ ਦੁਤੁਕੀ ॥**
**ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ ॥**
**ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥ ੧ ॥**

ਹੇ ਭਾਈ ! ਉਹ ਪਰਮਾਤਮਾ ਨਿਰ-ਗੁਣ ਪੁਰਸ਼ਾਂ ਨੂੰ ਆਪ ਹੀ ਬਖਸ਼ ਲਏ=ਲੈਂਦਾ ਹੈ, ਸਤਿਗੁਰਾਂ ਦੀ ਸੇਵਾ ਵਿੱਚ ਲਗਾਕੇ ॥ ਹੇ ਭਾਈ ! ਸਤਿਗੁਰਾਂ ਦੀ ਸੇਵਾ ਕਰਨੀ ਸਭ ਤੋਂ ਸਰੇਸ਼ਟ ਹੈ, ਤਿਸ ਸੇਵਾ ਨੂੰ ਕਰਕੇ ਰਾਮ ਨਾਮ ਵਿੱਚ ਚਿੱਤ ਨੂੰ ਲਗਾਉਣਾ ਕਰ ॥੧॥

**ਹਰਿ ਜੀਉ ਆਪੇ ਬਖਸਿ ਮਿਲਾਇ ॥**
**ਗੁਣ ਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ ॥ਰਹਾਉ॥**

ਹਰਿ ਜੀ ਜਿਨ੍ਹਾਂ ਉੱਤੇ ਕਿਰਪਾ ਕਰਦਾ ਹੈ, ਉਨ੍ਹਾਂ ਨੂੰ ਆਪ ਹੀ ਬਖਸ਼ ਕੇ ਮਿਲਾ ਲੈਂਦਾ ਹੈ ॥

ਹੇ ਭਾਈ ! ਅਸੀਂ ਸ਼ੁਭ-ਗੁਣਾਂ ਤੋਂ ਰਹਿਤ ਅਤੇ ਅਪਰਾਧੀ ਸਾ, ਪਰ ਪੂਰਿਆਂ ਸਤਿਗੁਰਾਂ ਨੇ ਕਿਰਪਾ ਕਰਕੇ ਆਪਣੇ ਨਾਲ, ਵਾ:-ਸਤਸੰਗ ਨਾਲ, ਅਥਵਾ:-ਪਰਮੇਸ਼ਰ ਨਾਲ ਰਲਾ ਲੀਤਾ ਹੈ ।

**ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ ॥**
**ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ ॥੨॥**

ਹੇ ਪਿਆਰੇ ! ਸੱਚੇ ਸ਼ਬਦ ਦੀ ਵੀਚਾਰ ਦੇ ਕੇ ਹਰੀ ਨੇ ਕੇਹੜੇ ਕੇਹੜੇ ਅਪਰਾਧੀ ਬਖਸ਼ਣਾ ਕੀਤੇ ਹਨ ? ਉੱਤਰ:-ਬਿਅੰਤ ਹੀ ਬਖਸ਼ੇ ਹਨ, ਜਿਨ੍ਹਾਂ ਦੀ ਗਿਣਤੀ ਕੋਈ ਨਹੀਂ ॥ ਹੇ ਭਾਈ ! ਸਤਿਗੁਰਾਂ ਦੁਆਰੇ ਨਾਮ ਬੇੜੈ=ਬੇੜੇ (ਜਹਾਜ਼) ਉਤੇ ਚਾੜਿ=ਚਾੜ੍ਹ ਕੇ ਭਉਜਲੁ=ਸੰਸਾਰ=ਸਮੁੰਦ੍ਰ ਤੋਂ ਪਾਰ ਉਤਾਰਨਾ ਕੀਤੇ ਹਨ ॥ ੨ ॥

**ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥**
**ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ ॥ ੩ ॥**

ਹੇ ਭਾਈ ! ਜਿਨ੍ਹਾਂ ਨੂੰ ਹਰੀ ਨੇ ਗੁਰੂ ਰੂਪ ਪਾਰਸ ਦੇ ਮੇਲ ਨਾਲ ਮਿਲਾਇਆ ਹੈ ਉਹ ਮਨੂਰੈ ਤੇ=ਲੋਹੇ ਦੀ ਮੈਲ ਤੋਂ ਕੰਚਨ=ਸੋਨੇ ਵਾਂਗ ਸ਼ੁੱਧ ਹੋਏ ਹਨ ॥ ਆਪਾ ਭਾ ਹੰਕਾਰ ਨੂੰ ਛੱਡ ਕੇ ਜਿਸ ਦੇ ਮਨ ਵਿੱਚ ਨਾਮ ਵਸਿਆ ਹੈ, ਜੋਤੀ=ਪਰਮੇਸ਼ਰ ਨੇ ਉਸ ਦੀ ਜੋਤ ਨੂੰ ਆਪਣੇ ਨਾਲ ਮਿਲਾ ਲਿਆ ਹੈ ॥੩॥

**ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ ਸਦ ਬਲਿਹਾਰੈ ਜਾਉ ॥**

ਹੇ ਭਾਈ ! ਮੈਂ ਵਾਰੀ=ਵਾਰਨੇ ਜਾਂਦਾ ਹਾਂ, ਮੈਂ ਵਾਰਣੈ=ਸਦਕੇ ਜਾਂਦਾ ਹਾਂ, ਸਤਿਗੁਰਾਂ ਤੋਂ ਮੈਂ ਸਦੀਵ ਕਾਲ ਬਲਿਹਾਰ ਜਾਂਦਾ ਹਾਂ ।

**ਨਾਮੁ ਨਿਧਾਨੁ ਜਿਨਿ ਦਿਤਾ ਭਾਈ ਗੁਰਮਤਿ ਸਹਜਿ ਸਮਾਉ ॥ ੪ ॥**

ਹੇ ਭਾਈ ! ਜਿਸ ਨੂੰ ਗੁਰਾਂ ਨੇ ਨਾਮ ਨਿੱਧੀਆਂ ਦਾ ਨਿਧਾਨੁ=ਖਜ਼ਾਨਾ ਦਿੱਤਾ ਹੈ, ਉਹ ਗੁਰਮਤੀਆ ਸਹਜ-ਪਦ ਵਿੱਚ ਸਮਾਉਂਦਾ ਹੈ ॥ ੪ ॥

**ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ ॥**

ਹੇ ਭਾਈ ! ਗੁਰੂ ਦੇ ਉਪਦੇਸ਼ ਤੋਂ ਬਿਨਾਂ ਸਹਜੁ=ਗਿਆਨ ਪੈਦਾ ਨਹੀਂ ਹੁੰਦਾ, ਬੇ-ਸ਼ੱਕ ਜਾ ਕੇ ਗਿਆਨੀਆਂ ਤੋਂ ਪੁੱਛ ਵੇਖੋ ।

**ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥ ੫ ॥**

ਹੇ ਭਾਈ ! ਹਿਰਦੇ ਵਿੱਚੋਂ ਆਪੁ=ਹੰਕਾਰ ਗੁਆ ਕੇ ਸਦੀਵ ਕਾਲ ਸਤਿਗੁਰਾਂ ਦੀ ਸੇਵਾ ਕਰ ॥ ੫ ॥

**ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ ॥**
**ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ ॥ ੬ ॥**

ਹੇ ਭਾਈ ! ਗੁਰ-ਸਿੱਖਿਆ ਕਰਕੇ ਹੀ ਪਰਮੇਸ਼ਰ ਦਾ ਭਉ=ਡਰ ਊਪਜੈ=ਪੈਦਾ ਹੁੰਦਾ ਹੈ, ਭਉ

ਕਰਣੀ=ਡਰ ਧਾਰਨੇ ਰੂਪੀ ਜੋ ਕਰਨੀ ਹੈ, ਏਹ ਸੱਚੀ ਤੇ ਸਾਰੁ=ਸਰੇਸ਼ਟ ਹੈ। ਹੇ ਭਾਈ! ਪ੍ਰੇਮ ਰੂਪ ਪਦਾਰਥ ਨੂੰ ਪਾਉਣਾ ਕਰੋ, ਅਤੇ ਸੱਚ ਨਾਮ ਨੂੰ ਹੀ ਆਪਣਾ ਆਸਰਾ ਨਿਸਚੇ ਕਰੋ ॥੬॥

**ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ ॥**

ਹੇ ਭਾਈ! ਜੋ ਆਪਣਿਆਂ ਸਤਿਗੁਰਾਂ ਨੂੰ ਸੇਂਵਦੇ ਹਨ, ਹਉ=ਮੈਂ ਉਨ੍ਹਾਂ ਦੇ ਚਰਨੀ ਲੱਗਦਾ ਹਾਂ।

**ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ ॥ ੭॥**

ਹੇ ਭਾਈ! ਮੈਂ ਆਪਣਾ ਜਨਮ ਸ਼ਵਾਰ ਲਵਾਂਗਾ, ਅਤੇ ਕੁਲ ਨੂੰ ਭੀ ਬਖਸ਼ਾ ਲਵਾਂਗਾ ॥ ੭ ॥

**ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ ਕਿਰਪਾ ਤੇ ਹੋਇ ॥**

ਹੇ ਭਾਈ! ਗੁਰਾਂ ਦੀ ਰਾਮ ਨਾਮ ਰੂਪ ਬਾਣੀ ਸੱਚੀ ਹੈ ਅਤੇ ਮਹਾਂਵਾਕ ਰੂਪ ਉਪਦੇਸ਼ ਵੀ ਸੱਚਾ ਹੈ।
ਅਥਵਾ:-ਸਚੁ=ਨਿਸਚੇ ਕਰਕੇ ਉਪਦੇਸ਼ ਰੂਪ ਬਾਣੀ ਸੱਚੀ ਹੈ, ਪਰ ਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ।

**ਨਾਨਕ ਨਾਮੁ ਹਰਿ ਮਨਿ ਵਸੈ ਭਾਈ ਤਿਸੁ ਬਿਘਨੁ ਨ ਲਾਗੈ ਕੋਇ ॥੮॥੨॥**

ਗੁਰੂ ਜੀ ਕਥਨ ਕਰਦੇ ਹਨ, ਹੇ ਭਾਈ! ਜਿਸ ਦੇ ਮਨ ਵਿੱਚ ਹਰੀ ਨਾਮ ਵਸਦਾ ਹੈ, ਉਸ ਨੂੰ ਕੋਈ ਬਿਘਨ ਲੱਗਦਾ ਨਹੀਂ ਹੈ ॥ ੮ ॥ ੨ ॥

**[ਪੰਨਾ ੬੩੯] ਸੋਰਠਿ ਮਹਲਾ ੩ ॥**

**ਹਰਿ ਜੀਉ ਸਬਦੇ ਜਾਪਦਾ ਭਾਈ ਪੂਰੈ ਭਾਗਿ ਮਿਲਾਇ ॥**

ਹੇ ਭਾਈ! ਹਰਿ ਜੀਉ=ਪਰਮਾਤਮਾ ਗੁਰਾਂ ਦੇ ਉਪਦੇਸ਼ ਕਰਕੇ ਜਾਪਦਾ=ਜਾਣਿਆਂ ਜਾਂਦਾ ਹੈ, ਪਰ ਗੁਰਾਂ ਦਾ ਮਿਲਾਪ ਪੂਰਿਆਂ ਭਾਗਾਂ ਨਾਲ ਹੁੰਦਾ ਹੈ।

**ਸਦਾ ਸੁਖੁ ਸੋਹਾਗਣੀ ਭਾਈ ਅਨਦਿਨੁ ਰਤੀਆ ਰੰਗੁ ਲਾਇ ॥ ੧ ॥**

ਹੇ ਭਾਈ! ਜੋ ਰਾਤ-ਦਿਨ ਰੰਗੁ=ਪ੍ਰੇਮ ਲਗਾਕੇ ਉਸ ਨਾਲ ਰਤੀਆ=ਮਿਲੀਆਂ ਹਨ, ਉਨ੍ਹਾਂ ਸੁਹਾਗਣਾਂ ਨੂੰ ਸਦਾ ਸੁਖੁ=ਨਿੱਤ ਸੁਖ ਪ੍ਰਾਪਤ ਹੁੰਦਾ ਹੈ ॥ ੧ ॥

**ਹਰਿ ਜੀ ਤੂ ਆਪੇ ਰੰਗੁ ਚੜਾਇ ॥**

ਹੇ ਭਾਈ! ਤੂੰ ਹਰਿ ਜੀ ਰੂਪੀ ਰੰਗ ਨੂੰ ਆਪਣੇ ਮਨ ਰੂਪੀ ਕੱਪੜੇ ਨੂੰ ਚੜ੍ਹਾ ਲੈ।

**ਗਾਵਹੁ ਗਾਵਹੁ ਰੰਗਿ ਰਾਤਿਹੋ ਭਾਈ ਹਰਿ ਸੇਤੀ ਰੰਗੁ ਲਾਇ ॥ਰਹਾਉ॥**

ਹੇ ਭਾਈ! ਤੁਸੀਂ ਸੰਸਾਰਿਕ ਰੰਗ ਵਿੱਚ ਰਾਤਿਹੋ=ਰੱਤੇ ਹੋਏ ਹੋ, ਪਰ ਤੁਹਾਨੂੰ ਚਾਹੀਦਾ ਹੈ ਹਰੀ ਨਾਲ ਪ੍ਰੇਮ ਲਗਾ ਕੇ ਉਸਦੇ ਗੁਣਾਂ ਨੂੰ ਗਾਉਣਾ ਹੀ ਗਾਉਣਾ ਕਰੋ ॥ ਰਹਾਉ ॥

**ਗੁਰ ਕੀ ਕਾਰ ਕਮਾਵਣੀ ਭਾਈ ਆਪੁ ਛੋਡਿ ਚਿਤੁ ਲਾਇ ॥**

ਹੇ ਭਾਈ ! ਚਿੱਤ ਨੂੰ ਲਗਾ ਕੇ ਗੁਰਾਂ ਦੀ ਸੇਵਾ ਰੂਪੀ ਕਾਰ ਕਮਾਵਣੀ ਕਰ, ਤੇ ਆਪੁ=ਹੰਕਾਰ ਨੂੰ ਛੱਡ ਦੇ ।

**ਸਦਾ ਸਹਜੁ ਫਿਰਿ ਦੁਖੁ ਨ ਲਗਈ ਭਾਈ ਹਰਿ ਆਪਿ ਵਸੈ ਮਨਿ ਆਇ ॥੨॥**

ਹੇ ਭਾਈ ! ਫਿਰ ਹਰੀ ਆਪੇ ਮਨ ਵਿੱਚ ਆ ਕੇ ਵਸੇਗਾ, ਅਤੇ ਸਦਾ ਹੀ ਸਹਜੁ=ਨਿੱਤ ਸੁਖ ਪ੍ਰਾਪਤ ਹੋਵੇਗਾ, ਫਿਰ ਕਦੇ ਭੀ ਦੁੱਖ ਨਹੀਂ ਲੱਗੇਗਾ ॥ ੨ ॥

**ਪਿਰ ਕਾ ਹੁਕਮੁ ਨ ਜਾਣਈ ਭਾਈ ਸਾ ਕੁਲਖਣੀ ਕੁਨਾਰਿ ॥**

ਹੇ ਭਾਈ ! ਜੋ ਇਸਤ੍ਰੀ ਪਤੀ ਦਾ ਹੁਕਮ ਸੱਤ ਕਰਕੇ ਨਹੀਂ ਜਾਣਦੀ, ਸਾ=ਉਹ ਭੈੜੇ ਲੱਛਣਾਂ ਵਾਲੀ ਕੁਨਾਰਿ=ਖੋਟੀ ਇਸਤ੍ਰੀ ਹੈ । ਵਾ:–ਕੁਤਸਤ ਅਰਥਾਤ ਨਿੰਦਣੇ ਯੋਗ ਹੈ ।

**ਮਨ ਹਠਿ ਕਾਰ ਕਮਾਵਣੀ ਭਾਈ ਵਿਣੁ ਨਾਵੈ ਕੂੜਿਆਰਿ ॥੩॥**

ਹੇ ਭਾਈ ! ਜੋ ਮਨ ਦੇ ਹਠ ਕਰਕੇ ਕੰਮ ਕਰਦੀ ਹੈ, ਉਹ ਨਾਵੈ=ਨਾਮ ਤੋਂ ਬਿਨਾਂ ਕੂੜਿਆਰਿ=ਝੂਠੀ ਹੈ ।੩।

**ਸੇ ਗਾਵਹਿ ਜਿਨ ਮਸਤਕਿ ਭਾਗੁ ਹੈ ਭਾਈ ਭਾਇ ਸਚੈ ਬੈਰਾਗੁ ॥**

ਹੇ ਭਾਈ ! ਜਿਨ੍ਹਾਂ ਦੇ ਮਸਤਕਿ=ਮੱਥੇ ਦੇ ਭਾਗ ਉੱਤਮ ਹਨ, ਉਹ ਸੱਚੇ ਭਾਇ=ਪ੍ਰੇਮ ਤੇ ਵੈਰਾਗ ਨਾਲ ਪ੍ਰਭੂ ਦੇ ਗੁਣ ਗਾਵਹਿ=ਗਾਉਂਦੇ ਹਨ ।

**ਅਨਦਿਨੁ ਰਾਤੇ ਗੁਣ ਰਵਹਿ ਭਾਈ ਨਿਰਭਉ ਗੁਰ ਲਿਵ ਲਾਗੁ ॥ ੪ ॥**

ਹੇ ਭਾਈ ! ਜੋ ਪ੍ਰੇਮ ਵਿੱਚ ਰੱਤੇ ਹੋਏ ਰਾਤ-ਦਿਨ ਗੁਣ ਰਵਹਿ=ਉਚਾਰਦੇ ਹਨ, ਉਨ੍ਹਾਂ ਦੀ ਗੁਰਾਂ ਦੁਆਰੇ ਨਿਰਭਉ ਪ੍ਰਭੂ ਵਿੱਚ ਲਿਵ ਲੱਗ ਗਈ ਹੈ ॥ ੪ ॥

**ਸਭਨਾ ਮਾਰਿ ਜੀਵਾਲਦਾ ਭਾਈ ਸੋ ਸੇਵਹੁ ਦਿਨੁ ਰਾਤਿ ॥**

ਹੇ ਭਾਈ ! ਜੋ ਸਾਰਿਆਂ ਨੂੰ ਮਾਰਦਾ ਤੇ ਜੀਵਾਉਂਦਾ ਹੈ, ਉਸ ਨੂੰ ਦਿਨ-ਰਾਤ ਸੇਵਹੁ=ਸੇਵਨਾ ਕਰੋ ।

**ਸੋ ਕਿਉ ਮਨਹੁ ਵਿਸਾਰੀਐ ਭਾਈ ਜਿਸ ਦੀ ਵਡੀ ਹੈ ਦਾਤਿ ॥ ੫ ॥**

ਹੇ ਭਾਈ ! ਜਿਸ ਪ੍ਰਭੂ ਦੀ ਦਾਤ ਸਭ ਤੋਂ ਵੱਡੀ ਹੈ, ਉਸ ਨੂੰ ਮਨ ਤੋਂ ਕਿਵੇਂ ਵਿਸਾਰੀਐ=ਭੁਲਾਇਆ ਜਾ ਸਕਦਾ ਹੈ ॥ ੫ ॥

**ਮਨਮੁਖਿ ਮੈਲੀ ਡੁੰਮਣੀ ਭਾਈ ਦਰਗਹ ਨਾਹੀ ਥਾਉ ॥**

ਹੇ ਭਾਈ ! ਮਨਮੁਖ ਇਸਤ੍ਰੀ ਪਾਪਾਂ ਕਰਕੇ ਮੈਲੀ ਡੁੰਮਣੀ=ਦੁਖੀ, ਵਾ:–ਦੁਚਿੱਤੀ, ਵਾ:–ਉਦਾਸੀਨ ਹੋ ਰਹੀ ਹੈ, ਇਸ ਕਰਕੇ ਉਸ ਨੂੰ ਦਰਗਾਹ ਵਿੱਚ ਥਾਂ ਨਹੀਂ ਮਿਲਦੀ ।

**ਗੁਰਮੁਖਿ ਹੋਵੈ ਤ ਗੁਣ ਰਵੈ ਭਾਈ ਮਿਲਿ ਪ੍ਰੀਤਮ ਸਾਚਿ ਸਮਾਉ ॥ ੬ ॥**

ਹੇ ਭਾਈ ! ਜਾਂ ਗੁਰਮੁਖ ਹੋ ਕੇ ਪ੍ਰਭੂ ਦੇ ਗੁਣਾਂ ਨੂੰ ਉਚਾਰੇ, ਤਾਂ ਪ੍ਰੀਤਮ=ਪਰਮਾਤਮਾ ਨਾਲ ਮਿਲਕੇ

ਸੱਚ ਵਿੱਚ ਸਮਾਉ=ਸਮਾ ਜਾਂਦੀ ਹੈ, ਅਥਵਾ:-ਪ੍ਰੀਤਮ ਨਾਲ ਮਿਲ ਕੇ ਸੱਚੇ ਸਮਾਉ=ਅਨੰਦ ਨੂੰ ਪਾਂਵਦੀ ਹੈ ॥ ੬ ॥

**ਏਤੁ ਜਨਮਿ ਹਰਿ ਨ ਚੇਤਿਓ ਭਾਈ ਕਿਆ ਮੁਹੁ ਦੇਸੀ ਜਾਇ ॥**

ਹੇ ਭਾਈ ! ਜਿਸ ਨੇ ਇਸ ਮਨੁੱਖਾ ਜਨਮ ਵਿੱਚ ਹਰੀ ਨੂੰ ਨਹੀਂ ਸਿਮਰਿਆ, ਉਹ ਅੱਗੇ ਜਾ ਕੇ ਕੀ ਮੂੰਹ ਦੇਵੇਗੀ ।

**ਕਿੜੀ ਪਵੰਦੀ ਮੁਹਾਇਓਨੁ ਭਾਈ ਬਿਖਿਆ ਨੋ ਲੋਭਾਇ ॥ ੭ ॥**

ਹੇ ਭਾਈ ! ਕਿੜੀ=ਖ਼ਬਰਾਂ (ਅਵਾਜ਼ਾਂ) ਪੈ ਰਹੀਆਂ ਹਨ, ਤੂੰ ਫਿਰ ਭੀ ਬਿਖਿਆ=ਮਾਇਆ ਨਾਲ ਲੋਭ ਕਰਕੇ ਆਪਣੇ ਆਪ ਨੂੰ ਭਾਵ ਆਤਮਕ ਆਨੰਦ ਰੂਪ ਪਦਾਰਥ ਨੂੰ ਮੁਹਾਇਓਨੁ=ਲੁਟਾ ਲਿਆ ਹੈ ।੭।

**ਨਾਮੁ ਸਮਾਲਹਿ ਸੁਖਿ ਵਸਹਿ ਭਾਈ ਸਦਾ ਸੁਖੁ ਸਾਂਤਿ ਸਰੀਰ ॥**

ਹੇ ਭਾਈ ! ਜੋ ਨਾਮ ਨੂੰ ਸੰਭਾਲਦੇ ਹਨ ਉਹ ਸਦਾ ਸੁਖੀ ਵਸਹਿ=ਵਸਦੇ ਹਨ, ਅਤੇ ਉਨ੍ਹਾਂ ਦੇ ਸਰੀਰ ਨੂੰ ਸਦਾ ਹੀ ਸੁਖ ਤੇ ਸ਼ਾਂਤੀ ਬਣੀ ਰਹਿੰਦੀ ਹੈ ।

**ਨਾਨਕ ਨਾਮੁ ਸਮਾਲਿ ਤੂ ਭਾਈ ਅਪਰੰਪਰ ਗੁਣੀ ਗਹੀਰ ॥ ੮ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਭਾਈ ! ਜੋ ਅਪਰੰਪਰ ਪਰਮਾਤਮਾ ਸ਼ੁਭ-ਗੁਣਾਂ ਦਾ ਗਹੀਰ=ਸਮੁੰਦ੍ਰ ਹੈ, ਤੂੰ ਉਸਦੇ ਨਾਮ ਨੂੰ ਸੰਭਾਲਣਾ ਕਰ, ਭਾਵ ਸਿਮਰਨਾ ਕਰ ॥ ੮ ॥ ੩ ॥

## ਸੋਰਠਿ ਮਹਲਾ ੫ ਘਰੁ ੧ ਅਸਟਪਦੀਆ

## ੴ ਸਤਿਗੁਰ ਪ੍ਰਸਾਦਿ ॥

**ਸਭੁ ਜਗੁ ਜਿਨਹਿ ਉਪਾਇਆ ਭਾਈ ਕਰਣ ਕਾਰਣ ਸਮਰਥੁ ॥**

ਹੇ ਭਾਈ ! ਜਿਨਹਿ=ਜਿਸਨੇ ਸਾਰੇ ਜਗੁ=ਸੰਸਾਰ ਨੂੰ ਉਪਾਇਆ=ਪੈਦਾ ਕੀਤਾ ਹੈ, ਅਤੇ ਜੋ ਸਭ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ ।

**ਜੀਉ ਪਿੰਡੁ ਜਿਨਿ ਸਾਜਿਆ ਭਾਈ ਦੇ ਕਰਿ ਅਪਣੀ ਵਥੁ ॥**

ਹੇ ਭਾਈ ! ਜਿਸਨੇ ਆਪਣੀ ਚੇਤਨ ਸੱਤਾ ਰੂਪ ਵਸਤੂ ਦੇ ਕਰਕੇ ਜੀਅ ਨੂੰ ਤੇ ਪਿੰਡੁ=ਸਰੀਰ ਨੂੰ ਸਾਜਿਆ ਹੈ ।

**ਕਿਨਿ ਕਹੀਐ ਕਿਉ ਦੇਖੀਐ ਭਾਈ ਕਰਤਾ ਏਕੁ ਅਕਥੁ ॥**

ਹੇ ਭਾਈ ! ਜੋ ਇੱਕ ਕਰਤਾ ਪੁਰਖ ਅਕੱਥ ਹੈ, ਉਸ ਨੂੰ ਕਿਸ ਤਰ੍ਹਾਂ ਕਹੀਐ=ਕਥਨ ਕਰੀਏ, ਅਤੇ ਕਿਸ ਪ੍ਰਕਾਰ ਵੇਖਣਾ ਕਰੀਏ ? ਉੱਤਰ:-

**ਗੁਰੁ ਗੋਵਿੰਦੁ ਸਲਾਹੀਐ ਭਾਈ ਜਿਸ ਤੇ ਜਾਪੈ ਤਥੁ ॥ ੧ ॥**

ਹੇ ਭਾਈ ! ਗੁਰਾਂ ਦੁਆਰੇ ਉਸ ਗੋਬਿੰਦ ਨੂੰ ਸਲਾਹੁਣਾ ਕਰੀਏ, ਜਿਸ ਤੇ=ਜਿਸ ਕਰਕੇ ਤਥੁ=ਸਿਧਾਂਤ ਰੂਪ ਪਰਮਾਤਮਾ ਜਾਪੈ=ਜਾਣਿਆਂ ਜਾਵੇ ॥ ੧ ॥

**ਮੇਰੇ ਮਨ ਜਪੀਐ ਹਰਿ ਭਗਵੰਤਾ ॥**

**ਨਾਮ ਦਾਨੁ ਦੇਇ ਜਨ ਅਪਨੇ ਦੂਖ ਦਰਦ ਕਾ ਹੰਤਾ ॥ ਰਹਾਉ ॥**

ਹੇ ਮੇਰੇ ਮਨ ! ਹਰੀ ਭਗਵੰਤ ਨੂੰ ਜਪਣਾ ਚਾਹੀਦਾ ਹੈ ।

ਜੋ ਆਪਣੇ ਸੇਵਕ ਜਨਾਂ ਨੂੰ ਨਾਮ-ਦਾਨ ਦੇਂਦਾ ਹੈ, ਅਤੇ ਦੁੱਖ-ਜਨ-ਦਰਦਾਂ ਦੇ ਨਾਸ ਕਰਨ ਵਾਲਾ ਹੈ ॥ ਰਹਾਉ ॥

**ਜਾ ਕੈ ਘਰਿ ਸਭੁ ਕਿਛੁ ਹੈ ਭਾਈ ਨਉ ਨਿਧਿ ਭਰੇ ਭੰਡਾਰ ॥**

ਹੇ ਭਾਈ ! ਜਿਸ ਪ੍ਰਭੂ ਦੇ ਘਰ ਵਿੱਚ ਸਭ ਕੁਝ ਹੈ, ਅਤੇ ਨੌਂ ਨਿੱਧੀਆਂ ਦੇ ਭੰਡਾਰੇ ਭਰੇ ਹੋਏ ਹਨ ।

**ਤਿਸ ਕੀ ਕੀਮਤਿ ਨਾ ਪਵੈ ਭਾਈ ਊਚਾ ਅਗਮ ਅਪਾਰ ॥**

ਹੇ ਭਾਈ ! ਉਸ ਪ੍ਰਭੂ ਦੀ ਕੀਮਤ ਨਹੀਂ ਪੈ ਸਕਦੀ, ਉਹ ਅਪਾਰ ਪ੍ਰਭੂ ਸਾਰਿਆਂ ਤੋਂ ਉੱਚਾ ਤੇ ਅਗੰਮ ਹੈ। ਅਥਵਾ:-ਉਹ ਸਾਰਿਆਂ ਤੋਂ ਉੱਚਾ ਹੈ, ਅ+ਗਮ=ਖੌਫ਼ ਤੋਂ ਰਹਿਤ ਹੈ, ਅਪਾਰ=ਬਿਅੰਤ ਗੁਣਾਂ ਵਾਲਾ ਹੈ ।

**ਜੀਅ ਜੰਤ ਪ੍ਰਤਿਪਾਲਦਾ ਭਾਈ ਨਿਤ ਨਿਤ ਕਰਦਾ ਸਾਰ ॥**

ਹੇ ਭਾਈ ! ਉਹ ਸਾਰਿਆਂ ਜੀਆਂ ਜੰਤਾਂ ਨੂੰ ਪਾਲਦਾ ਹੈ ਅਤੇ ਨਿਤਪ੍ਰਤੀ ਸਭ ਦੀ ਸਾਰ=ਸੰਭਾਲ ਕਰਦਾ ਹੈ ।

**ਸਤਿਗੁਰੁ ਪੂਰਾ ਭੇਟੀਐ ਭਾਈ ਸਬਦਿ ਮਿਲਾਵਣਹਾਰ ॥੨॥**

ਹੇ ਭਾਈ ! ਪੂਰਿਆਂ ਸਤਿਗੁਰਾਂ ਨਾਲ ਮਿਲਣਾ ਚਾਹੀਦਾ ਹੈ, ਜੋ ਸਬਦਿ=ਬ੍ਰਹਮ ਦੇ ਨਾਲ ਮਿਲਾਉਣ ਵਾਲੇ ਹਨ ॥ ੨ ॥

**ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ ॥**

ਹੇ ਭਾਈ ! ਸੱਚੇ ਗੁਰਾਂ ਦੇ ਚਰਨਾਂ ਦੀ ਸੇਵਾ ਕਰੀਏ, ਤਾਂ ਪੰਜ ਪ੍ਰਕਾਰ ਦਾ ਭਰਮ ਤੇ ਡਰ ਨਾਸ ਹੋ ਜਾਂਦਾ ਹੈ ।

**ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ ॥**

ਹੇ ਭਾਈ ! ਸੰਤ ਸਭਾ ਨਾਲ ਮਿਲਕੇ ਮਨ ਨੂੰ ਮਾਂਜਣਾ ਕਰੀਏ, ਤਾਂ ਹਰੀ ਦੇ ਨਾਮ ਵਿੱਚ ਨਿਵਾਸ ਹੁੰਦਾ ਹੈ।

ਅਥਵਾ:-ਹਰੀ ਨਾਮੀ ਦੇ ਵਿੱਚ ਨਿਵਾਸ ਹੁੰਦਾ ਹੈ ।

**ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥**

ਹੇ ਭਾਈ ! ਗਿਆਨ ਰੂਪ ਸੂਰਜ ਦੇ ਚੜ੍ਹਨ ਕਰਕੇ ਇੱਕ ਤਾਂ ਅਗਿਆਨਤਾ ਰੂਪੀ ਅਨ੍ਹੇਰਾ ਦੂਰ ਹੋ ਜਾਂਦਾ ਹੈ, ਦੂਜਾ ਹਿਰਦਾ ਕਮਲ ਪਰਗਾਸੁ=ਖਿੜ ਜਾਂਦਾ ਹੈ ।

[ਪੰਨਾ ੬੪੦]

**ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ ॥ ੩ ॥**

ਹੇ ਭਾਈ! ਗੁਰਾਂ ਦੇ ਉਪਦੇਸ਼ ਕਰਕੇ ਸੁਖ ਉਤਪੰਨ ਹੁੰਦਾ ਹੈ, ਕਿਉਂਕਿ ਸਾਰੇ ਫਲ ਸਤਿਗੁਰਾਂ ਦੇ ਪਾਸ ਹਨ ॥ ੩ ॥

**ਮੇਰਾ ਤੇਰਾ ਛੋਡੀਐ ਭਾਈ ਹੋਈਐ ਸਭ ਕੀ ਧੂਰਿ ॥**
**ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ ॥**

ਹੇ ਭਾਈ! ਇਹ ਪਦਾਰਥ ਮੇਰਾ ਹੈ, ਇਹ ਤੇਰਾ ਹੈ, ਇਸ ਮੇਰ ਤੇਰ ਵਾਲੇ ਸੁਭਾਵ ਨੂੰ ਛੱਡ ਦੇਈਏ; ਅਤੇ ਸਾਰਿਆਂ ਦੀ ਚਰਨ-ਧੂੜ ਹੋਈਏ। ਹੇ ਭਾਈ! ਸਭ ਘਟ-ਘਟ ਵਿੱਚ ਬ੍ਰਹਮ ਨੇ ਆਪਣੇ ਆਪ ਨੂੰ ਪਸਾਰਿਆ ਹੋਇਆ ਹੈ, ਸਾਰਿਆਂ ਦੇ ਪਾਸ ਹੋ ਕੇ ਸਭ ਦੇ ਕਰਤੱਬਾਂ ਨੂੰ ਪੇਖੈ=ਵੇਖਦਾ ਅਤੇ ਸਭ ਦੀਆਂ ਗੱਲਾਂ ਸੁਣਦਾ ਹੈ।

**ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ ਝੂਰਿ ॥**

ਹੇ ਭਾਈ! ਐਸਾ ਪਾਰਬ੍ਰਹਮ ਜਿਸ ਦਿਨ ਵਿਸਰੈ=ਭੁੱਲ ਜਾਂਦਾ ਹੈ, ਉਸ ਦਿਨ ਝੂਰਿ=ਝੂਰ ਕਰਕੇ ਮਰਨਾ ਹੁੰਦਾ ਹੈ।

**ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ ॥੪॥**

ਹੇ ਭਾਈ! ਉਹ ਪਰਮਾਤਮਾ ਸਾਰਿਆਂ ਕਾਰਜਾਂ ਦੇ ਕਰਨੇ ਕਰਾਉਣੇ ਨੂੰ ਸਮਰੱਥ ਹੈ, ਅਤੇ ਸਭ ਕਲਾ=ਸ਼ਕਤੀਆਂ ਕਰਕੇ ਭਰਪੂਰ ਹੈ ॥ ੪ ॥

**ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥**

ਹੇ ਭਾਈ! ਪ੍ਰੇਮ ਪਦਾਰਥ ਸਾਰੇ ਨਾਮੁ=ਪ੍ਰਸਿੱਧ ਹੈ, ਜਿਸ ਪ੍ਰੇਮ ਕਰਕੇ ਮਾਇਆ ਦਾ ਮੋਹ ਨਾਸ ਹੁੰਦਾ ਹੈ।

**ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮੁ ਨਿਵਾਸੁ ॥**

ਹੇ ਭਾਈ! ਇਸ ਜੀਵ ਦਾ ਪ੍ਰੇਮ ਜੇ ਤਿਸ ਪਰਮੇਸ਼ਰ ਨੂੰ ਭਾ ਜਾਵੇ, ਤਾਂ ਉਹ ਵਾਹਿਗੁਰੂ ਜੀਵ ਦੇ ਹਿਰਦੇ ਵਿੱਚ ਨਾਮ ਦਾ ਨਿਵਾਸ ਦੇ ਕੇ ਆਪਣੇ ਨਾਲ ਮੇਲ ਲੈਂਦਾ ਹੈ।

**ਗੁਰਮੁਖਿ ਕਮਲੁ ਪ੍ਰਗਾਸੀਐ ਭਾਈ ਰਿਦੈ ਹੋਵੈ ਪਰਗਾਸੁ ॥**

ਜਦ ਗੁਰਾਂ ਦੁਆਰੇ ਪਰਗਾਸੁ=ਗਿਆਨ ਹੋਵੇ ਤਾਂ ਰਿਦੈ=ਹਿਰਦਾ-ਕਮਲ ਖਿੜ ਆਉਂਦਾ ਹੈ।

**ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ ਮਉਲਿਆ ਧਰਤਿ ਅਕਾਸੁ ॥ ੫ ॥**

ਹੇ ਭਾਈ! ਪ੍ਰਭੂ ਦਾ ਪ੍ਰਤਾਪ ਸਾਰੇ ਪ੍ਰਗਟ ਹੋ ਰਿਹਾ ਹੈ। ਧਰਤੀ ਅਕਾਸ਼ ਵਿੱਚ ਭੀ ਮਿਲ ਰਿਹਾ ਹੈ ਅਥਵਾ:-ਜਿਸ ਦੀ ਸੱਤਾ ਪਾ ਕੇ ਧਰਤੀ ਅਕਾਸ਼ ਮਉਲਿਆ=ਪ੍ਰਫੁਲਤ ਹੋ ਰਹੇ ਹਨ ॥ ੫ ॥

**ਗੁਰਿ ਪੂਰੈ ਸੰਤੋਖਿਆ ਭਾਈ ਅਹਿਨਿਸਿ ਲਾਗਾ ਭਾਉ ॥**
**ਰਸਨਾ ਰਾਮੁ ਰਵੈ ਸਦਾ ਭਾਈ ਸਾਚਾ ਸਾਦੁ ਸੁਆਉ ॥**

ਹੇ ਭਾਈ ! ਜਿਸ ਨੂੰ ਪੂਰਿਆਂ ਗੁਰਾਂ ਨੇ ਸੰਤੋਖਿਆ=ਸੰਤੋਖ ਦਿੱਤਾ ਹੈ, ਉਸ ਦਾ ਰਾਤ ਦਿਨੇ ਪ੍ਰਭੂ ਨਾਲ ਭਾਉ=ਪ੍ਰੇਮ ਲੱਗਾ ਹੈ ॥ ਹੇ ਭਾਈ ! ਜੋ ਪੁਰਸ਼ ਜ਼ਬਾਨ ਨਾਲ ਸਦਾ ਰਾਮ ਨੂੰ ਉਚਾਰਦਾ ਹੈ, ਉਸ ਨੂੰ ਸੱਚੇ ਸਾਦੁ=ਅਨੰਦ ਦਾ ਸੁਆਉ=ਲਾਭ ਹੋਇਆ ਹੈ ।

**ਕਰਨੀ ਸੁਣਿ ਸੁਣਿ ਜੀਵਿਆ ਭਾਈ ਨਿਹਚਲੁ ਪਾਇਆ ਥਾਉ ॥**
**ਜਿਸੁ ਪਰਤੀਤਿ ਨ ਆਵਈ ਭਾਈ ਸੋ ਜੀਅੜਾ ਜਲਿ ਜਾਉ ॥ ੬ ॥**

ਹੇ ਭਾਈ ! ਜਿਸ ਨੇ ਕੰਨਾਂ ਵਿਖੇ ਨਾਮ ਸੁਣ ਸੁਣ ਕੇ ਜੀਊਂਣਾ ਕੀਤਾ ਹੈ ਉਸ ਨੇ ਨਿਸਚਲ ਥਾਉ=ਸਰੂਪ ਨੂੰ ਪਾਇਆ ਹੈ ॥ ਹੇ ਭਾਈ ! ਜਿਸ ਨੂੰ ਭਰੋਸਾ ਨਹੀਂ ਆਉਂਦਾ ਉਹ ਜੀਅੜਾ=ਜੀਵ ਜਲ ਬਲ ਜਾਂਦਾ ਭਾਵ ਨਿਸਫਲ ਚਲਿਆ ਜਾਂਦਾ ਹੈ ॥ ੬ ॥

**ਬਹੁ ਗੁਣ ਮੇਰੇ ਸਾਹਿਬੈ ਭਾਈ ਹਉ ਤਿਸਕੈ ਬਲਿ ਜਾਉ ॥**
**ਓਹੁ ਨਿਰਗੁਣੀਆਰੇ ਪਾਲਦਾ ਭਾਈ ਦੇਇ ਨਿਥਾਵੇ ਥਾਉ ॥**

ਹੇ ਭਾਈ ! ਮੇਰੇ ਸੁਆਮੀ ਵਿੱਚ ਬਹੁਤ ਸਾਰੇ ਗੁਣ ਹਨ, ਮੈਂ ਉਸ ਤੋਂ ਬਲਿਹਾਰ ਜ਼ਾਂਦਾ ਹਾਂ ! ਹੇ ਭਾਈ ! ਉਹ ਗੁਣ-ਹੀਣਿਆਂ ਦੀ ਪਾਲਣਾ ਕਰਦਾ ਹੈ, ਅਤੇ ਨਿਥਾਵਿਆਂ ਨੂੰ ਬੈਠਣ ਵਾਸਤੇ ਅਸਥਾਨ ਦੇਂਦਾ ਹੈ ।

**ਰਿਜਕੁ ਸੰਬਾਹੇ ਸਾਸਿ ਸਾਸਿ ਭਾਈ ਗੂੜਾ ਜਾ ਕਾ ਨਾਉ ॥**

ਹੇ ਭਾਈ ! ਉਹ ਪਰਮਾਤਮਾ ਸ੍ਵਾਸ ਸ੍ਵਾਸ ਰਿਜ਼ਕ ਪੁਚਾਉਂਦਾ ਹੈ, ਜਿਸ ਦਾ ਨਾਮ ਗੂੜ੍ਹਾ ਆਨੰਦ ਦੇਣ ਵਾਲਾ ਹੈ ।

**ਜਿਸੁ ਗੁਰੁ ਸਾਚਾ ਭੇਟੀਐ ਭਾਈ ਪੂਰਾ ਤਿਸੁ ਕਰਮਾਉ ॥ ੭ ॥**

ਹੇ ਭਾਈ ! ਜਿਸ ਨੂੰ ਸੱਚੇ ਗੁਰੂ ਮਿਲਦੇ ਹਨ, ਤਿਸ ਦਾ ਕਰਮਾਉ=ਭਾਗ ਪੂਰਾ ਸਮਝੋ ॥ ੭ ॥

**ਤਿਸੁ ਬਿਨੁ ਘੜੀ ਨ ਜੀਵੀਐ ਭਾਈ ਸਰਬ ਕਲਾ ਭਰਪੂਰਿ ॥**

ਜੋ ਪਰਮਾਤਮਾ ਸਾਰੀਆਂ ਕਲਾ-ਸ਼ਕਤੀਆਂ ਕਰਕੇ ਭਰਪੂਰ ਹੈ, ਉਸ ਤੋਂ ਬਿਨਾਂ ਅਸਾਡੇ ਪਾਸੋਂ ਇੱਕ ਘੜੀ ਭਰ ਨਹੀਂ ਜੀਵਿਆ ਜਾਂਦਾ ।

**ਸਾਸਿ ਗਿਰਾਸਿ ਨ ਵਿਸਰੈ ਭਾਈ ਪੇਖਉ ਸਦਾ ਹਜੂਰਿ ॥**

ਹੇ ਭਾਈ ! ਅੰਦਰ ਬਾਹਰ ਸ੍ਵਾਸ ਆਉਂਦਿਆਂ ਜਾਂਦਿਆਂ ਉਹ ਪਰਮਾਤਮਾ ਅਸਾਨੂੰ ਵਿਸਰਦਾ ਨਹੀਂ, ਮੈਂ ਉਸ ਨੂੰ ਸਦਾ ਹਜ਼ੂਰ ਦੇਖਦਾ ਹਾਂ ।

**ਸਾਧੂ ਸੰਗਿ ਮਿਲਾਇਆ ਭਾਈ ਸਰਬ ਰਹਿਆ ਭਰਪੂਰਿ ॥**

ਜੋ ਪਰਮਾਤਮਾ ਸਾਰੇ ਭਰਪੂਰ ਹੋ ਰਿਹਾ ਹੈ ਉਸ ਦੇ ਨਾਲ ਮੈਨੂੰ ਸੰਤਾਂ ਦੀ ਸੰਗਤ ਨੇ ਮਿਲਾਇਆ ਹੈ।

**ਜਿਨਾ ਪ੍ਰੀਤਿ ਨ ਲਗੀਆ ਭਾਈ ਸੇ ਨਿਤ ਨਿਤ ਮਰਦੇ ਝੂਰਿ ॥ ੮॥**

ਹੇ ਭਾਈ! ਜਿਨ੍ਹਾਂ ਪੁਰਸ਼ਾਂ ਦੀ ਉਸ ਵਾਹਿਗੁਰੂ ਨਾਲ ਪ੍ਰੀਤੀ ਨਹੀਂ ਲੱਗੀ, ਉਹ ਨਿਤਾਪ੍ਰਤੀ ਝੂਰ ਝੂਰ ਕੇ ਮਰਦੇ ਹਨ ॥ ੮ ॥

**ਅੰਚਲਿ ਲਾਇ ਤਰਾਇਆ ਭਾਈ ਭਉਜਲੁ ਦੁਖੁ ਸੰਸਾਰੁ ॥**

ਹੇ ਭਾਈ! ਉਸ ਪਰਮਾਤਮਾ ਨੇ ਆਪਣੇ ਨਾਮ ਰੂਪ ਅੰਚਲਿ=ਪੱਲੇ ਨਾਲ ਲਗਾ ਕੇ ਮੈਨੂੰ ਦੁੱਖ ਰੂਪ ਸੰਸਾਰ-ਸਮੁੰਦਰ ਭੋਂ ਤਰਾਉਣਾ ਕੀਤਾ ਹੈ।

**ਕਰਿ ਕਿਰਪਾ ਨਦਰਿ ਨਿਹਾਲਿਆ ਭਾਈ ਕੀਤੋਨੁ ਅੰਗੁ ਅਪਾਰੁ ॥**

ਹੇ ਭਾਈ! ਉਸ ਪਰਮਾਤਮਾ ਨੇ ਮੇਰੇ ਵੱਲ ਕਿਰਪਾ ਦ੍ਰਿਸ਼ਟੀ ਨਾਲ ਨਿਹਾਲਿਆ=ਦੇਖਿਆ ਹੈ। ਅਤੇ ਅਪਾਰੁ=ਸਭ ਤਰ੍ਹਾਂ ਨਾਲ ਮੇਰਾ ਅੰਗੁ=ਪੱਖ ਕੀਤਾ ਹੈ।

**ਮਨੁ ਤਨੁ ਸੀਤਲੁ ਹੋਇਆ ਭਾਈ ਭੋਜਨੁ ਨਾਮੁ ਅਧਾਰੁ ॥**

ਹੇ ਭਾਈ! ਉਸ ਦੇ ਨਾਮ ਰੂਪ ਭੋਜਨ ਦੇ ਆਸਰੇ ਕਰਕੇ ਮੇਰਾ ਮਨ ਤਨ ਸੀਤਲੁ=ਸ਼ਾਂਤੀ ਨੂੰ ਪ੍ਰਾਪਤ ਹੋਇਆ ਹੈ।

**ਨਾਨਕ ਤਿਸੁ ਸਰਣਾਗਤੀ ਭਾਈ ਜਿ ਕਿਲਬਿਖ ਕਾਟਣ ਹਾਰੁ ॥ ੯ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਭਾਈ! ਮੈਂ ਉਸ ਦੀ ਸ਼ਰਨ ਵਿਖੇ ਪ੍ਰਾਪਤ ਹਾਂ, ਜੋ ਵਾਹਿਗੁਰੂ ਸਮੱਗਰ ਪਾਪਾਂ ਦੇ ਕੱਟਣੇ ਵਾਲਾ ਹੈ ॥ ੯ ॥ ੧ ॥

**ਸੋਰਠਿ ਮਹਲਾ ੫ ॥**

**ਮਾਤ ਗਰਭ ਦੁਖ ਸਾਗਰੋ ਪਿਆਰੇ ਤਹ ਅਪਣਾ ਨਾਮੁ ਜਪਾਇਆ ॥**

ਹੇ ਪਿਆਰੇ ਪ੍ਰਭੂ! ਮਾਂ ਦਾ ਗਰਭ ਜੋ ਦੁੱਖਾਂ ਦਾ ਸਮੁੰਦਰ ਹੈ, ਤਿੱਥੈ ਤੈਨੇ ਆਪਣਾ ਨਾਮ ਜਪਾ ਕੇ ਇਸ ਦੀ ਰੱਖਿਆ ਕੀਤੀ ਸੀ।

**ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ ਮਾਇਆ ਮੋਹੁ ਵਧਾਇਆ ॥**

ਹੇ ਪਿਆਰੇ ਪ੍ਰਭੂ! ਜਦ ਆਪ ਜੀ ਨੇ ਮਾਂ ਦੇ ਪੇਟ ਤੋਂ ਬਾਹਰ ਕੱਢਿਆ, ਤਾਂ ਬਿਖ ਪਸਰੀਆ= ਮਾਇਆ ਪਸਰ ਗਈ ਜੀਵ ਦੇ ਮਨ ਵਿਚ ਮਾਇਆ ਦਾ ਮੋਹ ਵਧਾ ਦਿੱਤਾ।

**ਜਿਸਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ ॥**

ਹੇ ਪਿਆਰੇ ਪ੍ਰਭੂ! ਜਿਸ ਉਤੇ ਆਪ ਜੀ ਨੇ ਆਪਣਾ ਅਨੁਗ੍ਰਹੁ ਕੀਤਾ ਹੈ, ਉਸਨੂੰ ਪੂਰਨ ਬ੍ਰਹਮ ਨੇਸ਼ਟੀ ਬ੍ਰਹਮ ਸਰੋਤ੍ਰੀ ਗੁਰਾਂ ਨਾਲ ਮਿਲਾਇਆ ਹੈ।

**ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ ॥ ੧ ॥**

ਹੇ ਪਿਆਰੇ ਪ੍ਰਭੂ ! ਉਹ ਪੁਰਸ਼ ਸ੍ਵਾਸ ਸ੍ਵਾਸ ਆਪ ਜੀ ਨੂੰ ਅਰਾਧਦਾ ਹੈ, ਅਤੇ ਉਸ ਨੇ ਰਾਮ ਨਾਮ ਵਿਚ ਲਿਵ ਨੂੰ ਲਗਾਇਆ ਹੈ ॥ ੧ ॥

**ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ ॥**

ਹੇ ਪਿਆਰੇ ਪ੍ਰਭੂ ! ਮੇਰੇ ਮਨ ਤਨ ਵਿਚ ਪਿੱਛੇ ਵੀ ਆਪ ਦੀ ਟੇਕ ਸੀ, ਹੁਣ ਵੀ ਮੇਰੇ ਮਨ ਤਨ ਵਿਚ ਆਪ ਜੀ ਦੀ ਟੇਕ ਹੈ।

**ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ ਏਕ ॥ ਰਹਾਉ ॥**

ਹੇ ਪਿਆਰੇ ਪ੍ਰਭੂ ! ਆਪ ਜੀ ਤੋਂ ਬਿਨਾਂ ਹੋਰ ਕਰਨਹਾਰ ਕੋਈ ਨਹੀਂ, ਇੱਕ ਆਪ ਹੀ ਅੰਤਰਜਾਮੀ ਹੋ।

**ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ ॥**

ਹੇ ਪਿਆਰੇ ਪ੍ਰਭੂ ! ਮੈਂ ਕ੍ਰੋੜਾਂ ਜਨਮਾਂ ਵਿਚ ਭਰਮਦਾ ਆਇਆ ਹਾਂ, ਅਨੇਕਾਂ ਜੂਨੀਆਂ ਦਾ ਦੁੱਖ ਪਾਇਆ ਹੈ।

**ਸਾਚਾ ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ ॥**

ਹੇ ਪਿਆਰੇ ਸੱਚੇ ਸਾਹਿਬ ! ਜਿਸ ਨੂੰ ਵਿਸਰਿਆ=ਭੁੱਲ ਗਿਆ ਹੈ ਉਸ ਨੂੰ ਬਹੁਤੀ ਸਜ਼ਾ ਮਿਲੈ=ਮਿਲਦੀ ਹੈ।

**ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ ਸੇ ਲਾਗੇ ਸਾਚੈ ਨਾਇ ॥**

ਹੇ ਪਿਆਰੇ ਪ੍ਰਭੂ ! ਜਿਨ੍ਹਾਂ ਨੂੰ ਪੂਰੇ ਸਤਿਗੁਰ ਦੇਵ ਜੀ ਮਿਲਦੇ ਹਨ, ਉਹ ਸੱਚੇ ਨਾਮ ਵਿਚ ਲੱਗਦੇ ਹਨ।

**[ਪੰਨਾ ੬੪੧] ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ ॥ ੨ ॥**

ਹੇ ਪਿਆਰੇ ! ਜੋ ਗੁਰਮੁਖ ਸੱਚੇ ਦੀ ਸ਼ਰਨ ਵਿਚ ਆਏ ਹਨ ਉਨ੍ਹਾਂ ਦੇ ਪਿੱਛੇ ਲੱਗ ਕੇ ਛੁੱਟ ਜਾਈਦਾ ਹੈ ।੨।

**ਮਿਠਾ ਕਰਿਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ ॥**
**ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ ॥**

ਹੇ ਪਿਆਰੇ ! ਜਿਨ੍ਹਾਂ ਪਦਾਰਥਾਂ, ਵਾ :-ਵਿਸ਼ਿਆਂ ਨੂੰ ਮਿਠਾ ਜਾਣਕੇ ਖਾਧਾ ਹੈ, ਉਨ੍ਹਾਂ ਨੇ ਸਰੀਰ ਵਿਚ ਰੋਗ ਉਤਪੰਨ ਕੀਤਾ ਹੈ। ਉਹ ਸੁਖ ਕੌੜਾ ਭਾਵ ਦੁੱਖ ਰੂਪ ਹੋ ਕੇ ਪਤਿਸਟਿਆ=ਪਸਰਿਆ ਹੈ, ਤਿਸ ਕਰਕੇ ਬੜਾ ਭਾਰੀ ਸੋਗ ਉਤਪੰਨ ਹੋਇਆ ਹੈ।

**ਭੋਗ ਭੁੰਚਾਇ ਭੁਲਾਇਅਨੁ ਪਿਆਰੇ ਉਤਰੈ ਨਹੀ ਵਿਜੋਗੁ ॥**
**ਜੋ ਗੁਰ ਮੇਲਿ ਉਧਾਰਿਆ ਪਿਆਰੇ ਤਿਨ ਧੁਰੇ ਪਇਆ ਸੰਜੋਗੁ ॥ ੩ ॥**

ਹੇ ਪਿਆਰੇ ! ਭੋਗ=ਪਦਾਰਥਾਂ ਨੂੰ, ਵਾ :-ਵਿਸ਼ੇ ਭੋਗਾਂ ਨੂੰ ਭੁਗਾ ਕੇ ਜਿਨ੍ਹਾਂ ਨੂੰ ਤੂੰ ਆਪਣੀ ਤਰਫ਼ੋਂ ਭੁਲਾਇਆ ਹੈ, ਉਨ੍ਹਾਂ ਦਾ ਵਿਛੋੜਾ ਕਦੇ ਉਤਰਦਾ ਨਹੀਂ। ਹੇ ਪਿਆਰੇ ! ਜਿਨ੍ਹਾਂ ਨੂੰ ਗੁਰਾਂ ਨਾਲ ਮੇਲਕੇ

ਸੰਸਾਰ ਤੋਂ ਤਾਰਿਆ ਹੈ, ਉਨ੍ਹਾਂ ਦਾ ਆਦੋਂ ਹੀ, ਵਾ :-ਹੇ ਧੁਰ ਰੂਪ ਪਰਮਾਤਮਾ ! ਆਪ ਜੀ ਨਾਲ ਸੰਜੋਗ ਪਿਆ ਹੈ ॥ ੩ ॥

**ਮਾਇਆ ਲਾਲਚਿ ਅਟਿਆ ਪਿਆਰੇ ਚਿਤਿ ਨ ਆਵਹਿ ਮੂਲਿ ॥**

ਹੇ ਪਿਆਰੇ ! ਇਹ ਜੀਵ ਮਾਇਆ ਦੇ ਲਾਲਚ ਵਿਚ ਅਟਿਆ=ਦੱਬਿਆ ਪਿਆ ਹੈ। ਇਸ ਕਰਕੇ ਮੂਲਿ=ਅਧਿਸ਼ਠਾਨ ਰੂਪ ਪਰਮਾਤਮਾ ! ਤੂੰ ਕਦਾਚਿਤ ਚੇਤੇ ਨਹੀਂ ਆਵਹਿ=ਆਉਂਦਾ।

**ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ ॥**

ਹੇ ਪਾਰਬ੍ਰਹਮ ਸੁਆਮੀ ! ਜਿਨ੍ਹਾਂ ਨੂੰ ਤੂੰ ਭੁੱਲ ਜਾਂਦਾ ਹੈਂ, ਉਨ੍ਹਾਂ ਦੇ ਸਰੀਰ ਧੂੜ ਰੂਪ ਹੋ ਜਾਂਦੇ ਹਨ, ਭਾਵ ਨਿਸਫਲ ਜਾਂਦੇ ਹਨ।

**ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ ॥**

ਹੇ ਪਿਆਰੇ ! ਉਹ ਪੁਰਸ਼ ਭਾਵੇਂ ਬਹੁਤੇਰਾ ਵਿਰਲਾਪ ਕਰਦੇ ਹਨ, ਪਰ ਉਨ੍ਹਾਂ ਦਾ ਸੂਲੁ=ਦੁੱਖ ਉਤਰੈ ਨਾਹੀ=ਦੂਰ ਨਹੀਂ ਹੁੰਦਾ।

**ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ ਰਹਿਆ ਮੂਲੁ ॥ ੪ ॥**

ਹੇ ਪਿਆਰੇ ਪ੍ਰਭੂ ! ਜਿਨ੍ਹਾਂ ਨੂੰ ਗੁਰਾਂ ਨਾਲ ਮੇਲਕੇ ਤੈਨੇ ਸਵਾਰਿਆ ਹੈ, ਤਿਨ੍ਹਾਂ ਦਾ ਮੂਲੁ=ਸੁਆਸਾਂ ਦਾ ਸਮੁਦਾਇ ਸਫਲਾ ਹੋ ਰਿਹਾ ਹੈ ॥ ੪ ॥

**ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ ॥**
**ਜਿਸੁ ਮਿਲਿਐ ਹਰਿ ਵਿਸਰੇ ਪਿਆਰੇ ਸੁੋ ਮੁਹਿ ਕਾਲੈ ਉਠਿ ਜਾਇ ॥**

ਹੇ ਪਿਆਰੇ ਪ੍ਰਭੂ ! ਇਹ ਕਿਰਪਾ ਕਰ ਜਿੰਨਾ ਕੁ ਵਸ ਚੱਲੇ ਉਤਨਾ ਪ੍ਰਯੰਤ ਸਾਕਤਾਂ ਦਾ ਸੰਗ ਨ ਕਰੀਏ ॥ ਹੇ ਪਿਆਰੇ ਹਰੀ ! ਜਿਸ ਦੇ ਮਿਲਣ ਕਰਕੇ ਤੂੰ ਵਿਸਰ ਜਾਂਦਾ ਹੈਂ, ਉਹ ਮਨਮੁਖ ਪੁਰਸ਼ ਮੂੰਹ ਕਾਲਾ ਕਰਕੇ ਭਾਵ ਅਪਜਸ ਸਹਿਤ ਹੋ ਕੇ ਉੱਠ ਜਾਂਦੇ ਹਨ।

**ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਸਜਾਇ ॥**
**ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਾ ਪੂਰੀ ਪਾਇ ॥ ੫ ॥**

ਹੇ ਪਿਆਰੇ ਹਰੀ ! ਇਸ ਲੋਕ ਵਿਚ ਮਨਮੁਖਾਂ ਨੂੰ ਢੋਈ=ਜਗ੍ਹਾ ਨਹੀਂ ਮਿਲੈ=ਮਿਲਦੀ, ਅਤੇ ਪ੍ਰਲੋਕ ਦਰਗਾਹ ਵਿਚ ਵੀ ਭਾਰੀ ਸਜ਼ਾ ਮਿਲਦੀ ਹੈ ॥ ਹੇ ਪਿਆਰੇ ਹਰੀ ! ਜਿਸ ਪੁਰਸ਼ ਨੂੰ ਗੁਰਾਂ ਨਾਲ ਮੇਲ ਕੇ ਆਪ ਜੀ ਨੇ ਸਵਾਰਿਆ ਹੈ, ਤਿਨ੍ਹਾਂ ਦੀ ਪੂਰੀ ਪਾਇ=ਪਤ-ਅਬਰੋ ਹੈ ॥ ੫ ॥

**ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ ॥**
**ਜੋ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲਿ ਲਾਗੇ ਗਾਲਿ ॥**

ਹੇ ਪਿਆਰੇ ਹਰੀ ! ਇਹ ਜੀਵ ਚਾਹੇ ਕਿਤਨੇ ਸੰਜਮ ਅਤੇ ਹਜ਼ਾਰਾਂ ਸਿਆਣਪਾਂ ਭੀ ਕਰ ਲਵੇ,

ਪਰ ਅੰਤ ਸਮੇਂ ਇੱਕ ਵੀ ਸਿਆਣਪ ਇਸ ਦੇ ਨਾਲ ਨਹੀਂ ਚਲਦੀ ॥ ਹੇ ਪਿਆਰੇ ਗੋਬਿੰਦ ! ਜੋ ਆਪ ਜੀ ਤੋਂ ਬੇ-ਮੁਖ ਹਨ, ਤਿਨ੍ਹਾਂ ਦੀ ਕੁਲ ਨੂੰ ਗਾਲਿ=ਕਲੰਕ ਲੱਗਦਾ ਹੈ ।

**ਹੋਦੀ ਵਸਤੁ ਨ ਜਾਤੀਆ ਪਿਆਰੇ ਕੂੜੁ ਨ ਚਲੀ ਨਾਲਿ ॥**
**ਸਤਿਗੁਰੁ ਜਿਨਾ ਮਿਲਾਇਓਨੁ ਪਿਆਰੇ ਸਾਚਾ ਨਾਮੁ ਸਮਾਲਿ ॥ ੬ ॥**

ਹੇ ਪਿਆਰੇ ਹਰੀ ! ਤਿੰਨ ਕਾਲ ਹੋਣ ਵਾਲੀ ਜੋ ਤੇਰੀ ਆਤਮ-ਵਸਤੂ ਹੈ, ਉਹ ਇਸ ਜੀਵ ਨੇ ਜਾਣੀ ਨਹੀਂ ਹੈ । ਅਤੇ ਉਸ ਕੂੜੇ ਸਰੀਰ ਵਿਖੇ ਲੱਗ ਰਿਹਾ ਹੈ, ਜੋ ਸਰੀਰ ਨਾਲ ਚਲਦਾ ਨਹੀਂ ਹੈ। ਹੇ ਪਿਆਰੇ ਹਰੀ ! ਤੈਨੇ ਕਿਰਪਾ ਕਰਕੇ ਜਿਸ ਨੂੰ ਸਤਿਗੁਰਾਂ ਨਾਲ ਮਿਲਾਇਆ ਹੈ ਉਸ ਨੇ ਤੇਰੇ ਸੱਚੇ ਨਾਮ ਨੂੰ ਸਮ੍ਹਾਲਿਆ ਭਾਵ ਜਪਿਆ ਹੈ ॥ ੬ ॥

**ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸਨੋ ਨਦਰਿ ਕਰੇ ॥**
**ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ ॥**

ਹੇ ਪਿਆਰੇ ਹਰੀ ! ਜਿਸ ਉਤੇ ਤੂੰ ਕਿਰਪਾ ਦ੍ਰਿਸ਼ਟੀ ਕਰਦਾ ਹੈਂ, ਉਸ ਨੂੰ 'ਸਤ, ਸੰਤੋਖ, ਧੀਰਜ, ਧਰਮ ਵਿਚਾਰ, ਆਦਿਕ' ਸ਼ੁਭ-ਗੁਣ ਅਤੇ ਗਿਆਨ ਧਿਆਨ ਦੀ ਪ੍ਰਾਪਤੀ ਹੁੰਦੀ ਹੈ ॥ ਹੇ ਪਿਆਰੇ ਹਰੀ ! ਜੋ ਰਾਤ-ਦਿਨੇ ਤੇਰੇ ਕੀਰਤਨ ਔਰ ਗੁਣਾਂ ਨੂੰ ਉਚਾਰਦਾ ਹੈ, ਉਹ ਨਾਮ-ਅੰਮ੍ਰਿਤ ਨਾਲ ਪੂਰਨ ਭਰਿਆ ਹੋਇਆ ਹੈ ।

**ਦੁਖੁ ਸਾਗਰੁ ਤਿਨ ਲੰਘਿਆ ਪਿਆਰੇ ਭਵਜਲੁ ਪਾਰਿ ਪਰੇ ॥**
**ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ ਸੇਈ ਸਦਾ ਖਰੇ ॥ ੭ ॥**

ਹੇ ਪਿਆਰੇ ਹਰੀ ! ਉਸ ਨੇ ਦੁੱਖਾਂ ਦਾ ਸਾਗਰੁ=ਸਮੁੰਦਰ (ਸੰਸਾਰ) ਲੰਘਣਾ ਕੀਤਾ ਹੈ, ਉਸ ਦੀ ਸੰਗਤ ਕਰਕੇ ਹੋਰ ਜਗਿਆਸੂ ਪੁਰਸ਼ ਭੀ ਭਵਜਲ (ਸੰਸਾਰ) ਤੋਂ ਪਾਰ ਪਏ ਹਨ। ਹੇ ਪਿਆਰੇ ਹਰੀ ! ਜਿਸ ਪੁਰਸ਼ ਦਾ ਪ੍ਰੇਮ ਆਪ ਜੀ ਨੂੰ ਭਾਂਵਦਾ ਹੈ ਤਿਸ ਨੂੰ ਆਪਣੇ ਨਾਲ ਮੇਲ ਲੈਹਿ=ਲੈਂਦੇ ਹੋ, ਓਹੀ ਪੁਰਸ਼ ਸਦਾ ਖਰੇ=ਚੰਗੇ ਹਨ ॥ ੭ ॥

**ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ ਤਾਣੁ ॥**
**ਤਿਸੁ ਸਰਣਾਈ ਢਹਿ ਪਏ ਪਿਆਰੇ ਜਿ ਅੰਤਰਜਾਮੀ ਜਾਣੁ ॥**

ਹੇ ਪਿਆਰੇ ਦੇਉ=ਪ੍ਰਕਾਸ਼ ਰੂਪ ਹਰੀ ! ਆਪ ਸਮਰੱਥ ਪੁਰਖ ਅਤੇ ਦਿਆਲੂ ਹੋ, ਭਗਤ-ਜਨਾਂ ਨੂੰ ਤਿਸ ਆਪ ਜੀ ਦਾ ਤਾਣੁ=ਬਲ ਹੈ ॥ ਹੇ ਪਿਆਰੇ ਹਰੀ ! ਤਿਸ ਆਪ ਜੀ ਦੇ ਚਰਨਾਂ ਦੀ ਸ਼ਰਨ ਵਿਖੇ ਢਹਿ ਪਏ ਹਾਂ ਜੋ ਆਪ ਸਭ ਦੇ ਅੰਦਰ ਦੀ ਗੱਲ ਜਾਨਣੇ ਨੂੰ ਅੰਤਰਜਾਮੀ ਹੋ ।

**ਹਲਤੁ ਪਲਤੁ ਸਵਾਰਿਆ ਪਿਆਰੇ ਮਸਤਕਿ ਸਚੁ ਨੀਸਾਣੁ ॥**
**ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ ਨਾਨਕ ਸਦ ਕੁਰਬਾਣੁ ॥ ੮ ॥ ੨ ॥**

ਹੇ ਪਿਆਰੇ ਹਰੀ ! ਜਿਸ ਦੇ ਮੱਥੇ ਉੱਪਰ ਸੱਚਾ ਨੀਸਾਣੁ=ਲੇਖ ਹੈ, ਉਸ ਨੇ ਆਪਣਾ ਲੋਕ ਪ੍ਰਲੋਕ

ਸਵਾਰ ਲਿਆ ਹੈ। ਹੇ ਪਿਆਰੇ ਪ੍ਰਭੂ ! ਸੋ ਤੂੰ ਮੈਨੂੰ ਕਦੇ ਭੁੱਲਦਾ ਨਹੀਂ ਹੈਂ, ਮੈਂ ਸਦਾ ਤੇਰੇ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ ॥ ੮ ॥ ੨ ॥

## ਸੋਰਠਿ ਮਹਲਾ ੫ ਘਰੁ ੨ ਅਸਟਪਦੀਆ ੧ ੴ ਸਤਿਗੁਰ ਪ੍ਰਸਾਦਿ ॥

ਪਰਮਾਤਮਾ ਦੀ ਕੀਰਤੀ ਬਿਨਾਂ ਹੋਰ ਸਭ ਕਰਮਾਂ ਦੀ ਨਿਸਫਲਤਾ ਦਿਖਾਉਂਦੇ ਹਨ–

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥**

ਇਨ੍ਹਾਂ ਜੀਵਾਂ ਨੇ ਵਿਆਕਰਣ ਆਦਿਕਾਂ ਦਾ ਪਾਠ ਪੜ੍ਹਿਆ ਹੈ, ਅਤੇ ਵੇਦਾਂ ਦਾ ਵਿਚਾਰ ਕੀਤਾ। ਨਿਵਲਿ=ਨੇਤ੍ਰੀ ਧੋਤੀ ਆਦਿਕ ਕਰਮ ਭੀ ਕੀਤੇ ਹਨ, ਭੁਯੰਗਮਾ ਨਾੜੀ ਦੁਆਰੇ ਪ੍ਰਾਣ ਭੀ ਦਸਮ ਦੁਆਰ ਵਿਚ ਸਾਧਨਾ ਕੀਤੇ ਭਾਵ ਦਸਮ ਦੁਆਰ ਵਿਚ ਪ੍ਰਾਣ ਭੀ ਚੜ੍ਹਾਉਣੇ ਕੀਤੇ। ਪਰ ਪੰਚ ਜਨਾ ਸਿਉ= ਪੰਜ ਕਾਮ ਕ੍ਰੋਧ ਆਦਿਕਾਂ ਨਾਲੋਂ ਇਨ੍ਹਾਂ ਜੀਵਾਂ ਦਾ ਸਬੰਧ ਨਾ ਟੁੱਟਿਆ, ਸਗੋਂ ਅਧਿਕ ਹੰਗਤਾ ਵਾਲ਼ੀ ਬੁੱਧੀ ਕਰਕੇ=ਜੀਵ ਬਾਧੇ=ਬੰਨ੍ਹੇ ਗਏ ਹਨ ॥੧॥

**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥**

ਮੈ=ਮਮਤਾ ਦੇ ਸਹਿਤ ਹੋ ਕੇ ਇਨ੍ਹਾਂ ਜੀਵਾਂਨੇ ਅਨੇਕਾਂ ਹੀ ਕਰਮ ਕੀਤੇ ਹਨ। ਪਰ ਇਸ ਵਿਧੀ ਕਰਕੇ ਪਿਆਰੇ ਪ੍ਰਭੂ ਨਾਲ ਮਿਲਿਆ ਨਹੀਂ ਜਾ ਸਕਦਾ।

ਪ੍ਰਸ਼ਨ:–ਸੁਆਮੀ ਨਾਲ ਮਿਲਾਪ ਕਿਵੇਂ ਹੋਵੇ ? ਉੱਤਰ=ਇੰਞ ਬੇਨਤੀਆਂ ਕਰੇ–

**ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥**

ਹੇ ਸੁਆਮੀ ਪਰਮਾਤਮਾ ! ਮੈਂ ਹਾਰਕੇ ਆਪ ਜੀ ਦੇ ਸਤਸੰਗ ਦੁਆਰੇ ਉੱਪਰ ਪਿਆ ਹਾਂ, ਆਪ ਮੈਨੂੰ ਵਿਵੇਕ ਵਾਲੀ ਬੁੱਧੀ ਦੀਜੈ=ਦੇਣਾ ਕਰੋ ॥ ਰਹਾਉ ॥

**ਮੋਨਿ ਭਇਓ ਕਰ ਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥**

ਮੋਨੀ ਹੋ ਗਿਆ, ਕਰ=ਹੱਥਾਂ ਨੂੰ ਪਾਤ੍ਰ ਬਣਾ ਕੇ ਫਿਰਦਾ ਰਿਹਾ, ਅਤੇ ਨੰਗਾ ਹੋ ਕੇ ਜੰਗਲਾਂ ਵਿੱਚ ਭੀ ਫਿਰਦਾ ਰਿਹਾ।

**[ਪੰਨਾ ੬੪੨] ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥**

ਚਾਹੇ ਤੀਰਥਾਂ ਦੇ ਤਟ=ਕਿਨਾਰਿਆਂ ਉੱਪਰ ਤੇ ਚਾਹੇ ਸਾਰੀ ਪ੍ਰਿਥਵੀ ਉੱਪਰ ਭ੍ਰਮਿਓ=ਫਿਰਦਾ ਰਿਹਾ ਪਰ ਇਸ ਕਰਕੇ ਦੁਬਿਧਾ ਵੱਲੋਂ ਛੁਟਕਾਰਾ ਨਹੀਂ ਹੁੰਦਾ ॥ ੨ ॥

**ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥**
**ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥ ੩ ॥**

ਮਨ ਦੀਆਂ ਕਾਮਨਾ ਅਨੁਸਾਰ ਚਾਹੇ ਤੀਰਥਾਂ ਉੱਪਰ ਜਾ ਕੇ ਵਸਿਆ ਹੈ, ਵਾ:–ਚਾਹੇ ਮਨਕਾਮਨਾ=

ਮਨੀ ਕਰਨ ਤੀਰਥ ਉੱਪਰ ਜਾਕੇ ਵਸਿਆ ਹੈ, ਤੇ ਚਾਹੇ ਸਿਰ ਉੱਤੇ ਕਾਂਸ਼ੀ ਦਾ ਕਲਵਤ੍ਰ ਧਰਾ ਲਿਆ ਹੈ। ਇਸ ਵਿਧੀ ਕਰਕੇ ਭੀ ਮਨ ਦੀ ਮੈਲ ਉਤਰਦੀ ਨਹੀਂ, ਜੇਕਰ ਚਾਹੇ ਐਸੇ ਲੱਖਾਂ ਹੀ ਯਤਨਾਂ ਦੇ ਕਰਨ ਵਿਚ ਆਵੇ ॥ ੩ ॥

**ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥**
**ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥ ੪ ॥**

ਚਾਹੇ ਕਨਿਕ=ਸੋਨਾ, ਕਾਮਿਨੀ=ਇਸਤ੍ਰੀ, ਹੈ+ਵਰ=ਸਰੇਸ਼ਟ ਘੋੜੇ, ਗੈ+ਵਰ=ਸਰੇਸ਼ਟ ਹਾਥੀ ਇਤਿਆਦੀ ਬਹੁਤ ਪ੍ਰਕਾਰ ਦਾ ਦਾਨ ਦੇਣਾ ਕਰੇ ॥ ਅੰਨ, ਕਪੜਾ, ਪ੍ਰਿਥਮੀ ਵੀ ਚਾਹੇ ਬਹੁਤ ਅਰਪਣਾ ਕਰੇ, ਇਨ੍ਹਾਂ ਦੁਆਰੇ ਹਰੀ ਪਰਮਾਤਮਾ ਮਿਲਦਾ ਨਹੀਂ ਹੈ ॥ ੪ ॥

**ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥**
**ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥**

ਚਾਹੇ ! ਅਰਚਾ=ਮੂਰਤੀ ਦਾ ਪੂਜਨ ਕਰੇ, ਵਾ:-ਪੂਜਾ ਵੀ ਕਰੇ ਤੇ ਅਰਚਾ=ਚੰਦਨ ਦਾ ਛਿਣਕਣਾ ਕਰੇ। ਚਾਹੇ ਡੰਡਉਤ ਬੰਦਨਾ ਕਰੇ, ਚਾਹੇ ਸੰਧਿਆ ਆਦਿਕ ਛੇ ਕਰਮਾਂ* ਨੂੰ ਰਤੁ=ਪ੍ਰੀਤੀ ਨਾਲ ਕਰਦਾ ਰਹਿੰਦਾ ਹੈ। ਹਉ ਹਉ ਕਰਤ=ਮੈਂ ਮੈਂ ਦੇ ਕਰਨੇ ਕਰਕੇ ਸਗੋਂ ਬੰਧਨਾਂ ਵਿਚ ਪੈ ਰਿਹਾ ਹੈ, ਇਸ ਯੁਗਤੀ ਕਰਕੇ ਵੀ ਉਹ ਪਰਮੇਸ਼ਰ ਮਿਲਦਾ ਨਹੀਂ ਹੈ ॥ ੫ ॥

**ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥**
**ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥ ੬ ॥**

ਜੋਗ ਸਿਧੀ ਵਾਸਤੇ ਚੌਰਾਸੀ ਪ੍ਰਕਾਰ ਦੇ ਜੋ ਆਸਣ ਹਨ, ਚਾਹੇ ਇਨ੍ਹਾਂ ਨੂੰ ਭੀ ਵਾਰੰ-ਵਾਰ ਕਰਦਾ ਰਿਹਾ। ਯੋਗ ਦੇ ਬਲ ਕਰਕੇ ਵੱਡੀ ਉਮਰਾ ਕਰ ਲਈ ਪਰ ਹਰੀ ਨਾਲ ਸੰਗੁ=ਸਬੰਧ ਨਾ ਗ੍ਰਹਿਣ ਕੀਤਾ ਇਸ ਕਰਕੇ ਵਾਰੰ-ਵਾਰ ਜੰਮਦਾ ਤੇ ਮਰਦਾ ਰਿਹਾ ॥੬॥

**ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥**
**ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥ ੭ ॥**

ਰਾਜ ਲੀਲਾ=ਸ਼ਿਕਾਰ ਆਦਿ ਖੇਡਣੇ ਅਤੇ ਰਾਜਿਆਂ ਵਾਲੀ ਰਚਨਾ ਬਣਾ ਬੈਠਣਾ ਤੇ ਅਫਾਰਾ=

---

*ਬ੍ਰਾਹਮਣ ਦੇ ਛੇ ਕਰਮ:-੧. ਪੜ੍ਹਨਾ, ੨. ਪੜ੍ਹਾਉਣਾ, ੩. ਯੱਗ ਕਰਨਾ, ੪. ਯੱਗ ਕਰਾਉਣਾ, ੫. ਦਾਨ ਲੈਣਾ, ੬. ਦਾਨ ਦੇਣਾ।

ਅਥਵਾ:-ਬ੍ਰਾਹਮਣ ਦੇ ਨਿੱਤ ਕਰਮ ਇਹ ਹਨ :-[1]ਹੋਮ [2]ਸੰਧਯਾ [3]ਜਪੁ [4]ਸ਼ਨਾਨ, [5]ਪੰਚਮ ਪੂਜ ਅਥਿੱਤ।
[6]ਦੇਵ ਅਰਚਨ ਹੈ ਖਸ਼ਟਮੋ, ਖਟਹਿ ਕਰਮ ਇਹ ਨਿੱਤ।
[ਸ਼ਮ ਅਰਥ ਕੋਸ਼

ਅਮੋੜ ਅਰਥਾਤ ਢਾਢਮ ਹੁਕਮ ਸਭਨਾਂ ਉਤੇ ਚਲਾਉਣਾ ਕੀਤਾ ॥ ਸੋਹਣੀਆਂ ਸੇਜਾ ਉੱਤੇ ਚੰਦਨ ਆਦਿਕ ਸੁਗੰਧੀਆਂ ਦਾ ਚੁਆਕੇ ਛਿੜਕਣਾ, ਇਹ ਸਭ ਸਮਗ੍ਰੀਆਂ ਘੋਰ=ਭਿਆਨਕ ਕੁੰਭੀ ਨਰਕ ਦਾ ਦਰਵਾਜ਼ਾ ਹਨ। ਭਾਵ ਹਰੀ ਨਾਮ ਤੋਂ ਬਿਨਾਂ ਹੋਰ ਸਭ ਕਰਮ ਨਰਕਾਂ ਦੀ ਪ੍ਰਾਪਤੀ ਕਰਨ ਵਾਲੇ ਹਨ ॥੭॥

ਪੁਨਾ ਬੇਨਤੀ ਕੀਤੀ, "ਕੇਹੜਾ ਕਰਮ ਕਰਨਾ ਸਰੇਸ਼ਟ ਹੈ ?" ਉੱਤਰ :-

**ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥**
**ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥**

ਸਤਿਸੰਗਤ ਦੁਆਰਾ ਜੋ ਹਰੀ ਦੀ ਕੀਰਤੀ ਕਰਨੀ ਹੈ, ਏਹੋ ਕਰਮਾਂ ਵਿੱਚੋਂ ਸਿਰਿ=ਸ਼ਰੋਮਣੀ ਕਰਮ ਹੈ। ਇਹ ਕਰਮ ਕਰਨਾ ਉਸਨੂੰ ਪ੍ਰਾਪਤ ਹੈ, ਜਿਸੁ=ਜਿਸ ਨੂੰ ਪੁਰਬ=ਪੂਰਬਲੇ ਲਿਖੇ ਹੋਏ ਸਰੇਸ਼ਟ ਕਰਮਾਂ ਦਾ ਲਹਨਾ ਪ੍ਰਾਪਤ ਹੋਇਆ ਹੈ ॥ ੮ ॥

**ਤੇਰੋ ਸੇਵਕੁ ਇਹ ਰੰਗਿ ਮਾਤਾ ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ**
**ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ਰਹਾਉ ਦੂਜਾ ॥ ੧ ॥ ੩ ॥**

ਤਿਸ ਵਾਹਿਗੁਰੂ ਦਾ ਸੇਵਕ ਹੀ ਇਸ ਰੰਗ ਵਿਚ ਮਸਤ ਹੋਇਆ ਹੈ ॥ ਦੀਨ ਪੁਰਸ਼ਾਂ ਦੇ ਦੁੱਖਾਂ ਦੇ ਭੰਜਨ ਵਾਲਾ ਪਰਮੇਸ਼ਰ ਜਿਸ ਉੱਤੇ ਕਿਰਪਾਲੂ ਹੋਇਆ ਹੈ, ਉਸਦਾ ਇਹ ਮਨ ਹਰਿ ਹਰਿ ਦੇ ਕੀਰਤਨ ਵਿਚ ਰੱਤਾ ਹੈ ॥੧॥੩॥ ਰਹਾਉ ਦੂਜਾ:-

ਸਤਿਗੁਰੂ ਸੱਚੇ ਪਾਤਿਸ਼ਾਹ ਜੀ ਨੇ ਸਾਰੇ ਸ਼ਬਦ ਵਿਚ ਸਾਧਨਾਂ ਦਾ ਵਰਨਨ ਕਰਕੇ ਦੱਸਿਆ ਹੈ, ਅਤੇ ਆਖਰੀ ਦੋ ਤੁਕਾਂ ਵਿਚ ਸਾਰੇ ਸ਼ਬਦ ਦਾ ਭਾਵ ਇਹ ਦੱਸਿਆ ਹੈ ਕਿ ਨਾਮ ਤੋਂ ਬਿਨਾਂ ਜੋ ਭੀ ਸਾਧਨ ਹੈ ਸਭ ਨਿਹਫਲ ਹਨ, ਜੇਕਰ ਨਾਮ ਨਾਲ ਜਪਿਆ ਹੈ ਤਾਂ ਸਫਲਤਾ ਹੈ, ਇਸ ਕਰਕੇ "ਰਹਾਉ ਦੂਜਾ" ਲਿਖਿਆ ਹੈ, ਨਾਮ ਤੋਂ ਬਿਨਾਂ ਸਾਧਨ ਇਵੇਂ ਹਨ, ਜਿਵੇਂ ਕੋਈ ਏਕਾ (੧) ਤਾਂ ਨਾ ਲਿਖੇ ਤੇ (੦) ਬਿੰਦੀਆਂ ਲਾਈ ਜਾਵੇ ਉਹਨਾਂ (੦) ਬਿੰਦੀਆਂ ਦੀ ਜਿਵੇਂ (ਏਕੇ) ਬਿਨਾਂ ਵੁਕਤ ਨਹੀਂ। ਜੇਕਰ ਇੱਕ ਨਾਲ ਲਾ ਦੇਈਏ ਤਾਂ ਉਹਨਾਂ ਦੀ ਕਦਰ ਹੁੰਦੀ ਹੈ, ਇਸੇ ਤਰ੍ਹਾਂ ਨਾਮ ਜਪਿਆ ਜਾਵੇ ਤਾਂ ਸਾਧਨ ਸਫਲੇ ਹਨ ਜੇਕਰ ਨਾਮ ਨਹੀਂ ਤਾਂ ਕੋਈ ਸਾਧਨ ਕਿਸੇ ਅਰਥ ਨਹੀਂ ਹੈ, ਉਹ ਟਾਹਣਾਂ ਨੂੰ ਪਾਣੀ ਸਿੰਜਣ ਵਾਂਗ ਸਮਝੋ ਜੇਕਰ ਮੁੱਢ ਨੂੰ ਪਾਣੀ ਨਹੀਂ ਦਿੰਦਾ।

## ਰਾਗੁ ਸੋਰਠਿ ਵਾਰ ਮਹਲੇ ੪ ਕੀ ੧ ਓ ਸਤਿਗੁਰ ਪ੍ਰਸਾਦਿ ॥

ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਵਾਰ ਨੂੰ ਉਚਾਰਣ ਕਰਦੇ ਹਨ।

ਸੋਰਠਿ ਰਾਗ ਵਿਚ ਵਾਰ=ਪੌੜੀਆਂ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀਆਂ ਆਉਣਗੀਆਂ ਤੇ ਸਲੋਕ ਸਾਂਝੇ ਆਉਣਗੇ।

### ਸਲੋਕੁ ਮਃ ੧ ॥

**ਉਥਾਨਕਾ:**—ਕੋਈ ਪੁਰਸ਼ ਸੋਰਠਿ ਰਾਗਣੀ ਗਾਇਨ ਕਰ ਰਿਹਾ ਸੀ, ਉਸ ਦੇ ਪ੍ਰਤੀ ਸਤਿਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ—

**ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥**

ਸੋਰਠਿ ਰਾਗਣੀ ਗਾਇਨ ਕੀਤੀ ਹੋਈ ਤਾਂ ਹੀ ਸਦੀਵ ਕਾਲ ਸੋਭਨੀਕ ਹੈ, ਜੇਕਰ ਮਨ ਵਿਚ ਸੱਚਾ ਵਾਹਿਗੁਰੂ ਹੋਵੇ। ਅਥਵਾ:—ਸੋਰਠਿ=ਬੁੱਧੀ ਤਾਂ ਸਦਾ ਸੋਭਨੀਕ ਹੈ, ਜੇਕਰ ਮਨ ਵਿਚ ਸੱਚੇ ਦਾ ਨਾਮ ਹੋਵੇ।

**ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ ॥**

ਦੰਦੀ=ਦੰਦਾਂ ਵਿਚ ਕਤੁ ਮਨਿ=ਕਤਰਾ ਮਾਤਰ ਵੀ ਮੈਲ ਨਾ ਹੋਵੇ ਭਾਵ ਸਰੇਵੜਾ ਨਾ ਹੋਵੇ, ਅਸਲੀ ਸਰੇਵੜਾ ਉਸਨੂੰ ਕਹਿੰਦੇ ਹਨ ਜਿਸਦੇ ਦੰਦਾਂ ਵਿਚ ਇਤਨੀ ਮੈਲ ਹੋਵੇ ਜੋਕਿ ਦੂਰੋਂ ਪੈਸਾ ਮਾਰਿਆਂ ਦੰਦਾਂ ਵਿਚ ਜੰਮ ਜਾਵੇ।

ਅਥਵਾ:—ਮਾਨੀ ਪੁਰਸ਼ ਦੇ ਮਾਨ ਭੰਗਣ ਕਰਨ ਰੂਪੀ ਮੈਲ ਦੰਦਾਂ ਵਿਚ ਕਤਰਾ ਮਾਤਰ ਨਾ ਹੋਵੇ। ਅਥਵਾ:—ਮਾਸ ਸ਼ਰਾਬ ਦੇ ਖਾਣ ਪੀਣ ਰੂਪੀ ਮੈਲ ਦੰਦਾਂ ਵਿਚ ਕਤਰਾ ਭਰ ਵੀ ਨਾ ਹੋਵੇ। ਅਥਵਾ:—ਦੂਜੇ ਪੁਰਸ਼ ਦੀ ਕਿਥਾਂਹੀ ਗੱਲ ਬਣਦੀ ਹੋਵੇ ਤਾਂ ਉਥੇ ਜਾ ਕੇ ਵਿਘਨ ਨਾ ਪਾਵੇ=ਦੂਜੇ ਪੁਰਸ਼ ਦੀ ਗੱਲ ਵੱਢਣੇ ਰੂਪੀ ਮੈਲ ਦੰਦਾਂ ਵਿਚ ਕਤਰਾ ਭਰ ਨਾ ਹੋਵੇ, ਅਥਵਾ:—ਦੰਦੀ=ਦੂੰਦੀ ਅਰਥਾਤ ਦ੍ਵੈਤ ਰੂਪੀ ਮੈਲ ਕਤਰਾ ਮਾਤਰ ਨਾ ਹੋਵੇ। ਮਨ ਵਿਖੇ ਤੇ ਜੀਭ ਵਿਚ ਉਸ ਸੱਚੇ ਦਾ ਨਾਮ ਹੋਵੇ।

**ਸਸੁਰੈ ਪੇਈਐ ਭੈ ਵਸੀ ਸਤਿਗੁਰੁ ਸੇਵਿ ਨਿਸੰਗ ॥**
**ਪਰਹਰਿ ਕਪੜੁ ਜੇ ਪਿਰ ਮਿਲੈ ਖੁਸੀ ਰਾਵੇ ਪਿਰੁ ਸੰਗਿ ॥**

ਮਾਤ ਲੋਕ ਰੂਪੀ ਪੇਕੇ ਘਰ ਵਿਚ ਜੋ ਜੀਵ ਰੂਪ ਇਸਤ੍ਰੀ ਵਾਹਿਗੁਰੂ ਦੇ ਭੈ ਨੂੰ ਧਾਰਕੇ ਤੇ ਨਿਸੰਗ ਹੋ ਕੇ ਸਤਿਗੁਰਾਂ ਨੂੰ ਸੇਂਵਦੀ ਹੈ, ਉਹ ਸਾਹੁਰੇ=ਪ੍ਰਲੋਕ ਘਰ ਵਿਚ ਸੁਖ ਨਾਲ ਵਸਦੀ ਹੈ ॥ ਜੇਕਰ ਕੱਪੜਿਆਂ ਦੇ ਤਿਆਗਣ ਕਰਕੇ ਪਤੀ ਮਿਲਦਾ ਹੋਵੇ, ਤਾਂ 'ਬਨ ਕਾ ਮਿਰਗੁ ਮੁਕਤਿ ਸਭੁ ਹੋਗੁ' ॥ ਜੰਗਲ ਦੇ ਸਾਰੇ ਹਰਨ ਮੁਕਤ ਹੋਣੇ ਚਾਹੀਦੇ ਹਨ ਪਰ ਹੁੰਦੇ ਨਹੀਂ ਇਸ ਤੇ ਨਿਸਚੇ ਕਰ ਲਓ ਕਿ ਨੰਗੇ ਰਹਿਣ ਕਰਕੇ ਮੁਕਤੀ ਨਹੀਂ ਹੁੰਦੀ। ਪ੍ਰਸ਼ਨ—ਉਸਦੀ ਪ੍ਰਾਪਤੀ ਫਿਰ ਕਿਵੇਂ ਹੋਵੇ? ਉੱਤਰ:—ਜੇਕਰ ਕਪਟ ਰੂਪੀ ਕੱਪੜੇ ਨੂੰ ਤਿਆਗਣਾ ਕਰੇ ਤਾਂ ਪਿਰੀ-ਪਰਮਾਤਮਾ ਮਿਲਦਾ ਹੈ। ਤਾਂਤੇ ਖੁਸ਼ੀ ਦੇ ਨਾਲ ਪਿਰੀ ਨੂੰ ਰਾਵਣਾ ਕਰੇ।

**ਸਦਾ ਸੀਗਾਰੀ ਨਾਉ ਮਨਿ ਕਦੇ ਨ ਮੈਲੁ ਪਤੰਗੁ ॥**

ਪਰਮੇਸ਼ਰ ਨਾਮ ਨੂੰ ਮੰਨਣ ਕਰਕੇ ਜੋ ਸਦੀਵਕਾਲ ਜਪ ਤਪ ਰੂਪ ਸ਼ਿੰਗਾਰਾਂ ਨਾਲ ਸ਼ਿੰਗਾਰੀ ਗਈ ਹੈ, ਉਸ ਦੇ ਪਤੰਗੁ=ਸਰੀਰ ਭਾਵ ਸੂਖਮ ਸਰੀਰ (ਅੰਤਹਕਰਨ) ਨੂੰ ਪਤੰਗੁ = ਰੰਚਕ ਮਾਤ੍ਰ ਵੀ ਮੈਲ ਨਹੀਂ ਲੱਗਦੀ। ਕਿਉਂਕਿ ਉਹ ਪਤੰਗੁ=ਸੂਰਜ ਵਾਂਗ ਨਿਰਮਲ ਹੋ ਜਾਂਦੀ ਹੈ।

**ਦੇਵਰ ਜੇਠ ਮੁਏ ਦੁਖਿ ਸਸੂ ਕਾ ਡਰੁ ਕਿਸੁ ॥**
**ਜੇ ਪਿਰ ਭਾਵੈ ਨਾਨਕਾ ਕਰਮ ਮਣੀ ਸਭੁ ਸਚੁ ॥ ੧ ॥**

ਜਿਸ ਵੇਲੇ ਦੁਖਦਾਈ ਦੇਵਰ ਜੇਠ=ਲਬ ਲੋਭ ਮਰ ਗਏ, ਤਾਂ ਫਿਰ ਸੰਸੇ ਆਤਮਕ ਬਿਰਤੀ, ਅਥਵਾ :-ਅਵਿੱਦਿਆ ਰੂਪ ਸੱਸ ਦਾ ਡਰ ਕਿਸ ਨੂੰ ਹੁੰਦਾ ਹੈ-ਭਾਵ ਨਹੀਂ ਹੁੰਦਾ। ਗੁਰੂ ਜੀ ਕਥਨ ਕਰਦੇ ਹਨ, ਜੇਕਰ ਪਤੀ-ਪਰਮਾਤਮਾ ਨੂੰ ਭਾ ਜਾਵੇ ਤਾਂ ਉਸਦੇ ਕਰਮਾਂ ਦੀ ਮਣੀ=ਰੱਤੀ ਸਭ ਸੱਚੀ ਹੈ ॥੧॥

**ਮਃ ੪ ॥ ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮੁ ਢੰਢੋਲੇ ॥**
**ਗੁਰ ਪੁਰਖੁ ਮਨਾਵੈ ਆਪਣਾ ਗੁਰਮਤੀ ਹਰਿ ਹਰਿ ਬੋਲੇ ॥**

ਸੋਰਠ ਰਾਗਣੀ ਗਾਇਨ ਕੀਤੀ ਹੋਈ ਤਾਂ ਸੋਭਨੀਕ ਹੈ, ਅਥਵਾ :-ਸੋਰਠਿ=ਬੁੱਧੀ ਤਦ ਹੀ ਸ਼ੋਭਨੀਕ ਹੈ, ਜਾਂ ਹਰੀ ਨਾਮ ਨੂੰ ਢੂੰਢਨਾ ਕਰੇ, ਭਾਵ ਵਿਚਾਰਨਾ ਕਰੇ। ਆਪਣੇ ਗੁਰ ਪੁਰਖਾਂ ਨੂੰ ਮਨਾਵੇ ਭਾਵ ਪੂਜੇ, ਅਤੇ ਗੁਰ ਸਿੱਖਿਆ ਦੁਆਰੇ ਹਰਿ ਹਰਿ ਨਾਮ ਨੂੰ ਬੋਲੇ।

**ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ ॥**
**ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ ॥**

ਜਿਸ ਨੂੰ ਰਾਤ ਦਿਨੇ ਹਰੀ ਦੇ ਪ੍ਰੇਮ ਦੀ ਕਸ+ਆਈ=ਖਿੱਚ ਆਈ ਹੈ, ਉਹ ਅੰਤਹਕਰਨ ਰੂਪੀ ਚੋਲੇ ਕਰਕੇ ਹਰਿ ਹਰਿ ਦੇ ਰੰਗ ਵਿਚ ਰੱਤੀ ਹੈ। ਅਥਵਾ :-ਉਸ ਦੀ ਚੋਲੇ=ਬੁੱਧੀ ਹਰਿ ਹਰਿ ਦੇ ਰੰਗ ਵਿਚ ਰੱਤੀ ਹੈ। ਸਾਰੇ ਜਗਤ ਵਿਚ ਮੈਂ ਟੋਲੇ=ਢੂੰਢ ਵੇਖਿਆ ਹੈ, ਹਰੀ ਜੈਸਾ ਹੋਰ ਕੋਈ ਪੁਰਖ ਲੱਭਦਾ ਨਹੀਂ ਹੈ।

**ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮਨੁ ਅਨਤ ਨ ਕਾਹੂ ਡੋਲੇ ॥**
**ਜਨੁ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੋਲ ਗੋਲੇ ॥ ੨ ॥**

ਧੰਨ ਸਤਿਗੁਰੂ ਹਨ ਜਿਸ ਗੁਰਿ=ਪੂਜਨੀਕ ਸਤਿਗੁਰਾਂ ਨੇ ਹਰੀ ਨਾਮ ਦ੍ਰਿੜ੍ਹ ਕਰਾਇਆ ਹੈ, ਇਸ ਕਰਕੇ ਮੇਰਾ ਮਨ ਹੋਰ ਕਿਸੀ ਤਰਫ਼ ਡੋਲਦਾ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਹਰੀ ਦਾ ਦਾਸ ਹਾਂ, ਅਤੇ ਗੁਰ=ਪੂਜਨੀਕ ਸਤਿਗੁਰਾਂ ਦੇ ਗੋਲ ਗੋਲੇ=ਦਾਸਾਂ ਦਾ ਦਾਸ ਹਾਂ ॥ ੨ ॥

**ਪਉੜੀ ॥ ਤੂ ਆਪੇ ਸਿਸਟਿ ਕਰਤਾ ਸਿਰਜਣ ਹਾਰਿਆ ॥**
**ਤੁਧੁ ਆਪੇ ਖੇਲੁ ਰਚਾਇ ਤੁਧੁ ਆਪਿ ਸਵਾਰਿਆ ॥**

ਹੇ ਸਿਰਜਣਹਾਰਿਆ=ਵਾਹਿਗੁਰੂ! ਤੂੰ ਆਪ ਹੀ ਸ੍ਰਿਸ਼ਟੀ ਦੇ ਉਤਪੰਨ ਕਰਨ ਵਾਲਾ ਹੈਂ। ਤੈਂਨੇ ਆਪ ਹੀ ਖੇਲ ਨੂੰ ਰਚਾਇਆ ਹੈ, ਪੁਨਾ ਤੈਂਨੇ ਆਪ ਹੀ ਸਵਾਰਿਆ ਹੈ।

**ਦਾਤਾ ਕਰਤਾ ਆਪਿ ਆਪਿ ਭੋਗਣ-ਹਾਰਿਆ ॥**

**ਸਭੁ ਤੇਰਾ ਸਬਦੁ ਵਰਤੈ ਉਪਾਵਣ-ਹਾਰਿਆ ॥**

ਸਭ ਦੇ ਉਤਪਤ ਕਰਨ ਵਾਲਾ ਤੂੰ ਆਪ ਹੈਂ, ਸਭ ਦਾ ਦਾਤਾ ਭੀ ਤੂੰਹੀ ਹੈਂ, ਪੁਨਾ ਤੂੰ ਆਪ ਹੀ ਜੀਵ ਰੂਪ ਹੋਕੇ ਭੁਗਤਾ=ਭੋਗਣੇ ਵਾਲਾ ਹੈਂ। ਹੇ ਸਾਰਿਆਂ ਦੇ ਉਤਪਤ ਕਰਨ ਵਾਲੇ ਵਾਹਿਗੁਰੂ! ਸਾਰਿਆਂ ਵਿਚ ਤੇਰਾ ਹੀ ਸਬਦੁ=ਹੁਕਮ ਵਰਤਦਾ ਹੈ।

**ਹਉ ਗੁਰਮੁਖਿ ਸਦਾ ਸਲਾਹੀ ਗੁਰ ਕਉ ਵਾਰਿਆ ॥ ੧ ॥**

ਹਉ=ਮੈਂ ਗੁਰਾਂ ਦੁਆਰੇ ਸਦੀਵਕਾਲ ਆਪ ਜੀ ਨੂੰ ਸਲਾਹੁੰਦਾ ਹਾਂ, ਅਤੇ ਗੁਰਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ ॥ ੧ ॥

**[ਪੰਨਾ ੬੪੩]**

**ਸਲੋਕੁ ਮਃ ੩ ॥ ਹਉਮੈ ਜਲਤੇ ਜਲਿ ਮੂਏ ਭ੍ਰਮਿ ਆਏ ਦੂਜੈ ਭਾਇ ॥**

**ਪੂਰੈ ਸਤਿਗੁਰਿ ਰਾਖਿ ਲੀਏ ਆਪਣੈ ਪੰਨੈ ਪਾਇ ॥**

ਹਉਮੈ ਦੀ ਜਲਤੇ=ਅੱਗ ਵਿਚ ਸੜ ਮੋਏ ਸੀ, ਅਤੇ ਦ੍ਵੈਤ ਭਾਵ ਵਿਚ ਭਰਮ ਕਰਕੇ ਆਏ ਸੀ। ਪਰ ਪੂਰਿਆਂ ਸਤਿਗੁਰਾਂ ਨੇ ਆਪਣੇ ਸਤਿਸੰਗ ਰੂਪ, ਅਥਵਾ :-ਵੇਦ ਰੂਪੀ ਪੰਨੈ=ਦਫ਼ਤਰ ਵਿਚ ਪਾ ਕੇ ਰੱਖ ਲਿਆ ਹੈ। ਅਥਵਾ :-ਆਪਣੀ ਪੰਨੈਂ=ਸ਼ਰਨ ਵਿਚ ਪਾਕੇ ਰੱਖ ਲੀਤਾ ਹੈ।

**ਇਹੁ ਜਗੁ ਜਲਤਾ ਨਦਰੀ ਆਇਆ ਗੁਰ ਕੈ ਸਬਦਿ ਸੁਭਾਇ ॥**

**ਸਬਦਿ ਰਤੇ ਸੇ ਸੀਤਲ ਭਏ ਨਾਨਕ ਸਚੁ ਕਮਾਇ ॥ ੧ ॥**

ਗੁਰਾਂ ਦੇ ਉਪਦੇਸ਼ ਵਿਚ ਸੁਭਾਇ=ਸ਼੍ਰੇਸ਼ਟ ਪ੍ਰੇਮ ਕਰਨ ਨਾਲ ਇਹ ਸੰਸਾਰ ਸੜਦਾ ਹੋਇਆ ਨਿਗਾਹ ਆਇਆ ਹੈ। ਗੁਰੂ ਜੀ ਕਥਨ ਕਰਦੇ ਹਨ, ਜੋ ਗੁਰ ਉਪਦੇਸ਼ ਵਿਚ ਤਦਾਕਾਰ ਹੋਕੇ ਸੱਚੇ ਨਾਮ ਨੂੰ ਕਮਾਉਂਦੇ ਹਨ ਉਹ ਸੀਤਲ ਹੋਏ ਹਨ ॥ ੧ ॥

**ਮਃ ੩ ॥ ਸਫਲਿਓ ਸਤਿਗੁਰੁ ਸੇਵਿਆ ਧੰਨੁ ਜਨਮੁ ਪਰਵਾਣੁ ॥**

**ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ ਸੇਈ ਪੁਰਖ ਸੁਜਾਣ ॥**

ਜਿਨ੍ਹਾਂ ਪੁਰਸ਼ਾਂ ਨੇ ਸਹਿਤ ਫਲਾਂ ਦੇ ਜੋ ਸਤਿਗੁਰੂ ਹਨ, ਉਹਨਾਂ ਨੂੰ ਸੇਵਿਆ ਹੈ, ਉਹਨਾਂ ਦਾ ਪਰਵਾਣੁ=ਪ੍ਰਮਾਨੀਕ ਜਨਮ ਧੰਨੁ=ਧੰਨਤਾ ਜੋਗ ਹੈ। ਜਿਨ੍ਹਾਂ ਪੁਰਸ਼ਾਂ ਨੂੰ ਜੀਉਂਦਿਆਂ ਮਰਦਿਆਂ ਸਤਿਗੁਰੂ ਨਹੀਂ ਵਿਸਰੈ=ਭੁੱਲਦਾ, ਓਹੀ ਸੁਜਾਣ=ਚਤੁਰ (ਸਿਆਣੇ) ਪੁਰਖ ਹਨ।

**ਕੁਲੁ ਉਧਾਰੇ ਆਪਣਾ ਸੋ ਜਨੁ ਹੋਵੈ ਪਰਵਾਣੁ ॥**
**ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ ਮਨਮੁਖ ਜਨਮਿ ਮਰਾਹਿ ॥**

ਉਹ ਆਪਣੀ ਕੁਲ ਨੂੰ ਤਾਰ ਲੈਂਦਾ ਹੈ, ਅਤੇ ਉਹ ਪੁਰਸ਼ ਪ੍ਰਮਾਨੀਕ ਹੋਵੈ=ਹੁੰਦਾ ਹੈ। ਗੁਰਮੁਖ ਮਰਨ ਕਾਲ਼ ਤੇ ਜੀਵਨ ਕਾਲ ਵਿਚ ਪ੍ਰਮਾਨੀਕ ਹੁੰਦੇ ਹਨ, ਅਤੇ ਜੋ ਮਨਮੁਖ ਪੁਰਸ਼ ਹਨ, ਉਹ ਮੰਦ ਕਰਮਾਂ ਕਰਕੇ ਜੰਮਦੇ ਮਰਦੇ ਰਹਿੰਦੇ ਹਨ।

**ਨਾਨਕ ਮੁਏ ਨ ਆਖੀਅਹਿ ਜਿ ਗੁਰ ਕੈ ਸਬਦਿ ਸਮਾਹਿ ॥੨॥**

ਗੁਰੂ ਜੀ ਕਥਨ ਕਰਦੇ ਹਨ, ਜੇਹੜੇ ਪੁਰਸ਼ ਗੁਰਾਂ ਦੇ ਉਪਦੇਸ਼ ਵਿਚ ਸਮਾਏ ਹਨ ਉਹ ਮਰੇ ਹੋਏ ਨਹੀਂ ਕਹੇ ਜਾਂਦੇ ॥੨॥

**ਪਉੜੀ ॥ ਹਰਿ ਪੁਰਖੁ ਨਿਰੰਜਨੁ ਸੇਵਿ ਹਰਿ ਨਾਮੁ ਧਿਆਈਐ ॥**

ਹੇ ਭਾਈ ! ਹਰੀ ਨਿਰੰਜਨ ਪੁਰਖ ਨੂੰ ਸੇਵਨਾ ਕਰ, ਅਤੇ ਹਰੀ ਨਾਮ ਨੂੰ ਧਿਆਉਣਾ ਕਰ।

**ਸਤਸੰਗਤਿ ਸਾਧੂ ਲਗਿ ਹਰਿ ਨਾਮਿ ਸਮਾਈਐ ॥**
**ਹਰਿ ਤੇਰੀ ਵਡੀ ਕਾਰ ਮੈ ਮੂਰਖ ਲਾਈਐ ॥**

ਸਾਧੂਆਂ ਦੀ ਸਤਿਸੰਗਤ ਵਿਚ ਲੱਗਕੇ ਹਰੀ ਨਾਮੀ ਵਿਚ ਅਭੇਦ ਹੋਈਏ। ਤੇ ਇਸ ਤਰ੍ਹਾਂ ਬੇਨਤੀ ਕਰੀਏ :-ਹੇ ਹਰੀ ! ਤੇਰੀ ਸੇਵਾ, ਅਥਵਾ :-ਭਗਤੀ ਰੂਪੀ ਜੋ ਵੱਡੀ ਕਾਰ ਹੈ, ਉਸ ਦੇ ਵਿਚ ਮੈਂ ਮੂਰਖ ਨੂੰ ਲਾਉਣਾ ਕਰ।

**ਹਉ ਗੋਲਾ ਲਾਲਾ ਤੁਧੁ ਮੈ ਹੁਕਮੁ ਫੁਰਮਾਈਐ ॥**

ਮੈਂ ਆਪ ਜੀ ਦੇ ਦਾਸਾਂ ਦਾ ਦਾਸ ਹਾਂ, ਮੈਨੂੰ ਆਪ ਹੁਕਮ ਫੁਰਮਾਣਾ ਕਰੋ।

**ਹਉ ਗੁਰਮੁਖਿ ਕਾਰ ਕਮਾਵਾ ਜਿ ਗੁਰਿ ਸਮਝਾਈਐ ॥੨॥**

ਮੈਂ ਗੁਰਾਂ ਦੁਆਰੇ ਭਗਤੀ ਰੂਪੀ ਕਾਰ ਨੂੰ ਕਮਾਉਣਾ ਕਰਾਂ, ਜਿਸ ਕਰਕੇ ਗੁਰਿ=ਵੱਡੀ ਸਮਝ ਆ ਜਾਵੇ। ਅਥਵਾ :-ਮੈਂ ਗੁਰਮੁਖ ਸਿੱਖਾਂ ਦੀ ਕਾਰ ਕਮਾਉਂਦਾ ਹਾਂ, ਜੇਹੜੀ ਗੁਰਾਂ ਨੇ ਮੈਨੂੰ ਸਮਝਾਈ ਹੈ ॥੨॥

**ਸਲੋਕੁ ਮः ੩ ॥ ਪੂਰਬਿ ਲਿਖਿਆ ਕਮਾਵਣਾ ਜਿ ਕਰਤੈ ਆਪਿ ਲਿਖਿਆਸੁ ॥**
**ਮੋਹ ਠਗਉਲੀ ਪਾਈਅਨੁ ਵਿਸਰਿਆ ਗੁਣਤਾਸੁ ॥**

ਜੋ ਪੂਰਬਲਾ ਲੇਖ ਲਿਖਿਆ ਹੋਇਆ ਹੈ, ਉਸ ਅਨੁਸਾਰ ਸਭ ਕੋਈ ਕਰਮਾਂ ਨੂੰ ਕਮਾਉਂਦਾ ਹੈ, ਜੋ ਕਰਮ, ਕਰਤੇ ਵਾਹਿਗੁਰੂ ਨੇ ਆਪ ਲਿਖਿਆ ਹੈ। ਪੂਰਬਲੇ ਕਰਮਾਂ ਨੇ ਹੀ ਇਸ ਜੀਵ ਦੇ ਅੰਦਰ ਮੋਹ ਰੂਪ ਠੱਗ ਬੂਟੀ ਪਾਈ ਹੈ, ਇਸੀ ਕਰਕੇ ਜੀਵਾਂ ਨੂੰ ਗੁਣ+ਤਾਸੁ=ਗੁਣਾਂ ਦਾ ਖ਼ਜ਼ਾਨਾ ਵਾਹਿਗੁਰੂ ਭੁੱਲ ਗਿਆ ਹੈ।

**ਮਤੁ ਜਾਣਹੁ ਜਗੁ ਜੀਵਦਾ ਦੂਜੈ ਭਾਇ ਮੁਇਆਸੁ ॥**

ਮਤੁ=ਮਤਾਂ ਜਾਣੋ ਕਿ ਇਹ ਜਗਤ ਜੀਂਵਦਾ ਹੈ, ਇਹ ਤਾਂ ਦ੍ਵੈਤ ਭਾ ਕਰਕੇ ਮੁਇਆਸੁ=ਮਰ ਰਿਹਾ ਹੈ।

**ਜਿਨੀ ਗੁਰਮੁਖਿ ਨਾਮੁ ਨ ਚੇਤਿਓ ਸੇ ਬਹਣਿ ਨ ਮਿਲਨਾ ਪਾਸਿ ॥**

ਜਿਨ੍ਹਾਂ ਨੇ ਗੁਰਾਂ ਦੁਆਰੇ ਹਰੀ ਨਾਮ ਨੂੰ ਚੇਤਿਆ ਨਹੀਂ, ਉਹਨਾਂ ਨੂੰ ਪਰਮੇਸ਼ਰ ਦੇ ਪਾਸ ਬੈਠਣਾ ਮਿਲਦਾ ਨਹੀਂ ।

**ਦੁਖੁ ਲਾਗਾ ਬਹੁ ਅਤਿ ਘਣਾ ਪੁਤੁ ਕਲਤੁ ਨ ਸਾਥਿ ਕੋਈ ਜਾਸਿ ॥**

ਜਿਸ ਵੇਲੇ ਉਹਨਾਂ ਨੂੰ ਜਮਾਂ ਦਾ ਅਤਸੇ ਕਰਕੇ ਬਹੁ ਘਣਾ=ਬਹੁਤ ਤੋਂ ਬਹੁਤ ਦੁੱਖ ਲੱਗਦਾ ਹੈ, ਉਸ ਵੇਲੇ ਕਲਤੁ=ਇਸਤਰੀ ਪੁੱਤਰ ਆਦਿਕਾਂ ਵਿਚੋਂ ਉਸ ਦੇ ਨਾਲ ਕੋਈ ਨਹੀਂ ਜਾਸਿ=ਜਾਂਦਾ ।

**ਲੋਕਾ ਵਿਚਿ ਮੁਹੁ ਕਾਲਾ ਹੋਆ ਅੰਦਰਿ ਉਭੇ ਸਾਸ ॥**

ਲੋਕਾਂ ਦੇ ਵਿਚ ਉਸ ਦਾ ਮੂੰਹ ਕਾਲਾ ਹੁੰਦਾ ਹੈ, ਤੇ ਅੰਦਰ ਉਭੇ ਸਾਸ=ਲੰਬੇ ਸਾਹ ਅਰਥਾਤ ਠੰਢੇ ਹਉਕੇ ਲੈਂਦਾ ਹੈ।

**ਮਨਮੁਖਾ ਨੋ ਕੋ ਨ ਵਿਸਹੀ ਚੁਕਿ ਗਇਆ ਵੇਸਾਸੁ ॥**

ਮਨਮੁਖਾਂ ਦੇ ਉੱਪਰ ਕੋ=ਕੋਈ ਭੀ ਵਿਸਹੀ=ਭਰੋਸਾ ਨਹੀਂ ਕਰਦਾ, ਕਿਉਂਕਿ ਉਹਨਾਂ ਦਾ ਵੇਸਾਸੁ=ਭਰੋਸਾ ਚੁੱਕ ਗਿਆ ਹੈ ।

**ਨਾਨਕ ਗੁਰਮੁਖਾ ਨੋ ਸੁਖੁ ਅਗਲਾ ਜਿਨਾ ਅੰਤਰਿ ਨਾਮ ਨਿਵਾਸੁ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਉਹਨਾਂ ਗੁਰਮੁਖਾਂ ਨੂੰ ਅਗਲਾ=ਬਹੁਤਾ ਸੁਖ ਹੈ, ਜਿਨ੍ਹਾਂ ਦੇ ਅੰਦਰ ਨਾਮ ਦਾ ਨਿਵਾਸ ਹੈ ॥ ੧ ॥

**ਮਃ ੩ ॥ ਸੇ ਸੈਣ ਸੇ ਸਜਣਾ ਜਿ ਗੁਰਮੁਖਿ ਮਿਲਹਿ ਸੁਭਾਇ ॥**

ਸੇ=ਉਹ ਪੁਰਸ਼ ਸੈਣ=ਸਾਥੀ ਹਨ, ਸੇਈ ਪੁਰਸ਼ ਸੱਜਣ ਹਨ, ਅਥਵਾ :-ਸੇਈ ਸੇਈ ਸੈਣ=ਸਾਥ ਦੇ ਸੱਜਣ ਹਨ, ਜੇਹੜੇ ਸੁਭਾਵਕ ਹੀ ਗੁਰਮੁਖਾਂ ਨਾਲ ਮਿਲਦੇ ਹਨ ।

ਅਥਵਾ :-ਜੇਹੜੇ ਗੁਰਾਂ ਦੁਆਰੇ ਸੁ+ਭਾਇ=ਸਰੇਸ਼ਟ ਪ੍ਰੇਮ ਵਿਚ ਮਿਲਦੇ ਹਨ ।

**ਸਤਿਗੁਰ ਕਾ ਭਾਣਾ ਅਨਦਿਨੁ ਕਰਹਿ ਸੇ ਸਚਿ ਰਹੇ ਸਮਾਇ ॥**

ਜੇਹੜੇ ਪੁਰਸ਼ ਰਾਤ ਦਿਨ ਸਤਿਗੁਰਾਂ ਦਾ ਭਾਣਾ ਮੰਨਣਾ ਕਰਦੇ ਹਨ, ਉਹ ਸੱਚ ਵਿਚ ਸਮਾ ਰਹਿੰਦੇ ਹਨ ।

**ਦੂਜੈ ਭਾਇ ਲਗੇ ਸਜਣ ਨ ਆਖੀਅਹਿ ਜਿ ਅਭਿਮਾਨੁ ਕਰਹਿ ਵੇਕਾਰ ॥**

ਜੇਹੜੇ ਪੁਰਸ਼ ਦ੍ਵੈਤ ਭਾ ਵਿਚ ਲੱਗੇ ਹਨ, ਉਹ ਸੱਜਣ ਨਹੀਂ ਆਖੇ ਜਾਂਦੇ, ਜੇਹੜੇ ਵੇਕਾਰ=ਵਿਕਾਰਾਂ ਵਿਚ ਲੱਗਕੇ ਅਭਿਮਾਨੁ=ਹੰਕਾਰ ਨੂੰ ਕਰਦੇ ਹਨ ।

**ਮਨਮੁਖ ਆਪ ਸੁਆਰਥੀ ਕਾਰਜੁ ਨ ਸਕਹਿ ਸਵਾਰਿ ॥**

ਮਨਮੁਖ ਪੁਰਸ਼ ਆਪ ਨਿਜ ਪਰਯੋਜਨੀ ਹਨ, ਉਹ ਕਿਸੇ ਹੋਰ ਦੇ ਕੰਮ ਨੂੰ ਨਹੀਂ ਸਵਾਰ ਸਕਦੇ,

ਅਥਵਾ :-ਉਹ ਆਪਣੇ ਮੁਕਤੀ ਰੂਪੀ ਕਾਰਜ ਨੂੰ ਸਵਾਰ ਨਹੀਂ ਸਕਦੇ ।

**ਨਾਨਕ ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਜੋ ਕੁਛ ਪੂਰਬਿ=ਪਹਿਲੇ ਲਿਖਿਆ ਗਿਆ ਹੈ, ਉਸ ਅਨੁਸਾਰ ਕਰਮਾਂ ਨੂੰ ਕਮਾਉਂਦਾ ਹੈ, ਉਹਨਾਂ ਕਰਮਾਂ ਨੂੰ ਭੋਗੇ ਤੋਂ ਬਗੈਰ ਕੋਈ ਮੇਟਣੇ ਵਾਲਾ ਨਹੀਂ ਹੈ ॥ ੨ ॥

**ਪਉੜੀ ॥ ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ ॥**

ਹੇ ਹਰੀ ! ਤੈਨੇ ਆਪ ਹੀ ਜਗਤ ਨੂੰ ਉਤਪਤ ਕਰਕੇ, ਅਪਣਾ ਖੇਲੁ ਤਮਾਸ਼ਾ ਰਚਾਇਆ ਹੈ ।

**ਤ੍ਰੈ ਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ ॥**

ਤਿੰਨਾਂ ਗੁਣਾਂ ਨੂੰ ਤੁਸਾਂ ਨੇ ਆਪ ਹੀ ਸਿਰਜਿਆ=ਪੈਦਾ ਕੀਤਾ ਹੈ,

ਅਥਵਾ:-ਤ੍ਰੈ-ਗੁਣੀ ਜੀਵਾਂ ਨੂੰ ਆਪ ਸਿਰਜਕੇ ਫਿਰ ਉਹਨਾਂ ਵਿਚ ਮਾਇਆ ਦਾ ਮੋਹ ਵਧਾਇਆ ਹੈ ।

**ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ ॥**

ਹਉਮੈ ਵਿਚ ਰਹਿਣ ਵਾਲੇ ਜੀਵ ਪਾਸੋਂ ਲੇਖਾ ਮੰਗਿਆ ਜਾਂਦਾ ਹੈ, ਇਸ ਤੇ ਉਹ ਫਿਰ ਆਉਂਦਾ ਜਾਂਦਾ ਹੈ ।

**ਜਿਨਾ ਹਰਿ ਆਪਿ ਕ੍ਰਿਪਾ ਕਰੇ ਸੇ ਗੁਰਿ ਸਮਝਾਇਆ ॥**

ਜਿਨ੍ਹਾਂ ਉੱਤੇ ਹਰੀ ਆਪ ਕਿਰਪਾ ਕਰਦਾ ਹੈ, ਉਹਨਾਂ ਨੂੰ ਸਤਿਗੁਰਾਂ ਨੇ ਸਮਝਾਇਆ ਹੈ ।

**ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਾਇਆ ॥ ੩ ॥**

ਮੈਂ ਆਪਣੇ ਸਤਿਗੁਰਾਂ ਤੋਂ ਬਲਿਹਾਰ ਜਾਂਦਾ ਹਾਂ, ਇੱਕ ਵਾਰ ਨਹੀਂ ਮੈਂ ਤਾਂ ਸਦਾ ਸਦਾ ਬਲਿਹਾਰ ਜਾਂਦਾ ਹਾਂ ॥ ੩ ॥

**ਸਲੋਕੁ ਮਃ ੩ ॥ ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ॥**

ਮੋਹਣੀ ਜੋ ਮਾਇਆ ਹੈ ਉਸ ਦੀ ਮਮਤਾ ਇਸ ਨੂੰ ਲੱਗ ਰਹੀ ਹੈ, ਜਿਸ ਮਾਇਆ ਨੇ ਪ੍ਰਤੱਖ ਦੰਦਾਂ ਤੋਂ ਬਿਨਾਂ ਅੰਤ੍ਰੀਵ ਕਾਮ ਆਦਿਕ ਦੰਦਾਂ ਕਰਕੇ ਸਾਰੇ ਜਗਤ ਨੂੰ ਖਾ ਲਿਆ ਹੈ ।

**ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ ॥**

ਮਨਮੁਖ ਪੁਰਸ਼ ਤਾਂ ਖਾਧੇ ਗਏ ਹਨ, ਤੇ ਉਹ ਗੁਰਮੁਖ ਪੁਰਸ਼ ਬਚ ਗਏ ਹਨ, ਜਿਨ੍ਹਾਂ ਗੁਰਮੁਖਾਂ ਨੇ ਸੱਚੇ ਨਾਮ ਵਿਚ ਚਿੱਤ-ਬਿਰਤੀ ਨੂੰ ਲਗਾਇਆ ਹੈ ।

**ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ ॥**

ਹਰੀ ਨਾਮ ਤੋਂ ਬਿਨਾਂ ਇਹ ਜੀਵ ਕਮਲਾ=ਸੁਦਾਈਆਂ ਵਾਂਗ (ਝੱਲਾ ਹੋਇਆ) ਫਿਰੈ=ਫਿਰਦਾ ਹੈ, ਪਰ ਉਹ ਪਰਮਾਤਮਾ ਗੁਰਮੁਖਾਂ ਨੂੰ ਨਿਗਾਹ ਆਇਆ ਹੈ ।

[ਪੰਨਾ ੬੪੪]

**ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ ਸੁਖਦਾਤਾ ਮਨਿ ਨ ਵਸਾਇਆ ॥**

ਮਨਮੁਖਾਂ ਨੇ ਸੰਸਾਰਕ ਧੰਧਿਆਂ ਨੂੰ ਕਰਦਿਆਂ ਆਪਣੇ ਮਨੁੱਖਾ ਜਨਮ ਨੂੰ ਨਿਸਫਲ ਗਵਾ ਲਿਆ ਹੈ; ਸੁਖਦਾਤਾ ਜੋ ਪਰਮੇਸ਼ਰ ਹੈ, ਉਸ ਨੂੰ ਮਨ ਵਿਚ ਨਹੀ ਵਸਾਇਆ ।

**ਨਾਨਕ ਨਾਮੁ ਤਿਨਾ ਕਉ ਮਿਲਿਆ ਜਿਨ ਕਉ ਧੁਰਿ ਲਿਖਿ ਪਾਇਆ ॥੧॥**

ਗੁਰੂ ਜੀ ਕਥਨ ਕਰਦੇ ਹਨ, ਹਰੀ ਨਾਮ ਉਹਨਾਂ ਗੁਰਮੁਖਾਂ ਨੂੰ ਮਿਲਿਆ ਹੈ, ਜਿਨ੍ਹਾਂ ਨੂੰ ਪਰਮੇਸ਼ਰ ਨੇ ਆਦੋਂ ਹੀ ਲਿਖ ਪਾਇਆ ਹੈ ॥ ੧ ॥

**ਮਃ ੩ ॥ ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥**

ਸਰੀਰ ਘਰ ਦੇ ਵਿਚ ਹੀ ਨਾਮ ਰੂਪ ਅੰਮ੍ਰਿਤ, ਅਥਵਾ:-ਬ੍ਰਹਮ ਰੂਪ ਅੰਮ੍ਰਿਤ ਭਰਪੂਰ ਹੈ, ਪਰ ਮਨਮੁਖ ਪੁਰਸ਼ਾਂ ਨੇ ਉਸ ਦਾ ਸਾਦੁ=ਸੁਆਦ ਨਹੀਂ ਪਾਇਆ ।

**ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥**

ਜਿਵੇਂ ਕਸਤੂਰੀ ਦਾ ਨਾਪਾ ਹਰਨ ਦੀ ਧੁੰਨੀ ਵਿਚ ਹੁੰਦਾ ਹੈ, ਪਰ ਉਹ ਹਰਨ ਜਾਣਦਾ ਨਹੀਂ ਤੇ ਭਰਮ ਦਾ ਭੁਲਾਇਆ ਹੋਇਆ ਝਾੜੀਆਂ ਵਿਚ ਭ੍ਰਮਦਾ=ਭੌਂਦਾ ਫਿਰਦਾ ਹੈ ।

**ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ ॥**

ਇਹ ਜੀਵ ਨਾਮ-ਅੰਮ੍ਰਿਤ ਨੂੰ ਤਿਆਗਕੇ ਵਿਸ਼ਿਆਂ ਨੂੰ ਸੰਗ੍ਰਹੈ=ਇਕੱਠੇ ਕਰਦਾ ਹੈ, ਕਰਤੇ ਵਾਹਿਗੁਰੂ ਨੇ ਇਸ ਨੂੰ ਆਪ ਭੁਲਾ ਦਿੱਤਾ ਹੈ ।

**ਗੁਰਮੁਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ ਬ੍ਰਹਮੁ ਦਿਖਾਇਆ॥**

ਗੁਰਾਂ ਦੁਆਰੇ ਜਿਸ ਵਿਰਲੇ ਨੂੰ ਸੋਝੀ=ਗਿਆਤ ਪਈ ਹੈ, ਉਸ ਨੂੰ ਹਿਰਦੇ ਅੰਦਰ ਹੀ ਬ੍ਰਹਮ ਦਿੱਸ ਆਇਆ ਹੈ ।

**ਤਨੁ ਮਨੁ ਸੀਤਲੁ ਹੋਇਆ ਰਸਨਾ ਹਰਿ ਸਾਦੁ ਆਇਆ ॥**

ਉਹਨਾਂ ਦਾ ਤਨ ਮਨ ਠੰਢਾ ਹੋਇਆ ਹੈ-ਜਿਨ੍ਹਾਂ ਨੂੰ ਰਸਨਾਂ ਦੁਆਰੇ ਹਰੀ ਨਾਮ ਦਾ ਸਾਦੁ=ਅਨੰਦ ਆਇਆ ਹੈ ।

**ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ॥**

ਗੁਰਾਂ ਦੇ ਸਬਦੇ=ਉਪਦੇਸ਼ ਕਰਕੇ ਹੀ ਹਰੀ ਨਾਮ ਉਤਪੰਨ ਹੁੰਦਾ ਹੈ, ਗੁਰ-ਉਪਦੇਸ਼ ਕਰਕੇ ਹੀ ਬ੍ਰਹਮ ਦੇ ਮੇਲ ਨਾਲ ਮਿਲਾਪ ਹੁੰਦਾ ਹੈ ।

**ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ॥**

ਸਬਦੈ=ਗੁਰ ਉਪਦੇਸ਼ ਤੋਂ ਬਿਨਾਂ ਸਾਰਾ ਜਗਤ ਝੱਲਾ ਹੋ ਰਿਹਾ ਹੈ, ਅਤੇ ਆਪਣੇ ਮਨੁੱਖਾ ਜਨਮ ਨੂੰ ਨਿਸਫਲ ਹੀ ਗਵਾ ਰਿਹਾ ਹੈ ।

**ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥ ੨ ॥**

ਇੱਕ ਗੁਰਾਂ ਦਾ ਉਪਦੇਸ਼ ਹੀ ਅੰਮ੍ਰਿਤ ਰੂਪ ਹੈ, ਅਥਵਾ:-ਅਮਿਰਤੂ ਕਰਨ ਵਾਲਾ ਇੱਕ ਉਪਦੇਸ਼ ਹੈ; ਗੁਰੂ ਜੀ ਕਥਨ ਕਰਦੇ ਹਨ, ਉਹ ਉਪਦੇਸ਼ ਗੁਰਾਂ ਦੁਆਰੇ ਪਾਇਆ ਜਾਂਦਾ ਹੈ।

**ਪਉੜੀ ॥ ਸੋ ਹਰਿ ਪੁਰਖੁ ਅਗੰਮੁ ਹੈ ਕਹੁ ਕਿਤੁ ਬਿਧਿ ਪਾਈਐ ॥**

ਉਹ ਹਰੀ ਪੁਰਖ ਅਗੰਮ ਹੈ, ਕਹੋ ਖਾਂ, ਕਿਸ ਵਿਧੀ ਨਾਲ ਉਸ ਨੂੰ ਪਾਉਂਨਾ ਕਰੀਏ ?

**ਤਿਸੁ ਰੂਪੁ ਨ ਰੇਖ ਅਦ੍ਰਿਸਟੁ ਕਹੁ ਜਨ ਕਿਉ ਧਿਆਈਐ ॥**

ਉਸ ਦਾ ਰੂਪ ਰੇਖ ਕੋਈ ਨਹੀਂ ਹੈ, ਅਤੇ ਉਹ ਅਦ੍ਰਿਸਟੁ=ਦੇਖਣ ਤੋਂ ਰਹਿਤ ਹੈ, ਹੇ ਸੰਤ ਜਨੋ! ਕਹੋ ? ਉਸ ਨੂੰ ਕਿਵੇਂ ਧਿਆਉਂਨਾ ਕਰੀਏ ?

**ਨਿਰੰਕਾਰੁ ਨਿਰੰਜਨੁ ਹਰਿ ਅਗਮੁ ਕਿਆ ਕਹਿ ਗੁਣ ਗਾਈਐ ॥**

ਉਹ ਹਰੀ ਨਿਰੰਕਾਰੁ=ਅਕਾਰ ਤੋਂ ਰਹਿਤ ਹੈ, ਨਿਰੰਜਨੁ=ਮਾਇਆ ਮਲ ਤੋਂ ਰਹਿਤ ਹੈ, ਅਗਮੁ=ਖੌਫ਼ ਤੋਂ ਰਹਿਤ ਹੈ, ਕੇਹੜੇ ਕੇਹੜੇ ਗੁਣ ਕਹਿਕੇ ਉਸ ਦੇ ਜਸ ਨੂੰ ਗਾਇਨ ਕਰੀਏ ? ਉੱਤਰ:-

**ਜਿਸੁ ਆਪਿ ਬੁਝਾਏ ਆਪਿ ਸੁ ਹਰਿ ਮਾਰਗਿ ਪਾਈਐ ॥**
**ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ ॥੪॥**

ਉਹ ਹਰੀ ਆਪਣੇ ਆਪ ਜਿਸ ਨੂੰ ਸਮਝਾਉਂਦਾ ਹੈ, ਉਹ ਹਰੀ ਦੇ ਰਸਤੇ ਨੂੰ ਪਾਂਵਦਾ ਹੈ। ਪੂਰਿਆਂ ਗੁਰਾਂ ਨੇ ਇਹ ਰਸਤਾ ਵਿਖਾਇਆ ਹੈ, ਇਸ ਲਈ ਗੁਰਾਂ ਦੀ ਸੇਵਾ ਕਰਨ ਨਾਲ ਇਹ ਰਸਤਾ ਪਾਈਦਾ ਹੈ ॥ ੪ ॥

**ਸਲੋਕੁ ਮਃ ੩ ॥**

ਉਥਾਨਕਾ:-ਜਿਵੇਂ ਸਤਿਗੁਰੂ ਨਾਨਕ ਦੇਵ ਜੀ ਨੇ ਅੱਗੇ ਜਾਕੇ ਸੂਹੀ ਰਾਗੁ ਵਿਚ ਕਿਹਾ ਹੈ,
"ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥" [ਪੰਨਾ ੭੨੯
ਉਸੇ ਆਸ਼ੇ ਅਨੁਸਾਰ ਸ੍ਰੀ ਗੁਰੂ ਅਮਰਦਾਸ ਜੀ ਕਥਨ ਕਰਦੇ ਹਨ, ਇਤਨਾ ਤਪ ਕਰੇ, ਜੋ ਲਹੂ ਭੀ ਸੁੱਕ ਜਾਵੇ।

**ਜਿਉ ਤਨੁ ਕੋਲੂ ਪੀੜੀਐ ਰਤੁ ਨ ਭੋਰੀ ਡੇਹਿ ॥**
**ਜੀਉ ਵੰਞੈ ਚਉ ਖੰਨੀਐ ਸਚੇ ਸੰਦੜੈ ਨੇਹਿ ॥**
**ਨਾਨਕ ਮੇਲੁ ਨ ਚੁਕਈ ਰਾਤੀ ਅਤੈ ਡੇਹ ॥ ੧ ॥**

ਜਿਵੇਂ ਕੋਹਲੂ ਵਿਚ ਤਿਲ ਪੀੜੀਂਦੇ ਹਨ ਤਿਵੇਂ ਕੋਹਲੂ ਵਿਚ ਪਾਕੇ ਤਨ ਨੂੰ ਪੀੜੀਏ, ਤਾਂ ਭੋਰੀ=ਰੰਚਕ ਮਾਤ੍ਰ ਵੀ ਰਤੁ ਨ ਡੇਹਿ=ਲਹੂ ਨਾ ਦੇਵੇ। ਅਤੇ ਸੱਚੇ ਵਾਹਿਗੁਰੂ ਸੰਦੜੈ=ਦੇ ਨੇਹਿ=ਪ੍ਰੇਮ

ਵਿਚ ਇਹ ਜੀਵ ਚਉਖੰਨੀਐ=ਬਲਿਹਾਰ ਕੁਰਬਾਨ ਵੰਞੈ=ਜਾਵੇ। ਨਾਨਕ=ਗੁਰੂ ਜੀ ਕਥਨ ਕਰਦੇ ਹਨ, ਤਾਂ ਫਿਰ ਇਸ ਜੀਵ ਰੂਪ ਇਸਤਰੀ ਦਾ ਰਾਤੀ ਅਤੈ ਡੇਹ=ਰਾਤ ਅਤੇ ਦਿਨ ਪਰਮੇਸ਼ਰ ਪਤੀ ਨਾਲੋਂ ਮੇਲ ਨਹੀਂ ਚੁਕਦਾ॥ ੧॥

**ਮਃ ੩॥ ਸਜਣੁ ਮੈਡਾ ਰੰਗੁਲਾ ਰੰਗੁ ਲਾਏ ਮਨੁ ਲੇਇ॥**

**ਜਿਉ ਮਾਜੀਠੈ ਕਪੜੇ ਰੰਗੇ ਭੀ ਪਾਹੇਹਿ॥**

ਮੈਡਾ=ਮੇਰਾ ਸੱਜਣ ਪਰਮਾਤਮਾ ਰੰਗੁਲਾ=ਅਨੰਦ ਵਾਲਾ ਹੈ, ਜਿਸ਼ ਦੇ ਮਨ ਨੂੰ ਆਪਣੀ ਤਰਫ਼ ਕਰ ਲੈਂਦਾ ਹੈ, ਉਸ ਨੂੰ ਰੰਗੁ=ਅਨੰਦ ਲਾਏ=ਲਗਾਉਂਦਾ ਹੈ।

ਅਥਵਾ:-ਮੇਰਾ ਸਜਣੁ=ਗੁਰੂ ਰੰਗੁਲਾ=ਰੰਗਣੇ ਵਾਲਾ ਲਿਲਾਰੀ ਹੈ, ਜੋ ਜਗਿਆਸੂ ਦੇ ਮਨ ਰੂਪੀ ਬਸਤਰ ਨੂੰ ਰੰਗ ਲਗਾ ਲੈਂਦੇ ਹਨ।

ਅਥਵਾ:-ਜਗਿਆਸੂ ਦੇ ਮਨ ਨੂੰ ਲੈਕੇ ਭਗਤੀ ਰੂਪੀ ਰੰਗ ਲਗਾ ਦੇਂਦੇ ਹਨ।

ਜਿਵੇਂ, ਮਜੀਠੇ ਰੰਗ ਵਿਚ ਕੱਪੜੇ ਨੂੰ ਰੰਗਣ ਵਾਸਤੇ ਭੀ=ਬਹੁੜੋ ਪਹਿਲੇ ਪਾਹੇਹਿ=ਪਾਹ ਦਿੱਤੀ ਜਾਂਦੀ ਹੈ ਤਾਂ ਰੰਗ ਚੰਗਾ ਚੜ੍ਹਦਾ ਹੈ। ਤਿਵੇਂ, ਮਨ ਰੂਪ ਕੋਰੇ ਬਸਤ੍ਰ ਨੂੰ-ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ"* ਭੈ ਧਾਰਨੇ ਰੂਪੀ ਖੁੰਬ ਤੇ ਚਾੜ੍ਹਕੇ ਖੋਟਿਆਂ ਕੰਮਾਂ ਦੀ ਤਰਫ਼ੋਂ ਸ਼ਰਮ ਕਰਨੀ ਏਹ ਪਾਹ ਚਾੜ੍ਹੇ ਤਾਂ ਭਗਤੀ ਰੂਪੀ ਚੰਗਾ ਰੰਗ ਚੜ੍ਹਦਾ ਹੈ।

**ਨਾਨਕ ਰੰਗੁ ਨ ਉਤਰੈ ਬਿਆ ਨ ਲਗੈ ਕੇਹ॥ ੨॥**

ਗੁਰੂ ਜੀ ਕਥਨ ਕਰਦੇ ਹਨ, ਇਹ ਰੰਗ ਚੜ੍ਹਿਆ ਹੋਇਆ ਫਿਰ ਨਹੀਂ ਉਤਰਦਾ, ਅਤੇ ਇਸ ਰੰਗ ਉੱਤੇ ਬਿਆ=ਦੂਜਾ ਹੋਰ ਕੋਈ ਰੰਗ ਲੱਗਦਾ ਭੀ ਨਹੀਂ॥ ੨॥

**ਪਉੜੀ॥ ਹਰਿ ਆਪਿ ਵਰਤੈ ਆਪਿ ਹਰਿ ਆਪਿ ਬੁਲਾਇਦਾ॥**

**ਹਰਿ ਆਪੇ ਸ੍ਰਿਸਟਿ ਸਵਾਰਿ ਸਿਰਿ ਧੰਧੈ ਲਾਇਦਾ॥**

ਹਰੀ ਆਪੇ ਆਪ ਸਾਰੇ ਵਰਤ ਰਿਹਾ ਹੈ, ਹਰੀ ਆਪ ਹੀ ਜੀਵਾਂ ਨੂੰ ਬੁਲਾਉਂਦਾ ਹੈ।

ਹਰੀ ਆਪ ਹੀ ਸ੍ਰਿਸ਼ਟੀ ਨੂੰ ਸਵਾਰਦਾ ਹੈ, ਤੇ ਸਿਰ-ਬਸਿਰ ਸਭਨਾਂ ਨੂੰ ਧੰਦਿਆਂ ਵਿਚ ਲਗਾਉਂਦਾ ਹੈ।

**ਇਕਨਾ ਭਗਤੀ ਲਾਇ ਇਕਿ ਆਪਿ ਖੁਆਇਦਾ॥**

ਇੱਕ ਗੁਰਮੁਖਾਂ ਨੂੰ ਭਗਤੀ ਵਿਚ ਲਾਉਂਦਾ ਹੈ, ਇੱਕ ਮਨਮੁਖਾਂ ਨੂੰ ਆਪ ਖੁਆਇਦਾ=ਭੁਲਾ ਦੇਂਦਾ ਹੈ।

**ਇਕਨਾ ਮਾਰਗਿ ਪਾਇ ਇਕਿ ਉਝੜਿ ਪਾਇਦਾ॥**

ਇੱਕ ਗੁਰਮੁਖਾਂ ਨੂੰ ਭਗਤੀ ਗਿਆਨ ਰੂਪ ਰਸਤੇ ਵਿਚ ਪਾਉਂਦਾ ਹੈ, ਇੱਕ ਮਨਮੁਖਾਂ ਨੂੰ ਸੰਸਾਰ ਉਜਾੜ ਵਿਚ ਪਾਉਂਦਾ ਹੈ।

**ਜਨੁ ਨਾਨਕੁ ਨਾਮੁ ਧਿਆਏ ਗੁਰਮੁਖਿ ਗੁਣ ਗਾਇਦਾ॥ ੫॥**

---

*ਆਸਾ ਦੀ ਵਾਰ ਪੰਨਾ ੪੬੫

ਗੁਰੂ ਜੀ ਕਥਨ ਕਰਦੇ ਹਨ, ਗੁਰਮੁਖ ਜਨ ਗੁਰਾਂ ਦੁਆਰੇ ਨਾਮ ਨੂੰ ਧਿਆਕੇ ਗੁਣਾਂ ਨੂੰ ਗਾਇਨ ਕਰਦਾ ਹੈ ॥ ੫ ॥

**ਸਲੋਕੁ ਮਃ ੩ ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ॥**

ਸਤਿਗੁਰਾਂ ਦੀ ਸੇਵਾ ਕਰਨੀ ਸਹਿਤ ਫਲਾਂ ਦੇ ਹੈ, ਪਰ ਜੇਹੜਾ ਕੋਈ ਚਿੱਤ ਨੂੰ ਲਗਾਕੇ ਕਰੇ, ਉਸ ਨੂੰ ਫਲ ਮਿਲਦਾ ਹੈ।

**ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ ॥**

ਹਿਰਦੇ ਵਿਚੋਂ ਹੰਗਤਾ ਦੇ ਜਾਣ ਕਰਕੇ ਮਨ ਇੱਛਤ ਫਲ ਨੂੰ ਪਾਂਵਦਾ ਹੈ।

**ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ ॥**

ਜੇਹੜਾ ਪੁਰਸ਼ ਸੱਚੇ ਪਰਮਾਤਮਾਂ ਵਿਚ ਸਮਾ ਰਹਿੰਦਾ ਹੈ ਉਹ ਸੰਸਾਰਕ ਬੰਧਨਾ ਨੂੰ ਤੋੜ ਕੇ ਮੁਕਤ ਰੂਪ ਹੁੰਦਾ ਹੈ।

**ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ ॥**

ਇਸ ਜਗਤ ਵਿਚ ਪਰਮੇਸ਼ਰ ਦਾ ਨਾਮ ਅਲਭੁ=ਦੁਰਲੱਭ ਹੈ, ਗੁਰਾਂ ਦੁਆਰਾ ਮਨ ਵਿਚ ਆ ਕੇ ਵੱਸਦਾ ਹੈ।

**ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਜੋ ਪੁਰਸ਼ ਆਪਣੇ ਗੁਰਾਂ ਨੂੰ ਸੇਂਵਦਾ ਹੈ, ਮੈਂ ਉਹਨਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ ॥ ੧ ॥

**ਮਃ ੩ ॥ ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ ॥**

**ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ ॥**

ਮਨਮੁਖ ਪੁਰਸ਼ਾਂ ਦਾ ਮਨ ਅਜਿਤ=ਜਿੱਤਣ ਤੋਂ ਰਹਿਤ ਹੈ, ਕਿਉਂਕਿ ਦ੍ਵੈਤ ਭਾ ਵਿਚ ਲੱਗਾ ਜਾ ਰਿਹਾ ਹੈ। ਤਿਸ ਮਨਮੁਖ ਨੂੰ ਸੰਸਾਰ ਸੁਪਨੇ ਵਿਚ, ਸੁਪਨੈ=ਕਦਾਚਿਤ ਸੁਖ ਨਹੀਂ ਹੁੰਦਾ, ਦੁੱਖ ਹੀ ਦੁੱਖ ਵਿਚ ਉਸ ਦੀ ਉਮਰਾ ਬਤੀਤ ਹੁੰਦੀ ਹੈ।

**ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ ॥**

ਪੰਡਿਤ-ਜਨ, ਘਰ ਘਰ ਵਿਚ ਘਰਿ ਘਰਿ=ਸ਼ਾਸਤ੍ਰ ਸ਼ਾਸਤ੍ਰ ਪੜ੍ਹਕੇ ਥੱਕ ਗਏ ਹਨ, ਅਤੇ ਸਿੱਧ ਸਮਾਧੀਆਂ ਨੂੰ ਲਗਾਕੇ ਥੱਕ ਗਏ।

**ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ ॥**

ਇਹ ਚੰਚਲ ਮਨ ਵੱਸ ਵਿਚ ਨਹੀਂ ਔਂਦਾ, ਕਰਮਾਂ ਨੂੰ ਕਮਾਕੇ ਸਭ ਪੁਰਸ਼ ਥੱਕ ਗਏ ਹਨ।

**ਭੇਖ ਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ ॥**

ਭੇਖਧਾਰੀ ਭੇਖਾਂ ਦੇ ਕਰਨ ਵਿਚ ਥੱਕ ਗਏ, ੬੮ ਤੀਰਥਾਂ ਉੱਪਰ ਸ਼ਨਾਨ ਕਰਨ ਵਾਲੇ ੬੮ ਤੀਰਥਾਂ ਉੱਪਰ ਨਾਇ=ਨਹਾਉਂਦੇ ਥੱਕ ਗਏ ਹਨ।

[ਪੰਨਾ ੬੪੫]

**ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ ॥**

ਪਰ ਮਨ ਦੇ ਵਸੀਕਾਰ ਕਰਨ ਦੀ ਸਾਰ=ਸੰਭਾਲ ਨਹੀਂ ਜਾਣਦੇ, ਹਉਮੈ ਕਰਕੇ ਭਰਮ ਵਿਚ ਭੁੱਲ ਰਹੇ ਹਨ।

**ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥**

ਗੁਰਾਂ ਦੀ ਕਿਰਪਾ ਨਾਲ ਹਿਰਦੇ ਵਿਚ ਭਉ=ਡਰ ਪਿਆ ਤਾਂ ਵਡਭਾਗੀ ਦੇ ਮਨ ਵਿਚ ਪਰਮੇਸ਼ਰ ਆਕੇ ਵਸਿਆ।

**ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ ॥**

ਡਰ ਦੇ ਪੈਣ ਕਰਕੇ ਮਨ ਵਸੀਕਾਰ ਹੋ ਆਇਆ, ਤੇ ਹਉਮੈ ਨੂੰ ਗੁਰ ਸ਼ਬਦ ਦੁਆਰੇ ਸਾੜਨਾ ਕੀਤਾ।

**ਸਚਿ ਰਤੇ ਸੇ ਨਿਰਮਲੇ ਜੋਤੀ ਜੋਤਿ ਮਿਲਾਇ ॥**

ਜੋ ਸੱਚੇ ਨਾਮ ਵਿਚ ਰੱਤੇ ਹੋਏ ਹਨ ਉਹ ਨਿਰਮਲੇ=ਸ਼ੁੱਧ ਹਨ, ਉਹਨਾਂ ਨੇ ਜੋਤੀ ਨਾਲ ਆਪਣੀ ਜੋਤ ਮਿਲਾਈ ਹੈ।

**ਸਤਿਗੁਰਿ ਮਿਲਿਐ ਨਾਉ ਪਾਇਆ ਨਾਨਕ ਸੁਖਿ ਸਮਾਇ ॥ ੨ ॥**

ਸਤਿਗੁਰਾਂ ਨਾਲ ਮਿਲਣ ਕਰਕੇ ਪਰਮੇਸ਼ਰ ਦਾ ਨਾਮ ਪਾਇਆ, ਤਾਂ ਸੁਖ ਸਰੂਪ ਪਰਮੇਸ਼ਰ ਵਿਚ ਸਮਾ ਜਾਂਦਾ ਹੈ ॥ ੨ ॥

**ਪਉੜੀ ॥ ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ ॥**

ਇਹ ਭੂਪਤਿ=ਪ੍ਰਿਥਵੀ ਦੇ ਪਤੀ ਰਾਜੇ ਤੇ ਰਾਣਿਆਂ ਦਾ ਰੰਗ=ਆਨੰਦ ਚਾਰ ਦਿਨ, ਭਾਵ ਕੋਈ ਦਿਨ ਸੋਭਨੀਕ ਹੈ।

**ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ ॥**

ਇਹ ਮਾਇਆ ਦਾ ਰੰਗੁ=ਆਨੰਦ-ਕਸੁੰਭੇ ਰੰਗਵਤ ਇੱਕ ਖਿਨ ਵਿਚ ਲਹਿ ਜਾਣੇ ਵਾਲਾ ਹੈ।

**ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ ॥**

ਇਹ ਮਇਆਵਕੀ ਰੰਗ ਚਲਦਿਆਂ ਦੇ ਨਾਲ ਨਹੀਂ ਚਲਦੇ, ਸਗੋਂ ਜੀਵ ਆਪਣੇ ਸਿਰ ਉੱਤੇ ਪਾਪਾਂ ਦਾ ਭਾਰ ਲੈ ਜਾਂਦਾ ਹੈ।

## ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ ॥

ਜਿਸ ਵੇਲੇ ਜਮ ਕਾਲ ਨੇ ਇਸ ਨੂੰ ਫੜ ਕੇ ਪ੍ਰਲੋਕ ਰਸਤੇ ਵਿਚ ਚਲਾਇਆ, ਤਾਂ ਇਹ ਜੀਵ ਖਰਾ=ਹੱਛਾ ਭੈਦਾਇਕ ਹੁੰਦਾ ਹੈ।

## ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ ॥ ੬ ॥

ਉਹ ਮਨੁੱਖਾ ਦੇਹ ਦੀ ਪ੍ਰਾਪਤੀ ਦਾ ਵੇਲਾ ਫਿਰ ਇਸ ਦੇ ਹੱਥ ਨਹੀਂ ਆਉਂਦਾ, ਫਿਰ ਤਾਂ ਪਸ਼ਚਾਤਾਪ ਹੀ ਕਰਦਾ ਹੈ ॥ ੬ ॥

ਯਥਾ :-ਫਿਰ ਕਲਜੁਗ ਅੰਦਰ ਦੇਹ ਧਰ, ਕਰਮਾਂ ਅੰਦਰ ਫੇਰ ਵਸਾਵੈ ॥
ਅਉਸਰ ਚੁਕਾ ਹਥ ਨ ਆਵੈ ॥ ੧੪ ॥ [ਭਾਈ ਗੁਰਦਾਸ ਜੀ ਵਾਰ ੧

ਤਥਾ :-ਲਹੇ ਕਮਾਣਾ ਏਤ ਜੁਗ ਪਿਛਲੀ ਜੁੱਗੀਂ ਕਰੀ ਕਮਾਈ ॥
ਪਾਯਾ ਮਾਨਸ ਦੇਹੁ ਕਉ ਐਥੋਂ ਚੁਕਿਆ ਠੌਰ ਨ ਠਾਈ ॥ [ਪੌੜੀ ੧੬ ਵਾਰ ੧

ਤਥਾ :-ਧ੍ਰਿਗ ਸਰੀਰ ਕੁਟੰਬ ਸਹਿਤ ਸਿਉ ਜਿਤੁ ਹੁਣਿ ਖਸਮ ਨ ਪਾਇਆ ॥
ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮ ਗਵਾਇਆ ॥
[ਬਿਲਾਵਲੁ ਮ: ੩ ਪੰਨਾ ੭੬੬

ਤਥਾ :-ਫਿਰਤ ਫਿਰਤ ਮਾਨੁਖੁ ਭਇਆ ਖਿਨ ਭੰਗਨ ਦੇਹਾਦਿ ॥
ਇਹ ਅਉਸਰ ਤੇ ਚੂਕਿਆ ਬਹੁ ਜੋਨਿ ਭ੍ਰਮਾਦਿ ॥ ੩ ॥ [ਪੰਨਾ ੮੧੦

## ਸਲੋਕੁ ਮਃ ੩ ॥

## ਸਤਿਗੁਰ ਤੇ ਜੋ ਮੁਹ ਫੇਰੇ ਸੇ ਬਧੇ ਦੁਖ ਸਹਾਹਿ ॥

ਜੋਹੜੇ ਪੁਰਸ਼ ਸਤਿਗੁਰਾਂ ਤੋਂ ਮੂੰਹ ਮੋੜ ਲੈਂਦੇ ਹਨ, ਭਾਵ ਬੇਮੁਖ ਹੁੰਦੇ ਹਨ, ਉਹ ਜਮਾਂ ਦੇ ਬਧੇ=ਬੰਨ੍ਹੇ ਹੋਏ ਦੁੱਖਾਂ ਨੂੰ ਸਹਾਰਦੇ ਹਨ।

## ਫਿਰਿ ਫਿਰਿ ਮਿਲਣੁ ਨ ਪਾਇਨੀ ਜੰਮਹਿ ਤੈ ਮਰਿ ਜਾਹਿ ॥
## ਸਹਸਾ ਰੋਗੁ ਨ ਛੋਡਈ ਦੁਖ ਹੀ ਮਹਿ ਦੁਖ ਪਾਹਿ ॥

ਉਹ ਵਾਰੰ-ਵਾਰ ਜੰਮਦੇ ਤੇ ਮਰ ਜਾਂਦੇ ਹਨ, ਪਰਮੇਸ਼ਰ ਨਾਲ ਮਿਲਣਾ ਨਹੀਂ ਪਾਉਂਦੇ। ਸੰਸਾ ਤੇ ਰੋਗ, ਅਥਵਾ :-ਸੰਸਾ ਰੂਪੀ ਰੋਗ ਉਨ੍ਹਾਂ ਨੂੰ ਛੱਡਦਾ ਨਹੀਂ, ਦੁੱਖਾਂ ਵਿਚ ਹੋਰ ਦੁੱਖ ਪਾਉਂਦੇ ਹਨ।

## ਨਾਨਕ ਨਦਰੀ ਬਖਸਿ ਲੇਹਿ ਸਬਦੇ ਮੇਲਿ ਮਿਲਾਹਿ ॥ ੧ ॥

ਗੁਰੂ ਜੀ ਕਥਨ ਕਰਦੇ ਹਨ, ਨਦਰੀ=ਪਰਮਾਤਮਾ ਬਖਸ਼ ਲਵੇ, ਤਾਂ ਸਬਦੇ=ਬ੍ਰਹਮ ਦੇ ਮੇਲ ਨਾਲ ਮਿਲਾਉਂਦਾ ਹੈ ॥ ੧ ॥

## ਮਃ ੩ ॥ ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ ॥

ਜੇਹੜੇ ਪੁਰਸ਼ ਸਤਿਗੁਰਾਂ ਤੋਂ ਮੂੰਹ ਫੇਰ ਲੈਂਦੇ, ਭਾਵ ਬੇ-ਮੁਖ ਹੁੰਦੇ ਹਨ, ਤਿਨ੍ਹਾਂ ਨੂੰ ਠਹਿਰਨ ਵਾਸਤੇ ਕਿਤੇ ਥਾਂ ਨਹੀਂ ਮਿਲਦੀ।

**ਜਿਉ ਛੁਟੜਿ ਘਰਿ ਘਰਿ ਫਿਰੈ ਦੁਹ ਚਾਰਣਿ ਬਦ ਨਾਉ ॥**

ਜਿਵੇਂ ਛੁੱਟੜ ਔਰਤ ਘਰ-ਘਰ ਵਿਚ ਫਿਰਦੀ ਹੈ, ਉਸ ਦੁਹ+ਚਾਰਣਿ=ਖੋਟੇ ਕਰਤੱਬ ਕਰਨ ਵਾਲੀ ਦਾ ਬਦ+ਨਾਉ=ਬਦੂ ਨਾਂ ਪੈ ਜਾਂਦਾ ਹੈ।

**ਨਾਨਕ ਗੁਰਮੁਖਿ ਬਖਸੀਅਹਿ ਸੇ ਸਤਿਗੁਰ ਮੇਲਿ ਮਿਲਾਉ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਸੇ=ਉਹ ਗੁਰਮੁਖ ਬਖਸ਼ੇ ਜਾਂਦੇ ਹਨ, ਜੇਹੜੇ ਸਤਿਗੁਰਾਂ ਦੇ ਮੇਲ ਨਾਲ ਆਪਣੇ ਆਪ ਨੂੰ ਮਿਲਾਉਂਦੇ ਹਨ ॥ ੨ ॥

**ਪਉੜੀ ॥ ਜੋ ਸੇਵਹਿ ਸਤਿ ਮੁਰਾਰਿ ਸੇ ਭਵਜਲ ਤਰਿ ਗਇਆ ॥**

ਜੇਹੜਾ ਪੁਰਖ ਸਤਿ ਸਰੂਪ ਮੁਰਾਰੀ ਨੂੰ ਸੇਂਵਦਾ ਹੈ, ਉਹ ਸੰਸਾਰ ਸਮੁੰਦਰ ਤੋਂ ਤਰ ਗਿਆ ਹੈ।

**ਜੋ ਬੋਲਹਿ ਹਰਿ ਹਰਿ ਨਾਮੁ ਤਿਨ ਜਮੁ ਛਡਿ ਗਇਆ ॥**

ਜੇਹੜਾ ਪੁਰਖ ਹਰਿ ਹਰਿ ਨਾਮ ਨੂੰ ਬੋਲਦਾ ਹੈ ਉਸ ਨੂੰ ਜਮ ਛੱਡ ਗਿਆ ਹੈ।

**ਸੇ ਦਰਗਹ ਪੈਧੇ ਜਾਹਿ ਜਿਨਾ ਹਰਿ ਜਪਿ ਲਇਆ ॥**

**ਹਰਿ ਸੇਵਹਿ ਸੇਈ ਪੁਰਖ ਜਿਨਾ ਹਰਿ ਤੁਧੁ ਮਇਆ ॥**

ਉਹ ਪੁਰਸ਼ ਦਰਗਾਹ ਵਿਚ ਜਸ ਰੂਪੀ ਪੁਸ਼ਾਕ ਪਹਿਨਕੇ ਜਾਂਦੇ ਹਨ, ਜਿਨ੍ਹਾਂ ਨੇ ਹਰੀ ਨੂੰ ਜਪ ਲੀਤਾ ਹੈ। ਉਹ ਪੁਰਖ ਹਰੀ ਨੂੰ ਸੇਂਵਦੇ ਹਨ, ਜਿਨ੍ਹਾਂ ਉੱਤੇ ਤਿਸ ਹਰੀ ਦੀ ਕਿਰਪਾ ਦ੍ਰਿਸ਼ਟੀ ਹੈ।

**ਗੁਣ ਗਾਵਾ ਪਿਆਰੇ ਨਿਤ ਗੁਰਮੁਖਿ ਭ੍ਰਮ ਭਉ ਗਇਆ ॥ ੭ ॥**

ਨਿਤਾਪ੍ਰਤੀ ਪਿਆਰੇ ਦੇ ਗੁਣ ਗਾਇਣ ਕਰਨ ਕਰਕੇ ਗੁਰਮੁਖਾਂ ਦੇ ਹਿਰਦੇ ਵਿਚੋਂ ਭਰਮ ਤੇ ਭਉ ਚਲਾ ਗਿਆ ਹੈ ॥ ੭ ॥

**ਸਲੋਕੁ ਮਃ ੩ ॥**

**ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ ॥**

**ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ ॥**

ਹਿਰਦੇ ਰੂਪ ਥਾਲ ਵਿਚ ਤੈ=ਤਿੰਨ ਚੀਜ਼ਾਂ ਪਈਆਂ ਹੋਈਆਂ ਹਨ, ੧ ਸਤੁ, ੨ ਸੰਤੋਖ, ੩ ਵਿਚਾਰ ਇਹ ਚੀਜ਼ਾਂ ਐਸੀਆਂ ਹਨ, ਜੋ ਸਾਰੁ=ਸਰੇਸ਼ਟ ਹਰੀ ਦੇ ਗਿਆਨ ਰੂਪ ਅੰਮ੍ਰਿਤ ਭੋਜਨ ਦੀ ਪ੍ਰਾਪਤੀ ਕਰਨ ਵਾਲੀਆਂ ਹਨ ॥ ੨ ॥

ਅਥਵਾ :- ਤੈ=ਤਿਸ ਪਰਮਾਤਮਾਂ ਨੇ ਅੰਤਹਕਰਨ ਰੂਪੀ ਥਾਲ ਵਿਚ ਵਸਤੂ ਪਾਈ ਹੋਈ ਹੈ, ਕੇਹੜੀ ? ਕਿ ਸਾਰੁ=ਸਰੇਸ਼ਟ ਹਰੀ ਨਾਮ ਅੰਮ੍ਰਿਤ ਭੋਜਨ ਰੂਪੀ।

ਜਿਸ ਨਾਮ ਅੰਮ੍ਰਿਤ ਭੋਜਨ ਦੇ ਖਾਣ ਕਰਕੇ ਮਨ ਤ੍ਰਿਪਤ ਹੁੰਦਾ ਹੈ, ਅਤੇ ਮੋਖ ਦਾ ਦੁਆਰਾ ਗਿਆਨ ਪਾਈਦਾ ਹੈ।

**ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ ॥**
**ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿ ਧਾਰਿ ॥**

ਹੇ ਸੰਤੋ ! ਇਹ ਹਰੀ ਨਾਮ ਅੰਮ੍ਰਿਤ ਭੋਜਨ ਪ੍ਰਾਪਤ ਹੋਣਾ ਬੜਾ ਅਲਭ=ਦੁਰਲੱਭ ਹੈ, ਗੁਰਾਂ ਦੇ ਵੀਚਾਰ ਦੁਆਰਾ ਇਹ ਭੋਜਨ ਲੱਭਦਾ ਹੈ।

ਜਿਵੇਂ ਪ੍ਰਤੱਖ ਜਨੇਤ ਜਦ ਆਉਂਦੀ ਹੈ ਤੇ ਉਹਨਾਂ ਅੱਗੇ ਭੋਜਨ ਪਰੋਸਿਆ ਜਾਂਦਾ ਹੈ, ਤਦ ਔਰਤਾਂ ਮੁਦਾਵਣੀ ਪਾਉਂਦੀਆਂ ਹਨ ਕਿ :-

"ਕਾਲਾ ਸੂਤ ਪੀਲਾ ਸੂਤ ਜਾਂ ਪੀਵੇ ਤਾਂ ਕੁੱਤੇ ਦਾ ਮੂਤ ॥"

ਜਿਤਨਾ ਚਿਰ ਏਹ ਮੁਦਾਵਣੀ ਪਈ ਰਤੇ ਉੱਨਾਂ ਚਿਰ ਕੋਈ ਰੋਟੀ ਨਹੀਂ ਖਾਂਦਾ। ਇਸ ਮੁਦਾਵਣੀ ਦੇ ਦੂਰ ਕਰਨ ਵਾਸਤੇ ਜਨੇਤੀ ਇਹ ਪੜ੍ਹਦੇ ਹਨ ਕਿ :-

"ਕਾਲੀ ਤਾਣੀ ਪੀਲੀ ਤਾਣੀ ਜਾਂ ਪੀਵੇਂ ਤਾਂ ਅੰਮ੍ਰਿਤ ਵਾਣੀ ॥"

ਇਹ ਸਲੋਕ ਪੜ੍ਹਕੇ ਔਰਤਾਂ ਦੀ ਪਾਈ ਹੋਈ ਮੁਦਾਵਣੀ ਦੂਰ ਕਰਕੇ ਭੋਜਨ ਛਕਣਾ ਸ਼ੁਰੂ ਕਰ ਦੇਂਦੇ ਹਨ। ਸ੍ਰੀ ਗੁਰੂ ਅਮਰਦਾਸ ਜੀ ਕਥਨ ਕਰਦੇ ਹਨ,

ਇਹ ਗੁਰ-ਸਿੱਖਿਆ ਰੂਪੀ ਮੁਦਾਵਣੀ ਹਿਰਦੇ ਵਿਚੋਂ ਕਿਸ ਤਰ੍ਹਾਂ ਕੱਢਣਾ ਕਰੀਏ, ਇਸ ਨੂੰ ਤਾਂ ਸਦੀਵਕਾਲ ਹਿਰਦੇ ਵਿਚ ਧਾਰ ਰਖੀਏ।

**ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ ॥**
**ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ ॥ ੧ ॥**

ਇਹ ਸਿੱਖਿਆ ਰੂਪ ਮੁਦਾਵਣੀ ਸਤਿਗੁਰਾਂ ਨੇ ਪਾਈ ਹੈ, ਤੇ ਗੁਰ ਸਿੱਖਾਂ ਨੇ ਭਾਲ=ਢੂੰਢਕੇ ਲਧੀ=ਲੱਭੀ ਹੈ।

ਗੁਰੂ ਜੀ ਕਥਨ ਕਰਦੇ ਹਨ, ਜਿਸ ਨੂੰ ਪਰਮੇਸ਼ਰ ਆਪ ਸਮਝਾਉਂਦਾ ਹੈ ਓਹੀ ਸਮਝਦਾ ਹੈ, ਗੁਰਮੁਖਾਂ ਨੇ ਘਾਲਿ=ਕਮਾਈ ਕਰਕੇ ਹਰੀ ਨੂੰ ਪਾਇਆ ਹੈ ॥ ੧ ॥

**ਮਃ ੩ ॥ ਜੋ ਧੁਰਿ ਮੇਲੇ ਸੇ ਮਿਲਿ ਰਹੇ ਸਤਿਗੁਰ ਸਿਉ ਚਿਤੁ ਲਾਇ ॥**

ਜੇਹੜੇ ਪੁਰਸ਼ ਧੁਰ ਰੂਪ ਪਰਮਾਤਮਾ ਨੇ ਗੁਰਾਂ ਨਾਲ ਮੇਲੇ ਹਨ, ਉਹੀ ਮਿਲ ਰਹੇ ਹਨ, ਸਤਿਗੁਰਾਂ ਨਾਲ ਚਿੱਤ ਨੂੰ ਲਗਾਕੇ।

**ਆਪਿ ਵਿਛੋੜੇਨੁ ਸੇ ਵਿਛੁੜੇ ਦੂਜੈ ਭਾਇ ਖੁਆਇ ॥**

ਜਿਨ੍ਹਾਂ ਨੂੰ ਆਪ ਗੁਰਾਂ ਨਾਲੋਂ ਵਿਛੋੜਿਆ ਹੈ, ਉਹ ਵਿੱਛੜ ਗਏ ਹਨ, ਅਤੇ ਦ੍ਵੈਤ ਭਾ ਕਰਕੇ ਖੁਆਇ=ਖਰਾਬ ਹੋ ਰਹੇ ਹਨ।

**ਨਾਨਕ ਵਿਣੁ ਕਰਮਾ ਕਿਆ ਪਾਈਐ ਪੂਰਬਿ ਲਿਖਿਆ ਕਮਾਇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਕਰਮਾਂ ਤੋਂ ਬਿਨਾਂ ਪ੍ਰਾਪਤ ਕੀ ਹੁੰਦਾ ਹੈ, ਜੈਸਾ ਕਰਮ ਪੂਰਬਲਾ ਲਿਖਿਆ ਹੈ ਇਹ ਜੀਵ ਉਹੋ ਜੇਹੇ ਹੀ ਕਰਮਾਂ ਨੂੰ ਕਮਾਉਂਦਾ ਹੈ ॥ ੨ ॥



**ਪਉੜੀ ॥ ਬਹਿ ਸਖੀਆ ਜਸੁ ਗਾਵਹਿ ਗਾਵਣਹਾਰੀਆ ॥**

ਗਾਵਣਹਾਰੀਆ=ਗਾਇਨ ਕਰਨ ਵਾਲੀਆਂ ਸਖੀਆਂ ਸਤਸੰਗ ਵਿਚ ਬੈਠਕੇ ਹਰੀ ਜਸ ਨੂੰ ਗਾਂਵਦੀਆਂ ਹਨ।

**ਹਰਿ ਨਾਮੁ ਸਲਾਹਿਹੁ ਨਿਤ ਹਰਿ ਕਉ ਬਲਿਹਾਰੀਆ ॥**

ਨਿਤਾਪ੍ਰਤੀ ਹਰੀ ਨਾਮ ਸਲਾਹੁਦੀਆਂ ਹਨ, ਤੇ ਹਰੀ ਉਤੋਂ ਬਲਿਹਾਰ ਜਾਂਦੀਆਂ ਹਨ।

**ਜਿਨੀ ਸੁਣਿ ਮੰਨਿਆ ਹਰਿ ਨਾਉ ਤਿਨਾ ਹਉ ਵਾਰੀਆ ॥**

ਜਿਨ੍ਹਾਂ ਸਖੀਆਂ ਨੇ ਹਰੀ ਨਾਮ ਨੂੰ ਸੁਣਕੇ ਮੰਨਣ ਕੀਤਾ ਹੈ, ਉਨ੍ਹਾਂ ਤੋਂ ਹਉ=ਮੈਂ ਵਾਰੀਆ=ਬਲਿਹਾਰ ਜਾਂਦੀ ਹਾਂ।

**ਗੁਰਮੁਖੀਆ ਹਰਿ ਮੇਲੁ ਮਿਲਾਵਣ ਹਾਰੀਆ ॥**

ਗੁਰਮੁਖ ਸਖੀਆਂ ਹੀ ਹਰੀ ਦੇ ਮੇਲ ਨਾਲ ਮਿਲਾਉਣ ਵਾਲੀਆਂ ਹਨ।

**ਹਉ ਬਲਿ ਜਾਵਾ ਦਿਨੁ ਰਾਤਿ ਗੁਰ ਦੇਖਣਹਾਰੀਆ ॥ ੮ ॥**

ਜੋ ਗੁਰਾਂ ਗਾ ਦਰਸ਼ਨ ਦੇਖਣ ਵਾਲੀਆਂ ਹਨ, ਮੈਂ ਉਹਨਾਂ ਤੋਂ ਰਾਤ-ਦਿਨੇ ਬਲਿਹਾਰ ਜਾਂਦਾ ਹਾਂ ॥੮॥

**[ਪੰਨਾ ੬੪੬] ਸਲੋਕੁ ਮਃ ੩ ॥**

**ਵਿਣੁ ਨਾਵੈ ਸਭਿ ਭਰਮਦੇ ਨਿਤ ਜਗਿ ਤੋਟਾ ਸੈਸਾਰਿ ॥**

ਹਰੀ ਨਾਮ ਤੋਂ ਬਿਨਾਂ ਸਾਰੇ ਭਟਕਦੇ ਫਿਰਦੇ ਹਨ, ਨਿਤਾਪ੍ਰਤੀ ਸੰਸਾਰ ਵਿਚ ਜਗਿ=ਜੀਵਾਂ ਨੂੰ ਤੋਟਾ=ਘਾਟਾ ਹੈ।

**ਮਨਮੁਖਿ ਕਰਮ ਕਮਾਵਣੇ ਹਉਮੈ ਅੰਧੁ ਗੁਬਾਰੁ ॥**

ਮਨਮੁਖਾਂ ਵਾਲੇ ਕਰਮ ਕਮਾਉਂਦੇ ਹਨ, ਹਉਮੈ ਵਿਚ ਲੱਗਣ ਕਰਕੇ ਗੁਬਾਰੁ=ਗਾੜ੍ਹਾ ਅੰਧਕਾਰ ਹੋ ਰਿਹਾ ਹੈ।

**ਗੁਰਮੁਖਿ ਅੰਮ੍ਰਿਤੁ ਪੀਵਣਾ ਨਾਨਕ ਸਬਦੁ ਵੀਚਾਰਿ ॥ ੧ ॥**

ਗੁਰਮੁਖ ਪੁਰਸ਼ ਗੁਰਾਂ ਦੁਆਰੇ ਉਪਦੇਸ਼ ਦੀ ਵੀਚਾਰ ਕਰਕੇ ਨਾਮ-ਅੰਮ੍ਰਿਤ ਨੂੰ ਪੀਣਾ ਕਰਦਾ ਹੈ ॥੧॥

**ਮਃ ੩ ॥ ਸਹਜੇ ਜਾਗੈ ਸਹਜੇ ਸੋਵੈ ॥ ਗੁਰਮੁਖਿ ਅਨਦਿਨੁ ਉਸਤਤਿ ਹੋਵੈ ॥**

ਗੁਰਮੁਖ ਸੁਤੇ ਹੀ ਜਾਗਦਾ ਹੈ, ਸੁਤੇ ਹੀ ਸੌਂਦਾ ਹੈ, ਭਾਵ ਕਰਤਬ ਕਰਨ ਤੋਂ ਰਹਿਤ ਹੈ।

ਅਥਵਾ :-ਗੁਰਮੁਖ ਸਹਜੇ=ਗਿਆਨ ਵਿਚ ਜਾਗਦਾ ਹੈ, ਗੁਰਮੁਖ ਗਿਆਨ ਵਿਚ,

ਅਥਵਾ :-ਸ਼ਾਂਤੀ ਰੂਪ ਨਿੰਦ੍ਰਾ ਵਿਚ ਸੌਂਦਾ ਹੈ। ਗੁਰਮੁਖ ਰਾਤ-ਦਿਨੇ ਹਰੀ ਦੀ ਉਸਤਤੀ ਵਿਚ ਤਤਪਰ ਹੁੰਦਾ ਹੈ।

**ਮਨਮੁਖ ਭਰਮੈ ਸਹਸਾ ਹੋਵੈ ॥ ਅੰਤਰਿ ਚਿੰਤਾ ਨੀਦ ਨ ਸੋਵੈ ॥**

ਤੇ ਮਨਮੁਖ ਪੁਰਸ਼ ਭਰਮ ਅਤੇ ਸੰਸਿਆਂ ਵਿਚ ਤਤਪਰ ਹੁੰਦਾ ਹੈ। ਹਿਰਦੇ ਅੰਦਰ ਚਿੰਤਾ ਹੋਣ ਕਰਕੇ ਸ਼ਾਂਤੀ ਰੂਪ ਨੀਂਦ ਵਿਚ ਨਹੀਂ ਸੌਂਦਾ।

**ਗਿਆਨੀ ਜਾਗਹਿ ਸਵਹਿ ਸੁਭਾਇ ॥ ਨਾਨਕ ਨਾਮਿ ਰਤਿਆ ਬਲਿ ਜਾਉ ॥੨॥**

ਗਿਆਨਵਾਨ ਪੁਰਸ਼ ਸੁਭਾਇ=ਸੁਭਾਵਕ ਹੀ, ਅਥਵਾ :-ਸੁਭਾਇ=ਪ੍ਰੇਮ ਪੂਰਬਕ ਗਿਆਨ ਅਵਸਥਾ ਵਿਚ ਜਾਗਦਾ ਹੈ, ਤੇ ਸੁਭਾਵਕ ਹੀ ਗਿਆਨ ਵਿਚ, ਸਵਹਿ=ਸੌਂਦਾ ਭਾਵ ਇਸਥਿਤ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ, ਹਰੀ ਨਾਮ ਵਿਚ ਜੋ ਰੱਤਾ ਹੈ ਉਹਨਾਂ ਤੋਂ ਮੈਂ ਬਲਿਹਾਰ ਜਾਂਦਾ ਹਾਂ ॥ ੨ ॥

**ਪਉੜੀ ॥ ਸੇ ਹਰਿ ਨਾਮੁ ਧਿਆਵਹਿ ਜੋ ਹਰਿ ਰਤਿਆ ॥**

ਉਹ ਪੁਰਸ਼ ਹਰੀ ਨਾਮ ਨੂੰ ਧਿਆਉਂਦੇ ਹਨ, ਜੋ ਹਰੀ ਨਾਮ ਵਿਚ ਰਤਿਆ=ਤਦਾਕਾਰ ਹਨ।

**ਹਰਿ ਇਕੁ ਧਿਆਵਹਿ ਇਕੁ ਇਕੋ ਹਰਿ ਸਤਿਆ ॥**

ਇੱਕੋ ਇੱਕ ਹਰੀ ਨੂੰ ਧਿਆਉਂਦੇ ਹਨ, ਜੋ ਇੱਕ ਹਰੀ ਸਤਿਆ=ਸਤਵਾਦੀ, ਅਥਵਾ :-ਸੱਚਾ ਹੈ।

**ਹਰਿ ਇਕੋ ਵਰਤੈ ਇਕੁ ਇਕੋ ਉਤਪਤਿਆ ॥**

ਇੱਕੋ ਇੱਕ ਹਰੀ ਸਾਰੇ ਵਰਤ ਰਿਹਾ ਹੈ, ਜੋ ਇੱਕ ਹਰੀ ਸਭ ਦੀ ਉਤਪਤੀ ਕਰਨ ਵਾਲਾ ਹੈ।

**ਜੋ ਹਰਿ ਨਾਮੁ ਧਿਆਵਹਿ ਤਿਨ ਡਰੁ ਸਟਿ ਘਤਿਆ ॥**

ਜੋ ਪੁਰਸ਼ ਹਰੀ ਨਾਮ ਨੂੰ ਧਿਆਉਂਦੇ ਹਨ ਉਨ੍ਹਾਂ ਨੇ ਜਮਾਂ ਦਾ ਡਰ ਸਟਿ ਘਤਿਆ=ਸੁੱਟ ਦਿਤਾ ਹੈ।

**ਗੁਰਮਤੀ ਦੇਵੈ ਆਪਿ ਗੁਰਮੁਖਿ ਹਰਿ ਜਪਿਆ ॥ ੯ ॥**

ਜਿਸ ਗੁਰਮੁਖ ਨੂੰ ਹਰੀ ਆਪ ਗੁਰ-ਸਿੱਖਿਆ ਦੇਂਦਾ ਹੈ, ਉਸ ਨੇ ਹਰੀ ਨੂੰ ਜਪਿਆ ਹੈ ॥ ੯ ॥

**ਸਲੋਕ ਮਃ ੩ ॥ ਅੰਤਰਿ ਗਿਆਨੁ ਨ ਆਇਓ ਜਿਤੁ ਕਿਛੁ ਸੋਝੀ ਪਾਇ ॥**

ਇਸ ਜੀਵ ਦੇ ਹਿਰਦੇ ਅੰਦਰ ਹਰੀ ਦਾ ਗਿਆਨ ਨਹੀਂ ਆਇਆ, ਜਿਸ ਗਿਆਨ ਦੁਆਰਾ ਕੁਛ ਸੋਝੀ ਪਾਉਣੀ ਸੀ।

**ਵਿਣੁ ਡਿਠਾ ਕਿਆ ਸਾਲਾਹੀਐ ਅੰਧਾ ਅੰਧੁ ਕਮਾਇ ॥**

ਵਿਣੁ ਡਿਠਾ=ਦੇਖੇ ਤੋਂ ਬਿਨਾਂ ਭਾਵ ਆਸਤਕ ਭਾਵਨਾ ਧਾਰੇ ਬਿਨਾ ਕੀ ਸਲਾਹੁਣਾ ਹੈ, ਅੰਨ੍ਹਾ ਪੁਰਸ਼ ਅੰਧਤਾਈਆਂ ਵਾਲੇ ਕਰਮਾਂ ਨੂੰ ਕਮਾਉਂਦਾ ਹੈ।

**ਨਾਨਕ ਸਬਦੁ ਪਛਾਣੀਐ ਨਾਮੁ ਵਸੈ ਮਨਿ ਆਇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਵਾਹਿਗੁਰੂ ਦੇ ਸਬਦੁ=ਹੁਕਮ ਨੂੰ ਪਛਾਣੀਏ, ਤਾਂ ਮਨ ਵਿਚ ਹਰੀ ਦਾ ਨਾਮ ਆਕੇ ਵਸਦਾ ਹੈ ॥ ੧ ॥

**ਮਃ ੩ ॥ ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥**

ਇੱਕ ਹੀ ਵੇਦ ਰੂਪ ਬਾਣੀ ਹੈ, ਇੱਕ ਹੀ ਬ੍ਰਹਮ ਨੇਸ਼ਟੀ ਬ੍ਰਹਮ ਸਰੋਤਰੀ ਗੁਰੂ ਹਨ, ਸਬਦੁ=ਬ੍ਰਹਮ ਦਾ ਵੀਚਾਰ ਭੀ ਇੱਕੋ ਹੈ। ਅਥਵਾ :-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪੀ ਬਾਣੀ ਵੀ ਇੱਕ ਹੈ, ਤੇ ਇੱਕ ਹੀ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਅਤੇ ਇੱਕ ਹੀ ਉਹਨਾਂ ਦੇ ਉਪਦੇਸ਼ ਦੀ ਵਿਚਾਰ ਹੈ।

**ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ ॥**

ਨਾਮ ਰੂਪ ਸੌਦਾ ਭੀ ਸੱਚਾ ਹੈ, ਸਤਿਸੰਗ ਰੂਪ ਹੱਟ ਵੀ ਸੱਚੀ ਹੈ, ਸ਼ੁਭ ਗੁਣਾਂ ਰੂਪੀ ਰਤਨਾਂ ਦੇ ਭੰਡਾਰੇ ਮਹਾਤਮਾਂ ਦੇ ਅੰਤਹਕਰਣ ਭਰੇ ਹੋਏ ਹਨ।

**ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ ॥**

ਜੇਕਰ ਦੇਣ ਵਾਲਾ ਵਾਹਿਗੁਰੂ ਦੇਵੇ ਤਾਂ ਗੁਰਾਂ ਦੀ ਕਿਰਪਾ ਨਾਲ ਪਾਈਦਾ ਹੈ।

**ਸਚਾ ਸਉਦਾ ਲਾਭੁ ਸਦਾ ਖਟਿਆ ਨਾਮੁ ਅਪਾਰੁ ॥**

ਅਪਾਰ ਪਰਮਾਤਮਾ ਦਾ ਨਾਮਰੂਪ ਸੱਚਾ ਸੌਦਾ ਜਿਸਨੇ ਖੱਟਿਆ ਹੈ ਉਸ ਨੂੰ ਸਦਾ ਲਾਭ ਹੋਇਆ ਹੈ।

**ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ ਕਰਮਿ ਪੀਆਵਣਹਾਰੁ ॥**

ਵਿਖ ਰੂਪ ਸੰਸਾਰ ਦੇ ਵਿਚ ਨਾਮ-ਅੰਮ੍ਰਿਤ ਪ੍ਰਗਟਿਆ ਹੈ, ਪ੍ਰੰਤੂ ਪੂਰਬਲੇ ਕਰਮ ਹੀ ਅੰਮ੍ਰਿਤ ਦੇ ਪਿਲਾਉਣ ਵਾਲੇ ਹਨ।

**ਨਾਨਕ ਸਚੁ ਸਲਾਹੀਐ ਧੰਨੁ ਸਵਾਰਣਹਾਰੁ ॥ ੨॥**

ਗੁਰੂ ਜੀ ਕਥਨ ਕਰਦੇ ਹਨ, ਸੱਚੇ ਵਾਹਿਗੁਰੂ ਨੂੰ ਸਲਾਹੁਣਾ ਕਰੋ, ਉਹ ਸਭ ਦੇ ਸਵਾਰਨ ਵਾਲਾ ਵਾਹਿਗੁਰੂ ਧੰਨਤਾ ਜੋਗਜ ਹੈ ॥ ੨॥

**ਪਉੜੀ ॥ ਜਿਨਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ ॥**
**ਜੇਕੋ ਬੋਲੈ ਸਚੁ ਕੂੜਾ ਜਲਿ ਜਾਵਈ ॥**

ਜਿਨ੍ਹਾਂ ਪੁਰਸ਼ਾਂ ਦੇ ਅੰਦਰ ਝੂਠ ਵਰਤਦਾ ਹੈ, ਉਹਨਾਂ ਨੂੰ ਸੱਚ ਬੋਲਣਾ, ਅਥਵਾ :-ਸੱਚਾ ਨਾਮ ਜਪਣਾ ਭਾਂਵਦਾ ਨਹੀਂ। ਜੇ ਕੋਈ ਸੱਚ ਨੂੰ ਬੋਲੇ, ਤਾਂ ਝੂਠਾ ਪੁਰਸ਼ ਜਲਿ ਜਾਵਈ=ਸੜ ਜਾਂਦਾ ਹੈ।

**ਕੂੜਿਆਰੀ ਰਜੈ ਕੂੜਿ ਜਿਉ ਵਿਸਟਾ ਕਾਗੁ ਖਾਵਈ ॥**

ਕੂੜਿਆਰੀ=ਝੂਠਾ ਪੁਰਸ਼ ਝੂਠ ਦੇ ਬੋਲਣ ਵਿਚ ਰਜੈ=ਤ੍ਰਿਪਤ ਹੁੰਦਾ ਹੈ, ਜਿਵੇਂ ਕਾਂ ਗੰਦਗੀ ਨੂੰ ਖਾ ਕੇ ਤ੍ਰਿਪਤ ਹੁੰਦਾ ਹੈ।

**ਜਿਸੁ ਹਰਿ ਹੋਇ ਕ੍ਰਿਪਾਲੁ ਸੋ ਨਾਮੁ ਧਿਆਵਈ ॥**

ਜਿਸ ਉੱਤੇ ਹਰੀ ਕਿਰਪਾਲੂ ਹੁੰਦਾ ਹੈ, ਉਹ ਹਰੀ ਨਾਮ ਨੂੰ ਧਿਆਉਂਦਾ ਹੈ।

**ਹਰਿ ਗੁਰਮੁਖਿ ਨਾਮੁ ਅਰਾਧਿ ਕੂੜੁ ਪਾਪੁ ਲਹਿ ਜਾਵਈ ॥ ੧੦॥**

ਹੇ ਪੁਰਸ਼ਾਂ ! ਗੁਰਾਂ ਦੁਆਰੇ ਹਰੀ ਨਾਮ ਨੂੰ ਅਰਾਧਣਾ ਕਰ, ਤਾਂ ਝੂਠ ਅਤੇ ਪਾਪ ਰੂਪੀ ਮੈਲ ਲਹਿ ਜਾਵੇਗੀ ॥ ੧੦ ॥

## ਸਲੋਕੁ ਮਃ ੩ ॥

**ਉਥਾਨਕਾ:**—ਗੋਇੰਦਵਾਲ ਸਾਹਿਬ ਵਿਚ ਸ਼ੇਖ ਰਹਿੰਦੇ ਸਨ। ਜੋ ਮਰਵਾਹਿਆਂ ਦੇ ਚੁੱਕੇ ਚੁਕਾਏ ਗੁਰੂ ਘਰ ਨਾਲ ਈਰਖਾ ਕਰਦੇ ਸਨ। ਜਦ ਸਿੱਖ ਲੰਗਰ ਵਾਸਤੇ ਬਿਆਸਾ ਨਦੀ ਤੋਂ ਪਾਨੀ ਭਰਨ ਜਾਂਦੇ, ਤਦ ਉਹ ਸ਼ੇਖ ਗੁਲੇਲੇ ਮਾਰਕੇ ਘੜੇ ਭੰਨ ਦੇਂਦੇ ਸਨ। ਸਿੱਖਾਂ ਨੇ ਗੁਰੂ ਸਾਹਿਬ ਜੀ ਦੇ ਪਾਸ ਬੇਨਤੀ ਕੀਤੀ, ਕਿ "ਸ਼ੇਖਾਂ ਦੇ ਲੜਕੇ ਵੱਟੇ ਮਾਰਕੇ ਘੜੇ ਭੰਨ ਦੇਂਦੇ ਹਨ", ਤਾਂ ਗੁਰੂ ਜੀ ਨੇ ਕਿਹਾ, 'ਤੁਸੀਂ ਮਸ਼ਕਾਂ ਬਣਾ ਲਓ"। ਤਦ ਤੋਂ ਸਿੱਖ ਮਸ਼ਕਾਂ ਵਿਚ ਪਾਨੀ ਭਰਕੇ ਲੰਗਰ ਵਿਚ ਢੋਣ ਲੱਗ ਪਏ। ਫਿਰ ਸ਼ੇਖਾਂ ਦੇ ਲੜਕੇ ਤੀਰ ਮਾਰਕੇ ਮਸ਼ਕਾਂ ਵਿਚ ਛੇਕ ਕਰਨ ਲਗ ਪਏ। ਤਦ ਵੀ ਸਿੱਖਾਂ ਨੇ ਗੁਰੂ ਸਾਹਿਬ ਜੀ ਪਾਸ ਬੇਨਤੀ ਕੀਤੀ। ਤਾਂ ਗੁਰੂ ਜੀ ਨੇ ਕਿਹਾ, "ਤੁਸੀਂ ਗਾਗਰਾਂ ਬਣਾ ਲਓ," ਗਾਗਰਾਂ ਬਣਾਉਣ ਉੱਪਰ ਵੀ ਉਹ ਨਾ ਰਹੇ, ਉਹਨਾਂ ਨੇ ਇੱਟਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਯਥਾ:—

ਚੌਪਈ ॥ ਗੁਰ ਸਥਾਨ ਮੰਗਲ ਬਹੁ ਹੋਵੈ॥ ਗਾਵਤਿ ਸਭਿ ਸਿਖ ਸ਼ਬਦਨ, ਜੋਵੈਂ।
ਸ਼ੇਖਨ ਕੇ ਸਿਸੁ ਦੇਖਿ ਸੁ ਚਾਲੀ। ਸਹਿ ਨ ਸਕਹਿਂ ਵਹਿ ਕਰੈਂ ਕੁਚਾਲੀ ॥ ੨੫ ॥
ਨੀਰ ਭਰਨ ਘਟ ਲੈ ਸਿਖ ਜਾਵੈਂ। ਬਾਲ ਗੁਲੇਲਾ ਮਾਰਿ ਗਵਾਵੈਂ।
ਯਾ ਬਿਧਿ ਬਹੁਤ ਕਰੀ ਜਬਿ ਤਿਨੈ। ਗੁਰ ਪੈ ਸਿਖਜਨ ਕੀਨੀ ਬਿਨੈ ॥ ੨੬ ॥
'ਸ਼ੇਖਨ ਸੁਤ ਘਟ ਤੋਰੈਂ ਤੂਰਨਿ। ਜਲ ਕੌ ਜਬਿ ਕਰਿ ਲਜਾਵੈਂ ਪੂਰਨ'।
ਤਬਿ ਕਰੁਨਾਕਰ ਬੋਲੇ ਬਾਨੀ। 'ਮਸ਼ਕੈਂ ਬੀਚ ਲਿਆਵੋ ਪਾਨੀ' ॥ ੨੭ ॥
ਮਾਨਿ ਬਚਨ ਤਜੋਂ ਹੀ ਤਿਨ ਕੀਨੀ। ਜਲ ਭਰਿਬੇ ਕੋ ਮਸ਼ਕੈਂ ਲੀਨੀ।
ਤਬਿ ਬਾਰਕ ਕਰ ਧਾਰਿ ਕਮਾਨੈ। ਤੀਰ ਮਾਰ ਫਾਰੈਂ ਅਭਿਮਾਨੈ ॥ ੨੮ ॥
ਪੁਨ ਸਿੱਖਨ ਗੁਰ ਕੇਰਿ ਹਦੂਰਾ। ਸਕਲ ਬ੍ਰਿਤਾਂਤ ਬਖਾਨਯੋ ਤੂਰਾ।
'ਮਸ਼ਕੈਂ ਫਾਰਤਿ ਕਸਕੇ ਤੀਰਨਿ। ਬਸ ਨਹਿ ਚਲਤਿ ਕਰਤਿ ਅਵਗੀਰਨਿ'॥੨੯॥
ਤਬਿ ਮੁਖਚੰਦ ਬਚਨ ਪਰਕਾਸ਼ੇ। 'ਗਾਗਰ' ਮੈਂ ਜਲ ਲਜਾਉ ਹੁਲਾਸੇ।
ਸੱਤਿ ਭਾਖਿ ਕੀਨੀ ਤਿਨ ਤੈਸੇ। ਕਹੀ ਮੁਕੰਦ ਅਨੰਦਤਿ ਜੈਸੇ ॥ ੩੦ ॥
ਵਹ ਬਾਲਕ ਘਟ ਈਂਟਨ ਭਾਨੈ। ਜ਼ੁਲਮੀ ਕਰੈਂ ਦੁਸ਼ਟ ਅਭਿਮਾਨੈ।
ਮਾਤ ਤਾਤ ਤਿਨ ਕੇ ਨਹਿ ਹੋਰੈਂ। ਹੋਤਿ ਪ੍ਰਸੰਨ ਨਿਹਾਰਿ ਬਹੋਰੈਂ ॥ ੩੧ ॥
[ਗੁਰ ਪ੍ਰਤਾਪ ਸੂਰਜ ਰਾਸਿ ੧ ਅੰਸੂ ੩੮

*ਏਸੇ ਸ਼ੇਖ ਦੇ ਪ੍ਰਤੀ ਗੁਰੂ ਸਾਹਿਬ ਜੀ ਨੇ ਪਿੱਛੇ ਬਿਹਾਗੜੇ ਦੀ ਵਾਰ ਵਿਚ ਨੌਂਵਾਂ ਸਲੋਕ ਉਚਾਰਨ ਕੀਤਾ ਹੈ, "ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ ॥" [ਦੇਖੋ ਪੰਨਾ ੫੫੧

ਫੇਰ=ਇੱਕ ਦਿਨ ਉਹਨਾਂ ਸ਼ੇਖਾਂ ਦਾ ਮੁਖੀ ਆਦਮੀ ਬਾਹਰ ਜਾਂਦਾ ਹੋਇਆ ਮਿਲਿਆ ਤਾਂ ਉਸ ਦੇ ਪ੍ਰਤੀ ਗੁਰੂ ਜੀ ਕਥਨ ਕਰਦੇ ਹਨ :-

**ਸੇਖਾ ਚਉ ਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ ॥**

**ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ ॥**

ਹੇ ਸ਼ੇਖ ! ਚ=ਪੁਨਾ ਉਚਕਿਆ=ਉਚੱਕੇ-ਠੱਗ ! ਮਰਵਾਹਿਆਂ ਦਾ ਚਉਵਾਇਆ–ਪ੍ਰੇਰਿਆ ਹੋਇਆ, ਅਸਾਡੇ ਨਾਲ ਤੂੰ ਵੈਰ ਵਿਰੋਧ ਕਰਦਾ ਹੈਂ,ਇਹ ਚੰਗਾ ਨਹੀਂ,ਤੈਨੂੰ ਚਾਹੀਦਾ ਹੈ ਇਸ ਮਨ ਨੂੰ ਇੱਕ ਗੁਰਾਂ ਦੇ ਘਰ ਵਿਚ ਲਿਆਉਣਾ ਕਰ। ਤੂੰ ਏਹੜ ਤੇਹੜ=ਆਕੜ-ਫਾਕੜ ਛੱਡ ਦੇ, ਤੇ ਗੁਰਾਂ ਦਾ ਉਪਦੇਸ਼ ਪਛਾਨਣਾ ਕਰ।

ਅਥਵਾ:-ਹੇ ਸੇਖਾ=ਸਿੱਖਿਆ ਦੇ ਲੈਣ ਵਾਲੇ ਜਗਿਆਸੂ ! ਤੈਨੇ ਚਉ ਚਕਿਆ=ਚਾਰੇ ਚੱਕਾਂ ਭਾਵ ਚਾਰੇ ਦਿਸ਼ਾਂ ਵਿਚ ਮਨ ਨੂੰ ਚਉਵਾਇਆ=ਭਟਕਾਇਆ ਹੋਇਆ ਹੈ, ਤੂੰ ਇਸ ਮਨ ਨੂੰ ਏਕਤਾ ਰੂਪੀ ਘਰ ਵਿਚ ਲਿਆਉਣਾ ਕਰ। ਏਹੜ=ਇਹ ਦੇਹ ਅਧਿਆਸਿ, ਤੇਹੜ=ਤਿੰਨੇ ਗੁਣ।

ਅਥਵਾ:-ਏਹੜ=ਇਹ ਜੋ, ਤੇਹੜ=ਤਿੰਨ ਈਖਣਾ ਹਨ-"ਸੁਤ, ਵਿਤ, ਲੋਕ ਈਖਣਾ, ਤੀਨੀ।" ਇਨ੍ਹਾਂ ਨੂੰ ਤੂੰ ਛੱਡ ਦੇ, ਤੇ ਗੁਰਾਂ ਦਾ ਉਪਦੇਸ਼ ਪਛਾਨਣਾ ਕਰ।

**ਸਤਿਗੁਰ ਅਗੈ ਢਹਿ ਪਉ ਸਭੁ ਕਿਛੁ ਜਾਣੈ ਜਾਣੁ ॥**

**ਆਸਾ ਮਨਸਾ ਜਲਾਇ ਤੂ ਹੋਇ ਰਹੁ ਮਿਹਮਾਣੁ ॥**

ਹੇ ਜਗਿਆਸੂ ! ਸਤਿਗੁਰਾਂ ਅੱਗੇ ਢਹਿ ਪਉ, ਕਿਉਂਕਿ ਜਾਣੀ ਜਾਣ ਗੁਰੂ ਜੀ ਸਭ ਕੁਝ ਜਾਣਦੇ ਹਨ। ਤੂੰ ਮਨਸਾ=ਬੁੱਧੀ ਦੀ ਆਸਾ, ਅਥਵਾ:-ਆਸਾ ਇਸ ਲੋਕ ਦੇ ਪਦਾਰਥਾਂ ਦੀ, ਤੇ ਮਨਸ਼ਾ=ਵਾਸ਼ਨਾ ਪ੍ਰਲੋਕ ਦੇ ਪਦਾਰਥਾਂ ਦੀ, ਤੂੰ ਸਾੜਦੇ, ਅਤੇ ਮਿਹਮਾਣੁ=ਪ੍ਰਾਹੁਣੇ ਵਾਂਗ ਹੋ ਰਹਿਣਾ ਕਰ।

**ਸਤਿਗੁਰ ਕੈ ਭਾਣੈ ਭੀ ਚਲਹਿ ਤਾ ਦਰਗਹ ਪਾਵਹਿ ਮਾਣੁ ॥**

**ਨਾਨਕ ਜਿ ਨਾਮੁ ਨ ਚੇਤਨੀ ਤਿਨ ਧਿਗੁ ਪੈਨਣੁ ਧਿਗੁ ਖਾਣੁ ॥ ੧ ॥**

ਭੀ=ਬਹੁੜੋ ਸਤਿਗੁਰਾਂ ਦੇ ਭਾਣੇ ਮੰਨਣ ਵਿਚ ਚੱਲੇਂ, ਤਾਂ ਤੂੰ ਦਰਗਾਹ ਵਿਚ ਆਦਰ ਪਾਏਂਗਾ। ਗੁਰੂ ਜੀ ਕਥਨ ਕਰਦੇ ਹਨ, ਜੇਹੜੇ ਪੁਰਸ਼ ਨਾਮ ਨੂੰ ਚੇਤਦੇ ਨਹੀਂ, ਤਿਨ੍ਹਾਂ ਦੇ ਕੱਪੜੇ,

ਅਥਵਾ:-ਗਹਿਣੇ ਪਹਿਰਨ ਨੂੰ ਧ੍ਰਿਗਕਾਰ ਹੈ, ਅਤੇ ਪਦਾਰਥ ਖਾਣ ਨੂੰ ਵੀ ਧ੍ਰਿਗਕਾਰ ਹੈ ॥੧॥

**ਮਃ ੩ ॥ ਹਰਿ ਗੁਣ ਤੋਟਿ ਨ ਆਵਈ ਕੀਮਤਿ ਕਹਣੁ ਨ ਜਾਇ ॥**

**ਨਾਨਕ ਗੁਰਮੁਖਿ ਹਰਿ ਗੁਣ ਰਵਹਿ ਗੁਣ ਮਹਿ ਰਹੈ ਸਮਾਇ ॥੨॥**

ਹਰੀ ਦੇ ਗੁਣਾਂ ਦਾ ਤੋਟਾ ਨਹੀਂ ਆਉਂਦਾ, ਅਤੇ ਹਰੀ ਦੇ ਗੁਣਾਂ ਦੀ ਕੀਮਤ ਕਹੀ ਨਹੀਂ ਜਾਂਦੀ। ਗੁਰੂ ਜੀ ਕਥਨ ਕਰਦੇ ਹਨ, ਗੁਰਮੁਖ-ਜਨ ਗੁਰਾਂ ਦੁਆਰੇ ਹਰੀ ਗੁਣਾਂ ਨੂੰ ਉਚਾਰਦੇ ਹਨ, ਅਤੇ ਗੁਣਾਂ ਵਾਲੇ ਪਰਮਾਤਮਾ ਵਿਚ ਸਮਾ ਰਹਿੰਦੇ ਹਨ ॥ ੨ ॥

**ਪਉੜੀ ॥ ਹਰਿ ਚੋਲੀ ਦੇਹ ਸਵਾਰੀ ਕਢਿ ਪੈਧੀ ਭਗਤਿ ਕਰਿ ॥**

ਹਰੀ ਨੇ ਜੋ ਦੇਹ ਸਵਾਰੀ ਹੈ, ਇਸ ਦੇ ਉੱਪਰ ਭਗਤੀ ਰੂਪੀ ਚੋਲੀ ਕਸੀਦੇ ਨਾਲ ਕੱਢਕੇ ਪੈਧੀ ਕਰਿ=ਪਹਿਰਨਾ ਕਰ। ਹੰਸ ਅਵਤਾਰ ਦੀ ਜੋ ਉਪਾਸ਼ਨਾ ਕਰਨੀ ਹੈ, ਇਹ ਚਿੱਟਾ ਰੇਸ਼ਮ ਹੈ। ਸ੍ਰੀ ਰਾਮ ਚੰਦਰ ਜੀ ਦੀ ਜੋ ਉਪਾਸ਼ਨਾ ਕਰਨੀ ਹੈ ਇਹ ਲਾਲ ਰੇਸ਼ਮ ਹੈ, ਕ੍ਰਿਸ਼ਨ ਮਹਾਰਾਜ ਜੀ ਦੀ ਜੋ ਉਪਾਸ਼ਨਾ ਕਰਨੀ ਹੈ ਇਹ ਪੀਲਾ ਰੇਸ਼ਮ ਹੈ, ਨਿਹਕਲੰਕ ਅਵਤਾਰ ਦੀ ਜੋ ਉਪਾਸ਼ਨਾ ਕਰਨੀ ਹੈ ਇਹ ਕਾਲਾ ਰੇਸ਼ਮ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਆਦਿ ਦਸਾਂ ਪਾਤਸ਼ਾਹੀਆਂ ਦੀ ਜੋ ਉਪਾਸ਼ਨਾ ਕਰਨੀ ਹੈ, ਇਹ ਸਿਲਮਾ ਸਿਤਾਰਾ ਹੈ। ਏਸੇ ਗੱਲ ਨੂੰ ਦੂਜੀ ਪੰਗਤੀ ਵਿਚ ਸਪਸ਼ਟ ਕਰਦੇ ਹਨ :-

**ਹਰਿ ਪਾਟੁ ਲਗਾ ਅਧਿਕਾਈ ਬਹੁ ਬਹੁ ਬਿਧਿ ਭਾਤਿ ਕਰਿ ॥**

ਹਰੀ ਨੇ ਜੋ ਅਵਤਾਰ ਧਾਰੇ ਹਨ, ਉਹਨਾਂ ਦੀ ਅਧਿਕਤਾ ਕਰਕੇ ਜੋ ਉਪਾਸ਼ਨਾ ਕਰਨੀ ਹੈ ਬਹੁਤ ਪ੍ਰਕਾਰ ਦੀ, ਏਹੀ ਬਹੁਤ ਪ੍ਰਕਾਰ ਦਾ ਪਾਟੁ=ਰੇਸ਼ਮ ਲੱਗਾ ਹੋਇਆ ਪ੍ਰਕਾਸ਼ ਰਿਹਾ ਹੈ।

**ਕੋਈ ਬੂਝੈ ਬੂਝਣਹਾਰਾ ਅੰਤਰਿ ਬਿਬੇਕੁ ਕਰਿ ॥**

ਜਿਸ ਨੇ ਹਿਰਦੇ ਅੰਦਰ ਵਿਵੇਕ ਧਾਰਿਆ ਹੈ, ਉਹ ਕੋਈ ਬੁੱਝਣੇ ਵਾਲਾ ਇਸ ਗੱਲ ਨੂੰ ਸਮਝਦਾ ਹੈ।

**ਸੋ ਬੂਝੈ ਏਹੁ ਬਿਬੇਕੁ ਜਿਸੁ ਬੁਝਾਏ ਆਪਿ ਹਰਿ ॥**

ਪਰ ਇਸ ਵਿਵੇਕ ਨੂੰ ਓਹੀ ਪੁਰਸ਼ ਬੁੱਝਦਾ ਹੈ, ਜਿਸ ਨੂੰ ਹਰੀ ਆਪ ਸਮਝਾਉਂਦਾ ਹੈ।

[ਪੰਨਾ ੬੪੭]

**ਜਨੁ ਨਾਨਕੁ ਕਹੈ ਵਿਚਾਰਾ ਗੁਰਮੁਖਿ ਹਰਿ ਸਤਿ ਹਰਿ ॥੧੧॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਗੁਰਾਂ ਦੁਆਰੇ ਵਿਚਾਰਕੇ ਕਹਿੰਦਾ ਹਾਂ, ਕਿ ਹਰਿ ਹਰਿ ਸਤਿ ਸਰੂਪ ਹੈ ॥ ੧ ॥

**ਸਲੋਕੁ ਮਃ ੩ ॥ ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥**
**ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ ॥**

ਵਾਹਿਗੁਰੂ ਦੇ ਪਿਆਰ ਵਾਲੇ ਜੋ ਮਹਾਂ ਪੁਰਸ਼ ਹਨ, ਉਹ ਭਾਵੇਂ ਕਿਸੀ ਦੇ ਪਰਥਾਇ=ਸਬੱਬ ਤੇ ਸਾਖੀ ਬੋਲਦੇ ਹਨ, ਪਰ ਉਹ ਸਿੱਖਿਆ ਸਾਰੇ ਜਹਾਨ ਲਈ ਸਾਂਝੀ ਹੁੰਦੀ ਹੈ। ਜੋ ਗੁਰਮੁਖ-ਪੁਰਸ਼ ਹੁੰਦਾ ਹੈ ਓਹ ਵਾਹਿਗੁਰੂ ਦਾ ਡਰ ਧਾਰਨਾ ਕਰਦਾ ਹੈ, ਤੇ ਆਪਣੇ ਆਪ ਨੂੰ ਪਛਾਣਦਾ ਹੈ।

**ਗੁਰ ਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ ॥**
**ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ ॥੧॥**

ਗੁਰਾਂ ਦੀ ਕਿਰਪਾ ਨਾਲ ਜੀਵਤ ਭਾ ਤੋਂ ਮਰੇ ਤਾਂ ਗੁਰਾਂ ਦੇ ਮੰਤਰ ਉੱਤੇ ਮਨ ਮੰਨਿਆਂ ਜਾਂਦਾ ਹੈ। ਜਿਨ੍ਹਾਂ ਪੁਰਸ਼ਾਂ ਨੂੰ ਮਨ ਦੀ ਪ੍ਰਤੀਤੀ ਨਹੀਂ, ਉਹ ਪੁਰਸ਼ ਪਖੰਡ ਸਹਿਤ ਗਿਆਨ ਦੀਆਂ ਗੱਲਾਂ ਨੂੰ ਕੀ ਕਥਨ ਕਰਦੇ ਹਨ ॥ ੧ ॥

**ਮਃ ੩ ॥ ਗੁਰਮੁਖਿ ਚਿਤੁ ਨ ਲਾਇਓ ਅੰਤਿ ਦੁਖੁ ਪਹੁਤਾ ਆਇ ॥**
**ਅੰਦਰਹੁ ਬਾਹਰਹੁ ਅੰਧਿਆਂ ਸੁਧਿ ਨ ਕਾਈ ਪਾਇ ॥**

ਹੇ ਪੁਰਸ਼ਾ ! ਗੁਰਾਂ ਦੁਆਰੇ ਤੈਨੇ ਚਿੱਤ ਨੂੰ ਨਹੀਂ ਲਗਾਇਆ ਨਾਮ-ਸਿਮਰਨ ਵਿਚ, ਇਸ ਲਈ ਅੰਤ ਨੂੰ ਦੁੱਖ ਹੀ ਆਕੇ ਪਹੁੰਚਿਆ ਹੈ । ਤੂੰ ਅੰਦਰੋਂ ਬਾਹਰੋਂ ਅੰਨ੍ਹਾ ਹੈਂ, ਤੈਨੇ ਕੋਈ ਭੀ ਸੋਝੀ ਨਹੀਂ ਪਾਈ ।

**ਪੰਡਿਤ ਤਿਨ ਕੀ ਬਰਕਤੀ ਸਭੁ ਜਗਤੁ ਖਾਇ ਜੋ ਰਤੇ ਹਰਿ ਨਾਇ ॥**
**ਜਿਨ ਗੁਰ ਕੈ ਸਬਦਿ ਸਲਾਹਿਆ ਹਰਿ ਸਿਉ ਰਹੇ ਸਮਾਇ ॥**

ਹੇ ਪੰਡਿਤ ! ਜੋ ਪੁਰਸ਼ ਹਰੀ ਨਾਮ ਵਿਚ ਰੱਤੇ ਹੋਏ ਹਨ-ਤਿਨ੍ਹਾਂ ਦੀ ਬਰਕਤ ਕਰਕੇ ਸਾਰਾ ਜਗਤ ਪਦਾਰਥਾਂ ਨੂੰ ਛਕ ਰਿਹਾ ਹੈ । ਜਿਨ੍ਹਾਂ ਨੇ ਗੁਰਾਂ ਦੇ ਉਪਦੇਸ਼ ਦੁਆਰਾ ਹਰੀ-ਨਾਮ ਨੂੰ ਸਲਾਹਿਆ ਹੈ, ਉਹ ਹਰੀ ਦੇ ਨਾਲ ਹੀ ਅਭੇਦ ਹੋ ਰਹੇ ਹਨ ।

**ਪੰਡਿਤ ਦੂਜੈ ਭਾਇ ਬਰਕਤਿ ਨ ਹੋਵਈ ਨਾ ਧਨੁ ਪਲੈ ਪਾਇ ॥**
**ਪੜਿ ਥਕੇ ਸੰਤੋਖੁ ਨ ਆਇਓ ਅਨਦਿਨੁ ਜਲਤ ਵਿਹਾਇ ॥**

ਹੇ ਪੰਡਿਤ ! ਦ੍ਵੈਤ ਭਾ ਕਰਕੇ ਬਰਕਤ ਨਹੀਂ ਹੁੰਦੀ, ਅਤੇ ਨਾ ਹੀ ਉਨ੍ਹਾਂ ਦੇ ਪੱਲੇ ਵਿਖੇ ਧਨ ਪੈਂਦਾ ਹੈ । ਗ੍ਰੰਥਾਂ ਨੂੰ ਪੜ੍ਹਕੇ ਥੱਕ ਤਾਂ ਗਏ ਹਨ, ਪਰ ਸੰਤੋਖ ਨਾ ਆਇਆ, ਉਸ ਦਾ ਰਾਤ-ਦਿਨ ਸੜਦਿਆਂ ਹੀ ਵਿਹਾਇ=ਬਤੀਤ ਹੁੰਦਾ ਹੈ ।

**ਕੂਕ ਪੁਕਾਰ ਨ ਚੁਕਈ ਨਾ ਸੰਸਾ ਵਿਚਹੁ ਜਾਇ ॥**
**ਨਾਨਕ ਨਾਮ ਵਿਹੂਣਿਆ ਮੁਹਿ ਕਾਲੈ ਉਠਿ ਜਾਇ ॥ ੨ ॥**

ਉਹਨਾਂ ਦੀ ਕੂਕ ਪੁਕਾਰ=ਉੱਚੀ ਪੁਕਾਰ ਦੂਰ ਨਹੀਂ ਹੁੰਦੀ, ਅਤੇ ਨਾ ਹੀ ਹਿਰਦੇ ਵਿਚੋਂ ਸੰਸਾ ਜਾਂਦਾ ਹੈ । ਗੁਰੂ ਜੀ ਕਥਨ ਕਰਦੇ ਹਨ, ਹਰੀ ਨਾਮ ਤੋਂ ਬਿਨਾ ਜੋ ਪੁਰਸ਼ ਹਨ ਉਹ ਕਾਲੇ ਮੂੰਹ ਵਾਲੇ ਜਮਦੂਤਾਂ ਨਾਲ ਉੱਠਕੇ ਜਾਂਦੇ ਹਨ ॥ ੨ ॥

**ਪਉੜੀ ॥ ਹਰਿ ਸਜਣ ਮੇਲਿ ਪਿਆਰੇ ਮਿਲਿ ਪੰਥੁ ਦਸਾਈ ॥**

ਹੇ ਪਿਆਰੇ ਹਰੀ ! ਕਿਰਪਾ ਕਰਕੇ ਗੁਰੂ ਸੱਜਣਾਂ ਨਾਲ ਮੇਲਣਾ ਕਰ, ਜੋ ਮੈਂ ਗੁਰਾਂ ਨਾਲ ਮਿਲਕੇ ਤੇਰੀ ਪ੍ਰਾਪਤੀ ਦੇ ਪੰਥੁ=ਰਸਤੇ ਨੂੰ ਦਸਾਈ=ਪੁੱਛਣਾਂ ਕਰਾਂ ।

**ਜੋ ਹਰਿ ਦਸੇ ਮਿਤੁ ਤਿਸੁ ਹਉ ਬਲਿ ਜਾਈ ॥**

ਜੇਹੜਾ ਕੋਈ ਹਰੀ ਮਿੱਤਰ ਦਾ ਰਸਤਾ ਦੱਸਦਾ ਹੈ-ਉਸ ਤੋਂ ਮੈਂ ਬਲਿਹਾਰ ਜਾਂਦਾ ਹਾਂ ।

**ਗੁਣ ਸਾਝੀ ਤਿਨ ਸਿਉ ਕਰੀ ਹਰਿ ਨਾਮੁ ਧਿਆਈ ॥**

ਉਹਨਾਂ ਨਾਲ ਮੈਂ ਗੁਣਾਂ ਦੀ ਭਾਈ ਵਾਲੀ ਕਰਦਾ ਹਾਂ, ਜੋ ਹਰੀ ਨਾਮ ਦੇ ਧਿਆਈ ਹਨ ।

**ਹਰਿ ਸੇਵੀ ਪਿਆਰਾ ਨਿਤ ਸੇਵਿ ਹਰਿ ਸੁਖੁ ਪਾਈ ॥**

ਪਿਆਰੇ ਹਰੀ ਨੂੰ ਨਿਤਾ ਪ੍ਰਤੀ ਸੇਂਵਦਾ ਹਾਂ, ਕਿਉਂਕਿ ਹਰੀ ਦੇ ਸੇਵਨ ਕਰਕੇ ਹੀ ਸੁਖ ਨੂੰ ਪਾਈਦਾ ਹੈ।

**ਬਲਿਹਾਰੀ ਸਤਿਗੁਰ ਤਿਸੁ ਜਿਨਿ ਸੋਝੀ ਪਾਈ ॥੧੨॥**

ਤਿਸ ਸਤਿਗੁਰੂ ਤੋਂ ਮੈਂ ਬਲਿਹਾਰ ਜਾਂਦਾ ਹਾਂ, ਜਿਸ ਨੇ ਮੈਨੂੰ ਹਰ ਤਰ੍ਹਾਂ ਦੀ ਸੋਝੀ–ਗਿਆਤ ਪਾਈ ਹੈ ॥ ੧੨ ॥

**ਸਲੋਕੁ ਮਃ ੩ ॥ ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ ॥**
**ਤ੍ਰੈਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ ॥**

ਹੇ ਪੰਡਿਤ ! ਹਰੀ ਨਾਮ ਤੋਂ ਬਿਨਾਂ ਰਾਗ ਦ੍ਵੈਖ, ਅਥਵਾ:–ਪਾਪਾਂ ਰੂਪੀ ਮੈਲ ਦੂਰ ਨਹੀਂ ਹੁੰਦੀ, ਚਾਹੇ ਚਾਰੇ ਯੁਗਾਂ ਦੇ ਚਾਰੇ ਵੇਦਾਂ ਨੂੰ ਪੜ੍ਹਦਾ ਰਹੇ। ਸਭ ਦਾ ਮੂਲ ਰੂਪ ਜੋ ਤ੍ਰਿਗੁਣ ਆਤਮਕ ਮਾਇਆ ਹੈ, ਉਸ ਦੀ ਹਉਮੈ ਵਿਚ ਲੱਗਕੇ ਤੈਨੇ ਨਾਮ ਨੂੰ ਵਿਸਾਰ ਦਿਤਾ ਹੈ।

**ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ ॥**
**ਅੰਤਰਿ ਤ੍ਰਿਸਨਾ ਭੁਖ ਹੈ ਮੂਰਖੁ ਭੁਖਿਆ ਮੁਏ ਗਵਾਰ ॥**

ਪੰਡਿਤ-ਲੋਕ ਮਾਇਆ ਦੇ ਵਾਪਾਰ ਵਿਚ ਭੁੱਲਕੇ ਦ੍ਵੈਤ ਭਾ ਵਿਚ ਲੱਗ ਰਹੇ ਹਨ। ਇਸ ਕਰਕੇ ਉਹਨਾਂ ਦੇ ਅੰਤਹ-ਕਰਨ ਦੇ ਵਿਚ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਭੁੱਖ ਹੈ, ਇਸ ਤੇ ਮੂਰਖ ਜੋ ਗਵਾਰ ਹਨ, ਉਹ ਭੁੱਖੇ ਹੀ ਮਰਦੇ ਹਨ।

**ਸਤਿਗੁਰਿ ਸੇਵਿਐ ਸੁਖੁ ਪਾਇਆ ਸਚੈ ਸਬਦਿ ਵੀਚਾਰਿ ॥**

ਜਿਸ ਨੇ ਸਤਿਗੁਰਾਂ ਨੂੰ ਸੇਵਕੇ ਸੱਚੇ ਉਪਦੇਸ਼ ਦੀ ਵੀਚਾਰ ਕੀਤੀ ਹੈ, ਉਸ ਨੇ ਸੁਖ ਪਾਇਆ ਹੈ।

**ਅੰਦਰਹੁ ਤ੍ਰਿਸਨਾ ਭੁਖ ਗਈ ਸਚੈ ਨਾਇ ਪਿਆਰਿ ॥**

ਸੱਚੇ ਨਾਮ ਵਿਚ ਪਿਆਰ ਕਰਨ ਕਰਕੇ ਉਸ ਦੇ ਅੰਦਰੋਂ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਭੁੱਖ ਚਲੀ ਗਈ ਹੈ।

**ਨਾਨਕ ਨਾਮਿ ਰਤੇ ਸਹਜੇ ਰਜੇ ਜਿਨਾ ਹਰਿ ਰਖਿਆ ਉਰਿ ਧਾਰਿ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੇ ਹਰੀ ਨਾਮ ਨੂੰ ਹਿਰਦੇ ਵਿਚ ਧਾਰ ਰੱਖਿਆ ਹੈ– ਉਹ ਨਾਮੀ ਵਿਚ ਰੱਤੇ ਹੋਏ ਸੁਤੇ ਹੀ ਰਜੇ–ਤ੍ਰਿਪਤ ਹੋਏ ਹਨ ॥ ੧ ॥

**ਮਃ ੩ ॥ ਮਨਮੁਖ ਹਰਿ ਨਾਮੁ ਨ ਸੇਵਿਆ ਦੁਖੁ ਲਗਾ ਬਹੁਤਾ ਆਇ ॥**

ਮਨਮੁਖ ਪੁਰਸ਼ ਨੇ ਹਰੀ ਨਾਮ ਨੂੰ ਜਪਿਆ ਨਹੀਂ, ਇਸ ਲਈ ਉਸ ਨੂੰ ਬਹੁਤਾ ਦੁੱਖ ਆਕੇ ਲੱਗਾ ਹੈ।

## ਅੰਤਰਿ ਅਗਿਆਨੁ ਅੰਧੇਰੁ ਹੈ ਸੁਧਿ ਨ ਕਾਈ ਪਾਇ ॥

ਮਨਮੁਖ ਦੇ ਹਿਰਦੇ ਅੰਦਰ ਅਗਿਆਨ ਰੂਪ ਅਨ੍ਹੇਰਾ ਹੈ, ਇਸ ਲਈ ਕੋਈ ਭੀ ਸੋਝੀ ਨਹੀਂ ਪਾਂਵਦਾ।

## ਮਨ ਹਠਿ ਸਹਜਿ ਨ ਬੀਜਿਓ ਭੁਖਾ ਕਿ ਅਗੈ ਖਾਇ ॥

ਮਨਮੁਖ ਨੇ ਮਨ ਦੇ ਹਠ ਕਰਕੇ ਸਹਜਿ=ਗਿਆਨ ਰੂਪ ਬੀ ਨਹੀਂ ਬੀਜਿਆ, ਇਸ ਲਈ ਉਹ ਭੁੱਖਾ ਅਗੈ=ਪ੍ਰਲੋਕ ਵਿਚ ਕੀ ਖਾਏਗਾ।

## ਨਾਮੁ ਨਿਧਾਨੁ ਵਿਸਾਰਿਆ ਦੂਜੈ ਲਗਾ ਜਾਇ ॥

ਪਰਮੇਸ਼ਰ ਦਾ ਨਾਮ ਜੋ ਨਿੱਧੀਆਂ ਦਾ ਖ਼ਜ਼ਾਨਾ ਹੈ ਉਸ ਨੂੰ ਭੁਲਾ ਦਿੱਤਾ ਹੈ, ਤੇ ਦ੍ਵੈਤ ਭਾ ਵਿਚ ਲੱਗਾ ਜਾ ਰਿਹਾ ਹੈ।

## ਨਾਨਕ ਗੁਰਮੁਖਿ ਮਿਲਹਿ ਵਡਿਆਈਆ ਜੇ ਆਪੇ ਮੇਲਿ ਮਿਲਾਇ ॥ ੨ ॥

ਗੁਰੂ ਜੀ ਕਥਨ ਕਰਦੇ ਹਨ, ਉਹਨਾਂ ਗੁਰਮੁਖਾਂ ਨੂੰ ਵਡਿਆਈਆਂ ਮਿਲਦੀਆਂ ਹਨ, ਜਿਨ੍ਹਾਂ ਨੂੰ ਆਪ ਹੀ ਆਪਣੇ ਮੇਲ ਨਾਲ ਮਿਲਾਉਂਦਾ ਹੈ ॥ ੨ ॥

## ਪਉੜੀ ॥ ਹਰਿ ਰਸਨਾ ਹਰਿ ਜਸੁ ਗਾਵੈ ਖਰੀ ਸੁਹਾਵਣੀ ॥

ਜੋ ਇਸਤ੍ਰੀ ਰਸਨਾ ਦੁਆਰੇ ਹਰਿ ਹਰਿ ਦੇ ਜਸ ਨੂੰ ਗਾਉਂਦੀ ਹੈ, ਉਹ ਖਰੀ=ਚੰਗੀ ਸੋਭਨੀਕ ਹੈ।

## ਜੋ ਮਨਿ ਤਨਿ ਮੁਖਿ ਹਰਿ ਬੋਲੈ ਸਾ ਹਰਿ ਭਾਵਣੀ ॥

ਜੋ ਜੀਵ ਰੂਪ ਇਸਤ੍ਰੀ ਮਨੋ ਤਨੋ ਹੋਕੇ ਮੁਖ ਦੁਆਰਾ ਹਰੀ ਨੂੰ ਬੋਲਦੀ ਹੈ, ਓਹੀ ਹਰੀ ਨੂੰ ਭਾਉਂਦੀ ਹੈ।

## ਜੋ ਗੁਰਮੁਖਿ ਚਖੈ ਸਾਦੁ ਸਾ ਤ੍ਰਿਪਤਾਵਣੀ ॥

ਜੋ ਜੀਵ ਰੂਪ ਇਸਤ੍ਰੀ ਗੁਰਾਂ ਦੁਆਰੇ ਹਰੀ ਨਾਮ ਦੇ ਸੁਆਦ ਨੂੰ ਚੱਖਦੀ ਹੈ, ਓਹੀ ਤ੍ਰਿਪਤ ਹੁੰਦੀ ਹੈ।

## ਗੁਣ ਗਾਵੈ ਪਿਆਰੇ ਨਿਤ ਗੁਣ ਗਾਇ ਗੁਣੀ ਸਮਝਾਵਣੀ ॥

ਜੋ ਪਿਆਰੇ ਪਰਮੇਸ਼ਰ ਦੇ ਗੁਣਾਂ ਨੂੰ ਨਿਤਾ ਪ੍ਰਤੀ ਗਾਉਂਦੀ ਹੈ, ਗੁਣਾਂ ਦੇ ਗਾਇਨ ਕਰਨ ਨਾਲ ਉਸ ਨੂੰ ਗੁਣੀ=ਪਰਮਾਤਮਾ ਦੀ ਸਮਝ ਆਈ ਹੈ।

## ਜਿਸੁ ਹੋਵੈ ਆਪਿ ਦਇਆਲੁ ਸਾ ਸਤਿਗੁਰੂ ਗੁਰੂ ਬੁਲਾਵਣੀ ॥ ੧੩ ॥

ਜਿਸ ਉਤੇ ਪਰਮੇਸ਼ਰ ਆਪ ਦਿਆਲੂ ਹੁੰਦਾ ਹੈ, ਓਹੀ ਜੀਵ ਰੂਪ ਇਸਤ੍ਰੀ ਗੁਰੂ=ਪੂਜਨੀਕ ਸਤਿਗੁਰਾਂ ਦੇ ਜਸ ਨੂੰ ਉਚਾਰਦੀ ਹੈ ॥ ੧੩ ॥

## ਸਲੋਕੁ ਮਃ ੩ ॥ ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥

ਜਿਵੇਂ ਹਸਤੀ=ਹਾਥੀ ਦਾ ਸਿਰ ਅੰਕਸੁ=ਕੁੰਡੇ ਹੇਠ ਹੁੰਦਾ ਹੈ, ਜਿਵੇਂ ਵਦਾਨ (ਹਥੌੜੇ) ਹੇਠਾਂ ਅਹਿਰਣ ਆਪਣਾ ਸਿਰ ਦੇਂਦੀ ਹੈ।

[ਪੰਨਾ ੬੪੯]

## ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥

ਤੈਸੇ, ਜਗਿਆਸੂ ਨੂੰ ਚਾਹੀਦਾ ਹੈ-ਕਿ ਗੁਰਾਂ ਅੱਗੇ ਆਪਣੇ ਮਨ ਤਨ ਨੂੰ ਰੱਖਕੇ ਊਭੀ–ਖੜ੍ਹੀ ਭਾਵ ਸਮਾਹਤ ਚਿੱਤ ਹੋਕੇ ਸੇਵਾ ਕਰੇ ।

## ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ॥
## ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ ॥ ੧ ॥

ਇਸ ਵਜ੍ਹਾ ਨਾਲ ਗੁਰਾਂ ਦੁਆਰੇ ਆਪਾ ਭਾ ਹੰਕਾਰ ਨੂੰ ਨਵਿਰਤ ਕਰੀਏ, ਤਾਂ ਸਾਰੀ ਸ੍ਰਿਸ਼ਟੀ ਦਾ ਰਾਜ ਲੈ ਲੈਂਦਾ ਹੈ । ਅਥਵਾ :–ਰਾਜੁ=ਪ੍ਰਕਾਸ਼ ਲੈਂਦਾ ਹੈ । ਗੁਰੂ ਜੀ ਕਥਨ ਕਰਦੇ ਹਨ, ਜਾਂ ਆਪ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰੇ ਤਾਂ ਗੁਰਾਂ ਦੁਆਰੇ ਹੀ ਇਹ ਕੁਝ ਸਮਝ ਸਕਦਾ ਹੈ ॥ ੧ ॥

## ਮਃ ੩ ॥ ਜਿਨ ਗੁਰਮੁਖਿ ਨਾਮੁ ਧਿਆਇਆ ਆਏ ਤੇ ਪਰਵਾਣੁ ॥

ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਨਾਮੀ ਦੇ ਨਾਮ ਨੂੰ ਧਿਆਇਆ ਹੈ, ਉਹ ਸੰਸਾਰ ਵਿੱਚ ਆਏ ਹੋਏ ਪ੍ਰਮਾਨੀਕ ਹਨ ।

## ਨਾਨਕ ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ ॥ ੨ ॥

ਗੁਰੂ ਜੀ ਕਥਨ ਕਰਦੇ ਹਨ, ਉਹ ਆਪਣੀ ਕੁਲ ਨੂੰ ਤਾਰ ਲੈਂਦੇ ਹਨ, ਅਤੇ ਉਹ ਦਰਗਾਹ ਵਿਚ ਮਾਣੁ=ਆਦਰ ਪਾਉਂਦੇ ਹਨ ॥ ੨ ॥

## ਪਉੜੀ ॥ ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ ॥

ਗੁਰਮੁਖ ਸਿੱਖਾਂ ਰੂਪੀ ਸਖੀਆਂ ਗੁਰਾਂ ਨੇ ਪਰਮੇਸ਼ਰ-ਪਤੀ ਨਾਲ ਮਿਲਾਈਆਂ ਹਨ ।

## ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ ॥

ਇੱਕ ਸੇਵਕ ਗੁਰਾਂ ਦੇ ਪਾਸ ਬੈਠਕੇ ਸੇਵਾ ਕਰਦੇ ਹਨ, ਅਤੇ ਇਕਨਾ ਨੂੰ ਗੁਰਾਂ ਨੇ ਹੋਰ ਲੰਗਰ ਆਦਿਕਾਂ ਦੇ ਕੰਮ ਕਾਰ ਵਿਚ ਲਗਾਇਆ ਹੈ ।

## ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ ॥

ਜਿਨ੍ਹਾਂ ਦੇ ਮਨ ਚਿੱਤ ਵਿਚ ਗੁਰੂ ਪਿਆਰਾ ਲੱਗਾ ਹੈ, ਤਿਨ੍ਹਾਂ ਨੂੰ ਗੁਰਾਂ ਨੇ ਪਰਮੇਸ਼ਰ ਪਾਸੋਂ ਭਾਉ– ਪ੍ਰੇਮ, ਅਥਵਾ :–ਗਿਆਨ ਦਿਵਾਇਆ ਹੈ ।

## ਗੁਰਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ ॥

ਗੁਰਾਂ ਦਾ ਸਿੱਖਾਂ ਅਤੇ ਪੁੱਤਰਾਂ ਵਿਚ ਇੱਕੋ ਜੇਹਾ ਪਿਆਰ ਹੈ, ਅਰਥਾਤ ਸਿੱਖਾਂ ਨਾਲੋਂ ਪੁੱਤਰਾਂ ਨੂੰ ਚੰਗਾ ਨਹੀਂ ਸਮਝਦੇ, ਸਿੱਖਾਂ ਤੇ ਪੁੱਤਰਾਂ ਵਿਚ ਸਮਦ੍ਰਿਸ਼ਟੀ ਹੈ, ਮਿੱਤਰਾਂ ਤੇ ਭਾਈਆਂ ਵਿਚ ਇੱਕੋ ਜੇਹਾ ਪਿਆਰ ਹੈ।

## ਗੁਰੁ ਸਤਿਗੁਰੁ ਬੋਲਹੁ ਸਭਿ ਗੁਰੁ ਆਖਿ ਗੁਰੂ ਜੀਵਾਈਆ ॥ ੧੪ ॥

ਇਸ ਲਈ ਤੁਸੀਂ ਸਾਰੇ ਮਿਲਕੇ ਪੂਜਨੀਕ ਸਤਿਗੁਰਾਂ ਦੇ ਜਸ ਨੂੰ ਬੋਲੋ, ਜੋ ਪੁਰਸ਼ ਗੁਰਾਂ ਦੇ ਜਸ ਨੂੰ ਆਖਦੇ ਹਨ, ਉਹਨਾਂ ਨੂੰ ਗੁਰਾਂ ਨੇ ਪਰਮੇਸ਼ਰ ਦੀ ਤਰਫ਼ ਜੀਵਾਉਣਾ ਕੀਤਾ ਹੈ ॥ ੧੪ ॥

## ਸਲੋਕੁ ਮਃ ੩ ॥

## ਨਾਨਕ ਨਾਮੁ ਨ ਚੇਤਨੀ ਅਗਿਆਨੀ ਅੰਧੁਲੇ ਅਵਰੇ ਕਰਮ ਕਮਾਹਿ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਜੋ ਪੁਰਸ਼ ਵਾਹਿਗੁਰੂ ਨਾਮ ਨੂੰ ਚੇਤਦੇ ਨਹੀਂ, ਉਹ ਅੰਨ੍ਹੇ ਅਗਿਆਨੀ ਹੋਰ ਹੀ ਸ਼ਕਾਮ ਕਰਮਾਂ ਨੂੰ ਕਮਾ ਰਹੇ ਹਨ।

## ਜਮ ਦਰਿ ਬਧੇ ਮਾਰੀਅਹਿ ਫਿਰਿ ਵਿਸਟਾ ਮਾਹਿ ਪਚਾਹਿ ॥ ੧ ॥

ਇਸ ਤੇ ਉਹ ਜਮ ਦੁਆਰੇ ਵਿਚ ਬਧੇ=ਬੰਨ੍ਹੇ ਹੋਏ ਮਾਰ ਖਾਂਦੇ ਹਨ, ਅਤੇ ਫਿਰ ਗੰਦਗੀ ਵਿਚ ਪਚਾਹਿ—ਖ਼ਰਾਬ ਹੁੰਦੇ ਹਨ ॥ ੧ ॥

## ਮਃ ੩ ॥ ਨਾਨਕ ਸਤਿਗੁਰੁ ਸੇਵਹਿ ਆਪਣਾ ਸੇ ਜਨ ਸਚੇ ਪਰਵਾਣੁ ॥
## ਹਰਿ ਕੈ ਨਾਇ ਸਮਾਇ ਰਹੇ ਚੂਕਾ ਆਵਣੁ ਜਾਣੁ ॥ ੨ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਜੋ ਪੁਰਸ਼ ਆਪਣੇ ਸਤਿਗੁਰਾਂ ਨੂੰ ਸੇਂਵਦੇ ਹਨ, ਉਹ ਜਨ ਸੱਚੇ ਪ੍ਰਮਾਣੀਕ ਹਨ। ਜੋ ਹਰੀ ਦੇ ਨਾਮ ਵਿਚ ਸਮਾ ਰਹੇ ਹਨ, ਉਹਨਾਂ ਦਾ ਆਉਣਾ ਜਾਣਾ ਜੰਮਣਾ ਮਰਨਾ ਚੁੱਕ ਗਿਆ ਹੈ ॥ ੨ ॥

## ਪਉੜੀ ॥ ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ ॥

ਮਾਇਆ—ਛਲ ਰੂਪ ਧਨ ਸੰਪਦਾ ਨੂੰ ਸੰਚੀਐ=ਇਕੱਠਾ ਕਰਨਾ ਹੈ, ਇਹ ਅੰਤ ਨੂੰ ਦੁਖਦਾਈ ਹੈ।

## ਘਰ ਮੰਦਰ ਮਹਲ ਸਵਾਰੀਅਹਿ ਕਿਸੁ ਸਾਥਿ ਨ ਜਾਈ ॥

ਸਭ ਲੋਕ ਘਰ ਮੰਦਰ ਤੇ ਮਹਲ=ਸਰੀਰ ਨੂੰ ਸਵਾਰਦੇ ਹਨ, ਪਰ ਇਨ੍ਹਾਂ ਵਿਚੋਂ ਕੁਝ ਵੀ ਨਾਲ ਨਹੀਂ ਜਾਂਦਾ।

## ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ ॥

ਹਰ ਰੰਗਾਂ ਦੇ ਤੁਰੇ—ਘੋੜੇ ਨਿਤਾਪ੍ਰਤੀ ਪਾਲਦੇ ਹਨ, ਪਰ ਇਹ ਭੀ ਕਿਸੇ ਕੰਮ ਨਹੀਂ ਆਉਂਦੇ।

## ਜਨ ਲਾਵਹੁ ਚਿਤੁ ਹਰਿ ਨਾਮ ਸਿਉ ਅੰਤਿ ਹੋਇ ਸਖਾਈ ॥

ਹੇ ਪੁਰਸ਼ੋ ! ਹਰੀ ਨਾਮ ਨਾਲ ਚਿੱਤ ਨੂੰ ਲਾਉਣਾ ਕਰੋ, ਅੰਤਿ—ਪ੍ਰਾਣਾਂ ਦੇ ਵਿਜੋਗ ਸਮੇਂ (ਭਾਵ ਮਰਨ ਵੇਲੇ) ਇਹ ਸਖਾਈ—ਸਹਾਈ ਹੁੰਦਾ ਹੈ।

**ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਸੁਖੁ ਪਾਈ ॥੧੫॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਜਿਸ ਜਨ ਨੇ ਹਰੀ ਨਾਮ ਧਿਆਇਆ ਹੈ, ਉਸ ਗੁਰਮੁਖ ਨੇ ਸੁਖ ਪਾਇਆ ਹੈ ॥੧੫॥

**ਸਲੋਕੁ ਮਃ ੩ ॥ ਬਿਨੁ ਕਰਮੈ ਨਾਉ ਨ ਪਾਈਐ ਪੂਰੈ ਕਰਮਿ ਪਾਇਆ ਜਾਇ ॥**

ਪੂਰਬਲੇ ਸਰੇਸ਼ਟ ਕਰਮਾਂ ਤੋਂ ਬਿਨਾਂ ਹਰੀ ਨਾਮ ਨਹੀਂ ਪਾਇਆ ਜਾਂਦਾ, ਪੂਰਿਆਂ ਕਰਮਾਂ ਕਰਕੇ ਹੀ ਨਾਮ ਪਾਇਆ ਜਾਂਦਾ ਹੈ।

**ਨਾਨਕ ਨਦਰਿ ਕਰੇ ਜੇ ਆਪਣੀ ਤਾ ਗੁਰਮਤਿ ਮੇਲਿ ਮਿਲਾਇ ॥੧॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਜੇਕਰ ਪਰਮੇਸ਼ਰ ਆਪਣੀ ਕਿਰਪਾ ਦ੍ਰਿਸ਼ਟੀ ਕਰੇ, ਤਾਂ ਗੁਰ-ਸਿੱਖਿਆ ਦੇ ਮੇਲ ਨਾਲ ਮਿਲਾਉਂਦਾ ਹੈ ॥੧॥

ਪ੍ਰਸ਼ਨ–ਜਿਸ ਵੇਲੇ ਰੂਹ ਨਿਕਲਦੀ ਹੈ ਤਾਂ ਪਿੱਛੋਂ ਦੇਹ ਦੀ ਕੀ ਹਾਲਤ ਹੁੰਦੀ ਹੈ ? ਉੱਤਰ–

**ਮਃ ੧ ॥ ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥**

ਇੱਕ ਹਿੰਦੂ ਲੋਗ ਤਾਂ ਇਸ ਦੇਹ ਨੂੰ ਦਝਹਿ=ਸਾੜਦੇ ਹਨ, ਇੱਕ ਮੁਸਲਮਾਨ ਪ੍ਰਿਥਵੀ ਵਿਚ ਦੱਬਦੇ ਹਨ, ਅਤੇ ਜੋ ਲਵਾਰਸ ਹੁੰਦੇ ਹਨ ਉਹਨਾਂ ਇਕਨਾਂ ਦੇ ਸਰੀਰ ਨੂੰ ਕੁੱਤੇ (ਬਿੱਲੇ) ਖਾ ਜਾਂਦੇ ਹਨ।

ਅਥਵਾ :–ਇੱਕ ਜੋ ਯਹੂਦੀਏ ਹਨ, ਉਹ ਸਰੀਰ ਨੂੰ ਬਾਹਰ ਸੁੱਟ ਆਉਂਦੇ ਹਨ। ਇਸ ਲਈ ਉਹਨਾਂ ਦੇ ਸਰੀਰ ਨੂੰ ਕੁੱਤੇ ਖਾ ਜਾਂਦੇ ਹਨ।

**ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥**

(ਅਤੇ ਜੋ ਦਰੀਆਵਾਂ ਦੇ ਕਿਨਾਰੇ ਰਹਿਣ ਵਾਲੇ ਹਨ) ਉਹ ਇੱਕ ਸਰੀਰ ਨੂੰ ਪਾਣੀ ਦੇ ਵਿਚ ਉ+ਸਟੀਅਹਿ=ਵਿਸ਼ੇਸ਼ ਕਰਕੇ ਸੁੱਟ ਦੇਂਦੇ ਹਨ।

ਇਕ ਜੋ ਪਾਰਸੀ ਲੋਕ ਹਨ, ਉਹ ਫਿਰ ਸਰੀਰ ਨੂੰ ਹਸਣਿ=ਖੂਹ ਵਿਚ ਪਾ ਦੇਂਦੇ ਹਨ*।

---

*੧. ਪਾਰਸੀ ਲੋਕ ਅਗਨਿ ਪੂਜਕ ਹਨ ਇਨ੍ਹਾਂ ਦੇ ਮੰਦਰਾਂ ਵਿਚ ਅਗਨੀ ਬੁਝਣ ਨਹੀਂ ਦਿਤੀ ਜਾਂਦੀ, ਅਗਨਿ ਨੂੰ ਪਵਿਤ੍ਰ ਰੱਖਣ ਲਈ ਇਹ ਹੁੱਕਾ ਚੁਰਟ ਆਦਿਕ ਨਹੀਂ ਵਰਤਦੇ, ਅਤੇ ਮੁਰਦੇ ਜਲਾਉਂਦੇ ਨਹੀਂ, ਲੋਥ ਨੂੰ ਇੱਕ ਗਹਿਰੇ ਅਹਾਤੇ(ਦਖਮੇ)ਵਿਚ ਰੱਖ ਦੇਂਦੇ ਹਨ,ਜਿਥੋਂ ਮਾਸਾਂਹਾਰੀ ਪੰਛੀ ਖਾ ਜਾਂਦੇ ਹਨ।
[ਮਹਾਨ ਕੋਸ਼ ਦੇਖੋ 'ਪਾਰਸੀ' ਸ਼ਬਦ ਪੰਨਾ ੭੬੫ ਤੀਜੀ ਛਾਪ ਭਾਸ਼ਾ ਵਿਭਾਗ

੨. ਪਾਰਸੀ ਮਤ ਦੇ ਸਿਧਾਂਤ :–ਪਰਮੇਸ਼ਰ ਇੱਕ ਹੈ ਉਹ ਨਿਰਾਕਾਰ ਹੈ ਤੇ ਨਿਰੰਜਨ ਹੈ, ਮੂਰਤੀ ਪੂਜਾ ਬਿਅਰਥ ਹੈ, ਅਗਨੀ ਨੂੰ ਹਮੇਸ਼ਾ ਪ੍ਰਚੰਡ ਰੱਖਣਾ ਚਾਹੀਦਾ ਹੈ । ਸੁਗੰਧਤ ਚੀਜ਼ਾਂ ਦੀ ਅਹੂਤੀ ਦੇਕੇ ਈਸਵਰ ਦੀ ਉਸਤਤੀ ਕਰਨੀ ਚਾਹੀਦੀ ਹੈ, ਉਜਾੜ ਧਰਤੀ ਨੂੰ ਵਾਹਕੇ ਖੇਤੀ ਦੇ ਯੋਗ ਬਣਾਉਣਾ, ਮਾਰੂ ਥਲ ਵਿਚ ਪਾਣੀ ਪਿਲਾਣ ਦਾ ਪ੍ਰਬੰਧ ਕਰਨਾ, ਛੂਤ ਛਾਤ ਨਾ ਮੰਨਣੀ, ਜਲ ਨੂੰ ਛਾਨਕੇ ਸਾਫ ਸੁਥਰਾ ਕਰਕੇ ਪੀਣਾ, ਦਇਆ ਕਰਨੀ, ਸੱਚ ਬੋਲਣਾ, ਗਊਆਂ ਦੀ ਰੱਖਿਆ ਕਰਨੀ, ਰਿਤੂ ਵਾਲੀ ਇਸਤਰੀ ਪਾਸ ਨਾ ਜਾਣਾ,

(ਬਾਕੀ ਦੇਖੋ ਅਗਲੇ ਸਫੇ ਤੇ)

## ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ ॥ ੨ ॥

ਗੁਰੂ ਜੀ ਕਥਨ ਕਰਦੇ ਹਨ, ਇਹ ਕੁਛ ਨਹੀਂ ਜਾਣਿਆਂ ਜਾਂਦਾ ਜੋ ਜੀਵ ਆਤਮਾ ਕਿੱਥੇ ਜਾ ਕੇ ਸਮਾਉਂਦਾ ਹੈ। ਅਥਵਾ:-ਇੱਕ ਜੀਵ ਭੀ=ਬਹੁੜੇ ਹਸਣਿ-ਹੱਸਣੇ ਵਿਚ ਪਾਹਿ-ਪੈਂਦੇ ਹਨ। ਪਰ ਉਹ ਇਸ ਪ੍ਰਕਾਰ ਨਹੀਂ ਜਾਣਦੇ, ਕਿ ਅਸਾਂ ਨੇ ਕਿੱਥੇ ਜਾਕੇ ਸਮਾਉਣਾ ਹੈ ॥ ੨ ॥

## ਪਉੜੀ ॥ ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ॥

ਤਿਨ੍ਹਾਂ ਪੁਰਸ਼ਾਂ ਦਾ ਖਾਧਾ ਹੋਇਆ ਅੰਨ, ਤੇ ਪੈਧਾ=ਪਾਏ ਹੋਇ ਕੱਪੜੇ, ਅਤੇ ਮਾਇਆ ਆਦਿਕ ਸਭ ਕੁਝ ਪਵਿੱਤ੍ਰ ਹੈ, ਜੋ ਹਰੀ ਨਾਮ ਜਪਣ ਵਿਚ ਰੱਤੇ ਹੋਏ ਹਨ।

## ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ
## ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥

ਤਿਨ੍ਹਾਂ ਪੁਰਸ਼ਾਂ ਦੇ ਘਰ ਕੱਚੇ, ਮੰਦਰ ਪੱਕੇ, ਮਹਲ-ਦੁਛੱਤੇ ਤਿੰਨ ਛੱਤੇ ਅਤੇ ਸਰਾਈ-ਹਵੇਲੀਆਂ ਆਦਿਕ ਸਭ ਮਕਾਨ ਪਵਿੱਤ੍ਰ ਹਨ, ਜਿਨ੍ਹਾਂ ਮਕਾਨਾਂ ਦੇ ਵਿਚ ਗੁਰਮੁਖ-ਜਨ, ਸਿੱਖ, ਸੇਵਕ, ਅਤੇ ਅਭਿਆਗਤ ਜਾਕੇ ਵਰੋਸਾਂਦੇ ਹਨ।

## ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ
## ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥

ਤਿਨ੍ਹਾਂ ਦੇ ਤੁਰੇ-ਘੋੜੇ ਜੀਨ-ਕਾਠੀਆਂ ਖੁਰਗੀਰ-ਖੁਰਜੀ* ਆਦਿਕ ਸਭ ਸਮਾਨ ਪਵਿੱਤ੍ਰ ਹੈ, ਜਿਨ੍ਹਾਂ ਉਤੇ ਗੁਰਮੁਖ ਜਨ ਸਿੱਖ ਸੰਤ-ਸਾਧ ਚੜ੍ਹਕੇ ਜਾਂਦੇ ਹਨ।

---

*ਖੁਰਜੀ ਉਸ ਨੂੰ ਕਹਿੰਦੇ ਹਨ ਜੋ ਦੁਵੱਲੀ ਪੈਣ ਵਾਲਾ ਥੈਲਾ ਜੇਹਾ, ਜਿਸ ਵਿਚ ਜ਼ਰੂਰੀ ਸਮਾਨ ਪਾ ਕੇ, ਘੋੜੇ ਉਤੇ ਚੜ੍ਹਨ ਵਾਲਾ ਪੁਰਸ਼ ਘੋੜੇ ਉਤੇ ਪਾ ਲੈਂਦਾ ਹੈ। ਅਥਵਾ:-ਕਾਠੀ ਦੇ ਤਲੇ ਜੋ ਨਮਦੇ ਦਾ ਟੁਕੜਾ ਪਾਂਵਦੇ ਹਨ ਉਸ ਨੂੰ ਖੁਰਗੀਰ ਕਹਿੰਦੇ ਹਨ।

(ਪਿਛਲੇ ਸਫੇ ਦੇ ਫੁਟਨੋਟ ਦੀ ਬਾਕੀ)

ਜੀਵ ਹੱਤਿਆ ਨਾ ਕਰਨੀ, ਕੁਕਰਮੀ ਤੇ ਹਿੰਸਕ ਦੀ ਸੰਗਤ ਨਾ ਕਰਨੀ, ਸਤਸੰਗਤ ਕਰਨੀ ਇਹ ਧਰਮ ਦੇ ਅਸੂਲ ਹਨ। ਪਾਰਸੀ ਕਮਰ ਨਾਲ ਇੱਕ ਧਾਗਾ ਬੰਨ੍ਹਦੇ ਹਨ, ਮੰਦ੍ਰ ਵਿਚ ਹਰ ਵੇਲੇ ਅੱਗ ਪ੍ਰਜ੍ਵਲਤ ਰੱਖਦੇ ਹਨ, ਜਿਵੇਂ ਪੁਰਾਤਨ ਹਿੰਦੂ ਹਮਨ ਕਰਦੇ ਸਨ, ਏਸੇ ਤਰ੍ਹਾਂ ਪਾਰਸੀ ਅੱਗ ਦੀ ਪੂਜਾ ਕਰਦੇ ਹਨ, ਮੁਰਦੇ ਨੂੰ ਦੱਬਦੇ ਜਾਂ ਸਾੜਦੇ ਨਹੀਂ, ਇੱਕ ਖੂਹ ਵਿਚ ਉੱਚਾ ਜੰਗਲਾ ਬਣਿਆਂ ਹੁੰਦਾ ਹੈ ਉਸ ਉੱਤੇ ਟਿਕਾ ਦੇਂਦੇ ਹਨ, ਮੁਰਦੇ ਨੂੰ ਇੱਲ੍ਹਾਂ ਤੇ ਕਾਂ ਖਾ ਜਾਂਦੇ ਹਨ, ਬਚੀਆਂ ਹੋਈਆਂ ਹੱਡੀਆਂ ਨੂੰ ਪਾਣੀ ਵਿਚ ਸੁੱਟ ਦੇਂਦੇ ਹਨ, ਮਰਨ ਬਾਰੇ ਇਨ੍ਹਾਂ ਦਾ ਨਿਸਚਾ ਹੈ ਕਿ ਤਿੰਨ ਦਿਨਾਂ ਤੱਕ ਜੀਵਾਤਮਾ 'ਮਿਥ' ਦੇਵਤਾ ਦੇ ਪਾਸ ਰਹਿੰਦਾ ਹੈ, ਉਸ ਪਾਸੋਂ ਇੱਕ ਦੇਵਤਾ 'ਵਾਜ ਵੇਸੇ' ਜੀਵ ਨੂੰ ਲਿਆਉਂਦਾ ਹੈ। ਉਥੋਂ ਪੁੰਨੀ ਤੇ ਪਾਪੀ (ਸਦ ਤੇ ਅਸਦ) ਜੀਵ ਇੱਕ ਪੁਲ ਦੇ ਪਾਸ ਆਉਂਦੇ ਹਨ, ਉਥੋਂ ਪੁੰਨੀ (ਸਦ) ਸਵਰਗ ਵਿਚ ਭੇਜੇ ਜਾਂਦੇ ਹਨ, ਤੇ ਪਾਪੀ (ਅਸਦ) ਨਰਕ ਨੂੰ ਘੱਲੇ ਜਾਂਦੇ ਹਨ।

[ਸੰਸਾਰ ਦਾ ਧਾਰਮਿਕ ਇਤਿਹਾਸ ਕਰਤਾ ਗਿਆਨੀ ਪ੍ਰਤਾਪ ਸਿੰਘ ਸਫਾ ੨੪੮ ਤੇ ੨੪੯

## ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤ੍ਰੁ ਹਹਿ
## ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥

ਤਿਨ੍ਹਾਂ ਦੇ ਕਰਮ ਧਰਮ ਆਦਿਕ ਸਭ ਕਾਰਜ ਪਵਿੱਤ੍ਰ ਹਨ, ਹਰੀ ਜੋ ਹਰੇਕ ਜੀਵਾਂ ਦੇ ਹਰੇ ਕਰਨ ਵਾਲਾ ਹੈ ਤਿਸ ਰਾਮ ਦੇ ਸਾਤੇ=ਸਤਿਨਾਮੁ ਨੂੰ ਜੋ ਬੋਲਦੇ ਹਨ।

## ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ ॥ ੧੯ ॥

ਜਿਨ੍ਹਾਂ ਦੇ ਹਿਰਦੇ ਰੂਪ ਪੋਤੈ=ਪੱਲੇ ਵਿਚ ਪੁੰਨ ਹਨ ਉਹ ਗੁਰਮੁਖ ਸਿੱਖ ਗੁਰਾਂ ਪਾਸ ਸਿੱਖਿਆ ਲੈਣ ਵਾਸਤੇ ਜਾਂਦੇ ਹਨ ॥ ੧੯ ॥

## ਸਲੋਕੁ ਮਃ ੩ ॥

## ਨਾਨਕ ਨਾਵਹੁ ਘੁਥਿਆ ਹਲਤੁ ਪਲਤੁ ਸਭੁ ਜਾਇ ॥

ਗੁਰੂ ਜੀ ਕਥਨ ਕਰਦੇ ਹਨ, ਵਾਹਿਗੁਰੂ ਨਾਮ ਤੋਂ ਘੁਥਿਆ=ਭੁੱਲੇ ਹੋਏ ਮਨਮੁਖਾਂ ਦਾ ਹਲਤੁ ਪਲਤੁ=ਲੋਕ ਪ੍ਰਲੋਕ ਦਾ ਸਭ ਸੁਖ ਚਲਾ ਜਾਂਦਾ ਹੈ।

## ਜਪੁ ਤਪੁ ਸੰਜਮੁ ਸਭੁ ਹਿਰਿ ਲਇਆ ਮੁਠੀ ਦੂਜੈ ਭਾਇ ॥

ਉਹਨਾਂ ਦਾ ਜਪ ਤਪ ਸੰਜਮ ਵਗੈਰਾ ਸਭ ਕਾਮ ਆਦਿਕਾਂ ਨੇ ਹਿਰ ਲਿਆ ਹੈ, ਉਹਨਾਂ ਦੀ ਬੁੱਧੀ ਦ੍ਵੈਤ ਭਾ ਕਰਕੇ ਮੁਠੀ=ਠੱਗੀ ਗਈ ਹੈ।

[ਪੰਨਾ ੬੪੯]

## ਜਮ ਦਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ ॥ ੧ ॥

ਉਹ ਪੁਰਸ਼ ਅੰਤ ਸਮੇਂ ਜਮ ਦਰ ਵਿਚ ਬਧੇ=ਬੰਨ੍ਹੇ ਹੋਏ ਮਾਰੇ ਜਾਂਦੇ ਹਨ, ਅਤੇ ਬਹੁਤ ਸਾਰੀ ਸਜ਼ਾ ਮਿਲਦੀ ਹੈ ॥ ੧ ॥

## ਮਃ ੩ ॥ ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ ॥
## ਅਗੈ ਪਿਛੈ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ ॥

ਜੋ ਪੁਰਸ਼ ਸੰਤਾਂ ਨਾਲ ਵੈਰ ਕਮਾਉਂਦੇ ਹਨ, ਅਤੇ ਦੁਸ਼ਟਾਂ ਨਾਲ ਮੋਹ ਪਿਆਰ ਕਰਦੇ ਹਨ। ਉਹਨਾਂ ਨੂੰ ਅਗੈ ਪਿਛੈ=ਪ੍ਰਲੋਕ ਤੇ ਇਸ ਲੋਕ ਵਿਚ ਸੁਖ ਨਹੀਂ ਹੁੰਦਾ, ਉਹ ਵਾਰੋ ਵਾਰ=ਮੁੜ-ਮੁੜ ਕੇ ਜੰਮਦੇ ਮਰਦੇ ਹਨ।

## ਤ੍ਰਿਸਨਾ ਕਦੇ ਨ ਬੁਝਈ ਦੁਬਿਧਾ ਹੋਇ ਖੁਆਰੁ ॥

ਉਨ੍ਹਾਂ ਦੇ ਹਿਰਦੇ ਵਿੱਚੋਂ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਅੱਗ ਕਦੇ ਬੁਝਦੀ ਨਹੀਂ, ਇਸੇ ਕਰਕੇ ਉਹ ਦੁਬਿਧਾ ਦੇ ਵਿਚ ਸਦਾ ਖੁਆਰੁ=ਖ਼ਰਾਬ ਹੁੰਦੇ ਹਨ।

**ਮੁਹ ਕਾਲੇ ਤਿਨਾ ਨਿੰਦਕਾ ਤਿਤੁ ਸਚੈ ਦਰਬਾਰਿ ॥**

ਤਿਤੁ—ਤਿਸ ਸੱਚੇ ਦਰਬਾਰ ਵਿਚ ਉਹਨਾਂ ਗੁਰ ਨਿੰਦਕਾਂ ਦੇ ਮੂੰਹ ਕਾਲੇ ਹੁੰਦੇ ਹਨ।

**ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ ॥੨॥**

ਗੁਰੂ ਜੀ ਕਥਨ ਕਰਦੇ ਹਨ, ਸਤਿਨਾਮੁ ਤੋਂ ਬਿਨਾਂ ਨਾ ਉਰਵਾਰਿ—ਇਸ ਲੋਕ ਦਾ ਸੁਖ ਅਤੇ ਨਾ ਹੀ ਪਾਰਿ—ਪ੍ਰਲੋਕ ਦਾ ਸੁਖ ਹੁੰਦਾ ਹੈ।

ਅਥਵਾ :—ਨਾ ਉਰਵਾਰਿ—ਵੈਰਾਗ, ਤੇ ਨਾ ਹੀ ਪਾਰਿ—ਗਿਆਨ ਦੀ ਪ੍ਰਾਪਤੀ ਹੁੰਦੀ ਹੈ ॥੨॥

**ਪਉੜੀ ॥ ਜੋ ਹਰਿ ਨਾਮੁ ਧਿਆਇਦੇ ਸੇ ਹਰਿ ਹਰਿ ਨਾਮਿ ਰਤੇ ਮਨ ਮਾਹੀ ॥**

ਅੰਨਵੇ:—ਜੋ ਪੁਰਸ਼ ਮਨ ਮਾਹੀ—ਮਨ ਦੇ ਵਿਚ ਹਰਿ-ਹਰਿ ਨਾਮ ਨੂੰ ਧਿਆਉਂਦੇ ਹਨ, ਉਹ ਬਾਣੀ ਕਰਕੇ ਵੀ ਹਰਿ-ਹਰਿ ਨਾਮ ਵਿਚ ਤਦਾਕਾਰ ਹੋਏ ਹਨ।

**ਜਿਨਾ ਮਨਿ ਚਿਤਿ ਇਕੁ ਅਰਾਧਿਆ ਤਿਨਾ ਇਕਸ ਬਿਨੁ ਦੂਜਾ ਕੋ ਨਾਹੀ ॥**

ਜਿਨ੍ਹਾਂ ਨੇ ਮਨ ਚਿੱਤ ਵਿਚ ਇਕ ਵਾਹਿਗੁਰੂ ਨੂੰ ਅਰਾਧਿਆ ਹੈ, ਉਹਨਾਂ ਨੂੰ ਇੱਕ ਪਰਮੇਸ਼ਰ ਤੋਂ ਬਿਨਾਂ ਦੂਜਾ ਹੋਰ ਕੋਈ ਨਿਗਾਹ ਨਹੀਂ ਆਉਂਦਾ।

**ਸੇਈ ਪੁਰਖ ਹਰਿ ਸੇਵਦੇ ਜਿਨ ਧੁਰਿ ਮਸਤਕਿ ਲੇਖੁ ਲਿਖਾਹੀ ॥**

ਓਹੀ ਪੁਰਸ਼ ਹਰੀ ਨੂੰ ਸੇਂਵਦੇ ਹਨ, ਜਿਨ੍ਹਾਂ ਦੇ ਮੱਥੇ ਉੱਪਰ ਧੁਰ ਤੋਂ ਹੀ ਸਰੇਸ਼ਟ ਲੇਖ ਲਿਖਿਆ ਹੋਇਆ ਹੈ।

**ਹਰਿ ਕੇ ਗੁਣ ਨਿਤ ਗਾਵਦੇ ਹਰਿ ਗੁਣ ਗਾਇ ਗੁਣੀ ਸਮਝਾਹੀ ॥**

ਉਹ ਨਿਤਾਪ੍ਰਤੀ ਹਰੀ ਦੇ ਗੁਣਾਂ ਨੂੰ ਗਾਂਵਦੇ ਹਨ, ਹਰੀ ਗੁਣਾਂ ਦੇ ਗਾਇਨ ਕਰਨ ਨਾਲ ਉਹਨਾਂ ਨੂੰ ਗੁਣੀ—ਪਰਮਾਤਮਾ ਦੀ ਸਮਝਾਹੀ—ਸਮਝ ਆਈ ਹੈ।

**ਵਡਿਆਈ ਵਡੀ ਗੁਰਮੁਖਾ ਗੁਰ ਪੂਰੈ ਹਰਿ ਨਾਮਿ ਸਮਾਹੀ ॥੧੭॥**

ਉਹਨਾਂ ਗੁਰਮੁਖਾਂ ਦੀ ਵਡਿਆਈ ਸਭ ਤੋਂ ਵੱਡੀ ਹੈ, ਜਿਨ੍ਹਾਂ ਦੀ ਪੂਰੇ ਗੁਰਾਂ ਦੁਆਰੇ ਹਰੀ ਨਾਮੀ ਵਿਚ ਸਮਾਹੀ—ਇਸਥਤੀ ਹੋਈ ਹੈ ॥੧੭॥

**ਸਲੋਕੁ ਮਃ ੩ ॥**

**ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥**

ਹੇ ਭਾਈ ! ਸਤਿਗੁਰਾਂ ਦੀ ਸੇਵਾ ਕਰਨੀ ਬੜੀ ਗਾਖੜੀ—ਕਠਨ ਹੈ, ਕਿਉਂਕਿ ਗੁਰਾਂ ਦੀ ਸੇਵਾ ਤਦ ਹੁੰਦੀ ਹੈ, ਜਦ ਆਪਾ ਭਾ ਹੰਕਾਰ ਨੂੰ ਗੁਆਕੇ ਸਿਰ ਅਰਪਣ ਕਰ ਦੇਈਏ।

**ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ ॥**

ਜੋ ਗੁਰ-ਉਪਦੇਸ਼ ਦੁਆਰਾ ਜੀਵਤ ਭਾ ਤੋਂ ਮਰਹਿ=ਮਰਦਾ ਹੈ, ਉਹ ਫਿਰਿ—ਮੁੜਕੇ ਨਹੀਂ ਮਰਦਾ, ਤਾਂ ਹੀ ਉਸ ਦੀ ਸੇਵਾ ਕੀਤੀ ਹੋਈ ਸਾਰੀ ਥਾਂ ਪੈਂਦੀ ਭਾਵ ਕਬੂਲ ਹੁੰਦੀ ਹੈ।

**ਪਾਰਸ ਪਰਸਿਐ ਪਾਰਸੁ ਹੋਵੈ ਸਚਿ ਰਹੈ ਲਿਵ ਲਾਇ ॥**

ਗੁਰੂ ਰੂਪ ਪਾਰਸ ਨਾਲ ਪਰਸਕੇ ਸੱਚੇ-ਨਾਮ ਵਿਚ ਲਿਵ ਲਗਾ ਰਹਿਣਾ ਕਰੇ ਤਾਂ ਪਾਰਸ ਰੂਪ ਹੁੰਦਾ ਹੈ।

**ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥**

ਜਿਸ ਪੁਰਸ਼ ਦੇ ਮੱਥੇ ਉੱਪਰ ਪੂਰਬਲਾ ਸਰੇਸ਼ਟ ਲੇਖ ਲਿਖਿਆ ਹੁੰਦਾ ਹੈ, ਤਿਸਨੂੰ ਪ੍ਰਭੂ ਰੂਪ ਸਤਿਗੁਰੂ ਆਕੇ ਮਿਲਦੇ ਹਨ।

**ਨਾਨਕ ਗਣਤੈ ਸੇਵਕੁ ਨਾ ਮਿਲੈ ਜਿਸੁ ਬਖਸੇ ਸੋ ਪਵੈ ਥਾਇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਗਿਣਤੀ ਕਰਨ ਵਾਲਾ ਸੇਵਕ ਹਰੀ ਨੂੰ ਨਹੀਂ ਮਿਲਦਾ, ਜਿਸ ਨੂੰ ਗੁਰੂ ਬਖਸ਼ਦੇ ਹਨ ਓਹੀ ਪੁਰਸ਼ ਸਰੂਪ-ਥਾਂ ਵਿਚ ਪੈਂਦਾ ਹੈ ॥ ੧ ॥

**ਮਃ ੩ ॥ ਮਹਲੁ ਕੁਮਹਲੁ ਨ ਜਾਣਨੀ ਮੂਰਖ ਅਪਣੈ ਸੁਆਇ ॥**

ਮੂਰਖ ਪੁਰਸ਼ ਆਪਣੇ ਸੁਆਇ—ਪ੍ਰਯੋਜਨ ਵਿਚ ਲੱਗਾ ਹੋਇਆ, ਮਹਲੁ ਕੁਮਹਲੁ=ਭਲਾ ਬੁਰਾ, ਅਥਵਾ :—ਆਤਮਾ ਅਨਾਤਮਾ ਨੂੰ ਨਹੀਂ ਜਾਣਦਾ।

**ਸਬਦੁ ਚੀਨਹਿ ਤਾ ਮਹਲੁ ਲਹਹਿ ਜੋਤੀ ਜੋਤਿ ਸਮਾਇ ॥**

ਗੁਰ-ਉਪਦੇਸ਼ ਨੂੰ ਜਾਣੇ ਤਾਂ ਸਰੂਪ ਨੂੰ ਲਹਹਿ=ਲਖਦਾ ਹੈ, ਜਾਂ ਸਰੂਪ ਨੂੰ ਲੱਖੇ ਤਾਂ ਹੀ ਜੋਤੀ ਨਾਲ ਜੋਤ ਸਮਾਉਂਦੀ ਹੈ।

**ਸਦਾ ਸਚੇ ਕਾ ਭਉ ਮਨਿ ਵਸੈ ਤਾ ਸਭਾ ਸੋਝੀ ਪਾਇ ॥**

ਸਦੀਵਕਾਲ ਸੱਚੇ ਪਰਮਾਤਮਾ ਦਾ ਭਉ—ਡਰ ਮਨ ਵਿਚ ਵਸੈ—ਵਸ ਜਾਵੇ, ਤਾਂ ਸਭ ਤਰ੍ਹਾਂ ਦੀ ਸੋਝੀ=ਗਿਆਤ ਨੂੰ ਪਾਇ=ਪਾਉਂਦਾ ਹੈ।

**ਸਤਿਗੁਰੁ ਅਪਣੈ ਘਰਿ ਵਰਤਦਾ ਆਪੇ ਲਏ ਮਿਲਾਇ ॥**

ਸਤਿਗੁਰ ਦੇਵ ਜੀ ਆਪਣੇ ਸਰੂਪ-ਘਰ ਵਿਚ ਵਰਤਦੇ ਹਨ, ਅਤੇ ਉੱਤਮ ਜਗਿਆਸੂ ਨੂੰ ਆਪ ਹੀ ਪਰਮੇਸ਼ਰ ਨਾਲ ਮਿਲਾ ਲੈਂਦੇ ਹਨ।

**ਨਾਨਕ ਸਤਿਗੁਰਿ ਮਿਲਿਐ ਸਭ ਪੂਰੀ ਪਈ ਜਿਸਨੋ ਕਿਰਪਾ ਕਰੇ ਰਜਾਇ ॥੨॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਉੱਤੇ ਰਜਾਇ—ਆਗਿਆ ਦੇ ਕਰਨ ਵਾਲਾ ਪਰਮੇਸ਼ਰ ਕਿਰਪਾ ਕਰਦਾ ਹੈ, ਉਸ ਦੀ ਸਤਿਗੁਰਾਂ ਨਾਲ ਮਿਲਣ ਕਰਕੇ ਸਭ ਪਤਿ-ਆਬਰੋ ਪੂਰੀ ਪਈ ਹੈ ॥ ੨ ॥

**ਪਉੜੀ ॥**

**ਧੰਨੁ ਧਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ ॥**

ਉਨ੍ਹਾਂ ਭਗਤ ਜਨਾਂ ਦੇ ਭਾਗ ਧੰਨ ਧੰਨ ਹਨ, ਜੋ ਮੂੰਹ ਨਾਲ ਹਰਿ ਹਰਿ ਨਾਮਾਂ ਨੂੰ ਕਹਤਿਆ–ਕਥਨ ਕਰਦੇ ਹਨ।

**ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ ॥**

ਉਨ੍ਹਾਂ ਸੰਤ ਜਨਾਂ ਦੇ ਭਾਗ ਧੰਨ ਧੰਨ ਹਨ, ਜੋ ਸ੍ਰਵਣੀ–ਕੰਨਾਂ ਨਾਲ ਹਰੀ ਜਸ ਨੂੰ ਸੁਣਤਿਆ–ਸੁਣਦੇ ਹਨ।

**ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥**

ਉਨ੍ਹਾਂ ਸਾਧ ਜਨਾਂ ਦੇ ਭਾਗ ਧੰਨ ਧੰਨ ਹਨ, ਜੋ ਹਰੀ ਦੇ ਕੀਰਤਨ ਨੂੰ ਗਾਇਨ ਕਰਕੇ ਗੁਣਵਾਨ ਜਨ ਬਣਤਿਆ–ਬਣਦੇ ਹਨ।

**ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ ਜਿਣਤਿਆ ॥**

ਉਹਨਾਂ ਗੁਰਮੁਖਾਂ ਦੇ ਭਾਗ ਧੰਨ ਧੰਨ ਹਨ, ਜੋ ਗੁਰ-ਸਿੱਖਿਆ ਨੂੰ ਲੈਕੇ ਮਨ ਨੂੰ ਜਿਣਤਿਆ–ਜਿੱਤਦੇ ਹਨ।

**ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ ॥ ੧੮ ॥**

ਉਹਨਾਂ ਗੁਰਸਿੱਖਾਂ ਦੇ ਸਭਦੂ–ਸਾਰਿਆਂ ਤੋਂ ਵੱਡੇ ਭਾਗ ਹਨ, ਜੋ ਗੁਰਸਿੱਖ ਗੁਰਾਂ ਦੀ ਚਰਨੀ ਪੜਤਿਆ–ਪੈਂਦੇ ਹਨ ॥ ੧੮ ॥

**ਸਲੋਕੁ ਮਃ ੩ ॥ ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ ॥**

ਇੱਕ ਗੁਰਾਂ ਦੇ ਉਪਦੇਸ਼ ਵਿਚ ਬਿਰਤੀ ਨੂੰ ਲਗਾਕੇ, ਜੋ ਬ੍ਰਹਮ ਨੂੰ ਬਿੰਦੈ–ਜਾਣਦਾ ਹੈ, ਤਿਸ ਦਾ ਬ੍ਰਹਮਤੁ ਰਹੈ–ਬ੍ਰਾਹਮਣ ਪੁਣਾ ਰਹਿੰਦਾ ਹੈ।

**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ॥**

ਜੋ ਪੁਰਸ਼ ਹਿਰਦੇ ਵਿਚ ਹਰੀ ਨਾਮ ਨੂੰ ਸਦਾ ਵਸਾਉਂਦਾ ਹੈ, ਉਸ ਦੇ ਪਿੱਛੇ ਨੌ-ਨਿੱਧੀਆਂ ਤੇ ਅਠਾਰਾਂ ਸਿੱਧੀਆਂ ਲੱਗੀਆਂ ਫਿਰਹਿ–ਫਿਰਦੀਆਂ ਹਨ।

**ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ ॥**

ਸਤਿਗੁਰਾਂ ਤੋਂ ਬਿਨਾਂ ਪਰਮੇਸ਼ਰ ਦਾ ਨਾਮ ਪਾਇਆ ਨਹੀਂ ਜਾਂਦਾ, ਵੀਚਾਰ ਕਰਕੇ ਇਸ ਗੱਲ ਨੂੰ ਬੁਝਹੁ=ਸਮਝਣਾ ਕਰੋ।

**ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ ॥ ੧ ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਪੂਰੇ ਭਾਗ ਹੋਵਣ ਤਾਂ ਸਤਿਗੁਰੂ ਮਿਲਦੇ ਹਨ, ਜਾਂ ਸਤਿਗੁਰ ਦੇਵ ਜੀ ਮਿਲਨ ਤਾਂ ਚਾਰਿਆਂ ਜੁਗਾਂ ਵਿਚ,

ਅਥਵਾ :–ਜੁਗ ਚਾਰਿ=ਸੰਸਾਰ ਵਿਚ ਸੁਖ ਪਾਂਵਦਾ ਹੈ ॥ ੧ ॥

**ਮਃ ੩ ॥ ਕਿਆ ਗਭਰੂ ਕਿਆ ਬਿਰਧਿ ਹੈ ਮਨਮੁਖ ਤ੍ਰਿਸਨਾ ਭੁਖ ਨ ਜਾਇ**

ਮਨਮੁਖਾਂ ਦੀ ਜੇਕਰ ਗਭਰੂ—ਜੋਬਨ ਅਵਸਥਾ ਹੋ ਗਈ ਤਾਂ ਕਿਆ=ਕੀ ਹੈ, ਜੇਕਰ ਬ੍ਰਿਧ ਅਵਸ ਹੋ ਗਈ ਤਾਂ ਕੀ ਹੈ ਅਰਥਾਤ ਦੋਨੋਂ ਹੀ ਵਿਅਰਥ ਹਨ, ਕਿਉਂਕਿ ਮਨਮੁਖਾਂ ਦੇ ਹਿਰਦੇ ਵਿਚੋਂ ਪਦਾਰ ਦੀ ਤ੍ਰਿਸ਼ਨਾ ਰੂਪੀ ਭੁੱਖ ਜਾਂਦੀ ਨਹੀਂ।

**ਗੁਰਮੁਖਿ ਸਬਦੇ ਰਤਿਆ ਸੀਤਲੁ ਹੋਏ ਆਪੁ ਗਵਾਇ ॥**

ਜੋ ਗੁਰਮੁਖ ਮੁਖਿ ਗੁਰਾਂ ਦੇ ਉਪਦੇਸ਼ ਵਿਚ ਰਤਿਆ=ਤਦਾਕਾਰ ਹੋਏ ਹਨ, ਉਹ ਆਪੁ=ਹੰਕਾਰ ਗੁਆ ਕੇ ਸੀਤਲ ਹੋਏ ਹਨ।

**ਅੰਦਰੁ ਤ੍ਰਿਪਤਿ ਸੰਤੋਖਿਆ ਫਿਰਿ ਭੁਖ ਨ ਲਗੈ ਆਇ ॥**

ਉਹਨਾਂ ਦਾ ਅੰਦਰੋਂ ਅੰਤਹ ਕਰਨ ਵੀ ਸੀਤਲ ਹੋਇਆ ਹੈ ਤੇ ਬਾਹਰੋਂ ਵੀ ਸੰਤੋਖ ਪ੍ਰਾਪਤ ਹੋਇਆ ਅਥਵਾ :-ਸੰਤੋਖ ਦੇ ਹੋਣ ਕਰਕੇ ਅੰਦਰੋਂ ਅੰਤਹ ਕਰਨ ਤ੍ਰਿਪਤ ਹੋਇਆ ਹੈ, ਫਿਰ ਉਸ ਨੂੰ ਕਿ ਪਦਾਰਥ ਦੀ ਭੁੱਖ ਆਕੇ ਨਹੀਂ ਲੱਗਦੀ।

**[ਪੰਨਾ ੬੫੦]**

**ਨਾਨਕ ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ ਜੋ ਨਾਮਿ ਰਹੇ ਲਿਵ ਲਾਇ ।**

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਜੋ ਨਾਮੀ ਦੇ ਨਾਮ ਵਿਚ ਲਿਵ ਨੂੰ ਲਗਾ ਰਹੇ ਹਨ, ਗੁਰਮੁਖ ਜੋ ਵੀ ਕਰਤਬ ਕਰਦੇ ਹਨ, ਓਹੀ ਪਰਵਾਣੁ-ਪ੍ਰਮਾਨੀਕ ਹੁੰਦਾ ਹੈ ॥ ੨ ॥

**ਪਉੜੀ ॥ ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ ਸਿਖਾ ॥**
**ਜੋ ਹਰਿ ਨਾਮੁ ਧਿਆਇਦੇ ਤਿਨ ਦਰਸਨੁ ਪਿਖਾ ॥**

ਜੋ ਗੁਰਮੁਖ ਸਿੱਖ ਹਨ, ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ। ਜੋ ਗੁਰਸਿੱਖ ਹਰੀ ਨਾਮ ਧਿਆਉਂਦੇ ਹਨ, ਮੈਂ ਉਹਨਾਂ ਦਾ ਦਰਸ਼ਨ ਪਿਖਾ=ਵੇਖਦਾ ਹਾਂ।

**ਸੁਣਿ ਕੀਰਤਨੁ ਹਰਿ ਗੁਣ ਰਵਾ ਹਰਿ ਜਸੁ ਮਨਿ ਲਿਖਾ ॥**

ਗੁਰਸਿੱਖਾਂ ਦੀ ਰਸਨਾ ਤੋਂ ਕੀਰਤਨ ਨੂੰ ਸੁਣਕੇ ਹਰੀ ਦੇ ਗੁਣਾਂ ਨੂੰ ਰਵਾ—ਉਚਾਰਦਾ ਹਾਂ, ਅਤੇ ਕਰਕੇ ਹਰੀ ਦੇ ਜਸ ਨੂੰ ਲਿਖਦਾ ਹਾਂ।

**ਹਰਿ ਨਾਮੁ ਸਲਾਹੀ ਰੰਗ ਸਿਉ ਸਭ ਕਿਲਵਿਖ ਕ੍ਰਿਖਾ ॥**

ਰੰਗ ਸਿਉ-ਪ੍ਰੇਮ ਨਾਲ ਹਰੀ ਨਾਮ ਨੂੰ ਸਲਾਹੁੰਦਾ ਹਾਂ, ਅਤੇ ਸਾਰੇ ਪਾਪਾਂ ਨੂੰ ਕ੍ਰਿਖਾ=ਨਾਸ ਕਰਦਾ

**ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ ਜਿਥੈ ਮੇਰਾ ਗੁਰੁ ਧਰੇ ਵਿਖਾ ॥੧**

ਉਹ ਸਰੀਰ ਅਸਥਾਨ ਸੁਹਾਵਾ=ਸੋਭਨੀਕ ਤੇ ਧੰਨ ਧੰਨ ਹੈ, ਜਿੱਥੇ ਮੇਰਾ ਗੁਰੂ ਆਪਣਾ ਉਪਦੇਸ਼ ਵਿਖਾ—ਕਦਮ (ਚਰਨ) ਧਰਦਾ ਹੈ ॥ ੧੯ ॥

**ਸਲੋਕੁ ਮਃ ੩ ॥ ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ ॥**
**ਨਾਨਕ ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ ॥੧॥**

ਪੂਰਨ ਗੁਰਾਂ ਤੋਂ ਬਿਨਾਂ ਨਾ ਗਿਆਨ ਪ੍ਰਾਪਤ ਹੁੰਦਾ ਹੈ, ਨਾ ਹੀ ਮਨ ਵਿਚ ਸੁਖ ਆ ਕੇ ਵਸੈ—ਵਸਦਾ ਹੈ। ਗੁਰੂ ਜੀ ਕਹਿੰਦੇ ਹਨ, ਸਤਿਨਾਮੁ ਜਪੇ ਤੋਂ ਬਿਨਾਂ ਮਨਮੁਖ ਪੁਰਸ਼ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਗੁਆਕੇ ਜਾਸਨਿ—ਜਾਂਦੇ ਹਨ ॥ ੧ ॥

**ਮਃ ੩ ॥ ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵ ਲਾਇ ॥**

ਚਉਰਾਸੀ ਸਿੱਧ ਅਤੇ ਸਾਧਨਾ ਕਰਨ ਵਾਲੇ ਸਾਧਿਕ (ਜਗਿਆਸੂ) ਸਭ ਪ੍ਰਭੂ ਦੇ ਨਾਮ ਨੂੰ ਖੋਜਦੇ—ਲੱਭਦੇ ਹਨ ਲਿਵ ਲਾਇ—ਸਮਾਧੀਆਂ ਨੂੰ ਲਗਾਕੇ ਥੱਕ ਰਹੇ ਹਨ।

**ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ ॥**

ਸਤਿਗੁਰਾਂ ਤੋਂ ਬਿਨਾਂ ਪ੍ਰਭੂ ਨੂੰ ਕਿਸੀ ਨੇ ਨਹੀਂ ਪਾਇਆ, ਮੁਖ ਗੁਰਾਂ ਦਾ ਮਿਲਾਇਆ ਹੋਇਆ ਹੀ ਪ੍ਰਭੂ ਮਿਲੈ—ਮਿਲਦਾ ਹੈ।

**ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ ॥**

ਪ੍ਰਭੂ ਦੇ ਨਾਮ ਤੋਂ ਬਿਨਾਂ ਕੱਪੜਿਆਂ ਦਾ ਪਹਿਨਣਾ ਤੇ ਪਦਾਰਥਾਂ ਦਾ ਖਾਣਾ ਸਭ ਵਿਅਰਥ ਹੈ, ਨਾਮ ਤੋਂ ਬਿਨਾਂ ਸਿੱਧੀਆਂ ਨੂੰ ਭੀ ਧ੍ਰਿਕਾਰ ਹੈ, ਕਰਾਮਾਤਾਂ ਨੂੰ ਭੀ ਧ੍ਰਿਕਾਰ ਹੈ।

**ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ ॥**

ਸਿੱਧੀ ਭੀ ਓਹੀ ਸਫਲ ਹੈ, ਅਚਿੰਤੁ—ਪਰਮਾਤਮਾ ਅਚਾਨਕ ਹੀ ਜਿਸ ਨੂੰ ਨਾਮ ਦੀ ਦਾਤ ਦੇਣਾ ਕਰਦਾ ਹੈ। ਯਥਾ :—ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥
ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥ ੧ ॥

[ਆਸਾ ਦੀ ਵਾਰ ਪੰਨਾ ੪੭੪—੭੫

**ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ ॥ ੨ ॥**

ਗੁਰੂ ਜੀ ਕਹਿੰਦੇ ਹਨ ਅਸਾਡੇ ਮਨ ਵਿਚ ਜੋ ਗੁਰਾਂ ਦੁਆਰੇ ਹਰੀ ਨਾਮ ਵਸਿਆ ਹੈ, ਅਸਾਡੇ ਭਾਣੇ ਤਾਂ ਏਹੋ ਸਿੱਧੀ ਅਤੇ ਏਹੋ ਕਰਾਮਾਤ ਹੈ ॥ ੨ ॥

**ਪਉੜੀ ॥ ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ ਗਾਵਹ ਹਰਿ ਗੁਣ ਛੰਤਾ ॥**

ਅਸਾਡਾ ਖਸਮ ਜੋ ਹਰੀ ਪ੍ਰਭੂ ਹੈ ਉਸ ਦੇ ਜਸ ਉਚਾਰਨ ਵਾਲੇ ਅਸੀਂ ਢਾਢੀ ਹਾਂ,
ਛੰਤਾ—ਰਾਗ ਵਿਚ ਪਾਕੇ ਨਿਤਾਪ੍ਰਤੀ ਹਰੀ ਗੁਣਾਂ ਨੂੰ ਗਾਂਵਦੇ ਹਾਂ।
ਅਥਵਾ :—ਨਿਤਾਪ੍ਰਤੀ ਛੰਤਾ—ਜਸ ਦਾਇਕ ਹਰੀ ਗੁਣਾਂ ਨੂੰ ਗਾਂਵਦੇ ਹਾਂ।
ਅਥਵਾ :-ਛੰਦਾ ਵਿਖੇ ਹਰੀ ਗੁਣਾਂ ਨੂੰ ਗਾਂਵਦੇ ਹਾਂ।
ਅਥਵਾ :—ਛੰਤਾ—ਵੇਦਾਂ ਦੁਆਰੇ ਨਿਤਾਪ੍ਰਤੀ ਹਰੀ ਗੁਣਾਂ ਨੂੰ ਗਾਂਵਦੇ ਹਾਂ।

**ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ ਤਿਸੁ ਕਵਲਾ ਕੰਤਾ ॥**

ਉਸ ਲਛਮੀ-ਪਤੀ ਹਰੀ ਦੇ ਕੀਰਤਨ ਨੂੰ ਕਰਦੇ ਹਾਂ, ਅਤੇ ਹਰੀ ਦੇ ਜਸ ਨੂੰ ਸੁਣਦੇ ਹਾਂ।

**ਹਰਿ ਦਾਤਾ ਸਭੁ ਜਗਤੁ ਭਿਖਾਰੀਆ ਮੰਗਤ ਜਨ ਜੰਤਾ ॥**

ਇੱਕ ਹਰੀ ਹੀ ਦਾਤਾ ਹੈ, ਹੋਰ ਸਾਰਾ ਸੰਸਾਰ ਭਿਖਾਰੀਆ–ਮੰਗਤਾ ਹੈ, ਜਿਤਨੇ ਕੁ ਸੰਸਾਰ ਵਿਚ ਸੂਖਮ ਤੇ ਅਸਥੂਲ ਜੀਵ-ਜੰਤ ਹਨ ਇਹ ਸਭ ਮੰਗਤੇ ਹਨ।

**ਹਰਿ ਦੇਵਹੁ ਦਾਨੁ ਦਇਆਲ ਹੋਇ ਵਿਚਿ ਪਾਥਰ ਕ੍ਰਿਮ ਜੰਤਾ ॥**

ਹੇ ਹਰੀ! ਆਪ ਦਿਆਲੂ ਹੋਕੇ ਦਾਨ ਦੇਂਦੇ ਹੋ, ਪੱਥਰਾਂ ਵਿਚ ਜੋ ਕ੍ਰਿਮ–ਸੂਖਮ ਕੀੜੇ ਅਤੇ ਜੰਤਾ–ਸਥੂਲ ਕੀੜੇ ਪੈਦਾ ਕੀਤੇ ਹਨ ਉਨ੍ਹਾਂ ਨੂੰ ਭੀ ਰਿਜ਼ਕ ਆਪ ਦੇਂਦੇ ਹੋ।

ਯਥਾ:–ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾਚੋ ਮਾਰਗੁ ਨਾਹੀ ॥
ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥ ੩ ॥ ੩ ॥ [ਪੰਨਾ ੪੮੮

**ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਧਨਵੰਤਾ ॥ ੨੦ ॥**

ਗੁਰੂ ਜੀ ਕਹਿੰਦੇ ਹਨ, ਗੁਰਾਂ ਦੁਆਰੇ ਜਿਸ ਪੁਰਸ਼ ਨੇ ਨਾਮ ਧਿਆਇਆ ਹੈ ਉਹ ਆਤਮ-ਧਨ ਵਾਲਾ ਹੋਇਆ ਹੈ। ਅਥਵਾ:–ਮੈਂ ਜਨ ਨੇ ਗੁਰਾਂ ਦੁਆਰੇ ਨਾਮ ਧਿਆਇਆ ਹੈ, ਇਸੀ ਤੇ ਮੈਂ ਆਤਮ-ਧਨ ਵਾਲਾ ਧਨਾਢ ਹੋਇਆ ਹਾਂ ॥ ੨੦ ॥

## ਸਲੋਕੁ ਮਃ ੩ ॥

**ਉਥਾਨਕਾ:**–ਜੀਵ ਦਾ ਸੰਸਾਰ ਵਿਚ ਪੜ੍ਹਨਾ ਤੇ ਵਿਚਾਰ੍ਨਾ ਸਫਲਾ ਹੈ, ਯਾਂ ਨਹੀਂ ? ਉੱਤਰ:–

**ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥**

ਤਦ ਤੱਕ ਵੇਦਾਂ, ਸਾਸ਼ਤ੍ਰਾਂ ਦਾ ਪੜ੍ਹਨਾ ਤੇ ਵਿਚਾਰਨਾ ਸੰਸਾਰ ਦੀ ਕਾਰ ਰੂਪ ਹੈ, ਜਦ ਤੱਕ ਸਰੀਰ ਦੇ ਅੰਦਰ ਤ੍ਰਿਸ਼ਨਾ ਰੂਪੀ ਵਿਕਾਰੁ–ਰੋਗ ਹੈ।

**ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ ॥**

ਪਦਾਰਥਾਂ ਦੀ ਹੰਗਤਾ ਵਿਚ ਸਭ ਪੜ੍ਹ ਕੇ ਥੱਕ ਗਏ ਹਨ ਅਤੇ ਦ੍ਵੈਤ ਭਾ ਵਿਚ ਲੱਗ ਕੇ ਇਹ ਖ਼ਰਾਬ ਹੁੰਦੇ ਹਨ।

**ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ ॥**

ਓਹੀ ਪੜ੍ਹਿਆ ਹੋਇਆ ਹੈ, ਓਹੀ ਬੀਨਾ–ਚਤੁਰ ਪੰਡਿਤ ਹੈ, ਜੋ ਗੁਰ-ਉਪਦੇਸ਼ ਦਾ ਵਿਚਾਰ ਕਰਦਾ ਹੈ। ਅਥਵਾ:–ਓਹੀ ਓਹੀ ਪੰਡਿਤ ਪੜ੍ਹਿਆ ਹੋਇਆ ਚਤੁਰ ਹੈ, ਜੋ ਗੁਰ-ਉਪਦੇਸ਼ ਦਾ ਵਿਚਾਰ ਕਰਦਾ ਹੈ।

**ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ ॥**

ਅੰਦਰੁ ਖੋਜੈ—ਅੰਤਹ ਕਰਨ ਵਿਚ ਢੂੰਢਕੇ ਤਤੁ—ਸਿਧਾਂਤ ਨੂੰ ਲਹੈ—ਲਵੇ, ਤਾਂ ਮੋਖ=ਮੁਕਤੀ ਦਾ ਦੁਆਰੁ=ਦਰਵਾਜ਼ਾ ਗਿਆਨ ਪਾਉਂਦਾ ਹੈ।

**ਗੁਣ ਨਿਧਾਨੁ ਹਰਿ ਪਾਇਆ ਸਹਜਿ ਕਰੈ ਵੀਚਾਰੁ ॥**

ਜੋ ਪੁਰਸ਼ ਸਹਜਿ—ਗਿਆਨ ਦਾ ਵੀਚਾਰ ਕਰਦਾ ਹੈ,ਉਸ ਨੇ ਗੁਣਾਂ ਦੇ ਖਜ਼ਾਨੇ ਹਰੀ ਨੂੰ ਪਾਇਆ ਹੈ।

**ਧੰਨੁ ਵਾਪਾਰੀ ਨਾਨਕਾ ਜਿਸੁ ਗੁਰਮੁਖਿ ਨਾਮੁ ਅਧਾਰੁ ॥ ੧ ॥**

ਗੁਰੂ ਜੀ ਕਹਿੰਦੇ ਹਨ, ਜਿਸ ਗੁਰਮੁਖ ਨੂੰ ਨਾਮ ਦਾ ਅਧਾਰੁ—ਆਸਰਾ ਹੈ, ਉਹ ਵਾਪਾਰੀ ਧੰਨਤਾ ਦੇ ਜੋਗ ਹੈ॥ ੧॥

**ਮਃ ੩ ॥ ਵਿਣੁ ਮਨੁ ਮਾਰੇ ਕੋਇ ਨ ਸਿਝਈ ਵੇਖਹੁ ਕੋ ਲਿਵ ਲਾਇ ॥**

ਮਨ ਮਾਰੇ ਬਿਨਾਂ ਕੋਈ ਭੀ ਸਿਝਈ—ਮੁਕਤ ਨਹੀਂ ਹੋਇਆ ਅਸਾਡੇ ਆਖਣ ਵਿਚ ਜੇ ਸੰਸਾ ਹੈ, ਤਾਂ ਬੇ-ਸ਼ੱਕ ਕੋਈ ਲਿਵ ਲਗਾਕੇ ਵੇਖ ਲਵੇ।

**ਭੇਖ ਧਾਰੀ ਤੀਰਥੀ ਭਵਿ ਥਕੇ ਨਾ ਏਹੁ ਮਨੁ ਮਾਰਿਆ ਜਾਇ ॥**

ਭੇਖਧਾਰੀ ਅਤੇ ਤੀਰਥਾਂ ਉੱਪਰ ਫਿਰਨ ਵਾਲੇ ਸਭ ਭਵਿ—ਫਿਰਕੇ ਥੱਕ ਗਏ ਹਨ, ਪ੍ਰੰਤੂ ਉਹਨਾਂ ਪਾਸੋਂ ਭੀ ਇਹ ਮਨ ਮਾਰਿਆ ਨਹੀਂ ਜਾਂਦਾ।

**ਗੁਰਮੁਖਿ ਏਹੁ ਮਨੁ ਜੀਵਤੁ ਮਰੈ ਸਚਿ ਰਹੈ ਲਿਵ ਲਾਇ ॥**

ਗੁਰਾਂ ਦੁਆਰੇ ਸੱਚ ਵਿਚ ਲਿਵ ਲਗਾ ਰਹੇ ਤਾਂ ਹੀ ਇਹੁ ਮਨ ਜੀਵਤ ਭਾ ਤੋਂ ਮਰਦਾ ਹੈ।

**ਨਾਨਕ ਇਸੁ ਮਨ ਕੀ ਮਲੁ ਇਉ ਉਤਰੈ ਹਉਮੈ ਸਬਦਿ ਜਲਾਇ ॥ ੨ ॥**

ਗੁਰੂ ਜੀ ਕਹਿੰਦੇ ਹਨ, ਇਸ ਮਨ ਦੀ ਰਾਗ ਦ੍ਵੈਸ਼ ਰੂਪੀ ਮੈਲ ਇਸ ਤਰ੍ਹਾਂ ਉਤਰਦੀ ਹੈ, ਜੇਕਰ ਗੁਰ ਸ਼ਬਦ ਦੁਆਰਾ ਹਉਮੈ ਨੂੰ ਸਾੜਨਾ ਕਰੇ॥ ੨॥

**ਪਉੜੀ ॥ ਹਰਿ ਹਰਿ ਸੰਤ ਮਿਲਹੁ ਮੇਰੇ ਭਾਈ ਹਰਿ ਨਾਮੁ ਦ੍ਰਿੜਾਵਹੁ ਇਕ ਕਿਨਕਾ॥**

ਹੇ ਮੇਰੇ ਭਾਈ ! ਹਰਿ ਹਰਿ ਦੇ ਸੰਤਾਂ ਨਾਲ ਮਿਲਣਾ ਕਰੋ, ਮਿਲਕੇ ਐਸੇ ਬੇਨਤੀ ਕਰੋ:-
ਹੇ ਸੰਤੋ ! ਮੈਨੂੰ ਇੱਕ ਕਿਨਕਾ ਮਾਤ੍ਰ ਹੀ ਹਰੀ ਨਾਮ ਦ੍ਰਿੜ੍ਹ ਕਰਵਾ ਦਿਉ।

**ਹਰਿ ਹਰਿ ਸੀਗਾਰੁ ਬਨਾਵਹੁ ਹਰਿ ਜਨ ਹਰਿ ਕਾਪੜੁ ਪਹਿਰਹੁ ਖਿਮ ਕਾ ॥**

ਹਰੀ ਜਨਾਂ ਨਾਲ ਮਿਲਕੇ, ਅਥਵਾ:-ਹਰੀ ਦੇ ਸੇਵਕ ਜਨ ਇਸ ਤਰ੍ਹਾਂ ਕਥਨ ਕਰਦੇ ਹਨ, ਕਿ ਹਰਿ ਹਰਿ ਦੇ ਨਾਮਾਂ ਰੂਪ ਸ਼ਿੰਗਾਰ ਨੂੰ ਬਣਾਉਣਾ ਕਰੋ, ਅਤੇ ਹਰੀ ਦੀ ਪ੍ਰਾਪਤੀ ਲਈ ਖਿਮਾ ਰੂਪੀ ਕੱਪੜੇ ਦਾ ਪਹਿਨਣਾ ਕਰੋ।

**ਐਸਾ ਸੀਗਾਰੁ ਮੇਰੇ ਪ੍ਰਭ ਭਾਵੈ ਹਰਿ ਲਾਗੈ ਪਿਆਰਾ ਪ੍ਰਿਮ ਕਾ ॥**

ਅਜੇਹਾ ਸ਼ਿੰਗਾਰ ਕੀਤਾ ਹੋਇਆ ਮੇਰੇ ਪ੍ਰਭੂ ਨੂੰ ਭਾਂਵਦਾ ਹੈ, ਅਤੇ ਪ੍ਰੇਮੀਆਂ ਦਾ ਪ੍ਰੇਮ ਹਰੀ ਨੂੰ ਪਿਆਰਾ ਲਾਗੈ=ਲੱਗਦਾ ਹੈ।

**ਹਰਿ ਹਰਿ ਨਾਮੁ ਬੋਲਹੁ ਦਿਨੁ ਰਾਤੀ ਸਭਿ ਕਿਲਬਿਖ ਕਾਟੈ ਇਕ ਪਲ ਕਾ ॥**

ਰਾਤ-ਦਿਨੇ ਹਰਿ ਹਰਿ ਨਾਮ ਨੂੰ ਬੋਲਣਾ ਕਰੋ, ਇੱਕ ਪਲ ਦਾ ਸਿਮਰਨ ਕੀਤਾ ਹੋਇਆ ਸਭ ਪਾਪਾਂ ਨੂੰ ਕੱਟ ਦੇਂਦਾ ਹੈ।

**ਹਰਿ ਹਰਿ ਦਇਆਲੁ ਹੋਵੈ ਜਿਸੁ ਉਪਰਿ**
**ਸੋ ਗੁਰਮੁਖਿ ਹਰਿ ਜਪਿ ਜਿਣਕਾ ॥੨੧॥** [ਪੰਨਾ ੬੫੧]

ਜਿਸ ਉੱਤੇ ਹਰ ਤਰ੍ਹਾਂ ਨਾਲ ਹਰਿ ਹਰਿ ਦਿਆਲੂ ਹੁੰਦਾ ਹੈ, ਉਹ ਗੁਰਮੁਖ ਗੁਰਾਂ ਦੁਆਰੇ ਹਰੀ ਨੂੰ ਜਪਕੇ ਆਪਣੇ ਮਨੁੱਖਾ ਜਨਮ ਨੂੰ ਜਿਣਕਾ=ਜਿੱਤ ਲੈਂਦਾ ਹੈ ॥੨੧॥

**ਸਲੋਕੁ ਮਃ ੩ ॥**

**ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥**

ਜਨਮਾਂ ਜਨਮਾਤਰਾਂ ਦੀ ਇਸ ਮਨ ਨੂੰ ਪਾਪਾਂ ਰੂਪੀ ਮੈਲ ਲਗੀ ਹੋਈ ਹੈ ਇਸ ਕਰਕੇ ਸਿਆਹ ਕਾਲਾ ਹੋ ਰਿਹਾ ਹੈ।

**ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥**

ਜਿਵੇਂ ਤੇਲੀ ਦੇ ਹੱਥ ਦੀ ਖੰਨਲੀ=ਲੀਰ* ਜਿਸ ਨਾਲ ਉਹ ਕੋਹਲੂ ਪੂੰਝਦਾ ਰਹਿੰਦਾ ਹੈ,ਉਹ ਧੋਤਿਆਂ ਹੋਇਆਂ ਉਜਲੀ=ਚਿੱਟੀ(ਸਾਫ)ਨਹੀਂ ਹੁੰਦੀ,ਚਾਹੇ ਜੇਕਰ ਸਉ=ਸੈਂਕੜੇ ਵਾਰ ਧੋਣਾ ਪਾਵੋ। ਉਸ ਨੂੰ 'ਨੱਤਾ' ਭੀ ਕਹਿੰਦੇ ਹਨ, ਐਸੇ ਇਹ ਕਾਲਾ ਮਨ ਵੀ ਉੱਜਲਾ ਨਹੀਂ ਹੁੰਦਾ। ਇੱਕ ਗੱਲ ਹੈ, ਜੇਕਰ ਉਹ ਨੱਤਾ ਮਸਾਲਾ ਲਗਾਕੇ ਭੱਠੀ ਤੇ ਚਾੜ੍ਹਿਆ ਜਾਏ ਤਾਂ ਕੁਝਕੁ ਸਾਫ ਹੋ ਜਾਂਦਾ ਹੈ।

ਇਸੇ ਤਰ੍ਹਾਂ- ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥ (ਪੰਨਾ ੪੬੮)
ਗੁਰ-ਸਿੱਖਿਆ ਰੂਪ ਮਸਾਲਾ ਨਾਲ ਪਾਵੇ ਤਾਂ ਇਹ ਮਨ ਉੱਜਲਾ ਹੋ ਜਾਂਦਾ ਹੈ।

**ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥**

ਗੁਰਾਂ ਦੀ ਕਿਰਪਾ ਦੁਆਰਾ ਜੀਵਤ ਭਾਵ ਤੋਂ ਮਰੇ ਤਾਂ ਮਤੀ ਸੰਸਾਰ ਵੱਲੋਂ ਉਲਟ ਹੋਕੇ ਬਦਲ ਜਾਂਦੀ ਹੈ।

**ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥੧॥**

ਗੁਰੂ ਜੀ ਕਹਿੰਦੇ ਹਨ, ਇਹ ਗੱਲ ਕਰਨ ਨਾਲ ਫਿਰ ਇਸ ਨੂੰ ਪਾਪਾਂ ਰੂਪੀ ਮੈਲ ਨਹੀਂ ਲੱਗਦੀ, ਅਤੇ ਨਾ ਹੀ ਜੂਨੀਆਂ ਵਿਚ ਪੈਂਦਾ ਹੈ ॥੧॥

---

*ਇਸ ਨੂੰ ਸੰਸਕ੍ਰਿਤ ਵਿਚ "क्षुण्यतैला" (ਖੁਣਜਤੈਲਾ) ਕਹਿੰਦੇ ਹਨ। [ਮਹਾਨ ਕੋਸ਼ ਦੇਖੋ "ਖੰਨਲੀ"

**ਮਃ ੩॥ ਚਹੁ ਜੁਗੀ ਕਲਿ ਕਾਲੀ ਕਾਂਢੀ ਇਕ ਉਤਮ ਪਦਵੀ ਇਸੁ ਜੁਗ ਮਾਹਿ ॥**

ਚਾਰੇ ਜੁਗਾਂ ਵਿੱਚੋਂ ਕਲਜੁਗ ਦੀ ਕਿਰਿਆ ਕਾਲੀ–ਪਾਪਾਂ ਵਾਲੀ ਕਾਂਢੀ=ਕਹੀਂਦੀ ਹੈ, ਪ੍ਰੰਤੂ ਇਸ ਕਲਜੁਗ ਦੇ ਵਿਚ ਇੱਕ ਉੱਤਮ ਪਦਵੀ ਇਹ ਹੈ:–

**ਗੁਰਮੁਖਿ ਹਰਿ ਕੀਰਤਿ ਫਲੁ ਪਾਈਐ ਜਿਨ ਕਉ ਹਰਿ ਲਿਖਿ ਪਾਹਿ ॥**

ਗੁਰਾਂ ਦੁਆਰੇ ਹਰੀ ਦੀ ਕੀਰਤੀ ਕਰੇ, ਤਾਂ ਗਿਆਨ ਫਲ ਨੂੰ ਪਾਂਵਦਾ ਹੈ,

ਅਥਵਾ:–ਮਨੁੱਖ ਜਨਮ ਦੀ ਸਫਲਤਾ ਰੂਪੀ ਫਲ ਨੂੰ ਪਾਂਵਦਾ ਹੈ। ਪ੍ਰੰਤੂ ਇਹ ਕੀਰਤੀ ਕਰਨੀ ਉਨ੍ਹਾਂ ਨੂੰ ਪ੍ਰਾਪਤ ਹੁੰਦੀ ਹੈ, ਜਿਨ੍ਹਾਂ ਦੇ ਮੱਥੇ ਉਪਰ ਹਰੀ ਨੇ ਸ਼ੁਭ ਲੇਖ ਲਿਖ ਪਾਇਆ ਹੈ।

**ਨਾਨਕ ਗੁਰ ਪਰਸਾਦੀ ਅਨਦਿਨੁ ਭਗਤਿ ਹਰਿ ਉਚਰਹਿ**
**ਹਰਿ ਭਗਤੀ ਮਾਹਿ ਸਮਾਹਿ ॥ ੨ ॥**

ਗੁਰੂ ਜੀ ਕਹਿੰਦੇ ਹਨ, ਗੁਰ ਕਿਰਪਾ ਦੁਆਰਾ ਰਾਤ ਦਿਨੇ ਹਰੀ ਦੀ ਭਗਤੀ ਨੂੰ ਉਚਾਰੇ, ਤਾਂ ਹਰੀ ਦੀ ਭਗਤੀ ਵਿਚ ਹੀ ਸਮਾ ਜਾਂਦਾ ਹੈ ॥ ੨ ॥

**ਪਉੜੀ ॥ ਹਰਿ ਹਰਿ ਮੇਲਿ ਸਾਧ ਜਨ ਸੰਗਤਿ**
**ਮੁਖਿ ਬੋਲੀ ਹਰਿ ਹਰਿ ਭਲੀ ਬਾਣਿ ॥**

ਹੇ ਹਰਿ ਹਰਿ ! ਸੰਤ ਜਨਾਂ ਦੀ ਸਤਸੰਗਤ ਵਿਚ ਤੂੰ ਮੈਨੂੰ ਹਰ ਸਮੇਂ ਮੇਲਣਾ ਕਰ, ਜੋ ਮੂੰਹ ਤੋਂ ਹਰਿ ਹਰੀ ਦੀ ਭਲੀ ਬਾਣੀ ਨੂੰ ਉਚਾਰਨਾ ਕਰਾਂ।

**ਹਰਿ ਗੁਣ ਗਾਵਾ ਹਰਿ ਨਿਤ ਚਵਾ ਗੁਰਮਤੀ ਹਰਿ ਰੰਗੁ ਸਦਾ ਮਾਣਿ ॥**

ਹਰੀ ਗੁਣਾਂ ਨੂੰ ਗਾਵਣਾ ਕਰਾਂ, ਨਿਤਾਪ੍ਰਤੀ ਹਰੀ ਨਾਮਾਂ ਨੂੰ ਚਵਾ–ਉਚਾਰਨਾ ਕਰਾਂ, ਗੁਰ-ਸਿੱਖਿਆ ਦੁਆਰੇ ਸਦਾ ਹਰੀ ਦੇ ਅਨੰਦ ਨੂੰ ਮਾਣਿ–ਭੋਗਣਾ ਕਰਾਂ।

**ਹਰਿ ਜਪਿ ਜਪਿ ਅਉਖਧ ਖਾਧਿਆ ਸਭਿ ਰੋਗ ਗਵਾਤੇ ਦੁਖਾ ਘਾਣਿ ॥**

ਹਰੀ ਜਪ ਨੂੰ ਜਪਣੇ ਰੂਪ ਅਉਖਧ–ਦਵਾਈ ਦੇ ਖਾਣ ਨਾਲ ਦੁੱਖਾਂ ਦੀ ਘਾਣਿ=ਘਾਣੀ ਜੋ ਰੋਗ ਹਨ ਉਹ ਸਭ ਗੁਆ ਦਿੱਤੇ ਹਨ।

**ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ ॥**

ਜਿਨ੍ਹਾਂ ਨੂੰ ਅੰਦਰ-ਬਾਹਰ ਸ੍ਵਾਸ ਆਉਂਦਿਆਂ ਜਾਂਦਿਆਂ ਹਰੀ ਵਿਸਰਦਾ ਨਹੀਂ, ਉਹ ਹਰੀ ਦੇ ਸਹੀ–ਨਿਸਚੇ ਕਰਕੇ ਪੂਰਨ ਸੇਵਕ-ਜਨ ਜਾਣੋ।

**ਜੋ ਗੁਰਮੁਖਿ ਹਰਿ ਆਰਾਧਦੇ ਤਿਨ ਚੂਕੀ ਜਮ ਕੀ ਜਗਤ ਕਾਣਿ ॥ ੨੨ ॥**

ਜੋ ਗੁਰਮੁਖ-ਜਨ ਗੁਰਾਂ ਦੁਆਰੇ ਹਰੀ ਨਾਮ ਨੂੰ ਅਰਾਧਦੇ ਹਨ, ਉਹਨਾਂ ਦੀ ਜਗਤ ਵਿਚ ਜਮਾਂ ਦੀ ਕਾਣ-ਕਨੋਡ ਚੁੱਕ ਗਈ ਹੈ।

ਅਥਵਾ :-ਜਮਾਂ ਦੀ ਤੇ ਜਗਤ ਦੀ ਦੋਹਾਂ ਦੀ ਕਾਣ ਚੁੱਕ ਗਇਆ ਹੈ ॥ ੨੨ ॥

**ਸਲੋਕੁ ਮਃ ੩ ॥ ਰੇ ਜਨ ਉਥਾਰੈ ਦਬਿਓਹੁ ਸੁਤਿਆ ਗਈ ਵਿਹਾਇ ॥**

ਹੇ ! ਉਥਾਰੇ ਵਿਚ ਦੱਬੇ ਹੋਏ ਪੁਰਸ਼ਾ ! ਅਰਥਾਤ ਛਾਤੀ ਉਤੇ ਹੱਥ ਰੱਖਕੇ ਗਾੜ੍ਹੀ ਨੀਂਦ ਵਿਚ ਸੌਣ ਵਾਲੇ ਪੁਰਸ਼ਾ ! ਸਾਰੀ ਰਾਤ ਤੇਰੀ ਸੁੱਤਿਆਂ ਹੋਇਆਂ ਵਿਹਾਇ-ਬਤੀਤ ਹੋ ਗਈ ਹੈ ।

ਅਥਵਾ :-ਹੇ ਮੋਹ ਰੂਪ ਉਥਾਰੇ ਵਿਚ ਦੱਬੇ ਹੋਏ ਪੁਰਸ਼ਾ ! ਅਵਿੱਦਿਆ ਰੂਪ ਨੀਂਦ ਵਿਚ ਸੁੱਤਿਆਂ ਹੋਇਆਂ ਤੇਰੀ ਸਾਰੀ ਅਵਸਥਾ ਰੂਪੀ ਰਾਤ ਬਤੀਤ ਹੋ ਗਈ ਹੈ ।

**ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ ਅੰਤਰਿ ਨ ਉਪਜਿਓ ਚਾਉ ॥**

ਤੂ ਸਤਿਗੁਰਾਂ ਦਾ ਸ਼ਬਦ ਸੁਣਕੇ ਭੀ ਜਾਗਿਆ ਨਹੀਂ, ਗਫਲਤ ਦੀ ਨੀਂਦ ਵਿਚ ਸੁੱਤਾ ਰਿਹਾ, ਤੇਰੇ ਅੰਦਰ ਵਾਹਿਗੁਰੂ ਦਾ ਉਤਸ਼ਾਹ ਨਾ ਪੈਦੇ ਹੋਇਆ ।

**ਸਰੀਰੁ ਜਲਉ ਗੁਣ ਬਾਹਰਾ ਜੋ ਗੁਰ ਕਾਰ ਨ ਕਮਾਇ ॥**

ਜੋ ਸ਼ੁਭ ਗੁਣਾਂ ਤੋਂ ਬਾਹਰ ਹੈ ਅਤੇ ਗੁਰਾਂ ਦੀ ਸੇਵਾ ਰੂਪ ਕਾਰ ਨੂੰ ਨਹੀਂ ਕਮਾਉਂਦਾ ਉਹ ਸਰੀਰ ਜਲਉ-ਸੜ ਜਾਵੇ ।

**ਜਗਤੁ ਜਲੰਦਾ ਡਿਠੁ ਮੈ ਹਉਮੈ ਦੂਜੈ ਭਾਇ ॥**
**ਨਾਨਕ ਗੁਰ ਸਰਣਾਈ ਉਬਰੇ ਸਚੁ ਮਨਿ ਸਬਦਿ ਧਿਆਇ ॥ ੧ ॥**

ਹਉਮੈ ਅਤੇ ਦ੍ਵੈਤ ਭਾਵ ਦੀ ਅੱਗ ਵਿਚ ਜਗਤ ਨੂੰ ਸੜਦਿਆਂ ਹੋਇਆਂ ਮੈਂ ਵੇਖਿਆ ਹੈ । ਗੁਰੂ ਜੀ ਕਹਿੰਦੇ ਹਨ, ਗੁਰਾਂ ਦੀ ਸ਼ਰਨ ਗ੍ਰਹਿਣ ਕਰਕੇ ਜੋ ਸੱਚੇ ਮਨ ਨਾਲ ਸ਼ਬਦ ਨੂੰ ਧਿਆਉਂਦੇ ਹਨ,

ਅਥਵਾ :-ਗੁਰ-ਸ਼ਬਦ ਦੁਆਰਾ ਮਨ ਵਿਚ ਸੱਚੇ ਨਾਮ ਨੂੰ ਧਿਆਉਂਦੇ ਹਨ ਉਹ ਪੁਰਸ਼ ਤਰ ਗਏ ਹਨ ॥੧॥

**ਮਃ ੩ ॥ ਸਬਦਿ ਰਤੇ ਹਉਮੈ ਗਈ ਸੋਭਾਵੰਤੀ ਨਾਰਿ ॥**
**ਪਿਰ ਕੈ ਭਾਣੈ ਸਦਾ ਚਲੈ ਤਾ ਬਨਿਆ ਸੀਗਾਰੁ ॥**

ਸਬਦਿ=ਗੁਰ ਉਪਦੇਸ਼ ਵਿਚ ਰਤੇ-ਤਦਾਕਾਰ ਹੋਣ ਕਰਕੇ ਜਿਸ ਦੀ ਹਉਮੈ ਗਈ ਹੈ ਉਹ ਇਸਤ੍ਰੀ ਸੋਭਾ ਵਾਲੀ ਹੋਈ ਹੈ । ਪਿਰੀ ਪਰਮਾਤਮਾ ਦੇ ਹੁਕਮ ਵਿਚ ਹਮੇਸ਼ਾਂ ਚਲੇ, ਤਾਂ ਇਸ ਦਾ ਸ਼ਿੰਗਾਰ ਬਣਿਆਂ ਸਫਲਾ ਹੈ ।

**ਸੇਜ ਸੁਹਾਵੀ ਸਦਾ ਪਿਰੁ ਰਾਵੈ ਹਰਿ ਵਰੁ ਪਾਇਆ ਨਾਰਿ ॥**

ਸ਼ੋਭਨੀਕ ਸ਼ਰਧਾ ਵਸਿਸ਼ਟ ਅੰਤਹਕਰਨ ਰੂਪ ਸੇਜਾ ਉੱਤੇ ਜੋ ਸਦਾ ਪਿਰੀ ਨੂੰ ਰਾਵੈ-ਰਾਂਵਦੀ ਹੈ, ਉਸ ਨਾਰੀ ਨੇ ਹਰੀ ਰੂਪ ਪਤੀ ਨੂੰ ਪਾਇਆ ਹੈ ।

**ਨਾ ਹਰਿ ਮਰੈ ਨ ਕਦੇ ਦੁਖੁ ਲਾਗੈ ਸਦਾ ਸੁਹਾਗਣਿ ਨਾਰਿ ॥**

ਹਰੀ ਮਰਦਾ ਨਹੀਂ ਹੈ, ਇਸ ਕਰਕੇ ਨਾ ਹੀ ਉਸ ਔਰਤ ਨੂੰ ਕਦੇ ਦੁੱਖ ਲੱਗਦਾ ਹੈ, ਇਸੀ ਕਰਕੇ ਉਹ ਨਾਰੀ ਸਦਾ ਸੁਹਾਗਣ ਹੈ ।

**ਨਾਨਕ ਹਰਿ ਪ੍ਰਭ ਮੇਲਿ ਲਈ ਗੁਰ ਕੈ ਹੇਤਿ ਪਿਆਰਿ ॥ ੨ ॥**

ਗੁਰੂ ਜੀ ਕਹਿੰਦੇ ਹਨ, ਪਿਆਰਿ—ਪਿਆਰਿਆਂ ਗੁਰਾਂ ਵਿਚ ਹੇਤਿ—ਪ੍ਰੇਮ ਕਰਨ ਨਾਲ ਹਰੀ ਪ੍ਰਭੂ ਨੇ ਆਪਣੇ ਨਾਲ ਮੇਲ ਲੈਣਾ ਕੀਤਾ ਹੈ ॥ ੨ ॥

**ਪਉੜੀ ॥ ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ ॥**

**ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ ॥**

ਜਿਨ੍ਹਾਂ ਪੁਰਸ਼ਾਂ ਨੇ ਆਪਣਾ ਗੁਰੂ ਗੋਪਿਆ—ਛਪਾਇਆ ਹੈ, ਜਿਸ ਵੇਲੇ ਕਿਸੇ ਨੇ ਪੁੱਛਿਆ, "ਤੇਰਾ ਗੁਰੂ ਕੌਣ ਹੈ ?" ਉੱਤਰ :-ਮੈਂ ਸੁਤੇ ਹਾਂ, ਮੇਰਾ ਗੁਰੂ ਕੋਈ ਨਹੀਂ, ਮੈਂ ਆਪਣੇ ਆਪ ਹੀ ਤੇਜ਼ ਪ੍ਰਤਾਪੀ ਹੋਇਆ ਹਾਂ। ਐਸੇ ਕਹਿਣ ਵਾਲੇ ਜੋ ਪੁਰਸ਼ ਹਨ, ਤੇ=ਓਹੁ ਮਨੁੱਖ ਬੁਰੇ ਹਨ। ਹੇ ਹਰਿ ਜੀ ! ਉਨ੍ਹਾਂ ਅਜੇਹੇ ਪੁਰਸ਼ਾਂ ਦਾ ਦਰਸ਼ਨ ਮੈਨੂੰ ਨਾ ਕਰਹੁ—ਕਰਾਓ ਉਹਨਾਂ ਬੁਰਿਆਂ ਦਾ ਪਾਪਿਸਟ=ਪਾਪ ਹੀ ਇਸ਼ਟਦੇਵ ਹੈ ਅਤੇ ਉਹ ਬੜੇ ਹਤਿਆਰੇ ਹਨ, ਭਾਵ ਸਾਰਿਆਂ ਨੂੰ ਮਾਰਨ ਵਾਲੇ ਹਨ।

ਯਥਾ :-ਸੰਤ ਕਾ ਨਿੰਦਕੁ ਮਹਾ ਹਤਿਆਰਾ ॥ ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥

[ਗਉੜੀ ਸੁਖਮਨੀ ਪੰਨਾ ੨੮੦

**ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ ॥**

ਉਹ ਕੁਸੁਧ—ਅਪਵਿੱਤ੍ਰ ਮਨ ਵਾਲੇ ਜੂਨੀਆਂ ਰੂਪੀ ਘਰ-ਘਰ ਵਿਚ ਐਸੇ ਫਿਰਦੇ ਹਨ, ਜਿਵੇਂ ਧੜੇਲ ਔਰਤ* ਘਰ-ਘਰ ਵਿਚ ਫਿਰਦੀ ਹੈ।

ਅਥਵਾ :-ਜਿਸ ਤਰ੍ਹਾਂ ਪਤੀ ਦੀ ਧਰਕਟ—ਧਿਰਕਾਰੀ ਯਾਨੇ ਫਿਟਕਾਰੀ ਹੋਈ ਔਰਤ ਫਿਰਦੀ ਹੈ।

**ਵਡਭਾਗੀ ਸੰਗਤਿ ਮਿਲੇ ਗੁਰਮੁਖਿ ਸਵਾਰੀ ॥**

**ਹਰਿ ਮੇਲਹੁ ਸਤਿਗੁਰ ਦਇਆ ਕਰਿ ਗੁਰ ਕਉ ਬਲਿਹਾਰੀ ॥ ੨੩ ॥**

ਜੋ ਵਡਭਾਗੀ ਪੁਰਸ਼ ਸਤਸੰਗਤ ਵਿਚ ਮਿਲੇ ਹਨ, ਮੁਖ ਗੁਰਾਂ ਨੇ ਉਹਨਾਂ ਦੀ ਬੁੱਧੀ ਸਵਾਰੀ ਹੈ। ਹੇ ਹਰੀ ! ਦਇਆ ਕਰਕੇ ਸਤਿਗੁਰਾਂ ਨਾਲ ਮੇਲਣਾ ਕਰੋ,ਮੈਂ ਗੁਰਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ ॥੨੩॥

**ਸਲੋਕੁ ਮਃ ੩ ॥ ਗੁਰ ਸੇਵਾ ਤੇ ਸੁਖੁ ਊਪਜੈ ਫਿਰਿ ਦੁਖੁ ਨ ਲਗੈ ਆਇ ॥**

ਸਤਿਗੁਰਾਂ ਦੀ ਸੇਵਾ ਕਰਨ ਨਾਲ ਸੁਖ ਉਤਪੰਨ ਹੁੰਦਾ ਹੈ, ਜੋ ਪੁਰਸ਼ ਨੇਮ ਨਾਲ ਗੁਰਾਂ ਦੀ ਸੇਵਾ ਕਰਦਾ ਹੈ ਉਸ ਨੂੰ ਫਿਰ ਦੁੱਖ ਆਕੇ ਨਹੀਂ ਲੱਗਦਾ।

**ਜੰਮਣੁ ਮਰਣਾ ਮਿਟਿ ਗਇਆ ਕਾਲੈ ਕਾ ਕਿਛੁ ਨ ਬਸਾਇ ॥**

ਉਸ ਦਾ ਜੰਮਣਾ ਮਰਨਾ ਦੂਰ ਹੋ ਗਿਆ ਹੈ ਅਤੇ ਉਸ ਉਤੇ ਕਾਲ ਦਾ ਕੁਝ ਵਸ ਨਹੀਂ ਚਲਦਾ।

*ਧੜੇਲ ਔਰਤ ਉਸ ਨੂੰ ਕਹਿੰਦੇ ਹਨ ਜੋ ਪਤੀ ਦੇ ਧਰ—ਆਸਰੇ ਤੋਂ ਕੱਟੀ ਹੋਵੇ।

**ਹਰਿ ਸੇਤੀ ਮਨੁ ਰਵਿ ਰਹਿਆ ਸਚੇ ਰਹਿਆ ਸਮਾਇ ॥**
**ਨਾਨਕ ਹਉ ਬਲਿਹਾਰੀ ਤਿੰਨ ਕਉ ਜੋ ਚਲਨਿ ਸਤਿਗੁਰ ਭਾਇ ॥ ੧ ॥**

ਉਸ ਦਾ ਮਨ ਹਰੀ ਦੇ ਨਾਲ ਰਵਿ ਰਹਿਆ=ਮਿਲ ਰਿਹਾ ਹੈ, ਇਸੀ ਤੇ ਉਹ ਸੱਚੇ ਵਿਚ ਅਭੇਦ ਹੋ ਰਿਹਾ ਹੈ। ਗੁਰੂ ਜੀ ਕਹਿੰਦੇ ਹਨ, ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ, ਜੋ ਪੁਰਸ਼ ਸਤਿਗੁਰਾਂ ਦੀ ਭਾਇ=ਆਗਿਆ ਵਿਚ ਚਲਦੇ ਹਨ ॥ ੧ ॥

**ਮਃ ੩ ॥ ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ ॥**

ਸਬਦੈ=ਗੁਰ-ਸ਼ਬਦ ਤੋਂ ਬਿਨਾਂ ਮਨ ਸ਼ੁੱਧ ਨਹੀਂ ਹੁੰਦਾ, ਚਾਹੇ ਜੇਕਰ ਅਨੇਕਾਂ ਹੀ ਕਰਮਾਂ ਰੂਪੀ,

ਅਥਵਾ :-ਸਾਧਨਾਂ ਰੂਪੀ ਸ਼ਿੰਗਾਰ ਕਰੇ।

**[ਪੰਨਾ ੬੫੨] ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ ॥**
**ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚਿ ਕੁਨਾਰਿ ॥੨॥**

ਜੋ ਇਸਤ੍ਰੀ ਆਪਣੇ ਪਤੀ-ਪਰਮਾਤਮਾ ਦੀ ਸਾਰ ਨਹੀਂ ਜਾਣਦੀ, ਤੇ ਦ੍ਵੈਤ ਭਾਉ ਵਿਚ ਪ੍ਰੇਮ ਕਰਦੀ ਹੈ। ਉਹ ਇਸਤ੍ਰੀ ਕੁਸੁਧ=ਅਪਵਿੱਤ੍ਰ ਅਤੇ ਉਹ ਇਸਤ੍ਰੀ ਖੋਟੇ ਲਖਸ਼ਣਾਂ ਵਾਲੀ ਹੈ,

ਅਥਵਾ :-ਸ਼ੁਭ ਗੁਣਾਂ ਰੂਪੀ ਕੁਲ ਦੇ ਖੈ ਕਰਨ ਵਾਲੀ ਹੈ, ਗੁਰੂ ਜੀ ਕਹਿੰਦੇ ਹਨ, ਇਸਤ੍ਰੀਆਂ ਵਿਚੋਂ ਉਹ ਕੁ+ਨਾਰਿ=ਖੋਟੀ ਇਸਤ੍ਰੀ ਹੈ ॥ ੨ ॥

**ਪਉੜੀ ॥ ਹਰਿ ਹਰਿ ਅਪਣੀ ਦਇਆ ਕਰਿ ਹਰਿ ਬੋਲੀ ਬੈਣੀ ॥**

ਹੇ ਹਰਿ ਹਰਿ ! ਤੂੰ ਆਪਣੀ ਕਿਰਪਾ ਕਰ, ਤਾਂ ਕਿ ਮੈਂ ਆਪਣੇ ਮੂੰਹ ਤੋਂ ਹਰਿ ਨਾਮ ਰੂਪ ਬੈਣੀ=ਬਾਣੀ ਨੂੰ ਬੋਲੀ=ਬੋਲਾਂ।

**ਹਰਿ ਨਾਮੁ ਧਿਆਈ ਹਰਿ ਉਚਰਾ ਹਰਿ ਲਾਹਾ ਲੈਣੀ ॥**

ਹਰੀ ਨਾਮ ਨੂੰ ਧਿਆਉਣਾ ਕਰਾਂ, ਹਰੀ ਨਾਮ ਨੂੰ ਉਚਾਰਨਾ ਕਰਾਂ, ਹਰੀ ਦੀ ਪ੍ਰਾਪਤੀ ਰੂਪ ਲਾਭ ਨੂੰ ਲੈਣੀ=ਲੈਣਾ ਕਰਾਂ।

**ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਹਉ ਕੁਰਬੈਣੀ ॥**

ਜੋ ਪੁਰਸ਼ ਰਾਤ ਦਿਨੇ ਹਰਿ ਹਰਿ ਨੂੰ ਜਪਦੇ ਹਨ, ਉਹਨਾਂ ਤੋਂ ਮੈਂ ਬਲਿਹਾਰ ਜਾਂਦਾ ਹਾਂ।

**ਜਿਨਾ ਸਤਿਗੁਰੁ ਮੇਰਾ ਪਿਆਰਾ ਅਰਾਧਿਆ ਤਿਨ ਜਨ ਦੇਖਾ ਨੈਣੀ ॥**

ਜਿਨ੍ਹਾਂ ਨੇ ਮੇਰੇ ਪਿਆਰੇ ਸਤਿਗੁਰਾਂ ਨੂੰ ਅਰਾਧਿਆ ਹੈ, ਉਹਨਾਂ ਜਨਾਂ ਦੇ ਦਰਸ਼ਨ ਨੂੰ ਮੈਂ ਨੈਣੀ=ਅੱਖਾਂ ਨਾਲ ਦੇਖਾ=ਦੇਖਦਾ ਹਾਂ।

**ਹਉ ਵਾਰਿਆ ਅਪਣੇ ਗੁਰੂ ਕਉ ਜਿਨਿ ਮੇਰਾ ਹਰਿ ਸਜਣੁ ਮੇਲਿਆ ਸੈਣੀ ॥੨੪॥**

ਮੈਂ ਆਪਣੇ ਸਤਿਗੁਰਾਂ ਤੋਂ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਗੁਰਾਂ ਨੇ ਮੇਰਾ ਸੈਣੀ—ਸਾਥੀ ਜੋ ਹਰੀ ਸੱਜਣ ਹੈ ਉਸ ਨਾਲ ਮੇਲਿਆ ਹੈ ॥ ੨੪ ॥

## ਸਲੋਕੁ ਮਃ ੪ ॥

**ਉਥਾਨਕਾ:**—ਹਰੀ ਦੀ ਪ੍ਰੀਤੀ ਕਿਸ ਨਾਲ ਹੈ ? ਹਰੀ ਮਿੱਤਰ ਕਿਸਦਾ ਹੈ, ਹਰੀ ਕਿਸ ਦੇ ਵਸੀਕਾਰ ਹੈ।

ਪਹਿਲੀ ਤੁਕ ਵਿਚ ਦੋ ਪ੍ਰਸ਼ਨਾਂ ਦਾ ਉੱਤਰ ਦੇਂਦੇ ਹਨ :-

**ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ ॥**

੧. ਹਰੀ ਆਪਣੇ ਦਾਸਾਂ ਨਾਲ ਪਰੀਤੀ ਕਰਦਾ ਹੈ ? ੨. ਹਰੀ ਆਪਣੇ ਦਾਸਾਂ ਦਾ ਮਿੱਤਰ ਹੈ।

ਹੁਣ ਤੀਜੇ ਪ੍ਰਸ਼ਨ (ਹਰੀ ਕਿਸ ਦੇ ਵੱਸ ਹੈ) ਦਾ ਉੱਤਰ ਦੇਂਦੇ ਹਨ :-

**ਹਰਿ ਦਾਸਨ ਕੈ ਵਸਿ ਹੈ ਜਿਉ ਜੰਤੀ ਕੈ ਵਸਿ ਜੰਤੁ ॥**

ਹਰੀ ਅਪਨਿਆਂ ਦਾਸਾਂ ਦੇ ਇਸ ਤਰ੍ਹਾਂ ਵੱਸ ਵਿਚ ਹੈ, ਜਿਉ—ਜਿਵੇਂ ਜੰਤੁ-ਵਾਜਾ=ਜੰਤੀ—ਜੰਤ੍ਰੀ ਭਾਵ ਵਜਾਉਣ ਵਾਲੇ ਪੁਰਸ਼ ਦੇ ਵੱਸ ਵਿਚ ਹੁੰਦਾ ਹੈ।

**ਹਰਿ ਕੇ ਦਾਸ ਹਰਿ ਧਿਆਇਦੇ ਕਰਿ ਪ੍ਰੀਤਮ ਸਿਉ ਨੇਹੁ ॥**

ਹਰੀ ਦੇ ਦਾਸ ਹਰੀ ਨੂੰ ਹੀ ਧਿਆਉਂਦੇ ਹਨ, ਅਤੇ ਓਸੇ ਪ੍ਰੀਤਮ ਹਰੀ ਨਾਲ ਹੀ ਨੇਹੁ ਕਰਿ—ਪ੍ਰੇਮ ਕਰਦੇ ਹਨ।

**ਕਿਰਪਾ ਕਰਿ ਕੈ ਸੁਨਹੁ ਪ੍ਰਭ ਸਭ ਜਗ ਮਹਿ ਵਰਸੈ ਮੇਹੁ ॥**

ਹੇ ਪ੍ਰਭੂ ! ਕਿਰਪਾ ਕਰਕੇ ਅਸਾਡੀ ਅਰਦਾਸ ਸੁਣੋ, ਸਾਰੇ ਸੰਸਾਰ ਵਿਚ ਆਪ ਕਿਰਪਾ ਦਾ ਮੀਂਹ ਵਰਸਾਉਣਾ ਕਰੋ। ਅਥਵਾ :—ਸਾਰੇ ਸੰਸਾਰ ਵਿਚ ਗੁਰੂ ਰੂਪ ਬੱਦਲ, ਉਪਦੇਸ਼ ਜਲ ਦੀ ਵਰਖਾ ਕਰਨ।

**ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ ॥**

ਹੇ ਹਰੀ ! ਜੋ ਆਪ ਜੀ ਦੇ ਦਾਸਾਂ ਦੀ ਉਸਤਤੀ ਹੈ, ਓਹੀ ਹੇ ਹਰੀ ! ਆਪ ਜੀ ਦੀ ਵਡਿਆਈ ਹੈ।

**ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ ॥**

ਹੇ ਹਰੀ ! ਜਦ ਤੈਨੂੰ ਆਪਣੀ ਵਡਿਆਈ ਕਰਾਉਣੀ ਭਾਂਵਦੀ ਹੈ, ਤਦ ਤੂੰ ਆਪਨਿਆਂ ਜਨਾਂ ਦੇ ਜੈ ਜੈ ਕਾਰੇ ਕਰਾਉਂਦਾ ਹੈਂ।

**ਸੋ ਹਰਿ ਜਨੁ ਨਾਮੁ ਧਿਆਇਦਾ ਹਰਿ ਹਰਿਜਨੁ ਇਕ ਸਮਾਨਿ ॥**

ਹੇ ਹਰੀ ! ਓਹੀ ਜਨ ਤੇਰੇ ਨਾਮ ਨੂੰ ਧਿਆਉਂਦਾ ਹੈ, ਹੇ ਹਰੀ ! ਤੂੰ ਅਤੇ ਹੇ ਹਰੀ ! ਆਪ ਦਾ ਜੋ ਸੇਵਕ-ਜਨ ਹੈ ਦੋਨੋਂ ਇੱਕ ਸਮਾਨ ਹਨ।

ਯਥਾ:—ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥
ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥੨॥੬੦॥ [ਦਸਮ ਗ੍ਰੰਥ ਪੰਨਾ ੫੯

**ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਪੈਜ ਰਖਹੁ ਭਗਵਾਨ ॥ ੧ ॥**

ਗੁਰੂ ਜੀ ਕਹਿੰਦੇ ਹਨ, ਹੇ ਹਰੀ ! ਮੈਂ ਜਨ ਵੀ ਆਪ ਦਾ ਦਾਸ ਹਾਂ, ਹੇ ਭਗਵਾਨ ! ਹਰ ਤਰ੍ਹਾਂ ਨਾਲ ਮੇਰੀ ਪੈਜ ਰੱਖਣਾ ਕਰੋ ॥ ੧ ॥

**ਮਃ ੪ ॥ ਨਾਨਕ ਪ੍ਰੀਤਿ ਲਾਈ ਤਿਨਿ ਸਾਚੈ ਤਿਸੁ ਬਿਨੁ ਰਹਣੁ ਨ ਜਾਈ ॥**
**ਸਤਿਗੁਰੁ ਮਿਲੈ ਤ ਪੂਰਾ ਪਾਈਐ ਹਰਿ ਰਸਿ ਰਸਨ ਰਸਾਈ ॥ ੨ ॥**

ਗੁਰੂ ਜੀ ਕਥਨ ਕਰਦੇ ਹਨ; ਉਸ ਸੱਚੇ ਵਾਹਿਗੁਰੂ ਨੇ ਮੇਰੇ ਅੰਦਰ ਪ੍ਰੀਤੀ ਲਗਾਈ ਹੈ, ਉਸ ਤੋਂ ਬਿਨਾਂ ਹੁਣ ਮੇਰੇ ਪਾਸੋਂ ਰਿਹਾ ਨਹੀਂ ਜਾਂਦਾ । ਸਤਿਗੁਰਾਂ ਨਾਲ ਮਿਲਕੇ ਰਸਨਾ ਹਰੀ ਰਸ ਵਿਚ ਰਸਾਈ ਜਾਵੇ, ਤਾਂ ਹੀ ਪੂਰਾ ਪਰਮੇਸ਼ਰ ਪਾਈਦਾ ਹੈ ॥ ੨ ॥

**ਪਉੜੀ ॥ ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ ॥**

ਰਾਤ ਦਿਨੇ ਪਰਭਾਤਿ—ਅੰਮ੍ਰਿਤ ਵੇਲੇ ਤੇ ਸੰਧਿਆ ਵੇਲੇ ਹੇ ਵਾਹਿਗੁਰੂ ! ਅਸੀਂ ਤੇਰੇ ਹੀ ਜਸ ਨੂੰ ਗਾਂਵਦੇ ਹਾਂ ।

**ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ ॥**

ਜਿਤਨੇ ਕੁ ਸੂਖਮ ਸਥੂਲ ਜੀਵ ਜੰਤ ਹਨ ਉਹ ਸਾਰੇ ਹੀ ਆਪ ਜੀ ਦੇ ਨਾਮ ਨੂੰ ਧਿਆਉਣਾ ਕਰਦੇ ਹਨ ।

**ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ ॥ ਭਗਤ ਜਨਾ ਕੈ ਸੰਗਿ ਪਾਪ ਗਵਾਵਣਾ ॥**

ਹੇ ਪਰਮਾਤਮਾ ! ਤੂੰ ਦਾਤਿਆਂ ਦਾ ਭੀ ਦਾਤਾ ਹੈਂ ਸਭ ਕੋਈ ਤੇਰਾ ਦਿੱਤਾ ਖਾਂਵਦਾ ਹੈ ।
ਭਗਤ ਜਨਾਂ ਦੇ ਨਾਲ ਮਿਲਣ ਕਰਕੇ ਪਾਪਾਂ ਦਾ ਗੁਆਉਣਾ ਹੁੰਦਾ ਹੈ ।

**ਜਨ ਨਾਨਕ ਸਦ ਬਲਿਹਾਰੈ ਬਲਿ ਬਲਿ ਜਾਵਣਾ ॥ ੨੫ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਸਦਾ ਬਲਿਹਾਰ ਜਾਣੇ ਵਾਲਾ ਹੋ ਕੇ ਬਲਿਹਾਰ ਕੁਰਬਾਨ ਜਾਂਦਾ ਹਾਂ ॥ ੨੫ ॥

**ਸਲੋਕੁ ਮਃ ੪ ॥**

**ਅੰਤਰਿ ਅਗਿਆਨੁ ਭਈ ਮਤਿ ਮਧਿਮ ਸਤਿਗੁਰ ਕੀ ਪਰਤੀਤਿ ਨਾਹੀ ॥**

ਹਿਰਦੇ ਅੰਦਰ ਅਗਿਆਨ ਹੋਣ ਕਰਕੇ ਇਸ ਦੀ ਮਤੀ ਮਧਿਮ ਹੋ ਰਹੀ ਹੈ, ਇਸੀ ਤੇ ਸਤਿਗੁਰਾਂ ਉੱਤੇ ਇਸ ਦੀ ਪ੍ਰਤੀਤੀ ਨਹੀਂ ਹੈ ।

**ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ ਕਪਟੇ ਖਪਹਿ ਖਪਾਹੀ ॥**

ਜਿਸ ਦੇ ਆਪਣੇ ਦਿਲ ਅੰਦਰ ਕਪਟ ਹੈ, ਉਹ ਸਾਰਿਆਂ ਨੂੰ ਕਪਟੀ ਕਰਕੇ ਜਾਣਦਾ ਹੈ, ਕਪਟ ਵਿਚ ਆਪ ਖਪਦਾ ਹੈ ਤੇ ਹੋਰਨਾਂ ਨੂੰ ਖਪਾਉਂਦਾ ਹੈ ।

**ਸਤਿਗੁਰ ਕਾ ਭਾਣਾ ਚਿਤਿ ਨ ਆਵੈ ਆਪਣੈ ਸੁਆਇ ਫਿਰਾਹਿ ॥**

ਸਤਿਗੁਰਾਂ ਦਾ ਹੁਕਮ ਇਸ ਨੂੰ ਚੇਤੇ ਨਹੀਂ ਆਉਂਦਾ, ਅਤੇ ਆਪਣੇ ਸੁਆਇ—ਪ੍ਰਯੋਜਨ (ਮਤਲਬ) ਵਿਚ ਫਿਰਦਾ ਹੈ ।

**ਕਿਰਪਾ ਕਰੇ ਜੇ ਆਪਣੀ ਤਾ ਨਾਨਕ ਸਬਦਿ ਸਮਾਹੀ ॥ ੧ ॥**

ਵਾਹਿਗੁਰੂ ਜੇ ਆਪਣੀ ਕਿਰਪਾ ਦ੍ਰਿਸ਼ਟੀ ਕਰੇ, ਤਾਂ ਇਹ ਜੀਵ ਗੁਰਾਂ ਦੇ ਸ਼ਬਦ ਵਿਚ ਸਮਾਉਂਦਾ ਹੈ ॥੧॥

**ਮਃ ੪ ॥ ਮਨਮੁਖ ਮਾਇਆ ਮੋਹ ਵਿਆਪੇ ਦੂਜੈ ਭਾਇ ਮਨੂਆ ਥਿਰੁ ਨਾਹਿ ॥**

ਮਨਮੁਖ ਪੁਰਸ਼ ਮਾਇਆ ਦੇ ਮੋਹ ਵਿਚ ਵਿਆਪੇ=ਲੱਗ ਰਹੇ ਹਨ, ਦ੍ਵੈਤ ਭਾ ਕਰਕੇ ਮਨਮੁਖਾਂ ਦਾ ਮਨ ਸਥਿਰ ਨਹੀਂ ਰਹਿੰਦਾ ।

**ਅਨਦਿਨੁ ਜਲਤ ਰਹਹਿ ਦਿਨੁ ਰਾਤੀ ਹਉਮੈ ਖਪਹਿ ਖਪਾਹਿ ॥**

ਰਾਤ ਦਿਨੇ ਅਨਦਿਨੁ—ਇੱਕ-ਰਸ (ਲਗਾਤਾਰ) ਤ੍ਰਿਸ਼ਨਾ ਅੱਗ ਵਿਚ ਸੜਚੇ ਰਹਿੰਦੇ ਹਨ, ਹਉਮੈ ਵਿਚ ਆਪ ਖਪਦੇ ਤੇ ਹੋਰਨਾਂ ਨੂੰ ਖਪਾਉਂਦੇ ਹਨ ।

**ਅੰਤਰਿ ਲੋਭੁ ਮਹਾ ਗੁਬਾਰਾ ਤਿਨ ਕੈ ਨਿਕਟਿ ਨ ਕੋਈ ਜਾਹਿ ॥**
**ਓਇ ਆਪਿ ਦੁਖੀ ਸੁਖੁ ਕਬਹੂ ਨ ਪਾਵਹਿ ਜਨਮਿ ਮਰਹਿ ਮਰਿ ਜਾਹਿ ॥**

ਪਦਾਰਥਾਂ ਦੇ ਲੋਭ ਕਰਕੇ ਜਿਨ੍ਹਾਂ ਦੇ ਅੰਦਰ ਮਹਾਂ ਗੁਬਾਰਾ—ਅੰਧਕਾਰ ਹੈ, ਉਹਨਾਂ ਦੇ ਪਾਸ ਕੋਈ ਨਹੀਂ ਜਾਂਦਾ । ਉਹ ਹਮੇਸ਼ਾਂ ਆਪ ਦੁਖੀ ਰਹਿੰਦੇ ਹਨ, ਕਦੇ ਭੀ ਸੁਖ ਨਹੀਂ ਪਾਉਂਦੇ, ਜੰਮਦੇ ਮਰਦੇ ਪੁਨਾ ਮਰਦੇ ਜੰਮਦੇ ਹਨ ।

**ਨਾਨਕ ਬਖਸਿ ਲਏ ਪ੍ਰਭੁ ਸਾਚਾ ਜਿ ਗੁਰ ਚਰਨੀ ਚਿਤੁ ਲਾਹਿ ॥ ੨ ॥**

ਗੁਰੂ ਜੀ ਕਹਿੰਦੇ ਹਨ, ਸੱਚਾ ਪ੍ਰਭੂ ਉਹਨਾਂ ਨੂੰ ਬਖਸ਼ ਲੈਂਦਾ ਹੈ, ਜਿਹੜੇ ਮਨੁੱਖ ਗੁਰ-ਚਰਨਾਂ ਵਿਚ ਚਿੱਤ ਨੂੰ ਲਗਾਉਂਦੇ ਹਨ ॥ ੨ ॥

**ਪਉੜੀ ॥ ਸੰਤ ਭਗਤ ਪਰਵਾਣੁ ਜੋ ਪ੍ਰਭਿ ਭਾਇਆ ॥**
**ਸੇਈ ਬਿਚਖਣ ਜੰਤ ਜਿਨੀ ਹਰਿ ਧਿਆਇਆ ॥**

ਸੰਤ ਭੀ ਓਹੀ ਪ੍ਰਮਾਨੀਕ ਹੈ, ਭਗਤ ਭੀ ਓਹੀ ਪ੍ਰਮਾਨੀਕ ਹੈ, ਜੋ ਪ੍ਰਭੂ ਪਰਮਾਤਮਾ ਨੂੰ ਭਾ ਗਿਆ ਹੈ । ਓਹੀ ਪੁਰਸ਼ ਬਿਚਖਣ—ਚਤੁਰ ਹਨ । ਅਥਵਾ:-ਬਿ=ਦ੍ਵੈਤ ਨੂੰ ਚ—ਪੁਨਾ ਖਨਣੇ (ਨਾਸ ਕਰਨ) ਵਾਲੇ ਹਨ ।
ਅਥਵਾ:-ਬਿ—ਵਿਸ਼ੇਸ਼ ਕਰਕੇ ਗਿਆਨ ਵੈਰਾਗ ਰੂਪ ਚਖਣ (ਚਖਸ਼ੂ)=ਅੱਖਾਂ ਵਾਲੇ ਹਨ, ਜਿਨਾਂ ਨੇ ਹਰੀ ਨਾਮ ਨੂੰ ਧਿਆਇਆ ਹੈ ।

**ਅੰਮ੍ਰਿਤੁ ਨਾਮੁ ਨਿਧਾਨੁ ਭੋਜਨੁ ਖਾਇਆ ॥ ਸੰਤ ਜਨਾ ਕੀ ਧੂਰਿ ਮਸਤਕਿ ਲਾਇਆ ॥**

ਉਹਨਾਂ ਨੇ ਨਿੱਧੀਆਂ ਦੇ ਨਿਧਾਨੁ=ਖਜ਼ਾਨੇ ਨਾਮ ਅੰਮ੍ਰਿਤ ਰੂਪ ਭੋਜਨ ਖਾਧਾ ਹੈ । ਅਤੇ ਸੰਤ ਜਨਾਂ ਦੇ ਪਵਿੱਤ੍ਰ ਚਰਨਾਂ ਦੀ ਧੂਰਿ—ਧੂੜੀ ਨੂੰ ਮਸਤਕਿ=ਮੱਥੇ ਉੱਪਰ ਲਗਾਇਆ ਹੈ ।

**ਨਾਨਕ ਭਏ ਪੁਨੀਤ ਹਰਿ ਤੀਰਥਿ ਨਾਇਆ ॥ ੨੯ ॥**

ਗੁਰੂ ਜੀ ਕਹਿੰਦੇ ਹਨ, ਉਹ ਪੁਰਸ਼ ਪਵਿੱਤ੍ਰ ਹੋਏ ਹਨ, ਜਿਨ੍ਹਾਂ ਨੇ ਹਰੀ ਨਾਮ ਰੂਪ ਤੀਰਥ ਉੱਪਰ ਨਾਇਆ—ਇਸ਼ਨਾਨ ਕੀਤਾ ਹੈ ॥ ੨੯ ॥

**[ਪੰਨਾ ੬੫੩]**

**ਸਲੋਕੁ ਮਃ ੪ ॥ ਗੁਰਮੁਖਿ ਅੰਤਰਿ ਸਾਂਤਿ ਹੈ ਮਨਿ ਤਨਿ ਨਾਮਿ ਸਮਾਇ ॥**
**ਨਾਮੋ ਚਿਤਵੈ ਨਾਮੁ ਪੜੈ ਨਾਮਿ ਰਹੈ ਲਿਵ ਲਾਇ ॥**

ਗੁਰਮੁਖਾਂ ਦੇ ਹਿਰਦੇ ਅੰਦਰ ਸ਼ਾਂਤੀ ਹੈ, ਕਿਉਂਕਿ ਉਹ ਮਨੋ ਤਨੋ ਹੋ ਕੇ ਨਾਮੀ ਦੇ ਨਾਮ ਵਿਚ ਸਮਾਏ ਰਹਿੰਦੇ ਹਨ। ਨਾਮ ਨੂੰ ਚਿਤਵਦੇ ਹਨ, ਨਾਮ ਨੂੰ ਹੀ ਪੜ੍ਹਦੇ ਹਨ, ਨਾਮੀ ਵਿਚ ਹੀ ਲਿਵ ਨੂੰ ਲਗਾ ਰਹਿੰਦੇ ਹਨ।

**ਨਾਮੁ ਪਦਾਰਥੁ ਪਾਇਆ ਚਿੰਤਾ ਗਈ ਬਿਲਾਇ ॥**
**ਸਤਿਗੁਰਿ ਮਿਲਿਐ ਨਾਮੁ ਊਪਜੈ ਤਿਸਨਾ ਭੁਖ ਸਭ ਜਾਇ ॥**

ਗੁਰਮੁਖਾਂ ਨੇ ਨਾਮ-ਪਦਾਰਥ ਨੂੰ ਪਾਇਆ ਹੈ, ਇਸੀ ਤੇ ਉਹਨਾਂ ਦੀ ਸਭ ਚਿੰਤਾ ਦੂਰ ਹੋ ਗਈ ਹੈ। ਸਤਿਗੁਰਾਂ ਨਾਲ ਮਿਲਣ ਕਰਕੇ ਨਾਮ ਉਤਪੰਨ ਹੁੰਦਾ ਹੈ,-ਅਤੇ ਪਦਾਰਥਾਂ ਦੀ ਸਾਰੀ ਤ੍ਰਿਸ਼ਨਾ ਭੁੱਖ ਚਲੀ ਜਾਂਦੀ ਹੈ।

**ਨਾਨਕ ਨਾਮੇ ਰਤਿਆ ਨਾਮੋ ਪਲੈ ਪਾਇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਨਾਮ ਵਿਚ ਤਦਾਕਾਰ ਹੋਣੇ ਤੇ-ਬੁੱਧੀ ਰੂਪ ਪਲੈ—ਪੱਲੇ ਵਿਚ ਨਾਮ ਹੀ ਪੈਂਦਾ ਹੈ ॥ ੪ ॥

**ਮਃ ੪ ॥**

**ਉਥਾਨਕਾ:**—ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਦੀ ਮਾਨਤਾ ਬਹੁਤ ਸਾਰੀ ਵਧ ਗਈ ਸੰਗਤਾਂ ਦੂਰ ਦੁਰਾਡਿਓਂ ਚਲ ਚਲਕੇ ਗੁਰੂ ਜੀ ਅੱਗੇ ਭੇਟਾ ਰੱਖਕੇ ਨਮਸਕਾਰਾਂ ਕਰਨ ਲੱਗ ਪਈਆਂ। ਉਸ ਵੇਲੇ ਗੋਂਦੇ ਖੱਤਰੀ ਦਾ ਪੁੱਤਰ ਦੇਖਕੇ ਸਹਾਰ ਨਾ ਸਕਿਆ। ਇੱਕ ਦੋ ਦਿਨ ਤਾਂ ਬਹੁਤ ਸਹਾਰਾ ਕੀਤਾ ਆਖਰਕਾਰ ਜਦ ਨਾ ਰਹਿ ਸਕਿਆ ਤਦ ਉਸ ਨੇ ਹਜ਼ੂਰ ਅੱਗੇ ਆਕੇ ਕਿਹਾ, "ਜਿਤਨੀ ਕੁ ਭੇਟਾ ਆਪ ਜੀ ਨੂੰ ਆਉਂਦੀ ਹੈ, ਉਸ ਦੇ ਅੱਧ ਹਿੱਸੇ ਦੇ ਮਾਲਕ ਅਸੀਂ ਹਾਂ, ਕਿਉਂਕਿ ਅਸਾਡੀ ਜ਼ਮੀਨ ਵਿਚ ਆਪ ਬੈਠੇ ਹੋ ਉਹ ਅਸਾਨੂੰ ਮਿਲਣੀ ਚਾਹੀਦੀ ਹੈ।" ਤਾਂ ਗੁਰੂ ਜੀ ਨੇ ਫੁਰਮਾਇਆ, ਤੁਸੀਂ ਭੇਟਾ ਦੇ ਹੱਕਦਾਰ ਨਹੀਂ ਹੋ। ਜੇਕਰ ਤੁਹਾਨੂੰ ਭੁੱਖ ਹੈ ਤਾਂ ਲੰਗਰੋਂ ਪ੍ਰਸ਼ਾਦਾ ਛਕ ਜਾਇਆ ਕਰੋ।"

ਯਥਾ:-ਸਤਿਗੁਰ ਨਿਕਟ ਜਾਇ ਕਰਿ ਬੈਸੇ। ਧਰੇ ਲੋਭ ਬੋਲੇ ਤਬਿ ਐਸੇ ॥ ੪੩ ॥
"ਹਮਰੇ ਨਗਰ ਬਾਸ ਜੇ ਕੀਜੈ। ਕੁਛ ਸਿਰਦਾਰੀ ਕੋ ਹਮ ਦੀਜੈ।

ਅਪਰ ਸਰਬ ਹੀ ਮਾਨਹਿ ਆਨ[1] । ਜਥਾ ਜੋਗ ਦੇਵਹਿਂ ਘਰ ਆਨਿ ।। ੪੪ ।।
ਬਹੁ ਸੰਮਤ ਬੀਤੇ ਤੁਮ ਰਹੋ । ਅਨਿਕ ਉਪਾਇਨ ਜਗ ਤੇ ਲਹੋ[2] ।
ਪੂਰਬ ਅਲਪ[3] ਹੁਤੀ ਗੁਜਰਾਨ । ਅਬਿ ਮਾਨਹਿ ਬਹੁ ਆਨ[1] ਜਹਾਨ" ।।੪੫।।
ਮਤਿਮੰਦਨ ਤੇ ਸੁਨਿ ਗਤਿ ਦਾਨੀ[4] । ਸਹਿਜ ਸੁਭਾਇਕ ਬੋਲੇ ਬਾਨੀ ।
'ਲੰਗਰ ਬਿਖੈ ਗਾਮਨਿ ਕਰਿ ਜਾਵਹੁ ।। ਜਿਤੋ ਅੰਨ ਚਾਹਹੁ ਤਹਿਂ ਖਾਵਹੁ' ।।੪੬।।
[ਗੁਰ ਪ੍ਰਤਾਪ ਸੂਰਜ ਰਾਸਿ ੧ ਅੰਸੂ ੬੧

ਜਦ ਉਹਨਾਂ ਨੇ ਚਾਰ ਪੰਜ ਵਾਰ ਕਿਹਾ । ਤਾਂ ਗੁਰੂ ਜੀ ਨੇ ਏਹੀ ਫੁਰਮਾਇਆ, "ਕਿ ਲੰਗਰੋਂ ਪ੍ਰਸ਼ਾਦ ਛਕ ਜਾਇਆ ਕਰੋ ।" ਪ੍ਰੰਤੂ ਉਹਨਾਂ ਨੇ ਇਹ ਗੱਲ ਨਾ ਮੰਨੀ ਤੇ ਉੱਠਕੇ ਤੁਰ ਪਏ । ਤਪੇ ਨਾਲ ਸਲਾਹ ਕਰਕੇ ਮਹਜਰ ਨਾਮਾ ਲਿਖਕੇ ਦਿੱਲੀ ਅਕਬਰ ਬਾਦਿਸ਼ਾਹ ਪਾਸ ਜਾਕੇ ਫਰਿਆਦ ਕੀਤੀ । ਬਾਦਿਸ਼ਾਹ ਨੇ ਪੁੱਛਿਆ, "ਇਹ ਕੌਣ ਪੁਕਾਰੂ ਹੈ, ਕਿਸ ਉੱਤੇ ਪੁਕਾਰ ਕਰਦਾ ਹੈ ।" ਤਾਂ ਪਾਸ ਬੈਠੇ ਪਠਾਣ ਨੇ ਕਿਹਾ, "ਇਹ ਉਹਨਾਂ ਉੱਤੇ ਪੁਕਾਰੂ ਆਇਆ ਹੈ ਜਿਨ੍ਹਾਂ ਦਾ ਦਰਸ਼ਨ ਕਰਨ ਵਾਸਤੇ ਆਪ ਗੋਇੰਦਵਾਲ ਨੰਗੀ ਪੈਰੀਂ ਗਏ ਸੀ ।" ਬਾਦਿਸ਼ਾਹ ਨੇ ਓਸੇ ਵੇਲੇ ਧੱਕੇ ਮਰਵਾਕੇ ਮੂੰਹ ਕਾਲਾ ਕਰਵਾਕੇ ਕਚਹਿਰੀਓਂ ਬਾਹਰ ਕਢਵਾ ਦਿੱਤਾ । ਓਸੇ ਪ੍ਰਸੰਗ ਨੂੰ ਗੁਰੂ ਰਾਮਦਾਸ ਜੀ ਸ੍ਰਵਣ ਕਰਵਾਉਂਦੇ ਹਨ ।

***ਸਤਿਗੁਰ ਪੁਰਖਿ ਜਿ ਮਾਰਿਆ ਭ੍ਰਮਿ ਭ੍ਰਮਿਆ ਘਰੁ ਛੋਡਿ ਗਇਆ ॥**

ਜਿਹੜਾ ਪੁਰਸ਼ ਸਤਿਗੁਰ ਪੁਰਖਾਂ ਦਾ ਮਾਰਿਆ—ਸਰਾਪਿਆ ਹੋਇਆ ਹੈ, ਉਹ ਭਰਮ ਦਾ ਭਰਮਾਇਆ ਹੋਇਆ ਆਪਣੇ ਘਰ ਨੂੰ ਹੀ ਛੱਡਕੇ ਚਲਾ ਗਿਆ ।

**ਓਸੁ ਪਿਛੈ ਵਜੈ ਫਕੜੀ ਮੁਹੁ ਕਾਲਾ ਆਗੈ ਭਇਆ ॥**

ਉਸ ਦੇ ਪਿੱਛੇ ਫਕੜੀ—ਤਾੜੀ ਵੱਜਦੀ ਹੈ ਅਰਥਾਤ ਮੁੰਡੇ ਤਾੜੀਆਂ ਮਾਰਕੇ ਓਇ ਓਇ ਕਰਦੇ ਹਨ, ਬਾਦਿਸ਼ਾਹ ਦੇ ਅੱਗੇ ਜਾਂਦੇ ਦਾ ਭੀ ਮੂੰਹ ਕਾਲਾ ਹੋਇਆ ।

---

੧ਈਨ ਮੰਨਦੇ ਹਨ । ੨ਲੈਂਦੇ ਹੋ । ੩ਥੋੜ੍ਹੀ । ੪ਮੁਕਤੀ ਦਾਤੇ ।

*ਪਾਠਕ-ਜਨਾਂ ਨੂੰ ਇਕ ਗੱਲ ਨੋਟ ਕਰ ਲੈਣੀ ਚਾਹੀਦੀ ਹੈ ਕਿ—

(੧) ਇੱਕ ਸ਼ਬਦ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਗਉੜੀ ਰਾਗੁ ਪੰਨਾ ੧੯੯ ਉੱਪਰ ਸੰਗਤਾਂ ਦੇ ਪੁੱਛਣ ਤੇ ਗੋਂਦੇ ਖੱਤਰੀ ਦੇ ਪੁੱਤਰ ਦਾ ਪ੍ਰਸੰਗ ਉਚਾਰਨ ਕੀਤਾ ਸੀ।

"ਮਹਜਰੁ ਝੂਠਾ ਕੀਤੋਨੁ ਆਪਿ ॥ ਪਾਪੀ ਕਉ ਲਾਗਾ ਸੰਤਾਪੁ" ।।੧।।

(੨) ਅਤੇ ਦੂਜਾ ਸਲੋਕ ਗੁਰੂ ਰਾਮਦਾਸ ਮਹਾਰਾਜ ਜੀ ਨੇ ਗਉੜੀ ਰਾਗੁ ਦੀ ਪਹਿਲੀ ਵਾਰ ਵਿਚ ਪੰਨਾ ੩੦੬ ਉੱਪਰ ਉਚਾਰਨ ਕੀਤਾ ਹੈ ਦੇਖੋ:—

"ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥"

(੩) ਅਤੇ ਹੁਣ ਤੀਜਾ ਸ਼ਬਦ ਸ੍ਰੀ ਰਾਮਦਾਸ ਜੀ ਓਹੀ ਪ੍ਰਸੰਗ ਫੇਰ ਸਿਖ ਸੰਗਤਾਂ ਨੂੰ ਸ੍ਰਵਣ ਕਰਾਉਂਦੇ ਹਨ । ਪੰਨਾ ੬੫੩ ਉੱਪਰ—

**ਓਸੁ ਅਰਲੁ ਬਰਲੁ ਮੁਹਹੁ ਨਿਕਲੈ ਨਿਤ ਝਗੂ ਸੁਟਦਾ ਮੁਆ ॥**

ਉਸ ਦੇ ਮੂੰਹੋਂ ਅਰਲੁ ਬਰਲੁ—ਅਸਤ ਵਿਅਸਤ ਬਚਨ ਨਿਕਲਦੇ ਹਨ, ਨਿਤਾਪ੍ਰਤੀ ਨਿੰਦਿਆ ਰੂਪੀ ਝੱਗ ਸੁਟਦਾ ਹੋਇਆ ਮਰ ਗਿਆ।

**ਕਿਆ ਹੋਵੈ ਕਿਸੈ ਹੀ ਦੈ ਕੀਤੈ ਜਾਂ ਧੁਰਿ ਕਿਰਤੁ ਓਸ ਦਾ ਏਹੋ ਜੇਹਾ ਪਇਆ ॥**

ਕਿਸੇ ਦੇ ਉਪਦੇਸ਼ ਕੀਤਿਆਂ ਕੀ ਹੁੰਦਾ ਹੈ ਜਾਂ ਧੁਰ ਤੋਂ ਹੀ ਉਸ ਦਾ ਕ੍ਰਮ ਏਹੋ ਜੇਹਾ ਪਿਆ ਹੋਇਆ ਹੈ।

**ਜਿਥੈ ਓਹੁ ਜਾਇ ਤਿਥੈ ਓਹੁ ਝੂਠਾ ਕੂੜੁ ਬੋਲੇ ਕਿਸੈ ਨ ਭਾਵੈ ॥**

ਜਿੱਥੇ ਉਹ ਜਾਂਦਾ ਹੈ ਓਥੇ ਹੀ ਉਹ ਝੂਠਾ ਹੁੰਦਾ ਹੈ; ਝੂਠ ਬੋਲਦਾ ਹੈ, ਇਸ ਲਈ ਉਹ ਕਿਸੇ ਨੂੰ "ਨ ਭਾਵੈ"—ਚੰਗਾ ਨਹੀਂ ਲੱਗਦਾ।

**ਵੇਖਹੁ ਭਾਈ ਵਡਿਆਈ ਹਰਿ ਸੰਤਹੁ ਸੁਆਮੀ ਅਪੁਨੇ ਕੀ**
**ਜੈਸਾ ਕੋਈ ਕਰੈ ਤੈਸਾ ਕੋਈ ਪਾਵੈ ॥**

ਹੇ ਸੰਤੋ! ਤੁਸੀਂ ਭੀ ਆਪਣੇ ਸੁਆਮੀ ਦੀ ਵਡਿਆਈ ਦੇਖੋ, ਹੇ ਭਾਈ ਗ੍ਰਿਹਸਤੀ ਜਨੋਂ! ਤੁਸੀਂ ਭੀ ਆਪਣੇ ਹਰੀ ਦੀ ਵਡਿਆਈ ਦੇਖੋ, ਜੈਸਾ ਕੋਈ ਕਰਮ ਕਰਦਾ ਹੈ, ਉਹ ਕੋਈ ਤੈਸਾ ਹੀ ਫਲ ਪਾਉਂਦਾ ਹੈ।

**ਏਹੁ ਬ੍ਰਹਮ ਬੀਚਾਰੁ ਹੋਵੈ ਦਰਿ ਸਾਚੈ ਅਗੋਦੇ ਜਨੁ ਨਾਨਕੁ ਆਖਿ ਸੁਣਾਵੈ ॥੨॥**

ਇਹ ਸੱਚਾ ਵੀਚਾਰ ਬ੍ਰਹਮ ਦੇ ਦਰਵਾਜ਼ੇ ਹੁੰਦਾ ਹੈ, ਗੁਰੂ ਜੀ ਕਹਿੰਦੇ ਹਨ, ਮੈਂ ਜਨ ਨੇ ਅਗੋ-ਦੇ—ਪਹਿਲੇ ਹੀ ਆਖਕੇ ਸੁਣਾ ਦਿੱਤਾ ਹੈ॥੨॥ "ਅਗੋ-ਦੇ" ਸੰਬਧਕ ਬੋਲਣਾ ਹੈ

**ਪਉੜੀ ॥ ਗੁਰਿ ਸਚੈ ਬਧਾ ਥੇਹੁ ਰਖਵਾਲੇ ਗੁਰਿ ਦਿਤੇ ॥**

ਸੱਚੇ ਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੋਇੰਦਵਾਲ ਰੂਪੀ ਥੇਹ ਬੱਧਾ ਹੈ, ਇਸ ਦੀ ਰੱਖਿਆ ਕਰਨ ਵਾਲੇ ਸ੍ਰੀ ਗੁਰੂ ਅਮਰਦਾਸ ਜੀ ਕਾਇਮ ਕਰ ਦਿੱਤੇ ਹਨ।

ਅਥਵਾ:—ਸੱਚੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਹਰਿਮੰਦਰ ਰੂਪੀ ਥੇਹ ਬੱਧਾ ਹੈ, ਇਸਦੀ ਰੱਖਿਆ ਕਰਨ ਵਾਸਤੇ ਗੁਰਾਂ ਨੇ ਅਸਾਨੂੰ ਸੌਂਪ ਦਿੱਤਾ ਹੈ।

ਅਥਵਾ:—ਸੱਚੇ ਗੁਰ—ਚੇਤਨ ਸਰੂਪ ਪਰਮਾਤਮਾ ਨੇ ਸਤਸੰਗਤ ਰੂਪ ਥੇਹ ਬੱਧਾ ਹੈ, ਉਸ ਦੀ ਰੱਖਿਆ ਵਾਸਤੇ ਬ੍ਰਹਮ ਨੇਸ਼ਟੀ ਬ੍ਰਹਮ ਸ੍ਰੋਤ੍ਰੀ ਗੁਰੂ ਕਾਇਮ ਕਰ ਦਿੱਤੇ ਹਨ।

ਅਥਵਾ:—ਗੁਰ=ਪੂਜਨੀਕ ਸੱਚੇ ਪਰਮਾਤਮਾ ਨੇ ਸੰਸਾਰ ਰੂਪੀ ਥੇਹ ਬੱਧਾ ਹੈ, ਇਸ ਦੀ ਰੱਖਿਆ ਕਰਨ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਆਦਿਕ ਦਸ ਹੀ ਪਾਤਿਸ਼ਾਹ ਕਾਇਮ ਕਰ ਦਿੱਤੇ ਹਨ।

**ਪੂਰਨ ਹੋਈ ਆਸ ਗੁਰ ਚਰਣੀ ਮਨ ਰਤੇ ॥**

ਗੁਰ ਚਰਨਾਂ ਵਿਚ ਰਤੇ—ਤਦਾਕਾਰ ਹੋਣ ਨਾਲ ਮਨ ਦੀਆਂ ਸਭ ਆਸਾਂ ਪੂਰਨ ਹੋਈਆਂ ਹਨ।

## ਗੁਰਿ ਕ੍ਰਿਪਾਲਿ ਬੇਅੰਤਿ ਅਵਗੁਣ ਸਭਿ ਹਤੇ ॥

ਜਦ ਗੁਰੂ ਸਾਹਿਬ ਜੀ ਬਿਅੰਤ ਕ੍ਰਿਪਾਲੂ ਹੋਏ ਤਾਂ ਸਾਰੇ ਔਗੁਣ ਹਤੇ–ਨਾਸ ਹੋ ਗਏ ।

## ਗੁਰਿ ਅਪਣੀ ਕਿਰਪਾ ਧਾਰਿ ਅਪਣੇ ਕਰਿ ਲਿਤੇ ॥

ਗੁਰਾਂ ਨੇ ਆਪਣੀ ਕਿਰਪਾ ਦ੍ਰਿਸ਼ਟੀ ਧਾਰਕੇ ਅਸਾਨੂੰ ਆਪਣੇ ਦਾਸ ਕਰ ਲਿਆ ਹੈ ।

## ਨਾਨਕ ਸਦ ਬਲਿਹਾਰ ਜਿਸੁ ਗੁਰ ਕੇ ਗੁਣ ਇਤੇ ॥੨੭॥

ਗੁਰੂ ਜੀ ਕਹਿੰਦੇ ਹਨ, ਜਿਸ ਗੁਰੂ ਦੇ ਇਤੇ–ਇਤਨੇ ਗੁਣ ਹਨ, ਉਸ ਗੁਰੂ ਤੋਂ ਮੈਂ ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ ॥ ੨੭ ॥

## ਸਲੋਕ ਮਃ ੧ ॥

**ਉਥਾਨਕਾ:**–ਕੋਈ ਪੁਰਸ਼ ਬਿਪਤਾ ਦਾ ਮਾਰਿਆ ਹੋਇਆ ਬੜਾ ਦੁਖੀ ਹੋਕੇ ਕਿਸੀ ਪੰਡਿਤ ਨੂੰ ਆਕੇ ਪੁੱਛਦਾ ਹੈ, "ਮੇਰਾ ਦੁੱਖ ਕਿਵੇਂ ਨਵਿਰਤ ਹੋਵੇ ?" ਅੱਗੋਂ ਉਸ ਪੰਡਿਤ ਨੇ ਉਸ ਦੇ ਹੱਥ ਨੂੰ ਵੇਖ ਕੇ ਕਈ ਉਪਾ ਦੱਸੇ, ਕਿ "ਸਵਾ ਲੱਖ ਪਾਠ ਹਨੂਮਾਨ ਚਲੀਸੇ ਦਾ ਕਰ, ਇਤਨਾ ਦਾਨ ਕਰ, ਇਤਨੇ ਵਰਤ ਰੱਖ, ਇਤਨੇ ਤੀਰਥਾਂ ਦੇ ਇਸ਼ਨਾਨ ਕਰ, ਪਾਸ ਬੈਠਿਆਂ ਗੁਰੂ ਜੀ ਨੇ ਸੁਣਕੇ ਕਿਹਾ:–

## ਤਾ ਕੀ ਰਜਾਇ ਲੇਖਿਆ ਪਾਇ ਅਬ ਕਿਆ ਕੀਜੈ ਪਾਂਡੇ ॥

ਤਿਸ ਪਰਮਾਤਮਾ ਦੀ ਰਜਾਇ–ਆਗਿਆ ਅਨੁਸਾਰ ਜੋ ਬ੍ਰਹਮਾ ਨੇ ਲਿਖ ਪਾਇਆ ਹੈ ਮਿਲਣਾ ਓਹੀ ਕੁਝ ਹੈ, ਹੇ ਪਾਂਡੇ ! ਹੁਣ ਤੂੰ ਕੀ ਕਰ ਸਕਦਾ ਹੈਂ ।

ਅਥਵਾ:-ਕਿਸੀ ਬ੍ਰਾਹਮਣ ਨੇ ਆਕੇ ਗੁਰੂ ਸਾਹਿਬ ਜੀ ਪਾਸੋਂ ਮੰਗਿਆ, ਤਾਂ ਹਜ਼ੂਰ ਨੇ ਉਸ ਦੀ ਕਿਸਮਤ ਅਨੁਸਾਰ ਪਦਾਰਥ ਦੇ ਦਿੱਤਾ, ਪਰ ਥੋੜ੍ਹਾ ਪਦਾਰਥ ਵੇਖਕੇ ਝੁਰਨੇ ਲੱਗਾ, ਉਸ ਨੂੰ ਝੁਰਦਿਆਂ ਵੇਖਕੇ ਗੁਰੂ ਜੀ ਨੇ ਫੁਰਮਾਇਆ:–

ਹੇ ਪਾਂਡੇ–ਪੰਡਿਤ ਜੀ ! ਉਸ ਵਾਹਿਗੁਰੂ ਦੀ ਆਗਿਆ ਅਨੁਸਾਰ ਜੋ ਤੇਰੇ ਮੱਥੇ ਉੱਪਰ ਲਿਖਿਆ ਹੋਇਆ ਸੀ ਉਹ ਤੈਨੂੰ ਪਾ ਦਿੱਤਾ ਹੈ ਹੁਣ ਤੂੰ ਝੁਰਕੇ ਕੀ ਕਰਨਾ ਹੈ ।

## ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ ਹੰਢਹਿ ਜੀਅ ਕਮਾਂਦੇ ॥੧॥

ਜਿਸ ਵੇਲੇ ਪਰਮਾਤਮਾ ਦਾ ਹੁਕਮ ਹੋਇਆ ਤਦੋਂ ਹੀ ਪਦਾਰਥ ਹਾਸਲੁ=ਪ੍ਰਾਪਤ ਹੋਕੇ ਨਿਬੜ ਗਿਆ, ਸਾਰੇ ਜੀਵ ਲੇਖਾਂ ਅਨੁਸਾਰ ਕਰਮਾਂ ਨੂੰ ਕਮਾਂਦੇ–ਕਮਾਉਂਦੇ ਹੰਢਹਿ=ਫਿਰਦੇ ਹਨ ॥ ੧ ॥

## ਮਃ ੨ ॥ ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥
## ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥ ੨ ॥

ਜੀਵਾਂ ਦੇ ਮਨ ਰੂਪ ਨੱਕ ਵਿਚ ਹੁਕਮ ਰੂਪੀ ਨਥੇਲ ਪਾਕੇ ਖਸਮ–ਪਰਮਾਤਮਾ ਨੇ ਸਾਰਿਆਂ ਨੂੰ ਆਪਣੇ

ਹਥ—ਅਧੀਨ ਕੀਤਾ ਹੋਇਆ ਹੈ, ਜੀਵਾਂ ਦੇ ਕੀਤੇ ਹੋਏ ਕਰਮ ਹੀ ਜੀਵਾਂ ਨੂੰ ਧੱਕਾ ਦੇਂਦੇ ਹਨ। ਜਿੱਥੇ ਜਾ ਕੇ ਇਸ ਨੇ ਦਾਣੇ ਚੁਗਣੇ ਹੁੰਦੇ ਹਨ, ਤਿੱਥੇ ਜ਼ਰੂਰ ਜਾ ਕੇ ਖਾਣਾ ਕਰਦਾ ਹੈ, ਗੁਰੂ ਜੀ ਕਹਿੰਦੇ ਹਨ–ਇਹ ਗੱਲ ਸੱਚੀ ਹੈ ॥ ੨ ॥ ਅਥਵਾ:–ਅੰਨਵੇ ਅੱਖਰਾਂ ਵਿਚ ਖ਼ਿਆਲ ਰੱਖਣਾ:–

ਜਹਾ ਦਾਣੇ—ਜਿਸ ਸਤਿਸੰਗ ਵਿਚ ਨਾਮ, ਅਥਵਾ:–ਸ਼ੁਭ ਗੁਣਾਂ ਰੂਪ ਦਾਣੇ ਹਨ, ਤਹਾਂ ਖਾਣੇ—ਤਿਸ ਸਤਿਸੰਗ ਵਿਚ ਜਾਕੇ ਜਿਨ੍ਹਾਂ ਨੇ ਖਾਣਾ ਕੀਤੇ ਹਨ ਤੇ ਨਕਿ ਨਥ=ਮਨ ਰੂਪ ਨੱਕ ਨੂੰ ਨੱਥਿਆ ਭਾਵ ਅਧੀਨ ਕੀਤਾ ਹੈ, ਉਸ ਨੇ ਸੱਚੇ ਖਸਮ ਨੂੰ ਆਪਣੇ ਹੱਥ ਕੀਤਾ ਹੈ, ਅਤੇ ਕਿਰਤੁ ਧਕੇ ਦੇ—ਖੋਟਿਆਂ ਕਰਮਾਂ ਧੱਕਾ ਦੇ ਦਿੱਤਾ ਹੈ।

**ਪਉੜੀ ॥ ਸਭੇ ਗਲਾ ਆਪਿ ਥਾਟਿ ਬਹਾਲੀਓਨੁ ॥**
**ਆਪੇ ਰਚਨੁ ਰਚਾਇ ਆਪੇ ਹੀ ਘਾਲਿਓਨੁ ॥**

ਪਰਮਾਤਮਾ ਨੇ ਆਪ ਹੀ ਸਾਰੀਆਂ ਗੱਲਾਂ ਥਾਟਿ—ਬਣਾਕੇ ਇਸਥਿਤ ਕੀਤੀਆਂ ਹਨ। ਆਪ ਹੀ ਸ੍ਰਿਸ਼ਟੀ ਦੀ ਰਚਨਾ ਰਚਾਕੇ ਫਿਰ ਆਪ ਹੀ ਵਿਚ ਸੱਤਿਆ ਨੂੰ ਘਾਲਿਓਨੁ=ਪਾਇਆ ਹੈ।

**ਆਪੇ ਜੰਤ ਉਪਾਇ ਆਪਿ ਪ੍ਰਤਿਪਾਲਿਓਨੁ ॥**
**ਦਾਸ ਰਖੇ ਕੰਠਿ ਲਾਇ ਨਦਰਿ ਨਿਹਾਲਿਓਨੁ ॥**

ਆਪ ਹੀ ਜੀਵਾਂ ਨੂੰ ਉਤਪੰਨ ਕਰਦਾ ਹੈ, ਆਪ ਹੀ ਪਾਲਣਾ ਕਰਦਾ ਹੈ, ਨਿਹਾਲਿਓਨੁ ਨਦਰਿ= ਕਿਰਪਾ ਦ੍ਰਿਸ਼ਟੀ ਨਾਲ ਆਪਣੇ ਦਾਸ ਆਪਣੇ ਗਲ ਨਾਲ ਲਗਾ ਰੱਖੇ ਹਨ, ਅਥਵਾ:–ਦਾਸਾਂ ਨੂੰ ਗਲ ਨਾਲ ਲਗਾਕੇ ਰੱਖਦਾ ਹੈ, ਅਤੇ ਉਹਨਾਂ ਨੂੰ ਕ੍ਰਿਪਾ ਦ੍ਰਿਸ਼ਟੀ ਨਾਲ ਨਿਹਾਲਿਓਨੁ—ਵੇਖਣਾ ਕਰਦਾ ਹੈ।

**ਨਾਨਕ ਭਗਤਾ ਸਦਾ ਅਨੰਦੁ ਭਾਉ ਦੂਜਾ ਜਾਲਿਓਨੁ ॥ ੨੮ ॥**

ਗੁਰੂ ਜੀ ਕਥਨ ਕਰਦੇ ਹਨ, ਉਹਨਾਂ ਭਗਤਾਂ ਨੂੰ ਸਦਾ ਹੀ ਆਨੰਦ ਹੈ, ਜਿਨ੍ਹਾਂ ਨੇ ਦ੍ਵੈਤ ਭਾ ਨੂੰ ਸਾੜਨਾ ਕੀਤਾ ਹੈ ॥ ੨੮ ॥

**ਸਲੋਕੁ ਮਃ ੩ ॥**

**ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ ॥**

ਹੇ ਮਨ ! ਤੂੰ ਭਾਇ—ਪ੍ਰੇਮ ਨਾਲ ਇਕਾਗਰ ਮਨ ਤੇ ਇੱਕ ਚਿੱਤ ਹੋਕੇ ਹਰਿ ਜੀ ਨੂੰ ਧਿਆਉਣਾ ਕਰ।

**ਹਰਿ ਕੀਆ ਸਦਾ ਸਦਾ ਵਡਿਆਈਆ ਦੇਇ ਨ ਪਛੋਤਾਇ ॥**

ਉਸ ਹਰੀ ਦੀਆਂ ਸਦਾ ਸਦਾ ਵਡਿਆਈਆਂ ਕਰ, ਜੋ ਜੀਆਂ ਨੂੰ ਖ਼ੁਰਾਕ ਦੇਕੇ ਮਗਰੋਂ ਪਛਤਾਉਂਦਾ ਨਹੀਂ।

**ਹਉ ਹਰਿ ਕੈ ਸਦ ਬਲਿਹਾਰਣੈ ਜਿਤੁ ਸੇਵਿਐ ਸੁਖੁ ਪਾਇ ॥**

ਉਸ ਹਰੀ ਤੋਂ ਮੈਂ ਸਦੀਵਕਾਲ ਬਲਿਹਾਰ ਜਾਂਦਾ ਹਾਂ, ਜਿਸ ਦੀ ਸੇਵਾ ਕੀਤਿਆਂ ਸੁਖ ਪਾਈਦਾ ਹੈ।

**ਨਾਨਕ ਗੁਰਮੁਖਿ ਮਿਲਿ ਰਹੈ ਹਉਮੈ ਸਬਦਿ ਜਲਾਇ ॥੧॥**

ਗੁਰੂ ਜੀ ਕਥਨ ਕਰਦੇ ਹਨ, ਗੁਰਮੁਖ-ਜਨ ਪ੍ਰਭੂ ਨਾਲ ਮਿਲ ਰਹੇ ਹਨ ਗੁਰ-ਸ਼ਬਦ ਦੁਆਰਾ ਹਉਮੈ ਨੂੰ ਜਲਾਇ=ਸਾੜਕੇ ॥ ੧ ॥

**ਮਃ ੩ ॥ ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ ॥**
**ਸਭਨਾ ਕਾ ਮਾ ਪਿਉ ਆਪਿ ਹੈ ਆਪੇ ਸਾਰ ਕਰੇਇ ॥**

ਪਰਮੇਸ਼ਰ ਆਪ ਹੀ ਜੀਵਾਂ ਨੂੰ ਸੇਵਾ ਵਿਚ ਲਗਾਉਂਦਾ ਹੈ, ਪੁਨਾ ਆਪ ਹੀ ਬਖਸ਼ਣਾ ਕਰੇਇ=ਕਰਦਾ ਹੈ। ਸਾਰਿਆਂ ਦਾ ਮਾਤਾ ਪਿਤਾ ਆਪ ਹੀ ਹੈ; ਆਪ ਹੀ ਸਾਰਿਆਂ ਦੀ ਸਾਰ ਸੰਭਾਲ ਕਰੇਇ=ਕਰਦਾ ਹੈ।

**ਨਾਨਕ ਨਾਮੁ ਧਿਆਇਨਿ ਤਿਨ ਨਿਜ ਘਰਿ ਵਾਸੁ ਹੈ ਜੁਗੁ ਜੁਗੁ ਸੋਭਾ ਹੋਇ॥੨॥**

ਗੁਰੂ ਜੀ ਕਥਨ ਕਰਦੇ ਹਨ, ਜੋ ਨਾਮ ਨੂੰ ਧਿਆਉਂਦੇ ਹਨ, ਉਹਨਾਂ ਦਾ ਸਰੂਪ ਰੂਪੀ ਘਰ ਵਿਚ ਵਾਸਾ ਹੁੰਦਾ ਹੈ, ਅਤੇ ਜੁਗਾਂ ਜੁਗਾਂ ਵਿਚ ਉਸ ਦੀ ਸੋਭਾ ਹੁੰਦੀ ਹੈ ॥ ੨ ॥

**ਪਉੜੀ ॥ ਤੂ ਕਰਣ ਕਾਰਣ ਸਮਰਥੁ ਹਹਿ ਕਰਤੇ ਮੈ ਤੁਝ ਬਿਨੁ ਅਵਰੁ ਨ ਕੋਈ॥**

ਹੇ ਕਰਤੇ ਵਾਹਿਗੁਰੂ ! ਤੂੰ ਸਾਰਿਆਂ ਕਾਰਨਾਂ ਦੇ ਕਰਨ ਨੂੰ ਸਮਰੱਥ ਹੈਂ, ਆਪ ਜੀ ਤੋਂ ਬਿਨਾਂ ਮੈਨੂੰ ਹੋਰ ਕੋਈ ਸੁੱਝਦਾ ਨਹੀਂ।

**(ਪੰਨਾ ੬੫੪) ਤੁਧੁ ਆਪੇ ਸਿਸਟਿ ਸਿਰਜੀਆ ਆਪੇ ਫੁਨਿ ਗੋਈ ॥**

ਤੁਸਾਂ ਨੇ ਆਪ ਹੀ ਸਾਰੀ ਸ੍ਰਿਸ਼ਟੀ ਸਿਰਜੀ ਹੈ, ਪੁਨਾ ਆਪ ਹੀ ਗੋਈ=ਬੁਲਾਈ ਮਿਲਾਈ ਛਪਾਈ ਹੈ।

**ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ ॥**

ਸਾਰਿਆਂ ਦੇ ਸਿਰ ਤੇ ਇੱਕ ਆਪ ਦਾ ਸਬਦੁ=ਹੁਕਮ ਵਰਤ ਰਿਹਾ ਹੈ, ਜੋ ਤੂੰ ਕਰਦਾ ਹੈਂ ਓਹੀ ਹੁੰਦਾ ਹੈ।

**ਵਡਿਆਈ ਗੁਰਮੁਖਿ ਦੇਇ ਪ੍ਰਭੁ ਹਰਿ ਪਾਵੈ ਸੋਈ ॥**

ਹੇ ਪ੍ਰਭੂ ! ਜਿਨ੍ਹਾਂ ਗੁਰਮੁਖਾਂ ਨੂੰ ਤੂੰ ਵਡਿਆਈ ਦੇਂਦਾ ਹੈਂ, ਓਹੀ ਗੁਰਮੁਖ-ਜਨ ਹੇ ਹਰੀ ! ਤੈਨੂੰ ਪਾਂਵਦੇ ਹਨ।

**ਗੁਰਮੁਖਿ ਨਾਨਕ ਆਰਾਧਿਆ ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ ॥੨੯॥੧॥**

ਗੁਰੂ ਜੀ ਕਥਨ ਕਰਦੇ ਹਨ, ਗੁਰਮੁਖਾਂ ਨੇ ਜਿਸ ਗੁਰੂ ਦੁਆਰੇ ਨਾਮ ਨੂੰ ਅਰਾਧਿਆ ਹੈ, ਓਸੇ (ਗੁਰੂ) ਸ੍ਰੀ ਗੁਰੂ ਅਮਰਦਾਸ ਜੀ ਨੂੰ ਤੁਸੀਂ ਸਾਰੇ 'ਮਨ, ਬਾਣੀ, ਸਰੀਰ ਕਰਕੇ' ਧੰਨ ਧੰਨ ਆਖੋ !

ਯਥਾ:-ਸਭਿ ਧੰਨੁ ਕਹਹੁ ਗੁਰੁ ਸਤਿਗੁਰੂ ਗੁਰੁ ਸਤਿਗੁਰੂ ਜਿਤੁ ਮਿਲਿ ਹਰਿ ਪੜਦਾ ਕਜਿਆ ॥੭॥
[ਵਾਰ ਕਾਨੜੇ ਦੀ ਪੰਨਾ ੧੩੧੬

ਯਥਾ:-ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ ॥
ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ ॥
ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ ਜੋ ਗਾਵੈ ॥
ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੧॥ [ਪੰਨਾ ੧੩੯੬

ਅਥਵਾ:-ਸਾਰੇ ਮਿਲਕੇ ਤੁਸੀਂ ਸ੍ਰੀ ਗੁਰੂ ਅਮਰਦਾਸ ਜੀ ਨੂੰ ਧੰਨ ਆਖੋ !
ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਭੀ ਧੰਨ ਆਖੋ !!
ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਭੀ ਧੰਨ ਆਖੋ !!!

**ਸੁਧੁ ॥** ਇਹ ਵਾਰ ਸ਼ੁੱਧ ਹੈ, ਇਸ ਉੱਤੇ ਕੋਈ ਸਿੱਖ ਭੀ ਅਪਣੀ ਸਿਆਣਪ ਅਨੁਸਾਰ ਅਦਲਾ ਬਦਲੀ ਨਾ ਕਰੇ।

# ਰਾਗੁ ਸੋਰਠਿ ਭਗਤ ਬਾਣੀ

## ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ ਘਰੁ ੧

ੴ ਸਤਿਗੁਰਪ੍ਰਸਾਦਿ ॥

**ਉਥਾਨਕਾ :**—ਸੇਵਕਾਂ ਨੇ ਬੇਨਤੀ ਕੀਤੀ, "ਪਰਮੇਸ਼ਰ ਦੀ ਪਰਾਪਤੀ ਹਿੰਦੂਆਂ ਨੂੰ ਹੈ ? ਯਾਂ ਮੁਸਲਮਾਨਾਂ ਨੂੰ ? ਯਾਂ ਕਵੀ ਲੋਕਾਂ ਨੂੰ ਹੈ, ਯਾਂ ਜੋਗੀ ਆਦਿਕ ਕਿਸੇ ਭੇਖੀਆਂ ਨੂੰ ਹੈ ?" ਕਬੀਰ ਜੀ ਕਥਨ ਕਰਦੇ ਹਨ, ਸਿਮਰਨ ਤੋਂ ਬਿਨਾਂ ਹੋਣ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਕਿਸੇ ਨੂੰ ਭੀ ਨਹੀਂ ਹੈ। ਕਿਉਂਕਿ—

ਮਨ ਰੇ ਸੰਸਾਰੁ ਅੰਧ ਗਹੇਰਾ ॥

ਹੇ ਪਿਆਰੇ ਪੁਰਸ਼ਾ ! ਇਹ ਸਾਰਾ ਸੰਸਾਰ ਅੰਧਤਾਈਆਂ ਕਰਕੇ ਗਹੇਰਾ—ਗ੍ਰਸਿਆ ਹੋਇਆ ਹੈ। ਯਥਾ—

**ਬੁਤ ਪੂਜਿ ਪੂਜਿ ਹਿੰਦੂ ਮੂਏ**

ਹਿੰਦੂ ਲੋਕ ਤਾਂ ਬੁਤ—ਪੱਥਰਾਂ ਨੂੰ ਪੂਜ ਪੂਜਕੇ ਨਿਸਫਲ ਮਰ ਗਏ ਹਨ।

ਯਥਾ—ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥ ਨਾਰਦਿ ਕਹਿਆ ਸਿ ਪੂਜ ਕਰਾਂਹੀ ॥
ਅੰਧੇ ਗੁੰਗੇ ਅੰਧ ਅੰਧਾਰੁ ॥ ਪਾਥਰੁ ਲੇ ਪੂਜਹਿ ਮੁਗਧ ਗਵਾਰ ॥
[ਬਿਹਾਗੜਾ ਵਾਰ ਪੰਨਾ ੫੫੬

ਤਥਾ—ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥
ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥
[ਮਹਲਾ ੫ ਪੰਨਾ ੧੧੬੦

ਤਥਾ—ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨ ਹਠ ਤੀਰਥ ਜਾਹਿ ॥
ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥ ੧੩੫ ॥
[ਸਲੋਕ ਕਬੀਰ ਪੰਨਾ ੧੩੭੧

ਤਥਾ—ਕਬੀਰ ਪਾਹਨ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥
ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥ ੧੩੬ ॥
[ਸਲੋਕ ਕਬੀਰ ਪੰਨਾ ੧੩੭੧

## ਤੁਰਕ ਮੂਏ ਸਿਰੁ ਨਾਈ ॥

ਮੁਸਲਮਾਨ ਮਸੀਤਾਂ ਵਿਚ ਸਿਰ ਨਿਵਾ ਨਿਵਾ ਕੇ ਭਾਵ ਸਿਜਦੇ ਕਰਦੇ ਹੋਏ ਨਿਸਫਲ ਮਰ ਗਏ ਹਨ।
ਯਥਾ–ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸ ਨਿਵਾਇਓ ॥ ੧੦ ॥
[ਦਸਮ ਗ੍ਰੰਥ ਪੰਨਾ ੧੪

ਤਥਾ–ਹਿੰਦੂ ਕੈ ਘਰਿ ਹਿੰਦੂ ਆਵੈ ॥ ਸੂਤੁ ਜਨੇਊ ਪੜਿ ਗਲਿ ਪਾਵੈ ॥
ਸੂਤੁ ਪਾਇ ਕਰੇ ਬੁਰਿਆਈ ॥ ਨਾਤਾ ਧੋਤਾ ਥਾਇ ਨ ਪਾਈ ॥
ਮੁਸਲਮਾਨੁ ਕਰੇ ਵਡਿਆਈ ॥ ਵਿਣੁ ਗੁਰ ਪੀਰੈ ਕੋ ਥਾਇ ਨ ਪਾਈ ॥
[ਰਾਮਕਲੀ ਵਾਰ ਪੰਨਾ ੯੫੧

## ਓਇ ਲੇ ਜਾਰੇ ਓਇ ਲੇ ਗਾਡੇ

ਜੀਵ-ਆਤਮਾ ਦੇ ਨਿਕਲ ਜਾਣ ਤੇ, ਉਹ ਹਿੰਦੂ ਤਾਂ ਸਰੀਰ ਨੂੰ ਲੈਕੇ ਮਸਾਨ ਭੂਮਿ ਵਿਚ ਜਾਰੇ–ਸਾੜ ਦੇਂਦੇ ਹਨ, ਅਤੇ ਉਹ ਮੁਸਲਮਾਨ ਸਰੀਰ ਨੂੰ ਲੈਕੇ ਪ੍ਰਿਥਵੀ ਵਿਚ ਗਾਡੇ–ਗੱਡ ਦੇਂਦੇ, ਭਾਵ ਦਫਨਾ ਦੇਂਦੇ ਹਨ।

ਯਥਾ–ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥
ਇਕਿ ਪਾਣੀ ਵਿਚਿ ਉਸਟੀਅਹਿ, ਇਕਿ ਭੀ ਫਿਰਿ ਹਸਣਿ ਪਾਹਿ ॥
[ਸੋਰਠਿ ਵਾਰ ਪੰਨਾ ੬੪੮

## ਤੇਰੀ ਗਤਿ ਦੂਹੂ ਨ ਪਾਈ ॥ ੧ ॥

ਤਿਸ ਪਰਮਾਤਮਾ ਦੀ ਗਤਿ–ਪ੍ਰਾਪਤੀ ਦੋਹਾਂ ਨੇ ਨਹੀਂ ਪਾਈ।
ਅਥਵਾ :–ਤਿਸ ਦੀ ਗਤਿ–ਰੀਤੀ, ਅਥਵਾ :–ਮਰਯਾਦਾ ਦੋਹਾਂ ਨੇ ਨਹੀਂ ਪਾਈ।
ਯਥਾ–ਜਾਨੀ ਨ ਜਾਈ ਤਾ ਕੀ ਗਾਤਿ ॥ ੧ ॥
ਕਹ ਪੇਖਾਰਉ ਹਉ ਕਰਿ ਚਤੁਰਾਈ ਬਿਸਮਨ ਬਿਸਮੇ ਕਹਨ ਕਹਾਤਿ ॥
[ਦੇਵਗੰਧਾਰੀ ਮ: ੫ ਪੰਨਾ ੫੩੫

ਤਥਾ–ਮੋਹਿ ਨਿਰਗੁਣ ਗੁਣੁ ਨਾਹੀ ਕੋਈ ਪਹੁਚਿ ਨ ਸਾਕਉ ਤੁਮ੍ਰੀ ਘਾਲ ॥
ਤੁਮਰੀ ਗਤਿ ਮਿਤਿ ਤੁਮਹੀ ਜਾਨਉ ਜੀਉ ਪਿੰਡੁ ਸਭੁ ਤੁਮਰੋ ਮਾਲ ॥੧॥
[ਬਿਲਾਵਲ ਮ: ੫ ਪੰਨਾ ੮੨੮

## ਮਨ ਰੇ ਸੰਸਾਰੁ ਅੰਧ ਗਹੇਰਾ ॥

ਹੇ ਪਿਆਰੇ ਪੁਰਸ਼ਾ ! ਇਹ ਸਾਰਾ ਸੰਸਾਰ ਅੰਧਤਾਈਆਂ ਵਿਖੇ ਗਹੇਰਾ–ਗ੍ਰਸਿਆ ਹੋਇਆ ਹੈ।
ਅਥਵਾ :–ਅੰਧਾ ਗਹੇਰਾ–ਖਾਤਾ ਹੈ। ਅਥਵਾ :- ਇਸ ਸੰਸਾਰ ਵਿਚ ਗਹੇਰਾ–ਗਾੜ੍ਹਾ ਅੰਧਕਾਰ ਹੈ।

## ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥ ੧ ॥ ਰਹਾਉ ॥

ਇਸ ਦੇ ਚਹੁ ਦਿਸ–ਚਾਰੋਂ ਤਰਫ ਜਮਾਂ ਦਾ ਜੇਵਰਾ–ਫਾਹਾ ਪਸਰਿਓ–ਫੈਲ ਰਿਹਾ।

## ਕਬਿਤ ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੈ ਜਾਈ ॥

ਕਬਿਤਾ–ਕਵਿਤਾ ਦੇ ਰਚਨਹਾਰੇ ਕਵੀ ਲੋਕ ਕਬਿੱਤ, ਸ੍ਵੈਯਾਂ, ਦੋਹਰਿਆਂ, ਚੌਪਈਆਂ ਨੂੰ ਪੜ੍ਹ ਪੜ੍ਹ ਕੇ ਨਿਸਫਲ ਮਰ ਗਏ।

ਕਾਪੜੀ ਭੇਖ ਵਾਲੇ ਕੇਦਾਰੈ–ਕੇਦਾਰ ਨਾਥ ਵਿਚ ਜਾ ਕੇ ਮਰ ਗਏ ਹਨ।

## ਜਟਾ ਧਾਰਿ ਧਾਰਿ ਜੋਗੀ ਮੂਏ

ਜੋਗੀ ਜਟਾ–ਜਟਾਵਾਂ ਧਾਰ ਧਾਰਕੇ ਨਿਸਫਲ ਮਰ ਗਏ ਹਨ।

ਅਥਵਾ :–ਕਈ ਜੋਗੀ ਜਟਾਵਾਂ ਰੱਖਕੇ, ਕਈ ਪਰਬਤਾਂ ਦੀਆਂ ਧਾਰਿ–ਧਾਰਾਂ ਵਿਚ ਰਹਿਕੇ, ਕਈ ਧਾਰਿ–ਜਲਧਾਰਾ ਨੂੰ ਸਹਾਰਕੇ ਨਿਸਫਲ ਮਰ ਗਏ ਹਨ।

ਯਥਾ–ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣ ਨਾਵੈ ਜੀਆ ਘਾਇ॥
ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥
[ਧਨਾਸਰੀ ਮਹਲਾ ੧ ਪੰਨਾ ੬੬੨

ਤਥਾ–ਜੋਗੀ ਗਿਰਹੀ ਜਟਾ ਬਿਭੂਤ॥ ਆਗੈ ਪਾਛੈ ਰੋਵਹਿ ਪੂਤ॥
ਜੋਗੁ ਨ ਪਾਇਆ ਜੁਗਤਿ ਗਵਾਈ॥ਕਿਤੁ ਕਾਰਣਿ ਸਿਰਿ ਛਾਈ ਪਾਈ॥
[ਰਾਮਕਲੀ ਵਾਰ ਪੰਨਾ ੯੫੧

ਤਥਾ–ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥
ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤਿ ਇਵ ਪਾਈਐ॥
[ਸੂਹੀ ਮਹਲਾ ੧ ਪੰਨਾ ੭੩੦

ਤਥਾ–ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ॥
ਗੁਰ ਕਾ ਸਬਦੁ ਨ ਚੀਨਹੀ ਤਤੁ ਸਾਰੁ ਨਿਰੰਤਰ॥
[ਆਸਾ ਮਹਲਾ ੧ ਪੰਨਾ ੪੧੯

## ਤੇਰੀ ਗਤਿ ਇਨਹਿ ਨ ਪਾਈ ॥੨॥

ਤਿਸ ਪਰਮਾਤਮਾ ਦੀ ਗਤਿ–ਪ੍ਰਾਪਤੀ ਇਨ੍ਹਾਂ ਸਾਰਿਆਂ ਨੇ ਨਹੀਂ ਪਾਈ।

ਅਥਵਾ :–ਤਿਸ ਦੀ ਗਤਿ–ਰੀਤੀ ਇਨ੍ਹਾਂ ਸਾਰਿਆਂ ਨੇ ਨਹੀਂ ਪਾਈ।

ਯਥਾ–ਏਕਸੁ ਤੇ ਲਾਖ ਲਾਖ ਤੇ ਏਕਾ ਤੇਰੀ ਗਤਿ ਮਿਤਿ ਕਹਿ ਨ ਸਕਾਊ॥
ਤੂ ਬਿਅੰਤ ਤੇਰੀ ਮਿਤਿ ਨਹੀ ਪਾਈਐ ਸਭੁ ਤੇਰੋ ਖੇਲੁ ਦਿਖਾਊ॥
[ਸਾਰਗ ਮਹਲਾ ੫ ਪੰਨਾ ੧੨੦੨

ਤਥਾ–ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ॥੧॥

ਸਗਲ ਭਵਨ ਕੇ ਨਾਇਕਾ, ਇਕੁ ਛਿਨੁ ਦਰਸੁ ਦਿਖਾਇ ਜੀ ॥ ੧ ॥ ਰਹਾਉ ॥
ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥
[ਗਉੜੀ ਕਬੀਰ ਪੰਨਾ ੩੪੬

ਤਥਾ-ਕਿਆ ਹਮ ਜੀਅ ਜੰਤ ਬੇਚਾਰੇ ਬਰਨਿ ਨ ਸਾਕਹ ਏਕ ਰੋਮਾਈ ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ, ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ ॥
[ਬਿਲਾਵਲੁ ਮਹਲਾ ੫ ਪੰਨਾ ੮੨੨

## ਦਰਬੁ ਸੰਚਿ ਸੰਚਿ ਰਾਜੇ ਮੂਏ

ਕਾਰੂ ਬਾਦਸ਼ਾਹ, ਸਿਕੰਦਰ ਤੇ ਰਾਵਣ ਜੇਹੇ ਰਾਜੇ ਧਨ ਨੂੰ ਸੰਚਿ ਸੰਚਿ-ਇਕੱਤ੍ਰ ਹੀ ਇਕੱਤ੍ਰ ਕਰਕੇ ਨਿਸਫਲ ਹੀ ਮਰਕੇ ਚਲੇ ਗਏ ।

ਯਥਾ-ਰੋਵੈ ਦਹਸਿਰੁ ਲੰਕ ਗਵਾਇ ॥ ਜਿਨਿ ਸੀਤਾ ਆਦੀ ਡਉਰੂ ਵਾਇ ॥
ਰੋਵਹਿ ਪਾਡਵ ਭਏ ਮਜੂਰ ॥ ਜਿਨ ਕੈ ਸੁਆਮੀ ਰਹਤ ਹਦੂਰਿ ॥
ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥
ਰੋਵਹਿ ਸੇਖ ਮਸਾਇਕ ਪੀਰ ॥ ਅੰਤਿ ਕਾਲਿ ਮਤੁ ਲਾਗੈ ਭੀੜ ॥
ਰੋਵਹਿ ਰਾਜੇ ਕੰਨਿ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥
ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥ [ਰਾਮਕਲੀ ਵਾਰ ਪੰਨਾ ੯੫੩

ਤਥਾ-ਖੇਲਿ ਗਏ ਸੇ ਪੰਖਣੂੰ ਜੋ ਚੁਗਦੇ ਸਰ ਤਲਿ ॥
ਘੜੀ ਕਿ ਮੁਹਤਿ ਕਿ ਚਲਣਾ ਖੇਲਣੁ ਅਜੁ ਕਿ ਕਲਿ ॥
[ਸਿਰੀ ਰਾਗੁ ਮਹਲਾ ੧ ਪੰਨਾ ੬੦

ਤਥਾ-ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥
[ਸਿਰੀ ਰਾਗੁ ਮਹਲਾ ੧ ਪੰਨਾ ੬੪

## ਗੜਿ ਲੇ ਕੰਚਨ ਭਾਰੀ ॥

ਕੰਚਨ-ਸਵਰਨ ਦੇ ਬੜੇ ਭਾਰੀ ਗੜਿ ਲੇ-ਕਿਲ੍ਹੇ ਲੈਕੇ ਅਰਥਾਤ ਬਣਾਕੇ ਨਿਸਫਲ ਮਰ ਗਏ ।

ਯਥਾ-ਜਿਨਿ ਗੜ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ ॥ [ਪੰਨਾ ੧੧੦੪

ਤਥਾ-ਲੰਕਾ ਗਢੁ ਸੋਨੇ ਕਾ ਭਇਆ ॥ ਮੂਰਖੁ ਰਾਵਨੁ ਕਿਆ ਲੇ ਗਇਆ ॥
[ਭੈਰਉ ਕਬੀਰ ਜੀ ਪੰਨਾ ੧੧੫੮

ਅਥਵਾ-ਕੰਚਨ=ਸਵਰਨ ਦੀਆਂ ਮੋਹਰਾਂ ਭਾਰੀ-ਸਮੂਹ ਧਰਤੀ ਵਿਚ ਗੱਡ ਗੱਡ ਕੇ ਭਾਵ ਪੂਰ ਪੂਰਕੇ ਨਿਸਫਲ ਮਰ ਗਏ ।

ਯਥਾ-ਚਾਲੀ ਗੰਜ ਜੋੜੇ ਨ ਰਖਿਓ ਈਮਾਨ । ਦੇਖੋ ਰੇ ਲੋਕੋ ! ਕਾਰੂੰ ਹੋਤਾ ਪਰੇਸ਼ਾਨ ।
ਨਦਾਨੀ ਯਹ ਦੂਨੀਆਂ ਵ ਫ਼ਾਨੀ ਮੁਕਾਮ । ਤੂੰ ਖੁਦ ਚਸ਼ਮ ਬੀਨੀ ਹੈ ਚਲਣਾ ਜਹਾਨ ।
[ਦੇਖੋ ਨਸੀਹਤ ਨਾਮਾ

ਤਥਾ–ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ ॥
ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ ॥੧੪੪॥
[ਸਲੋਕ ਕਬੀਰ ਪੰਨਾ ੧੩੭੨

## ਬੇਦ ਪੜੇ ਪੜਿ ਪੰਡਿਤ ਮੂਏ

ਪੰਡਿਤ ਲੋਕ ਵੇਦਾਂ ਨੂੰ ਪੜ੍ਹ ਪੜ੍ਹਕੇ ਨਿਸਫਲ ਮਰ ਗਏ ਪਰ ਧਾਰਨ ਕੁਝ ਨਾ ਕੀਤਾ।

ਯਥਾ :–ਪੰਡਿਤ ਵਾਚਹਿ ਪੋਥੀਆ, ਨਾ ਬੂਝਹਿ ਵੀਚਾਰੁ ॥
ਅਨ ਕਉ ਮਤੀ ਦੇ ਚਲਹਿ, ਮਾਇਆ ਕਾ ਵਾਪਾਰੁ ॥
ਕੇਤੇ ਪੰਡਿਤ ਜੋਤਕੀ, ਬੇਦ ਕਰਹਿ ਬੀਚਾਰੁ ॥
ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ ॥
[ਸਿਰੀ ਰਾਗੁ ਮ: ੧ ਪੰਨਾ ੫੫

ਤਥਾ–ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ ॥
[ਸਿਰੀ ਰਾਗੁ ਮ: ੩ ਪੰਨਾ ੩੩

ਤਥਾ–ਪੰਡਿਤ ਹੋਇ ਕੈ ਬੇਦੁ ਬਖਾਨੈ ॥ ਮੂਰਖ ਨਾਮਦੇਉ ਰਾਮਹਿ ਜਾਨੈ ॥
[ਟੋਡੀ ਨਾਮਦੇਵ ਜੀ ਪੰਨਾ ੭੧੮

ਤਥਾ–ਪੰਡਿਤ ਜੋਤਕੀ ਸਭਿ ਪੜਿ ਪੜਿ ਕੂਕਦੇ, ਕਿਸੁ ਪਹਿ ਕਰਹਿ ਪੁਕਾਰਾ ਰਾਮ।
ਮਾਇਆ ਮੋਹੁ ਅੰਤਰਿ ਮਲੁ ਲਾਗੈ, ਮਾਇਆ ਕੇ ਵਾਪਾਰਾ ਰਾਮ ॥
[ਵਡਹੰਸ ਮਹਲਾ ੩ ਪੰਨਾ ੫੭੧

ਤਾਥ–ਪੰਡਿਤ ਦੂਜੈ ਭਾਇ ਬਰਕਤਿ ਨ ਹੋਵਈ, ਨਾ ਧਨੁ ਪਲੈ ਪਾਇ ॥
ਪੜਿ ਥਕੇ ਸੰਤੋਖੁ ਨ ਆਇਓ, ਅਨਦਿਨੁ ਜਲਤ ਵਿਹਾਇ ॥
[ਸੋਰਠਿ ਵਾਰ ਪੰਨਾ ੬੪੭

ਤਥਾ–ਪੰਡਿਤ ਪਾਧੇ ਜੋਇਸੀ, ਨਿਤ ਪੜਹਿ ਪੁਰਾਣਾ ॥
ਅੰਤਰਿ ਵਸਤੁ ਨ ਜਾਣਨੀ ਘਟਿ ਬ੍ਰਹਮੁ ਲੁਕਾਣਾ ॥ ੪ ॥ [ਪੰਨਾ ੪੧੯

ਤਥਾ–ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹੁ ਪਿਆਰੁ ॥
ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ ॥
ਦੂਜੈ ਭਾਇ ਜਗਤੁ ਪਰਬੋਧਦਾ, ਨਾ ਬੂਝੈ ਬੀਚਾਰੁ ॥
ਬਿਰਥਾ ਜਨਮੁ ਗਵਾਇਆ, ਮਰਿ ਜੰਮੈ ਵਾਰੋ ਵਾਰ ॥
[ਸਿਰੀ ਰਾਗੁ ਵਾਰ ਪੰਨਾ ੮੬

## ਰੂਪੁ ਦੇਖਿ ਦੇਖਿ ਨਾਰੀ ॥ ੩ ॥

ਇਸਤ੍ਰੀਆਂ ਆਪਣੇ ਸੋਹਣੇ ਸੁੰਦਰ ਰੂਪ ਨੂੰ ਦੇਖ ਦੇਖਕੇ ਨਿਸਫਲ ਮਰ ਗਈਆਂ, ਕਿਉਂਕਿ ਇਸਤ੍ਰੀਆਂ ਦੇਹ ਅਧਿਆਸਣਾ ਹੁੰਦੀਆਂ ਹਨ। ਹਰ ਵੇਲੇ ਸਰੀਰ ਨੂੰ ਸੋਹਣਾ ਬਣਾਕੇ ਰੱਖਦੀਆਂ ਹਨ, ਜਿਸ ਵੇਲੇ

ਵਿਵਾਹ ਹੁੰਦਾ ਹੈ ਤਾਂ ਅੰਗੂਠੇ ਵਿਚ ਆਰਸੀ ਪਾ ਲੈਂਦੀਆ ਹਨ, ਉਸ 'ਚੋਂ ਆਪਣਾ ਚੇਹਰਾ ਦੇਖਦੀਆਂ ਰਹਿੰਦੀਆਂ ਹਨ। ਅਥਵਾ-ਇਸਤ੍ਰੀਆਂ ਪੁਰਸ਼ਾਂ ਦੇ ਰੂਪ ਨੂੰ ਦੇਖ ਦੇਖ ਕੇ ਤੇ ਪੁਰਸ਼ ਨਾਰੀਆਂ ਦੇ ਸੁੰਦਰ ਰੂਪ ਨੂੰ ਦੇਖ ਦੇਖਕੇ ਨਿਸਫਲ ਮਰ ਗਏ ਹਨ।

**ਰਾਮ ਨਾਮ ਬਿਨੁ ਸਭੈ ਬਿਗੂਤੇ ਦੇਖਹੁ ਨਿਰਖਿ ਸਰੀਰਾ ॥**

ਰਾਮ ਨਾਮ ਦੇ ਸਿਮਰਨ ਤੋਂ ਬਿਨਾ ਸਾਰੇ ਜੀਵ ਸੰਸਾਰਕ ਧੰਦਿਆਂ ਵਿਚ ਲਗਕੇ ਬਿਗੂਤੇ=ਖਰਾਬ ਹੋਏ ਹਨ। ਆਪਣੇ ਸਰੀਰਾ-ਅੰਤਹ ਕਰਨ ਵਿਚ ਨਿਰਖਿ-ਨਿਰਨੇ ਕਰਕੇ,

ਅਥਵਾ :-ਵਿਚਾਰ ਦ੍ਰਿਸ਼ਟੀ ਨਾਲ ਦੇਖ ਲਓ। ਅਥਵਾ :-ਜੈਸੇ ਆਮ ਪ੍ਰਚਲਤ ਗੱਲ ਹੈ ਕਿ ਅੱਜ ਬਜ਼ਾਰ ਦਾ ਕੀ "ਨਿਰਖ" ਹੈ, ਅਰਥਾਤ ਕੀ "ਭਾਅ" ਹੈ। ਏਸੇ ਅਧਾਰ ਤੇ ਇਹ ਅਰਥ ਕਰਨਾ-

ਹੇ ਭਾਈ! ਤੁਸੀਂ ਭੀ ਇਸ ਸਰੀਰ ਦਾ ਨਿਰਖਿ-ਭਾਅ ਦੇਖੋ ਕਿ ਇਸ ਦਾ ਕੀ ਮੁੱਲ ਹੈ ਅਰਥਾਤ ਇਸ ਦਾ ਕੁਝ ਮੁੱਲ ਨਹੀਂ ਹੈ। ਕਿਉਂਕਿ ਇਸ ਦੇ ਹਰੀ-ਹਰ ਹੋਣ ਦਾ ਕੁਝ ਪਤਾ ਨਹੀਂ ਹੈ।

ਯਥਾ-ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ ॥ [ਪੰਨਾ ੧੨੫੩

ਤਥਾ-ਕਬੀਰ ਕਾਇਆ ਕਾਚੀ ਕਾਰਵੀ ਕੇਵਲ ਕਾਚੀ ਧਾਤੁ ॥ ੨੨੨ ॥
[ਸਲੋਕ ਕਬੀਰ ਪੰਨਾ ੧੩੭੬

ਤਥਾ-ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥
ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ ॥
[ਸਿਰੀ ਰਾਗੁ ਮਹਲਾ ੧ ਪੰਨਾ ੬੩

**ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਊਪਦੇਸੁ ਕਬੀਰਾ ॥ ੪ ॥ ੧ ॥**

ਹਰੀ ਦੇ ਨਾਮ ਚਿੰਤਨ ਕੀਤੇ ਬਿਨਾਂ ਕਿਸ ਪੁਰਸ਼ ਨੇ ਗਤਿ-ਮੁਕਤੀ ਪਾਈ ਹੈ, ਅਰਥਾਤ ਕਿਸੀ ਨੇ ਨਹੀਂ ਪਾਈ, ਕਬੀਰ ਜੀ ਆਖਦੇ ਹਨ, ਮੈਂ ਤੁਹਾਨੂੰ ਉਪਦੇਸ਼ ਦੇਂਦਾ ਹਾਂ, ਜੇ ਮਨੁੱਖ ਜਨਮ ਨੂੰ ਸਫਲਾ ਕਰਨਾ ਚਾਹੁੰਦੇ ਹੋ ਤਾਂ ਹਰੀ ਦਾ ਸਿਮਰਨ ਜ਼ਰੂਰ ਕਰੋ ॥ ੪ ॥ ੧ ॥

ਯਥਾ-ਹਰਿ ਕੇ ਨਾਮ ਬਿਨਾ ਸਭ ਝੂਠੁ ॥
ਬਿਨੁ ਗੁਰ ਪੂਰੇ ਮੁਕਤਿ ਨ ਪਾਈਐ ਸਾਚੀ ਦਰਗਹਿ ਸਾਕਤ ਮੂਠੁ ॥
[ਭੈਰਉ ਮ: ੫ ਪੰਨਾ ੧੧੫੧

ਤਥਾ-ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥ [ਧਨਾਸਰੀ ਰਵਿਦਾਸ ਪੰਨਾ ੬੯੪

**ਉਥਾਨਕਾ :**-ਕੋਈ ਹੰਕਾਰੀ ਪੁਰਸ਼ ਆਪਣੇ ਗਲ ਵਿਚ ਫੁੱਲਾਂ ਦੀ ਮਾਲਾ ਪਾਕੇ ਬੜੇ ਰੋਹਬ ਨਾਲ ਸਾਰੀ ਸੰਗਤ ਨੂੰ ਲੰਘਕੇ ਕਬੀਰ ਜੀ ਜਿੱਥੇ ਬੈਠੇ ਕਥਾ ਕਰ ਰਹੇ ਸਨ ਉਹਨਾਂ ਦੇ ਪਾਸ ਜਾ ਬੈਠਾ, ਉਸ ਵੇਲੇ ਕਬੀਰ ਜੀ ਉਸ ਨੂੰ ਉਪਦੇਸ਼ ਦੇਂਦੇ ਹਨ- (ਰਹਾਉ ਦੀ ਤੁਕ ਦਾ ਅਰਥ ਪਹਿਲੇ ਕਰਨਾ)

ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥

ਹੇ ਭਾਈ! ਤੂੰ ਕਿਸ ਵਾਸਤੇ ਆਪਣੇ ਗਲ ਵਿਚ ਫੁੱਲਾਂ ਦੀ ਮਾਲਾ ਪਾ ਕੇ ਫੁੱਲਿਆ ਫਿਰਦਾ ਹੈਂ।

ਜਿਸ ਸਰੀਰ ਦਾ ਤੂੰ ਹੰਕਾਰ ਕਰਦਾ ਹੈਂ, ਇਸ ਦੀ ਇਹ ਵਡਿਆਈ ਹੈ।

## ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ ॥

ਜਿਸ ਵੇਲੇ ਸ੍ਵਾਸ ਨਿਕਲ ਜਾਂਦੇ ਹਨ, ਤਿਸ ਵੇਲੇ ਇਹ ਸਰੀਰ ਜਰੀਐ—ਸੜ ਕੇ ਭਸਮ ਹੋਇ—ਸੁਆਹ ਦੀ ਢੇਰੀ ਹੋ ਜਾਂਦਾ ਹੈ, ਜੇ ਸਰੀਰ ਸੜਨ ਤੋਂ ਰਹਿ ਜਾਵੇ ਭਾਵ ਕਬਰਸਤਾਨ ਵਿਚ ਦੱਬਿਆ ਜਾਵੇ ਤਾਂ ਕਿਰਮ ਦਲ—ਕੀੜਿਆਂ ਦਾ ਭਉਣ ਉਸ ਨੂੰ ਖਾ ਜਾਂਦਾ ਹੈ।

## ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ ॥ ੧ ॥

ਜਿਵੇਂ ਕੱਚੀ ਗਾਗਰਿ—ਘੜੀ ਪਾਣੀ ਵਿਚ ਪੈ ਜਾਵੇ ਤਾਂ ਉਹ ਗਲ ਜਾਂਦੀ ਹੈ, ਇਸ ਸਰੀਰ ਦੀ ਭੀ ਏਹੀ ਵਡਿਆਈ ਹੈ ਅਰਥਾਤ ਕੱਚੇ ਘੜੇ ਦੀ ਨਿਆਈਂ ਇਹ ਸਰੀਰ ਪਦਾਰਥਾਂ ਰੂਪ ਪਾਣੀ ਵਿਚ ਪੈਕੇ ਗਲਦਾ ਜਾਂਦਾ ਹੈ। ਅਥਵਾ :—ਕੱਚੀ ਘੜੀ ਵਿਖੇ ਜਿਵੇਂ ਪਾਣੀ ਪਿਆ ਹੋਇਆ ਸਿੰਮਦਾ ਰਹਿੰਦਾ ਹੈ, ਇਸ ਸਰੀਰ ਦੀ ਭੀ ਇਹੀ ਵਡਾਈ ਹੈ। ਪਰਮਾਤਮਾ ਨੇ ਇਸ ਸਰੀਰ ਰੂਪ ਕੱਚੇ ਘੜੇ ਵਿਚ ਸਵਾਸਾਂ ਰੂਪ ਜਲ ਪਾਇਆ ਹੈ ਉਹ ਚਵੀ ਹਜ਼ਾਰ ਸਵਾਸਾਂ ਰੂਪ ਜਲ ਰੋਜ਼ ਦਾ ਰੋਜ਼ ਸਿੰਮਦਾ ਰਹਿੰਦਾ ਹੈ।

ਯਥਾ—ਚਵੀ ਹਜ਼ਾਰ ਖਰਚ ਬੰਦੇ ਦਾ ਆਮਦਨ ਮੂਲ ਨ ਥੀਵੇ ॥
ਜਿਸ ਬੰਦੇ ਕਉ ਇਤਨਾ ਘਾਟਾ ਸੋ ਬੰਦਾ ਕਿਉਂ ਜੀਵੇ ॥
ਤਥਾ—ਪੁਰਾਬ ਖਾਮ ਕੂਜੈ, ਹਿਕਮਤਿ ਖੁਦਾਇਆ ॥ [ਮਲਾਰ ਵਾਰ ਪੰਨਾ ੧੨੯੧

## ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥

ਹੇ ਭਾਈ! ਤੂੰ ਕਿਸ ਵਾਸਤੇ ਫੁੱਲਿਆ ਫੁੱਲਿਆ ਭਾਵ ਆਕੜਿਆ ਫਿਰਦਾ ਹੈਂ?
ਅਥਵਾ :—ਫੁੱਲਾਂ ਦੀ ਮਾਲਾ ਗਲ ਵਿਚ ਪਹਿਰਕੇ ਕਿਸ ਵਾਸਤੇ ਫੁੱਲਿਆ ਫਿਰਦਾ ਹੈਂ।
ਅਥਵਾ :—ਫੁੱਲ ਦੀ ਨਿਆਈਂ ਕਿਸ ਵਾਸਤੇ ਫੁੱਲਿਆ ਫਿਰਦਾ ਹੈਂ?

## ਜਬ ਦਸ ਮਾਸ ਉਰਧ ਮੁਖ ਰਹਤਾ ਸੋ ਦਿਨੁ ਕੈਸੇ ਭੂਲਿਆ ॥ ੧ ॥ ਰਹਾਉ ॥

ਜਿਸ ਵੇਲੇ ਤੂੰ ਦਸ ਮਾਸ—ਦਸ ਮਹੀਨੇ ਮਾਂ ਦੇ ਪੇਟ ਵਿਚ ਮੂਧਾ ਮੂੰਹ, ਭਾਵ ਸਿਰ ਥੱਲੇ ਪੈਰ ਉੱਪਰ ਖੜਾ ਰਹਿੰਦਾ ਸੀ ਤੇ ਵਿਰਲਾਪ ਕਰਦਾ ਸੀ, ਉਹ ਦਿਨ ਤੈਨੂੰ ਕਿਵੇਂ ਭੁੱਲ ਗਿਆ ਹੈ।

ਯਥਾ—ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥
ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥
[ਜੈਤਸਰੀ ਵਾਰ ਪੰਨਾ ੭੦੯

## ਜਿਉ ਮਧੁ ਮਾਖੀ ਤਿਉ ਸਠੋਰਿ ਰਸੁ ਜੋਰਿ ਜੋਰਿ ਧਨੁ ਕੀਆ ॥

ਜਿਵੇਂ ਸ਼ਹਿਤ ਦੀਆਂ ਮਖੀਆਂ ਮਧੁ=ਸ਼ਹਿਤ ਨੂੰ ਇਕੱਠਾ ਕਰਦੀਆਂ ਹਨ। ਤਿਵੇਂ ਸਠੋਰਿ—ਸਠ+ਉਰ ਮੂਰਖ ਹਿਰਦੇ ਵਾਲੇ ਪੁਰਸ਼ ਨੇ ਵਿਸ਼ੇ ਰਸ ਭੋਗਣ ਵਾਸਤੇ ਧਨ ਨੂੰ ਜੋੜਨਾ ਹੀ ਜੋੜਨਾ ਕੀਤਾ ਹੈ।
ਅਥਵਾ:—ਕੁਝ ਰਸੁ—ਪ੍ਰੇਮ ਦੀਆਂ ਗੱਲਾਂ ਕਰਕੇ ਤੇ ਕੁਝ ਆਪਣੇ ਸਰੀਰ ਦੇ ਜੋਰਿ=ਬਲ ਕਰਕੇ ਧਨ ਨੂੰ

ਜੋਰਿ=ਜੋੜਨਾ ਕੀਤਾ ਹੈ।

## ਮਰਤੀ ਬਾਰ ਲੇਹੁ ਲੇਹੁ ਕਰੀਐ ਭੂਤੁ ਰਹਨ ਕਿਉ ਦੀਆ ॥ ੨ ॥

ਜਿਨ੍ਹਾਂ ਸਬੰਧੀਆਂ ਵਾਸਤੇ ਕਈ ਤਰ੍ਹਾਂ ਦੇ ਜਤਨ ਕਰਕੇ ਧਨ ਇਕੱਠਾ ਕਰਦਾ ਹੈ, ਓਹੀ ਸਬੰਧੀ ਇਸ ਦੇ ਮਰਨ ਵੇਲੇ ਆਖਦੇ ਹਨ, ਕਿ ਇਸ ਪਾਸੋਂ ਪੁੱਛ ਲਓ, ਪੁੱਛ ਲਓ, ਕਿ ਧਨ ਕਿਸ ਕਿਸ ਜਗ੍ਹਾ ਉੱਪਰ ਰੱਖਿਆ ਹੋਇਆ ਹੈ।

ਅਥਵਾ :-ਕਈ ਇਸ ਤਰ੍ਹਾਂ ਆਖਦੇ ਹਨ, ਕਿ ਹੁਣੇ ਬਰਾਦਰੀ ਦੇ ਬੈਠਿਆਂ ਧਨ ਨੂੰ ਵੰਡ ਲੈਣਾ ਕਰੋ, ਵੰਡ ਲੈਣਾ ਕਰੋ, ਤਾਂ ਕਿ ਪਿੱਛੋਂ ਝਗੜਾ ਨਾ ਪਵੇ।

ਅਥਵਾ:-ਇਸ ਪ੍ਰਾਣੀ ਦੇ ਮਰਨ ਵੇਲੇ ਅੰਤ ਸਮੇਂ ਕਈ ਐਸੇ ਆਖਦੇ ਹਨ, ਹੁਣ ਲੈ ਚੱਲੋ, ਲੈ ਚੱਲੋ, ਇਸ ਭੂਤ ਨੂੰ ਇਤਨੀ ਦੇਰ ਕਿਉਂ ਰਹਿਣ ਦਿੱਤਾ ਹੈ।

ਪੰਜਾਬ ਵਿਖੇ ਤਾਂ ਔਰਤਾਂ ਮੁਰਦੇ ਦੇ ਨਾਲ ਮਸਾਣ ਭੂਮਿ ਵਿਖੇ ਚਲੀਆਂ ਜਾਂਦੀਆਂ ਹਨ, ਪਰ ਪੂਰਬ ਵਿਚ ਨਹੀਂ ਜਾਂਦੀਆਂ। ਹੁਣ ਪੂਰਬ ਦੀ ਚਾਲ ਦੱਸਦੇ ਹਨ-

## ਦੇਹੁਰੀ ਲਉ ਬਰੀ ਨਾਰਿ ਸੰਗ ਭਈ ਆਗੇ ਸਜਨ ਸੁਹੇਲਾ ॥

ਬੜੇ ਪਿਆਰ ਵਾਲੀ ਜੋ ਬਰੀ-ਵਿਵਾਹੀ ਹੋਈ ਇਸਤ੍ਰੀ ਹੈ, ਉਹ ਘਰ ਦੀ ਦੇਹੁਰੀ-ਦਲੀਜ ਲਉ-ਤੱਕ ਹੀ ਨਾਲ ਹੁੰਦੀ ਹੈ। ਅੱਗੇ ਮਸਾਣ ਭੂਮਿ ਤੱਕ ਸੁਹੇਲਾ-ਸੁਖਦਾਇਕ ਸੱਜਣ ਨਾਲ ਜਾਂਦੇ ਹਨ।

## ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ ॥ ੩ ॥

ਮਰਘਟ ਲਉ-ਮਸਾਣ ਭੂਮਿਕਾ ਲਉ-ਤੱਕ ਕੁਟੰਬੁ-ਪ੍ਰਵਾਰ ਦੇ ਸਾਰੇ ਲੋਕ ਨਾਲ ਹੁੰਦੇ ਹਨ, ਅੱਗੇ ਪ੍ਰਲੋਕ ਰਸਤੇ ਵਿਚ ਹੰਸੁ-ਜੀਵ ਇਕੱਲਾ ਜਾਂਦਾ ਹੈ ॥ ੩ ॥

ਯਥਾ-ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ ॥
ਲਟ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ ਜਾਈ ॥
[ਆਸਾ ਪੰਨਾ ੪੭੮

## ਕਹਤੁ ਕਬੀਰ ਸੁਨਹੁ ਰੇ ਪ੍ਰਾਨੀ ਪਰੇ ਕਾਲ ਗ੍ਰਸ ਕੂਆ ॥

ਕਬੀਰ ਜੀ ਆਖਦੇ ਹਨ, ਹੇ ਪ੍ਰਾਣੀ ! ਸੁਨਣਾ ਕਰੋ, ਕਾਲ ਦੇ ਗ੍ਰਸੇ ਹੋਏ ਸਾਰੇ ਜੀਵ ਸੰਸਾਰ, ਵਾ :-ਨਰਕਾਂ ਰੂਪੀ ਖੂਹ ਵਿਚ ਪੈ ਰਹੇ ਹਨ।

## ਝੂਠੀ ਮਾਇਆ ਆਪੁ ਬੰਧਾਇਆ ਜਿਉ ਨਲਨੀ ਭ੍ਰਮਿ ਸੂਆ ॥ ੪ ॥ ੨ ॥

ਜੀਵਾਂ ਨੇ ਆਪਣੇ ਆਪ ਨੂੰ ਝੂਠੀ ਮਾਇਆ ਵਿਚ ਐਉਂ ਬੰਨ੍ਹਾਇਆ ਹੋਇਆ ਹੈ, ਜਿਵੇਂ ਭਰਮ ਕਰਕੇ ਸੂਆ-ਤੋਤਾ ਆਪਣੇ ਆਪ ਨੂੰ ਨਲਨੀ=ਨਲਕੀ (ਨਲੀ) ਵਿਖੇ ਬੰਨ੍ਹਵਾ ਲੈਂਦਾ ਹੈ ॥ ੪ ॥ ੨ ॥

ਯਥਾ-ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ, ਮਾਯਾ ਇਹੁ ਬਿਉਹਾਰੁ ॥
[ਗਉੜੀ ਪੰਨਾ ੩੩੬

**ਉਥਾਨਕਾ:**—ਇੱਕ ਸ਼ਾਹੂਕਾਰ ਸੀ, ਉਸ ਦੇ ਘਰ ਵਿਖੇ ਇੱਕੋ ਇੱਕ ਪੁੱਤਰ ਸੀ (ਕਿਉਂਕਿ ਸ਼ਾਹੂਕਾਰਾਂ ਦੇ ਘਰ ਵਿਖੇ ਜੇਹੜਾ ਕੋਈ ਪੁੰਨੀ ਹੋਵੇ, ਓਹੀ ਆ ਕੇ ਮਾਇਆ ਦਾ ਸੁਖ ਲੈ ਸਕਦਾ ਹੈ। ਇਸ ਕਰਕੇ ਸ਼ਾਹੂਕਾਰਾਂ ਦੇ ਘਰ ਬਹੁਤੇ ਪੁੱਤਰ ਨਹੀਂ ਹੁੰਦੇ। ਬਹੁਤ ਪੁੱਤਰ ਗਰੀਬਾਂ ਦੇ ਘਰ ਹੁੰਦੇ ਹਨ ਜਿੱਥੇ ਅੰਨ ਵਗੈਰਾ ਪਦਾਰਥਾਂ ਦੇ ਖਾਣ ਦੀ ਤੰਗੀ ਹੁੰਦੀ ਹੈ)

ਸ਼ਾਹੂਕਾਰ ਨੇ ਉਸ ਨੂੰ ਬੜੇ ਲਾਡਾਂ ਨਾਲ ਪਾਲਿਆ ਸੀ, ਉਸ ਵਿਚ ਉਸ ਦਾ ਪ੍ਰੇਮ ਭੀ ਬੜਾ ਸੀ, ਕਰਮਾਂ ਦੇ ਚੱਕਰ ਅਨੁਸਾਰ ਉਹ ਜਦ ਬੀਮਾਰ ਹੋ ਗਿਆ ਤਾਂ ਉਸ ਦੀ ਤੰਦਰੁਸਤੀ ਵਾਸਤੇ ਪਿਤਾ ਨੇ ਘਰ ਡਾਕਟਰ ਨਵੇਂ ਤੋਂ ਨਵੇਂ ਸੱਦਕੇ ਬੜੇ ਇਲਾਜ ਕੀਤੇ, ਪਰ ਉਸ ਨੂੰ ਕੋਈ ਦਵਾਈ ਨਾ ਪੋਹੀ। ਆਖਰ ਇੱਕ ਦਿਨ ਉਦਾਸ ਹੋ ਕੇ ਬੈਠਾ ਸੀ ਤਾਂ ਕਿਸੇ ਰਿਸ਼ਤੇਦਾਰ ਨੇ ਆ ਕੇ ਕਿਹਾ, ਸ਼ਾਹ ਜੀ! ਅੱਜ ਕੀ ਗੱਲ ਹੈ, ਚਿੰਤਾਤੁਰ ਕਿਉਂ ਬੈਠੇ ਹੋ?

ਸ਼ਾਹ ਨੇ ਕਿਹਾ, ਇਸ ਪੁੱਤਰ ਦੇ ਫਿਕਰਾਂ ਨੇ ਮੈਨੂੰ ਉਦਾਸ ਕਰ ਦਿੱਤਾ ਹੈ। ਇਸ ਦੇ ਲਈ ਸਿਆਣੇ ਤੋਂ ਸਿਆਣੇ ਡਾਕਟਰ ਬੁਲਾਏ ਹਨ, ਕਈ ਇਲਾਜ ਭੀ ਕੀਤੇ ਹਨ ਪਰ ਰਾਜ਼ੀ ਹੋਣ ਵਿਚ ਨਹੀਂ ਆਇਆ। ਉਸ ਵੇਲੇ ਉਸ ਨੇ ਕਿਹਾ, ਮੇਰੇ ਆਖੇ ਲੱਗੋ ਤਾਂ ਸ਼ਾਇਦ ਰਾਜ਼ੀ ਹੋ ਜਾਏਗਾ।

ਸ਼ਾਹ ਨੇ ਕਿਹਾ ਚੰਗਾ, ਜੋ ਕਹੇਂ ਕਰਨ ਨੂੰ ਤਿਆਰ ਹਾਂ। ਉਹ ਆਦਮੀ ਸ਼ਾਹ ਨੂੰ ਨਾਲ ਲੈ ਕੇ ਕਿਸੇ ਪੰਡਿਤ ਪਾਸ ਗਿਆ ਉਸ ਨੂੰ ਜਾਕੇ ਸਮਾਚਾਰ ਦੱਸਿਆ ਕਿ ਇਸ ਦਾ ਪੁੱਤਰ ਬਹੁਤ ਬੀਮਾਰ ਹੈ, ਇਸ ਨੇ ਇਲਾਜ ਬਹੁਤ ਕੀਤੇ ਹਨ, ਪਰੰਤੂ ਦਵਾਈ ਦਾ ਕੁਝ ਅਸਰ ਨਹੀਂ ਹੋਇਆ ਆਪ ਕਿਰਪਾ ਕਰਕੇ ਕੋਈ ਉਪਾ ਦੱਸੋ ਜਿਸ ਤੇ ਲੜਕਾ ਰਾਜ਼ੀ ਹੋ ਜਾਏ।

ਪੰਡਿਤ ਜੀ ਨੇ ਕਿਹਾ, ਯੱਗ ਆਦਿਕ ਕਰਮ ਕਰਾਓ ਤਾਂ ਲੜਕਾ ਰਾਜੀ ਹੋ ਜਾਏਗਾ। ਉਸ ਪੰਡਿਤ ਦੇ ਕਹੇ ਅਨੁਸਾਰ ਸ਼ਾਹ ਨੇ ਯੱਗ ਦੀਆਂ ਘਿਓ ਆਦਿਕ ਸਭ ਚੀਜ਼ਾਂ ਲਿਆਕੇ ਪੰਡਿਤ ਜੀ ਪਾਸ ਪਹੁੰਚਾ ਦਿੱਤੀਆਂ।

ਪੰਡਿਤ ਜੀ ਨੇ ਯੱਗ ਅਰੰਭ ਦਿੱਤਾ, ਅਜੇ ਯੱਗ ਹੋ ਹੀ ਰਿਹਾ ਸੀ ਜੋ ਇਤਨੇ ਨੂੰ ਘਰੋਂ ਖਬਰ ਆ ਗਈ ਕਿ ਲੜਕਾ ਮਰ ਗਿਆ ਹੈ। ਇਹ ਗੱਲ ਸੁਣਦਿਆਂ ਸਾਰ ਸ਼ਾਹ ਦੀਆਂ ਭੁੱਬਾਂ ਨਿਕਲ ਗਈਆਂ। ਯੱਗ ਨੂੰ ਵਿਚਾਲੇ ਹੀ ਛੱਡਕੇ ਸ਼ਾਹ ਤੇ ਉਸ ਦੇ ਨਾਲ ਦੇ ਸੰਗੀ ਸਭ ਘਰਾਂ ਨੂੰ ਆ ਗਏ।

ਇਹ ਗੱਲ ਜਦ ਕਬੀਰ ਜੀ ਪਾਸ ਪਹੁੰਚੀ ਤਾਂ ਉਹਨਾਂ ਨੇ ਇਹ ਸ਼ਬਦ ਉਚਾਰਿਆ।

—ਪਹਿਲਾ ਅਰਥ—

**ਬੇਦੁ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ ॥**

ਵੇਦਾਂ, ਪੁਰਾਣਾਂ ਦੇ ਸਾਰੇ ਮਤਾਂ ਨੂੰ ਸੁਣਕੇ ਸ਼ਾਹੂਕਾਰ ਨੇ ਆਪਣੇ ਲਾਡਲੇ ਪੁੱਤਰ ਦੀ ਰੱਖਿਆ ਵਾਸਤੇ ਯੱਗ ਆਦਿਕ ਕਰਮਾਂ ਦੇ ਕਰਨ ਦੀ ਆਸਾ ਕੀਤੀ ਤਾਂ ਸਹੀ—

**ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ ॥੧॥**

ਪਰੰਤੂ ਜਿਸ ਵੇਲੇ ਉਹ ਲੜਕਾ ਆਪਣੇ ਸਵਾਸ ਪੂਰੇ ਕਰਦਾ ਹੋਇਆ ਕਾਲ ਗ੍ਰਸਤ—ਕਾਲ ਕਰਕੇ

ਗੁਸਿਆ ਗਿਆ ਭਾਵ ਮਰ ਗਿਆ, ਤਿਸ ਵੇਲੇ ਸਾਰੇ ਸਿਆਣੇ ਸਿਆਣੇ ਲੋਕ ਉਸ ਪੰਡਿਤ ਦੇ ਪੈ—ਪਾਸੋਂ ਨਿਰਾਸ ਹੋਕੇ ਉੱਠਕੇ ਚਲੇ ਗਏ।

ਇਹ ਨਿਯਮ ਸਮਝ ਲਓ, ਜਿਸ ਵੇਲੇ ਮਨੁੱਖ ਦਾ ਅੰਤਮ ਸਮਾਂ ਆ ਜਾਂਦਾ ਹੈ, ਉਸ ਵੇਲੇ ਕੋਈ ਦਵਾਈ ਵਗੈਰਾ ਕਾਟ ਨਹੀਂ ਕਰਦੀ ਅਤੇ ਨਾ ਹੀ ਜੰਤਰ ਮੰਤਰ ਚਲਦੇ ਹਨ।

ਯਥਾ—ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ॥
ਬੈਦਕ ਅਨਿਕ ਉਪਾਵ ਕਹਾ ਲਉ ਭਾਖਈ॥

[ਫੁਨਹੇ ਮਹਲਾ ੫ ਪੰਨਾ ੧੩੬੩

ਤਥਾ—ਕਬੀਰ ਬੈਦ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ॥
ਇਹ ਤਉ ਬਸਤੁ ਗੁਪਾਲ ਕੀ, ਜਬ ਭਾਵੈ ਲੇਇ ਖਸਿ॥ ੭੯॥

[ਸਲੋਕ ਕਬੀਰ ਪੰਨਾ ੧੩੬੯

ਤਥਾ—ਸਭੈ ਮੰਤ੍ਰ ਹੀਣੰ ਸਮੈ ਅੰਤ ਕਾਲੰ॥ ਭਜੋ ਏਕ ਚਿੱਤੰ ਸੁ ਕਾਲੰ ਕ੍ਰਿਪਾਲੰ॥ ੪੧੩॥

[ਦਸਮ ਗ੍ਰੰਥ ਰਾਮਾਵਤਾਰ ਪੰਨਾ ੩੨੩

ਤਥਾ—ਵੈਦੋ ਨ ਵਾਈ ਭੈਣੋ ਨ ਭਾਈ ਏਕੋ ਸਹਾਈ ਰਾਮੁ ਹੇ॥

[ਮਾਰੂ ਮਹਲਾ ੫ ਪੰਨਾ ੧੦੦੯

—ਦੂਜਾ ਅਰਥ—

ਇਸ ਅਰਥ ਵਿਚ ਕਰਮਾਂ ਦਾ ਖੰਡਨ ਤੇ ਪਰਮੇਸ਼ਰ ਦੇ ਸਿਮਰਨ ਦੀ ਵਿਸ਼ੇਸ਼ਤਾ ਕਥਨ ਕਰਦੇ ਹਨ—

ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ॥

ਵੇਦਾਂ, ਪੁਰਾਣਾਂ ਦੇ ਸਾਰਿਆਂ ਮਤਾਂ ਨੂੰ ਸੁਣਕੇ ਜਿਨ੍ਹਾਂ ਨੇ ਸ਼ਕਾਮ ਕਰਮਾਂ ਦੇ ਕਰਨ ਦੀ ਆਸ਼ਾ ਕੀਤੀ ਹੈ।

ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ॥

ਉਹ ਸਾਰੇ ਸਿਆਣੇ ਸਿਆਣੇ ਲੋਕ ਅੰਤ ਨੂੰ ਕਾਲ ਦੇ ਵਸੀਕਾਰ ਹੋ ਗਏ, ਪਰ ਮੁਕਤੀ ਕਿਸੇ ਨੂੰ ਪ੍ਰਾਪਤ ਨਾ ਹੋਈ। ਸ਼ਕਾਮ ਕਰਮਾਂ ਦਾ ਰਾਹ ਦੱਸਣ ਵਾਲੇ ਪੰਡਿਤ-ਲੋਕ ਭੀ ਪੈ—ਬਹੁੜੇ ਮੁਕਤੀ ਵੱਲੋਂ ਨਿਰਾਸ ਹੋਕੇ ਜਮਦੂਤਾਂ ਨਾਲ ਉੱਠ ਚਲੇ।

## ਮਨ ਰੇ ਸਰਿਓ ਨ ਏਕੈ ਕਾਜਾ॥

ਹੇ ਪਿਆਰੇ! ਸ਼ਕਾਮ ਕਰਮਾਂ ਦੇ ਕਰਨੇ ਕਰਕੇ ਇੱਕ ਵੀ ਕੰਮ,
ਅਥਵਾ:—ਏਕਤਾ ਵਾਲਾ ਕੰਮ ਸਰਿਓ ਨ—ਪੂਰਾ ਨ ਹੋਇਆ। ਕਿਉਂਕਿ—

## ਭਜਿਓ ਨ ਰਘੁਪਤਿ ਰਾਜਾ॥ ੧॥ ਰਹਾਉ॥

ਰਘੁ+ਪਤਿ—ਸਾਰਿਆਂ ਦਾ ਪਤੀ ਜੋ ਰਾਜਾ—ਪ੍ਰਕਾਸ਼ ਰੂਪ ਪਰਮਾਤਮਾ ਹੈ,ਉਸ ਨੂੰ ਭਜਨਾ ਨਾ ਕੀਤਾ।
ਅਥਵਾ—ਰਘੁ ਨਾਂ ਲਘੁ ਦਾ ਹੈ, ਯ. ਰ. ਲ. ਇਹ ਸਵਰਨੀ ਅੱਖਰ ਹੋਣ ਕਰਕੇ ਰਘ ਦਾ ਲਘੁ ਬਣੇਗਾ। ਲਘੁ ਨਾਂ ਛੋਟੇ ਦਾ ਹੈ।

ਯਥਾ-ਆਪਸ ਕੌ ਦੀਰਘ ਕਰਿ ਜਾਨੈ ਅਉਰਨ ਕਉ ਲਗ ਮਾਤ ॥

[ਮਾਰੂ ਕਬੀਰ ਪੰਨਾ ੧੧੦੫

ਛੋਟੇ ਜੋ ਗਰੀਬ ਹਨ ਉਹਨਾਂ ਗਰੀਬਾਂ ਦਾ ਪਤੀ ਜੋ ਪੰਰਮੇਸ਼ਰ ਹੈ ਰਾਜਾ—ਪ੍ਰਕਾਸ਼ ਰੂਪ ਉਸ ਨੂੰ ਭਜਨਾ ਨਾ ਕੀਤਾ।

ਯਥਾ-ਗਨੀਮੁਲ ਖਿਰਾਜ ਹੈਂ ॥ ਗਰੀਬੁਲ ਨਿਵਾਜ ਹੈਂ ॥ [ਦਸਮ ਗ੍ਰੰਥ ਪੰਨਾ ੮

## ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ ॥

ਜਿਨ੍ਹਾਂ ਨੇ ਪਰਮਾਤਮਾ ਦੀ ਭਗਤੀ ਛਡਕੇ, ਬਨਾਂ ਦੇ ਖੰਡ—ਅਸਥਾਨਾਂ ਉੱਪਰ ਜਾਕੇ ਹਠ ਜੋਗ ਤੇ ਪੰਜ ਧੂਣੀਆਂ ਆਦਿ ਤਪ ਕੀਤੇ ਹਨ ਅਤੇ ਕੰਦ—ਜ਼ਿਮੀਂ ਕੰਦ ਤੇ ਮੂਲੁ—ਮੂਲੀ* ਆਦਿਕਾਂ ਨੂੰ ਚਾਹੋ ਇਹਨਾਂ ਨੂੰ ਭੀ ਚੁਨਿ—ਚੁਣਕੇ ਖਾਣਾ ਕੀਤਾ ਹੈ।

ਯਥਾ-ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ ॥

[ਬਿਲਾਵਲ ਕਬੀਰ ਪੰਨਾ ੮੫੫

ਤਥਾ-ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ ॥
ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ॥
ਅੰਦਰਿ ਤ੍ਰਿਸਨਾ ਬਹੁਤੁ, ਛਾਦਨ ਭੋਜਨ ਕੀ ਆਸਾ ॥
ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ ॥

[ਮਾਝ ਵਾਰ ਪੰਨਾ ੧੪੦

## ਨਾਦੀ ਬੇਦੀ ਸਬਦੀ ਮੋਨੀ

ਨਾਦੀ—ਸੰਖਾਂ ਤੇ ਨਰਸਿੰਘਿਆਂ ਦੇ ਵਜਾਉਣ ਵਾਲੇ ਗੋਰਖਮਤੀਏ, ਵੇਦਾਂ ਦੇ ਪਾਠ ਕਰਨ ਵਾਲੇ ਬੇਦੀ,

ਯਥਾ-"ਜਿਨੈ ਬੇਦ ਪੱਠਿਯੋ ਸੁ ਬੇਦੀ ਕਹਾਏ ॥" [ਦਸਮ ਗ੍ਰੰਥ ਪੰਨਾ ੫੧

ਸਬਦੀ-ਅਲਖ ਦੇ ਜਗਾਉਣ ਵਾਲੇ ਸਬਦੀਏ।

ਯਥਾ-ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ ॥੧॥ [ਗਉੜੀ ਕਬੀਰ ਪੰਨਾ ੩੨੪

ਮੋਨੀ=ਮੋਨ ਦੇ ਅਰਥਾਤ ਚੁਪ ਦੇ ਧਾਰਨ ਵਾਲੇ ਮੋਨੀਏ, ਇਨ੍ਹਾਂ 'ਚੋਂ ਕਿਸੇ ਨੂੰ ਭੀ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੋਈ।

ਯਥਾ-ਸਿਮ੍ਰਿਤਿ ਸਾਸਤ੍ਰ ਕਰਹਿ ਵਖਿਆਣ ॥ ਨਾਦੀ ਬੇਦੀ ਪੜਹਿ ਪੁਰਾਣ ॥
ਪਾਖੰਡ ਦ੍ਰਿਸਟਿ ਮਨਿ ਕਪਟੁ ਕਮਾਹਿ ॥ ਤਿਨ ਕੈ ਰਮਈਆ ਨੇੜਿ ਨਾਹਿ ॥

[ਬਸੰਤ ਮਹਲਾ ੩ ਪੰਨਾ ੧੧੬੯

---

*ਜੋ ਬਿੱਰਛਾਂ ਨਾਲ ਫਲ ਲੱਗਦੇ ਹਨ, ਉਹਨਾਂ ਨੂੰ ਕੰਦ ਕਹਿੰਦੇ ਹਨ ਅਤੇ ਜੋ ਧਰਤੀ ਵਿਚ ਪੈਦਾ ਹੋਣ ਉਹਨਾਂ ਨੂੰ ਮੂਲ ਕਹਿੰਦੇ ਹਨ।

## ਜਮ ਕੇ ਪਟੈ ਲਿਖਾਇਆ ॥ ੨ ॥

ਇਸ ਲੀਏ ਇਨ੍ਹਾਂ ਸਾਰਿਆਂ ਦਾ ਹਿਸਾਬ ਚਿਤ੍ਰ ਗੁਪਤ ਦੋਹਾਂ ਨੇ ਰਲਕੇ ਜਮ ਕੇ ਪਟੈ—ਧਰਮ ਰਾਜ ਦੇ ਦਰਬਾਰ ਵਿਚ ਲਿਖਾਉਣਾ ਕੀਤਾ ਹੈ ॥ ੨ ॥

## ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ ॥

ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਦੀ ਨਾਰਦੀ ਭਗਤਿ—ਪ੍ਰੇਮਾ ਭਗਤੀ ਨਹੀਂ ਆਈ ਤੇ ਤਨ ਦੇ ਕਾਛਿ ਕੂਛਿ—ਪਾਲਨ ਪੋਸਣ ਵਿਖੇ ਮਨ ਨੂੰ ਦਿੱਤੀ ਰੱਖਿਆ ਹੈ।

ਅਥਵਾ :—ਤਨ ਨੂੰ ਪਾਲ ਪੋਸਕੇ ਜਮਾਂ ਦੇ ਹਵਾਲੇ ਕਰ ਦਿੱਤਾ ਹੈ।

## ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ ॥ ੩ ॥

ਮਾਇਆ ਇਕੱਠੀ ਕਰਨ ਵਾਸਤੇ ਡਿੰਭ—ਪਖੰਡ ਪੂਰਬਕ ਰਾਗ ਰਾਗਣੀਆਂ ਦੇ ਗਾਇਨ ਕਰਨ ਵਿਚ ਮਸਤ ਹੋਇਆ ਬੈਠਾ ਹੈ, ਉਸ ਨੇ ਭਲਾ ਹਰੀ ਪਾਸੋਂ ਕੀ ਲੈਣਾ ਹੈ, ਭਾਵ ਕੁਝ ਨਹੀਂ ਲੈਣਾ ॥ ੩ ॥

ਇਹੋ ਜਿਹੇ ਪਖੰਡੀਆਂ ਪਾਸੋਂ ਪ੍ਰਭੂ ਤੀਹ ਤੀਹ ਕੋਹ ਪਰੇ ਹਟਕੇ ਰਹਿੰਦਾ ਹੈ—

ਯਥਾ—ਗਿਆਨੀ ਕੇ ਪ੍ਰਭ ਬੀਸ ਕੋਸ ਰਾਗੀ ਕੇ ਪ੍ਰਭ ਤੀਸ।
ਭਗਤਨ ਕੇ ਹਿਰਦੇ ਬਸੇ ਜੋਗੀ ਕੇ ਪ੍ਰਭ ਸੀਸ।

## ਪਰਿਓ ਕਾਲੁ ਸਭੈ ਜਗ ਊਪਰ

ਸਾਰੇ ਜਗਤ ਦੇ ਉੱਪਰ ਕਾਲ ਦਾ ਜ਼ੋਰ ਪੈ ਰਿਹਾ ਹੈ। ਯਥਾ—

ਸਵੈਯਾ ॥ ਕਾਲ ਹੀ ਪਾਇ ਭਯੋ ਭਗਵਾਨ, ਸੁਜਾਗਤ ਯਾ ਜਗ ਜਾਕੀ ਕਲਾ ਹੈ।
ਕਾਲ ਹੀ ਪਾਇ ਭਯੋ ਬ੍ਰਹਮਾ ਸਿਵ; ਕਾਲ ਹੀ ਪਾਇ ਭਯੋ ਜੁਗੀਆ ਹੈ।
ਕਾਲ ਹੀ ਪਾਇ ਸੁਰਾਸੁਰ ਗੰਧ੍ਰਬ, ਜੱਛ ਭੁਯੰਗ ਦਿਸਾ ਬਿਦਿਸਾ ਹੈ।
ਔਰ ਸੁ ਕਾਲ ਸਭੈ ਬਸਿ ਕਾਲ ਕੇ, ਏਕ ਹੀ ਕਾਲ ਅਕਾਲ ਸਦਾ ਹੈ ॥੮੪॥
(ਬਚਿਤਰ ਨਾਟਕ ਪੰਨਾ ੪੫)

## ਮਾਹਿ ਲਿਖੇ ਭ੍ਰਮ ਗਿਆਨੀ ॥ [ਪੰਨਾ ੬੫੫]

ਭ੍ਰਮ ਗਿਆਨੀ, ਬਧ ਗਿਆਨੀ, ਚੁੰਚ ਗਿਆਨੀ ਸਭ ਧਰਮ ਰਾਜ ਦੇ ਦਫਤਰ ਮਾਹਿ=ਵਿਖੇ ਲਿਖੇ ਪਏ ਹਨ। ਪ੍ਰਸ਼ਨ—ਮੁਕਤੀ ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ ? ਉੱਤਰ—

## ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥੪॥੩॥

ਕਬੀਰ ਜੀ ਆਖਦੇ ਹਨ, ਜਿਨ੍ਹਾਂ ਨੇ ਪ੍ਰਮੇਸ਼ਰ ਦੀ ਪ੍ਰੇਮਾ ਭਗਤੀ ਕਰਨੀ ਜਾਣੀ ਹੈ, ਉਹ ਪੁਰਸ਼ ਬੰਧਨਾਂ ਤੋਂ ਖਾਲਸੇ*—ਛੁਟ ਗਏ ਹਨ।

---

*ਨੋਟ—ਕਈ ਬੀੜਾਂ ਵਿਚ ਖਾਲਾਸੇ ਪਾਠ ਭੀ ਹੁੰਦਾ ਹੈ ਪਰ ਕਰਤਾਰ ਪੁਰ ਵਾਲੀ ਤੇ ਦਮਦਮੇ ਸਾਹਿਬ ਵਾਲੀ ਬੀੜ ਵਿਚ ਖਾਲਸੇ ਪਾਠ ਹੈ ਤੇ ਭਾਈ ਬੰਨੋ ਵਾਲੀ ਬੀੜ ਵਿਚ ਖਾਲਾਸੇ ਪਾਠ ਹੈ।

ਅਥਵਾ–ਜਿਨ੍ਹਾਂ ਨੇ ਪਰਮੇਸ਼ਰ ਦੀ ਪ੍ਰੇਮਾ ਭਗਤੀ ਕਰਨੀ ਜਾਣੀ ਹੈ। ਕਬੀਰ ਜੀ ਕਥਨ ਕਰਦੇ ਹਨ, ਉਹ ਖਾਲਸੇ–ਖਾਲਸ ਭਾਵ ਸ਼ੁੱਧ, ਬ੍ਰਹਮ ਸਰੂਪ ਹੋਏ ਹਨ। ਕਿਉਂਕਿ ਸ਼ੁੱਧ ਚੀਜ਼ ਨੂੰ ਖਾਲਸ ਕਹਿੰਦੇ ਹਨ, ਬ੍ਰਹਮ ਭੀ ਮਾਇਆ ਮਲ ਅਵਿੱਦਿਆ ਤੋਂ ਰਹਿਤ ਹੋਣ ਕਰਕੇ ਸ਼ੁੱਧ ਹੈ।

ਦਸਮੇਸ਼ ਪਿਤਾ ਜੀ ਨੇ ਖਾਲਸੇ ਪਦ ਦੀ ਵਿਆਖਿਆ ਇਉਂ ਕੀਤੀ ਹੈ।

ਯਥਾ–ਜਾਗਤ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ।
ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹ ਏਕ ਪਛਾਨੈ।
ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ॥੧॥
(ਦਸਮ ਗ੍ਰੰਥ ਪੰਨਾ ੭੧੨)

ਤਥਾ–ਅਸੁ ਖਾਲਸਾ ਖਾਲਸ ਪਦ ਪ੍ਰਾਪਤ, ਨਿਰੰਕਾਰ ਸੁ ਸਰੂਪ ਮਹਾਨੰ।
ਗੁਰ ਉਪਦੇਸ ਸਿਖਨ ਪ੍ਰਤਿ ਭਾਖਨ, ਮੁਦ੍ਰਾ ਤ੍ਰੈ ਕੱਛ, ਕੇਸ, ਕ੍ਰਿਪਾਨੰ।
ਤਾ ਕੀ ਰਹਿਨਿ ਸੁਤਯੋਕਤਿ ਭਾਖਤ, ਦਸ ਗ੍ਰਾਹਯ ਖਾਲਸ ਪ੍ਰਧਾਨੰ।
ਦਯਾ, ਦਾਨ, ਰੁ ਛਮਾ, ਸਨਾਨੰ, ਸੀਲ ਸੁਚ ਸਤਯੰ ਸੰਭਾਨੰ।
ਸਾਧਨ ਸਿਧ ਸੂਰ ਭਗਤਿ ਮਾਨ, ਦਸ ਗ੍ਰਾਹਯ ਆਸਤਿਕ ਪ੍ਰਮਾਨੰ॥੫੧੪॥
ਤਯਾਗੀਦਸ, ਬਿਰੋਧਿ-ਸਾਧਨ-ਹਿੰਸਾ, ਅਹੰਕਾਰ, ਆਲਸ, ਕ੍ਰਿਪਣਤਾ, ਪ੍ਰਮਾਨੰ।
ਕਠੋਰਤੁ, ਜੜਤੁ, ਕੁਚਿਲ, ਅਸਊਚੰ, ਕਲਮਾ ਮਾਂਸ, ਸੁ ਅਭਗਤਿ ਮਾਨੰ।
ਦਸ ਗ੍ਰਾਹਯਾ ਦਸ ਤਯਾਗੀ ਐਸੇ, ਤਾਂਹਿ ਖਾਲਸਾ ਕਥਿਤ ਸੁਜਾਨੰ।
ਅਸੁ ਖਾਲਸ ਖਾਲਸ ਪਦ ਪ੍ਰਾਪਤਿ ਨਿਰੰਕਾਰ ਸੁ ਸ੍ਵਰੂਪ ਮਹਾਨੰ॥੫੧੫॥
ਜੀਵਨ ਮੁਕਤ ਬਿਚਰਤ ਬਨ ਤ੍ਰਿਨ ਮਹਿ, ਦੇਵ ਭੂਤ ਦੈਵ ਹੀ ਕਹੀਐ।
ਖਾਲਸ ਪਦ ਕਉ ਪ੍ਰਾਪਤ ਦੁਰਲਭ, ਐਸੋ ਖਾਲਸਾ ਹਰਿਜਨ ਚਹੀਐ।
ਜਲ ਤਰੰਗ ਭੇਦ ਕਛੁ ਨਾਹਿਨ, ਜੀਵ ਬ੍ਰਹਮ ਪਰਮਾਤਮ ਲਹੀਐ।
ਬ੍ਰਹਮ ਹੀ ਜੀਵ ਜੀਵ ਹੀ ਬ੍ਰਹਮੈ, ਸਾਗਰ ਬੂੰਦ ਬੂੰਦ ਸਿੰਧ ਅਹੀਐ॥੫੧੬॥

ਐਸੇ ਨਿਸਚੇ ਵਾਲਾ ਖਾਲਸਾ ਮੇਰਾ ਹੀ ਰੂਪ ਹੈ।

ਯਥਾ–ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰਉ ਨਿਵਾਸ।
ਖਾਲਸਾ ਮੇਰੋ ਮੁਖ ਹੈ ਅੰਗ। ਖਾਲਸੇ ਕੇ ਹਉਂ ਬਸਤ ਸਦ ਸੰਗ।੫੧੯।
ਖਾਲਸਾ ਮੇਰੋ ਸਜਨ ਪਰਵਾਰ। ਖਾਲਸਾ ਮੇਰੋ ਕਰਤ ਉਧਾਰ।
ਖਾਲਸਾ ਮੇਰੋ ਪਿੰਡ ਪ੍ਰਾਨ। ਖਾਲਸਾ ਮੇਰੀ ਜਾਨ ਕੀ ਜਾਨ।੫੨੩।
ਉਪਮਾ ਖਾਲਸਹਿ ਜਾਤ ਨ ਕਹੀ। ਜਿਹਵਾ ਏਕ ਪਾਰ ਨਹਿੰ ਲਹੀ।੫੨੫।
ਸ਼ੇਸ ਰਸਨ ਸਾਰਦ ਸੀ ਬੁਧਿ। ਤਦਪਿ ਨ ਉਪਮਾ ਬਰਨਤ ਸੁਧ।
ਯਾ ਮਹਿ ਰੰਚ ਨ ਮਿਥਯਾ ਭਾਖੀ। ਗੁਰ ਪਾਰਬ੍ਰਹਮ ਗੁਰ ਨਾਨਕ ਸਾਖੀ।੫੨੬।
(ਸਰਬ ਲੋਹ ਵਿਚੋਂ 'ਖਾਲਸਾ ਮਹਿਮਾ')

## ਘਰੁ ੨ ॥

**ਉਥਾਨਕਾ :**—ਸੰਸਾਰੀ ਪੁਰਸ਼ ਆਪਣੀਆਂ ਅੱਖਾਂ ਨਾਲ ਕੀ ਵੇਖਦੇ ਹਨ ? ਅਤੇ ਤੁਸੀਂ ਆਪਣੀਆ ਅੱਖਾਂ ਨਾਲ ਕੀ ਵੇਖਦੇ ਹੋ ? ਉੱਤਰ— —ਪਹਿਲਾ ਅਰਥ—

**ਦੁਇ ਦੁਇ ਲੋਚਨ ਪੇਖਾ ॥ ਹਉ ਹਰਿ ਬਿਨੁ ਅਉਰੁ ਨ ਦੇਖਾ ॥**

ਸੰਸਾਰੀ ਪੁਰਸ਼ ਆਪਣੇ ਦੋ ਨੇਤਰਾਂ ਨਾਲ ਦੁਇ—ਦ੍ਵੈਤ ਨੂੰ ਹੀ ਦੇਖਣਾ ਕਰਦੇ ਹਨ ਤੇ ਹਉ—ਮੈਂ ਹਰੀ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਦੇਖਦਾ।

**ਨੈਨ ਰਹੇ ਰੰਗੁ ਲਾਈ ॥ ਅਬ ਬੇਗਲ ਕਹਨੁ ਨ ਜਾਈ ॥**

ਦੁਨਿਆਵੀ ਪੁਰਸ਼ਾਂ ਦੇ ਨੇਤਰ ਸੰਸਾਰਕ ਰੰਗੁ—ਪ੍ਰੇਮ ਵਿਚ ਲੱਗ ਰਹੇ ਹਨ, ਦੁਨਿਆਵੀ ਪੁਰਸ਼ਾਂ ਪਾਸੋਂ ਸੰਸਾਰਕ ਗੱਲਾਂ ਤੋਂ ਬਿਨਾਂ ਦੂਜੀ ਨਾਮ ਦੀ ਗੱਲ ਨਹੀਂ ਕਹੀ ਜਾਂਦੀ। "ਬੇ-ਗਲ" ਸਬੰਧਕ ਕਰਨਾ।

—ਦੂਜਾ ਅਰਥ—

ਦੁਇ ਦੁਇ ਲੋਚਨ ਪੇਖਾ ॥ ਹਉ ਹਰਿ ਬਿਨੁ ਅਉਰੁ ਨ ਦੇਖਾ ॥

ਦੋ ਪਰਤੱਖ ਨੇਤਰਾਂ ਨਾਲ ਦੋ ਅੰਤਰੀਵ ਵੈਰਾਗ ਗਿਆਨ ਰੂਪ,
ਵਾ:—ਸੁਰਤੀ ਸਿੰਮ੍ਰਿਤੀ ਰੂਪ ਨੇਤਰਾਂ ਨਾਲ ਮੈਂ ਪਰਮਾਤਮਾ ਨੂੰ ਦੇਖਦਾ ਹਾਂ।
ਮੈਂ ਹਰੀ ਤੋਂ ਬਿਨਾਂ ਅਉਰੁ—ਹੋਰ ਕਿਸੇ ਨੂੰ ਦੇਖਦਾ ਨਹੀਂ ਹਾਂ।

ਨੈਨ ਰਹੇ ਰੰਗੁ ਲਾਈ ॥

ਮੇਰੇ ਨੈਨ—ਨੇਤਰ ਪਰਮੇਸ਼ਰ ਦੇ ਰੰਗ—ਆਨੰਦ ਵਿਚ ਲੱਗ ਰਹੇ ਹਨ।

ਅਬ ਬੇਗਲ ਕਹਨੁ ਨ ਜਾਈ ॥

ਨਾਮ ਤੋਂ ਬਿਨਾਂ ਹੁਣ ਬੇ+ਗਲ ਦੂਜੀ ਕੋਈ ਗੱਲ ਮੇਰੇ ਪਾਸੋਂ ਕਹੀ ਨਹੀਂ ਜਾਂਦੀ।

**ਹਮਰਾ ਭਰਮੁ ਗਇਆ ਭਉ ਭਾਗਾ ॥**

ਅਸਾਡਾ *ਪੰਜ ਪਰਕਾਰ ਦਾ ਭਰਮ ਚਲਾ ਗਿਆ ਹੈ ਤੇ ਚਿੱਤ 'ਚੋਂ ਜਮਾਂ ਦਾ ਡਰ ਵੀ ਭੱਜ ਗਿਆ ਹੈ।
ਪ੍ਰਸ਼ਨ—ਕਿਸ ਮੌਕੇ ਡਰ ਦੂਰ ਹੋਇਆ ਹੈ ? ਉੱਤਰ—

---

*ਭੇਦ ਭਰਮ, ਕਰਤਤ ਭਰਮ, ਪੁਨ ਸੰਗ, ਭਰਮ ਵਿਕਾਰ।
ਬ੍ਰਹਮ ਇਤਰ ਜਗ ਸਤ ਹੈ ਪਾਂਚੋਂ ਭਰਮ ਸੰਸਾਰ।
ਇਨ੍ਹਾਂ ਦੀ ਨਵਿਰਤੀ ਅੱਗੇ ਲਿਖੇ ਪੰਜਾਂ ਦ੍ਰਿਸ਼ਟਾਂਤਾਂ ਨਾਲ ਹੁੰਦੀ ਹੈ।
ਬਿੰਬ ਪ੍ਰਤਿਬਿੰਬ, ਲੋਹਤ ਸਫਟਕ, ਘਟਾਕਾਸ ਗੁਣ ਮਾਰ।
ਕਨਕ ਕੁੰਡਲ ਦ੍ਰਿਸ਼ਟਾਂਤ ਦੇ ਪਾਂਚੋ ਭਰਮ ਨਿਵਾਰ।
ਇਨ੍ਹਾਂ ਦਾ ਖੁਲਾਸਾ ਪਰਕਰਨ ਪਿਛੇ ੧੨੯ ਸਫੇ ਤੇ ਪੜ੍ਹੋ।

## ਜਬ ਰਾਮ ਨਾਮ ਚਿਤੁ ਲਾਗਾ ॥੧॥ ਰਹਾਉ ॥

ਜਿਸ ਵੇਲੇ ਰਾਮ ਨਾਮ ਦੇ ਸਿਮਰਨ ਕਰਨ ਵਿਖੇ ਚਿੱਤ ਲੱਗਾ।

ਪ੍ਰਸ਼ਨ–ਕਿਸ ਰਾਮ ਨਾਮ ਦੇ ਸਿਮਰਨ ਕਰਨ ਨਾਲ ਆਪ ਜੀ ਦਾ ਭਰਮ ਅਤੇ ਜਮਾਂ ਦਾ ਡਰ ਦੂਰ ਹੋਇਆ ਹੈ, ਕਿਉਂਕਿ ਰਾਮ ਤਾਂ ਬਹੁਤ ਸਾਰੇ ਹਨ।

ਯਥਾ–ਏਕ ਰਾਮ ਦਸਰਥ ਕਾ ਬੇਟਾ। ਏਕ ਰਾਮ ਘਟ ਘਟ ਮਹਿ ਲੇਟਾ।
ਏਕ ਰਾਮ ਕਾ ਸਗਲ ਪਸਾਰਾ। ਏਕ ਰਾਮ ਸਭਹੂੰ ਤੇ ਨਿਆਰਾ।

ਰਾਮ=ਪਰਸਰਾਮ ਨੂੰ ਭੀ ਕਹਿੰਦੇ ਹਨ। ਰਾਮ=ਬਲਰਾਮ ਨੂੰ ਭੀ ਕਹਿੰਦੇ ਹਨ। ਆਪ ਜੀ ਨੇ ਕੇਹੜੇ ਰਾਮ ਦਾ ਚਿੰਤਨ ਕੀਤਾ ਹੈ? ਉੱਤਰ–

## ਬਾਜੀਗਰ ਡੰਕ ਬਜਾਈ ॥ ਸਭ ਖਲਕ ਤਮਾਸੇ ਆਈ ॥

ਜਿਸ ਪਰਮਾਤਮਾ ਰੂਪ ਬਾਜੀਗਰ ਨੇ ਰੂਪ ਡੰਕ–ਡੁਗਡੁਗੀ ਬਜਾਈ ਹੈ।
ਜਬ ਉਦਕਰਖ ਕਰਾ ਕਰਤਾਰਾ ॥

ਤਦਈਖਸ਼ਤ ਬਹੁ ਸਜਾਂ ਪ੍ਰਜਾਯੇਯ ॥

ਅਥਵਾ–ਜਿਸ ਪਰਮਾਤਮਾ ਰੂਪ ਬਾਜੀਗਰ ਨੇ–ਰੂਪ ਡੁਗਡੁਗੀ ਬਜਾਈ ਹੈ ਤੇ ਸਾਰੀ ਖਲਕਤ ਤਮਾਸ਼ਾ ਰੂਪ ਹੋ ਆਈ ਹੈ। ਉਸ ਰਾਮ ਨਾਮ ਵਿਖੇ ਮੈਂਨੇ ਚਿੱਤ ਲਗਾਉਣਾ ਕੀਤਾ ਹੈ।

## ਬਾਜੀਗਰ ਸ੍ਵਾਂਗੁ ਸਕੇਲਾ ॥ ਅਪਨੇ ਰੰਗ ਰਵੈ ਅਕੇਲਾ ॥੨॥

ਜਿਸ ਵੇਲੇ ਪਰਮਾਤਮਾ ਰੂਪ ਬਾਜੀਗਰ ਨੇ 'ਏਕੋ ਹੰ' ਰੂਪ ਸ਼ਬਦ ਉਚਾਰਕੇ ਸੰਸਾਰ ਸ੍ਵਾਂਗ ਨੂੰ ਸਕੇਲਾ–ਇਕੱਠਾ ਕੀਤਾ ਤਾਂ ਉਹ ਆਪਣੇ ਰੰਗ-ਆਨੰਦ ਵਿਚ ਇਕੱਲਾ ਹੀ ਰਵੈ–ਮਿਲਿਆ ਰਹਿੰਦਾ ਹੈ॥ ੨ ॥

## ਕਥਨੀ ਕਹਿ ਭਰਮੁ ਨ ਜਾਈ ॥ ਸਭ ਕਥਿ ਕਥਿ ਰਹੀ ਲੁਕਾਈ ॥

ਬਾਹਯ ਕਥਨੀਆਂ ਦੇ ਕਹਿਣ ਨਾਲ ਚਿਤ ਤੋਂ ਭਰਮ ਜਾਂਦਾ ਨਹੀਂ। ਸਾਰੀ ਦੁਨੀਆਂ ਬਾਹਯ ਕਥਨੀਆਂ ਨੂੰ ਕਥਨ ਕਰ ਰਹੀ ਹੈ। ਵਾ:–ਕਥ ਕਥਕੇ ਰਹਿ ਚੁਕੀ ਹੈ ਭਾਵ ਮਰ ਰਹੀ ਹੈ।

## ਜਾ ਕਉ ਗੁਰਮੁਖਿ ਆਪਿ ਬੁਝਾਈ ॥ ਤਾ ਕੇ ਹਿਰਦੈ ਰਹਿਆ ਸਮਾਈ ॥ ੩ ॥

ਜਿਸ ਗੁਰਮੁਖ ਜਗਿਆਸੂ ਨੂੰ ਗੁਰਮੁਖਾਂ ਨੇ ਆਪਣੀ ਅਮੋਲਕ ਸਿਖਿਆ ਸਮਝਾਈ ਹੈ, ਤਿਸ ਪੁਰਸ਼ ਦੇ ਅੰਤਹ ਕਰਨ ਵਿਖੇ ਉਹ ਪਰਮਾਤਮਾ ਸਮਾਈ=ਸਾਖਿਆਤਕਾਰ ਹੋ ਰਿਹਾ ਹੈ॥ ੩ ॥

## ਗੁਰ ਕਿੰਚਤ ਕਿਰਪਾ ਕੀਨੀ ॥ ਸਭੁ ਤਨੁ ਮਨੁ ਦੇਹ ਹਰਿ ਲੀਨੀ ॥

ਜਿਸ ਵੇਲੇ ਮੁਖ ਗੁਰਾਂ ਨੇ ਕਿੰਚਤ–ਥੋੜ੍ਹੀ ਜਿੰਨੀ ਕਿਰਪਾ ਦ੍ਰਿਸ਼ਟੀ ਕੀਤੀ, ਤਿਸ ਵੇਲੇ ਤਨ ਮਨ ਤੋਂ ਆਦਿ ਸਾਰਾ ਸਰਬੰਸ ਦੇ ਕੇ ਹਰੀ ਦੀ ਭਗਤੀ ਲੀਤੀ।

ਅਥਵਾ :–ਹਰੀ ਦੀ ਭਗਤੀ ਕਰਨ ਨਾਲ ਜਿਸ ਵੇਲੇ ਬ੍ਰਹਮ ਗਿਆਨ ਪ੍ਰਾਪਤ ਹੋਇਆ ਤਾਂ 'ਤਨੁ ਮਨੁ ਦੇਹ'–ਕਾਰਨ, ਸੂਖਮ, ਅਸਥੂਲ, ਤਿੰਨੇ ਸਰੀਰ ਹਰੀ ਵਿਖੇ ਲੀਨ੍ਹ ਹੋ ਗਏ।

## ਕਹਿ ਕਬੀਰ ਰੰਗਿ ਰਾਤਾ ॥ ਮਿਲਿਓ ਜਗਜੀਵਨ ਦਾਤਾ ॥ ੪ ॥ ੪ ॥

ਕਬੀਰ ਜੀ ਆਖਦੇ ਹਨ, ਮੁਖ ਗੁਰਾਂ ਦੀ ਕਿਰਪਾ ਨਾਲ ਜਦ ਮੈਂ ਉਸ ਦੇ ਰੰਗਿ+ਰਾਤਾ=ਪਰੇਮ ਵਿਖੇ ਤਦਾਕਾਰ ਹੋਇਆ ਤਦ ਮੈਨੂੰ ਜਗਜੀਵਨ ਦਾਤਾ ਪਰਮੇਸ਼ਰ ਮਿਲ ਪਿਆ ॥੪॥੪॥

ਯਥਾ–ਸਾਚੁ ਕਹੌ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥ ੯ ॥

[ਦਸਮ ਗ੍ਰੰਥ ਪੰਨਾ ੧੪

**ਉਥਾਨਕਾ :**—ਕਬੀਰ ਸਾਹਿਬ ਜੀ ਰੋਜ਼ਾਨਾ ਪਿਛਲੀ ਰਾਤ ਉੱਠਕੇ ਸੌਚ ਇਸ਼ਨਾਨ ਵਗੈਰਾ ਦੀ ਕਿਰਿਆ ਕਰਕੇ ਕੁਝਕੁ ਚਿਰ ਅੰਤਰ ਧਿਆਨ ਹੋਕੇ ਫਿਰ ਪਰਮਾਤਮਾ ਸਬੰਧੀ ਵਿਚਾਰ ਅਰਥਾਤ ਸਤਿਸੰਗ ਵਿਚ ਬੈਠਕੇ ਕਥਾ ਕੀਤਾ ਕਰਦੇ ਸਨ।

ਇੱਕ ਦਾਸੀ ਜੋ ਕਿਸੇ ਸ਼ਾਹ ਦੇ ਘਰ ਦਹੀਂ ਰਿੜਕਣ ਜਾਂਦੀ ਹੁੰਦੀ ਸੀ, ਉਸ ਦੇ ਅੰਦਰ ਪ੍ਰੇਮ ਭਾਵਨਾ ਹੋਣ ਕਰਕੇ ਓਹ ਭੀ ਰੋਜ਼ ਨਿਤ ਨਿਯਮ ਅਨੁਸਾਰ ਕਥਾ ਸੁਣਦੀ ਸੀ, ਕਥਾ ਦਾ ਭੋਗ ਦੇਰ ਨਾਲ ਪੈਂਦਾ ਇਸ ਤੇ ਉਹ ਭੀ ਦੇਰ ਨਾਲ ਸ਼ਾਹ ਦੇ ਘਰ ਜਾਂਦੀ ਸੀ। ਉਹਨਾਂ ਦੇ ਘਰ ਦੇਰ ਨਾਲ ਜਾਣ ਦੇ ਕਾਰਨ ਰੋਜ਼ਾਨਾ ਹੀ ਝਿੜਕਾਂ ਖਾਂਦੀ। ਪਰ ਉਹ ਕਥਾ ਦੇ ਵਿਚਾਰ ਦੁਆਰਾ ਇੱਕ ਕੰਨੋਂ ਸੁਣਦੀ, ਦੂਜੇ ਕੰਨੋਂ ਕਢ ਦੇਂਦੀ ਮਨ ਅੰਦਰ ਗੁਸਾ ਨਹੀਂ ਰੱਖਦੀ ਸੀ।

ਇੱਕ ਦਿਨ ਉਸ ਨੇ ਆਪਣੀ ਸਾਰੀ ਬਿਵਸਥਾ ਕਬੀਰ ਜੀ ਨੂੰ ਦੱਸਕੇ ਬੇਨਤੀ ਕੀਤੀ ਕਿ ਮਹਾਰਾਜ! ਮੇਰੀ ਰੋਜ਼ੀ ਪਰਾਏ ਵਸ ਹੈ ਤੇ ਮੈਂ ਰੋਜ਼ਾਨਾ ਤੁਹਾਡੀ ਕਥਾ ਸੁਣਕੇ ਉਹਨਾਂ ਦੇ ਘਰ ਜਾਕੇ ਦਹੀਂ ਰਿੜਕਣ ਦਾ ਕੰਮ ਕਰਦੀ ਹਾਂ। ਦੇਰ ਹੋਣ ਦੇ ਕਾਰਨ ਓਹ ਰੋਜ਼ ਮੈਨੂੰ ਗੁੱਸੇ ਹੁੰਦੇ ਹਨ। ਆਪ ਕਿਰਪਾ ਕਰੋ ਕਥਾ ਦਾ ਭੋਗ ਛੇਤੀ ਪਾ ਦਿੱਤਾ ਕਰੋ, ਤਾਂ ਕਿ ਇਹ ਅਨੰਦ ਮੈਂ ਲਈ ਜਾਵਾਂ। ਕਿਉਂਕਿ ਕਥਾ ਦੇ ਵਿੱਚੋਂ ਉੱਠਣ ਦਾ ਮੇਰਾ ਦਿਲ ਨਹੀਂ ਕਰਦਾ।

ਇਹ ਗੱਲ ਸੁਣਕੇ ਕਬੀਰ ਜੀ ਨੇ ਕਥਾ ਦਾ ਭੋਗ ਜਲਦੀ ਪਾਉਣਾ ਸ਼ੁਰੂ ਕਰ ਦਿੱਤਾ। ਪਰ ਉਸ ਨੂੰ ਇਸ ਸ਼ਬਦ ਦੁਆਰਾ ਸਿੱਖਿਆ ਭੀ ਦੇਂਦੇ ਹਨ, ਕਿ ਜਿਸ ਤਰ੍ਹਾਂ ਤੂੰ ਪ੍ਰਤੱਖ ਦਹੀਂ ਧੌਲੇ ਵਿਚ ਪਾ ਕੇ ਰਿੜਕਦੀ ਹੈਂ ਤਿਵੇਂ ਤੂੰ ਅੰਤ੍ਰੀਵ ਦੁੱਧ ਦਹੀਂ ਭੀ ਰਿੜਕਿਆ ਕਰ ਤਾਂ ਤੈਨੂੰ ਬ੍ਰਹਮ ਗਿਆਨ ਰੂਪ ਮੱਖਣ ਖਾਣ ਨੂੰ ਮਿਲੇਗਾ।

## ਜਾ ਕੇ ਨਿਗਮ ਦੂਧ ਕੇ ਠਾਟਾ ॥

ਜਿਸ ਪਰਮੇਸ਼ਰ ਦੇ ਰਚੇ ਹੋਏ ਜੋ ਨਿਗਮ=ਵੇਦ ਹਨ ਏਹੀ ਦੁੱਧ ਦਾ ਠਾਟਾ=ਅਸਥਾਨ ਖੀਰ ਸਮੁੰਦਰ ਹੈ।

## ਸਮੁੰਦੁ ਬਿਲੋਵਨ ਕਉ ਮਾਟਾ ॥

ਜਿਵੇਂ ਦੇਵਤਿਆਂ ਦੈਂਤਾਂ ਦੇ ਬਿਲੋਵਨ—ਰਿੜਕਣੇ ਨੂੰ ਪਰਤੱਖ ਖੀਰ ਸਮੁੰਦਰ ਹੀ ਮੱਟ ਹੋਇਆ ਹੈ। ਤਿਵੇਂ ਕਪਲ, ਗੋਤਮ, ਕਨਾਦਿ, ਜੈਮਨੀ, ਪਤੰਜਲ ਆਦਿ ਰਿਖੀਆਂ ਦੇ ਰਿੜਕਣ ਨੂੰ ਵੇਦ ਹੀ ਮੱਟ ਹੋਇਆ ਹੈ। ਰਿਖੀਆਂ ਨੇ ਵੇਦਾਂ ਨੂੰ ਮਥਕੇ ਖਟ ਸ਼ਾਸਤ੍ਰ ਰੂਪ ਮੱਖਣ ਕੱਢਿਆ ਹੈ।

**ਤਾ ਕੀ ਹੋਹੁ ਬਿਲੋਵਨ-ਹਾਰੀ ॥**

ਹੇ ਦਾਸੀ ! ਤੂੰ ਭੀ ਤਿਨ੍ਹਾਂ ਵੇਦਾਂ ਦੇ ਵਿਚਾਰਨੇ ਵਾਲੀ ਹੋ। ਅਥਵਾ :-

ਜ਼ਾ ਕੇ ਨਿਗਮ ਦੂਧ ਕੇ ਠਾਟਾ ॥

ਜਿਸ ਪਰਮੇਸ਼ਰ ਦੇ ਰਚੇ ਹੋਏ ਵੇਦ ਹੀ ਦੁੱਧ ਦਾ ਠਾਟਾ-ਅਸਥਾਨ ਉਪਨਿਸ਼ਦਾਂ ਗਊਆਂ ਹਨ। ਨਿਸ਼ਕਾਮ ਕਰਮਾਂ ਰੂਪ ਦੁੱਧ ਹੈ, ਉਪਾਸ਼ਨਾ ਰੂਪ ਦਹੀਂ ਹੈ।

ਸਮੁੰਦੁ ਬਿਲੋਵਨ ਕਉ ਮਾਟਾ ॥

ਤਿਸ ਨਿਸ਼ਕਾਮ ਕਰਮਾਂ ਰੂਪ ਦੁੱਧ ਤੇ ਉਪਾਸ਼ਨਾ ਰੂਪ ਦਹੀਂ ਦੇ ਰਿੜਕਣੇ ਨੂੰ ਸਮੁੰਦੁ-ਸਤਸੰਗ ਹੀ ਮਾਟਾ=ਮੱਟ ਹੈ। ਤਾ ਕੀ ਹੋਹੁ ਬਿਲੋਵਨਹਾਰੀ ॥

ਤਿਸ ਨਿਸ਼ਕਾਮ ਕਰਮਾਂ ਰੂਪ ਦੁੱਧ ਤੇ ਉਪਾਸ਼ਨਾ ਰੂਪ ਦਹੀਂ ਦੇ ਰਿਕੜਨੇ ਵਾਲੀ ਹੋ। ਤਾਂ ਤੈਨੂੰ ਬ੍ਰਹਮ ਗਿਆਨ ਰੂਪ ਮੱਖਣ ਮਿਲੇਗਾ।

ਜੇ ਕਿਸੇ ਭੂਤ ਭਾਵੀ ਪ੍ਰਤਿਬੰਧਕ ਕਰਕੇ ਬ੍ਰਹਮ ਗਿਆਨ ਰੂਪ ਮੱਖਣ ਨਾ ਭੀ ਮਿਲਿਆ ਤਾਂ-

**ਕਿਉ ਮੇਟੈ ਗੋ ਛਾਛਿ ਤੁਹਾਰੀ ॥ ੧ ॥**

ਬ੍ਰਹਮ ਲੋਕ ਦੀ ਪ੍ਰਾਪਤੀ ਰੂਪ ਛਾਛਿ-ਲੱਸੀ ਤੇਰੀ ਕਿਵੇਂ ਹਟਾਏਗਾ।

ਅਥਵਾ :-ਸੰਸਾਰਕ ਸੁਖ ਦੀ ਪ੍ਰਾਪਤੀ ਰੂਪ ਤੇਰੀ ਲੱਸੀ ਨੂੰ ਕਿਵੇਂ ਹਟਾਏਗਾ। ਭਾਵ ਸੰਸਾਰਕ ਸੁਖ ਤਾਂ ਤੈਨੂੰ ਜ਼ਰੂਰ ਦੇਵੇਗਾ। ਅਥਵਾ :-ਤੇਰੀ ਛਾਛਿ=ਖਾਹਿਸ਼ ਨੂੰ ਭਾਵ ਤੇਰੀ ਇੱਛਾ ਨੂੰ ਕਿਵੇਂ ਮੇਟੇਗਾ। ਅਰਥਾਤ ਉਹ ਤੇਰੀ ਇੱਛਾ ਨੂੰ ਜ਼ਰੂਰ ਪੂਰਿਆਂ ਕਰੇਗਾ।

**ਚੇਰੀ ਤੂ ਰਾਮੁ ਨ ਕਰਸਿ ਭਤਾਰਾ ॥ ਜਗਜੀਵਨ ਪ੍ਰਾਨ ਅਧਾਰਾ ॥ ੧ ॥ ਰਹਾਉ ॥**

ਹੇ ਦਾਸੀ ! ਤੂੰ ਰਾਮ ਨੂੰ ਆਪਣਾ ਪਤੀ ਨਹੀਂ ਕਰਦੀ, ਅਰਥਾਤ ਰਾਮ ਨੂੰ ਆਪਣਾ ਪਤੀ ਜ਼ਰੂਰ ਬਣਾਉਣਾ ਕਰ। ਉਹ ਜਗਜੀਵਨ-ਪਰਮਾਤਮਾ ਪ੍ਰਾਣਾਂ ਦਾ ਅਧਾਰਾ-ਆਸਰਾ ਰੂਪ ਹੈ ॥ ੧ ॥ ਰਹਾਉ ॥

**ਤੇਰੇ ਗਲਹਿ ਤਉਕੁ ਪਗ ਬੇਰੀ ॥ ਤੂ ਘਰ ਘਰ ਰਮਈਐ ਫੇਰੀ ॥**

ਤੇਰੇ ਗਲ ਵਿਚ ਮੋਹ ਰੂਪੀ ਤਉਕ* ਹੈ ਤੇ ਮਨ ਬੁੱਧੀ ਰੂਪ ਪੈਰਾਂ ਵਿਚ ਵਾਸ਼ਨਾਂ ਰੂਪ, ਵਾ :-ਹੰਗਤਾ ਮਮਤਾ ਰੂਪ ਬੇਰੀ-ਬੇੜੀਆਂ ਹਨ।

ਇਸ ਕਰਕੇ ਪਰਮਾਤਮਾ ਨੇ ਤੈਨੂੰ ਚਉਰਾਸੀ ਲੱਖ ਜੂਨੀਆਂ ਰੂਪ ਘਰ ਘਰ ਵਿਚ ਫੇਰਨਾ ਕੀਤਾ ਹੈ। ਹੁਣ ਤੈਨੂੰ ਮਨੁੱਖਾ ਜਨਮ ਮਿਲਿਆ ਹੈ-

**ਤੂ ਅਜਹੁ ਨ ਚੇਤਸਿ ਚੇਰੀ ॥ ਤੂ ਜਮਿ ਬਪੁਰੀ ਹੈ ਹੇਰੀ ॥ ੨ ॥**

ਹੇ ਚੇਰੀ-ਦਾਸੀ ! ਤੂੰ ਅਜੇ ਵੀ ਪਰਮਾਤਮਾ ਨੂੰ ਚੇਤਸਿ-ਯਾਦ ਨਹੀਂ ਕਰਦੀ।

ਹੇ ਬਪੁਰੀ-ਵਿਚਾਰੀ ਦਾਸੀ ਤੈਨੂੰ ਜਮਾਂ ਨੇ ਹੇਰੀ=ਦੇਖਿਆ ਹੋਇਆ ਹੈ।

---

*ਨੋਟ-ਪੁਰਾਤਨ ਸਮੇਂ ਅਤੇ ਸਿੱਖ ਰਾਜ ਸਮੇਂ ਤੱਕ ਅਪਰਾਧੀ ਦੇ ਗਲ ਵਿਖੇ ਤਉਕ ਪਾਇਆ ਜਾਂਦਾ ਸੀ।

ਜਿਸ ਵੇਲੇ ਕਬੀਰ ਜੀ ਨੇ ਇਹ ਕੁਝ ਕਿਹਾ, "ਤਿਸ ਵੇਲੇ ਦਾਸੀ ਨੇ ਉੱਤਰ ਦਿਤਾ" ਕਿ-

**ਪ੍ਰਭ ਕਰਨ ਕਰਾਵਨਹਾਰੀ ॥ ਕਿਆ ਚੇਰੀ ਹਾਥ ਬਿਚਾਰੀ ॥**

ਉਹ ਪਰਮਾਤਮਾ ਸਭ ਕੁਝ ਕਰਨ ਕਰਾਵਣ ਵਾਲਾ ਹੈ।
ਮੈਂ ਵਿਚਾਰੀ ਚੇਰੀ-ਦਾਸੀ ਦੇ ਹਾਥ-ਅਧੀਨ ਭਲਾ ਕੀ ਹੈ।

**ਸੋਈ ਸੋਈ ਜਾਗੀ ॥ ਜਿਤੁ ਲਾਈ ਤਿਤੁ ਲਾਗੀ ॥ ੩ ॥**

ਓਹੀ ਓਹੀ ਇਸਤ੍ਰੀ ਅਵਿੱਦਿਆ ਨੀਂਦਰ 'ਚੋਂ ਗਿਆਨ ਜਾਗਰਤ ਵਿਚ ਜਾਗੀ ਹੈ, ਜਿਸ ਜਿਸ ਤੇ ਉਸ ਦੀ ਮੇਹਰ ਹੋਈ ਹੈ। ਮੈਂ ਉਸੀ ਪਾਸੇ ਲਗੀ ਹਾਂ, ਜਿਧਰ ਪ੍ਰਭੂ ਨੇ ਪ੍ਰੇਰਕੇ ਲਗਾਇਆ ਹੈ।

ਐਸੇ ਉੱਚੇ ਖਿਆਲਾਂ ਦੇ ਬਚਨ ਦਾਸੀ ਪਾਸੋਂ ਸੁਣਕੇ ਕਬੀਰ ਜੀ ਪੁੱਛਦੇ ਹਨ, ਕਿ-

**ਚੇਰੀ ਤੈ ਸੁਮਤਿ ਕਹਾਂ ਤੇ ਪਾਈ ॥ ਜਾ ਤੇ ਭ੍ਰਮ ਕੀ ਲੀਕ ਮਿਟਾਈ ॥**

ਹੇ ਦਾਸੀ! ਤੈਨੇ ਇਤਨੀ ਸਰੇਸ਼ਟ ਮਤੀ ਕਿੱਥੋਂ ਪ੍ਰਾਪਤ ਕੀਤੀ ਹੈ?
ਜਿਸ ਕਰਕੇ ਤੂੰ ਭਰਮ ਦੀ ਲੀਕ-ਨਿਸ਼ਾਨੀ ਅਥਵਾ :-ਕਲੰਕ ਮਿਟਾ ਦਿੱਤਾ ਹੈ।
ਉੱਤਰ-ਗੁਰਾਂ ਦੀ ਕਿਰਪਾ ਨਾਲ ਇਹ ਸੁਮਤੀ ਮੈਂਨੇ ਪਾਈ ਹੈ।
ਇਹ ਗੱਲ ਸੁਣਕੇ ਅੱਗੋਂ ਕਬੀਰ ਜੀ ਆਪਣੀ ਅਵਸਥਾ ਦੱਸਦੇ ਹਨ-

**ਸੁ ਰਸੁ ਕਬੀਰੈ ਜਾਨਿਆ ॥ ਮੇਰੋ ਗੁਰਪ੍ਰਸਾਦਿ ਮਨੁ ਮਾਨਿਆ ॥ ੪ ॥ ੫ ॥**

ਕਬੀਰ ਜੀ ਕਥਨ ਕਰਦੇ ਹਨ, ਜਿਸ ਵੇਲੇ ਗੁਰਾਂ ਦੀ ਪ੍ਰਸਾਦਿ-ਕਿਰਪਾ ਕਰਕੇ ਮੇਰਾ ਮਨ ਨਾਮ ਦੇ ਸਿਮਰਨ ਵਿਚ ਮੰਨਿਆਂ ਗਿਆ ਤਾਂ ਮੈਂ ਨੇ ਵੀ ਸੁ+ਰਸੁ-ਸਰੇਸ਼ਟ ਆਤਮ-ਰਸ ਨੂੰ ਜਾਣ ਲੈਣਾ ਕੀਤਾ ਹੈ ॥ ੪ ॥ ੫ ॥

**ਜਿਹ ਬਾਝੁ ਨ ਜੀਆ ਜਾਈ ॥ ਜਉ ਮਿਲੈ ਤ ਘਾਲ ਅਘਾਈ ॥**

ਜਿਸ ਪਰਮਾਤਮਾ ਦੀ ਸੱਤਿਆ ਤੋਂ ਬਿਨਾਂ ਜੀਵਿਆ ਨਹੀਂ ਜਾਂਦਾ। ਜੇਕਰ ਉਹ ਪਰਮਾਤਮਾ ਮਿਲ ਜਾਵੇ ਤਾਂ ਪੁਰਸ਼ ਦੀ ਘਾਲ-ਕਮਾਈ ਕੀਤੀ ਹੋਈ ਅਘਾਈ-ਪੂਰਨ ਭਾਵ ਸਫਲ ਹੁੰਦੀ ਹੈ।

ਪ੍ਰਸ਼ਨ-ਸੰਸਾਰ ਵਿਚ ਜੀਵਣਾ ਕਿਸ ਦਾ ਸਫਲ ਹੈ? ਉੱਤਰ-

**ਸਦ ਜੀਵਨੁ ਭਲੋ ਕਹਾਂਹੀ ॥ ਮੂਏ ਬਿਨੁ ਜੀਵਨੁ ਨਾਹੀ ॥ ੧ ॥**

ਸੰਸਾਰ ਵਿਖੇ ਸਦ-ਸਰੇਸ਼ਟ ਜੀਵਣਾ ਅਤੇ ਭਲਾ ਕਹਾਵਣਾ ਉਸੇ ਦਾ ਸਫਲ ਹੈ, ਜੋ ਜੀਵਤ ਭਾਵ ਤੋਂ ਮਰਦਾ ਹੈ। ਜੀਵਤ ਭਾਵ ਤੋਂ ਮਰੇ ਬਿਨਾਂ ਸੰਸਾਰ ਵਿਚ ਕਿਸੇ ਦਾ ਜੀਵਣਾ ਸਫਲ ਨਹੀਂ।

**ਅਬ ਕਿਆ ਕਥੀਐ ਗਿਆਨੁ ਬੀਚਾਰਾ ॥**

ਗੁਰਾਂ ਦੀ ਕਿਰਪਾ ਨਾਲ ਅਬ-ਹੁਣ ਸਮਝ ਹੋਈ ਤਾਂ ਫਿਰ ਗਿਆਨ ਦਾ ਵਿਚਾਰ ਕੀ ਕਥਨ ਕਰਨਾ ਹੈ।

**ਨਿਜ ਨਿਰਖਤ ਗਤ ਬਿਉਹਾਰਾ ॥ ੧ ॥ ਰਹਾਉ ॥**

ਆਪਣੇ ਸ੍ਵੈ ਸਰੂਪ ਦੇ ਨਿਰਖਤ-ਵੇਖਣ ਨਾਲ ਸੰਸਾਰਕ ਸਾਰੇ ਵਿਹਾਰ ਗਤ-ਨਾਸ ਹੋ ਗਏ। ਅਥਵਾ :-

ਗਿਆਨ ਦਾ ਵਿਚਾਰ ਪਰਾਪਤ ਹੋਣੇ ਕਰਕੇ ਹੁਣ ਸੰਸਾਰ ਨੂੰ ਕਿਆ ਕਥਨ ਕਰਨਾ ਹੈ। ਆਪਣੇ ਵੇਖਾਂਦਿਆਂ ਵੇਖਦਿਆਂ ਸੰਸਾਰ ਦਾ ਬਿਉਹਾਰ ਨਾਸ ਹੁੰਦਾ ਜਾ ਰਿਹਾ ਹੈ, ਭਾਵ ਸਾਰੇ ਮਰਦੇ ਜਾ ਰਹੇ ਹਨ।

**ਘਸਿ ਕੁੰਕਮ ਚੰਦਨੁ ਗਾਰਿਆ ॥ ਬਿਨੁ ਨੈਨਹੁ ਜਗਤੁ ਨਿਹਾਰਿਆ ॥**

-ਪਹਿਲਾ ਅਰਥ-

ਜੋ ਪੁਰਸ਼ ਕੁੰਕਮ-ਕੇਸਰ ਨੂੰ ਰਗੜਕੇ ਚੰਦਨ ਆਦਿਕ ਸੁਗੰਧੀਆਂ ਨਾਲ ਗਾਰਿਆ-ਮਿਲਾਕੇ ਆਪਣੇ ਸਰੀਰ ਤੇ ਮਲਦੇ ਹਨ। ਉਹ ਪੁਰਸ਼ ਜਗਤ ਵਿਚ ਨੇਤਰਾਂ ਤੋਂ ਬਿਨਾਂ ਭਾਵ ਅੰਨ੍ਹੇ ਨਿਹਾਰਿਆ= ਵੇਖਣ ਵਿਚ ਅਉਂਦੇ ਹਨ।

ਯਥਾ :-ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥ ੧ ॥
[ਰਾਮਕਲੀ ਵਾਰ ਪੰਨਾ ੯੫੪

-ਦੂਜਾ ਅਰਥ-

ਘਸਿ ਕੁੰਕਮ :-

ਈਸ਼ਵਰ ਦੇ ਈਸ਼ਰਤ ਭਾ ਨੂੰ ਦੂਰ ਕਰੇ।

ਚੰਦਨ ਗਾਰਿਆ ॥ :-

ਜੀਵ ਦੇ ਜੀਵਤ ਭਾ ਨੂੰ ਦੂਰ ਕਰੇ। ਤਾਂ ਪ੍ਰਤੱਖ ਨੇਤਰਾਂ ਬਿਨਾਂ ਅੰਤਰੀਵ ਗਿਆਨ ਵੈਰਾਗ ਰੂਪ ਨੇਤਰਾਂ ਨਾਲ ਜਗਤ ਨੂੰ ਬ੍ਰਹਮ ਰੂਪ ਵੇਖਣਾ ਕਰਦਾ ਹੈ।

**ਪੂਤਿ ਪਿਤਾ ਇਕੁ ਜਾਇਆ ॥ ਬਿਨੁ ਠਾਹਰ ਨਗਰੁ ਬਸਾਇਆ ॥ ੨ ॥**

ਜਿਸ ਵੇਲੇ ਜੀਵ ਰੂਪੀ ਪਿਤਾ ਨੇ ਵੈਰਾਗ ਰੂਪੀ ਪੁੱਤਰ ਜਾਇਆ=ਜੰਮਿਆਂ ਤਾਂ ਨਿਸਚਾ ਕੀਤਾ ਕਿ ਜੋ ਸੰਸਾਰ ਰੂਪ ਨਗਰ ਵਸ ਰਿਹਾ ਹੈ, ਇਹ ਠਾਹਰ-ਇਸਥਿਤੀ ਤੋਂ ਬਿਨਾਂ ਭਾਵ ਮਿਥਿਆ ਰੂਪ ਹੈ।

ਅਥਵਾ :-ਵੈਰਾਗ ਰੂਪੀ ਪਿਤਾ ਨੇ ਗਿਆਨ ਰੂਪੀ ਪੁੱਤਰ ਜੰਮਿਆਂ ਤਾਂ ਸਰੀਰ ਰੂਪੀ ਨਗਰ ਨੂੰ ਹੋਰਨਾਂ ਦੇ ਠਾਹਰ-ਆਸਰਿਆਂ ਤੋਂ ਬਿਨਾਂ ਵਸਾਵਣਾ ਕੀਤਾ, ਭਾਵ ਪ੍ਰਾਰਬਧ ਦੇ ਅਧੀਨ ਰਖਣਾ ਕੀਤਾ।

ਅਥਵਾ :-ਬਿਨੁ ਠਾਹਰ-ਪਰਮਾਤਮਾ ਰੂਪੀ ਨਗਰ ਵਿਚ ਆਪਣੇ ਆਪ ਨੂੰ ਵਸਾਵਣਾ ਕੀਤਾ।

**ਜਾਚਕ ਜਨ ਦਾਤਾ ਪਾਇਆ ॥ ਸੋ ਦੀਆ ਨ ਜਾਈ ਖਾਇਆ ॥**

ਮੈਂ ਦਾਸ ਜਾਚਕ-ਮੰਗਤੇ ਨੇ ਦਾਤਾ-ਅਕਾਲ ਪੁਰਖ ਨੂੰ ਪਾਉਣਾ ਕੀਤਾ ਹੈ।

ਉਹ ਪਰਮਾਤਮਾ ਅਨ-ਅਧਿਕਾਰੀ ਨੂੰ ਦਿੱਤਾ ਨਹੀਂ ਜਾਂਦਾ, ਕਿਉਂਕਿ-

ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ ॥ [ਮਾਰੂ ਵਾਰ ਪੰਨਾ ੧੦੮੬

ਅਤੇ ਅਧਿਕਾਰੀ ਪਾਸੋਂ ਲੁਕਾਕੇ ਖਾਇਆ ਨਹੀਂ ਜਾਂਦਾ, ਕਿਉਂਕਿ ਅਧਿਕਾਰੀ ਨੂੰ ਜ਼ਰੂਰ ਦੱਸਣਾ ਪੈਂਦਾ ਹੈ।

**ਛੋਡਿਆ ਜਾਇ ਨ ਮੂਕਾ ॥ ਅਉਰਨ ਪਹਿ ਜਾਨਾ ਚੂਕਾ ॥ ੩ ॥**

ਆਤਮ ਪਦਾਰਥ ਇਤਨਾ ਬਿਅੰਤ ਹੈ ਜੋ ਨਾ ਛੱਡਿਆ ਜਾਂਦਾ ਹੈ ਤੇ ਨਾਹੀ ਮੁੱਕਦਾ ਹੈ। ਐਸੇ

ਅਨੰਦ ਦੀ ਪ੍ਰਾਪਤੀ ਹੋਣ ਨਾਲ ਹੋਰ ਦੇਵੀ ਦੇਵਤਿਆਂ ਕੋਲ ਜਾਣਾ ਚੂਕਾ–ਦੂਰ ਹੋ ਗਿਆ ਹੈ ॥ ੩ ॥

**ਜੋ ਜੀਵਨ ਮਰਨਾ ਜਾਨੈ ॥ ਸੋ ਪੰਚ ਸੈਲ ਸੁਖ ਮਾਨੈ ॥**

ਜੋ ਜੀਵ–ਜੀਵਤ ਭਾਵ ਤੋਂ ਮਰਨਾ ਜਾਣਦਾ ਹੈ, ਸੋ–ਉਹ ਪੁਰਸ਼ ਪੰਚ–ਸਰੇਸ਼ਟ ਸੈਲ–ਕੁਟੱਸਥ ਸੁਖਾਂ ਨੂੰ ਮਾਨੈ–ਭੋਗਦਾ ਹੈ।

ਵਾ :–ਪੰਜਾਂ ਤੱਤਾਂ ਦੀ ਰਹਿਣੀ ਦੇ ਅਤੇ ਪੰਜ ਸਤ ਸੰਤੋਖ ਆਦਿਕਾਂ ਦੇ ਸੈਲ–ਭਾਰੀ ਸੁਖਾਂ ਨੂੰ ਮਾਨੈ–ਭੋਗਦਾ ਹੈ।

**ਕਬੀਰੈ ਸੋ ਧਨੁ ਪਾਇਆ ॥ ਹਰਿ ਭੇਟਤ ਆਪੁ ਮਿਟਾਇਆ ॥ ੪ ॥ ੬ ॥**

ਕਬੀਰ ਜੀ ਆਖਦੇ ਹਨ, ਕਿ ਮੈਂ ਗੁਰਾਂ ਦੀ ਕ੍ਰਿਪਾ ਦੁਆਰਾ ਆਪਾ ਭਾਵ ਹੰਕਾਰ ਮਿਟਾ ਕੇ ਉਹ ਆਤਮ-ਧਨ ਪਰਾਪਤ ਕੀਤਾ ਹੈ,ਜਿਸ ਧਨ ਕਰਕੇ ਹਰੀ ਮੈਨੂੰ ਭੇਟਤ–ਮਿਲ ਗਿਆ ਹੈ,ਅਰਥਾਤ ਸਾਖਿਆਤ ਕਾਰ ਹੋ ਗਿਆ ਹੈ ॥ ੪ ॥ ੬ ॥

**ਉਥਾਨਕਾ :**–ਗਿਆਨ ਤੋਂ ਬਿਨਾਂ ਸਭ ਸਾਧ ਨਿਸਫਲ ਹਨ, ਹੁਣ ਇਸ ਗੱਲ ਦੀ ਪ੍ਰੌੜ੍ਹਤਾ ਕਰਦੇ ਹਨ :–

**ਕਿਆ ਪੜੀਐ ਕਿਆ ਗੁਨੀਐ ॥**

ਆਪਣੇ ਵਿਹਾਰਕ ਕਾਰਜਾਂ ਦੀ ਸਿੱਧੀ ਲਈ ਗ੍ਰੰਥਾਂ ਦੇ ਪੜ੍ਹਨ ਦਾ ਕੀ ਲਾਭ ਹੈ ਅਤੇ ਗੁਨੀਐ–ਵਿਚਾਰਨ ਦਾ ਕੀ ਲਾਭ ਹੈ।

**ਕਿਆ ਬੇਦ ਪੁਰਾਨਾਂ ਸੁਨੀਐ ॥**

ਵੇਦਾਂ, ਪੁਰਾਣਾਂ ਦੇ ਸੁਣਨ ਦਾ ਕੀ ਲਾਭ ਹੈ ਜੇ ਵਾਹਿਗੁਰੂ ਦੇ ਨਾਮ ਦਾ ਸਿਮਰਨ ਨਹੀਂ ਕੀਤਾ।

ਯਥਾ–ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥

[ਸੋਰਠਿ ਵਾਰ ਪੰਨਾ ੬੫੦

**ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥੧॥**

ਇਨ੍ਹਾਂ ਵੇਦਾਂ, ਪੁਰਾਣਾਂ ਦੇ ਪੜ੍ਹਨ ਤੇ ਸੁਣਨ ਦਾ ਕੀ ਲਾਭ ਹੋਣਾ ਹੈ, ਜਦ ਕਿ ਉਹ ਸਹਜ–ਗਿਆਨ ਸਰੂਪ ਪਰਮਾਤਮਾ ਨਹੀਂ ਮਿਲਿਆ।

**ਹਰਿ ਕਾ ਨਾਮੁ ਨ ਜਪਸਿ ਗਵਾਰਾ ॥ ਕਿਆ ਸੋਚਹਿ ਬਾਰੰਬਾਰਾ ॥੧॥ਰਹਾਉ॥**

ਹੇ ਗਵਾਰਾ–ਮੂਰਖ ! ਤੂੰ ਉਸ ਹਰੀ ਦਾ ਨਾਮ ਨਹੀਂ ਸਿਮਰਦਾ ਤੇ ਕੀ ਬਾਰੰ-ਬਾਰ, ਅਰਥਾਤ ਫ਼ਿਰ ਫਿਰ ਸੋਚਾਂ ਸੋਚਦਾ ਰਹਿੰਦਾ ਹੈਂ। ਦ੍ਰਿਸ਼ਟਾਂਤ–

**ਅੰਧਿਆਰੇ ਦੀਪਕੁ ਚਹੀਐ ॥ ਇਕ ਬਸਤੁ ਅਗੋਚਰ ਲਹੀਐ ॥**

ਜਿਵੇਂ ਅਨ੍ਹੇਰੇ ਵਿਚ ਦੀਪਕੁ–ਦੀਵੇ ਦਾ ਪ੍ਰਕਾਸ਼ ਹੋਣਾ ਜ਼ਰੂਰੀ ਹੈ ਤਾਂ ਹੀ ਇੱਕ ਅਗੋਚਰ–ਛਿਪੀ ਹੋਈ

ਵਸਤੂ ਲਹੀਐ—ਪ੍ਰਾਪਤ ਹੁੰਦੀ ਹੈ। ਨਹੀਂ ਤਾਂ-

ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥ ਰਾਜਾ ਰੰਕੁ ਦੋਊ ਮਿਲਿ ਰੋਈ ਹੈ।

[ਗਉੜੀ ਕਬੀਰ ਜੀ ਪੰਨਾ ੩੨੫

## [ਪੰਨਾ ੬੫੬]

## ਬਸਤੁ ਅਗੋਚਰ ਪਾਈ ॥ ਘਟਿ ਦੀਪਕੁ ਰਹਿਆ ਸਮਾਈ ॥ ੨ ॥

ਅਗੋਚਰ=ਛਿਪੀ ਹੋਈ ਵਸਤੂ ਪ੍ਰਾਪਤ ਹੋ ਜਾਵੇ ਤਾਂ ਭਾਵੇਂ ਦੀਵਾ ਬੁਝ ਜਾਵੇ ਫਿਰ ਦੀਵੇ ਦੀ ਕੋਈ ਲੋੜ ਨਹੀਂ।

ਇਸੇ ਤਰ੍ਹਾਂ ਅਗਿਆਨ ਰੂਪ ਅਨ੍ਹੇਰੇ ਵਿਚ ਗਿਆਨ ਰੂਪੀ ਦੀਵਾ ਜ਼ਰੂਰ ਚਾਹੀਦਾ ਹੈ ਤਾਂ ਫਿਰ ਇੱਕ ਅਗੋਚਰ—ਆਤਮ ਵਸਤੂ ਪ੍ਰਾਪਤ ਹੁੰਦੀ ਹੈ।

ਅਗੋਚਰ—ਆਤਮ ਵਸਤੂ ਦੇ ਪ੍ਰਾਪਤ ਹੋਣ ਤੇ ਘਟਿ—ਅੰਤਹ ਕਰਨ ਵਿੱਚੋਂ ਭਾਵੇਂ ਗਿਆਨ ਰੂਪੀ ਦੀਵਾ ਬੁਝ ਵੀ ਜਾਵੇ ਤਾਂ ਵੀ ਕੋਈ ਪਰਵਾਹ ਨਹੀਂ। ਅਥਵਾ:-ਜਿਨ੍ਹਾਂ ਦੇ ਘਟ ਵਿਚ ਗਿਆਨ ਰੂਪੀ ਦੀਵਾ ਜਗ ਰਿਹਾ ਹੈ, ਉਹਨਾਂ ਨੇ ਉਹ ਅਗੋਚਰ ਆਤਮ ਵਸਤੂ ਪ੍ਰਾਪਤ ਕੀਤੀ ਹੈ ॥ ੨ ॥

## ਕਹਿ ਕਬੀਰ ਅਬ ਜਾਨਿਆ ॥ ਜਬ ਜਾਨਿਆ ਤਉ ਮਨੁ ਮਾਨਿਆ ॥

ਕਬੀਰ ਜੀ ਕਹਿੰਦੇ ਹਨ, ਅਸਾਂ ਨੇ ਹੁਣ ਪਰਮਾਤਮਾ ਨੂੰ ਜਾਣ ਲੀਤਾ ਹੈ। ਜਿਸ ਵੇਲੇ ਜਾਣ ਲੀਤਾ ਤਾਂ ਹੀ ਉਸ ਤੇ ਮਨ ਮੰਨਿਆਂ ਗਿਆ।

## ਮਨ ਮਾਨੇ ਲੋਗੁ ਨ ਪਤੀਜੈ ॥ ਨ ਪਤੀਜੈ ਤਉ ਕਿਆ ਕੀਜੈ ॥ ੩ ॥ ੭ ॥

ਸਿੱਖਾਂ ਨੇ ਕਿਹਾ, ਕਿ ਆਪ ਦਾ ਮਨ ਤਾਂ ਮੰਨਿਆਂ ਗਿਆ ਹੈ, ਪਰ ਲੋਕ ਇਸ ਗੱਲ ਉੱਪਰ ਪਤੀਜੈ—ਭਰੋਸਾ ਨਹੀਂ ਕਰਦੇ, ਉਹ ਤਾਂ ਆਪ ਨੂੰ ਜੁਲਾਹਿਆ ਹੀ ਕਹਿੰਦੇ ਹਨ।

ਉੱਤਰ-ਜੇ ਲੋਕ ਇਤਬਾਰ ਨਹੀਂ ਕਰਦੇ ਤਾਂ ਅਸੀਂ ਫਿਰ ਕੀ ਕਰੀਏ ॥ ੩ ॥ ੭ ॥

**ਉਥਾਨਕਾ:**—ਕਬੀਰ ਸਾਹਿਬ ਜੀ ਦਾ ਇੱਕ ਚੇਲਾ ਸੀ, ਜਦ ਉਸ ਦੇ ਮਨ ਵਿਚ ਤੀਰਥ ਯਾਤਰਾ ਕਰਨ ਦਾ ਸੰਕਲਪ ਹੋਇਆ ਤਾਂ ਕਬੀਰ ਜੀ ਤੋਂ ਆਕੇ ਪੁੱਛਦਾ ਹੈ ਮਹਾਰਾਜ! ਮੈਨੂੰ ਆਪ ਆਗਿਆ ਦਿਓ ਜੋ ਮੈਂ ਤੀਰਥ ਯਾਤਰਾ ਕਰ ਆਵਾਂ।

ਕਬੀਰ ਜੀ ਨੇ ਕਿਹਾ, ਤੀਰਥ ਯਾਤਰਾ ਕਰਨ ਨਾਲ ਮਨ ਦੀ ਬਿਰਤੀ ਚੰਚਲ ਹੋ ਜਾਂਦੀ ਹੈ, ਤੂੰ ਇਥੇ ਹੀ ਬੈਠਕੇ ਪਰਮਾਤਮਾ ਨੂੰ ਯਾਦ ਕਰ। ਪਰ ਉਸ ਨੇ ਸੱਤ ਬਚਨ ਨਾ ਕੀਤਾ। ਕਹਿਣ ਲੱਗਾ, ਮੈਂ ਤਾਂ ਜ਼ਰੂਰ ਜਾਣਾ ਹੈ। ਕਬੀਰ ਸਾਹਿਬ ਜੀ ਨੇ ਦੁਬਾਰਾ ਸਮਝਾਇਆ ਤਦ ਵੀ ਨਾ ਸਮਝਿਆ ਉਹ ਆਪਣੇ ਹਠ ਉੱਪਰ ਹੀ ਖੜਾ ਰਿਹਾ।

ਆਖਰ ਕਬੀਰ ਜੀ ਨੇ ਕਿਹਾ, ਜੇ ਤੂੰ ਨਹੀਂ ਰੁਕਦਾ ਤਾਂ ਇੱਕ ਕੰਮ ਜ਼ਰੂਰ ਕਰੀਂ 'ਅਸਾਡੇ ਪਾਸੋਂ ਇਹ ਤੂੰਬੀ ਲੈ ਜਾ,ਜਿੱਥੇ ਭੀ ਜਾਕੇ ਇਸ਼ਨਾਨ ਕਰੇਂ ਉਥੇ ਇਸਨੂੰ ਭੀ ਇਸ਼ਨਾਨ ਕਰਾਵੀਂ।'

ਇਹ ਗੱਲ ਸੁਣਕੇ ਬੜਾ ਖੁਸ਼ ਹੋਇਆ ਤੇ ਵਿਚਾਰਦਾ ਹੈ ਅੱਗੇ ਤਾਂ ਮੰਨਦੇ ਹੀ ਨਹੀਂ ਸਨ, ਚਲੋ ਏਸੇ

ਬਹਾਨੇ ਮੰਨ ਤਾਂ ਗਏ ਹਨ ਤੇ ਆਖਦਾ ਹੈ ਮਹਾਰਾਜ ! ਇਹ ਤਾਂ ਮਾਮੂਲੀ ਗੱਲ ਹੈ, ਜਿੱਥੇ ਮੈਂ ਇੱਕ ਟੁੱਭਾ ਲਗਾਵਾਂਗਾ ਉਥੇ ਇਸ ਨੂੰ ਦਸ ਟੁੱਭੀਆਂ ਲਗਾਵਾਂਗਾ, ਇਉਂ ਕਹਿਕੇ ਤੀਰਥ ਯਾਤਰਾ ਕਰਨ ਚਲਾ ਗਿਆ।

ਜਿਸ ਵੇਲੇ ਤੀਰਥ ਯਾਤਰਾ ਕਰਕੇ ਵਾਪਸ ਆਇਆ ਤਾਂ ਉਹ ਤੂੰਬੀ ਕਬੀਰ ਜੀ ਅੱਗੇ ਰੱਖਕੇ ਕਹਿੰਦਾ ਹੈ, ਮਹਾਰਾਜ ਜੀ ! ਇਸ ਨੂੰ ਤੀਰਥ ਇਸ਼ਨਾਨ ਕਰਵਾ ਲਿਆਇਆ ਹਾਂ।

ਕਬੀਰ ਜੀ ਨੇ ਲਾਂਗਰੀ ਨੂੰ ਬੁਲਾਕੇ ਕਿਹਾ, ਇਸ ਤੂੰਬੀ ਦੀ ਸਬਜ਼ੀ ਬਣਾਕੇ ਲੰਗਰ ਛਕਣ ਵੇਲੇ ਪਰਸ਼ਾਦ ਦੇ ਤੌਰ ਤੇ ਸਾਰਿਆਂ ਨੂੰ ਵੰਡ ਦੇਵੀਂ। ਸੱਤ ਬਚਨ ਕਹਿਕੇ ਲਾਂਗਰੀ ਨੇ ਉਹ ਤੂੰਬੀ ਬੜੇ ਪ੍ਰੇਮ ਨਾਲ ਜਾਕੇ ਬਣਾਈ। ਲੰਗਰ ਤਿਆਰ ਹੋਣ ਸਮੇਂ ਜਦ ਸਾਰੇ ਪੰਗਤਾਂ ਵਿਚ ਆ ਬੈਠੇ ਤਿਸ ਵੇਲੇ ਸਾਰਿਆਂ ਅੱਗੇ ਭੋਜਨ ਪਰੋਸਿਆ ਗਿਆ ਤੇ ਉਸ ਤੂੰਬੀ ਨੂੰ ਭੀ ਪਰਸ਼ਾਦ ਦੇ ਤੌਰ ਤੇ ਰੰਚਕ ਰੰਚਕ ਸਾਰਿਆਂ ਨੂੰ ਵਰਤਾ ਦਿੱਤਾ। ਜੇਹੜਾ ਭੀ ਮੂੰਹ ਵਿਚ ਪਾਵੇ ਥੂ ਥੂ ਕਰਦਾ ਜਾਵੇ। ਇਹ ਗੱਲ ਵੇਖਕੇ ਕਬੀਰ ਜੀ ਨੇ ਕਿਹਾ, ਜਦ ਕਿ ਤੀਰਥਾਂ ਉੱਪਰ ਇਸ਼ਨਾਨ ਕਰਨ ਕਰਕੇ ਤੂੰਬੀ ਦਾ ਸੁਭਾਵ ਨਹੀਂ ਬਦਲਿਆ ਤੇ ਉਸ ਨੇ ਆਪਣਾ ਕੌੜਾ ਸ੍ਵਾਦ ਨਹੀਂ ਛੱਡਿਆ ਤਾਂ ਮਨੁੱਖ ਦਾ ਸੁਭਾਵ ਕਿਵੇਂ ਬਦਲੇਗਾ ?

**ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥੧॥**

**ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥੧॥ ਰਹਾਉ॥**

(ਰਹਾਉ ਤੋਂ ਅਰਥ ਸ਼ੁਰੂ)

ਹੇ ਭਾਈ ! ਸਰੀਰ ਨੂੰ ਤੀਰਥਾਂ ਤੇ ਮਾਂਜਸਿ—ਇਸ਼ਨਾਨ ਕਰਾਉਣ ਨਾਲ ਕੀ ਗੁਨਾਂ—ਲਾਭ ਪ੍ਰਾਪਤ ਹੁੰਦਾ ਹੈ, ਜਦੋਂ ਕਿ ਅੰਤਹ ਕਰਨ ਵਿਚ ਰਾਗ ਦ੍ਵੈਸ਼ ਰੂਪੀ ਮੈਲ ਹੈ। ਪਰਮਾਣ—

ਤੀਰਥ ਨਾਇ ਨ ਉਤਰਸਿ ਮੈਲੁ ॥ ਕਰਮ ਧਰਮ ਸਭਿ ਹਉਮੈ ਫੈਲੁ ॥

(ਰਾਮਕਲੀ ਮ: ੫ ਪੰਨਾ ੮੯੦)

ਤੇਰੇ ਹਿਰਦੇ ਵਿਚ ਤਾਂ ਕਪਟ ਹੈ, ਭਾਵ ਕਈ ਤਰ੍ਹਾਂ ਦੇ ਵਲ-ਛਲ ਹਨ ਤੇ ਉਂਞ ਤੂੰ ਆਪਣੇ ਆਪ ਨੂੰ ਮੁਖੀ ਗਿਆਨੀ ਕਹਾਉਂਦਾ ਹੈਂ।

ਹੇ ਝੂਠੇ ਪੁਰਸ਼ਾ ! ਤੂੰ ਕਿਸ ਲਈ ਸ਼ਕਾਮ ਕਰਮਾਂ ਰੂਪੀ ਜਲ ਨੂੰ ਰਿੜਕ ਰਿਹਾ ਹੈਂ। ਇਨ੍ਹਾਂ ਕਰਮਾਂ ਦੇ ਕਰਨ ਨਾਲ ਲਾਭ ਪ੍ਰਾਪਤ ਨਹੀਂ ਹੋਣਾ ॥੧॥

ਯਥਾ-ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ ॥
ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ ॥

(ਸੋਰਠਿ ਮ: ੧ ਪੰਨਾ ੬੩੫)

ਤਥਾ—ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ ॥
ਗੁਰਮਤੀ ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ ॥

(ਮਾਰੂ ਅਸਟਪਦੀਆ ਮਹਲਾ ੧ ਪੰਨਾ ੧੦੦੯)

ਤਥਾ—ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ ਨੈਨੂ ਕੈਸੇ ਰੀਸੈ ॥
ਬਿਨੁ ਗੁਰ ਭੇਟੇ ਮੁਕਤਿ ਨ ਕਾਹੂ, ਮਿਲਤ ਨਹੀ ਜਗਦੀਸੈ ॥

(ਸਾਰਗ ਮ: ੫ ਪੰਨਾ ੧੨੦੫)

ਤਥਾ-ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ ॥
(ਗਉੜੀ ਮ: ੧ ਪੰਨਾ ੨੨੯)

**ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨੁ ਤਊ ਨ ਜਾਈ ॥੨॥**

ਦੇਖ ! ਇਹ ਲਊਕੀ—ਤੂੰਬੀ ਵੀ ੬੮ ਤੀਰਥਾਂ ਤੇ ਇਸ਼ਨਾਨ ਕਰਕੇ ਆਈ ਹੈ,ਪਰੰਤੂ ਕਊੜਾਪਨ ਫਿਰ ਵੀ ਨਹੀਂ ਗਿਆ। ਇਸ ਤਰ੍ਹਾਂ ੬੮ ਤੀਰਥਾਂ ਤੇ ਨਹਾਉਣ ਨਾਲ ਵਿਸ਼ਿਆਂ ਦੀ ਵਿਹੁ ਨਹੀਂ ਜਾਂਦੀ ॥੨॥

ਯਥਾ-ਤੀਰਥ ਨਾਵੈ ਤੂੰਬੜੀ ਤਰ ਤਰ ਤਨ ਧੋਵੈ ਕਰ ਨੰਗਾ।
ਮਨ ਵਿਚ ਵੱਸੈ ਕਾਲਕੂਟ ਭਰਮ ਨ ਉਤਰੈ ਕਰਮ ਕੁਢੰਗਾ।
(ਭਾਈ ਗੁਰਦਾਸ ਜੀ ਪਉੜੀ ੧੪ ਵਾਰ ੩੩)

ਤਥਾ-ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥
ਬਾਹਰ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥
(ਸੂਹੀ ਵ੍ਹਾਰ ਪੰਨਾ ੭੮੯)

**ਕਹਿ ਕਬੀਰ ਬੀਚਾਰੀ ॥ ਭਵਸਾਗਰੁ ਤਾਰਿ ਮੁਰਾਰੀ ॥੩॥੮॥**

ਕਬੀਰ ਜੀ ਕਹਿੰਦੇ ਹਨ, ਕਿ ਹੇ ਪੁਰਸ਼ਾ ! ਬਾਹਰਲੇ ਸ਼ਕਾਮ ਕਰਮਾਂ ਦੇ ਕਰਨ ਦਾ ਹਠ ਛੱਡਕੇ ਆਪਣੇ ਚਿੱਤ ਵਿਚ ਵਿਚਾਰ ਕਰ, ਤੇ ਬੇਨਤੀ ਕਰ ਕਿ ਹੇ ਮੁਰਾਰੀ—ਮੁਰਦੈਂਤ ਦੇ ਨਾਸਕ ਪ੍ਰਭੂ ! ਮੈਨੂੰ ਭਵ—ਸੰਸਾਰ ਸਾਗਰੁ—ਸਮੁੰਦਰ ਤੋਂ ਤਾਰ ਲੈ ॥੩॥੮॥

## ਸੋਰਠਿ

## ੧ ਓ ਸਤਿਗੁਰਪ੍ਰਸਾਦਿ ॥

**ਉਥਾਨਕਾ:**—ਇੱਕ ਆਦਮੀ ਬਹੁਤ ਵਲ-ਛਲ ਨਾਲ ਪੈਸਾ ਕਮਾਕੇ ਘਰ ਦਾ ਗੁਜ਼ਾਰਾ ਕਰਦਾ ਸੀ। ਇੱਕ ਪੁਰਸ਼ ਦੇ ਮਨ ਵਿਚ ਉਸ ਆਦਮੀ ਦਾ ਸੁਧਾਰ ਕਰਨ ਲਈ ਖਿਆਲ ਆਇਆ, ਉਹ ਆਪ ਸੁਧਾਰ ਤਾਂ ਨਾ ਕਰ ਸਕਿਆ, ਪਰ ਉਸ ਨੇ ਕਬੀਰ ਜੀ ਕੋਲ ਉਸ ਦੇ ਸੁਧਾਰ ਕਰਨ ਲਈ ਬੇਨਤੀ ਕੀਤੀ। ਜਿਸ ਵੇਲੇ ਉਹ ਆਦਮੀ ਕਬੀਰ ਜੀ ਕੋਲ ਆ ਗਿਆ ਤਦ ਕਬੀਰ ਜੀ ਨੇ ਉਸ ਨੂੰ ਇਸ ਸ਼ਬਦ ਦੁਆਰਾ ਸਿਖਿਆ ਦਿਤੀ।

**ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ॥੧॥**
**ਮਨ ਮੇਰੇ ਭੂਲੇ ਕਪਟੁ ਨ ਕੀਜੈ॥ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥੧॥ਰਹਾਉ॥**

(ਰਹਾਉ ਤੋਂ ਅਰਥ ਸ਼ੁਰੂ)

ਹੇ ਮੇਰੇ ਮਨ—ਪਿਆਰੇ ! ਤੂੰ ਕਦੇ ਭੁੱਲਕੇ ਵੀ ਵਲ-ਛਲ ਨਾ ਕਰ। ਕਿਉਂਕਿ ਅੰਤ ਨੂੰ ਪਰਲੋਕ ਵਿਖੇ ਤੇਰੇ ਜੀਅ ਪਾਸੋਂ ਨਿਬੇਰਾ—ਹਿਸਾਬ ਲੀਤਾ ਜਾਏਗਾ, ਭਾਵ ਪੁੱਛਿਆ ਜਾਵੇਗਾ। ਤਦ ਤੇਰੀ ਇਨ੍ਹਾਂ

ਸਬੰਧੀਆਂ ਨੇ 'ਜਿਨ੍ਹਾਂ ਲਈ ਪਾਪਾਂ ਨਾਲ ਧਨ ਇਕੱਠਾ ਕਰਦਾ ਹੈਂ' ਕੋਈ ਸਹਾਇਤਾ ਨਹੀਂ ਕਰਨੀ।

ਯਥਾ- ਇਸਤਰੀ ਪੁਰਖੈ ਬਹੁ ਪ੍ਰੀਤਿ ਮਿਲਿ ਮੋਹੁ ਵਧਾਇਆ ॥
ਪੁਤ੍ਰ ਕਲਤ੍ਰ ਨਿਤ ਵੇਖੈ ਵਿਗਸੈ ਮੋਹਿ ਮਾਇਆ ॥
ਦੇਸਿ ਪਰਦੇਸਿ ਧਨੁ ਚੋਰਾਇ ਆਣਿ ਮੁਹਿ ਪਾਇਆ ॥
ਅੰਤਿ ਹੋਵੈ ਵੈਰ ਵਿਰੋਧੁ ਕੋ ਸਕੈ ਨ ਛਡਾਇਆ ॥

[ਸਾਰੰਗ ਵਾਰ ਪੰਨਾ ੧੨੪੯

ਜੋ ਤੂੰ ਬਹੁਤ ਹੀ ਪਰਪੰਚ—ਵਲ-ਛਲ ਕਰਕੇ ਪਰ—ਦੂਸਰਿਆਂ ਦਾ ਧਨ ਚੁਰਾ ਕੇ ਲਿਆਉਂਦਾ ਹੈਂ, ਜੇ ਉਹ ਧਨ ਪਰਮੇਸ਼ਰ ਨਮਿੱਤ ਜਾਂ ਗਰੀਬਾਂ ਨਮਿੱਤ ਵੀ ਦੇਵੇਂ ਤਦ ਵੀ ਚੰਗਾ ਹੋਂਵੇ।

ਯਥਾ—ਭਗਤ ਮਾਲ ਵਿਚ ਲਿਖਿਆ ਹੈ —

"ਬਲ ਕਰ ਛਲ ਕਰ ਬੁੱਧ ਕਰ ਜੋ ਸੰਤਨ ਮੁਖ ਦੇਇ।
ਹੁੰਡੀ ਕੇਰੇ ਦਾਮ ਜਿਉਂ ਹਰਿ ਪਾਸੋਂ ਗਿਣ ਲੇਇ।"

ਪਰ ਤੂੰ ਤਾਂ ਪੁੱਤਰ ਤੇ ਦਾਰਾ—ਔਰਤ ਦੇ ਪਹਿ—ਕੋਲ ਲਿਆਕੇ ਉਸ ਧਨ ਨੂੰ ਖੁਲ੍ਹਾ ਲੁਟਾਉਂਦਾ ਹੈਂ ॥੧॥

**ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ ॥**
**ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ ॥ ੨ ॥**

ਛਿਨ-ਛਿਨ ਕਾਲ ਦੀ ਸੰਗਿਆ ਕਰਕੇ ਤਨ ਤੇਰਾ ਛੀਜੈ—ਕ੍ਰਿਸ ਹੁੰਦਾ ਜਾ ਰਿਹਾ ਹੈ।

ਯਥਾ—ਛੀਜੈ ਜੋਬਨ ਜਰੂਆ ਸਿਰ ਕਾਲ ॥ ਕਾਇਆ ਛੀਜੈ ਭਈ ਸਿਬਾਲ ॥ ੨੪ ॥

[ਦਖਣੀ ਓਅੰਕਾਰ ਪੰਨਾ ੯੩੨

ਤਥਾ—ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੇ ਘਟ ਜਿਉ ਪਾਨੀ ॥

[ਤਿਲੰਗ ਮਹਲਾ ੯ ਪੰਨਾ ੭੨੬

ਜਿਸ ਵੇਲੇ ਜਰਾ—ਬਿਰਧ ਅਵਸਥਾ ਆਪਣਾ ਬਲ ਜਣਾਵੇਗੀ ਤਦ ਇਨ੍ਹਾਂ ਸਬੰਧੀਆਂ ਵਿਚੋਂ ਕੋਈ ਭੀ ਤੇਰੀ ਓਕ—ਬੁੱਕ ਵਿਚ ਪਾਨੀ ਨਹੀਂ ਪਾਵੇਗਾ ॥ ੨ ॥

**ਕਹਤੁ ਕਬੀਰੁ ਕੋਈ ਨਹੀ ਤੇਰਾ ॥**

ਕਬੀਰ ਜੀ ਕਹਿੰਦੇ ਹਨ, ਅੰਤ ਵੇਲੇ ਹੇ ਪੁਰਸ਼ਾ ! ਕੋਈ ਤੇਰਾ ਰਖਜਕ ਨਹੀਂ ਹੋਵੇਗਾ।

ਯਥਾ- ਰੇ ਮਨ ਤੇਰੋ ਕੋਇ ਨਹੀ ਖਿੰਚਿ ਲੇਇ ਜਿਨਿ ਭਾਰੁ ॥
ਬਿਰਖ ਬਸੇਰੋ ਪੰਖਿ ਕੋ ਤੈਸੋ ਇਹੁ ਸੰਸਾਰੁ ॥ [ਗਉੜੀ ਪੰਨਾ ੩੩੭

ਤਥਾ—ਏ ਮਨ ਤੇਰਾ ਕੋ ਨਹੀ ਕਰਿ ਵੇਖੁ ਸਬਦਿ ਵੀਚਾਰੁ ॥
ਹਰਿ ਸਰਣਾਈ ਭਜਿ ਪਉ ਪਾਇਹਿ ਮੋਖੁ ਦੁਆਰੁ ॥

[ਆਸਾ ਮਹਲਾ ੩ ਪੰਨਾ ੪੨੯

**ਹਿਰਦੈ ਰਾਮੁ ਕੀ ਨ ਜਪਹਿ ਸਵੇਰਾ ॥ ੩ ॥ ੯ ॥**

ਇਸ ਲਈ ਤੂੰ ਸਵੇਰਾ—ਅੰਮ੍ਰਿਤ ਵੇਲੇ ਉੱਠਕੇ ਹਿਰਦੇ ਵਿਚ ਨਾਮ ਕਿਉਂ ਨਹੀਂ ਜਪਦਾ,

ਸ+ਵੇਰਾ=ਏਹੀ ਵੇਲਾ ਹੈ ਮਨੁੱਖਾ ਦੇਹ ਦਾ ਤੂੰ ਕਿਉਂ ਨਹੀਂ ਹਿਰਦੇ ਵਿਚ ਰਾਮ ਨੂੰ ਜਪਦਾ ॥੩॥੯॥

**ਉਥਾਨਕਾ:**—ਕਬੀਰ ਜੀ ਕੋਲੋਂ ਕਿਸੀ ਸੰਤ ਨੇ ਪੁੱਛ ਕੀਤੀ, ਕਿ ਗੁਰਾਂ ਦੀ ਸ਼ਰਨ ਅਤੇ ਨਾਮ ਸਿਮਰਨ ਕਰਕੇ ਕਿਸ ਫਲ ਦੀ ਪ੍ਰਾਪਤੀ ਹੁੰਦੀ ਹੈ ?

ਦੂਜੀ ਉਥਾਨਕਾ-ਸੰਤਾਂ ਨੇ ਪੁੱਛਿਆ, ਕਿ ਕਬੀਰ ਜੀ ! ਪਹਿਲਾਂ ਆਪ ਦਾ ਮਨ ਤਮੋ ਗੁਣੀ ਸੀ, ਹੁਣ ਸਤੋ ਗੁਣੀ ਕਿਵੇਂ ਹੋ ਗਿਆ ਅਤੇ ਪਰਮਾਤਮਾ ਦੀ ਪ੍ਰਾਪਤੀ ਕਿਵੇਂ ਹੋਈ ਹੈ ? ਉੱਤਰ-

**ਸੰਤਹੁ ਮਨੁ ਪਵਨੈ ਸੁਖੁ ਬਨਿਆ ॥ ਕਿਛੁ ਜੋਗੁ ਪਰਾਪਤਿ ਗਨਿਆ ॥ ਰਹਾਉ ॥**

ਜਿਸ ਵੇਲੇ ਪਰਮਾਤਮਾ ਦੇ ਨਾਮ ਵਿਖੇ ਕੁਝ ਜੋਗੁ-ਜੁੜਨਾ ਪ੍ਰਾਪਤ ਗਨਿਆ=ਵਿਚਾਰਿਆ ਤਾਂ ਹੇ ਸੰਤੋ ! ਅਸਾਡੇ ਮਨ ਅਤੇ ਪਵਨੈ-ਸਵਾਸਾਂ ਨੂੰ ਸੁਖ ਆਕੇ ਬਣਿਆਂ।

ਅਥਵਾ :-ਪਵਨ ਦੀ ਨਿਆਈਂ ਚੰਚਲ ਜੋ ਮਨ ਹੈ ਤਿਸ ਨੂੰ ਆਤਮ ਸੁਖ ਆਕੇ ਬਣਿਆਂ।

**ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥**

ਗੁਰਾਂ ਨੇ ਕਿਰਪਾ ਕਰਕੇ ਮੋਰੀ=ਗਿਆਨ ਇੰਦਰੀਆਂ ਵਿਖਾਈਆਂ ਕਿ ਇਨ੍ਹਾਂ ਨੂੰ ਦਮਨ ਕਰ। ਜਿਨ੍ਹਾਂ ਗਿਆਨ ਇੰਦਰੀਆਂ ਰੂਪ ਮੋਰੀਆਂ ਵਿਚ ਕਾਮ ਆਦਿਕਾਂ ਰੂਪੀ ਮਿਰਗ-ਹਰਨ ਚੋਰੋ ਚੋਰੀ ਪੜਤ=ਪ੍ਰਵੇਸ਼ ਕਰਕੇ ਸ਼ੁਭ-ਗੁਣਾਂ ਰੂਪੀ ਰਾਸ ਲੁੱਟੀ ਜਾ ਰਹੇ ਹਨ।

ਯਥਾ-ਚੰਚਲੁ ਚੀਤੁ ਨ ਰਹਈ ਠਾਇ ॥ ਚੋਰੀ ਮਿਰਗੁ ਅੰਗੂਰੀ ਖਾਇ ॥

[ਦਖਣੀ ਓਅੰਕਾਰ ਪੰਨਾ ੯੩੨

ਤਥਾ-ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ ॥

[ਸੋਰਠਿ ਮਹਲਾ ੩ ਪੰਨਾ ੬੦੦

ਤਥਾ-ਪੰਚ ਚੋਰ ਮਿਲਿ ਲਾਗੇ ਨਗਰੀਆ ਰਾਮ ਨਾਮ ਧਨੁ ਹਿਰਿਆ ॥

[ਬਸੰਤ ਮਹਲਾ ੪ ਪੰਨਾ ੧੧੭੮

**ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਬਾਜੇ ॥ ੧ ॥**

ਜਦੋਂ ਗਿਆਨ ਇੰਦਰੀਆਂ ਰੂਪ ਦਰਵਾਜ਼ੇ ਮੂੰਦਿ=ਬੰਦ ਕਰ ਲੀਤੇ, ਅਰਥਾਤ ਸੰਸਾਰ ਵੱਲੋਂ ਹਟਾਕੇ ਪਰਮਾਤਮਾ ਵੱਲ ਲਗਾ ਦਿੱਤੇ ਤਦ ਅਨਹਦ=ਇੱਕ-ਰਸ ਸੁਧੋਹੰ ਬੁਧੋਹੰ ਨਿਰਬਿਕਾਰੋਹੰ ਆਦਿਕ ਵਾਜੇ ਵੱਜ ਆਏ।

ਯਥਾ-ਦਸ ਇੰਦ੍ਰੀ ਕਰਿ ਰਾਖੈ ਵਾਸਿ ॥ ਤਾ ਕੈ ਆਤਮੈ ਹੋਇ ਪਰਗਾਸੁ ॥

[ਗਉੜੀ ਮਹਲਾ ੫ ਪੰਨਾ ੨੩੬

**ਕੁੰਭ ਕਮਲੁ ਜਲਿ ਭਰਿਆ ॥ ਜਲੁ ਮੇਟਿਆ ਊਭਾ ਕਰਿਆ ॥**

ਹਿਰਦਾ ਕਵਲ ਰੂਪੀ ਕੁੰਭ-ਘਟ ਜੋ ਸ਼ਕਾਮ ਕਰਮਾਂ ਰੂਪੀ ਜਲ ਨਾਲ ਭਰਿਆ ਹੋਇਆ ਸੀ. ਉਸ ਹਿਰਦੇ ਕਵਲ ਨੂੰ ਊਭਾ-ਮੂਧਾ ਕਰਕੇ ਭਾਵ ਸੰਸਾਰ ਦੀ ਤਰਫੋਂ ਹਟਾਕੇ ਸ਼ਕਾਮ ਕਰਮਾਂ ਰੂਪੀ ਜਲ

ਮੇਟਿਆ—ਡੋਲ੍ਹਿਆ ਤਾਂ ਪਰਮੇਸ਼ਰ ਦੀ ਤਰਫ ਊਭਾ—ਸਿਧਾ ਕਰ ਦਿੱਤਾ।

**ਕਹੁ ਕਬੀਰ ਜਨ ਜਾਨਿਆ ॥ ਜਉ ਜਾਨਿਆ ਤਉ ਮਨੁ ਮਾਨਿਆ ॥ ੨ ॥ ੧੦ ॥**

ਕਬੀਰ ਜੀ ਕਹਿੰਦੇ ਹਨ, ਕਿ ਗੁਰਾਂ ਦੀ ਕਿਰਪਾ ਦੁਆਰਾ ਵਾਸ਼ਨਾ ਨਾਸ ਕਰਕੇ ਮੈਂ ਜਨ—ਦਾਸ ਨੇ ਸ੍ਵੈ ਸਰੂਪ ਨੂੰ ਜਾਣ ਲਿਆ ਹੈ। ਜਦ ਜਾਣ ਲਿਆ ਤਦ ਮੇਰਾ ਮਨ ਉਸ ਪ੍ਰਭੂ ਤੇ ਮੰਨਿਆਂ ਗਿਆ ॥੨॥੧੦॥

## ਰਾਗੁ ਸੋਰਠਿ ॥

**ਉਥਾਨਕਾ :—** ਕਬੀਰ ਜੀ ਨੇ ਭਜਨ ਬੰਦਗੀ ਖਾਤਰ ਸਭ ਸੰਸਾਰਕ ਧੰਦੇ ਤਿਆਗ ਦਿੱਤੇ ਸਨ। ਘਰ ਦੀ ਗੁਜ਼ਰਾਨ ਇੱਕ ਸ਼ਾਹੂਕਾਰ ਦੇ ਸਿਰ ਤੇ ਸੀ, ਪੱਕੀ ਪਕਾਈ ਰੋਟੀ ਉਸ ਦੇ ਘਰੋਂ ਆ ਜਾਂਦੀ ਸੀ, ਇਸ ਲਈ ਕਬੀਰ ਜੀ ਬਹੁਤ ਸਾਰਾ ਬੇ-ਫਿਕਰ ਰਹਿੰਦੇ ਸਨ। ਇੱਕ ਦਿਨ ਕਬੀਰ ਜੀ ਦੀ ਪ੍ਰੀਖਿਆ ਲੈਣ ਲਈ ਪ੍ਰਭੂ ਨੇ ਐਸਾ ਭਾਣਾ ਵਰਤਾਇਆ ਕਿ ਰੋਟੀ ਆਉਣੀ ਬੰਦ ਹੋ ਗਈ, ਚਾਰ ਪੰਜ ਦਿਨ ਭੁੱਖਿਆਂ ਲੰਘ ਗਏ ਅਤੇ ਸੰਤ ਮੰਡਲੀ ਵੀ ਕਬੀਰ ਜੀ ਦੇ ਘਰ ਆ ਉੱਤਰੀ ਉਹ ਵੀ ਭੁੱਖੀ ਸੀ ਤੇ ਘਰ ਵੀ ਕੁਝ ਹੈ ਨਹੀਂ ਜੋ ਸੰਤਾਂ ਨੂੰ ਖੁਆਵੇ। ਇਸ ਚਿੰਤਾ ਵਿਚ ਕਬੀਰ ਨੇ ਭਗਤੀ ਨਾ ਕੀਤੀ। ਐਸੀ ਦਸ਼ਾ ਵਿਚ ਭਗਵਾਨ ਨੇ ਕਬੀਰ ਜੀ ਪਾਸੋਂ ਭਗਤੀ ਦੀ ਦਸ਼ਾ ਪੁੱਛੀ ਕਿ ਅੱਜ ਤੈਨੂੰ ਕੀ ਹੋ ਗਿਆ ਹੈ ਜੋ ਭਗਤੀ ਨਹੀਂ ਕੀਤੀ ? ਤਾਂ ਕਬੀਰ ਨੇ ਉੱਤਰ ਦਿੱਤਾ ਕਿ—

**ਭੂਖੇ ਭਗਤਿ ਨ ਕੀਜੈ ॥**

ਹੇ ਭਗਵਾਨ ! ਭੁੱਖਿਆਂ ਰਹਿਕੇ ਤਾਂ ਆਪ ਦੀ ਭਗਤੀ ਨਹੀਂ ਕੀਤੀ ਜਾਂਦੀ।
ਜੇ ਭਗਤੀ ਕਰਵਾਣੀ ਹੈ ਤਾਂ ਖਾਣ ਪੀਣ ਨੂੰ ਖੁੱਲ੍ਹਾ ਦਿਓ।

ਫਿਰ ਭਗਵਾਨ ਨੇ ਕਿਹਾ, ਕਿ ਜੇ ਭਗਤੀ ਨਹੀਂ ਕਰਨੀ ਤਾਂ ਮਾਲਾ ਕਿਉਂ ਪਕੜੀ ਹੋਈ ਹੈ ? ਉੱਤਰ—

**ਯਹ ਮਾਲਾ ਅਪਨੀ ਲੀਜੈ ॥**

ਇਹ ਮਾਲਾ ਵੀ ਆਪਣੀ ਲੈ ਲਵੋ ਮੈਨੂੰ ਮਾਲਾ ਫੇਰਨ ਦੀ ਕੋਈ ਲੋੜ ਨਹੀਂ। ਇਹ ਕਹਿਕੇ ਮਾਲਾ ਅਕਾਸ਼ ਵੱਲ ਸੁੱਟ ਦਿੱਤੀ।

ਭਗਵਾਨ ਨੇ ਕਿਹਾ, "ਫਿਰ ਮੁਕਤੀ ਕਿਵੇਂ ਹੋਵੇਗੀ ?" ਉੱਤਰ—

**ਹਉ ਮਾਂਗਉ ਸੰਤਨ ਰੇਨਾ ॥**

ਮੈਂ ਮੁਕਤ ਹੋਣ ਲਈ ਸੰਤਾਂ ਦੇ ਚਰਨ ਕਵਲਾਂ ਦੀ ਰੇਨਾ—ਧੂੜੀ ਮੰਗ ਲਵਾਂਗਾ।

ਯਥਾ—ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ ॥

[ਸੋਰਠਿ ਮ: ੫ ਪੰਨਾ ੬੧੪

ਤਥਾ—ਸੰਤ ਰੇਨੁ ਨਿਤ ਮਜਨੁ ਕਰੈ ॥ ਜਨਮ ਜਨਮ ਕੇ ਕਿਲਬਿਖ ਹਰੈ ॥

[ਕਾਨੜਾ ਮ: ੫ ਪੰਨਾ ੧੩੦੦

ਭਗਵਾਨ ਨੇ ਕਿਹਾ, ਕਿ ਧੂੜੀ ਲੈਣ ਲਈ ਵੀ ਭਗਤੀ ਕਰਨੀ ਪਵੇਗੀ।

ਤਾਂ ਕਬੀਰ ਜੀ ਨੇ ਕਿਹਾ ਕਿ-

**ਮੈ ਨਾਹੀ ਕਿਸੀ ਕਾ ਦੇਨਾ ॥ ੧ ॥**

ਮੈਂ ਕਿਸੇ ਦਾ ਕਰਜਾ ਨਹੀਂ ਦੇਣਾ ਜੋ ਭੁੱਖਿਆਂ ਰਹਿਕੇ ਭਗਤੀ ਕਰਾਂ।

ਅਥਵਾ:-ਮੈਂ ਸੰਤਾਂ ਲਈ ਰੇਨਾ-ਪਦਾਰਥ ਮੰਗਦਾ ਹਾਂ ਅਤੇ ਸੰ-ਭਲੀ ਪ੍ਰਕਾਰ ਆਪਣੇ ਤਨ-ਸਰੀਰ ਵਾਸਤੇ ਅਤੇ ਆਪਣੇ ਤਨ-ਪੁੱਤਰ ਪੁੱਤਰੀਆਂ ਵਾਸਤੇ ਵੀ ਰੇਨਾ-ਪਦਾਰਥ ਮੰਗਦਾ ਹਾਂ।

ਫਿਰ ਭਗਵਾਨ ਨੇ ਕਿਹਾ, ਕਿ ਤੂੰ ਬੜੀਆਂ ਹੀ ਖੁਲ੍ਹੀਆਂ ਗੱਲਾਂ ਕਰਦਾ ਹੈਂ, ਜ਼ਰਾ ਵੀ ਨਹੀਂ ਸੰਗਦਾ। ਉੱਤਰ-

**ਮਾਧੋ ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ ਤ ਲੇਵਉ ਮੰਗੇ ॥ ਰਹਾਉ ॥**

ਹੇ ਭਗਵਾਨ! ਆਪ ਨਾਲ ਭਲਾ ਕਿਵੇਂ ਸੰਗਣਾ ਬਣ ਸਕਦਾ ਹੈ। ਜੇ ਆਪ ਪਾਸੋਂ ਹੀ ਸੰਗੀਏ, ਫਿਰ ਤਾਂ ਭੁੱਖੇ ਮਰ ਜਾਈਏ। ਜੇ ਤੁਸੀਂ ਅਸਾਨੂੰ ਆਪ ਭੋਜਨ ਨਾ ਦਿਉਗੇ ਤਾਂ ਅਸੀਂ ਆਪ ਪਾਸੋਂ ਮੰਗ ਲਵਾਂਗੇ।

ਭਗਵਾਨ ਨੇ ਕਿਹਾ, ਕਿ ਤੂੰ ਕਿਸ ਕਿਸ ਲਈ, ਅਤੇ ਕਿਤਨਾ ਕਿਤਨਾ ਭੋਜਨ ਚਾਹੁੰਦਾ ਹੈਂ? ਤਾਂ ਕਬੀਰ ਜੀ ਨੇ ਕਿਹਾ-

**ਦੁਇ ਸੇਰ ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥**

ਇੱਕ ਇੱਕ ਦੇ ਲਈ ਦੋ ਦੋ ਸੇਰ ਕੱਚਾ ਚੂਨਾ-ਆਟਾ, ਪਾ ਘਿਉ ਤੇ ਨਾਲ ਲੂਣ ਆਦਿਕ ਮਸਾਲਾ ਮੰਗਦਾ ਹਾਂ।

**ਅਧ ਸੇਰੁ ਮਾਂਗਉ ਦਾਲੇ ॥ ਮੋ ਕਉ ਦੋਨਉ ਵਖਤ ਜਿਵਾਲੇ ॥ ੨ ॥**

ਅੱਧ ਸੇਰ ਕੱਚੀ ਦਾਲ ਮੰਗਦਾ ਹਾਂ। ਇੱਕ ਵੇਲੇ ਦਾ ਭੋਜਨ ਦੇ ਕੇ ਨਾ ਹਟ ਜਾਣਾ, ਦੋਵੇਂ ਵੇਲੇ ਦਾ ਭੋਜਨ ਜਿਵਾਲੇ-ਛਕਾਉਣ ਵਾਸਤੇ ਮੈਨੂੰ ਦੇਣਾ ॥੨॥

ਏਸੇ ਤਰ੍ਹਾਂ ਧੰਨੇ ਭਗਤ ਨੇ ਭੀ ਮੰਗਿਆ ਹੈ-

ਯਥਾ-ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥
ਪਨ੍ਹੀਆ ਛਾਦਨੁ ਨੀਕਾ ॥ ਅਨਾਜ ਮਗਉ ਸਤ ਸੀ ਕਾ ॥ ੧ ॥
ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥ ੨ ॥ ੧ ॥
[ਧਨਾਸਰੀ ਪੰਨਾ ੬੯੫

**ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ ॥**

ਸੰਤਾਂ ਦੇ ਬਿਸਰਾਮ ਲਈ ਚਉ-ਚਾਰ ਪਾਵਿਆਂ ਵਾਲਾ ਪਲੰਘ ਮੰਗਦਾ ਹਾਂ।

ਵਾ:-ਚਉਪਾਈ-ਚਮਰਪੋਸ਼ ਵਾਲਾ ਖਾਟ-ਪਲੰਘ ਮੰਗਦਾ ਹਾਂ।

ਸਿਰਹਾਣਾਂ ਵੀ ਮੰਗਦਾ ਹਾਂ। ਅਵਰ—ਹੋਰ ਥੱਲੇ ਵਿਛਾਉਣ ਲਈ ਤੁਲਾਈ ਵੀ ਮੰਗਦਾ ਹਾਂ।

**ਊਪਰ ਕਉ ਮਾਂਗਉ ਖੀਂਧਾ ॥ ਤੇਰੀ ਭਗਤਿ ਕਰੈ ਜਨੁ ਥੀਧਾ ॥੩॥**

ਸਰੀਰ ਦੇ ਉੱਪਰ ਪਾਉਣ ਲਈ ਖੀਂਧਾ=ਗੋਦੜਾ ਭਾਵ ਰਜਾਈ ਅਰਥਾਤ ਲੇਫ ਮੰਗਦਾ ਹਾਂ। ਸੰਤ ਸੇਵਾ ਵਾਸਤੇ ਇਹ ਚੀਜ਼ਾਂ ਦੇ ਦਿਓ ਤਾਂ ਮੈਂ ਦਾਸ ਆਪ ਦੀ ਥੀਂਧਾ—ਪ੍ਰੇਮਾ ਭਗਤੀ ਨੂੰ ਕਰਾਂਗਾ ॥੩॥

ਭਗਵਾਨ ਨੇ ਕਿਹਾ, ਇਤਨੀਆਂ ਵਸਤੂਆਂ ਭਗਤ ਨੂੰ ਨਹੀਂ ਮੰਗਣੀਆਂ ਚਾਹੀਦੀਆਂ ਕਿਉਂਕਿ ਇਸ ਵਿਚ ਲੋਭ ਸਿੱਧ ਹੁੰਦਾ ਹੈ। ਉੱਤਰ—

**ਮੈ ਨਾਹੀ ਕੀਤਾ ਲਬੋ ॥ ਇਕੁ ਨਾਉ ਤੇਰਾ ਮੈ ਫਬੋ ॥**

ਹੇ ਗਰੀਬ ਨਿਵਾਜ! ਮੈਂ ਕੋਈ ਲਬੋ—ਲੋਭ ਨਹੀਂ ਕੀਤਾ, ਮੈਂ ਤਾਂ ਆਪ ਦਾ ਇੱਕ ਨਾਮ ਹੀ ਫਬੋ=ਫਬਾਉਂਦਾ ਹਾਂ।

**ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥੪॥੧੧॥**

ਕਬੀਰ ਜੀ ਕਹਿੰਦੇ ਹਨ, ਕਿ ਮੇਰਾ ਤਾਂ ਆਪ ਦੇ ਨਾਮ ਚਿੰਤਨ ਕਰਨ ਵਿਚ ਮਨ ਮੰਨਿਆਂ ਗਿਆ ਹੈ, ਮਨ ਦੇ ਮੰਨਣੇ ਕਰਕੇ ਹੀ ਹੇ ਹਰੀ! ਆਪ ਨੂੰ ਜਾਣਿਆਂ ਹੈ ॥ ੪ ॥ ੧੧ ॥

—ਦੂਜਾ ਅਰਥ—

ਭੂਖੇ ਭਗਤਿ ਨ ਕੀਜੈ ॥

ਭੂ—ਪ੍ਰਿਥਵੀ, ਖੇ—ਅਕਾਸ਼ ਆਦਿਕ ਤੱਤਾਂ ਰਚਿਤ ਜੋ ਮਨੁੱਖ ਸਰੀਰ ਹੈ, ਇਸ ਦੇ ਦੇਹ ਅਧਿਆਸ ਕਰਨੇ ਕਰਕੇ ਆਪ ਜੀ ਦੀ ਭਗਤੀ ਨਹੀਂ ਕੀਤੀ ਜਾਂਦੀ।

ਪ੍ਰਸ਼ਨ—ਅਧਿਆਸ ਦਾ ਸਰੂਪ ਕੀ ਹੈ?

ਉੱਤਰ—ਦੇਹ ਨੂੰ ਜੇਹੜਾ ਆਤਮਾ ਸਮਝਣਾ ਹੈ, ਏਸੇ ਨੂੰ ਅਧਿਆਸ ਕਹਿੰਦੇ ਹਨ।

ਪ੍ਰਸ਼ਨ—ਅਧਿਆਸ ਦੀ ਸਮੱਗਰੀ ਕਿਤਨੇ ਪਰਕਾਰ ਦੀ ਹੈ?

ਉੱਤਰ—ਅਧਿਆਸ ਦੀ ਸਮੱਗਰੀ ਪੰਜ ਪਰਕਾਰ ਦੀ ਹੈ।

ਯਥਾ—ਸਤਜ ਵਸਤੂ ਕੇ ਗਿਆਨ ਤੈਂ ਸੰਸਕਾਰ ਇਕ ਜਾਨ।
ਤ੍ਰਿਬਿਧਿ ਦੋਸ਼, ਅਗਿਆਨ ਪੁਨ, ਸਾਮਗ੍ਰੀ ਪਹਿਚਾਨ ॥ ੭ ॥

ਅਰਥ—੧. ਸਤ ਵਸਤੂ ਕੇ ਗਿਆਨ ਜਨ ਸੰਸਕਾਰ ਤੇ ਤਿੰਨ ਪ੍ਰਕਾਰ ਦੇ ਦੋਸ਼।
੨. ਪ੍ਰਮੇਯ ਕਾ ਦੋਸ਼-ਵਸਤੂ ਕਾ ਸਦਰਸ਼ ਆਦਿ ਦੋਸ਼।
੩. ਪ੍ਰਮਾਤਾ ਕਾ ਦੋਸ਼-ਅੰਤਹਕਰਨ ਦਾ ਲੋਭ ਭੈ ਆਦਿ ਦੋਸ਼।
੪. ਪ੍ਰਮਾਣ ਕਾ ਦੋਸ਼-ਨੇਤਰਾਂ ਦਾ ਪਿਤ ਕਮਲ ਆਦਿ ਦੋਸ਼।
੫. ਅਧਿਸ਼ਠਾਨ ਕੇ ਵਿਸ਼ੇਸ਼ ਰੂਪ ਕਾ ਅਗਿਆਨ।

ਇਹ ਪੰਜ ਪ੍ਰਕਾਰ ਅਧਿਆਸ ਦੀ ਸਮੱਗ੍ਰੀ ਹੈ, ਇਸ ਤੋਂ ਬਿਨਾਂ ਅਧਿਆਸ ਨਹੀਂ ਹੋ ਸਕਦਾ। ਜੈਸੇ ਕੁਲਾਲ, ਦੰਡ, ਚੱਕਰ, ਜਲ, ਮਿੱਟੀ, ਘਟ (ਘੜੇ) ਦੀ ਸਮੱਗ੍ਰੀ ਕਹੀ ਹੈ। ਇਨ੍ਹਾਂ 'ਚੋਂ ਜੇ ਕੋਈ ਇੱਕ ਭੀ

ਨਾ ਹੋਵੇ ਤਾਂ ਘਟ ਉਤਪੰਨ ਨਹੀਂ ਹੁੰਦਾ। ਤੈਸੇ ਹੀ ਪੂਰਬ ਉਕਤ ਕਾਰ੍ਨ ਰੂਪ ਕਰਕੇ ਸਾਰੀ ਸਮੱਗ੍ਰੀ ਅਧਿਆਸ ਦੀ ਹੈ। [ਵਿਚਾਰ ਸਾਗਰ ਖਿਤਾਂਬਰੀ ਦੂਜਾ ਤ੍ਰੰਗ ਸਫਾ ੨੫

ਅਥਵਾ:-ਭੂ-ਪ੍ਰਿਥਵੀ ਖੇ-ਅਕਾਸ਼ ਦੇ ਪਦਾਰਥਾਂ ਦੀ ਇੱਛਾ ਹੋਣ ਕਰ੍ਕੇ, ਆਪ ਜੀ ਦੀ ਭਗਤੀ ਨਹੀਂ ਕੀਤੀ ਜਾਂਦੀ। ਇਸ ਲਈ-

ਯਹ ਮਾਲਾ ਅਪਨੀ ਲੀਜੈ ॥

ਇਹ ਮਾ=ਮਾਇਆ ਜੋ ਲਾ-ਲਗਾਈ ਹੋਈ ਹੈ ਆਪਣੀ ਵਾਪਸ ਲੈ ਲਵੋ।

ਹਉ ਮਾਂਗਉ ਸੰਤਨ ਰੇਨਾ ॥

ਮੈਂ ਸੰ-ਭਲੀ ਪਰਕਾਰ ਤਨ-ਦੇਹ ਅਧਿਆਸ ਨੂੰ ਰੇਨਾ-ਧੂੜ ਕਰਨਾ ਮੰਗਦਾ ਹਾਂ।

ਮੈ ਨਾਹੀ ਕਿਸੀ ਕਾ ਦੇਨਾ ॥ ੧ ॥

ਹੇ ਭਗਵਾਨ! ਮੈਂ ਨੇ ਆਪਣੇ ਮਨ ਨੂੰ ਆਪ ਜੀ ਤੋਂ ਬਿਨਾਂ ਹੋਰ ਕਿਸੇ ਦੇਵੀ ਦੇਵਤੇ ਵਿਖੇ ਨਹੀਂ ਦੇਣਾ ਕੀਤਾ।

ਮਾਧੋ ਕੈਸੀ ਬਨੈ ਤੁਮ ਸੰਗੇ ॥

ਹੇ ਮਾਇਆ ਪਤੀ ਪਰਮਾਤਮਾ! ਆਪਾ ਭਾ ਦੇ ਸਹਿਤ ਹੋਣ ਕਰਕੇ ਆਪ ਜੀ ਦੇ ਨਾਲ ਪ੍ਰੀਤੀ ਕਰਨੀ ਕਿਵੇਂ ਬਣ ਸਕਦੀ ਹੈ, ਭਾਵ ਨਹੀਂ ਬਣ ਸਕਦੀ। ਇਸ ਲੀਏ ਮੇਰੀ ਇਹ ਬੇਨਤੀ ਹੈ-

ਆਪਿ ਨ ਦੇਹੁ ਤ ਲੇਵਉ ਮੰਗੇ ॥

ਆਪਿ-ਆਪਾ ਭਾ ਹੰਕਾਰ ਨਾ ਦਿਓ। ਮੈਂ ਤਾਂ ਆਪ ਜੀ ਪਾਸੋਂ ਲੇਵਉ-ਲਿਵ ਲਗਾਉਣੀ ਮੰਗਦਾ ਹਾਂ।

ਦੁਇ ਸੇਰ ਮਾਂਗਉ ਚੂਨਾ ॥

ਆਪਣੇ ਸ੍ਵੈ ਸਰੂਪ ਦੇ ਚੂਨਾ-ਜਾਨਣੇ ਲਈ, ਗਿਆਨ ਵੈਰਾਗ ਰੂਪੀ ਦੋ ਸੇਰ ਮੰਗਦਾ ਹਾਂ।

ਅਥਵਾ-ਕਾਮ ਕ੍ਰੋਧ ਆਦਿਕ ਗਿੱਦੜਾਂ ਦੇ ਚੂਨਾ-ਚੂਰਨ, ਭਾਵ ਨਾਸ ਕਰਨ ਲਈ ਰਕਾਰ ਮਕਾਰ ਰੂਪ ਦੋ ਸ਼ੇਰ ਮੰਗਦਾ ਹਾਂ।

ਪਾਉ ਘੀਉ ਸੰਗਿ ਲੂਨਾ ॥

ਆਪ ਜੀ ਦੇ ਪਵਿਤ੍ਰ ਪੀਉ-ਚਰਨਾਂ ਦਾ ਘੀਉ-ਪ੍ਰੇਮ, ਅਤੇ ਲੂਨਾ-ਸੁੰਦਰ ਸੰਤਾਂ ਦਾ ਸੰਗ ਕਰਨਾ ਮੰਗਦਾ ਹਾਂ।

ਅਧ ਸੇਰੁ ਮਾਂਗਉ ਦਾਲੇ ॥

ਸੇਰੁ-ਸੇਲੇ ਸ਼ਸਤ੍ਰ ਵਾਂਗ ਦੁੱਖ ਦੇਣ ਵਾਲੇ ਜੋ ਅਧ-ਆਧਿ ਬਿਆਧਿ ਉਪਾਧਿ ਰੂਪ ਤਿੰਨ ਤਾਪ ਹਨ, ਉਹਨਾਂ ਦਾ ਦਾਲੇ-ਦਲਣ ਕਰਨਾ ਭਾਵ ਨਾਸ ਕਰਨਾ ਮੰਗਦਾ ਹਾਂ।

ਮੋ ਕਉ ਦੋਨਉ ਵਖਤ ਜਿਵਾਲੇ ॥ ੨ ॥

ਮੈਨੂੰ ਜੋ ਦੋ ਵਖਤ ਮੁਸੀਬਤ ਦੇ ਪਏ ਹੋਏ ਹਨ, ਜਨਮ ਮਰਨ ਰੂਪ ਇਨ੍ਹਾਂ ਨੂੰ ਆਪ ਵਾਲੇ-ਬਾਲ ਦਿਓ। ਭਾਵ ਸਾੜ ਫੂਕ ਦਿਓ ਅਰਥਾਤ ਮੇਰਾ ਜਨਮ ਮਰਨ ਦੂਰ ਕਰ ਦਿਓ।

ਖਾਟ ਮਾਂਗਉ ਚਉਪਾਈ ॥

ਖਾਟ-ਖਟ ਅਰਥਾਤ ਛੇ ਸ਼ਾਸਤ੍ਰਾਂ ਦਾ ਤੇ ਚਉ-ਚਾਰ ਵੇਦਾਂ ਦਾ ਸਿਧਾਂਤ ਪਾਵਣਾ ਮੰਗਦਾ ਹਾਂ।

ਵਾ:-ਖਟ ਸੰਪੱਤੀ ਤੇ ਚੌਥੀ ਭੂਮਿਕਾ ਦਾ ਅਨੰਦ ਪਾਵਣਾ ਮੰਗਦਾ ਹਾਂ।

ਸਿਰ ਹਾਨਾ ਅਵਰ ਤੁਲਾਈ ॥

ਸਿਰ=ਹੰਕਾਰ ਦਾ ਹਾਨਾ=ਹਨਨ ਭਾਵ ਨਾਸ ਕਰਨਾ ਮੰਗਦਾ ਹਾਂ, ਅਵਰ=ਹੋਰ ਤੁਲਾਈ=ਤੁਲਤਾ ਭਾਵ ਸਮਦ੍ਰਿਸ਼ਟੀ ਸੁਭਾਵ ਹੋਣਾ ਮੰਗਦਾ ਹਾਂ।

ਊਪਰ ਕਉ ਮਾਂਗਉ ਖੀਂਧਾ ॥

ਹੇ ਸਾਰਿਆਂ ਦੇ ਊਪਰ—ਸ਼ਰੋਮਣੀ ਪਰਮਾਤਮਾ ਆਪ ਜੀ ਪਾਸੋਂ ਮੈਂ ਖਿਮਾ ਰੂਪ ਖੀਂਧਾ—ਖਿੰਧੋਲੜਾ ਮੰਗਦਾ ਹਾਂ।

ਤੇਰੀ ਭਗਤਿ ਕਰੈ ਜਨੁ ਥੀਧਾ ॥ ੩ ॥

ਇਸ ਰੀਤੀ ਨਾਲ ਮੈਂ ਜਨ ਆਪ ਜੀ ਦੀ ਥੀਂਧਾ—ਪ੍ਰੇਮਾ ਭਗਤੀ ਕਰਦਾ ਹਾਂ।

ਮੈਂ ਨਾਹੀ ਕੀਤਾ ਲਬੋ ॥

ਮੈਨੇ ਆਪਣੇ ਸਰੀਰ ਵਾਸਤੇ ਕੋਈ ਲੋਭ ਨਹੀਂ ਕੀਤਾ।

ਇਕੁ ਨਾਉ ਤੇਰਾ ਮੈ ਫਬੋ ॥

ਮੈਂ ਤਾਂ ਇੱਕ ਆਪ ਜੀ ਦੇ ਨਾਮ ਨੂੰ ਫਬਾਉਂਦਾ ਹਾਂ।

ਕਹਿ ਕਬੀਰ ਮਨੁ ਮਾਨਿਆ ॥

ਕਬੀਰ ਜੀ ਆਖਦੇ ਹਨ, ਉੱਪਰਲੇ ਸਾਧਨਾ ਉੱਪਰ ਮੇਰਾ ਮਨ ਮੰਨਿਆਂ ਗਿਆ ਹੈ।

ਮਨੁ ਮਾਨਿਆ ਤਉ ਹਰਿ ਜਾਨਿਆ ॥ ੪ ॥ ੧੧ ॥

ਜਿਸ ਵੇਲੇ ਮੇਰਾ ਮਨ ਸਿਮਰਨ ਉੱਤੇ ਮੰਨਿਆਂ ਗਿਆ ਤਾਂ ਹੀ ਹੇ ਹਰੀ ! ਤੇਰੇ ਸਰੂਪ ਨੂੰ ਜਾਣ ਲਿਆ ॥ ੪ ॥ ੧੧ ॥

## ਰਾਗੁ ਸੋਰਠਿ ਬਾਣੀ ਭਗਤ ਨਾਮਦੇ ਜੀ ਕੀ ਘਰੁ ੨

## ੧ ਓ ਸਤਿਗੁਰਪ੍ਰਸਾਦਿ ॥

**ਉਥਾਨਕਾ :**—ਸੇਵਕਾਂ ਨੇ ਨਾਮਦੇਵ ਜੀ ਤੋਂ ਪੁੱਛਿਆ, ਆਪ ਨੂੰ ਪਰਮੇਸ਼ਰ ਦੀ ਪ੍ਰਾਪਤੀ ਕਿਸ ਤਰ੍ਹਾਂ ਹੋਈ ਹੈ ਤੇ ਅਸਾਨੂੰ ਕਿਵੇਂ ਹੋਵੇ ?

ਉੱਤਰ—

**ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥ ੧ ॥**

**[ਪੰਨਾ ੬੫੭] ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥੧॥ ਰਹਾਉ ॥**

ਅੰਨਵੈ:—ਜਿਸ ਵੇਲੇ ਸਤਿਗੁਰ ਦੇਵ ਜੀ ਭੇਟਿਲੇ—ਮਿਲੇ ਤਾਂ ਉਹਨਾਂ ਦਾ ਨਾਦਿ—ਉਪਦੇਸ਼ ਰਿਦੇ ਵਿਚ ਸਮਾਇਆ, ਤਦ ਪਰਮੇਸ਼ਰ ਦੇ ਜਸ ਨੂੰ ਗਾਵਾ। ਜਦ ਗਾਵਾ ਤਿਸ ਵੇਲੇ ਪਰਮਾਤਮਾ ਨੂੰ ਦੇਖਿਆ, ਜਾਂ ਦੇਖਿਆ ਤਦ ਮੈਂ ਜਨ ਨੇ ਧੀਰਜ ਪਾਵਣਾ ਕੀਤਾ।

## ਜਹ ਝਿਲਿਮਿਲਿ ਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥

ਅੰਨਵੈ:-ਜਿਸ ਅੰਤਹ ਕਰਨ ਵਿਚ ਅਨਹਦ-ਇੱਕ ਰਸ ਗੁਰਾਂ ਦਾ ਸਬਦ ਬਜੰਤਾ-ਪ੍ਰਗਟ ਹੁੰਦਾ ਹੈ, ਤਿਸ ਅੰਤਹਕਰਨ ਵਿਚ ਨਿਰੰਕਾਰ ਦਾ ਝਿਲਿਮਿਲਿ ਕਾਰੁ-ਪ੍ਰਕਾਸ਼ ਦਿਸੰਤਾ-ਨਿਗਾਹ ਆਉਂਦਾ ਹੈ।

## ਜੋਤੀ ਜੋਤਿ ਸਮਾਨੀ ॥ ਮੈ ਗੁਰਪਰਸਾਦੀ ਜਾਨੀ ॥੨॥

ਅੰਨਵੈ:-ਜਦ ਗੁਰਾਂ ਦੀ ਕਿਰਪਾ ਦੁਆਰਾ ਸਿੱਖਿਆ ਗ੍ਰਹਿਣ ਕਰਨੀ ਜਾਣੀ ਤਾਂ ਜੋਤੀ-ਪਰਮਾਤਮਾ ਵਿਖੇ ਜੋਤ ਸਮਾ ਗਈ। ਅਥਵਾ:-ਜਿਨ੍ਹਾਂ ਨੇ ਗੁਰ ਕਿਰਪਾ ਦੁਆਰਾ ਮੈ-ਹੰਗਤਾ ਮਮਤਾ ਨਾਸ ਕਰਨੀ ਜਾਣੀ ਹੈ ਉਹਨਾਂ ਦੀ ਜੋਤੀ-ਪ੍ਰਭੂ ਵਿਖੇ ਜੋਤ ਸਮਾ ਗਈ ਹੈ।

## ਰਤਨ ਕਮਲ ਕੋਠਰੀ ॥

ਜਿਸ ਦਾ ਹਿਰਦਾ ਰੂਪੀ ਕਵਲ ਸ਼ੁਭ ਗੁਣਾਂ ਰੂਪੀ ਰਤਨਾਂ ਦੀ ਕੋਠੀ ਹੋਇਆ ਹੈ,
ਅਥਵਾ:-ਜਿਸ ਦੇ ਸਰੀਰ ਰੂਪੀ ਕੋਠੀ ਦੇ ਹਿਰਦੇ ਕਵਲ ਵਿਚ ਰਤਨ-ਵੈਰਾਗ ਹੈ।

## ਚਮਕਾਰ ਬੀਜੁਲ ਤਹੀ ॥

ਉਸੇ ਹਿਰਦੇ ਵਿਚ ਪਰਮਾਤਮਾ ਦਾ ਬਿਜਲੀ ਵਤ ਚਮਤਕਾਰਾ ਹੁੰਦਾ ਹੈ।
ਯਥਾ-ਸਤਿਗੁਰ ਸਬਦਿ ਉਜਾਰੋ ਦੀਪਾ ॥
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲੀ ਅਨੂਪਾ ॥
(ਬਿਲਾਵਲ ਮ: ੫ ਪੰਨਾ ੮੨੧

## ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥

ਉਹ ਪਰਮਾਤਮਾ ਨਾ ਨੇੜੇ ਹੈ, ਨਾ ਦੂਰ ਹੈ, ਆਪਣਾ ਆਪ ਹੋਣੇ ਕਰਕੇ। ਜੋ ਵਸਤੂ ਆਪਣੇ ਤੋਂ ਭਿੰਨ ਹੋਵੇ ਉਹ ਨੇੜੇ ਦੂਰ ਹੁੰਦੀ ਹੈ। ਉਹ ਪਰਮਾਤਮਾ ਮੇਰੇ ਆਪਣੇ ਆਤਮੈ-ਮਨ ਵਿਚ ਭਰਪੂਰ ਹੋ ਰਿਹਾ ਹੈ।

ਯਥਾ :-ਕਿਸੁ ਨੇੜੈ ਕਿਸੁ ਆਖਾ ਦੂਰਿ ॥ ਨਿਧਿ ਗੁਣ ਗਾਵਾ ਦੇਖਿ ਹਦੂਰਿ ॥
(ਆਸਾ ਮ: ੧ ਪੰਨਾ ੪੧੧

ਅਥਵਾ :-ਗੁਰਮੁਖਾਂ ਦੇ ਨੇੜੇ ਹੈ, ਦੂਰ ਨਹੀਂ।
ਅਥਵਾ :-ਮਨਮੁਖਾਂ ਦੇ ਨੇੜੇ ਨਹੀਂ, ਦੂਰ ਹੈ।

## ਜਹ ਅਨਹਤ ਸੂਰ ਉਜ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ ॥

ਜਿਸ ਅੰਤਹ ਕਰਨ ਵਿਚ ਅਨਹਤ-ਇੱਕ ਰਸ ਗਿਆਨ ਰੂਪੀ ਸੂਰਜ ਦਾ ਉਜ੍ਯਾਰਾ-ਪ੍ਰਕਾਸ਼ ਹੁੰਦਾ ਹੈ। ਤਿਸ ਅੰਤਹਕਰਨ ਵਿਚ ਹੋਰ ਕਰਮਾਂ ਰੂਪੀ, ਵਾ :-ਸਾਧਨਾ ਰੂਪੀ ਦੀਪਕ ਛੰਛਾਰਾ-ਮਧਮ ਜਲੈ-ਪ੍ਰਕਾਸ਼ਦੇ ਹਨ।

ਅਥਵਾ:-ਜਿਸ ਪਰਮਾਤਮਾ ਦਾ ਅਨਹਤ-ਇੱਕ ਰਸ ਸੂਰਜ ਵਤ ਪ੍ਰਕਾਸ਼ ਹੈ। ਤਿਸ ਪਰਮਾਤਮਾ

ਦਾ ਜਦ ਗਿਆਨ ਰੂਪੀ ਦੀਪਕ ਜਲੈ–ਪ੍ਰਕਾਸ਼ਿਆ ਤਾਂ ਛੰ+ਛਾਰਾ–ਛਾਰ ਕਰਨ ਵਾਲੇ ਕਾਮ ਆਦਿਕ ਵਿਸ਼ੇ ਛੰ–ਨਾਸ ਹੋ ਗਏ।

ਯਥਾ–ਆਠ ਪਹਰ ਗੁਣ ਗਾਵਤ ਪ੍ਰਭ ਕੇ ਕਾਮ ਕ੍ਰੋਧ ਇਸੁ ਤਨ ਤੇ ਜਾਤ ॥
ਬਿਲਾਵਲ ਮ: ੫ ਪੰਨਾ ੮੨੧)

ਤਥਾ–ਪੂਰਨ ਪੂਰਿ ਰਹਿਓ ਸੰਪੂਰਨ ਸੀਤਲ ਸਾਂਤਿ ਦਇਆਲ ਦਈ ॥
ਕਾਮ ਕ੍ਰੋਧ ਤ੍ਰਿਸਨਾ ਅਹੰਕਾਰਾ ਤਨ ਤੇ ਹੋਏ ਸਗਲ ਖਈ ॥
(ਬਿਲਾਵਲ ਮ: ੫ ਪੰਨਾ ੮੨੨)

## ਗੁਰਪਰਸਾਦੀ ਜਾਨਿਆ ॥ ਜਨੁ ਨਾਮਾ ਸਹਜ ਸਮਾਨਿਆ ॥੪॥੧॥

ਗੁਰੂ ਦੀ ਕਿਰਪਾ ਦੁਆਰਾ ਜਦੋਂ ਮੈਂ ਨਾਮ ਦਾ ਸਿਮਰਨ ਕਰਨਾ ਜਾਨਿਆਂ। ਨਾਮਦੇਵ ਜੀ ਕਹਿੰਦੇ ਹਨ, ਤਾਂ ਮੈਂ ਦਾਸ ਸਹਿਜ-ਪਦ ਵਿਚ ਸਮਾ ਗਿਆ ॥੪॥੧॥

## ਘਰੁ ੪ ਸੋਰਠਿ ॥

**ਉਥਾਨਕਾ:**–ਇੱਕ ਵੇਰਾਂ ਨਾਮਦੇਵ ਜੀ ਸਣੇ ਆਪਣੀ ਇਸਤ੍ਰੀ ਦੇ ਤੀਰਥ ਯਾਤਰਾ ਕਰਨ ਗਏ। ਸਾਲ ਕੁ ਪਿੱਛੋਂ ਜੰਦ ਮੁੜੇ ਤਾਂ ਵੇਖਿਆ, ਕਿ ਉਨ੍ਹਾਂ ਦੇ ਰਹਿਣ ਵਾਲੀ ਛੱਪਰੀ ਦੀ ਥਾਂ ਤੇ ਇੱਕ ਸੁੰਦਰ ਮਹਿਲ ਹੈ। ਪੁੱਛਣ ਤੇ ਪਤਾ ਲੱਗਾ ਕਿ ਇੱਕ ਸੇਠ ਨੇ ਆਪਣਾ ਮਕਾਨ ਬਣਾਂਦਿਆਂ ਬਣਾਂਦਿਆਂ ਥਾਂ ਤੰਗ ਵੇਖਕੇ ਛੱਪਰੀ ਵਾਲੀ ਜਗ੍ਹਾ ਵਿਚ ਮਿਲਾ ਲੀਤੀ ਹੈ। ਸੋ ਛੱਪਰੀ ਦੀ ਥਾਂ ਤੇ ਸੇਠ ਦਾ ਮਹਿਲ ਹੈ। ਨਾਮਦੇਵ ਜੀ ਕਿਸੇ ਹੋਰ ਜਗ੍ਹਾ ਉਪਰ ਗੁਜ਼ਾਰਾ ਕਰਨ ਲੱਗ ਪਏ। ਆਪਣੀ ਲਾਡਲੀ ਨਾਮੇ ਇਸਤ੍ਰੀ ਦੇ ਮਜ਼ਬੂਰ ਕਰਨ ਤੇ ਨਾਮਦੇਵ ਜੀ ਇੱਕ ਦਿਨ ਛੱਪਰੀ ਬਣਾਉਣ ਲਈ ਸਰਕੀੜਾ ਲੈਣ ਚਲੇ ਗਏ। ਜਦ ਨਾਮਦੇਵ ਦਾਤਰੀ ਨਾਲ ਸਰਕੀੜਾ ਵੱਢਣ ਲੱਗੇ ਤਾਂ ਸਰਕੀੜਾ ਤੇ ਪਏ ਤਰੇਲ ਦੇ ਕਤਰਿਆਂ ਨੇ ਨਾਮਦੇਵ ਜੀ ਦੇ ਹੱਥ ਪੈਰ ਤੇ ਕੱਪੜੇ ਗਿੱਲੇ ਕਰ ਦਿੱਤੇ। ਭਗਤ ਜੀ ਨੇ ਸਮਝਿਆ ਕਿ ਸ਼ਾਇਦ ਇਹ ਬੂਟੇ ਦਾਤਰੀ ਦੇ ਦੁੱਖ ਕਰਕੇ ਰੋਏ ਹਨ। ਨਾਮਦੇਵ ਜੀ ਨੇ ਦੁੱਖ ਅਨਭਵ ਕਰਨ ਲਈ ਆਪਣੇ ਹੱਥ ਤੇ ਵੀ ਦਾਤ੍ਰੀ ਮਾਰੀ। ਉਸ ਵੇਲੇ ਬਹੁਤ ਸਾਰਾ ਖੂਨ ਚਲਿਆ ਤੇ ਪੀੜਤ ਹੋਏ ਭਗਤ ਜੀ ਬਿਹੋਸ਼ ਹੋਕੇ ਡਿਗ ਪਏ। ਭਗਤ ਦਾ ਇਤਨਾ ਪ੍ਰੇਮ ਵੇਖਕੇ ਭਗਵਾਨ ਆਪ ਰਾਜ ਬਣ ਕੇ ਤੇ ਦੇਵਤਿਆਂ ਨੂੰ ਮਜ਼ਦੂਰ ਬਣਾਕੇ ਭਗਤ ਜੀ ਦੀ ਬਹੁਤ ਸੁੰਦਰ ਛੱਪਰੀ ਉਸਾਰ ਆਇਆ। ਉਥੇ ਆਕੇ ਭਗਤ ਜੀ ਨੂੰ ਹੋਸ਼ ਵਿਚ ਲਿਆਂਦਾ, ਪਿਆਰ ਕੀਤਾ ਤੇ ਆਖਿਆ ਜਾ ਘਰ ਚਲਿਆ ਜਾ, ਤੇਰੀ ਛਪਰੀ ਤਿਆਰ ਹੈ। ਜਦ ਭਗਤ ਜੀ ਘਰ ਪੁੱਜੇ ਤਾਂ ਛਪਰੀ ਬਣੀ ਹੋਈ ਸੀ ਪਰ ਨਾਲ ਦੀ ਗਵਾਂਢਣ ਨੂੰ ਵੀ ਇਹੋ ਜਿਹੀ ਛਪਰੀ ਬਣਾਉਣ ਦੀ ਰੀਸ ਆਈ ਤੇ ਨਾਮਦੇਵ ਜੀ ਨੂੰ ਕਹਿੰਦੀ ਹੈ, ਕਿ ਐਸੀ ਛਪਰੀ ਬਣਾਉਣ ਲਈ ਮੈਨੂੰ ਵੀ ਕਾਰੀਗਰ ਲਿਆ ਦੇ। ਸੋ ਇਸ ਸ਼ਬਦ ਵਿਚ ਭਗਤ ਜੀ ਦੇ ਗਵਾਂਢਣ ਨਾਲ ਸੁਆਲ ਜਵਾਬ ਹਨ–

## ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥

ਪਾੜ–ਪਾਸ ਦੇ ਰਹਿਣ ਵਾਲੀ, ਪੜੋਸਣਿ–ਗਵਾਂਢਣ ਨਾਮਦੇਵ ਦੇ ਪਾੜ–ਪਾਸ ਆਕੇ ਵਾ:–ਛੰਨ ਨੂੰ

ਪਾੜ ਕੇ ਭਾਵ ਮੋਰੀ ਕਰ ਕੇ ਪੁਛਦੀ ਹੈ-

ਹੇ ਨਾਮਦੇਵ ਜੀ ! ਕਾ ਪਹਿ=ਕਿਸ ਕਾਰੀਗਰ ਕੋਲੋਂ ਆਪ ਨੇ ਇਹ ਛਾਨਿ=ਛੱਪਰੀ,ਛਵਾਈ=ਬਣਵਾਈ ਹੈ ?

**ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥**

ਹੇ ਭਗਤ ਜੀ ! ਜੇਕਰ ਆਪ ਮੈਨੂੰ ਬੇਢੀ=ਤਰਖਾਣ ਦੱਸ ਦੇਵੋ, ਤਾਂ ਤੋ ਪਹਿ=ਤੇਰੇ ਨਾਲੋਂ ਮੈਂ ਦੁਗਣੀ ਮਜੂਰੀ ਦੇਵਾਂਗੀ ।

ਅਥਵਾ-ਤੋ ਪਹਿ=ਤੇਰੇ ਪਾਸ ਬੈਠਿਆਂ ਹੀ ਲੋਕਾਂ ਨਾਲੋਂ ਦੂਣੀ ਮਜੂਰੀ ਦੇਵਾਂਗੀ ॥੧॥

**ਰੀ ਬਾਈ* ਬੇਢੀ ਦੇਨੁ ਨ ਜਾਈ ॥ ਦੇਖੁ ਬੇਢੀ ਰਹਿਓ ਸਮਾਈ ॥**

ਹੇ ਮਾਈ ! ਉਹ ਛੰਨ ਦੇ ਬਣਾਉਣ ਵਾਲਾ ਬੇਢੀ=ਕਾਰੀਗਰ ਐਵੇਂ ਦਿੱਤਾ ਨਹੀਂ ਜਾਂਦਾ ।

ਤਦੋਂ ਮਾਈ ਨੇ ਬੜੇ ਤਰਲੇ ਕਰਦਿਆਂ ਪੁੱਛਿਆ, ਕਿ ਉਹ ਰਹਿੰਦਾ ਕਿੱਥੇ ਹੈ ?

ਤਾਂ ਨਾਮਦੇਵ ਜੀ ਨੇ ਕਿਹਾ, ਹੇ ਮਾਈ ! ਗਹੁ ਨਾਲ ਤੱਕ, ਉਹ ਬੇਢੀ=ਤਰਖਾਣ ਤਾਂ ਸਾਰੇ ਸਮਾ ਰਿਹਾ ਹੈ ।

ਯਥਾ-ਕਿਆ ਕਥੀਐ ਕਿਛੁ ਕਥਨੁ ਨ ਜਾਈ ॥ ਜਹ ਜਹ ਦੇਖਾ ਤਹ ਰਹਿਆ ਸਮਾਈ ॥

[ਬਿਲਾਵਲ ਮਹਲਾ ੫ ਪੰਨਾ ੮੨੨

**ਹਮਾਰੈ ਬੇਢੀ ਪ੍ਰਾਨ ਅਧਾਰਾ ॥ ੧ ॥ ਰਹਾਉ ॥**

ਉਹ ਬੇਢੀ=ਕਾਰੀਗਰ ਤਾਂ ਅਸਾਡੇ ਪ੍ਰਾਣਾਂ ਦਾ ਅਧਾਰਾ=ਆਸਰਾ ਹੈ ॥੧॥ਰਹਾਉ॥

**ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥**

ਹੇ ਮਾਈ ! ਉਹ ਕਾਰੀਗਰ ਪ੍ਰਤੱਖ ਧਨ ਨਹੀਂ ਲੈਂਦਾ । ਜੇ ਕੋਈ ਉਸ ਕਾਰੀਗਰ ਪਾਸੋਂ ਛੰਨ ਛਵਾਵੈ=ਬਣਾਉਣਾ ਚਾਹੇ ਤਾਂ ਪਰਮਾਤਮਾ ਰੂਪੀ ਤਰਖਾਣ ਉਸ ਪਾਸੋਂ ਪ੍ਰੀਤੀ ਰੂਪੀ ਮਜੂਰੀ ਮੰਗਦਾ ਹੈ ।

**ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥੨॥**

ਜੇ ਤੂੰ ਆਪਣੇ ਕੁਟੰਬ ਅਤੇ ਹੋਰ ਸਾਰਿਆਂ ਲੋਕਾਂ ਨਾਲੋਂ ਮੋਹ ਤੋਰੈ=ਤੋੜ ਕੇ ਵਾਹਿਗੁਰੂ ਵਿਖੇ ਲਿਵ ਜੋੜੇਂ ਤਾਂ ਬਿਨਾਂ ਬੁਲਾਏ ਆਪੇ ਹੀ ਪਰਮਾਤਮਾ ਰੂਪੀ ਬੇਢੀ=ਤਰਖਾਣ ਤੇਰੇ ਘਰ ਆਵੇਗਾ ॥੨॥

ਮਾਈ ਨੇ ਕਿਹਾ, ਕਿ ਇਹ ਤਾਂ ਕੋਈ ਨਵਾਂ ਹੀ ਕਾਰੀਗਰ ਹੈ, ਇਸ ਦੇ ਗੁਣ ਆਪ ਵਰਨਨ ਕਰੋ । ਨਾਮਦੇਵ ਜੀ ਦਸਦੇ ਹਨ-

**ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥**

ਐਸੇ ਕਾਰੀਗਰ ਨੂੰ ਮੈਂ ਵਰਨਨ ਤਾਂ ਨਹੀਂ ਕਰ ਸਕਦਾ, ਕਿਉਂ ਜੁ ਉਹ ਸਭ ਜੀਵਾਂ ਦੇ ਅੰਦਰ ਅਤੇ ਸਭ ਠਾਂਈ=ਜਗ੍ਹਾ ਵਿਚ ਪ੍ਰਵੇਸ਼ ਕਰ ਰਿਹਾ ਹੈ । ਵਾ:-ਸਭ ਰੂਪ ਹੋ ਕੇ ਸਭ ਥਾਵਾਂ ਦੇ ਅੰਦਰ ਹੈ ।

(ਏਸੇ ਹੀ ਪੰਗਤੀ ਤੋਂ ਇਹ ਸਿੱਧ ਹੁੰਦਾ ਹੈ ਕਿ ਨਾਮਦੇਵ ਜੀ ਨੇ ਸਰਕੜੇ ਦੇ ਬੂਟਿਆਂ ਵਿਚ ਭੀ ਰੱਬ ਨੂੰ ਤੱਕਿਆ ਹੈ ।)

---

* ਦੱਖਣ ਦਿਸ਼ਾ ਵਿੱਚ ਬਾਈ ਇਸਤ੍ਰੀ ਜਾਤੀ ਨੂੰ ਕਹਿੰਦੇ ਹਨ ।

**ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥**

ਜਿਵੇਂ ਗੂੰਗੇ ਨੇ ਮਹਾਂ ਅੰਮ੍ਰਿਤ-ਰਸ ਦਾ ਸੁਆਦ ਚੱਖਿਆ ਹੋਵੇ ਤਾਂ ਦੂਜੇ ਦੇ ਪੁੱਛਣ ਤੇ ਉਸ ਤੋਂ ਉਹ ਸੁਆਦ ਦੱਸਿਆ ਨਹੀਂ ਜਾ ਸਕਦਾ।

ਮਾਈ ਨੇ ਕਿਹਾ, ਕਿ ਜੇ ਉਸ ਦੇ ਗੁਣ ਦੱਸੇ ਨਹੀਂ ਜਾ ਸਕਦੇ ਤਾਂ ਉਸ ਨਾਲ ਪ੍ਰੀਤੀ ਦਾ ਗਿਆਨ ਕਿਵੇਂ ਹੋਵੇਗਾ ? ਕੁਝ ਤਾਂ ਸਮਝਾਉਣ ਵਾਸਤੇ ਕਹੋ। ਹੁਣ ਨਾਮਦੇਵ ਜੀ ਉਸ ਦੇ ਗੁਣ ਦੱਸਦੇ ਹਨ–

**ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥**

ਹੇ ਮਾਈ ! ਹੁਣ ਤੂੰ ਕਾਰੀਗਰ ਦੇ ਗੁਣ ਸੁਣ, ਕਿ ਜਿਸ ਨੇ ਸ੍ਰੀ ਰਾਮਚੰਦਰ ਜੀ ਰੂਪ ਹੋ ਕੇ ਜਲਧਿ–ਜਲ ਦੇ ਅਧ ਪਤੀ ਸਮੁੰਦਰ ਤੇ ਪੁਲ ਬੰਨ੍ਹਿਆਂ ਹੈ ਅਤੇ ਜਿਸ ਭਗਵਾਨ ਨੇ ਧ੍ਰੂ ਭਗਤ ਨੂੰ ਅਟਲ ਪਦਵੀ ਤੇ ਥਾਪਿਓ=ਅਸਥਾਪਨ ਕੀਤਾ ਹੈ।

**ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥੪॥੨॥**

ਨਾਮਦੇਵ ਜੀ ਕਹਿੰਦੇ ਹਨ, ਜਿਸ ਮੇਰੇ ਸੁਆਮੀ ਨੇ ਸ੍ਰੀ ਰਾਮਚੰਦਰ ਰੂਪ ਹੋ ਕੇ ਆਪਣੀ ਇਸਤ੍ਰੀ (ਸੀਤਾ) ਰਾਵਣ ਦੇ ਅਸ਼ੋਕ ਬਾਗ ਵਿਚੋਂ ਮੋੜ ਲਿਆਂਦੀ ਸੀ ਅਤੇ ਲੰਕਾ ਆਪਣੇ ਦਾਸ ਭਭੀਖਣ ਨੂੰ ਟਕੇ ਸਮਾਨ ਅਰਪਣ ਕਰ ਦਿੱਤੀ ਸੀ।

ਯਥਾ :–ਰਾਵਣਾਦਿ ਰਣ ਹਾਂਕ ਸੰਘਾਰੇ ॥ ਭਾਂਤ ਭਾਂਤ ਸੇਵਕ ਗਣ ਤਾਰੇ ॥
ਲੰਕਾ ਦਈ ਟੰਕ ਜਨੁ ਦੀਨੋ ॥ ਇਹ ਬਿਧ ਰਾਜ ਜਗਤ ਮੈ ਕੀਨੋ ॥੮੪੦॥
[ਦਸਮ ਗ੍ਰੰਥ ਪੰਨਾ ੨੫੨

ਹੇ ਮਾਈ ! ਜੇ ਤੂੰ ਛੰਨ ਬਣਾਉਣੀ ਹੈ ਤਾਂ ਤੂੰ ਭੀ ਉਸ ਵਿਖੇ ਪ੍ਰੇਮ ਕਰ ॥੪॥੨॥

ਇਸੇ ਸ਼ਬਦ ਦਾ ਦੂਜਾ ਅਰਥ ਪੜ੍ਹੋ–

**ਘਰੁ ੪ ਸੋਰਠਿ ॥**

ਪਾੜ ਪੜੋਸਣਿ ਪੂਛਿਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥

ਪਾੜ–ਪਾਸ ਦੀ ਰਹਿਣ ਵਾਲੀ ਪੜੋਸਣਿ–ਗੁਆਂਢਣ ਜਗਿਆਸੂ ਰੂਪ ਇਸਤ੍ਰੀ ਨਾਮਦੇਵ ਤੋਂ ਪੂਛਿਲੇ–ਪੁੱਛਦੀ ਹੈ–

ਹੇ ਨਾਮਦੇਵ ! ਇਹ ਬ੍ਰਹਮ ਵਿੱਦਿਆ ਰੂਪ ਛੱਪਰੀ ਤੈਂ ਨੇ ਕਿਸ ਪਾਸੋਂ ਬਣਵਾਈ ਹੈ ?

ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥

ਤੁਹਾਡੇ ਨਾਲੋਂ ਮੈਂ ਦੂਣੀ ਮਜੂਰੀ ਦਿਆਂਗੀ, ਭਾਵ ਦੂਣੇ ਸਾਧਨ ਕਰਾਂਗੀ। ਪਰੰਤੂ ਬ੍ਰਹਮ ਵਿੱਦਿਆ ਰੂਪੀ ਛੱਪਰੀ ਦੇ ਬੰਨ੍ਹਣ ਵਾਲਾ ਗੁਰੂ ਰੂਪੀ ਬੇਢੀ–ਕਾਰੀਗਰ ਮੈਨੂੰ ਬਤਾਈ–ਦੱਸ ਦਿਓ।

ਰੀ ਬਾਈ ਬੇਢੀ ਦੇਨੁ ਨ ਜਾਈ ॥

ਹੇ ਜਗਿਆਸੂ ਰੂਪ ਇਸਤ੍ਰੀ ! ਉਹ ਗੁਰੂ ਰੂਪ ਬੇਢੀ–ਕਾਰੀਗਰ ਦਿੱਤਾ ਨਹੀਂ ਜਾਂਦਾ।

ਦੇਖੁ ਬੇਢੀ ਰਹਿਓ ਸਮਾਈ ॥

ਬ੍ਰਹਮ ਦ੍ਰਿਸ਼ਟੀ ਨਾਲ ਦੇਖਣਾ ਕਰ ! ਉਹ ਗੁਰੂ ਰੂਪ ਬੇਢੀ=ਕਾਰੀਗਰ ਪਰਮੇਸ਼ਰ ਦੀ ਜੋਤ ਹੋਣੇ ਕਰਕੇ ਸਾਰੇ ਸਮਾਇਆ ਹੋਇਆ ਹੈ ।

ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ਰਹਾਉ॥

ਉਹ ਗੁਰੂ ਬੇਢੀ ਅਸਾਡੇ ਪ੍ਰਾਣਾਂ ਦਾ ਅਧਾਰਾ=ਆਸਰਾ ਰੂਪ ਹੈ ॥੧॥ਰਹਾਉ॥

ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥

ਉਹ ਗੁਰੂ ਰੂਪ ਬੇਢੀ=ਮਿਸਤਰੀ ਪ੍ਰੀਤੀ ਰੂਪ ਮਜੂਰੀ ਮੰਗਦਾ ਹੈ, ਜੇ ਕੋਈ ਉਸ ਪਾਸੋਂ ਬ੍ਰਹਮ ਵਿੱਦਿਆ ਰੂਪੀ ਛੰਨ ਬਣਵਾਣਾ ਚਾਹੇ ।

ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥੨॥

ਸਾਰੇ ਲੋਕਾਂ ਤੇ ਪਰਵਾਰ ਨਾਲੋਂ ਪ੍ਰੀਤੀ ਤੋੜੇ ਤਾਂ ਗੁਰੂ ਰੂਪੀ ਮਿਸਤਰੀ ਆਪੇ ਆਵੇਗਾ ॥੨॥

(ਜਿਵੇਂ ਰਾਜੇ ਸ਼ਿਵਨਾਭ ਦੇ ਪ੍ਰੇਮ ਕਰਨ ਉੱਪਰ ਗੁਰੂ ਨਾਨਕ ਦੇਵ ਜੀ ਆਪੇ ਸੰਗਲਾਦੀਪ ਵਿਚ ਗਏ ਸਨ ।)

ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥

ਐਸੇ ਗੁਰੂ ਰੂਪ ਬੇਢੀ ਦਾ ਜਸ ਮੈਂ ਕਥਨ ਨਹੀਂ ਕਰ ਸਕਦਾ, ਜਿਨ੍ਹਾਂ ਦਾ ਸਮੂਹ ਜਸ ਸਾਰਿਆਂ ਸਿੱਖਾਂ ਦੇ ਅੰਤਹ ਕਰਨ ਰੂਪੀ ਥਾਂ ਅੰਦਰ ਹੋ ਰਿਹਾ ਹੈ ।

ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥ ੩ ॥

ਜਿਵੇਂ ਗੁੰਗਾ ਆਦਮੀ ਦੁੱਧ ਆਦਿਕ ਮਹਾਂ ਅੰਮ੍ਰਿਤ ਰੂਪ ਰਸਾਂ ਨੂੰ ਚੱਖਦਾ ਹੈ । ਪਰੰਤੂ ਜੇ ਕੋਈ ਪੁੱਛੇ ਤੈਨੂੰ ਕਿਤਨਾ ਅਨੰਦ ਆਇਆ ਹੈ ਤਾਂ ਉਸ ਪਾਸੋਂ ਕੁਛ ਆਖਿਆ ਨਹੀਂ ਜਾਂਦਾ ।

ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥

ਰੇ ਮਾਈ ਜਗਿਆਸੂ ਰੂਪ ਇਸਤ੍ਰੀ ! ਤੂੰ ਗੁਰੂ ਰੂਪ ਬੇਢੀ=ਕਾਰੀਗੈਰ ਦੇ ਗੁਣਾਂ ਨੂੰ ਸੁਣਨਾ ਕਰ । ਗੁਰਾਂ ਨੇ ਸੰਸਾਰ ਸਾਗਰ ਤੇ ਨਾਮ ਰੂਪ ਪੁਲ ਬੰਨ੍ਹਿਆਂ ਹੈ, ਅਤੇ ਜਗਿਆਸੂ ਦੀ ਬਿਰਤੀ ਨੂੰ ਧ੍ਰੂ=ਅਚੱਲ ਪਦਵੀ ਉੱਪਰ ਥਾਪਿਆ ਹੈ ।

ਵਾ :-ਅਚੱਲ ਕਰ ਕੇ ਸਰੂਪ ਵਿਚ ਅਸਥਾਪਨ ਕੀਤਾ ਹੈ ।

ਨਾਮੇ ਕੇ ਸੁਆਮੀ ਸੀਅ ਬਹੋਰੀ

ਨਾਮਦੇਵ ਜੀ ਕਥਨ ਕਰਦੇ ਹਨ, ਅਸਾਡੇ ਸੁਆਮੀ ਨੇ ਸੀਅ=ਸ਼ਾਂਤੀ ਨੂੰ ਸੰਸਾਰ ਵਿਚ ਮੁੜ ਬਹੋਰੀ=ਬਹਾਲ ਕੀਤਾ ਹੈ, ਭਾਵ ਸੰਸਾਰ ਵਿਚ ਸ਼ਾਂਤੀ ਨੂੰ ਕਾਇਮ ਕੀਤਾ ਹੈ ।

ਯਥਾ-ਤਪਤਿ ਮਾਹਿ ਠਾਢਿ ਵਰਤਾਈ ॥ [ਸੁਖਮਨੀ ਪੰਨਾ ੨੮੭

ਤਥਾ-ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥

[ਬਿਲਾਵਲੁ ਵਾਰ ਮ: ੩ ਪੰਨਾ ੮੫੩

ਇਹ ਪੁਕਾਰ ਸੁਣ ਕੇ ਜਲੰਦੇ ਜਗਤ ਨੂੰ ਬਾਣੀ ਦੀ ਦਾਤ ਰਾਹੀਂ ਰੱਖਿਆ ਕੀਤੀ ਹੈ ।

ਲੰਕ ਭਭੀਖਣ ਆਪਿਓ ਹੋ ॥ ੪ ॥ ੨ ॥

ਲੰਕ=ਸਰੀਰ ਵਿਖੇ ਭੈ ਨੂੰ ਧਾਰਨ ਵਾਲਾ ਜੋ ਅਧਿਕਾਰੀ ਹੈ, ਉਸ ਦਾ ਦੇਹ ਅਭਿਮਾਨ ਦੂਰ ਕਰਕੇ

ਰੂਪ ਵਿਖੇ ਥਾਪ ਦਿੱਤਾ ਹੈ ॥੪॥੨॥

## ਸੋਰਠਿ ਘਰੁ ੩ ॥

ਪ੍ਰਸ਼ਨ ਕੀਤਾ, ਹੇ ਨਾਮਦੇਵ ਜੀ ! ਇਹ ਸੰਸਾਰ ਕੈਸਾ ਹੈ, ਸੱਚਾ ਹੈ ਜਾਂ ਝੂਠਾ ? ਉੱਤਰ-

ਪਹਿਲਾ ਅਰਥ-

**ਅਣਮੜਿਆ ਮੰਦਲੁ ਬਾਜੈ ॥ ਬਿਨੁ ਸਾਵਣ ਘਨਹਰੁ ਗਾਜੈ ॥**

ਜਿਵੇਂ ਅਨਮੜਿਆ ਮੰਦਲੁ=ਢੋਲ ਹੋਵੇ ਤੇ ਕੋਈ ਕਹੇ ਕਿ ਸੋਹਣਾ ਵੱਜ ਰਿਹਾ ਹੈ ਅਤੇ ਜਿਵੇਂ ਸਾਵਣ=ਬੱਦਲਾਂ ਦੇ ਆਏ ਬਿਨਾਂ ਹੀ ਕੋਈ ਕਹੇ ਕਿ ਘਨਹਰੁ=ਬੱਦਲ ਬੜਾ ਗੱਜ ਰਿਹਾ ਹੈ ।

ਜਿਵੇਂ ਇਹ ਗੱਲਾਂ ਨਹੀਂ ਹੋ ਸਕਦੀਆਂ, ਤਿਵੇਂ ਇਹ ਸੰਸਾਰ ਭੀ ਤਿੰਨ ਕਾਲ ਨਹੀਂ ਹੈ ।

**ਬਾਦਲ ਬਿਨੁ ਬਰਖਾ ਹੋਈ ॥ ਜਉ ਤਤੁ ਬਿਚਾਰੈ ਕੋਈ ॥੧॥**

ਜਿਵੇਂ ਬੱਦਲਾਂ ਤੋਂ ਬਿਨਾਂ ਹੀ ਕੋਈ ਕਹੇ 'ਕਿ ਵਰਖਾ ਹੋ ਰਹੀ ਹੈ । ਜਿਵੇਂ ਇਹ ਗੱਲਾਂ ਨਹੀਂ ਹੋ ਸਕਦੀਆਂ, ਤਿਵੇਂ ਹੀ ਇਹ ਸੰਸਾਰ ਝੂਠਾ ਹੈ । ਓਹੀ ਪੁਰਸ਼ ਤਰਦਾ ਹੈ ਜੋ ਕੋਈ ਸੰਸਾਰ ਦੇ ਮਿਥਿਆ ਰੂਪ ਤਤੁ=ਸਿਧਾਂਤ ਨੂੰ ਵਿਚਾਰਦਾ ਹੈ ।

-ਦੂਜਾ ਅਰਥ-

ਪਾਸ ਜੋਗੀ ਬੈਠਾ ਸੀ, ਉਸ ਨੇ ਕਿਹਾ, "ਦਸਮ ਦੁਆਰ ਕੈਸਾ ਹੈ ?" ਉੱਤਰ-

ਅਣ ਮੜਿਆ ਮੰਦਲੁ ਬਾਜੈ ॥

ਦਸਮ ਦੁਆਰ ਰੂਪੀ ਢੋਲ ਅਨ ਮੜ੍ਹਿਆ ਹੈ ਇਸ ਨੂੰ ਕਿਸੇ ਨੇ ਮੜ੍ਹਿਆ ਨਹੀਂ ਤੇ ਦਸਮ ਦੁਆਰ ਵਿਖੇ ਵਾਜੇ ਵੱਜ ਰਹੇ ਹਨ ।

ਬਿਨੁ ਸਾਵਣ ਘਨਹਰੁ ਗਾਜੈ ॥

ਪ੍ਰਤੱਖ ਬੱਦਲਾਂ ਤੋਂ ਬਿਨਾਂ ਹੀ ਘਨਹਰੁ ਗਾਜੈ=ਬੱਦਲਾਂ ਜੈਸੀ ਧੁਨ ਗੱਜ ਰਹੀ ਹੈ ।

ਬਾਦਲ ਬਿਨੁ ਬਰਖਾ ਹੋਈ ॥

ਪ੍ਰਤੱਖ ਬੱਦਲਾਂ ਤੋਂ ਬਿਨਾਂ ਹੀ ਜੋਗਾਨੰਦ ਦੀ ਵਰਖਾ ਹੋ ਰਹੀ ਹੈ ।

ਜਉ ਤਤੁ ਬਿਚਾਰੈ ਕੋਈ ॥੧॥

ਜੇਹੜਾ ਕੋਈ ਗੁਰਮੁਖ ਹੈ ਉਹ ਕੋਈ ਇਸ ਜੋਗਾਨੰਦ ਦੇ ਤਤੁ=ਸਿਧਾਂਤ ਨੂੰ ਵਿਚਾਰਦਾ ਹੈ । ਪੁਨਾ-

-ਤੀਜਾ ਅਰਥ-

ਪ੍ਰਸ਼ਨ-ਮਹਾਤਮਾ ਕਿਹੜੇ ਹਨ ? ਉੱਤਰ-

ਅਣ ਮੜਿਆ ਮੰਦਲੁ ਬਾਜੈ ॥

ਜਿਨ੍ਹਾਂ ਦਾ ਮਨ ਸੰਸਾਰ ਰੂਪੀ ਮੰਦਲੁ=ਢੋਲ ਨਾਲ ਮੜ੍ਹਿਆ ਹੋਇਆ ਅਣ=ਨਹੀਂ ਹੈ ਤੇ ਪਰਮੇਸ਼ਰ ਦੇ ਨਾਮਾਂ ਨੂੰ ਬਾਜੈ=ਉਚਾਰਦਾ ਹੈ, ਓਹੀ ਅਸਲ ਮਹਾਤਮਾ ਹਨ ।

ਬਿਨੁ ਸਾਵਣ ਘਨਹਰੁ ਗਾਜੇ ॥

ਸਾਵਣ–ਮੋਹ ਤੋਂ ਬਿਨਾਂ ਹੋਣ ਕਰਕੇ ਤਿਨ੍ਹਾਂ ਮਹਾਤਮਾਂ ਨੂੰ ਘਨਹਰੁ- ਪਰਮਾਤਮਾ ਗਾਜੇ=ਪ੍ਰਗਟ ਹੋ ਰਿਹਾ ਹੈ।

ਬਾਦਲ ਬਿਨੁ ਬਰਖਾ ਹੋਈ ॥

ਮਾਇਆ ਤੋਂ ਬਿਨਾਂ ਹੋਣ ਕਰਕੇ ਉਨ੍ਹਾਂ ਨੂੰ ਬ੍ਰਹਮਾਨੰਦ ਦੀ ਵਰਖਾ ਪ੍ਰਾਪਤ ਹੋਈ ਹੈ।

ਜਉ ਤਤੁ ਬਿਚਾਰੈ ਕੋਈ ॥੧॥

ਜਿਹੜਾ ਕੋਈ ਇਸ ਪ੍ਰਕਾਰ ਦੇ ਸਿਧਾਂਤ ਨੂੰ ਵਿਚਾਰਦਾ ਹੈ, ਉਹੀ ਤਰਦਾ ਹੈ ॥੧॥

**ਮੋ ਕਉ ਮਿਲਿਓ ਰਾਮੁ ਸਨੇਹੀ ॥ ਜਿਹ ਮਿਲਿਐ ਦੇਹ ਸੁਦੇਹੀ ॥੧॥ਰਹਾਉ॥**

ਰਾਮ ਦੇ ਸਨੇਹੀ–ਪਿਆਰੇ ਪੂਰਨ ਗੁਰੂ ਮੈਨੂੰ ਮਿਲੇ ਹਨ, ਜਿਨ੍ਹਾਂ ਗੁਰਾਂ ਦੇ ਨਾਲ ਮਿਲਣ ਕਰਕੇ ਦੇਹ ਵਿਖੇ ਸੁਦੇਹੀ–ਦੇਹ ਵਾਲਾ ਪਰਮਾਤਮਾ ਪ੍ਰਾਪਤ ਹੋਇਆ ਹੈ। ਵਾ–ਸੁਨੇਹੀ–ਪਿਆਰਾ ਰਾਮ ਮੈਨੂੰ ਮਿਲਿਆ ਹੈ।

ਯਥਾ–ਹਮਰੋ ਕਰਤਾ ਰਾਮੁ ਸਨੇਹੀ ॥ (ਧਨਾਸਰੀ ਪੰਨਾ ੬੯੨)

ਜਿਸਦੇ ਮਿਲਣ ਕਰਕੇ ਇਹ ਮਨੁੱਖਾ ਦੇਹ ਸੁਦੇਹੀ–ਸਫਲ ਹੋ ਗਈ ਹੈ।

**ਮਿਲਿ ਪਾਰਸ ਕੰਚਨੁ ਹੋਇਆ ॥ ਮੁਖ ਮਨਸਾ ਰਤਨੁ ਪਰੋਇਆ ॥**

ਜਿਵੇਂ ਲੋਹਾ ਪਾਰਸ ਨਾਲ ਮਿਲਕੇ ਕੰਚਨੁ–ਸੋਨਾ ਹੋ ਜਾਂਦਾ ਹੈ, ਇਸੇ ਤਰ੍ਹਾਂ ਪਾਰਸ ਰੂਪੀ ਗੁਰੂ ਨਾਲ ਮਿਲਕੇ ਮੁੱਖ–ਸ਼ਰੋਮਣੀ ਰਤਨ ਵਾਂਗ ਬੇ-ਕੀਮਤਾ ਜੋ ਪਰਮਾਤਮਾ ਹੈ ਸਾ–ਉਸਨੂੰ ਮਨ ਵਿੱਚ, ਵਾ :–ਮਨਸਾ–ਬੁੱਧੀ ਵਿਖੇ ਪਰੋਇਆ–ਧਾਰਨ ਕੀਤਾ ਤਾਂ ਸੋਨੇ ਵਾਂਗ ਸ਼ੁੱਧ ਹੋ ਗਿਆ।

ਯਥਾ–ਰਾਮ ਪਾਰਸ ਚੰਦਨ ਹਮ ਕਾਸਟ ਲੋਸਟ ॥
ਹਰਿ ਸੰਗਿ ਹਰੀ ਸਤਸੰਗੁ ਭਏ ਹਰਿ ਕੰਚਨੁ ਚੰਦਨੁ ਕੀਨੇ ॥
(ਧਨਾਸਰੀ ਮ: ੪ ਪੰਨਾ ੬੬੮)

**ਨਿਜ ਭਾਉ ਭਇਆ ਭ੍ਰਮੁ ਭਾਗਾ ॥ ਗੁਰ ਪੂਛੇ ਮਨੁ ਪਤੀਆਗਾ ॥੨॥**

ਆਪਣੇ ਸ੍ਵੈ ਸਰੂਪ ਦਾ ਭਾਉ–ਗਿਆਨ ਹੋਇਆ ਤਾਂ ਭਰਮ ਦੂਰ ਹੋ ਗਿਆ।
ਗੁਰਾਂ ਪਾਸੋਂ ਪੁੱਛਣ ਕਰਕੇ ਮਨ ਪਤੀਆਗਾ–ਭਰੋਸੇ ਵਾਲਾ ਹੋਇਆ ॥ ੨॥

**ਜਲ ਭੀਤਰਿ ਕੁੰਭ ਸਮਾਨਿਆ ॥ ਸਭ ਰਾਮੁ ਏਕੁ ਕਰਿ ਜਾਨਿਆ ॥**

ਜਿਵੇਂ ਨਦੀ ਦੇ ਪਾਣੀ ਵਿੱਚ ਘੜੇ ਦਾ ਜਲ ਉਪਾਧੀ ਨੂੰ ਛੱਡਕੇ ਸਮਾ ਜਾਂਦਾ ਹੈ। ਇਸੇ ਪ੍ਰਕਾਰ ਅਵਿੱਦਿਆ ਉਪਾਧੀ ਨੂੰ ਛੱਡਕੇ ਮੈਂਨੇ ਸਾਰਿਆਂ ਵਿਖੇ ਇੱਕ ਰਾਮ ਨੂੰ ਪਰੀ ਪੂਰਨ ਜਾਣਿਆਂ ਹੈ।

ਅਥਵਾ–ਅੰਤਹਕਰਨ ਰੂਪ ਕੁੰਭ–ਘੜੇ ਵਿੱਚੋਂ ਜਦ ਸ਼ਕਾਮ, ਵਾ :–ਵਾਸ਼ਨਾ ਰੂਪੀ ਜਲ ਸਮਾਨਿਆ–ਡੁਲ੍ਹ ਗਿਆ ਤਾਂ ਸਾਰੇ ਇੱਕ ਰਾਮ ਨੂੰ ਪਰੀ ਪੂਰਨ ਕਰਕੇ ਜਾਣਿਆਂ।

**ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ ਤਤੁ ਪਛਾਨਿਆ ॥ ੩ ॥ ੩ ॥**

ਜਿਸ ਵੇਲੇ ਮੈਂ ਚੇਲੇ ਦਾ ਗੁਰਾਂ ਉੱਪਰ ਮਨ ਮੰਨਿਆਂ ਗਿਆ ਅਤੇ ਗੁਰਾਂ ਦਾ ਮਨ ਮੇਰੇ ਉੱਪਰ

ਮੰਨਿਆਂ ਗਿਆ ਤਾਂ ਫਿਰ ਮੈਂ ਦਾਸ (ਨਾਮਦੇਵ) ਨੇ ਸਿਧਾਂਤ ਰੂਪ ਵਾਹਿਗੁਰੂ ਨੂੰ ਪਛਾਣ ਲੈਣਾ ਕੀਤਾ ॥੩॥੩॥

## ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ ॥

## ੧ ੳ ਸਤਿਗੁਰਪ੍ਰਸਾਦਿ ॥

**ਉਥਾਨਕਾ:**—ਇੱਕ ਵੇਰਾਂ ਭਗਤ ਰਵਿਦਾਸ ਜੀ ਦੀ ਪ੍ਰੇਮਾ ਭਗਤੀ ਦੀ ਖਿੱਚ ਦੇ ਖਿੱਚੇ ਹੋਏ ਭਗਵਾਨ ਜੀ ਸਾਹਮਣੇ ਆ ਗਏ। ਰਵਿਦਾਸ ਜੀ ਨਮਸ਼ਕਾਰ ਕਰਨ ਲਈ ਉੱਠੇ, ਪਰ ਪ੍ਰਭੂ ਕੌਤਕ ਕਰਨ ਲਈ ਪਿੱਛੇ ਹਟ ਗਏ ਤੇ ਕਹਿਣ ਲੱਗੇ, ਕਿ ਹੇ ਚਮਿਆਰ ! ਤੂੰ ਅਸਾਨੂੰ ਛੂਤ ਨਾ ਕਰ। ਉਸ ਦੇ ਉੱਤਰ ਵਿੱਚ ਰਵਿਦਾਸ ਜੀ ਨੇ ਕਿਹਾ ਕਿ—

**ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥**
**ਅਨਲ ਅਗਮ ਜੈਸੇ ਲਹਰਿ ਮਇਓਦਧਿ ਜਲ ਕੇਵਲ ਜਲ ਮਾਂਹੀ ॥ ੧ ॥**
**ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥੧॥ ਰਹਾਉ॥**

(ਰਹਾਉ ਤੋਂ ਅਰਥ ਸ਼ੁਰੂ)

ਹੇ ਮਾਧਵੇ=ਮਾਇਆ ਦੇ ਪਤੀ ਪਰਮਾਤਮਾ ! ਭਰਮ ਕਰਕੇ ਆਪ ਜੀ ਨੇ ਐਸਾ ਕੀ ਬਚਨ ਕਥਨ ਕੀਤਾ ਹੈ ਕਿ—

ਹੇ ਚਮਿਆਰ ! ਤੂੰ ਅਸਾਨੂੰ ਛੂਤ ਨਾ ਕਰ। ਅਗਿਆਨ ਦਸ਼ਾ ਵਿੱਚ ਭਰਮ ਦਾ ਸਰੂਪ ਜਿਵੇਂ ਮੰਨਿਆਂ ਗਿਆ ਹੈ, ਉਹ ਸਰੂਪ ਗਿਆਨ ਅਵਸਥਾ ਵਿੱਚ ਨਹੀਂ ਰਹਿੰਦਾ। ਜੇ ਮੈਂ ਅਗਿਆਨੀ ਹਾਂ ਤਾਂ ਆਪ ਦਾ ਆਉਣਾ ਨਿਸਫਲ ਹੈ, ਜੇ ਮੈਂ ਗਿਆਨਵਾਨ ਹਾਂ ਤਾਂ ਆਪ ਦਾ ਇਹ ਬਚਨ ਕਹਿਣਾ ਠੀਕ ਨਹੀਂ ਹੈ। ਹੁਣ ਇਸ ਗੱਲ ਨੂੰ ਸਪਸ਼ਟ ਕਰਦੇ ਹਨ—

ਹੇ ਭਗਵਨ ! ਜਦ ਅਸਾਡੇ ਵਿੱਚ ਹਮ—ਹੰਗਤਾ ਆਦਿ ਵਿਕਾਰ ਸਨ, ਤਦ ਤੁਸੀਂ ਨਹੀਂ ਸੀ ਪ੍ਰਾਪਤ ਹੁੰਦੇ। ਹੁਣ ਗਿਆਨ ਅਵਸਥਾ ਵਿੱਚ ਤੁਸੀਂ ਪ੍ਰਾਪਤ ਹੋਏ ਹੋ ਤਾਂ ਮੇਰੇ ਵਿੱਚ ਕੋਈ ਮਮਤਾ ਆਦਿ ਵਿਕਾਰ ਨਹੀਂ ਹਨ।

ਯਥਾ—ਹਉਮੈ ਕਰੀ ਤਾ ਤੂ ਨਾਹੀ ਤੂੰ ਹੋਵਹਿ ਹਉ ਨਾਹਿ ॥
[ਮਾਰੂ ਵਾਰ ਸਲੋਕ ੧੯ ਪੰਨਾ ੧੦੯੨

ਹੁਣ ਮੈਂ ਆਪ ਨਾਲ ਕਾਰਜ ਕਰਨ ਵਾਂਗ ਅਭੇਦ ਹੋ ਗਿਆ ਹਾਂ।

ਜਿਵੇਂ ਅਨਲ=ਪਵਨ (ਹਵਾ) ਦੇ ਸਬੰਧ ਕਰਕੇ ਅਗਮ=ਅਨੇਕਾਂ ਹੀ ਲਹਿਰਾਂ ਮਇਓਦਧਿ=ਸਮੁੰਦਰ ਵਿਖੇ ਉੱਠਦੀਆਂ ਹਨ, ਜਦ ਨਹੀਂ ਸੀ ਉੱਠੀਆਂ ਤਦ ਵੀ ਕੇਵਲ ਜਲ ਸੀ, ਜਦ ਉੱਠੀਆਂ ਤਾਂ ਵੀ ਜਲ ਹੈ। ਅੰਤ ਨੂੰ ਲੈ ਹੋਈਆਂ ਤਾਂ ਵੀ ਕੇਵਲ ਜਲ ਹੈ। ਇਸੀ ਪ੍ਰਕਾਰ ਆਪ ਦੀ ਵਿਅਕਤੀ ਰੂਪੀ ਸਮੁੰਦਰ ਵਿੱਚੋਂ

ਮਾਇਆ ਰੂਪੀ ਪੌਣ ਕਰਕੇ ਅਨੇਕਾਂ ਜੀਵ ਰੂਪੀ ਲਹਿਰਾਂ ਉੱਠਦੀਆਂ ਹਨ, ਜਦ ਨਹੀਂ ਸੀ ਉੱਠੀਆਂ ਤਦ ਵੀ ਕੇਵਲ ਬ੍ਰਹਮ ਸੀ, ਜਦ ਉੱਠੀਆਂ ਤਾਂ ਵੀ ਬ੍ਰਹਮ ਹੈ, ਅੰਤ ਪਰਲੋ ਹੋਈ ਤਦ ਵੀ ਕੇਵਲ ਬ੍ਰਹਮ ਹੋਵੇਗਾ ॥ ੧ ॥

ਹੇ ਭਗਵਾਨ ! ਆਪ ਦੇ ਮੁਖਾਰਬਿੰਦ ਤੋਂ ਐਸੇ ਭੇਦ ਵਾਦ ਦਾ ਬਚਨ ਸੁਣਕੇ ਮੈਂ ਇਤਨਾ ਦੁਖੀ ਹੋਇਆ ਹਾਂ। ਜਿਵੇਂ-

**ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥**
**ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥ ੨ ॥**

"ਇੱਕ ਰਾਜਾ ਆਪਣੇ ਸ਼ੀਸ਼ ਮਹਿਲਾਂ ਵਿੱਚ ਸੁਹਣੇ ਸਿੰਘਾਸਣ ਤੇ ਸੁੱਤਾ ਹੋਇਆ ਸੀ ਉਹ ਰਾਤ ਨੂੰ ਸੁਪਨੇ ਵਿੱਚ ਭਿਖਾਰੀ ਬਣ ਗਿਆ। ਆਪਣੇ ਸਾਰੇ ਰਾਜ-ਭਾਗ ਦੇ ਅਛਤ=ਹੁੰਦਿਆਂ ਹੋਇਆਂ ਫਿਰ ਵ ਰਾਜ ਤੋਂ ਸੁਪਨੇ ਰਾਹੀਂ ਵਿੱਛੜਕੇ ਗਿੱਦੜੀ ਦੇ ਕੱਟਣ ਤੇ ਤਿਸਨੇ ਦੁੱਖ ਪ੍ਰਾਪਤ ਕੀਤਾ, ਕਿਉਂ ਜੁ ਸੁਪਨੇ ਵਿੱਚ ਮੰਗਤੇ ਦੀ ਸ਼ਕਲ ਵਿਚ ਮੰਗਿਆਂ ਉਸ ਨੂੰ ਇੱਕ ਪੈਸਾ ਵੀ ਮਲ੍ਹਮ ਪੱਟੀ ਕਰਨ ਵਾਸਤੇ ਕੋਈ ਨਹੀਂ ਦੇਂਦਾ।" ਸੋ ਤਿਸ ਰਾਜੇ ਵਾਂਗ ਅਸਾਡੀ ਹਾਲਤ ਹੋ ਰਹੀ ਹੈ।

## -ਸਾਖੀ-ਸੁਪਨੇ ਵਿਚ ਰਾਜੇ ਦੇ ਭਿਖਾਰੀ ਹੋਣ ਦੀ-

ਇਹ ਸਾਰਾ ਪ੍ਰਸੰਗ ਵਿਚਾਰ ਸਾਗਰ ਦੇ ਕਰਤਾ ਪੰਡਿਤ ਨਿਸਚਲ ਦਾਸ ਜੀ ਨੇ ਵਿਚਾਰ ਸਾਗਰ ਗ੍ਰੰਥ ਦੇ ਪੰਜਵੇਂ ਤਰੰਗ ਵਿੱਚ ਇੰਞ ਵਰਨਨ ਕੀਤਾ ਹੈ :-

ਸੁਰਪਤਿ ਇੰਦ੍ਰ ਸ੍ਵਰਗ ਮੈਂ ਜੈਸੋ। ਪ੍ਰਬਲ ਪ੍ਰਤਾਪ ਭੂਪ ਇਕ ਐਸੋ।
ਭੀਮ ਸਮਾਨ ਸੂਰ ਬਹੁਤੇਰੇ। ਤਿਨ ਕੇ ਚਹੁੰਘਾ[1] ਡੇਰੇ ਗੇਰੇ ॥੧੨੮॥
ਯੋਧਾ ਲੇ ਨਿਜ ਨਿਜ ਹਥਿਯਾਰਨ। ਖਰੇ ਰਹੈਂ ਤਿਹਿ ਦ੍ਵਾਰ ਹਜ਼ਾਰਨ।
ਅੰਦਿਰ ਮੰਦਿਰ ਡਿਉੜੀ ਠਾਢੇ। ਲੀਯੇ ਖੜਗ ਕੋਸ਼ਨ[2] ਤੇ ਕਾਢੇ ॥੧੨੯॥
ਊਂਚੋ ਮਹਲ ਅਟਾਰੀ ਜਾ ਮੈਂ। ਫੂਲ ਸੇਜ ਸੋਵੈ ਨ੍ਰਿਪ ਤਾਂ ਮੈਂ।
ਪੰਛੀਹੂ ਪਹੁੰਚਨ ਨਹਿੰ ਪਾਵੈ। ਤਹਾਂ ਔਰ ਕੈਸੇ ਚਲਿ ਜਾਵੈ ॥੧੩੦॥
ਤਹਾਂ ਭੂਪ ਦੇਖਯੋ ਅਸ ਸੁਪਨਾ। ਪਕਰਯੋ ਪੈਰ ਗੀਦਰੀ ਅਪਨਾ।
ਭੂਪ ਛੁੜਾਯੋ ਚਾਹਤ ਨਿਜ ਪਗ। ਤਜਤ ਨ ਗੀਦਰਿ ਪਕਰੇ ਜੂ ਪਗ ॥੧੩੧॥
ਤਬ ਰਾਜਾ ਯੋਂ ਖਰੋ ਪੁਕਾਰੈ। ਹੈ ਕੋ ਅਸ ਜੋ ਗੀਦਰਿ ਮਾਰੈ।
ਜੋਧਾ ਜਾ ਠਾਢੇ ਨਿਜ ਦ੍ਵਾਰਾ। ਤਿਨ ਰੰਚਕਹੁ ਨ ਦਿਯੋ ਸਹਾਰਾ ॥੧੩੨॥
ਤਬ ਨ੍ਰਿਪ ਦੰਡ[3] ਲਿਯੋ ਨਿਜ ਕਰ ਮੇਂ। ਆਪੁਹਿ ਮਾਰਿਯੋ ਸਯਾਰਨਿ ਸਿਰ ਮੇਂ।
ਲਗਤ ਦੰਡ ਭੋ ਤਾਕੋ ਅੰਤਾ[4]। ਤਬ ਨਿਸਰੇ[5] ਪਗ-ਰਗ ਤੇ ਦੰਤਾ ॥੧੩੩॥

---

੧ ਚਾਰੇ ਪਾਸੇ। ੨ ਮਿਆਨਾਂ 'ਚੋਂ। ੩ ਡੰਡਾ। ੪ ਮੌਤ। ੫ ਨਿਕਲੇ।

ਦਾਂਤ ਲਗੇ ਗਾਢੇ ਜੋ ਨ੍ਰਿਪ ਮੇਂ। ਯੋਂ ਲੰਗਰਾਤ ਸੁ ਚਾਲਤ ਮਗ ਮੇਂ।
ਤਬ ਚਾਲਜੋ ਲੇ ਲਾਠੀ ਕਰ ਮੇਂ। ਪਹੁੰਚਜੋ ਘਾਵਰਿਯਾ[1] ਕੇ ਘਰ ਮੇਂ ॥੧੩੪॥
ਤਾਹਿ ਕਹਜੋ ਫੋਹਾ ਅਸ ਦੀਜੈ। ਘਾਵ ਪਾਂਵ ਕੋ ਤੁਰਤ ਭਰੀਜੈ।
ਘਾਵਰਿਯਾ ਨ੍ਰਿਪਤੇ ਯਹਿ ਭਾਖਜੋ। ਫੋਹਾ ਨਹਿੰ ਤਯਾਰ ਘਰਿ ਰਾਖਜੋ ॥੧੩੫॥
ਜੋ ਤੂ ਦੇ ਪੈਸਾ ਇਕ ਮੋ ਕੂੰ। ਤੋ ਤਯਾਰ ਕਰਿ ਦੇਹੂੰ ਤੋਂ ਕੂੰ।
ਤਬ ਉਲਟਜੋ ਨ੍ਰਿਪ ਲਾਠੀ ਟੇਕਾ[2]। ਨਹਿੰ ਦੇਨੇ ਕੂੰ ਕੌੜਿਹੂੰ ਏਕਾ ॥੧੩੬॥
ਲਾਗਜੋ ਸੋਚ ਕਰਨ ਟਰਿ ਘਰ ਤੇ। ਬੂਝੇ ਬਾਤ ਕੌਨ, ਬਿਨ ਜਰ[3] ਤੇ।
ਜੋ ਮੈਂ ਹੋਤ ਧਨੀ ਬਡਭਾਗਾ। ਆਵਤ ਘਰ, ਘਾਵਰਿਯਾ[4] ਭਾਗਾ ॥੧੩੭॥
ਮੋਹਿੰ ਨਿਕੰਮਾ ਜਾਨਿ ਕੰਗਾਲਾ। ਘਰ ਤੇ ਤੁਰਤ, ਰੋਗ ਜਜੋਂ ਟਾਲਾ[5]।
ਯਾਹੀਂ ਕੂੰ ਕਛੁ ਦੋਸ਼ ਨ ਦੀਜੈ। ਬਿਨ ਸ੍ਵਾਰਥ[6] ਕੋ ਕਿਹ ਨ ਪਤੀਜੈ ॥੧੩੮॥
ਮਾਤ ਪਿਤਾ ਬਾਂਧਵ ਸੁਤ ਨਾਰੀ। ਕਰਤ ਪਜਾਰ ਸ੍ਵਾਰਥ ਤੇਂ ਭਾਰੀ।
ਜੋ ਨਹਿੰ ਸ੍ਵਾਰਥ ਸਿੱਧੀ[7] ਪਾਵੈ। ਤੋ ਇਨ ਕੂੰ ਦੇਖਜੋਹੂੰ ਨ ਭਾਵੈ ॥੧੩੯॥
ਜਾ ਬਿਨ ਘਰੀ ਏਕ ਨਹਿੰ ਰਹਤੇ। ਦੁਖ ਅਪਾਰ, ਵਿਛਰੇ ਸਬ ਲਹਤੇ।
ਜਬ ਦੇਖੈ ਆਯੋ ਘਰ ਪੌਰੀ[8]। ਘਰ ਕੇ ਮਿਲਤ ਭਾਜਿ ਭਰ ਕੌਰੀ[9] ॥੧੪੦॥
ਵਿਧਿ ਅਧੀਨ ਕੋਢੀ[10] ਸੋ ਹੋਵੈ। ਸਬ ਅੰਗਨਿ ਮੇਂ ਪਾਨੀ ਚੋਵੈ।
ਅਰੁ ਝਰਿ ਪਰੀਂ ਆਂਗੁਰੀ ਜਾਕੇ[11]। ਭਿੰਨ ਭਿੰਨਾਤ ਮੁਖ ਮਾਖੀ ਤਾਕੇ ॥੧੪੧॥
ਕਹਤ ਤਾਹਿ ਤੇ ਘਰ ਕੇ ਪਜਾਰੇ। ਮਰ ਪਾਪੀ ਅਬ ਤੋ ਹਤਿਆਰੇ।
ਜੇਹਿੰ ਦੇਖਤ ਅੱਖੀਆਂ ਨ ਅਘਾਨੀ। ਤੇਹਿੰ ਲਖਿ ਗਲਾਨਿਵ ਮਨ ਜਜੋਂ ਆਨੀ॥੧੪੨॥
ਜੋ ਤਿਯ ਹਿਯ ਲਾਗਤ ਪਤਿ ਪਜਾਰੋ। ਕਿਯ ਨ ਚਹਤ ਪਲ ਉਰ ਤੇ ਨਜਾਰੋ।
ਤਾ ਕੀ ਪਵਨ ਬਚਾਯੋ ਲੋਰੈ। ਭਿਰੈ ਜੁ ਬਸਨ ਤੁ ਨਾਕ ਸਕੋਰੈ[12] ॥੧੪੩॥
ਜਿਹਿੱ ਪਿਤੁ ਮਾਤ ਗੋਦ ਮੇਂ ਲੇਤੇ। ਸਕੁਚਾਤ ਤਿਹਿੰ ਕਰ ਤੇ ਕਛੁ ਦੇਤੇ।
ਮਿਲਤ ਭ੍ਰਾਤ ਜੋ ਭਰਿ ਭੁਜ ਕੋਰੀ। ਸੋ ਬਤਰਾਤ ਬੀਚ ਦੇ ਡੋਰੀ ॥੧੪੪॥
ਐਸੇ ਜਗ ਸ੍ਵਾਰਥ ਕੋ ਸਾਰੋ। ਬਿਨ ਸ੍ਵਾਰਥ ਕੋ ਕਾ ਕੋ ਪਜਾਰੋ।
ਮੋਹਿੰ ਸ੍ਵਾਰਥ ਜੋਗਯਨ ਵਿਧਿ ਕੀਨੋ[13]। ਯਾਂ ਤੇ ਇਨ ਫੋਹਾ ਨਹਿੰ ਦੀਨੋ ॥੧੪੫॥
ਯੋਂ ਚਿੰਤਤ ਇਕ ਮੁਨਿ ਤਿਹਿੰ ਭੇਟਜੋ[14]। ਤਿਨ ਦੈ ਜਰੀ ਘਾਵ ਦੁਖ ਮੇਟਜੋ[15]।
ਨਿਦ੍ਰਾ ਤੇ ਜਾਗਜੋ ਨ੍ਰਿਪ ਜਬ ਹੀਂ। ਘਾਵ ਦਰਦ, ਮੁਨਿ ਨਾਸੇ ਤਬ ਹੀਂ[16] ॥੧੪੬॥

[ਸ੍ਰੀ ਵਿਚਾਰ ਸਾਗਰ ਸ਼ਤਰੰਗ ੫

---

੧ ਵੈਦ। ੨ ਆਸਰਾ। ੩ ਧਨ ਤੋਂ ਬਿਨਾਂ। ੪ ਵੈਦ। ੫ ਜਿਵੇਂ ਕੋਹੜੀ ਨੂੰ ਘਰੋਂ ਕੱਢ ਦੇਈਦਾ ਹੈ। ੬ ਮਤਲਬ ਤੋਂ ਬਿਨਾਂ ਕੋਈ ਵੀ ਪਤੀਜਦਾ ਨਹੀਂ। ੭ ਮਤਲਬ ਪੂਰਾ ਨਾ ਹੁੰਦਾ ਹੋਵੇ। ੮ ਦਰਵਾਜ਼ਾ। ੯ ਜੱਫੀ। ੧੦ ਕੋੜ੍ਹੀ। ੧੧ ਉਂਗਲਾਂ ਝੜ ਪੈਣ (ਕੋੜ੍ਹੀ ਹੋ ਜਾਵੇ)। ੧੨ ਸੰਕੋਚਦੀ ਹੈ। ੧੩ ਮੈਨੂੰ ਵਿਧਾਤਾ ਨੇ ਸ੍ਵਾਰਥੀ ਕੀਤਾ। ੧੪ ਇਸ ਤਰ੍ਹਾਂ ਚਿਤਵ ਰਿਹਾ ਸੀ ਉਥੇ ਹੀ ਇਕ ਰਿਖੀ ਮਹਾਤਮਾ ਮਿਲ ਪਿਆ। ੧੫ ਉਸ ਨੇ (ਜਰੀ) ਬੂਟੀ ਰਗੜਕੇ ਜ਼ਖਮ ਦਾ ਦੁੱਖ ਨਾਸ ਕਰ ਦਿੱਤਾ। ੧੬ ਜਿਸ ਵੇਲੇ ਨੀਂਦ ਖੁਲ੍ਹੀ ਤੇ ਉਥੇ ਨਾ ਕੋਈ ਜ਼ਖਮ ਦਾ ਦੁੱਖ, ਨਾ ਹੀ ਕੋਈ ਮਹਾਤਮਾ ਦ੍ਰਿਸ਼ਟੀ ਆਇਆ **ਸਭ ਨਾਸ ਹੋ ਗਏ।**

ਅਥਵਾ:-ਜੀਵ ਰੂਪੀ ਰਾਜਾ ਅੰਤਹਕਰਨ ਰੂਪੀ ਸਿੰਘਾਸਨ ਤੇ ਅਵਿੱਦਿਆ ਰੂਪ ਨੀਂਦ ਵਿੱਚ ਸੁੱਤਾ ਹੋਇਆ ਸੰਸਾਰ ਸੁਪਨੇ ਵਿੱਚ ਭਿਖਾਰੀ ਬਣ ਗਿਆ, ਭਾਵ ਆਪਣੇ ਆਪ ਨੂੰ ਕਰਤਾ ਭੋਗਤਾ, ਜੰਮਣੇ ਮਰਨੇ ਵਾਲਾ ਮੰਨ ਬੈਠਾ। ਸਰੂਪ ਰੂਪੀ ਰਾਜ ਦੇ ਅਛਤ=ਹੁੰਦਿਆਂ ਵੀ ਜੀਵ ਉਸ ਤੋਂ ਵਿਛੜਕੇ ਜਿਵੇਂ ਦੁੱਖ ਪਾਉਂਦਾ ਹੈ, ਉਸੇ ਤਰ੍ਹਾਂ ਅਸਾਡੀ ਹਾਲਤ ਹੋਈ ਹੈ ॥ ੨ ॥

**[ਪੰਨਾ ੬੫੮] ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ॥**

ਜਿਸ ਤਰ੍ਹਾਂ ਰਾਜ=ਰੱਜੂ (ਰੱਸੀ) ਵਿੱਚ ਭੁਇਅੰਗ=ਸਰਪ ਦਾ ਪ੍ਰਸੰਗ=ਸਬੰਧ ਮਿਥਿਆ ਹੈ। ਇਸੀ ਪ੍ਰਕਾਰ ਆਪ ਵਿਖੇ ਜਗਤ ਰੂਪੀ ਸਰਪ ਮਿਥਿਆ ਪ੍ਰਤੀਤ ਹੋ ਰਿਹਾ ਹੈ। ਹੁਣ ਇਸ ਦੀ ਨਵਿਰਤੀ ਦਾ ਮਰਮੁ=ਭੇਦ ਗੁਰਾਂ ਨੇ ਕਿਰਪਾ ਕਰਕੇ ਜਨਾਵਣਾ ਕੀਤਾ ਹੈ ਆਪ ਮੈਨੂੰ ਕਿਵੇਂ ਭਰਮਾਉਂਦੇ ਹੋ।

**ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ ॥ ੩ ॥**

ਜਿਵੇਂ ਅਨਿਕ=ਅਨੇਕਾਂ, ਕਨਿਕ=ਕਨਕ ਭਾਵ ਸੋਨੇ ਦੇ ਕਟਕ=ਕੜੇ ਤੇ ਹੋਰ ਗਹਿਣੇ ਆਦਿ ਵੇਖਕੇ ਪੁਰਸ਼ ਭੁੱਲ ਪੈਂਦੇ ਹਨ, ਅਸਲੀ ਸੋਨੇ ਨੂੰ ਭੁਲਾਕੇ ਗਹਿਣਿਆਂ ਦੇ ਨਾਮ ਹੀ ਲੈਣੇ ਸ਼ੁਰੂ ਕਰ ਦੇਂਦੇ ਹਨ, ਪਰ ਜਿਸ ਵੇਲੇ ਕੁਠਾਲੀ ਵਿੱਚ ਪਾਕੇ ਸਾਰੇ ਗਹਿਣੇ ਢਾਲੇ ਜਾਂਦੇ ਹਨ ਤੇ ਉਸ ਵੇਲੇ ਕਹੀਏ ਕਿ ਇਹ ਸੋਨਾ ਨਹੀਂ ਹੈ ਤਾਂ ਇਹ ਬਚਨ ਕਹਿਣੇ ਵਿਖੇ ਨਹੀਂ ਆਉਂਦਾ। ਇਸੀ ਪ੍ਰਕਾਰ ਭਗਤੀ ਰੂਪ ਕੁਠਾਲੀ ਵਿੱਚ ਪਾ ਕੇ ਜਪ ਤਪ ਰੂਪ ਅਗਨੀ ਦਾ ਤਾਅ ਦੇਕੇ ਦੇਹ ਅਧਿਆਸ ਨੂੰ ਗਾਲਿਆ ਜਾਵੇ,ਤਾਂ ਫਿਰ ਬ੍ਰਹਮ ਤੋਂ ਭਿੰਨ ਹੋਰ ਕੋਈ ਬਚਨ ਕਹਿਣੇ ਵਿਖੇ ਨਹੀਂ ਆਉਂਦਾ ॥ ੩ ॥

**ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥**

ਹੇ ਭਗਵਨ ! ਸਾਰੇ ਸੰਸਾਰ ਵਿੱਚ ਕੇਵਲ ਇੱਕ ਤੂੰਹੀਂ, ਇੱਕ ਤੋਂ ਅਨੇਕ ਰੂਪ ਹੋਕੇ ਸਾਰਿਆਂ ਘਟਾਂ ਵਿੱਚ ਪਦਾਰਥਾਂ ਨੂੰ ਭੋਗ ਰਿਹਾ ਹੈਂ।

**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥ ੪ ॥ ੧ ॥**

ਰਵਿਦਾਸ ਜੀ ਕਹਿੰਦੇ ਹਨ, ਕਿ ਹੇ ਪ੍ਰਭੂ ! ਮਨ ਰੂਪੀ ਹੱਥ ਦੇ ਪੈਣ ਨਾਲ ਤੁਸੀਂ ਅਸਾਡੇ ਨੇੜੇ ਹੋ,ਭਾਵ ਹੱਥਾਂ ਪੈਰਾਂ ਤੋਂ ਵੀ ਨੇੜੇ ਜਾਪਦੇ ਹੋ, ਜੋ ਆਪ ਦੇ ਭਾਣੇ ਵਿੱਚ ਹੁੰਦਾ ਹੈ ਸੋ ਸੁਤੇ ਹੀ ਹੁੰਦਾ ਹੈ ॥੪॥੧॥

**ਉਥਾਨਕਾ:**—ਉਸ ਵੇਲੇ ਫਿਰ ਭਗਵਾਨ ਨੇ ਬਿਨੋਦ ਲਈ ਕਿਹਾ—

"ਹੇ ਰਵਿਦਾਸ ! ਅਸਾਂ ਨੇ ਤੈਨੂੰ ਮੋਹ ਰੂਪ ਫਾਹੀ ਵਿਖੇ ਬੰਨ੍ਹਿਆਂ ਹੋਇਆ ਹੈ।"

ਇਹ ਗੱਲ ਸੁਣਕੇ ਰਵਿਦਾਸ ਜੀ ਨੇ ਕਿਹਾ—

**ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥**

ਹੇ ਭਗਵਨ ! ਜੇ ਤੁਸਾਂ ਨੇ ਅਸਾਨੂੰ ਮੋਹ ਰੂਪੀ ਫਾਹੀ ਵਿੱਚ ਬੰਨ੍ਹਿਆਂ ਹੋਇਆ ਹੈ ਤਾਂ ਅਸੀਂ ਵੀ ਆਪ ਨੂੰ ਪ੍ਰੇਮ ਰੂਪੀ ਬਧਨਿ=ਰੱਸੀ ਨਾਲ ਬੰਨ੍ਹਿਆਂ ਹੋਇਆ ਹੈ।

## ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥ ੧ ॥

ਇਸਤੇ ਤੁਸੀਂ ਆਪਣੇ ਛੁਟਕਾਰੇ ਲਈ ਯਤਨ ਕਰੋ ।

ਫਿਰ ਭਗਵਾਨ ਨੇ ਕਿਹਾ, ਕਿ ਪਹਿਲਾਂ ਮੋਹ ਰੂਪੀ ਫਾਹੀ ਵਿੱਚੋਂ ਤੂੰ ਨਿਕਲ ।

ਉੱਤਰ-ਅਸੀਂ ਤਾਂ ਅੱਗੇ ਹੀ ਆਪ ਦੇ ਨਾਮ ਦੇ ਸਿਮਰਨ ਨੂੰ ਕਰਕੇ ਛੁੱਟੇ ਹੋਏ ਹਾਂ, ਹੇ ਭਗਵਨ ! ਤੁਸੀਂ ਆਪਣਾ ਫਿਕਰ ਕਰੋ ।੧।

## ਮਾਧਵੇ ਜਾਨਤ ਹਹੁ ਜੈਸੀ ਤੈਸੀ ॥ ਅਬ ਕਹਾ ਕਰਹੁਗੇ ਐਸੀ ॥ ੧ ॥ ਰਹਾਉ ॥

ਹੇ ਮਾਧਵੇ ! ਮਾਇਆਪਤੀ ਪ੍ਰਮਾਤਮਾ ! ਜੈਸੀ ਪ੍ਰੀਤੀ ਮੇਰੇ ਹਿਰਦੇ ਵਿੱਚ ਹੈ, ਆਪ ਤੈਸੀ ਜਾਣਦੇ ਹੀ ਹੋ, ਹੁਣ ਆਪ ਐਸੀ ਕੀ ਵਾਰਤਾ ਕਰੋਗੇ । ਭਾਵ ਇਸ ਪ੍ਰੀਤੀ ਨੂੰ ਤੋੜ ਦਿਓਗੇ ਅਰਥਾਤ ਨਹੀਂ ਤੋੜੋਗੇ ।

ਭਗਵਾਨ ਨੇ ਕਿਹਾ, ਹੇ ਰਵਿਦਾਸ ! ਮੇਰੇ ਨਾਲ ਤੇਰਾ ਕਿਤਨਾ ਕੁ ਪਿਆਰ ਹੈ ? ਉੱਤਰ-

## ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥
## ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥ ੨ ॥

ਜਿਵੇਂ ਫੰਧਕ ਨੇ ਮੱਛੀ ਨੂੰ ਕੁੰਡੀ ਨਾਲ ਪਕੜਕੇ ਬਾਹਰ ਲਿਆਕੇ ਫਾਂਕਿਓ=ਦੋ ਫਾੜ ਕੀਤਾ, "ਤੌਂ ਭੀ ਛੁਰੀ ਪਾਣੀ ਨਾਲ ਭਿਉਂ ਲੈਂਦਾ ਹੈ", ਤੇ ਜਦ ਛੋਟਾ ਛੋਟਾ ਕਰਕੇ ਕੱਟਿਆ ਬਹੁ ਬਾਨੀ=ਬਹੁਤ ਪ੍ਰਕਾਰ ਦੇ ਨਾਲ ਅਰਥਾਤ ਵੰਨਾ ਵੰਨਾ ਦਾ ਰਾਂਧਿ=ਰਿੰਨ੍ਹਿਆਂ, ਪਰ ਹਰ ਗੱਲ ਵਿੱਚ ਪਾਣੀ ਹੀ ਪਾਣੀ ਚਾਹੀਦਾ ਹੈ । ਪਰ ਜਦ ਦੰਦਾਂ ਨਾਲ ਖੰਡ ਖੰਡ=ਟੁਕੜੇ ਟੁਕੜੇ ਕਰਕੇ ਭਾਵ ਚਿੱਥ-ਚਿੱਥ ਕੇ ਭੋਜਨ ਖਾਧਾ, ਫਿਰ ਵੀ ਮੱਛੀ ਨੂੰ ਪਾਣੀ ਨਾ ਭੁੱਲਿਆ ਕਿਉਂਕਿ ਮੱਛੀ ਖਾਣ ਵਾਲੇ ਨੂੰ ਬਹੁਤ ਤਰੇਹ ਲੱਗਦੀ ਹੈ, ਜੋ ਕਿ ਸਰਦੀ ਦੇ ਮੌਸਮ ਵਿਖੇ ਭੀ ਰਾਤ ਨੂੰ ਉੱਠਕੇ ਪਾਣੀ ਪੀਂਦੇ ਹਨ ।

ਸੋ ਮੇਰੀ ਪ੍ਰੀਤੀ ਵੀ ਆਪ ਨਾਲ ਮੱਛੀ ਦੀ ਨਿਆਈਂ ਅਤਿਅੰਤ ਹੈ ।

ਯਥਾ- ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥
ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥
[ਆਸਾ ਰਵਿਦਾਸ ਜੀ ਪੰਨਾ ੪੮੬

ਭਗਵਾਨ ਨੇ ਫਿਰ ਕਿਹਾ, ਹੇ ਰਵਿਦਾਸ ! ਮੈਂ ਤਾਂ ਨੀਚ ਜਾਤੀ ਵਾਲੇ ਨੂੰ ਨਹੀਂ ਮਿਲਦਾ । ਉੱਤਰ-

## ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥

ਹੇ ਭਗਵਨ ! ਤੂੰ ਕਿਸੀ ਦੇ ਆਪਣੇ ਬਾਪ ਦਾ ਮੁੱਲ ਨਹੀਂ ਲੀਤਾ ਹੋਇਆ । ਹੇ ਰਾਜਾ=ਪ੍ਰਕਾਸ਼ ਰੂਪ ਹਰੀ ! ਤੂੰ ਤਾਂ ਭਾਵਨ=ਸ਼ਰਧਾ ਵਾਲਿਆਂ ਦਾ ਹੈਂ ।

## ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ ॥ ੩ ॥

ਮੋਹ ਰੂਪੀ ਪਟਲ=ਪੜਦਾ ਸਾਰੇ ਸੰਸਾਰ ਵਿੱਚ ਵਿਆਪ ਰਿਹਾ ਹੈ, ਪਰ ਭਗਤ ਮੋਹ ਤੋਂ ਰਹਿਤ ਹਨ, ਇਸ ਕਰਕੇ ਭਗਤਾਂ ਨੂੰ ਸੰ=ਭਲੀ ਪ੍ਰਕਾਰ ਕੋਈ ਦੁੱਖ ਨਹੀਂ ਹੁੰਦਾ ॥ ੩ ॥

**ਕਹਿ ਰਵਿਦਾਸ ਭਗਤਿ ਇਕ ਬਾਢੀ ਅਬ ਇਹ ਕਾ ਸਿਉ ਕਹੀਐ ॥**
**ਜਾ ਕਾਰਨਿ ਹਮ ਤੁਮ ਆਰਾਧੇ ਸੋ ਦੁਖੁ ਅਜਹੂ ਸਹੀਐ ॥ ੪ ॥ ੨ ॥**

ਰਵਿਦਾਸ ਜੀ ਕਹਿੰਦੇ ਹੁਨ, ਹੇ ਵਾਹਿਗੁਰੂ ! ਮੇਰੇ ਚਿੱਤ ਵਿੱਚ ਇੱਕ ਆਪ ਦੀ ਭਗਤੀ ਬਾਢੀ=ਵਧ ਰਹੀ ਹੈ, ਭਗਤੀ ਕਰਕੇ ਜੋ ਸੁਖ ਹੋਇਆ ਹੈ ਉਹ ਕਿਸਨੂੰ ਦੱਸੀਏ। ਜਿਸ ਜਨਮ ਮਰਨ ਦੇ ਦੁੱਖ ਦੀ ਨਵਿਰਤੀ ਲਈ ਅਸੀਂ ਤੁਹਾਨੂੰ ਆਰਾਧ ਰਹੇ ਹਾਂ, ਕੀ ਅਜੇ ਵੀ ਉਹ ਦੁੱਖ ਸਹਾਰਾਂਗੇ, ਭਾਵ ਹੁਣ ਨਹੀਂ ਸਹਾਰੂੰਗੇ ॥ ੪ ॥ ੨ ॥

**ਉਥਾਨਕਾ:**—ਇਸ ਸ਼ਬਦ ਦੁਆਰਾ ਆਪਣੀ ਪ੍ਰਮਾਦਤਾਈ, ਭਗਤੀ ਦੀ ਵਿਸ਼ੇਸ਼ਤਾ ਅਤੇ ਪ੍ਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ–

**ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥**
**ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥ ੧ ॥**

ਜੋ ਪੂਰਬਲੇ ਚੰਗੇ ਪੁੰਨ ਕਰਮਾਂ ਦੇ ਫਲ ਕਰਕੇ ਮਹਾਂ ਦੁਰਲੱਭ ਮਨੁੱਖਾ ਜਨਮ ਪਾਇਆ ਹੈ, ਉਹ ਅ+ਬਿਬੇਕੈ=ਆਤਮ ਵਿਚਾਰ ਤੋਂ ਬਿਨਾਂ ਨਿਸਫਲ ਜਾ ਰਿਹਾ ਹੈ। ਰਾਜੇ ਇੰਦਰ ਦੇ ਸਮਸਰਿ=ਸਦ੍ਰਸ਼ ਸੋਹਣੇ ੨ ਘਰ ਅਤੇ ਸੁਨਹਿਰੀ ਰਾਜ-ਸਿੰਘਾਸਣ ਭੀ ਪਾਸ ਹੋਵਣ; ਪਰ ਦੱਸੋ ਪ੍ਰੇਮਾ ਭਗਤੀ ਤੋਂ ਬਿਨਾਂ ਇਹ ਪਦਾਰਥ ਕਿਸ ਲੇਖੇ ਹਨ, ਭਾਵ ਕਿਸੇ ਲੇਖੇ ਨਹੀਂ ॥ ੧ ॥

**ਨ ਬੀਚਾਰਿਓ ਰਾਜਾ ਰਾਮ ਕੋ ਰਸੁ ॥**
**ਜਿਹ ਰਸ ਅਨ ਰਸ ਬੀਸਰਿ ਜਾਹੀ ॥ ੧ ॥ ਰਹਾਉ ॥**

ਅਸੀਂ ਰਾਜਾ=ਪ੍ਰਕਾਸ਼ ਰੂਪ ਰਾਮ ਦੇ ਰਸ ਨੂੰ ਵੀ ਨਾ ਵਿਚਾਰਿਆ। ਜਿਸ ਰਸ ਕਰਕੇ ਅਨ=ਹੋਰ ਸੰਸਾਰਕ ਰਸ ਬੀਸਰਿ=ਭੁੱਲ ਜਾਹੀ=ਜਾਂਦੇ ਹਨ ॥ ੧ ॥

**ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥**
**ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥ ੨ ॥**

ਹੇ ਵਾਹਿਗੁਰੂ ! ਅਸੀਂ ਆਪ ਜੀ ਦੇ ਜਾਨਣ ਵੱਲੋਂ ਅਜਾਨ=ਅਗਿਆਤ ਹੋਏ ਹੋਏ ਬਾਵਰ=ਝੱਲੇ ਹੋ ਰਹੇ ਹਾਂ ਤੇ ਸੋਚ+ਅਸੋਚ=ਸੋਗ ਹਰਖ ਵਿਖੇ ਦਿਨ ਬਤੀਤ ਹੋ ਰਹੇ ਹਨ। ਇੰਦਰੀਆਂ ਆਪੋ ਆਪਣੇ ਵਿਸ਼ਿਆਂ ਵੱਲ ਲੱਗੀਆਂ ਹੋਈਆਂ ਸਬਲ=ਸਹਿਤ ਬਲ ਦੇ ਹੋ ਰਹੀਆਂ ਹਨ ਤੇ ਬਿਬੇਕ=ਵਿਚਾਰ ਵਾਲੀ ਬੁੱਧੀ ਨਿਬਲ=ਕਮਜ਼ੋਰ ਹੋ ਰਹੀ ਹੈ; ਜਿਸ ਕਰਕੇ ਅਸਾਡਾ ਪਰਮਾਰਥ=ਪਰਮ ਅਰਥ ਸਿਧਾਂਤ ਵਿੱਚ ਪ੍ਰਵੇਸ਼ ਨਹੀਂ ਹੁੰਦਾ ॥ ੨ ॥

**ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ॥**
**ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪੁ ਕਰਹੁ ਜੀਅ ਦਇਆ॥੩॥੩॥**

ਮੂੰਹੋਂ ਅਸੀਂ ਕੁਝ ਆਨ—ਹੋਰ ਕਹਿੰਦੇ ਹਾਂ ਅਤੇ ਅਚਰੀਅਤ—ਕਰਤਬ ਕੁਝ ਹੋਰ ਕਰਦੇ ਹਾਂ।

ਯਥਾ—ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥

[ਸਿਰੀ ਰਾਗੁ ਵਾਰ ਪੰਨਾ ੮੫

ਕਿਉਂਕਿ ਆਪ ਦੀ ਅਪਰ—ਬਿਅੰਤ ਮਾਇਆ ਦੇ ਪ੍ਰਤਾਪ ਕਰਕੇ ਕੁਝ ਸਮਝ ਨਹੀਂ ਪੈਂਦੀ। ਇਸ ਲਈ ਰਵਿਦਾਸ ਜੀ ਕਹਿੰਦੇ ਹਨ, ਕਿ ਹੇ ਭਗਵਾਨ ! ਮੈਂ ਦਾਸ ਦੀ ਮਤਿ ਉਦਾਸ ਹੋ ਰਹੀ ਹੈ। ਆਪ ਕੋਪ—ਗੁੱਸੇ ਨੂੰ ਪਰਹਰਿ—ਛੱਡਕੇ ਭਾਵ ਤਿਆਗਕੇ ਮੇਰੇ ਜੀਅ ਤੇ ਕ੍ਰਿਪਾ ਦ੍ਰਿਸ਼ਟੀ ਭਾਵ ਦਇਆ ਕਰੋ।੩।੩।

ਉਸ ਵੇਲੇ ਭਗਵਾਨ ਨੇ ਪ੍ਰਸੰਨ ਹੋ ਕੇ ਰਵਿਦਾਸ ਜੀ ਨੂੰ ਆਪਣੇ ਗਲ ਲਗਾ ਲਿਆ।

**ਉਥਾਨਕਾ:**—ਕੋਈ ਪੁਰਸ਼ ਪ੍ਰਮਾਤਮਾ ਦੀ ਉਪਾਸ਼ਨਾ ਛੱਡਕੇ ਸ਼ਿਵਾਂ ਦੀ ਉਪਾਸ਼ਨਾ ਕਰਨ ਲੱਗ ਪਿਆ, ਤਿਸ ਪ੍ਰਤੀ ਉਪਦੇਸ਼ ਕਰਦੇ ਹਨ—

**ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨ ਬਸਿ ਜਾ ਕੇ॥**
**ਚਾਰਿ ਪਦਾਰਥ ਅਸਟਦਸਾ ਸਿਧਿ ਨਵਨਿਧਿ ਕਰ ਤਲ ਤਾ ਕੇ॥੧॥**

ਸੁਰਤਰ—ਕਲਪਬ੍ਰਿੱਛ ਚਿੰਤਾਮਣੀ ਤੇ ਕਾਮਧੇਨ ਗਊ ਜਿਸ ਸੁਖ ਸਾਗਰੁ—ਪ੍ਰਮਾਤਮਾ ਦੇ ਬਸਿ—ਅਧੀਨ ਹਨ। *ਚਾਰ ਪਦਾਰਥ, †ਅਠਾਰਾਂ ਸਿੱਧੀਆਂ ਤੇ ‡ਨੌਂ ਨਿੱਧੀਆਂ, ਸਭ ਤਿਸ ਪ੍ਰਭੂ ਦੇ ਹੱਥ ਦੀ ਤਲੀ ਤੇ ਹਨ। ਜਦ ਵੀ ਕੋਈ ਮੰਗਦਾ ਹੈ ਉਸ ਵੇਲੇ ਦੇ ਦੇਂਦਾ ਹੈ।

ਯਥਾ—ਸਭ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥

[ਗੂਜਰੀ ਮ: ੫ ਪੰਨਾ ੪੯੫

**ਹਰਿ ਹਰਿ ਹਰਿ ਨ ਜਪਹਿ ਰਸਨਾ॥**
**ਅਵਰ ਸਭ ਤਿਆਗਿ ਬਚਨ ਰਚਨਾ॥ ੧ ॥ ਰਹਾਉ॥**

ਹੇ ਭਾਈ ! ਤੂੰ ਰਸਨਾ ਨਾਲ ਹਰੀ ਦੇ ਹਰਿ ਹਰਿ ਨਾਮ ਨੂੰ ਨਹੀਂ ਜਪਦਾ, ਇਸ ਤੇ ਤੇਰਾ ਬੁਰਾ ਹਾਲ ਹੋਵੇਗਾ। ਇਸ ਲਈ ਅਵਰ=ਹੋਰ ਸਭ ਬਚਨਾ ਦੀ ਰਚਨਾ—ਬਨਾਵਟ ਨੂੰ ਤਿਆਗ ਦੇ।

---

*ਧਰਮ, ਅਰਥ, ਕਾਮ, ਮੋਖ।

†ਅਣਿਮਾ, ਮਹਿਮਾ, ਗਰਿਮਤਾ, ਲਘਮਾ, ਪ੍ਰਾਪਤੀ, ਵਾਸ਼ਿਤਾ, ਪ੍ਰਾਕਾਮਜ, ਈਸ਼ਤਾ, ਅਨੂਰਮੀ, ਦੂਰ ਸਰਵਣ, ਮਨੋਵੇਗ, ਕਾਮਰੂਪ, ਪਰਕਾਯ ਪਰਵੇਸ਼, ਸਵੈ ਛੰਦ ਮਿਰਤੂ, ਸੰਕਲਪ ਸਿਧ, ਅਪ੍ਰਤਿਹਤ ਗਤਿ, ਸੁਰ ਕ੍ਰੀੜਾ ਤੇ ਦੂਰ ਦਰਸ਼ਨ।

‡ਪਦਮ, ਮਹਾ ਪਦਮ, ਮਕਰ, ਕਛਪ, ਮੁਕੰਦ, ਕੁੰਦ, ਨੀਲ, ਸੰਖ, ਖਰਬ।

ਵਾ :-ਜੇ ਤੂੰ ਬਚਨ=ਬਚਿਆ ਚਾਹੁੰਦਾ ਹੈਂ ਤਾਂ ਹੋਰ ਸਾਰੀ ਸੰਸਾਰਕ ਰਚਨਾ ਨੂੰ ਤਿਆਗ ਦੇ।

ਵਾ :-ਹੋਰ ਸਭਨਾਂ ਨੂੰ ਤਿਆਗ ਕੇ ਗੁਰਾਂ ਦੇ ਬਚਨਾਂ ਵਿਚ ਰਚਣਾ ਕਰ।

**ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ ॥**

ਨਾਨਾ ਖਿਆਨ=ਮਹਾਂ ਭਾਰਤ, ਅਠਾਰਾਂ ਪੁਰਾਣ, ਚਾਰ ਵੇਦਾਂ ਦੀਆਂ ਵਿਧੀਆਂ ਇਹ ਸਭ ਚੌਂਤੀਂ ਅੱਖਰਾਂ ਵਿਚ ਹਨ, ਗੁਰਮੁਖੀ ਦੇ ੩੫ ਅੱਖਰਾਂ ਵਿਚੋਂ ਊੜਾ ਮੰਗਲਾ ਚਰਨ ਲਈ ਹੈ ਤੇ ਬਾਕੀ ਚੌਂਤੀ ਅੱਖਰ ਹਨ।

ਵਾ:-ਮੁਸਲਮਾਨਾਂ ਦੇ ਮਤ ਅਨੁਸਾਰ ਜੋ ਚਉ+ਤੀਸ=ਉਚਾਰਨ ਕੀਤੇ ਹੋਏ ਤੀਹ ਸਪਾਰੇ ਹਨ, ਉਹ ਭੀ ਅੱਖਰਾਂ ਵਿਚ ਹਨ।

ਵਾ:-ਚਉਤੀਸ=ਚੌਤਾਲੀ ਅੱਖਰਾਂ ਵਿਚ ਸਭ ਕੁਝ ਹੈ। ਪੈਂਤੀ ਅੱਖਰ ਗੁਰਮੁਖੀ ਦੇ ਤੇ ਨੌ ਅੰਕ। ਅਥਵਾ:-ਅਠਾਰਾਂ ਪੁਰਾਣ, ਛੇ ਸ਼ਾਸ਼ਤ੍ਰ, *ਛੇ ਵੇਦ ਦੇ ਅੰਕ, ਚਾਰ ਵੇਦ ਇਹ ੩੪ ਗ੍ਰੰਥ ਸਭ ਅੱਖਰਾਂ ਵਿਚ ਹਨ।

ਅਥਵਾ :-ਚਉ+ਤੀਸ=ਤੀਹ ਚੌਕਾ ਇਕ ਸੌ ਵੀਹ ਤੇ ਚਾਰ ਹੋਰ ਸਾਰੇ ੧੨੪ ਹੋ ਗਏ।

ਪ੨ ਅੱਖਰ ਸੰਸਕ੍ਰਿਤ ਦੇ ਹਨ<br>
੩੫ ਅੱਖਰ ਗੁਰਮੁਖੀ ਦੇ ਹਨ<br>
੩੭ ਅੱਖਰ ਉਰਦੂ ਦੇ ਹਨ

੧੨੪ ਸਾਰੇ ਅੱਖਰ ਹਨ ਇਨ੍ਹਾਂ ਅੱਖਰਾਂ ਦੇ ਵਿਚ ਹੀ ਸਭ ਕੁਝ ਲਿਖਿਆ ਹੋਇਆ ਹੈ।

**ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥ ੨ ॥**

ਬਿਆਸ ਭਗਵਾਨ ਜੀ ਨੇ ਸਭ ਗ੍ਰੰਥਾਂ ਨੂੰ ਵਿਚਾਰ ਵਿਚਾਰਕੇ ਅੰਤ ਨੂੰ ਪਰਮਾਰਥ=ਪਰਮ ਅਰਥ ਉੱਚਾ ਸਿਧਾਂਤ ਇਹ ਕਥਨ ਕੀਤਾ ਹੈ, ਕਿ ਰਾਮ ਨਾਮ ਦੇ ਸਦ੍ਰਸ਼ ਹੋਰ ਕੋਈ ਸਾਧਨ ਨਹੀਂ।

**ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵ ਲਾਗੀ ॥**

ਫੁਨਿ=ਫਿਰ ਉਪਾਧੀ ਤੋਂ ਰਹਿਤ ਸਹਜ ਸਮਾਧਿ=ਨਿਰਵਿਕਲਪ ਸਮਾਧੀ ਵਿਚ ਵਡਿਆਂ ਭਾਗਾਂ ਕਰਕੇ ਬਿਰਤੀ ਲੱਗਦੀ ਹੈ।

**ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ ॥ ੩ ॥ ੪ ॥**

ਰਵਿਦਾਸ ਜੀ ਕਹਿੰਦੇ ਹਨ, ਰਿਦੇ ਵਿਚ ਨਾਮ ਦਾ ਸਿਮਰਨ ਕਰਕੇ ਜੋ ਪ੍ਰਗਾਸੁ=ਗਿਆਨ ਧਾਰਦਾ ਹੈ, ਉਹਨਾਂ ਦੇ ਅੰਦਰੋਂ ਜਮਾਂ ਦਾ ਭੈ ਤੇ ਜਨਮ ਮਰਨ ਦੀ ਪੀੜਾ ਨਾਸ ਹੋ ਜਾਂਦੀ ਹੈ ॥ ੩ ॥ ੪ ॥

**ਉਥਾਨਕਾ**—ਰਵਿਦਾਸ ਜੀ ਪ੍ਰਭੂ ਦੇ ਸਨਮੁਖ ਆਪਣੀ ਪ੍ਰੀਤੀ ਦਾ ਵਰਨਨ ਕਰਦੇ ਹਨ-

---

*ਸਿਖਿਆ, ਕਲਪ, ਨਿਰੁਕਤ ਪੁਨ, ਜੋਤਸ਼, ਪਿੰਗਲ ਜਾਨ ॥<br>
ਵਿਆਕਰਨ ਵਖਾਣੀਏ ਬੇਦ ਅੰਕ ਖਟ ਮਾਨ ॥

ਯਥਾ-ਸਾਚੀ ਪ੍ਰੀਤ ਹਮ ਤੁਮ ਸਿਉ ਜਰੀ ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥

**ਜਉ ਤੁਮ ਗਿਰਿਵਰ ਤਉ ਹਮ ਮੋਰਾ ॥ ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥**

ਹੇ ਮਾਧਵ ! ਜੇ ਆਪ ਗਿਰਿਵਰ—ਸਰੇਸ਼ਟ ਪਹਾੜ ਰੂਪ ਹੋ ਤਾਂ ਮੈਂ ਆਪ ਦੇ ਆਸਰੇ ਰਹਿਣ ਵਾਲਾ ਮੋਰ ਹਾਂ। ਜੇ ਤੁਸੀਂ ਚੰਦ੍ਰਮਾ ਹੋ ਤਾਂ ਹਮ ਚਕੋਰ ਵਾਂਗ ਹੋ ਰਹੇ ਹਾਂ ॥੧॥

**ਮਾਧਵੇ ਤੁਮਨ ਤੋਰਹੁ ਤਉ ਹਮ ਨਹੀ ਤੋਰਹਿ ॥**
**ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥ ੧ ॥ ਰਹਾਉ ॥**

ਹੇ ਮਾਧਵ ! ਜੇ ਆਪ ਪ੍ਰੀਤੀ ਨਾ ਤੋੜੋ ਤਾਂ ਅਸੀਂ ਭੀ ਨਹੀਂ ਤੋੜਾਂਗੇ।
ਇਸ ਤਰ੍ਹਾਂ ਕਰਨ ਨਾਲ ਗਦ੍ਵੋਂ ਖੁਰਕਣੀ ਬਣ ਜਾਂਦੀ ਹੈ, ਨਾਲੇ ਸ਼ਰੀਕਾ ਸਮਝਿਆ ਜਾਂਦਾ ਹੈ।
ਇਸ ਵਾਸਤੇ ਦੂਜਾ ਅਰਥ ਕਰਨਾ ਕਿ—
ਹੇ ਮਾਧਵੇ-ਮਾਇਆ ਪਤੀ ਪਰਮਾਤਮਾ ! ਜੇ ਤੁਮਨ—ਤੁਸੀਂ ਪ੍ਰੀਤੀ ਤੋੜ ਵੀ ਦੇਵੋ ਤਾਂ ਬੇ-ਸ਼ੱਕ ਤੋੜ ਦਿਓ, ਪਰ ਅਸੀਂ ਤਾਂ ਨਹੀਂ ਤੋੜਾਂਗੇ। ਕਿਉਂਕਿ ਆਪ ਨਾਲੋਂ ਪ੍ਰੀਤੀ ਤੋੜ ਕੇ ਅਸਾਂ ਨੇ ਕਵਨ ਸਿਉ ਜੋਰਹਿ—ਭਲਾ ਕਿਸ ਨਾਲ ਜੋੜਨੀ ਹੈ। "ਤੁਮਨ" ਪਾਠ ਇਕੱਠਾ ਕਰਨਾ ਜੀ। [ਪੰਨਾ ੬੫੯]

**ਜਉ ਤੁਮ ਦੀਵਰਾ ਤਉ ਹਮ ਬਾਤੀ ॥ ਜਉ ਤੁਮ ਤੀਰਥ ਤਉ ਹਮ ਜਾਤੀ ॥੨॥**

ਜੇ ਤੁਸੀਂ ਦੀਵੇ ਵਾਂਗ ਹੋ ਤਾਂ ਅਸੀਂ ਤੁਹਾਡੇ ਆਸਰੇ ਰਹਿਣ ਵਾਲੇ ਵੱਟੀ ਦੇ ਸਮਾਨ ਹਾਂ। ਜੇ ਤੁਸੀਂ ਤੀਰਥ ਰੂਪ ਹੋ ਤਾਂ ਅਸੀਂ ਯਾਤਰੀ ਹਾਂ, ਕਿਉਂਕਿ ਆਪ ਜੀ ਦਾ ਸੰਗ ਜੁ ਨਹੀਂ ਛੱਡ ਸਕਦੇ ॥ ੨॥

**ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥**

ਹੇ ਵਾਹਿਗੁਰੂ ! ਅਸੀਂ ਆਪ ਨਾਲ ਸੱਚੀ ਪ੍ਰੀਤੀ ਜੋੜ ਲੀਤੀ ਹੈ ਅਤੇ ਤੇਰੇ ਨਾਲ ਜੋੜ ਕੇ ਹੋਰਨਾਂ ਪਦਾਰਥਾਂ ਨਾਲੋਂ ਪ੍ਰੀਤੀ ਤੋੜ ਲੀਤੀ ਹੈ ॥ ੩ ॥
ਕਿਉਂਕਿ ਪ੍ਰੀਤੀ ਵਿਚ ਹੀ ਲੋਕ ਪ੍ਰਲੋਕ ਦੇ ਸਾਰੇ ਸੁਖ ਪ੍ਰਾਪਤ ਹੁੰਦੇ ਹਨ।
ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਿਖਿਆ ਹੈ—

ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ ॥ ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ ॥
ਪ੍ਰਭ ਕੀ ਪ੍ਰੀਤਿ ਹਉਮੈ ਮਲੁ ਖੋਇ ॥ ਪ੍ਰਭ ਕੀ ਪ੍ਰੀਤਿ ਸਦ ਨਿਰਮਲ ਹੋਇ ॥
ਸੁਨਹੁ ਮੀਤ ਐਸਾ ਪ੍ਰੇਮ ਪਿਆਰੁ ॥ ਜੀਅ ਪ੍ਰਾਨ ਘਟ ਘਟ ਆਧਾਰੁ ॥ ੧ ॥
ਪ੍ਰਭ ਕੀ ਪ੍ਰੀਤਿ ਭਏ ਸਗਲ ਨਿਧਾਨ ॥ ਪ੍ਰਭ ਕੀ ਪ੍ਰੀਤਿ ਰਿਦੈ ਨਿਰਮਲ ਨਾਮ ॥
ਪ੍ਰਭ ਕੀ ਪ੍ਰੀਤਿ ਸਦ ਸੋਭਾਵੰਤ ॥ ਪ੍ਰਭ ਕੀ ਪ੍ਰੀਤਿ ਸਭ ਮਿਟੀ ਹੈ ਚਿੰਤ ॥ ੨ ॥
ਪ੍ਰਭ ਕੀ ਪ੍ਰੀਤਿ ਇਹੁ ਭਵਜਲੁ ਤਰੈ ॥ ਪ੍ਰਭ ਕੀ ਪ੍ਰੀਤਿ ਜਮ ਤੇ ਨਹੀ ਡਰੈ ॥
ਪ੍ਰਭ ਕੀ ਪ੍ਰੀਤਿ ਸਗਲ ਉਧਾਰੈ ॥ ਪ੍ਰਭ ਕੀ ਪ੍ਰੀਤਿ ਚਲੈ ਸੰਸਾਰੈ ॥ ੩ ॥
[ਆਸਾ ਮ: ੫ ਪੰਨਾ ੩੯੧

**ਜਹ ਜਹ ਜਾਉ ਤਹਾ ਤੇਰੀ ਸੇਵਾ ॥ ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥੪॥**

ਜਿੱਥੇ ਜਿੱਥੇ ਜਾਂਦੇ ਹਾਂ ਉਥੇ ਤੇਰੀ ਹੀ ਸੇਵਾ ਕਰਦੇ ਹਾਂ। ਹੇ ਠਾਕਰ! ਆਪ ਵਰਗਾ ਕੋਈ ਹੋਰ ਦੇਵਾ—ਪ੍ਰਕਾਸ਼ ਵਾਲਾ ਨਹੀਂ। ਅਥਵਾ:—ਕਰਮਾਂ ਅਨੁਸਾਰ ਜਿਸ ਜਿਸ ਜੂਨੀ ਵਿਚ ਜਾਂਦੇ ਹਾਂ, ਤਿੱਥੇ ਤੇਰੀ ਹੀ ਸੇਵਾ ਨੂੰ ਕਰਦੇ ਹਾਂ।

ਯਥਾ—ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥
ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥

[ਗਉੜੀ ਮਹਲਾ ੧ ਪੰਨਾ ੧੫੭

**ਤੁਮਰੇ ਭਜਨ ਕਟਹਿ ਜਮ ਫਾਂਸਾ ॥ ਭਗਤਿ ਹੇਤ ਗਾਵੈ ਰਵਿਦਾਸਾ ॥੫॥੫॥**

ਆਪ ਦਾ ਭਜਨ ਸਿਮਰਨ ਜਮਾਂ ਦੀ ਫਾਹੀ ਕੱਟਣ ਵਾਲਾ ਹੈ।

ਰਵਿਦਾਸ ਜੀ ਕਹਿੰਦੇ ਹਨ, ਕਿ ਭਗਤੀ ਦੀ ਪਰਾਪਤੀ ਹੇਤ—ਵਾਸਤੇ ਮੈਂ ਆਪ ਜੀ ਦੇ ਜਸ ਨੂੰ ਗਾਇਨ ਕਰਦਾ ਹਾਂ ॥ ੫ ॥ ੫ ॥

**ਉਥਾਨਕਾ:**—ਰਵਿਦਾਸ ਜੀ ਦੇ ਦੋ ਪ੍ਰੇਮੀ ਸੇਵਕ ਸਨ, ਆਪਣੇ ਪਿਤਾ ਦੇ ਸਵਰਗਵਾਸ ਹੋਣ ਉੱਪਰ ਉਹਨਾਂ ਦੋ ਭਰਾਵਾਂ ਦਾ ਆਪਸ ਵਿਚ ਮਕਾਨ ਬਾਰੇ ਝਗੜਾ ਹੋ ਗਿਆ। ਉਹਨਾਂ ਦੇ ਫੈਸਲੇ ਲਈ ਰਵਿਦਾਸ ਜੀ ਕਹਿੰਦੇ ਹਨ ਕਿ—

**ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥**
**ਹਾਡ ਮਾਸ ਨਾੜੀਂ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥ ੧ ॥**
**ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥ ਜੈਸੇ ਤਰਵਰ ਪੰਖਿ ਬਸੇਰਾ ॥ ੧ ॥ ਰਹਾਉ ॥**

(ਰਹਾਉ ਤੋਂ ਅਰਥ ਸ਼ੁਰੂ)

ਹੇ ਪ੍ਰਾਣੀ! ਹੰਕਾਰ ਕਰਕੇ ਮੇਰਾ ਤੇਰਾ ਕੀ ਕਰ ਰਿਹਾ ਹੈਂ। ਜਿਵੇਂ ਬ੍ਰਿਛ ਉੱਤੇ ਪੰਛੀ ਦਾ ਵਾਸਾ ਰਾਤ ਨੂੰ ਹੁੰਦਾ ਹੈ, ਦਿਨ ਚੜ੍ਹਨ ਵੇਲੇ ਉਹ ਪੰਛੀ ਉਡ ਜਾਂਦਾ ਹੈ। ਇਸੀ ਪ੍ਰਕਾਰ ਅਵਸਥਾ ਰੂਪ ਰਾਤ ਦੇ ਸੰਜੋਗ ਕਰਕੇ ਗ੍ਰਿਹਸਤ ਰੂਪੀ ਬ੍ਰਿਛ ਤੇ ਜੀਵ ਰੂਪ ਪੰਛੀ ਦਾ ਵਾਸਾ ਹੈ। ਕਾਲ ਰੂਪੀ ਦਿਨ ਚੜ੍ਹਨ ਤੇ ਇਸ ਨੇ ਉਡ ਜਾਣਾ ਹੈ।

ਯਥਾ—ਬਿਰਖ ਬਸੇਰੋ ਪੰਖਿ ਕੋ ਤੈਸੋ ਇਹੁ ਸੰਸਾਰੁ ॥

[ਗਉੜੀ ਕਬੀਰ ਪੰਨਾ ੩੩੭

ਜਲ ਕੀ ਭੀਤਿ:—ਇਹ ਸਰੀਰ ਤਾਂ ਜਲ ਆਦਿਕ ਪੰਜ ਭੱਤਾਂ ਦੀ ਰਚੀ ਹੋਈ ਇੱਕ ਭੀਤਿ—ਕੰਧ ਹੈ।

ਪਵਨ ਕਾ ਥੰਭਾ

ਹਵਾ ਰੂਪ ਸਵਾਸਾਂ ਦਾ ਇਸ ਵਿਖੇ ਥੰਭਾ ਹੈ, ਮਾਤਾ ਦਾ ਲਹੂ ਤੇ ਪਿਤਾ ਦੇ ਬੀਰਜ ਦਾ ਇਸ ਉੱਪਰ ਗਾਰਾ ਲੱਗਾ ਹੋਇਆ ਹੈ। ਹੱਡ ਮਾਸ ਤੇ ਨਾੜੀਆਂ ਦੇ ਬਣੇ ਹੋਏ ਸਰੀਰ ਰੂਪ ਪਿੰਜਰੇ ਵਿਚ ਜੀਵ ਰੂਪੀ

ਛੀ ਵਿਚਾਰਾ ਵਸ ਰਿਹਾ ਹੈ ॥ ੧ ॥

**ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥ ੨ ॥**

ਹੇ ਭਾਈ ! ਇਸ ਸਰੀਰ ਦੇ ਰਹਿਣ ਲਈ, ਬੜੀਆਂ ਡੂੰਘੀਆਂ ਨੀਂਹਾਂ ਰੱਖ ਕੇ ਉੱਚੀਆਂ ਕੰਧਾਂ ਵਾਲੇ ਕਾਨ ਉਸਾਰਦੇ ਹੋ । ਪਰ, ਅੰਤ ਵਿਚ ਸਰੀਰ ਲਈ ਕੇਵਲ ਆਪੋ ਆਪਣੇ ਸਾਢੇ ਤਿੰਨ ਹੱਥ ਦੀ ਸੀਵਾਂ–ਹੱਦ ਹੈ । ਜੇ ਵਧ ਵੀ ਜਾਵੇ ਤਾਂ ਪਉਣੇ ਚਾਰ ਹੱਥ ਹੋ ਜਾਵੇਗੀ ।

ਯਥਾ–ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ ॥
ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥੨੧੮॥

[ਸਲੋਕ ਕਬੀਰ ਜੀ ਪੰਨਾ ੧੩੭੬

**ਬੰਕੇ ਬਾਲ ਪਾਗ ਸਿਰ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥ ੩ ॥**

ਜਿਸ ਸਰੀਰ ਲਈ ਤੂੰ ਸੁੰਦਰ ਵਾਲ ਸੰਵਾਰਦਾ ਹੈਂ ਤੇ ਸਿਰ ਤੇ ਡੇਰੀ–ਟੇਢੀ ਪੱਗ ਬੰਨ੍ਹਦਾ ਹੈਂ । ਅੰਤ ਨੂੰ ਇਸ ਸਰੀਰ ਨੇ ਸਵਾਹ ਭਾਵ ਮਿੱਟੀ ਦੀ ਢੇਰੀ ਹੋ ਜਾਣਾ ਹੈ ॥ ੩ ॥

**ਊਚੇ ਮੰਦਰ ਸੁੰਦਰ ਨਾਰੀ ॥ ਰਾਮ ਨਾਮ ਬਿਨੁ ਬਾਜੀ ਹਾਰੀ ॥ ੪ ॥**

ਹੇ ਪੁਰਸ਼ਾ ! ਉੱਚਿਆਂ ਮੰਦਰਾਂ ਤੇ ਸੁੰਦਰ ਨਾਰੀਆਂ ਦੀ ਪ੍ਰੀਤੀ ਵਿਚ ਲੱਗ ਕੇ ਰਾਮ ਨਾਮ ਦੇ ਸਿਮਰਨ ਤੋਂ ਬਿਨਾਂ ਤੈਨੇ ਅਮੋਲਕ ਮਨੁੱਖਾ ਜਨਮ ਦੀ ਬਾਜੀ ਹਾਰ ਦਿਤੀ ਹੈ ॥ ੪ ॥

ਪ੍ਰਸ਼ਨ–ਇਹ ਬਾਜੀ ਜਿੱਤੀ ਕਿਵੇਂ ਜਾਏ ?

ਉੱਤਰ–ਐਸੇ ਬੇਨਤੀ ਕਰ–

**ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥**
**ਤੁਮ ਸਰਨਾਗਤਿ ਰਾਜਾ ਰਾਮਚੰਦ ਕਹਿ ਰਵਿਦਾਸ ਚਮਾਰਾ ॥੫॥੬॥**

ਹੇ ਅਕਾਲ ਪੁਰਖ ! ਮੇਰੀ ਜਾਤ ਕਮੀਨੀ ਹੈ, ਭਾਵ ਨੀਵੀਂ ਹੈ । ਪੰਗਤੀ ਵੀ ਕਮੀਨੀ ਹੈ ਅਤੇ ਜਨਮ ਹੋਛੇ ਘਰ ਦਾ ਹੈ । ਰਵਿਦਾਸ ਚਮਾਰ ਜੀ ਕਹਿੰਦੇ ਹਨ, ਕਿ ਹੇ ਰਾਜਾ–ਪਰਕਾਸ਼ ਰੂਪ ਰਾਮ–ਸਰਬ ਵਿਖੇ ਰਮੇ ਹੋਏ ਚੰਦ–ਚੰਦ੍ਰਮਾਵਤ ਸੀਤਲ ਮੈਂ ਆਪ ਦੀ ਸ਼ਰਨ ਵਿਖੇ ਆਗਤਿ–ਆਇਆ ਹਾਂ । ਆਪ ਮੇਰੀ ਗਤਿ–ਮੁਕਤੀ ਕਰੋ ॥੫॥੬॥

**ਉਥਾਨਕਾ:**–ਇਕ ਸਮੇਂ ਭਗਵਾਨ ਆਏ ਤਾਂ ਕੀ ਦੇਖਿਆ, ਰਵਿਦਾਸ ਜੁੱਤੀਆਂ ਗੰਢ ਰਿਹਾ ਹੈ । ਦਿਲ ਵਿਚ ਬੜੀ ਵਿਚਾਰ ਫੁਰੀ ਕਿ ਮੇਰੀ ਭਗਤੀ ਕਰਨ ਵਾਲਾ ਮੇਰਾ ਪੂਰਨ ਭਗਤ ਹੋਵੇ ਤੇ ਕੰਮ ਨੀਚਾਂ ਵਾਲਾ ਕਰੇ, ਇਹ ਠੀਕ ਨਹੀਂ । ਉਸੇ ਵੇਲੇ ਇੱਕ ਪਾਰਸ ਦੀ ਗੀਟੀ ਦਿੱਤੀ । ਪਰ ਭਗਤ ਨੇ ਹੱਥ ਵਿਚ ਨਾ ਲੀਤੀ । ਹੱਥ ਜੋੜ ਕੇ ਕਿਹਾ ਛਿੱਕੇ ਉੱਪਰ ਰੱਖ ਦਿਓ । ਭਗਵਾਨ ਜੀ ਰੱਖ ਕੇ ਚਲੇ ਗਏ ਤੇ ਉਹ ਪਾਰਸ ਦੀ ਗੀਟੀ ਓਥੇ ਹੀ ਪਈ ਰਹੀ । ਕੁਝ ਦੇਰ ਬਾਅਦ ਭਗਵਾਨ ਨੇ ਵਿਚਾਰਿਆ ਹੁਣ ਤਾਂ ਮੇਰਾ ਭਗਤ ਬੜਾ ਧਨਾਢ ਹੋ ਗਿਆ ਹੋਵੇਗਾ ਦੇਖੀਏ ਤਾਂ ਸਹੀ । ਜਦ ਭਗਵਾਨ ਰਵਿਦਾਸ ਪਾਸ ਆਏ ਤਾਂ ਕੀ ਵੇਖਦੇ ਹਨ

ਓਸੇ ਤਰ੍ਹਾਂ ਜੁੱਤੀਆਂ ਗੰਢ ਰਿਹਾ ਹੈ ਤੇ ਪਾਰਸ ਦੀ ਗੀਟੀ ਓਥੇ ਹੀ ਪਈ ਹੈ। ਵਿਚਾਰਿਆ ਇਹ ਪੂਰਾ ਭਗਤ ਹੈ ਇਸ ਨੂੰ ਮਇਆਵਕੀ ਪਦਾਰਥਾਂ ਦੀ ਕੋਈ ਇੱਛਾ ਨਹੀਂ ਹੈ।

ਯਥਾ–ਗਦਾਏ ਕੂਏ ਤੂਰਾ, ਮੈਲਿ ਬਾਦਸ਼ਾਹੀ ਨੇਸਤ।
ਹਵਾਏ ਸਲਤਨਤੋ ਜ਼ੌਕਿ ਕਜਿ-ਕੁਲਾਹੀ ਨੇਸਤ ॥੧॥
ਉਲਥਾ–ਦਰਵਾਜ਼ੇ ਤੇਰੇ ਦੇ ਮੰਗਤੇ, ਲੋੜ ਨ ਰਖਦੇ ਸ਼ਾਹੀ ਦੀ।
ਨਾ ਓਹ ਤਖਤ ਜੜਾਊ ਲੋਚਣ, ਤਾਜ ਨ ਟੋਪੀ ਪਾਈ ਦੀ।
[ਭਾਈ ਨੰਦ ਲਾਲ ਗਜ਼ਲ ੭

ਤਦ ਭਗਵਾਨ ਨੇ ਉਹ ਪਾਰਸ ਦੀ ਗੀਟੀ ਆਪ ਚੁਕ ਕੇ ਰਵਿਦਾਸ ਦੇ ਰੰਬੀ ਆਦਿ ਉਜ਼ਾਰਾਂ ਨਾਲ ਲਗਾ ਕੇ ਸੁਵਰਨ ਕਰ ਦਿੱਤਾ। ਹੁਣ ਸੁਵਰਨ ਦੇ ਹਥਿਆਰ ਚੰਮ ਨੂੰ ਕਿਵੇਂ ਕਟਣ। ਜਦ ਕੋਈ ਪੁਰਸ਼ ਜੁੱਤੀ ਗੰਢਾਣ ਆਇਆ ਤੇ ਉਸ ਨੇ ਕਿਹਾ, ਜੁੱਤੀ ਗੰਢ ਦੇ ਤਾਂ ਰਵਿਦਾਸ ਜੀ ਨੇ ਕਿਹਾ, ਮੈਂ ਨਹੀਂ ਗੰਢਦਾ। ਉਸ ਨੇ ਕਿਹਾ ਅੱਗੇ ਤਾਂ ਗੰਢਦੇ ਸੀ। ਤਾਂ ਰਵਿਦਾਸ ਨੇ ਕਿਹਾ, ਹਾਂ ਅੱਗੇ ਤਾਂ ਲੋਕ ਮੇਰੇ ਪਾਸੋਂ ਆਕੇ ਜੁੱਤੀਆਂ ਗੰਢਾਂਦੇ ਸਨ ਪਰ ਹੁਣ ਮੈਂ ਚਮਿਆਰ ਗੰਢਣਾ ਨਹੀਂ ਜਾਣਦਾ ਕਿਉਂਕਿ ਜੁੱਤੀਆਂ ਗੰਢਣ ਵਾਲੀ ਸਮਿਗ੍ਰੀ ਕੋਈ ਨਹੀਂ।

ਪਹਿਲਾ ਅਰਥ

**ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥ ੧ ॥ ਰਹਾਉ ॥**

ਚਮਰਟਾ=ਚਮਿਆਰ। ਗਾਂਠਿ=ਗੰਢਣ। ਪਨਹੀ=ਜੁੱਤੀਆਂ।

ਲੋਕ ਮੈਨੂੰ ਚਮਿਆਰ ਸਮਝਕੇ ਜੁੱਤੀਆਂ ਗੰਢਾਉਣਾ ਚਾਹੁੰਦੇ ਹਨ। ਪਰ ਮੈਂ ਚਮਿਆਰ ਹੁਣ ਜੁੱਤੀਆਂ ਗੰਢਣ ਨਹੀਂ ਜਾਣਦਾ।

**ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥੧॥**

ਇਸ ਵਕਤ ਮੇਰੇ ਕੋਲ ਆਰ ਨਹੀਂ ਹੈ, ਜਿਸ ਨਾਲ ਤੋਪੇ ਲਾਵਾਂ। ਅਤੇ ਨਾ ਹੀ ਰੰਬੀ ਹੈ ਜਿਸ ਨਾਲ ਜੁੱਤੀ ਟੁਟੀ ਹੋਈ ਦੀ ਠਾਉ=ਥਾਂ ਨੂੰ ਰੋਪਉ=ਬਣਾਵਾਂ ॥ ੧ ॥

**ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥**

ਜਿਸ ਧਨ ਦੀ ਪ੍ਰਾਪਤੀ ਲਈ ਦੁਨੀਆਂ ਦੇ ਲੋਕ ਜੁਤੀਆਂ ਗੰਢ ਗੰਢਕੇ ਖਰਾ+ਬਿਗੂਚੇ=ਚੰਗੇ ਭਾਵ ਬਹੁਤ ਖ਼ਰਾਬ ਹੋਏ ਹਨ। ਹਉ=ਮੈਂ ਜੁੱਤੀਆਂ ਗੰਢੇ ਬਿਨਾਂ ਹੀ ਉਸ ਧਨ ਨੂੰ ਜਾ ਕੇ ਪਹੁੰਚ ਗਿਆ ਹਾਂ। ਪ੍ਰੰਤੂ ਨਾਮ ਦੇ ਪ੍ਰਤਾਪ ਕਰਕੇ ਪਹੁੰਚਿਆ ਹਾਂ।

–ਦੂਜਾ ਅਰਥ–

ਚਮਰਟਾ ਗਾਂਠਿ ਨ ਜਨਈ॥

ਚਮੜੇ ਕਰਕੇ ਅਟਿਆ ਹੋਇਆ ਜੋ ਸਰੀਰ ਹੈ, ਇਸ ਵਿਖੇ ਮੈਂ ਗਾਂਠਿ ਨ ਜਨਈ=ਪ੍ਰੀਤੀ ਕਰਨੀ ਨਹੀਂ ਜਾਣਦਾ।

ਲੋਗੁ ਗਠਾਵੈ ਪਨਹੀ ॥ ੧ ॥ ਰਹਾਉ ॥

ਦੁਨਿਆਵੀ ਪੁਰਸ਼ ਤਾਂ ਕਦੇ ਕਿਸੀ ਦੇ ਕਦੇ ਕਿਸੀ ਦੇ ਪਨਹੀ—ਆਸਰੇ ਨੂੰ, ਵਾ :–ਸ਼ਰਨ ਨੂੰ ਗਠਾਵੈ—

ਲੈਂਦੇ ਹਨ। ਆਰ ਨਹੀ ਜਿਹ ਤੋਪਉ ॥

ਸੰਸਾਰਾਕਾਰ ਬਿਰਤੀ ਰੂਪ ਆਰ ਨਹੀਂ ਹੈ, ਜਿਸ ਕਰ ਕੇ ਮੈਂ ਕਿਸੇ ਨਾਲ ਗੰਢਤਰੋਪਾ, ਭਾਵ ਪ੍ਰੀਤੀ ਕਰਾਂ। ਵਾ:-ਮੋਹ ਦੀ ਬਿਰਤੀ ਰੂਪ ਆਰ ਨਹੀਂ ਹੈ,ਜਿਸ ਕਰਕੇ ਮੈਂ ਸੰਸਾਰੀ ਜੀਵਾਂ ਨਾਲ ਪ੍ਰੀਤੀ ਕਰਾਂ।

ਨਹੀ ਰਾਂਬੀ ਠਾਉ ਰੋਪਉ ॥੧॥

ਸੰਸਾਰਾਕਾਰ ਬੁੱਧੀ ਰੂਪ ਰੰਬੀ ਭੀ ਨਹੀਂ ਹੈ, ਜਿਸ ਕਰ ਕੇ ਮੈਂ ਸੁਖ ਦੇ ਠਾਉ+ਰੋਪਉ—ਥਾਂ ਬਣਾਉਣਾ ਕਰਾਂ ॥੧॥ ਵਾ :-ਕੁਬੁਧੀ ਰੂਪ ਰੰਬੀ ਭੀ ਨਹੀਂ ਹੈ ਜੋ ਦੂਜਿਆਂ ਦੇ ਠਾਉ—ਹਿਰਦੇ ਰੂਪ ਠਾਂ ਵਿਚ ਅਣਹੋਇ ਦੋਖ ਅਰੋਪਣ ਕਰਾਂ।

ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥

ਦੁਨਿਆਵੀ ਪੁਰਸ਼ ਆਪਸ ਵਿਚ ਇਕ ਦੂਜੇ ਨਾਲ ਪ੍ਰੀਤੀ ਗੰਢ ਗੰਢ ਕੇ ਖਰਾ=ਚੰਗਾ ਬਿਗੂਚਾ= ਖਰਾਬ ਹੋ ਰਿਹਾ ਹੈ। ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥

ਮੈਂ ਦੁਨਿਆਵੀ ਪੁਰਸ਼ਾਂ ਨਾਲ ਪ੍ਰੀਤੀ ਕੀਤੇ ਬਿਨਾਂ ਹੀ ਪਰਮੇਸ਼ਰ ਵੱਲ ਪਹੁੰਚ ਗਿਆ ਹਾਂ ॥੨॥

**ਰਵਿਦਾਸੁ ਜਪੈ ਰਾਮ ਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥੩॥੭॥**

ਰਵਿਦਾਸ ਭਗਤ ਜੀ ਆਖਦੇ ਹਨ—ਮੈਂ ਰਾਮ ਨਾਮ ਨੂੰ ਜਪਦਾ ਹਾਂ। ਇਸ ਲੀਏ ਮੇਰਾ ਜਮਾਂ ਨਾਲ ਕੋਈ ਕੰਮ ਨਹੀਂ ਹੈ ॥੩॥੭॥

## ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ

## ੧ ਓ ਸਤਿਗੁਰਪ੍ਰਸਾਦਿ ॥

**ਉਥਾਨਕਾ:—**ਭਗਤ ਭੀਖਨ ਜੀ ਦੇ ਪਾਸ ਇਕ ਬਿਰਧ ਪੁਰਸ਼ ਨੇ ਆ ਕੇ ਕਿਹਾ, ਮੁਕਤੀ ਦੀ ਪ੍ਰਾਪਤੀ ਦਾ ਉਪਦੇਸ਼ ਮੈਨੂੰ ਭੀ ਦਿਓ, ਜਿਸ ਤੇ ਮੈਂ ਜਪ ਤਪ ਆਦਿ ਸਾਧਨ ਕਰ ਸਕਾਂ।

ਅੱਗੋਂ ਭਗਤ ਜੀ ਨੇ ਕਿਹਾ, ਜਪ ਤਪ ਆਦਿ ਸਾਧਨ ਕਰਨ ਦਾ ਵੇਲਾ ਤਾਂ ਤੈਨੇ ਨਿਸਫਲ ਗੁਆ ਦਿੱਤਾ ਹੈ। ਇਸ ਅਵਸਥਾ ਵਿਖੇ ਜਪ ਤਪ ਹੋਣੇ ਬਹੁਤ ਕਠਨ ਹਨ। ਕਿਉਂ ਕਿ—

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ ॥**

ਇਸ ਵੇਲੇ ਤੇਰੀਆਂ ਅੱਖਾਂ 'ਚੋਂ ਨੀਰੁ ਬਹੈ= ਜਲ ਵਗਦਾ ਹੈ, ਤਨ ਖੀਨਾ=ਸਰੀਰ ਤੇਰਾ ਕ੍ਰਿਸ ਭਾਵ ਕਮਜ਼ੋਰ ਹੋ ਚੁੱਕਾ ਹੈ ਅਤੇ ਸਿਰ ਮੂੰਹ ਦੇ ਕੇਸ=ਵਾਲ ਦੁੱਧ ਦੇ ਵਾਨੀ=ਰੰਗ ਵਾਂਗ ਚਿੱਟੇ ਹੋ ਗਏ ਹਨ।

**ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧॥**

ਕੰਠੁ—ਗਲਾ ਤੇਰਾ ਰੁਕਿਆ ਹੋਇਆ ਹੈ, ਸਬਦੁ=ਬਾਣੀ ਤੂੰ ਉਚਾਰ ਨਹੀਂ ਸਕਦਾ ਭਾਵ ਸਾਫ ਗੱਲ ਨਹੀਂ ਕਰ ਸਕਦਾ।

ਹੇ ਪਰਾਨੀ=ਪੁਰਸ਼ਾ! ਹੁਣ ਤੂੰ ਜਪ ਤਪ ਕੀ ਕਰੇਂਗਾ, ਭਾਵ ਜਪ ਤਪ ਕਰਨ ਦਾ ਵੇਲਾ ਨਹੀਂ ਹੈ।

**ਰਾਮਰਾਇ ਹੋਹਿ ਬੈਦ ਬਨਵਾਰੀ ॥ ਅਪਨੇ ਸੰਤਹ ਲੇਹੁ ਉਬਾਰੀ ॥੧॥ਰਹਾਉ॥**

ਜੋ ਸੰਸਾਰ ਬਣ ਦਾ ਮਾਲਕ ਰਾਮ ਰਾਜਾ ਆਪ ਹੀ ਵੈਦ ਹੋ ਕੇ ਆਪਣਿਆਂ ਸੰਤਾਂ ਨੂੰ ਰੋਗਾਂ ਤੋਂ ਉਬਾਰੀ=ਬਚਾ ਲੈਂਦਾ ਹੈ, ਉਸ ਅੱਗੇ ਤੂੰ ਬੇਨਤੀਆਂ ਕਰ।

**ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥**

ਬੁਢੇਪੇ ਵਿਚ ਮੱਥੇ ਵਿਚ ਪੀੜਾ, ਸਰੀਰ ਵਿਖੇ ਸੜਨਤਾ ਅਤੇ ਕਲੇਜੇ ਵਿਚ ਕਰਕ=ਰੜਕ ਰਹਿੰਦੀ ਹੈ।

ਅਥਵਾ–ਮੱਥੇ ਵਿਚ ਹੰਗਤਾ ਰੂਪ ਪੀੜਾ, ਸ਼ਰੀਰ ਵਿਖੇ ਤ੍ਰਿਸ਼ਨਾ ਰੂਪ ਜਲਨਤਾ ਅਤੇ ਕਲੇਜੇ ਵਿਚ ਕਰਕ=ਈਰਖਾ ਰਹਿੰਦੀ ਹੈ।

**ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ ॥੨॥**

ਬੁਢੇਪੇ ਵਿਚ ਅਜੇਹੀ ਚੰਗੀ ਭਾਵ ਬਹੁਤੀ ਬੇਦਨ=ਪੀੜਾ ਉਤਪਨ ਹੁੰਦੀ ਹੈ, ਜੋ ਉਸਦੀ ਨਵਿਰਤੀ ਦਾ ਕੋਈ ਅਉਖਧੁ ਨਾਹੀ=ਦਾਰੂ ਨਹੀਂ ਹੁੰਦਾ ॥੨॥

**ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥**

ਹਰੀ ਦਾ ਨਾਮ ਅੰਮ੍ਰਿਤ ਜੋ ਨਿਰਮਲ ਜਲ ਹੈ, ਏਹੀ ਜਗਤ ਵਿਚ ਸਾਰਾ=ਸਰੇਸ਼ਟ ਔਸ਼ਧੀ ਰੂਪ ਹੈ। ਅਥਵਾ:–ਇਸ ਜੀਵ ਦੇ ਜਿਵਾਉਣੇ ਨੂੰ ਹਰੀ ਦਾ ਨਾਮ ਅੰਮ੍ਰਿਤ ਸਮਾਨ ਹੈ। ਅੰਤਹ ਕਰਨ ਦੇ ਸ਼ੁੱਧ ਕਰਨ ਨੂੰ ਹਰੀ ਦਾ ਨਾਮ ਨਿਰਮਲ ਜਲ ਵਾਂਗੂੰ ਹੈ। ਅਗਿਆਨ ਰੂਪੀ ਰੋਗ ਨਵਿਰਤ ਕਰਨ ਨੂੰ ਇਹ ਹਰੀ ਦਾ ਨਾਮ ਜਗਤ ਵਿਖੇ ਸਰੇਸ਼ਟ ਔਸ਼ਧੀ ਰੂਪ ਹੈ।

ਯਥਾ–ਸਰਬ ਰੋਗ ਕਾ ਅਉਖਦੁ ਨਾਮੁ ॥ [ਗਉੜੀ ਸੁਖਮਨੀ ਪੰਨਾ ੨੭੪

**ਗੁਰਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥੩॥੧॥**

ਭੀਖਨ ਜਨ ਜੀ ਕਥਨ ਕਰਦੇ ਹਨ–ਹੇ ਪੁਰਸ਼ਾ ! ਗੁਰਾਂ ਦੀ ਕਿਰਪਾ ਦੁਆਰੇ ਤੂੰ ਮੋਖ ਕਾ ਦੁਆਰਾ ਗਿਆਨ ਪਾਵਣਾ ਕਰ ਤਾਂ ਤੇਰਾ ਸੰਸਾਰ ਤੋਂ ਉਧਾਰ ਹੋਵੇਗਾ ॥੩॥੧॥

ਪ੍ਰਸ਼ਨ–ਪ੍ਰਭੂ ਦਾ ਨਾਮ ਕੈਸਾ ਹੈ ? ਉੱਤਰ–

**ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥**

ਪ੍ਰਭੂ ਦਾ ਰਤਨ ਰੂਪ ਨਾਮ ਅਜੇਹਾ ਅਮੋਲਕ ਹੈ, ਜਿਸ ਦੀ ਸਿਫਤ ਮੈਂ ਨਹੀਂ ਕਹਿ ਸਕਦਾ।

ਪ੍ਰਸ਼ਨ–ਇਸ ਨਾਮ ਨੂੰ ਆਪ ਜੀ ਨੇ ਕਿਸ ਤਰ੍ਹਾਂ ਪਾਇਆ ਹੈ ?

ਉੱਤਰ–ਇਸ ਨਾਮ-ਪਦਾਰਥ ਨੂੰ ਮੈਨੇ ਪੁੰਨਾਂ ਦੇ ਪ੍ਰਭਾਵ ਕਰ ਕੇ ਪਾਇਆ ਹੈ।

**ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥੧॥**

ਅਨਿਕ=ਬਹੁਤ ਜਤਨ=ਉਪਾਵਾਂ ਨਾਲ ਮੈਂਨੇ ਇਸ ਨਾਮ ਰਤਨ ਨੂੰ ਹਿਰਦੇ ਵਿਚ ਛੁਪਾ ਰਖਿਆ ਹੈ। ਪਰੰਤੂ ਇਹ ਨਾਮ ਰਤਨ ਛਿਪਦਾ ਨਹੀਂ ਹੈ ॥੧॥

## ਹਰਿ ਗੁਨ ਕਹਤੇ ਕਹਨੁ ਨ ਜਾਈ ॥ ਜੈਸੇ ਗੂੰਗੇ ਕੀ ਮਿਠਿਆਈ ॥੧॥ਰਹਾਉ॥

ਹਰੀ ਦੇ ਗੁਣਾਂ ਨੂੰ ਕਥਨ ਤਾਂ ਕਰਦੇ ਹਾਂ ਪਰ ਸਮੱਗਰ ਕਹੇ ਨਹੀਂ ਜਾਂਦੇ। ਕਿਉਂਕਿ ਮਨ ਵਿਚੇ ਹੀ ਮਗਨ ਹੋ ਜਾਂਦਾ ਹੈ। ਇਹ ਅਨੰਦ ਗੁੰਗੇ ਦੀ ਮਿਠਿਆਈ ਜੈਸਾ ਹੈ। ਜਿਵੇਂ ਗੂੰਗਾ ਪੁਰਸ਼ ਮਿਠਿਆਈ ਖਾ ਕੇ ਉਸ ਦੇ ਆਨੰਦ ਨੂੰ ਕਹਿ ਨਹੀਂ ਸਕਦਾ ਐਸੇ ਪ੍ਰਭੂ ਦੇ ਗੁਣ ਗਾਉਣ ਨਾਲ ਜੋ ਅਨੰਦ ਪ੍ਰਾਪਤ ਹੁੰਦਾ ਹੈ, ਉਹ ਮੂੰਹ ਨਾਲ ਕਿਹਾ ਨਹੀਂ ਜਾਂਦਾ ॥੧॥

## ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥

ਪ੍ਰਭੂ ਦਾ ਨਾਮ ਜਿਹਵਾ ਦੁਆਰੇ ਉਚਾਰਨ ਨਾਲ ਸੁਖ ਹੁੰਦਾ ਹੈ। ਸ੍ਰਵਨਾ-ਕੰਨਾਂ ਵਿਚ ਸੁਣਨ ਨਾਲ ਭੀ ਸੁਖ ਹੁੰਦਾ ਹੈ। ਚਿੱਤ ਵਿਖੇ ਚਿੰਤਨ ਕਰਦਿਆਂ ਭੀ ਸੁਖ ਹੁੰਦਾ ਹੈ।

ਅਥਵਾ :-ਰਸਨਾ ਦੁਆਰੇ ਉਚਾਰਨ ਨਾਲ ਅਤੇ ਕੰਨੀ ਸੁਣਦਿਆਂ ਤੇ ਚਿੱਤ ਵਿਖੇ ਚਿੰਤਨ ਕਰਦਿਆਂ ਸੁਖਾਂ 'ਚੋਂ ਆਤਮ ਸੁਖ ਦੀ ਪ੍ਰਾਪਤੀ ਹੁੰਦੀ ਹੈ।

## ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾ ਤਹ ਸੋਈ ॥੨॥੨॥

ਭੀਖਨ ਭਗਤ ਜੀ ਕਥਨ ਕਰਦੇ ਹਨ-ਮੇਰੇ ਮਨ ਬੁੱਧੀ ਰੂਪ ਦੋਵੇਂ ਨੇਤਰ ਸੰਤੋਖ ਨੂੰ ਪਰਾਪਤ ਹੋਏ ਹਨ, ਹੁਣ ਜਿਸ ਪਾਸੇ ਦੇਖਦਾ ਹਾਂ, ਓਸੇ ਪਾਸੇ ਉਹ ਪ੍ਰਭੂ ਦੀ ਨਿਗਾਹ ਆਉਂਦਾ ਹੈ ॥੨॥੨॥

॥ ਸੋਰਠਿ ਰਾਗੁ ਸਮਾਪਤੰ ॥

-ਸੋਰਠਿ ਰਾਗ ਵਿਖੇ-

| | | | | |
|---|---|---|---|---|
| ੧੧ ਸ਼ਬਦ | ਕਬੀਰ | ਜੀ | ਦੇ | ਹਨ |
| ੩ ਸ਼ਬਦ | ਨਾਮਦੇਵ | ਜੀ | ਦੇ | ਹਨ |
| ੭ ਸ਼ਬਦ | ਰਵਿਦਾਸ | ਜੀ | ਦੇ | ਹਨ |
| ੨ ਸ਼ਬਦ | ਭੀਖਨ | ਜੀ | ਦੇ | ਹਨ |

ਕੁਲ ਸ਼ਬਦ ੨੩ ਹਨ।

ਨੋਟ-ਭਗਤ ਭੀਖਨ ਜੀ ਦਾ ਜੀਵਨ ਅਗਲੇ ਸਫੇ ਤੇ ਪੜ੍ਹੋ।



# ☩ ਭਗਤ ਭੀਖਨ ਜੀ ਦਾ ਸੰਖੇਪ ਜੀਵਨ ☩

ਭਗਤ ਭੀਖਨ ਜੀ ਮੁਸਲਮਾਨੀ ਘਰਾਣੇ ਦੇ ਸੂਫ਼ੀ ਫਕੀਰ ਸਨ ਅਤੇ ਕੋਕਰੀ ਪਰਗਨਾ ਜ਼ਿਲਾ ਲਖਨਊ ਦੇ ਵਸਨੀਕ ਸਨ। ਆਪ ਦੇ ਜਨਮ ਦੀ ਤਾਰੀਖ ਦਾ ਕੋਈ ਖਾਸ ਪਤਾ ਨਹੀਂ ਲੱਗਦਾ, ਪਰ ਆਪ ਜੀ ਦਾ ਜਨਮ ਪੰਦਰਵੀਂ ਸਦੀ ਵਿਖੇ ਅਕਬਰ ਦੇ ਸਮੇਂ ਹੋਇਆ ਹੈ।

ਆਪ ਨੇ ਸਯਦ ਮੀਰ ਇਬਰਾਹੀਮ ਪਾਸੋਂ ਆਤਮਕ ਸਿਖਿਆ ਪ੍ਰਾਪਤ ਕੀਤੀ।

ਆਪ ਫਾਰਸੀ ਅਤੇ ਹੋਰ ਇਲਮਾਂ ਦੇ ਪੂਰਨ ਵਿਦਵਾਨ ਸਨ।

ਆਪ ਕੁਰਾਨ ਸ਼ਰੀਫ ਦੇ ਹਾਫ਼ਿਜ਼, ਸ਼ਰੀਅਤ,ਤਰੀਕਤ,ਮਾਰਫਤ ਤੇ ਹਕੀਕਤ ਦੇ ਚੰਗੇ ਜਾਣੂ ਸਨ।

ਆਪ ਜੀ ਦੇ ਕੇਵਲ ਦੋ ਸ਼ਬਦ ਹੀ ਸੋਰਠਿ ਰਾਗ ਵਿਚ ਆਏ ਹਨ,ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਆਪ ਅੰਤਰਮੁਖ ਬਿਰਤੀ ਵਾਲੇ ਵੈਰਾਗਵਾਨ ਫਕੀਰ ਸਨ।

ਆਪ ਜੀ ਦੀ ਬਾਣੀ ਵਿਚੋਂ ਕੇਵਲ ਵੈਰਾਗ ਤੇ ਭਗਤੀ ਡੁੱਲ੍ਹ ਡੁੱਲ੍ਹ ਪੈਂਦੀ ਹੈ।

ਆਪ ਜੀ ਨੇ ਬਿਰਧ ਅਵਸਥਾ ਵਿਖੇ ਇੰਦਰੀਆਂ ਦੀ ਕਮਜ਼ੋਰੀ ਹੋ ਜਾਣ ਦੇ ਕਾਰਨ ਪ੍ਰਮਾਰਥ ਦੀ ਪ੍ਰਾਪਤੀ ਅਸੰਭਵ ਕਥਨ ਕੀਤੀ ਹੈ ਜਿਸ ਪ੍ਰਕਾਰ ਭਰਥਰੀ ਜੀ ਨੇ ਵੀ ਕਥਨ ਕੀਤਾ ਹੈ–

ਜਰਾ ਉਪਾਉ ਨ ਹੋ ਸਕੈ ਜਰਾ ਆਉ ਕੇ ਮਾਂਹਿ॥
ਭਵਸਾਗਰ ਕੇ ਤਰਨ ਕੋ ਤਰਨ ਅਵਸਥਾ ਆਹਿ॥ ੮॥

[ਵੈਰਾਗ ਸ਼ਤਕ ਧਿਆ ੧੨

ਭਗਤ ਕਬੀਰ ਜੀ ਵੀ ਕਥਨ ਕਰਦੇ ਹਨ–

ਅਬ ਨ ਭਜਸਿ ਭਜਸਿ ਕਬ ਭਾਈ॥
ਆਵੈ ਅੰਤ ਨ ਭਜਿਆ ਜਾਈ॥

[ਭੈਰਉ ਕਬੀਰ ਜੀ ਪੰਨਾ ੧੧੫੯

ਆਪ ਜੀ ਦਾ ਦਿਹਾਂਤ ੧੬੩੧ ਬਿਕ੍ਰਮੀ ਵਿਖੇ ਹੋਇਆ।

ਆਪ ਜੀ ਦੇ ਜੀਵਨ ਬਾਬਤ ਇਸ ਤੋਂ ਵਧ ਹੋਰ ਕੋਈ ਪਤਾ ਨਹੀਂ ਲੱਗਦਾ।

## – ਅੰਤਮ ਪ੍ਰਾਰਥਨਾ –

ਗੁਰਬਾਣੀ ਦੇ ਗਿਆਤਾ, ਮਹਾਨ ਵਿਦਵਾਨਾਂ ਅੱਗੇ ਦਾਸ ਦੀ ਸਨਿਮ੍ਰ ਬੇਨਤੀ ਹੈ ਕਿ ਕਲਗੀਧਰ ਸ੍ਰੀ ਦਸਮੇਸ਼ ਪਿਤਾ ਜੀ ਦੀ ਅਪਾਰ ਕ੍ਰਿਪਾਲਤਾ ਦੁਆਰਾ ਅਤੇ ਸੰਗਤਾਂ ਦੀ ਪ੍ਰੇਰਨਾ ਅਨੁਸਾਰ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਜਵੇਂ ਭਾਗ ਦੇ ਲਿਖਣ ਤੇ ਛਾਪਣ ਦਾ ਦਾਸ ਨੇ ਉੱਦਮ ਕੀਤਾ ਹੈ। ਇਸ ਟੀਕੇ ਵਿਚ ਵਿਦਵਾਨ ਸੱਜਣ ਜਿਥੇ ਭੀ ਕੋਈ ਗਲਤੀ ਦੇਖਣ ਦਾਸ ਨੂੰ ਸੂਚਨਾ ਦੇਣ ਦੀ ਕ੍ਰਿਪਾਲਤਾ ਕਰਨ। ਕਿਉਂਕਿ ਸਤਿਗੁਰਾਂ ਦੀ ਬਾਣੀ ਅਗਾਧ ਹੈ ਸੰਪੂਰਨ ਵਿਚਾਰ ਤਾਂ ਸਤਿਗੁਰੂ ਮਹਾਰਾਜ ਆਪ ਹੀ ਜਾਣਦੇ ਹਨ। ਜਿਤਨੀ ਦਾਸ ਨੂੰ ਸਤਿਗੁਰਾਂ ਨੇ ਬੁੱਧੀ ਤੇ ਬਲ ਬਖਸ਼ਿਆ ਹੈ, ਦਾਸ ਨੇ ਇਹ ਸੇਵਾ ਕੀਤੀ ਹੈ ਉਮੀਦ ਹੈ ਕਿ ਵਿਦਵਾਨ ਸੱਜਣ ਇਸ ਸੇਵਾ ਨੂੰ ਪ੍ਰਵਾਨ ਕਰਨਗੇ।

ਸਾਧ ਸੰਗਤ ਦਾ ਦਾਸ

**ਕਿਰਪਾਲ ਸਿੰਘ**

ਸ੍ਰੀ ਮਾਨ ਵਿਦਿਆ ਮਾਰਤੰਡ

## ਗਿਆਨੀ ਕ੍ਰਿਪਾਲ ਸਿੰਘ ਜੀ ਦੀ ਅਲੌਕਿਕ ਕਲਮ ਤੋਂ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਟੀਕਾ

ਜਿਸ ਵਿਚ ਉਹੋ ਅਰਥ, ਵਿਆਖਿਆ ਤੇ ਸਿਧਾਂਤ ਹਨ ਜੋ ਦਸ਼ਮੇਸ਼ ਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਪੜ੍ਹਾਏ ਸਨ।

ਸੰਪੂਰਨ ਸਾਖੀਆਂ ਸਮੇਤ ਨਵੀਆਂ ਫਿਲਮਾਂ ਰਾਹੀਂ ਸੋਧਿਆ ਨਵਾਂ ਐਡੀਸ਼ਨ ਡੀਲਕਸ ਜਿਲਦਾਂ ਵਿਚ ਕੁਲ ਦਸ ਭਾਗ 1550/- ਫੋਮ ਜਿਲਦ 1700/-

| | |
|---|---|
| ਕਥਾ ਸ਼ਾਂਤ ਸਾਗਰ (ਸੁਖਮਨੀ ਸਾਹਿਬ ਸਟੀਕ) | 60/- |
| ਸਲੋਕ ਫਰੀਦ ਸਟੀਕ | 30/- |
| ਸਲੋਕ ਕਬੀਰ ਸਟੀਕ | 40/- |
| ਸਲੋਕ ਸਹਸਕ੍ਰਿਤੀ ਸਟੀਕ | 45/- |
| ਆਸਾ ਦੀ ਵਾਰ ਸਟੀਕ (ਛੱਕਿਆਂ ਤੇ ਨੌਧੁਨਾਂ ਸਮੇਤ) | 75/- |
| ਜਫਰਨਾਮਾ ਸਟੀਕ | 50/- |
| ਭਗਤ ਬਾਣੀ ਸਟੀਕ (ਤਿੰਨ ਭਾਗ) | 500/- |
| ਬਾਰਹਮਾਹਾ ਤੇ ਸ੍ਰੀ ਅਨੰਦ ਸਾਹਿਬ ਸਟੀਕ (ਇਸ ਪੁਸਤਕ ਵਿਚ ਬਾਰਾਂ ਮਹੀਨਿਆਂ ਤੇ ਸ੍ਰੀ ਅਨੰਦ ਸਾਹਿਬ ਦੀ ਬਾਣੀ ਨੂੰ ਵਿਆਖਿਆ ਸਹਿਤ ਦਰਜ ਕੀਤਾ ਹੈ) | 40/- |
| ਸਿਧ ਗੋਸਟਿ ਤੇ ਦੱਖਣੀ ਓਅੰਕਾਰ ਸਟੀਕ | 50/- |

### ਧੋਖੇ ਤੋਂ ਬਚੋ

ਕਈ ਪ੍ਰਕਾਸ਼ਕ ਸੰਤ ਜੀ ਦੀਆਂ ਸਟੀਕ "ਅਮੀਰ ਭੰਡਾਰ" ਪੋਥੀਆਂ ਨੂੰ ਹੋਰ ਨਾਮ ਹੇਠ ਛਾਪ ਕੇ ਸੰਗਤਾਂ ਨੂੰ ਗੁਮਰਾਹ ਕਰ ਰਹੇ ਹਨ। ਇਸ ਲਈ ਸੰਤ ਜੀ ਦੀਆਂ ਛਪੀਆਂ ਅਸਲ ਪੋਥੀਆਂ ਹੇਠ ਲਿਖੇ ਪਤੇ ਤੋਂ ਹੀ ਮੰਗਵਾਓ।

### ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਦੇ ਟੀਕਾਕਾਰ



**ਸੰਤ ਗਿਆਨੀ ਕ੍ਰਿਪਾਲ ਸਿੰਘ ਜੀ**

ਡੇਰਾ ਸੰਤ ਗਿਆਨੀ ਅਮੀਰ ਸਿੰਘ ਜੀ
ਬਜ਼ਾਰ ਸਤੌਂਵਾਲਾ, ਨਿਮਕ ਮੰਡੀ, ਅੰਮ੍ਰਿਤਸਰ

### ਪ੍ਰਕਾਸ਼ਕ :

**ਭਾਈ ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਫੋਨ 42346, 47974

## ਧਾਰਮਿਕ ਤੇ ਇਤਿਹਾਸਕ ਪੁਸਤਕਾਂ

| | |
|---|---|
| ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਸ਼ਹੀਦ ਭਾ.ਮਨੀ ਸਿੰਘ ਜੀ ਵਾਲੀ) | 200/- |
| ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਬਾਲੇ ਵਾਲੀ) ਸਾਦਾ ਜਿਲਦ 150/- ਜਿ. ਰੈਕਸੀਨ | 200/- |
| ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਹਿੰਦੀ ਸਾਦਾ ਜਿਲਦ 110/- ਜਿਲਦ ਕਪੜਾ | 130/- |
| ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਉਰਦੂ | 100/- |
| ਸ੍ਰੀ ਗੁਰਮਤ ਸਾਖੀ ਪ੍ਰਮਾਣ (ਗਿ. ਜੋਧ ਸਿੰਘ ਜੀ) ਇਕ ਸੌ ਸਾਲ ਪੁਰਾਤਨ ਗ੍ਰੰਥ ਦਾ ਉਤਾਰਾ | 150/- |
| **ਭਾਈ ਸੰਤੋਖ ਸਿੰਘ ਜੀ ਰਚਿਤ** | |
| ਨਿਰੰਕਾਰੀ ਚਮਤਕਾਰ | 100/- |
| ਰੈਕਸੀਨ ਜਿਲਦ 130/- ਡੀਲਕਸ | 150/- |
| ਸੋਢੀ ਚਮਤਕਾਰ 120/- ਰੈਕਸੀਨ ਜਿਲਦ | 150/- |
| ਵਧੀਆ ਕਾਗਜ ਡੀਲਕਸ ਜਿਲਦ | 170/- |
| ਦਸਮ ਗੁਰ ਚਮਤਕਾਰ 120/- ਰੈਕ. ਜਿਲਦ | 150/- |
| ਵਧੀਆ ਕਾਗਜ ਡੀਲਕਸ ਜਿਲਦ | 170/- |
| ਤਵਾਰੀਖ ਗੁਰੂ ਖਾਲਸਾ | 110/- |
| ਸੂਰਜ ਪ੍ਰਕਾਸ਼ ਵੱਡਾ 110/- ਡੀਲਕਸ ਜਿ. | 140/- |
| **ਸੋਢੀ ਤੇਜਾ ਸਿੰਘ ਜੀ ਰਚਿਤ ਪੁਸਤਕਾਂ** | |
| ਗੁਰਸ਼ਬਦ ਸਿੱਧੀ (ਸ਼ਰਧਾ ਪੂਰਨ) 25/- ਕਪੜਾ ਜਿ. | 40/- |
| ਗੁਰ ਬਿਲਾਸ ਪਾਤਸ਼ਾਹੀ ਛੇਵੀਂ | 70/- |
| ਕਥਾ ਸਾਗਰ (ਜਪੁਜੀ ਸਾਹਿਬ ਸਟੀਕ 80 ਸਾਖੀਆਂ ਵਾਲਾ) 50/- ਡੀਲਕਸ | 70/- |
| ਕਥਾ ਦੀਪ ਸਾਗਰ (ਸੁਖਮਨੀ ਸਟੀਕ) | 60/- |
| ਕਥਾ ਦੀਪ ਸਾਗਰ ਰੈਕਸੀਨ ਜਿਲਦ | 70/- |
| ਗਿਆਨ ਪ੍ਰਕਾਸ਼ | 35/- |
| ਕਥਾ ਸਰੋਵਰ (ਬਾਰਹਮਾਹ ਮਾਂਝ ਤੇ ਤੁਖਾਰੀ ਸਟੀਕ) | 25/- |
| ਕਥਾ ਸਰੋਵਰ ਰੈਕਸੀਨ ਜਿਲਦ | 35/- |
| ਅਨੰਦ ਪ੍ਰਕਾਸ਼ ਸਟੀਕ (41 ਸਾਖੀਆਂ ਵਾਲਾ) | 40/- |
| ਸਲੋਕ ਬਾਬਾ ਫਰੀਦ ਜੀ ਸਟੀਕ | 12/- |
| ਸਲੋਕ ਭਗਤ ਕਬੀਰ ਜੀ ਸਟੀਕ | 15/- |
| ਜਪੁਜੀ ਸਾਹਿਬ ਸਟੀਕ (ਕਿਤਾਬੀ ਸਾਈਜ਼) | 15/- |
| ਵਚਿਤ੍ਰ ਜੀਵਨ ਸ੍ਰੀ ਗੁਰੂ ਨਾਨਕ ਦੇਵ ਜੀ ਪੰਜਾਬੀ 15/- ਹਿੰਦੀ | 15/- |
| ਵਚਿਤ੍ਰ ਜੀਵਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੰਜਾਬੀ 25/- ਹਿੰਦੀ | 20/- |
| ਹਿੰਦ ਦੀ ਚਾਦਰ (ਜੀਵਨ ਪਾਤਸ਼ਾਹੀ 9) | 20/- |
| ਵਚਿਤ੍ਰ ਜੀਵਨ ਦਸ ਪਾਤਸ਼ਾਹੀਆਂ ਪੰਜਾਬੀ 50/- ਹਿੰਦੀ | 50/- |
| ਸੂਰਜ ਪ੍ਰਕਾਸ਼ (ਛੋਟਾ ਸ਼ਾਈਜ਼) ਪੰਜਾਬੀ 50/- ਹਿੰਦੀ | 50/- |
| ਸਲੋਕ ਮਹਲਾ 9 ਸਟੀਕ ਪੰਜਾਬੀ ਛੋਟਾ 5/- ਹਿੰਦੀ ਛੋਟਾ | 5/- |
| ਮਹਲਾ 9 ਦੇ ਸ਼ਬਦ ਤੇ ਸਲੋਕ ਸਟੀਕ (ਗਿ. ਗੁਰਚਰਨ ਸਿੰਘ) | 20/- |
| **ਗਿਆਨੀ ਸੰਤ ਸਿੰਘ ਜੀ 'ਮਸਕੀਨ' ਰਚਿਤ ਪੁਸਤਕਾਂ** | |
| ਮੇਰੇ ਚੋਣਵੇਂ ਲੈਕਚਰ (ਭਾਗ 1) | 25/- |
| (ਭਾਗ 2) 25/- ਪ੍ਰਭੂ ਸਿਮਰਨ (ਭਾਗ 3) | 18/- |
| ਗੁਰ ਜੋਤੀ 45/- ਗੁਰ ਚਿੰਤਨ | 45/- |
| ਤੀਜਾ ਨੇਤਰ 28/- ਚੌਥਾ ਪਦ | 30/- |
| ਪੰਥ ਪਰਵਾਨ 40/- ਖਟਿ ਦਰਸ਼ਨ | 30/- |
| **ਗਿਆਨੀ ਨਰੈਣ ਸਿੰਘ ਜੀ ਰਚਿਤ ਪੁਸਤਕਾਂ** | |
| ਸ੍ਰੀ ਦਸਮ ਗ੍ਰੰਥ ਸਾਹਿਬ ਜੀ ਸਟੀਕ (ਅੱਠ ਭਾਗਾਂ ਵਿਚ) | 1200/- |

ਮੰਗਵਾਉਣ ਦਾ ਪਤਾ **ਭਾਈ ਚਤਰ ਸਿੰਘ ਜੀਵਨ ਸਿੰਘ ਪੁਸਤਕਾਂ ਵਾਲੇ** ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ
ਫੋਨ : 42346, 4797



# ਰਾਗੁ ਧਨਾਸਰੀ



[ਪੰਨਾ ੬੬੦]



## *ਧਨਾਸਰੀ ਮਹਲਾ ੧ ਘਰੁ ੧ ਚਉਪਦੇ

## ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ, ਜਗਿਆਸੂ ਆਖਦਾ ਹੈ, "ਹੇ ਸੰਤੋ !

**ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ ॥**

ਮੇਰਾ ਆਪਣਾ ਜੀਉ=ਦਿਲ ਡਰਦਾ ਪਿਆ ਹੈ, ਆਪ ਜੀ ਤੋਂ ਬਿਨਾਂ ਮੈਂ ਕਿਸ ਦੇ ਅੱਗੇ ਪੁਕਾਰ ਕਰਾਂ ?" । ਇਹ ਗੱਲ ਸੁਣ ਕੇ ਸੰਤਾਂ ਨੇ ਕਿਹਾ-

**ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ ॥ ੧ ॥**

ਮੈਂ ਦੁੱਖਾਂ ਦੇ ਵਿਸਾਰਣੁ=ਦੂਰ ਕਰਨ ਵਾਲੇ ਪ੍ਰਭੂ ਨੂੰ ਸੇਵਿਆ ਹੈ, ਜੋ ਸਦਾ ਸਦਾ ਭਾਵ ਹਮੇਸ਼ਾਂ ਹੀ ਸਾਰਿਆਂ ਜੀਵਾਂ ਦਾ ਦਾਤਾ ਹੈ ॥ ੧ ॥

**ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥ ੧ ॥ ਰਹਾਉ ॥**

ਮੇਰਾ ਮਾਲਕ ਪ੍ਰਭੂ ਨਿਤਾਪ੍ਰਤੀ ਨਵਾ=ਨਵੀਨ ਹੈ, ਸਦਾ-ਨਿੱਤ ਰੂਪ ਹੈ ਅਤੇ ਸਦਾ ਹੀ ਸਾਰਿਆਂ ਜੀਵਾਂ ਦਾ ਦਾਤਾ ਹੈ ॥ ੧ ॥ ਰਹਾਉ ॥

**ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ ॥**

ਰਾਤ-ਦਿਨ ਉਸ ਮਾਲਕ ਪ੍ਰਭੂ ਨੂੰ ਸੇਵਨਾ ਕਰ, ਓਹੀ ਅੰਤ ਨੂੰ ਛੁਡਾਉਣ ਵਾਲਾ ਹੈ ।

**ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥ ੨ ॥**

(੧) ਹੇ ਮੇਰੀ ਪਿਆਰੀ ਜਗਿਆਸੂ ਰੂਪ ਕਾਮਣੀ=ਇਸਤ੍ਰੀ ! ਤੂੰ ਸੁਣਿ-ਕੰਨਾਂ ਦੁਆਰੇ ਨਾਮ ਨੂੰ ਸੁਣ,
(੨) ਮੇਰੀ ਬੇਨਤੀ ਸੁਣ ਕੇ ਪ੍ਰਭੂ ਦੇ ਜਸ ਨੂੰ ਸੁਣ, ਤਦ ਤੇਰਾ ਸੰਸਾਰ ਤੋਂ ਪਾਰ ਉਤਾਰਾ ਹੋਵੇਗਾ ॥੨॥

---

*'ਧਨਾਸਰੀ' ਮਾਲਕਉਸਕ ਰਾਗ ਦੀ ਇਸਤ੍ਰੀ ਹੈ । ਯਥਾ :-ਧਨਾਸਰੀ ਏ ਪਾਚਉ ਗਾਈ ॥ ਮਾਲ ਰਾਗ ਕਉਸਕ ਸੰਗ ਲਾਈ ॥ ਇਹ ਦਿਨ ਦੇ ਤੀਜੇ ਪਹਿਰ ਗਾਈ ਜਾਂਦੀ ਹੈ ।
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਦਾ ਨੰਬਰ ਦੱਸਵਾਂ ਹੈ ।

**ਦਇਆਲ ਤੇਰੈ ਨਾਮਿ ਤਰਾ ॥ ਸਦ ਕੁਰਬਾਣੈ ਜਾਉ ॥ ੧ ॥ ਰਹਾਉ ॥**

ਤਿਸ ਦਿਆਲੂ ਦੇ ਨਾਮ ਵਿਚ ਚਿੱਤ ਲਗਾਉਣ ਕਰਕੇ ਤਰਨਾ ਹੁੰਦਾ ਹੈ। ਉਸ ਨਾਮੀ ਤੋਂ ਸਦਾ ਬਲਿਹਾਰ ਜਾਣਾ ਕਰੋ ॥ ੧ ॥ ਰਹਾਉ ॥

**ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ ॥**

ਸਾਰਿਆਂ ਵਿਚ ਇੱਕ ਸੱਚਾ ਪ੍ਰਭੂ ਹੈ, ਉਸ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ।

**ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ ਕਰੇਇ ॥ ੩ ॥**

ਉਸ ਦੀ ਸੇਵਾ ਓਹੀ ਜਗਿਆਸੂ ਕਰਦਾ ਹੈ, ਜਿਸ ਉੱਤੇ ਉਹ ਪ੍ਰਭੂ ਕਿਰਪਾ ਦ੍ਰਿਸ਼ਟੀ ਕਰਦਾ ਹੈ ॥ ੩ ॥

ਉਸ ਅੱਗੇ ਇਸ ਤਰ੍ਹਾਂ ਬੇਨਤੀ ਕਰ–

**ਤੁਧੁ ਬਾਝੁ ਪਿਆਰੇ ਕੇਵ ਰਹਾਂ॥ ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ॥**

ਹੇ ਪਿਆਰੇ ਪ੍ਰਭੂ ! ਮੈਂ ਆਪ ਜੀ ਤੋਂ ਬਿਨਾਂ ਕਿਵੇਂ ਰਹਿਣਾ ਕਰਾਂ। ਮੈਨੂੰ ਉਹ ਵਡਿਆਈ–ਤਾਕਤ ਦੇਣਾ ਕਰ, ਵਾ :- ਮੇਰੀ ਉਹ ਵਡਿਆਈ–ਇੱਛਾ ਪੂਰੀ ਕਰ ਦੇ, ਜਿਸ ਕਰਕੇ ਮੈਂ ਆਪ ਜੀ ਦੇ ਨਾਮ ਸਿਮਰਨ ਵਿਚ ਲੱਗਾ ਰਹਾਂ।

**ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ ॥ ੧ ॥ ਰਹਾਉ ॥**

ਆਪ ਜੀ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ, ਹੇ ਪਿਆਰੇ ਪ੍ਰਭੂ ! ਜਿਸ ਅੱਗੇ ਮੈਂ ਜਾ ਕੇ ਕਹਾਂ ॥ ੧ ॥ ਰਹਾਉ ॥

**ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ ॥**

ਮੈਂ ਆਪ ਜੀ ਨੂੰ ਆਪਣਾ ਮਾਲਕ ਜਾਣ ਕੇ ਸੇਂਵਦਾ ਹਾਂ, ਹੋਰ ਕਿਸੇ ਤੋਂ ਕੋਈ ਚੀਜ਼ ਜਾਚੰਉ– ਮੰਗਦਾ ਨਹੀਂ ਹਾਂ।

**ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ ॥ ੪ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਤਾ ਕਾ–ਤਿਸ ਆਪ ਜੀ ਦਾ ਦਾਸ ਹਾਂ, ਬਿੰਦ ਬਿੰਦ ਕਾਲ ਵਿਚ ਚੁਖ ਚੁਖ–ਬਲਿਹਾਰ ਕੁਰਬਾਨ ਹੁੰਦਾ ਹਾਂ।

**ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ ॥੧॥ਰਹਾਉ॥੪॥੧॥**

ਹੇ ਸਾਹਿਬ ! ਤੇਰੇ ਨਾਮ ਦੇ ਉੱਪਰੋਂ, ਵਾ :–ਤੇਰੇ ਨਾਮ ਜਪਣ ਵਾਲਿਆਂ ਉੱਪਰੋਂ ਬਿੰਦ ਬਿੰਦ ਕਾਲ ਵਿਚ ਚੁਖ ਚੁਖ–ਟੁਕੜੇ ਟੁਕੜੇ ਹੁੰਦਾ ਹਾਂ ॥ ੧ ॥ ਰਹਾਉ ॥ ੪ ॥ ੧ ॥

## ਧਨਾਸਰੀ ਮਹਲਾ ੧

### ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥

ਇੱਕ ਸ੍ਵਾਸ ਦੇ ਹਮ=ਅਸੀਂ, ਵਾ :-ਹਮ=ਤਮਾਮ ਜੀਵ ਆਦਮੀ ਹਨ, ਇਸ ਕਰਕੇ ਮੈਂ ਮੁਹਤੁ=ਅੱਧੀ ਘੜੀ ਭੀ ਆਪਣੀ ਮੁਹਲਤ ਨਹੀਂ ਜਾਣਦਾ ਹਾਂ।

### ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ ॥ ੧ ॥

ਗੁਰੂ ਜੀ ਕਥਨ ਕਰਦੇ ਹਨ, ਉਸ ਪਰਮੇਸ਼ਰ ਨੂੰ ਸਰੇਵਹੁ=ਸਿਮਰਨਾ ਕਰੋ, ਜਿਸ ਦੇ ਜੀਵ ਨੂੰ ਪ੍ਰਾਣ ਆਦਿਕ ਦਿੱਤੇ ਹੋਏ ਹਨ ॥ ੧ ॥

### ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ ॥ ੧ ॥ ਰਹਾਉ ॥

ਹੇ ਅੰਨ੍ਹੇ ! ਵਿਚਾਰਕੇ ਵੇਖ, ਜੀਊਣਾ ਕਿੰਨੇ ਕੁ ਦਿਨਾਂ ਦਾ ਹੈ ॥ ੧ ॥ ਰਹਾਉ ॥

### ਸਾਸੁ ਮਾਸੁ ਸਭੁ ਜੀਉ ਤੁਮਾਰਾ ਤੂ ਮੈ ਖਰਾ ਪਿਆਰਾ ॥

ਸ੍ਵਾਸ ਤੇ ਮਾਸੁ=ਸਰੀਰ ਸਭ ਕੁਝ ਜੀਵ ਨੂੰ ਆਪ ਜੀ ਦਾ ਦਿੱਤਾ ਹੋਇਆ ਹੈ, ਇਸ ਲਈ ਤੂੰ ਮੈਨੂੰ ਖਰਾ=ਚੰਗਾ ਭਾਵ ਬਹੁਤ ਪਿਆਰਾ ਲੱਗ ਰਿਹਾ ਹੈਂ।

### ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ ॥ ੨ ॥

(੧) ਗੁਰੂ ਜੀ ਕਥਨ ਕਰਦੇ ਹਨ, ਬਿਆਸ, ਵਸਿਸਟ ਆਦਿਕ ਬੜੇ ਬੜੇ ਸਾਇਰੁ=ਕਵੀ ਇਸ ਪ੍ਰਕਾਰ ਕਹਿੰਦੇ ਹਨ। (੨) ਮੈਂ ਕਵੀ ਇਸ ਪ੍ਰਕਾਰ ਕਹਿੰਦਾ ਹਾਂ, ਹੇ ਸੱਚੇ ! ਤੂੰ ਆਪ ਹੀ ਸਾਰਿਆਂ ਦੀ ਪਾਲਣਾ ਕਰਨ ਵਾਲਾ ਹੈਂ ॥ ੨ ॥

### ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ ਗਹਣਾ ॥

ਹੇ ਮੇਰੇ ਮਾਲਕ ! ਦੇਂਦਾ ਤੂੰ ਸਾਰਿਆਂ ਨੂੰ ਹੈਂ ਪਰ ਜੇ ਤੂੰ ਕਿਸੇ ਨੂੰ ਨਾ ਦੇਵੇਂ ਤਾਂ ਕੀ ਕੋਈ ਤੇਰੇ ਪਾਸੋਂ ਗਹਣਾ=ਭੂਸ਼ਨ ਕਢਾ ਲਵੇਗਾ ਕਿ ਮੇਰਾ ਗਹਿਣਾ ਮੈਨੂੰ ਦੇ ਦਿਓ ਅਰਥਾਤ ਨਹੀਂ ਕਢਾ ਸਕਦਾ।

ਅਥਵਾ :-ਗਹਿਣੇ ਧਰੀ ਹੋਈ ਕੋਈ ਚੀਜ਼ ਕਢਵਾ ਲਵੇਗਾ ਭਾਵ ਨਹੀਂ ਕਢਵਾ ਸਕਦਾ।

### ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ ॥ ੩ ॥

ਗੁਰੂ ਜੀ ਕਥਨ ਕਰਦੇ ਹਨ, ਉਹ ਕੁਝ ਪਾਈਦਾ ਹੈ, ਜੋ ਪੁਰਬਿ=ਪੂਰਬਲੇ ਭਾਵ ਪਿਛਲੇ ਕਰਮਾਂ ਦਾ ਲਹਣਾ ਲਿਖਿਆ ਹੋਇਆ ਹੈ।

ਅਥਵਾ :-ਪੂਰਬਲੇ ਲਹਣਾ=ਭਾਗਾਂ ਦਾ ਜੋ ਲੇਖ ਲਿਖਿਆ ਹੋਇਆ ਹੈ ॥ ੩ ॥

### ਨਾਮੁ ਖਸਮ ਕਾ ਚਿਤਿ ਨ ਕੀਆ ਕਪਟੀ ਕਪਟੁ ਕਮਾਣਾ ॥

ਮਾਲਕ ਪ੍ਰਭੂ ਦਾ ਨਾਮ ਇਸ ਨੇ ਚੇਤੇ ਨਹੀਂ ਕੀਤਾ, ਕਪਟੀ=ਛਲੀਆ ਜੀਵ ਸਦਾ ਛਲ ਹੀ ਕਮਾਉਂਦਾ ਰਿਹਾ ਹੈ।

**ਜਮ ਦੁਆਰਿ ਜਾ ਪਕੜਿ ਚਲਾਇਆ ਤਾ ਚਲਦਾ ਪਛੁਤਾਨਾ ॥ ੪ ॥**

ਜਿਸ ਵੇਲੇ ਫੜਕੇ ਜਮਪੁਰੀ ਨੂੰ ਤੋਰਿਆ ਗਿਆ, ਤਾਂ ਚਲਦਾ ਹੋਇਆ ਪਸਚਾਤਾਪ ਕਰਦਾ ਹੈ ॥ ੪ ॥

**[ਪੰਨਾ ੬੬੧] ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥**

ਗੁਰੂ ਜੀ ਕਥਨ ਕਰਦੇ ਹਨ, ਜਦ ਤੱਕ ਦੁਨੀਆਂ ਵਿਚ ਰਹਿਣਾ ਕਰੀਏ, ਤਦ ਤੱਕ ਕੰਨਾਂ ਵਿਚ ਕੁਝ ਨਾਮ ਸੁਣੀਏ ਅਤੇ ਕੁਝ ਨਾਮ ਮੂੰਹ ਦੁਆਰਾ ਕਹੀਏ ਭਾਵ ਜਪੀਏ। ਅਥਵਾ :–ਜੇ ਕੋਈ ਸੁਣਨ ਵਾਲਾ ਆਵੇ ਤਾਂ ਕੁਝ ਕਹੀਏ, ਜੇ ਕਹਿਣੇ ਵਾਲਾ ਆਵੇ ਤਾਂ ਕੁਝ ਸੁਣਨਾ ਕਰੀਏ।

**ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ ॥ ੫ ॥ ੨ ॥**

ਅਸੀਂ ਸਾਰਾ ਸੰਸਾਰ ਢੂੰਢ ਰਹੇ ਹਾਂ, ਇੱਥੇ ਨਿੱਤ ਦਾ ਰਹਿਣਾ ਕਿਸੇ ਨੇ ਭੀ ਨਹੀਂ ਪਾਇਆ ਇਸ ਲਈ ਜੀਊਂਦਿਆਂ ਤੱਕ ਜੀਵਤ ਭਾ ਤੋਂ ਮਰ ਰਹਿਣਾ ਚਾਹੀਦਾ ਹੈ ॥ ੫ ॥ ੨ ॥

**ਧਨਾਸਰੀ ਮਹਲਾ ੧ ਘਰੁ ਦੂਜਾ ੧ ਓ ਸਤਿਗੁਰ ਪ੍ਰਸਾਦਿ ॥**

**ਕਿਉ ਸਿਮਰੀ ਸਿਵਰਿਆ ਨਹੀ ਜਾਇ ॥ ਤਪੈ ਹਿਆਉ ਜੀਅੜਾ ਬਿਲਲਾਇ ॥**

ਕਿਵੇਂ ਸਿਮਰਾਂ ? ਸਿਮਰਨ ਕੀਤਾ ਨਹੀਂ ਜਾਂਦਾ। ਸਿਮਰਨ ਤੋਂ ਬਿਨਾਂ ਭੀ ਹਿਆਉ=ਹਿਰਦਾ ਤਪੈ–ਤਪਦਾ ਹੈ, ਅਤੇ ਜੀਅੜਾ–ਜੀਅ ਵਿਰਲਾਪ ਕਰਦਾ ਹੈ।

**ਸਿਰਜਿ ਸਵਾਰੇ ਸਾਚਾ ਸੋਇ ॥ ਤਿਸੁ ਵਿਸਰਿਐ ਚੰਗਾ ਕਿਉ ਹੋਇ ॥ ੧ ॥**

(੧) ਜੋ ਸੱਚਾ ਪਹਿਲੇ ਸਰੀਰ ਨੂੰ ਸਿਮਰਦਾ ਹੈ ਫਿਰ ਓਹੀ ਅੰਗਾਂ ਪਤੰਗਾਂ ਨੂੰ ਸਵਾਰਦਾ ਹੈ।

(੨) ਜੋ ਸੱਚਾ ਸਰੀਰ ਨੂੰ ਸਿਰਜਦਾ ਹੈ ਮੁੜ ਓਹੀ ਸਵਾਰੇ=ਪਲਚਾ ਹੈ।

(੩) ਜੀਵ ਦੇ ਸਾਰਿਆਂ ਕੰਮਾਂ ਨੂੰ ਸਵਾਰਦਾ ਹੈ। ਉਸ ਦੇ ਵਿਸਰਿਐ–ਭੁੱਲ ਜਾਣ ਤੇ ਜੀਵ ਦਾ ਚੰਗਾ=ਭਲਾ ਕਿਵੇਂ ਹੋਵੇਗਾ ॥ ੧ ॥

**ਹਿਕਮਤਿ ਹੁਕਮਿ ਨ ਪਾਇਆ ਜਾਇ ॥**

ਹਿਕਮਤ ਤੇ ਹਕੂਮਤ ਕਰਕੇ ਭੀ ਉਹ ਪ੍ਰਭੂ ਨਹੀਂ ਪਾਇਆ ਜਾਂਦਾ।

**ਕਿਉ ਕਰਿ ਸਾਚਿ ਮਿਲਉ ਮੇਰੀ ਮਾਇ ॥ ੧ ॥ ਰਹਾਉ ॥**

ਹੇ ਮੇਰੇ ਭਾਈ ! ਉਸ ਸੱਚ ਨੂੰ ਮੈਂ ਕਿਸ ਤਰ੍ਹਾਂ ਮਿਲਾਂ ? ॥ ੧ ॥ ਰਹਾਉ ॥

**ਵਖਰੁ ਨਾਮੁ ਦੇਖਣ ਕੋਈ ਜਾਇ ॥ ਨਾ ਕੋ ਚਾਖੈ ਨਾ ਕੋ ਖਾਇ ॥**

ਨਾਮ ਰੂਪ ਵਖਰੁ–ਵਸਤੂ ਨੂੰ ਵੇਖਣ ਵਾਸਤੇ ਸਤਸੰਗ ਵਿਚ ਕੋਈ ਵਿਰਲਾ ਜਾਂਦਾ ਹੈ। ਉਸ ਨਾਮ ਨੂੰ ਨਾ ਕੋਈ ਚਾਖੈ–ਸੁਣਦਾ ਹੈ, ਨਾ ਹੀ ਕੋਈ ਖਾਇ–ਧਾਰਦਾ ਹੈ। ਤਾਂ ਮਿਲਾਪ ਕਿਵੇਂ ਹੋਵੇਗਾ।

**ਲੋਕਿ ਪਤੀਣੈ ਨਾ ਪਤਿ ਹੋਇ ॥ ਤਾ ਪਤਿ ਰਹੈ ਰਾਖੈ ਜਾ ਸੋਇ ॥ ੨ ॥**

ਲੋਕਾਂ ਦੇ ਪਤਿਆਉਣ ਨਾਲ ਦਰਗਾਹ ਵਿਚ ਪਤ-ਆਬਰੋ ਨਹੀਂ ਹੁੰਦੀ। ਇੱਜ਼ਤ ਤਾਂ ਹੀ ਰਹਿੰਦੀ ਹੈ, ਜਾਂ ਉਹ ਪ੍ਰਭੂ ਆਪ ਰੱਖਣਾ ਕਰੇ ॥ ੨ ॥

**ਜਹ ਦੇਖਾ ਤਹ ਰਹਿਆ ਸਮਾਇ ॥ ਤੁਧੁ ਬਿਨੁ ਦੂਜੀ ਨਾਹੀ ਜਾਇ ॥**

ਜਿੱਥੇ ਮੈਂ ਵੇਖਦਾ ਹਾਂ ਉਥੇ ਹੀ ਸਮਾਈ ਕਰ ਰਿਹਾ ਹੈ। ਉਸ ਤੋਂ ਬਿਨਾਂ ਦੂਜੀ ਹੋਰ ਕੋਈ ਜਾਇ=ਜਗ੍ਹਾ ਨਹੀਂ ਹੈ।

**ਜੇ ਕੋ ਕਰੇ ਕੀਤੈ ਕਿਆ ਹੋਇ ॥ ਜਿਸਨੋ ਬਖਸੇ ਸਾਚਾ ਸੋਇ ॥ ੩ ॥**

ਜੇ ਕੋਈ ਕੁਝ ਕਰੇ ਤਾਂ ਪੈਦਾ ਕੀਤੇ ਹੋਏ ਜੀਵ ਦੇ ਕੀਤਿਆਂ ਕੀ ਹੋ ਸਕਦਾ ਹੈ। ਜਿਸ ਨੂੰ ਉਹ ਸੱਚਾ ਬਖ਼ਸ਼ਦਾ ਹੈ ਓਸ ਨੂੰ ਸਤਸੰਗ ਪ੍ਰਾਪਤ ਹੁੰਦਾ ਹੈ, ਵਾ :-ਓਸੇ ਦੀ ਇੱਜ਼ਤ ਹੁੰਦੀ ਹੈ ॥ ੩ ॥

**ਹੁਣਿ ਉਠਿ ਚਲਣਾ ਮੁਹਤਿ ਕਿ ਤਾਲਿ ॥ ਕਿਆ ਮੁਹੁ ਦੇਸਾ ਗੁਣ ਨਹੀ ਨਾਲਿ ॥**

ਹੁਣੇ ਉੱਠ ਕੇ ਤੁਰ ਜਾਣਾ ਹੈ, ਮੁਹਤਿ=ਅੱਧੀ ਘੜੀ ਨੂੰ ਕਿ ਤਾਲਿ=ਜਾਂ ਉਸ ਤੋਂ ਭੀ ਸੀਘਰ ਚਲੇ ਜਾਣਾ ਹੈ। ਇਹ ਜੀਵ ਜਾ ਕੇ ਕੀ ਮੂੰਹ ਦੇਵੇਗਾ, ਕਿਉਂਕਿ ਸ਼ੁਭ ਗੁਣ ਇਸ ਦੇ ਨਾਲ ਨਹੀਂ ਹਨ।

**ਜੈਸੀ ਨਦਰਿ ਕਰੇ ਤੈਸਾ ਹੋਇ ॥ ਵਿਣੁ ਨਦਰੀ ਨਾਨਕ ਨਹੀ ਕੋਇ ॥੪॥੧॥੩॥**

ਜਿਸ ਤਰ੍ਹਾਂ ਦੀ ਨਿਗਾਹ ਕਰਦਾ ਹੈ ਜੀਵ ਨੂੰ ਤੈਸਾ ਫਲ ਪ੍ਰਾਪਤ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ, ਪ੍ਰਭੂ ਦੀ ਨਜ਼ਰ ਤੋਂ ਬਾਹਰ ਕੋਈ ਭੀ ਨਹੀਂ ਹੈ ॥ ੪ ॥ ੧ ॥ ੩ ॥

## ਧਨਾਸਰੀ ਮਹਲਾ ੩* ॥

**ਨਦਰਿ ਕਰੇ ਤਾ ਸਿਮਰਿਆ ਜਾਇ ॥ ਆਤਮਾ ਦ੍ਰਵੈ ਰਹੈ ਲਿਵ ਲਾਇ ॥**

ਪ੍ਰਭੂ ਕਿਰਪਾ ਦ੍ਰਿਸ਼ਟੀ ਕਰੇ ਤਾਂ ਨਾਮ ਸਿਮਰਿਆ ਜਾਂਦਾ ਹੈ। ਅਤੇ ਆਤਮਾ=ਮਨ ਦ੍ਰਵੈ=ਦ੍ਰਵ ਕੇ ਭਾਵ ਢਲ ਕੇ ਨਾਮ ਵਿਚ ਲਿਵ ਲੱਗਾ ਰਹਿੰਦਾ ਹੈ।

**ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥ ੧ ॥**

ਜੀਵ ਆਤਮਾ ਨੂੰ ਤੇ ਪਰਮਾਤਮਾ ਨੂੰ ਇੱਕ ਰੂਪ ਜਾਣਨਾ ਕਰੇ।
ਅੰਦਰ ਦੀ ਦ੍ਵੈਤ ਨੂੰ ਅੰਦਰ ਹੀ ਮਾਰ ਦੇਵੇ ॥ ੧ ॥

---

*ਨੋਟ-ਇੱਥੇ ਧਨਾਸਰੀ ਮਹਲਾ ੩ ਹੈ। ਪਾਠਕ-ਜਨਾਂ ਨੂੰ ਏਹ ਜਾਣਕਾਰੀ ਕਰਾਈ ਜਾ ਰਹੀ ਹੈ, ਏਥੇ ਮ: ੩ ਇਸ ਵਾਸਤੇ ਲਿਖਿਆ ਹੈ। ਕਿ ਏਹ ਜੋਜਨਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪ੍ਰਸੰਗ ਅਨੁਸਾਰ ਕੀਤੀ ਹੈ, ਕਿਉਂਕਿ ਉੱਪਰ ਸ਼ਬਦ ਦੇ ਅਖੀਰ ਉੱਪਰ ਤੁਕ ਆਈ ਹੈ, ਕਿ-"ਵਿਣ ਨਦਰੀ ਨਾਨਕ ਨਹੀ ਕੋਇ ॥" ਉਸ ਦੇ ਉੱਤਰ ਵਿਚ ਤੀਜੇ ਸਤਿਗੁਰਾਂ ਦਾ ਸ਼ਬਦ ਪੰਜਵੇਂ ਗੁਰੂ ਜੀ ਨੇ ਇੱਥੇ ਰੱਖਿਆ ਹੈ।

**ਗੁਰ ਪਰਸਾਦੀ ਪਾਇਆ ਜਾਇ ॥**
**ਹਰਿ ਸਿਉ ਚਿਤੁ ਲਾਗੈ ਫਿਰਿ ਕਾਲੁ ਨ ਖਾਇ ॥ ੧ ॥ ਰਹਾਉ ॥**

ਗੁਰਾਂ ਦੀ ਕਿਰਪਾ ਨਾਲ ਹਰੀ ਨਾਮ ਪਾਇਆ ਜਾਂਦਾ ਹੈ। ਹਰੀ ਨਾਮ ਨਾਲ ਚਿੱਤ ਜੁੜ ਜਾਵੇ ਮੁੜ ਇਸ ਨੂੰ ਕਾਲ ਨਹੀਂ ਖਾਂਦਾ ॥ ੧ ॥ ਰਹਾਉ ॥

**ਸਚਿ ਸਿਮਰਿਐ ਹੋਵੈ ਪਰਗਾਸੁ ॥ ਤਾ ਤੇ ਬਿਖਿਆ ਮਹਿ ਰਹੈ ਉਦਾਸੁ ॥**

ਸੱਚ ਨਾਮ ਦੇ ਸਿਮਰਨੇ ਕਰਕੇ ਪਰਗਾਸੁ–ਗਿਆਨ ਹੁੰਦਾ ਹੈ। ਉਸ ਗਿਆਨ ਕਰਕੇ ਹੀ ਬਿਖਿਆ= ਮਾਇਆ ਵਿਚੋਂ ਉਦਾਸ ਰਹਿੰਦਾ ਹੈ।

**ਸਤਿਗੁਰ ਕੀ ਐਸੀ ਵਡਿਆਈ ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥ ੨ ॥**

ਸਤਿਗੁਰਾਂ ਦੀ ਅਜੇਹੀ ਵਡਿਆਈ ਹੈ। ਜਿਸ ਕਰਕੇ ਪੁੱਤਰ ਇਸਤ੍ਰੀ ਆਦਿਕ ਪ੍ਰਵਾਰ ਦੇ ਵਿਚ ਰਹਿੰਦੀਆਂ ਹੀ ਗਤਿ–ਮੁਕਤੀ ਪਾਈ ਹੈ ॥ ੨ ॥

**ਐਸੀ ਸੇਵਕੁ ਸੇਵਾ ਕਰੈ ॥ ਜਿਸ ਕਾ ਜੀਉ ਤਿਸੁ ਆਗੈ ਧਰੈ ॥**

ਸੇਵਕ ਹੋ ਕੇ ਅਜੇਹੀ ਸੇਵਾ ਕਰੇ ਜਿਸ ਤੇ ਮਾਲਕ ਪ੍ਰਸੰਨ ਹੋ ਜਾਵੇ। ਅਤੇ ਜਿਸ ਦਾ ਜੀਅ ਪ੍ਰਾਣ ਆਦਿਕ ਦਿੱਤਾ ਹੋਇਆ ਹੈ ਉਸ ਦੇ ਅੱਗੇ ਭੇਟਾ ਰੱਖ ਦੇਵੇ।

**ਸਾਹਿਬ ਭਾਵੈ ਸੋ ਪਰਵਾਣੁ ॥ ਸੋ ਸੇਵਕੁ ਦਰਗਹ ਪਾਵੈ ਮਾਣੁ ॥ ੩ ॥**

ਜੋ ਮਾਲਕ ਪ੍ਰਭੂ ਨੂੰ ਭਾਂਵਦਾ ਹੈ ਉਹ ਪ੍ਰਮਾਨੀਕ ਹੈ। ਅਤੇ ਓਹੀ ਸੇਵਕ ਦਰਗਾਹ ਵਿਚ ਆਦਰ ਪਾਉਂਦਾ ਹੈ ॥ ੩ ॥

**ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥ ਜੋ ਇਛੈ ਸੋਈ ਫਲੁ ਪਾਏ ॥**

ਸਤਿਗੁਰਾਂ ਦੀ ਮੂਰਤੀ ਨੂੰ ਹਿਰਦੇ ਵਿਚ ਵਸਾਵੇ। ਤਾਂ ਜੋ ਭੀ ਇੱਛਾ ਕਰਦਾ ਹੈ ਓਹੀ ਫਲ ਪਾਉਂਦਾ ਹੈ।

**ਸਾਚਾ ਸਾਹਿਬੁ ਕਿਰਪਾ ਕਰੈ ॥ ਸੋ ਸੇਵਕੁ ਜਮ ਤੇ ਕੈਸਾ ਡਰੈ ॥ ੪ ॥**

ਜਿਸ ਉੱਤੇ ਸੱਚਾ ਸਾਹਿਬ ਕਿਰਪਾ ਦ੍ਰਿਸ਼ਟੀ ਕਰਦਾ ਹੈ। ਉਹ ਸੇਵਕ ਜਮਾਂ ਤੋਂ ਕਿਵੇਂ ਡਰ ਸਕਦਾ ਹੈ, ਭਾਵ ਨਹੀਂ ਡਰਦਾ ॥ ੪ ॥

**ਭਨਤਿ ਨਾਨਕੁ ਕਰੇ ਵੀਚਾਰੁ ॥ ਸਾਚੀ ਬਾਣੀ ਸਿਉ ਧਰੇ ਪਿਆਰੁ ॥**

ਗੁਰੂ ਜੀ ਭਨਤਿ–ਕਥਨ ਕਰਦੇ ਹਨ, ਸੱਤ-ਅਸੱਤ ਦਾ ਭਾਵ ਸੱਚ ਝੂਠ ਦਾ ਵਿਚਾਰ ਕਰੇ। ਅਤੇ ਸੱਚੀ ਨਾਮ-ਬਾਣੀ ਨਾਲ ਪਿਆਰ ਧਾਰਨਾ ਕਰੇ।

**ਤਾ ਕੋ ਪਾਵੈ ਮੋਖ ਦੁਆਰੁ ॥ ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ ॥੫॥੨॥੪॥**

(੧) ਤਾਂ ਉਹ ਕੋ=ਕੋਈ ਮੋਖ ਦਾ ਦੁਆਰਾ ਗਿਆਨ ਪਾਉਂਦਾ ਹੈ। ਗੁਰ-ਸ਼ਬਦ ਦਾ ਜੋ ਵਿਚਾਰ ਹੈ,

ਇਹ ਸਾਰਿਆਂ ਜਪਾਂ ਤਪਾਂ ਨਾਲੋਂ ਸਾਰੁ–ਸਰੇਸ਼ਟ ਹੈ। (੨) ਸਬਦੁ–ਬ੍ਰਹਮ ਦਾ ਜੋ ਸੰਭਾਲਣਾ ਹੈ, ਏਸੇ ਵਿਚ ਹੀ ਸਾਰੇ ਜਪ ਤਪ ਹਨ। (੩) ਗੁਰ-ਸ਼ਬਦ ਦਾ ਜਿਹੜਾ ਸੰਭਾਲਣਾ ਹੈ, ਏਸ ਕਰਕੇ ਸਾਰੇ ਜਪ ਤਪ ਸਫਲ ਹੁੰਦੇ ਹਨ ॥ ੫ ॥ ੨ ॥ ੪ ॥

## ਧਨਾਸਰੀ ਮਹਲਾ ੧ ॥

**ਉਥਾਨਕਾ:**–ਕਲਜੁਗੀ ਜੀਵਾਂ ਦਾ ਉਧਾਰ ਕਰਦੇ ਹੋਏ, ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਭਾਈ ਬਾਲੇ ਤੇ ਮਰਦਾਨੇ ਜੀ ਸਮੇਤ ਜ਼ਿਲਾ ਮਿੰਟਗੁਮਰੀ ਦੇ ਸ਼ਹਿਰ ਸੱਤਿਘਰਾ ਵਿਚ ਭਾਰੀ ਧਨਾਢ ਸ਼ਾਹੂਕਾਰ ਤੇ ਸ਼ਾਹੂਕਾਰਨੀ ਅਤੇ ਹੋਰ ਸੰਗਤਾਂ ਦਾ ਉਧਾਰ ਕਰਕੇ ਅੱਗੇ ਇਸੇ ਜ਼ਿਲੇ ਦੇ ਪਿੰਡ ਦੀਪਾਲਪੁਰ ਵਿਚ ਰਾਤ ਨੂੰ ਪਹੁੰਚੇ। ਤਾਂ ਹਜ਼ੂਰ ਨੂੰ ਬੈਠਣ ਵਾਸਤੇ ਕੋਈ ਥਾਂ ਨਾ ਦੇਵੇ। ਜਿੱਥੇ ਜਾ ਕੇ ਬੈਠਣ ਮੰਦੀ ਮੱਤ ਵਾਲੇ ਲੋਕ ਉਥੋਂ ਹੀ ਉਠਾ ਦੇਣ। ਕ੍ਰੋੜਾਂ ਬ੍ਰਹਮੰਡਾਂ ਨੂੰ ਰਚਣ ਵਾਲੇ, 'ਖਿਨ ਮਹਿ ਨੀਚ ਕੀਟ ਕਉ ਰਾਜ', ਬਖਸ਼ਣ ਵਾਲੇ ਸਤਿਗੁਰੂ ਜੀ ਕੌਤਕ ਵਰਤਾਉਣ ਵਾਸਤੇ ਚੁੱਪ ਕਰਕੇ ਸਭ ਕੁਝ ਸਹਾਰੀ ਗਏ। ਅਖੀਰ ਨਿਧਾਨ ਸਤਿਗੁਰੂ ਜੀ ਨੱਗਰ ਤੋਂ ਬਾਹਰ ਆ ਗਏ। ਖੇਤਾਂ ਵਿਚ ਇੱਕ ਕੁੱਲੀ ਦੇਖ ਕੇ ਉਸ ਵੱਲ ਚਲ ਪਏ।

ਜਾ ਕੇ ਕੀ ਦੇਖਿਆ, ਕਿ ਇਕ ਕੋਹੜੀ ਫ਼ਕੀਰ ਕੁਸ਼ਟ ਸਹਿਤ ਦੁਖੀ ਹੋਕੇ ਵਿਰਲਾਪ ਕਰ ਰਿਹਾ ਹੈ।

'ਹੁਤੋ ਕੁਸ਼ਟ ਯੁਤ ਏਕ ਫਕੀਰਾ। ਨਿਸ ਬਾਸੁਰ ਬਹੁ ਪਾਵਤਿ ਪੀਰਾ॥
ਦੇਖ ਦਯਾਨਿਧਿ ਕਰੁਣਾ ਆਈ। ਝੁੰਗੀ ਢਿਗ ਬੈਠੇ ਜੱਗ ਸਾਈਂ ॥' ੬੩ ॥

ਕੋੜ੍ਹੀ ਫਕੀਰ ਨੇ ਜਦੋਂ ਦਇਆ ਦੇ ਸਮੁੰਦਰ ਸਤਿਗੁਰੂ ਜੀ ਦੇ ਪਵਿੱਤਰ ਦਰਸ਼ਨ ਕੀਤੇ ਤਾਂ ਉਹ ਜੋ ਕੋੜ੍ਹ ਦੇ ਦੁੱਖ ਕਰਕੇ ਵਿਰਲਾਪ ਕਰ ਰਿਹਾ ਸੀ। ਦਰਸ਼ਨ ਕਰਦਿਆਂ ਸਾਰ ਵਿਰਲਾਪ ਕਰਨੋਂ ਹਟ ਗਿਆ।

ਜਿੰਨਾਂ ਚਿਰ ਲੋਅ ਰਹੀ ਦਰਸ਼ਨ ਹੁੰਦੇ ਰਹੇ। ਉਤਨਾ ਚਿਰ ਉਸ ਦੀ ਸਾਰੀ ਪੀੜ ਮਿਟੀ ਰਹੀ।

ਜਦੋਂ ਹਨ੍ਹੇਰਾ ਹੋਣ ਕਰਕੇ ਦਰਸ਼ਨ ਹੋਣੋਂ ਹਟ ਗਏ ਤਾਂ ਫਿਰ ਪੀੜ ਨਾਲ ਵਿਰਲਾਪ ਕਰਨ ਲੱਗ ਪਿਆ ਤਾਂ ਫਕੀਰ ਨੇ ਨਿੰਮ੍ਰਤਾ ਸਹਿਤ ਬੇਨਤੀ ਕੀਤੀ:–

'ਕਹੈ ਫਕੀਰ ਬੰਦਿ ਕਰ ਦੋਊ। ਮੋਰ ਸਮੀਪ ਨ ਆਵਤਿ ਕੋਊ।
ਖਗ ਭਾਗੈਂ ਪਿਖਿ, ਗਿਨਤੀ ਕਜਾ ਨਰ। ਤੁਮ ਆਏ, ਮੋ ਪਰ ਕਰੁਣਾ ਕਰਿ' ॥ ੬੪ ॥

[ਸ੍ਰੀ ਗੁਰ ਨਾਨਕ ਪ੍ਰਕਾਸ਼ ਉਤ੍ਰਾਰਧ ਅਧਿ: ੨੫

ਬੇਨਤੀ ਸੁਣਕੇ ਗਰੀਬ ਨਿਵਾਜ ਸਤਿਗੁਰੂ ਜੀ ਕਰੁਣਾਰਸ ਵਿਚ ਢਲ ਪਏ ਅਤੇ ਕਿਹਾ, "ਮਰਦਾਨਿਆਂ ਰਬਾਬ ਵਜਾ ਬਾਣੀ ਆਈ ਹੈ।"

ਮਰਦਾਨੇ ਦੇ ਰਬਾਬ ਵਜਾਉਣ ਤੋਂ ਹਜ਼ੂਰ ਨੇ ਸ਼ਬਦ ਉਚਾਰਿਆ*–

---

*ਨੋਟ–ਇਸ ਸ਼ਬਦ ਦੀ ਸਾਖੀ ਗੋਵਿੰਦ ਦਾਸ ਦੇ ਪ੍ਰਿਆਵਾਂ ਵਿਚ ਇਸ ਤਰ੍ਹਾਂ ਭੀ ਹੈ ਕਿ ਗੁਰੂ ਨਾਨਕ ਦੇਵ ਜੀ ਜਦ ਫਰੰਟੀਅਰ ਦੇ ਇਲਾਕੇ ਨੁਸ਼ਹਿਰੇ ਨਗਰ ਗਏ ਹਨ ਤਾਂ ਇਕ ਕੋਹੜੀ ਨੂੰ ਰਾਜ਼ੀ ਕਰ ਕੇ ਕਿਹਾ, "ਕਿ ਜੇ ਤੈਨੂੰ ਕੋਈ ਪੁੱਛੇ ਕਿ ਕਿਸ ਨੇ ਰਾਜ਼ੀ ਕੀਤਾ ਹੈ ਤਾਂ ਕਹੀਂ ਕਿ ਮੈਨੂੰ ਸ਼ਹੁ ਸੁਹਾਗਣ ਨੇ ਰਾਜ਼ੀ ਕੀਤਾ ਹੈ"। ਪਰ ਇਤਿਹਾਸ ਵਿਚ ਉਪਰਲੀ ਉਥਾਨਕਾ ਹੀ ਇਸ ਸ਼ਬਦ ਦੇ ਸਬੰਧ ਵਿਚ ਕਵੀ ਸੰਤੋਖ ਸਿੰਘ ਜੀ ਨੇ ਦਿੱਤੀ ਹੈ।

## ਜੀਉ ਤਪਤੁ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥

ਜਿਵੇਂ ਏਸ ਕੋਹੜੀ ਦਾ ਜੀਵਾਤਮਾ ਵਾਰੰ-ਵਾਰ ਤਪ ਰਿਹਾ ਹੈ। ਅਤੇ ਤਪ ਤਪ ਕੇ ਬਹੁਤ ਵਿਕਾਰਾਂ ਕਰਕੇ ਖਪ ਰਿਹਾ ਹੈ।

## ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥੧॥

ਏਸੇ ਤਰ੍ਹਾਂ ਜੈ—ਜਿਸ ਮਨੁੱਖ ਦੇ ਤਨਿ=ਮਨ ਵਿੱਚੋਂ ਨਾਮ ਬਾਣੀ, ਉਪਦੇਸ਼ ਬਾਣੀ, ਵੇਦ ਬਾਣੀ ਵਿਸਰ ਜਾਂਦੀ ਹੈ, ਉਹ ਪੁਰਸ਼ ਭੀ ਇਸ 'ਪਕਾ ਰੋਗੀ ਜਿਉ'—ਕੋਹੜੀ ਦੀ ਨਿਆਂਈ ਵਿਰਲਾਪ ਕਰਦਾ ਹੈ ॥੧॥

## ਬਹੁਤਾ ਬੋਲਣੁ ਝਖਣੁ ਹੋਇ ॥ ਵਿਣੁ ਬੋਲੇ ਜਾਣੈ ਸਭੁ ਸੋਇ ॥੧॥ਰਹਾਉ॥

ਸਿਮਰਨ ਤੋਂ ਬਿਨਾ ਜੋ ਬਹੁਤ ਬਚਨਾਂ ਦਾ ਬੋਲਣਾ ਹੈ ਏਹ ਕੇਵਲ ਝਖਣਾ ਹੀ ਹੁੰਦਾ ਹੈ ਭਾਵ ਫਜ਼ੂਲ ਬੋਲਣਾ ਹੁੰਦਾ ਹੈ।

ਕਿਉਂਕਿ ਸੋਇ—ਓਹ ਪਰਮੇਸ਼ਰ ਤਾਂ ਬਿਨਾ ਬੋਲੇ ਤੋਂ ਸਭ ਗੱਲਾਂ ਜਾਣਦਾ ਹੈ।

## ਜਿਨਿ ਕਨ ਕੀਤੇ ਅਖੀ ਨਾਕੁ ॥ ਜਿਨਿ ਜਿਹਵਾ ਦਿਤੀ ਬੋਲੇ ਤਾਤੁ ॥

ਜਿਸ ਪ੍ਰਭੂ ਨੇ ਕੰਨ, ਅੱਖਾਂ, ਨੱਕ ਆਦਿਕ ਇੰਦ੍ਰੇ ਬਣਾ ਦੇਣਾ ਕੀਤੇ ਹਨ। ਫਿਰ ਜਿਸ ਨੇ ਤਾਤੁ—ਪਿਆਰੇ ਬਚਨ ਬੋਲਣ ਵਾਸਤੇ, ਵਾ:—ਤਾੜ ਤਾੜ ਬਚਨ ਬੋਲਣ ਵਾਸਤੇ ਜੀਭ ਦਿੱਤੀ ਹੈ।

[ਪੰਨਾ ੬੬੨]

## ਜਿਨਿ ਮਨੁ ਰਾਖਿਆ ਅਗਨੀ ਪਾਇ ॥ ਵਾਜੈ ਪਵਣੁ ਆਖੈ ਸਭ ਜਾਇ ॥੨॥

ਜਿਸ ਨੇ ਮਨੁ—ਜੀਵ ਨੂੰ ਮਾਂ ਦੀ ਜਠਰ ਅਗਨੀ ਪਾਸ ਰੱਖਿਆ ਹੈ। ਵਾ:—ਜਠਰ ਅਗਨੀ ਵਿਚ ਪਾ ਕੇ ਰੱਖਿਆ ਕੀਤੀ ਹੈ। ਜਿਸ ਵੇਲੇ ਪ੍ਰਸੂਤ ਕਰਨ ਵਾਲੀ ਪੌਣ ਵਾਜੈ—ਚਲਦੀ ਹੈ ਤਾਂ ਸਭ ਕੋਈ ਜਾਇ—ਜਨਮਿਆਂ ਆਖਦੇ ਹਨ। ਵਾ:- ਜਿਸ ਦੇ ਆਖੈ=ਹੁਕਮ ਵਿਚ ਪੌਣ ਸਭ ਜਗ੍ਹਾ ਉੱਪਰ ਵਾਜੈ—ਚਲ ਰਹੀ ਹੈ ॥੨॥

## ਜੇਤਾ ਮੋਹੁ ਪਰੀਤਿ ਸੁਆਦ ॥ ਸਭਾ ਕਾਲਖ ਦਾਗਾ ਦਾਗ ॥

ਜਿੰਨਾ ਕੁ ਮੋਹ ਵਿਚ ਫਸ ਕੇ ਸੁਆਦਾਂ ਨਾਲ ਪ੍ਰੀਤੀ ਕਰਦਾ ਹੈ। ਇਹ ਸਭ ਕਾਲਖ ਰੂਪ ਹੈ ਇਸ ਦਾਗ ਕਰਕੇ ਇਹ ਜੀਵ ਦਾਗੀ ਹੋ ਰਿਹਾ ਹੈ। ਅਥਵਾ:—ਕਾਲਿਆਂ ਕਰਨ ਵਾਲੀ ਜੋ ਪਾਪ ਰੂਪ ਕਿਰਿਆ ਹੈ, ਤਿਸ ਦਾਗ ਕਰਕੇ ਦਾਗੀ ਹੋ ਰਿਹਾ ਹੈ।

## ਦਾਗ ਦੋਸ ਮੁਹਿ ਚਲਿਆ ਲਾਇ ॥ ਦਰਗਹ ਬੈਸਣ ਨਾਹੀ ਜਾਇ ॥੩॥

ਜਾਂ ਦੋਸ—ਪਾਪਾਂ ਰੂਪੀ ਦਾਗ ਨੂੰ ਮੂੰਹ ਉੱਤੇ ਲਗਾ ਕੇ ਚਲਿਆ। ਤਾਂ ਦਰਗਾਹ ਵਿਚ ਬੈਠਣ ਦੀ ਜਾਇ—ਜਗ੍ਹਾ ਨਹੀਂ ਪਾਉਂਦਾ ॥੩॥

**ਕਰਮਿ ਮਿਲੈ ਆਖਣੁ ਤੇਰਾ ਨਾਉ ॥ ਜਿਤੁ ਲਗਿ ਤਰਣਾ ਹੋਰੁ ਨਹੀ ਥਾਉ ॥**

ਗੁਰਾਂ ਦਾ ਕਰਮਿ=ਅਨੁਗ੍ਰਹੁ ਮਿਲੇ ਤਾਂ ਤਿਸ ਪ੍ਰਭੂ ਦੇ ਨਾਮ ਦਾ ਆਖਣਾ ਹੁੰਦਾ ਹੈ। ਜਿਸ ਨਾਮ ਨਾਲ ਲਗ ਕੇ ਤਰਨਾ ਹੁੰਦਾ ਹੈ, ਨਾਮ ਤੋਂ ਬਿਨਾਂ ਤਰਨ ਦਾ ਹੋਰ ਕੋਈ ਥਾਂ ਨਹੀਂ ਹੈ।

**ਜੇ ਕੋ ਡੂਬੈ ਫਿਰਿ ਹੋਵੈ ਸਾਰ ॥ ਨਾਨਕ ਸਾਚਾ ਸਰਬ ਦਾਤਾਰ ॥੪॥੩॥੫॥**

ਜਿਹੜਾ ਕੋਈ ਨਾਮ ਸਰੋਵਰ ਵਿਚ ਟੁਬਕੀਆਂ ਮਾਰਦਾ ਹੈ, ਅਥਵਾ:-ਜਿਹੜਾ ਕੋਈ ਨਿੰਮ੍ਰਤਾ ਭਾਵ ਨਾਲ ਆਪਣੇ ਆਪ ਨੂੰ ਡੁੱਬਿਆ ਮੰਨਦਾ ਹੈ ਉਸ ਦੀ ਫਿਰ ਸਾਰ=ਸੰਭਾਲ ਹੁੰਦੀ ਹੈ। ਗੁਰੂ ਜੀ ਕਥਨ ਕਰਦੇ ਹਨ, ਉਹ ਸੱਚਾ ਪ੍ਰਭੂ ਸਾਰਿਆਂ ਦਾ ਦਾਤਾ ਹੈ ॥ ੪ ॥ ੩ ॥ ੫ ॥

ਸਤਿਗੁਰੂ ਜੀ ਦੀ ਪਵਿੱਤਰ ਰਸਨਾਂ ਤੋਂ ਇਸ ਸ਼ਬਦ ਦਾ ਅੰਮ੍ਰਿਤ ਰੂਪ ਕੀਰਤਨ ਸੁਣਦਿਆਂ ਸਾਰ ਹੀ ਉਸ ਕੋਹੜੀ ਦਾ ਕੋੜ੍ਹ ਰੋਗ ਮਿਟ ਗਿਆ। ਸ਼ਾਂਤੀ ਦੀ ਪ੍ਰਾਪਤੀ ਹੋ ਗਈ, ਬੁੱਧੀ ਉੱਜਲ ਤੇ ਚਿੱਤ ਇਕਾਗਰ ਹੋ ਗਿਆ। ਰਿਦੇ ਅੰਦਰ ਪ੍ਰੇਮਾ ਭਗਤੀ ਜਾਗ ਪਈ ਅਤੇ ਮੁਖੋਂ ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ ਦੀ ਮਿੱਠੀ ਮਿੱਠੀ ਧੁਨ ਉਚਾਰਨ ਲੱਗ ਪਿਆ।

## ਧਨਾਸਰੀ ਮਹਲਾ ੧

**ਚੋਰੁ ਸਲਾਹੇ ਚੀਤੁ ਨ ਭੀਜੈ ॥ ਜੇ ਬਦੀ ਕਰੇ ਤਾ ਤਸੂ ਨ ਛੀਜੈ ॥**

ਜੇ ਚੋਰ ਰਾਜੇ ਦੀ ਸਲਾਘਾ ਕਰੇ ਤਾਂ ਰਾਜੇ ਦਾ ਚਿੱਤ ਚੋਰ ਉਤੇ ਭੀਜੈ=ਭਿਜਦਾ ਨਹੀਂ ਹੈ।
ਜੇ ਚੋਰ ਰਾਜੇ ਦੀ ਬਦੀ=ਬਦਨਾਮੀ ਕਰੇ ਤਾਂ ਉਸ ਦਾ ਤਸੂ ਭਰ ਵੀ ਕੋਈ ਪਦਾਰਥ, ਯਾਂ ਜਸ ਨ ਛੀਜੈ=ਨਾਸ ਨਹੀਂ ਹੁੰਦਾ।ਇਸੀਤਰ੍ਹਾਂ ਮੰਦ ਕਰਮਾਂ ਦੇ ਕਰਨ ਵਾਲਿਆਂ ਉੱਪਰ ਪ੍ਰਭੂ ਕਦੇ ਪ੍ਰਸੰਨ ਨਹੀਂ ਹੁੰਦਾ।

**ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ ॥੧॥**

ਚੋਰ ਦੀ ਹਾਮਾ=ਜਾਮਨੀ ਕੋਈ ਨਹੀਂ ਭਰਦਾ। ਚੋਰ ਦਾ ਕੀਤਾ ਹੋਇਆ ਕਰਮ ਚੰਗਾ ਕਿਵੇਂ ਹੋ ਸਕਦਾ ਹੈ।

**ਸੁਣਿ ਮਨ ਅੰਧੇ ਕੁਤੇ ਕੂੜਿਆਰ ॥ ਬਿਨੁ ਬੋਲੇ ਬੂਝੀਐ ਸਚਿਆਰ ॥੧॥ਰਹਾਉ॥**

ਹੇ ਅਗਿਆਨ ਕਰਕੇ ਅੰਨ੍ਹੇ! ਲੋਭ ਕਰਕੇ ਕੁੱਤੇ! ਝੂਠੇ ਮਨਾ! ਸੁਣਨਾ ਕਰ। ਜੋ ਸਚਿਆਰ ਪ੍ਰਭੂ ਹੈ ਉਹ ਬੋਲੇ ਤੋਂ ਬਿਨਾਂ ਹੀ ਗੱਲ ਨੂੰ ਬੁੱਝ ਲੈਂਦਾ ਹੈ। ਅਥਵਾ:-ਹੇ ਅੰਨ੍ਹੇ ਕੁੱਤੇ ਮਨ ਸੁਣ! ਚਾਹੇ ਕੋਈ ਕੂੜਿਆਰ=ਝੂਠਾ ਹੈ, ਚਾਹੇ ਸੱਚਾ ਹੈ, ਉਹ ਬੋਲੇ ਤੋਂ ਬਿਨਾਂ ਹੀ ਬੁੱਝਿਆ ਜਾਂਦਾ ਹੈ ॥੧॥ ਰਹਾਉ ॥

**ਚੋਰੁ ਸੁਆਲਿਉ ਚੋਰੁ ਸਿਆਣਾ ॥ ਖੋਟੇ ਕਾ ਮੁਲੁ ਏਕੁ ਦੁਗਾਣਾ ॥**

ਪ੍ਰਤੱਖ ਚੋਰ ਚਾਹੇ ਸੁਆਲਿਉ=ਸੁੰਦਰ ਸਰੂਪ ਹੈ, ਚਾਹੇ ਚੋਰ ਸਿਆਣਾ ਭੀ ਬਹੁਤ ਹੋਵੇ। ਪਰ ਅੰਤ ਨੂੰ ਖੋਟੇ ਪੁਰਸ਼ ਦਾ ਮੁੱਲ ਇੱਕ ਦੁਗਾਣਾ=ਹਥੌੜਾ ਪੈਂਦਾ ਹੈ, ਭਾਵ ਸਿਰ ਉੱਪਰ ਜਮ ਡੰਡਾ ਵੱਜਦਾ ਹੈ।
ਅਥਵਾ:-ਜੋ ਨਾਮਹੀਣ ਪੁਰਸ਼ ਹੈ ਓਹੀ ਚੋਰ ਹੈ, ਉਸ ਖੋਟੇ ਦਾ ਮੁੱਲ ਇੱਕ ਦੁਗਾਣਾ=ਟਕਾ ਹੈ, ਭਾਵ ਜੰਮਣਾ ਮਰਨਾ ਹੈ।

**ਜੇ ਸਾਥਿ ਰਖੀਐ ਦੀਜੈ ਰਲਾਇ ॥ ਜਾ ਪਰਖੀਐ ਖੋਟਾ ਹੋਇ ਜਾਇ ॥੨॥**

ਜੇਕਰ ਖੋਟਾ ਰੁਪਇਆ ਖਰਿਆਂ ਵਿਚ ਰੱਖਕੇ ਵਿੱਚੇ ਰਲਾ ਦੇਈਏ। ਪਰ ਜਿਸ ਵੇਲੇ ਪਰਖੀ ਦਾ ਹੈ ਤਾਂ ਖੋਟਾ ਰੁਪਇਆ ਖੋਟਾ ਹੀ ਹੋ ਜਾਂਦਾ ਹੈ। ਇਸੇ ਤਰ੍ਹਾਂ ਜੇ ਕਰ ਮਹਾਤਮਾਂ ਦੇ ਨਾਲ ਬਿਠਾ ਕੇ ਖੋਟਾ ਰਲਾ ਦੇਈਏ। ਪਰ ਜਿਸ ਵੇਲੇ ਪਰਖੀ ਦਾ ਹੈ ਤਾਂ ਖੋਟਾ ਪੁਰਸ਼ ਖੋਟਾ ਹੀ ਹੋ ਜਾਂਦਾ ਹੈ ॥੨॥

**ਜੈਸਾ ਕਰੇ ਸੁ ਤੈਸਾ ਪਾਵੈ ॥ ਆਪਿ ਬੀਜਿ ਆਪੇ ਹੀ ਖਾਵੈ ॥**

ਜੇਹੋ ਜੇਹਾ ਕੋਈ ਕਰਮ ਕਰਦਾ ਹੈ, ਉਹ ਤੇਹੋ ਜੇਹਾ ਫਲ ਪਾਉਂਦਾ ਹੈ। ਆਪਣਾ ਬੀਜਿਆ ਹੋਇਆ ਆਪ ਹੀ ਫਲ ਖਾਵੈ-ਖਾਂਦਾ ਹੈ।

**ਜੇ ਵਡਿਆਈਆ ਆਪੇ ਖਾਇ ॥ ਜੇਹੀ ਸੁਰਤਿ ਤੇਹੈ ਰਾਹਿ ਜਾਇ ॥੩॥**

ਜੇਕਰ ਆਪਣੀਆਂ ਵਡਿਆਈਆਂ ਨੂੰ ਆਪ ਹੀ ਖਾਇ-ਧਾਰੇ ਅਰਥਾਤ ਆਪਣੀ ਉਪਮਾ ਆਪ ਹੀ ਕਰੇ ਤਾਂ ਉਹ ਕੋਈ ਵੱਡਾ ਨਹੀਂ ਹੁੰਦਾ।

ਅਥਵਾ:-ਜੇ ਆਪਣੀਆਂ ਵਡਿਆਈਆਂ ਆਪ ਕਰੇ ਤਾਂ ਉਹ ਆਪ ਹੀ ਜਮ ਡੰਡੇ ਖਾਂਦਾ ਹੈ। ਜੇਹੋ ਜੇਹੀ ਸੁਰਤਿ-ਗਿਆਤ, ਯਾਂ ਵਾਸ਼ਨਾ ਹੁੰਦੀ ਹੈ ਤੇਹੋ ਜੇਹੇ ਰਸਤੇ ਜਾਂਦਾ ਹੈ ॥ ੩ ॥

**ਜੇ ਸਉ ਕੂੜੀਆ ਕੂੜੁ ਕਬਾੜੁ ॥ ਭਾਵੈ ਸਭੁ ਆਖਉ ਸੰਸਾਰੁ ॥**

ਜੇ ਕਰ ਕੂੜੁ-ਝੂਠਾ ਪੁਰਸ਼ ਕੂੜੀਆ-ਝੂਠੀਆਂ ਸਉ-ਸੈਂਕੜੇ ਕਬਾੜੁ-ਗੱਪਾਂ ਮਾਰੇ,ਅਤੇ ਭਾਵੇਂ ਸਾਰਾ ਸੰਸਾਰ ਉਸ ਨੂੰ ਚੰਗਾ ਭੀ ਆਖਦਾ ਹੋਵੇ ਪਰ ਉਹ ਪ੍ਰਮਾਣੀਕ ਨਹੀਂ ਹੁੰਦਾ।

**ਤੁਧੁ ਭਾਵੈ ਅਧੀ ਪਰਵਾਣੁ ॥ ਨਾਨਕ ਜਾਣੈ ਜਾਣੁ ਸੁਜਾਣੁ ॥੪॥੪॥੬॥**

ਹੇ ਪ੍ਰਭੂ! ਜੇਕਰ ਮਨੁੱਖ ਦੀ ਅੱਧੀ ਕਿਰਿਆ ਕੀਤੀ ਹੋਈ ਭੀ ਆਪ ਜੀ ਨੂੰ ਭਾ ਜਾਵੇ ਤਾਂ ਉਹ ਪ੍ਰਮਾਣੀਕ ਹੈ। ਜਿਵੇਂ 'ਕਰਮਾ ਬਾਈ' ਭਗਤਣੀ ਇਸ਼ਨਾਨ ਕੀਤੇ ਤੋਂ ਬਗੈਰ ਹੀ ਖਿਚੜੀ ਚਾੜ੍ਹ ਕੇ ਭਗਵਾਨ ਨੂੰ ਖੁਆਂਦੀ ਸੀ। ਤੇ 'ਧੰਨਾ' ਜੱਟ ਗੋਹੇ ਦਾ ਧੂਪ ਧੁਖਾਉਂਦਾ ਰਿਹਾ, ਪਰ ਭਗਵਾਨ ਨੇ ਪ੍ਰਵਾਨ ਕਰ ਲਿਆ।

ਅਥਵਾ:-ਆਪ ਜੀ ਨੂੰ ਭਾ ਜਾਵੇ ਤਾਂ ਅ-ਧੀ=ਬੁੱਧੀ ਤੋਂ ਅ=ਰਹਿਤ ਮੂਰਖ ਜੀਵ ਭੀ ਪ੍ਰਵਾਨ ਹੈ।

ਗੁਰੂ ਜੀ ਕਥਨ ਕਰਦੇ ਹਨ, ਉਹ ਜਾਣੀ ਜਾਣ ਪਰਮਾਤਮਾ ਸੁਜਾਣੁ=ਚਤੁਰ ਹੈ।

ਅਥਵਾ:-ਜਾਣਨੇ ਜੋਗ ਨੂੰ ਜਾਣੇ ਤਾਂ ਸੁਜਾਣੁ-ਚਤੁਰ ਹੁੰਦਾ ਹੈ ॥ ੪ ॥ ੪ ॥ ੬ ॥

**ਧਨਾਸਰੀ ਮਹਲਾ ੧ ॥**

**ਕਾਇਆ ਕਾਗਦੁ ਮਨੁ ਪਰਵਾਣਾ ॥ ਸਿਰ ਕੇ ਲੇਖ ਨ ਪੜੈ ਇਆਣਾ ॥**

ਕਾਲ ਰੂਪ ਪਾਣੀ ਦੀ ਬੂੰਦ ਪੈਣ ਨਾਲ ਕਾਇਆਂ ਕਾਗਜ਼ ਵਾਂਗ ਨਾਸ ਹੋ ਜਾਣ ਵਾਲੀ ਹੈ, ਪਰ ਮਨ ਨੇ ਇਸ ਨੂੰ ਪਰਵਾਣਾ-ਸੱਚਾ ਕਰਕੇ ਮੰਨਿਆ ਹੋਇਆ ਹੈ। ਵੇਦਾਂ ਸ਼ਾਸਤ੍ਰਾਂ ਵਿਚ ਜੋ ਸਿਰ-ਸ਼ਰੋਮਣੀ ਲੇਖ ਨਾਮ ਦੇ ਹਨ, ਇਹ ਅਗਿਆਤ ਜੀਵ ਉਹਨਾਂ ਨੂੰ ਪੜ੍ਹਦਾ ਨਹੀਂ ਹੈ।

ਅਥਵਾ :-ਕਾਇਆਂ ਤਾਂ ਕਾਗਜ਼ ਹੈ ਇਸ ਦੇ ਉੱਪਰ ਮਨ ਯਤਨਾਂ ਰੂਪ ਪ੍ਰਵਾਨੇ ਦੇ ਲਿਖਣੇ ਵਾਲਾ ਹੋ ਰਿਹਾ ਹੈ। ਅਰਥਾਤ ਕਈ ਤਰ੍ਹਾਂ ਦੇ ਯਤਨ ਕਰਕੇ ਇਸ ਦੇ ਪਾਲਣ ਪੋਸਣ ਵਿਚ ਲਗ ਰਿਹਾ ਹੈ। ਇਹ ਅਗਿਆਤ ਜੀਵ ਸਿਰ ਦੇ ਲੇਖਾਂ ਨੂੰ ਨਹੀਂ ਪੜ੍ਹਦਾ, ਭਾਵ ਪ੍ਰਾਰਬਧ ਉੱਪਰ ਸ਼ਾਕਰ ਨਹੀਂ ਰਹਿੰਦਾ।

## ਦਰਗਹ ਘੜੀਅਹਿ ਤੀਨੇ ਲੇਖ ॥ ਖੋਟਾ ਕਾਮਿ ਨ ਆਵੈ ਵੇਖੁ ॥ ੧ ॥

ਜਿਵੇਂ ਰਾਜਿਆਂ ਦੀ ਦਰਗਾਹ ਵਿਚ ਤਿੰਨ ਲੇਖ=ਸਿੱਕੇ ਘੜੇ ਜਾਂਦੇ ਹਨ। ਸੋਨੇ ਦੀਆਂ ਮੋਹਰਾਂ, ਚਾਂਦੀ ਦੇ ਰੁਪਏ, ਤਾਂਬੇ ਦੇ ਪੈਸੇ। ਤਿਵੇਂ ਪਰਮੇਸ਼ਰ ਦੀ ਦਰਗਹ ਵਿਚ ਤਿੰਨ ਲੇਖਾਂ ਦੇ ਪੁਰਸ਼ ਘੜੇ ਜਾਂਦੇ ਹਨ, ਰਾਜਸੀ, ਸ਼ਾਂਤਕੀ, ਤੇ ਤਾਮਸੀ।

ਅਥਵਾ :-ਸਤਸੰਗ ਦਰਗਾਹ ਵਿਚ ਤਿੰਨ ਲੇਖ ਘੜੇ ਜਾਂਦੇ ਹਨ-ਕਰਮ, ਉਪਾਸ਼ਨਾ, ਗਿਆਨ।

ਅਥਵਾ :-ਸ੍ਰਵਣ, ਮੰਨਣ, ਨਿਧਿਆਸਣ। ਅਥਵਾ : ਤਤ, ਤ੍ਵੰ, ਮਸੀ।

ਅਥਵਾ :-ਸੰਸਾਰ ਦਰਗਾਹ ਵਿਚ ਸੰਸਾਰੀ ਜੀਵਾਂ ਦੇ ਤਾਰਨ ਵਾਸਤੇ ਪਰਮੇਸ਼ਰ ਨੇ ਤਿੰਨ ਤਰ੍ਹਾਂ ਦੇ ਪੁਰਸ਼ ਘੜੇ ਹਨ-ਕਾਜ਼ੀ, ਬ੍ਰਾਹਮਣ, ਜੋਗੀ। ਜਿਸ ਦਾ ਵੇਖੁ=ਭੇਖ ਖੋਟਾ ਹੈ, ਉਹ ਕਿਸੇ ਕੰਮ ਨਹੀਂ ਆਉਂਦਾ ॥ ੧ ॥

## ਨਾਨਕ ਜੇ ਵਿਚਿ ਰੁਪਾ ਹੋਇ ॥ ਖਰਾ ਖਰਾ ਆਖੈ ਸਭੁ ਕੋਇ ॥ ੧ ॥ ਰਹਾਉ ॥

ਗੁਰੂ ਜੀ ਕਥਨ ਕਰਦੇ ਹਨ, ਜੇ ਕਰ ਰੁਪਏ ਵਿਚ ਪੂਰੀ ਪੂਰੀ ਰੁਪਾ=ਚਾਂਦੀ ਹੋਵੇ ਤਾਂ ਉਸ ਰੁਪਏ ਨੂੰ ਸਭ ਕੋਈ ਚੰਗਾ ਚੰਗਾ ਆਖਦਾ ਹੈ।

ਗੁਰੂ ਜੀ ਕਥਨ ਕਰਦੇ ਹਨ, ਜੇ ਕਰ ਸਰੀਰ ਵਿਚੋਂ ਮਨ ਸਫਾਈ ਰੂਪੀ ਰੁਪਾ=ਰੂਪ ਵਾਲਾ ਹੋਵੇ।

ਅਥਵਾ :-ਜੇਕਰ ਵਿਚੋਂ ਮਨ ਰੁਪਾ=ਚਾਂਦੀ ਵਾਂਗ ਸ਼ੁੱਧ ਹੋਵੇ। ਅਥਵਾ :-ਜੇ ਕਰ ਮਨ ਨੂੰ ਪ੍ਰਭੂ ਵਿਚ ਰੁਪਾ=ਅਰੋਪਣੇ ਵਾਲਾ ਹੋਵੇ। ਤਾਂ ਸਭ ਕੋਈ ਇਸਨੂੰ ਚੰਗਾ ਚੰਗਾ ਕਰਕੇ ਆਖਦਾ ਹੈ ॥੧॥ਰਹਾਉ॥

## ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥

ਕ਼ਾਦੀ=ਕਾਜ਼ੀ ਝੂਠ ਬੋਲਣੇ ਰੂਪੀ ਮੈਲ ਨੂੰ ਖਾ ਰਿਹਾ ਹੈ। ਅਥਵਾ :-ਕਾਜ਼ੀ ਝੂਠ ਬੋਲਦਾ ਹੈ ਤੇ ਵੱਢੀਆਂ ਰੂਪੀ ਮਲੁ=ਗੰਦਗੀ ਨੂੰ ਖਾ ਰਿਹਾ ਹੈ। ਬ੍ਰਾਹਮਣ ਨਾਵੈ=ਇਸ਼ਨਾਨ ਕਰਦਾ ਹੋਇਆ ਜੀਆ ਘਾਇ=ਮੱਛੀਆਂ ਨੂੰ ਮਾਰਦਾ ਹੈ। ਕਸ਼ਮੀਰੀ ਬ੍ਰਾਹਮਣ ਬਹੁਤ ਹੀ ਇਸ ਤਰ੍ਹਾਂ ਕਰਦੇ ਹਨ, ਮੱਛੀ ਦਾ ਮਾਸ ਖਾ ਕੇ ਆਖਦੇ ਹਨ ਅੱਜ ਜਲ ਤੋਰੀ ਖਾਧੀ ਹੈ।

## ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥ ੨ ॥

ਅੰਨ੍ਹਾ ਜੋਗੀ ਭੀ ਅਗਿਆਨ ਨੇ ਦੂਰ ਕਰਨ ਦੀ ਜੁਗਤੀ ਨੂੰ ਨਹੀਂ ਜਾਣਦਾ।

ਅਥਵਾ :-ਜੋਗੀ ਅੰਨ੍ਹਾ ਹੋਇਆ ਹੋਇਆ ਪਰਮੇਸ਼ਰ ਵਿਚ ਜੁਗਤਿ=ਜੁੜਨਾ ਨਹੀਂ ਜਾਣਦਾ। ਇਹ ਕਾਜ਼ੀ, ਬ੍ਰਾਹਮਣ, ਤੇ ਜੋਗੀ ਤਿੰਨੇ ਸੰਸਾਰ ਦੇ ਤਾਰਨ ਵਾਸਤੇ ਰਚੇ ਸਨ ਪਰ ਇਹ ਤਿੰਨੇ ਹੀ ਉਜਾੜਨ ਦਾ ਬੰਧੁ=ਕਾਰਨ ਬਣ ਗਏ ਹਨ ॥ ੨ ॥

ਕਿਸੀ ਨੇ ਪੁੱਛਿਆ ਆਪ ਜੀ ਦੇ ਮੱਤ ਵਿਚ ਕਿਹੜੇ ਸ਼ਰੇਸਟ ਹਨ ? ਉੱਤਰ-

## ਸੋ ਜੋਗੀ ਜੋ ਜੁਗਤਿ ਪਛਾਣੈ ॥ ਗੁਰਪਰਸਾਦੀ ਏਕੋ ਜਾਣੈ ॥

ਅਸਲ ਜੋਗੀ ਓਹੀ ਹੈ, ਜੋ ਪ੍ਰਭੂ ਵਿਚ ਜੁੜਨ ਦੀ ਜੁਗਤੀ ਨੂੰ ਪਛਾਣੌਂਦਾ ਹੈ। ਅਤੇ ਗੁਰਾਂ ਦੀ ਕਿਰਪਾ

ਨਾਲ ਇੱਕ ਨੂੰ ਵਿਆਪਕ ਜਾਣਦਾ ਹੈ। ਅਥਵਾ :—ਸਾਰਿਆਂ ਨੂੰ ਇੱਕ ਰੂਪ ਕਰਕੇ ਜਾਣਦਾ ਹੈ।

**ਕਾਜੀ ਸੋ ਜੋ ਉਲਟੀ ਕਰੈ ॥ ਗੁਰਪਰਸਾਦੀ ਜੀਵਤੁ ਮਰੈ ॥**

ਅਸਲ ਕਾਜ਼ੀ ਉਹ ਹੈ ਜੋ ਸੰਸਾਰ ਵੱਲੋਂ ਬੁੱਧੀ ਨੂੰ ਉਲਟੀ—ਪੁੱਠੀ ਕਰਦਾ ਹੈ। ਅਤੇ ਗੁਰਾਂ ਦੀ ਕਿਰਪਾ ਨਾਲ ਜੀਵਤ ਭਾ ਤੋਂ ਮਰਦਾ ਹੈ।

**ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥ ਆਪਿ ਤਰੈ ਸਗਲੇ ਕੁਲ ਤਾਰੈ ॥ ੩ ॥**

ਅਸਲ ਬ੍ਰਾਹਮਣ ਉਹ ਹੈ, ਜੋ ਬ੍ਰਹਮ ਦਾ ਵਿਚਾਰ ਕਰਦਾ ਹੈ। ਵਿਚਾਰ ਦੁਆਰਾ ਆਪ ਤਰਦਾ ਹੈ ਤੇ ਕੁਲਾਂ ਦੇ ਸਾਰਿਆਂ ਜੀਵਾਂ ਨੂੰ ਤਾਰਦਾ ਹੈ ॥ ੩ ॥

ਫਿਰ ਕਹੇ ਨੂੰ ਸਪੱਸ਼ਟ ਕਰਦੇ ਹਨ—

**ਦਾਨਸਬੰਦੁ ਸੋਈ ਦਿਲਿ ਧੋਵੈ ॥ ਮੁਸਲਮਾਣੁ ਸੋਈ ਮਲੁ ਖੋਵੈ ॥**

ਦਾਨਸ-ਬੰਦੁ=ਦਨਾਈ ਵਾਲਾ ਓਹੀ ਜੋਗੀ ਹੈ, ਜੋ ਦਿਲ ਦੀ ਪਾਪਾਂ ਰੂਪੀ ਮੈਲ ਨੂੰ ਧੋਂਦਾ ਹੈ। ਮੁਸਲਮਾਨ ਕਾਜ਼ੀ ਓਹੀ ਹੈ ਜੋ ਮਾਸ ਖਾਣੇ ਰੂਪ ਤੇ ਸ਼ਰਾਬ ਪੀਣੇ ਰੂਪ ਮਲ ਨੂੰ,
ਯਾਂ ਵਿਕਾਰਾਂ ਰੂਪੀ ਮੈਲ ਨੂੰ ਖੋਵੈ—ਦੂਰ ਕਰਦਾ ਹੈ।

**ਪੜਿਆ ਬੂਝੈ ਸੋ ਪਰਵਾਣੁ ॥ ਜਿਸੁ ਸਿਰਿ ਦਰਗਹ ਕਾ ਨੀਸਾਣੁ ॥੪॥੫॥੭॥**

ਸ਼ਾਸਤ੍ਰਾਂ ਨੂੰ ਪੜ੍ਹਿਆ ਹੋਇਆ ਓਹੀ ਬ੍ਰਾਹਮਣ ਪ੍ਰਵਾਨ ਹੈ ਜੋ ਆਪਣੇ ਸਰੂਪ ਨੂੰ ਬੁੱਝਦਾ ਹੈ,
ਅਥਵਾ :—ਪਰਮੇਸ਼ਰ ਨੂੰ ਬੁੱਝਕੇ ਪ੍ਰਮਾਨੀਕ ਹੋਇਆ ਹੈ। ਅਤੇ ਜਿਸ ਦੇ ਸਿਰ ਉੱਪਰ ਦਰਗਾਹ ਦਾ ਸਰੇਸ਼ਟ ਨੀਸਾਣੁ—ਲੇਖ ਹੈ। ਅਰਥਾਤ ਜਿਸ ਦੇ ਵੱਡੇ ਭਾਗ ਹਨ, ਓਹੀ ਅਸਲ ਬ੍ਰਾਹਮਣ ਹੈ ॥੪॥੫॥੭॥

## ਧਨਾਸਰੀ ਮਹਲਾ ੧ ਘਰੁ ੩ ੧ ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ :**—ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਜਿਸ ਵੇਲੇ ਜਗਤ ਦੇ ਜੀਵਾਂ ਦਾ, ਉਧਾਰ ਕਰਦੇ ਕਰਦੇ ਲਾਹੌਰ ਸ਼ਹਿਰ ਪਹੁੰਚੇ, ਉਥੇ ਲਹੌਰੀਆਂ ਦੇ ਕੁਕਰਮ ਨੂੰ ਦੇਖਕੇ ਜੋ 'ਗਊਆਂ ਨੂੰ ਮਾਰਦੇ ਸਨ' ਗੁਰੂ ਜੀ ਨੇ ਗੁੱਸੇ ਵਿਚ ਆ ਕੇ ਕਿਹਾ, "ਇਥੇ ਸਵਾ ਪਹਿਰ ਦਿਨ ਚੜ੍ਹਦੇ ਤੱਕ ਖ਼ੂਨੋ-ਖ਼ੂਨ ਹੁੰਦਾ ਰਿਹਾ ਕਰੇਗਾ" (ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ) ॥ ੨੭ ॥

ਇਹ ਬਚਨ ਕਹਿ ਕੇ ਆਪ ਜੀ ਸ਼ਹਿਰੋਂ ਬਾਹਰ ਆ ਗਏ ਅਤੇ ਇੱਕ ਜਗ੍ਹਾ ਬੈਠ ਗਏ। ਸਾਹਮਣੇ ਇੱਕ ਪੰਡਿਤ ਬੜਾ ਪਖੰਡ ਖਿਲਾਰੀ ਬੈਠਾ ਸੀ। ਉਸ ਨੇ ਗਊ ਦਾ ਗੋਬਰ ਲੈ ਕੇ ਪਹਿਲਾਂ ਧਰਤੀ ਤੇ ਪੋਚਾ ਫੇਰਿਆ, ਫੇਰ ਉੱਪਰ ਦੱਭ ਦੀ ਸਫਾ ਵਿਛਾਈ। ਆਪ ਇਸ਼ਨਾਨ ਆਦਿ ਕਰਕੇ, ਸਰੀਰ ਤੇ ਬਾਰ੍ਹਾਂ ਜਗ੍ਹਾ ਟਿੱਕੇ ਲਾਏ। ਆਪਣੇ ਸਾਹਮਣੇ ਠਾਕੁਰ ਦੀ ਮੂਰਤੀ ਰੱਖਕੇ ਬੜੇ ਸੋਹਣੇ ਢੰਗ ਨਾਲ ਪੂਜਾ ਕੀਤੀ, ਘੜਿਆਲ ਵਜਾਇਆ, ਮੱਥਾ ਟੇਕਿਆ। ਬਾਅਦ ਵਿਚ ਅੱਖਾਂ ਮੀਚ ਕੇ ਬਗਲੇ ਦੀ ਤਰ੍ਹਾਂ ਸਮਾਧੀ ਲਾ ਕੇ ਬੈਠ ਗਿਆ। ਜਿਸਦੀ ਸਮਾਧੀ ਨੂੰ ਵੇਖਕੇ ਬਿੱਲਾ ਵੀ ਸ਼ਰਮ-ਸਾਰ ਹੁੰਦਾ ਕਿ ਐਨੀ ਬਿਰਤੀ ਤੇ ਮੈਂ ਵੀ ਨਹੀਂ

ਜੋੜ ਸਕਦਾ। ਇਤਨਾ ਕੁਝ ਕਰਨ ਦੇ ਬਾਵਜੂਦ ਵੀ ਮਾਇਆ ਦਾ ਲਾਲਚ ਮਨ ਅੰਦਰ ਬੈਠਾ ਹੈ। ਸਮਾਧੀ ਵਿਚ ਮਨ ਮਾਇਆ ਹੀ ਗਿਣ ਰਿਹਾ ਹੈ, ਲੋਕੀਂ ਇਸ ਦੀ ਸਮਾਧੀ ਵੇਖਕੇ ਜਥਾ ਸ਼ਕਤੀ ਅਨੁਸਾਰ ਭੇਟਾ, ਮਾਇਆ, ਪਦਾਰਥ ਆਦਿ ਰਖੀ ਜਾਂਦੇ ਹਨ। ਸਮਾਧੀ ਖੁਲ੍ਹੀ, ਗੁਰੂ ਜੀ ਕਹਿਣ ਲੱਗੇ, ਐ ਪੰਡਿਤ ਜੀ ! ਤੁਸੀਂ ਕਿਸ ਵਾਸਤੇ ਧਿਆਨ ਲਾਉਂਦੇ ਹੋ, ਕਿਉਂਕਿ ਠਾਕੁਰ ਜੀ ਦੀ ਮੂਰਤੀ ਸਾਹਮਣੇ ਹੈ, ਅੱਖਾਂ ਤਾਂ ਤਦ ਹੀ ਬੰਦ ਕਰੀ ਦੀਆਂ ਹਨ ਜੇਕਰ ਆਪਣਾ ਠਾਕੁਰ-ਇਸ਼ਟ ਪਾਸ ਨਾ ਹੋਵੇ। ਪੰਡਿਤ ਕਹਿਣ ਲੱਗਾ, "ਸੰਤ ਜੀ ! ਤੁਹਾਨੂੰ ਕੀ ਪਤਾ ਹੈ, ਮੈਂ ਧਿਆਨ ਕਿਸ ਵਾਸਤੇ ਲਾਉਂਦਾ ਹਾਂ, ਮੈਂ ਪਹਿਲਾਂ ਠਾਕੁਰ ਦੀ ਪੂਜਾ ਕੀਤੀ, ਪੂਜਾ-ਸੇਵਾ ਆਦਿ ਕਰਕੇ ਮੈਂ ਮੱਥਾ ਟੇਕ ਕੇ ਸਮਾਧੀ ਲਾਈ, (ਧਿਆਨ ਅੰਦਰ ਮੈਨੂੰ ਤਿੰਨਾਂ ਲੋਕਾਂ ਦੀ ਅੰਤਰਯਾਮਤਾ ਹੋ ਜਾਂਦੀ ਹੈ) ਐਨੀ ਗੱਲ ਕਹਿ ਕੇ ਬੜੇ ਹੰਕਾਰ ਸਹਿਤ ਅੱਖਾਂ ਬੰਦ ਕਰਕੇ ਫੇਰ ਬੈਠ ਗਿਆ। ਸਤਿਗੁਰੂ ਜੀ ਨੇ ਹੰਕਾਰ ਦੂਰ ਕਰਨ ਵਾਸਤੇ, ਜਿਵੇਂ ਕੋਈ ਚੰਗਾ ਡਾਕਟਰ ਮਰੀਜ਼ ਦੀ (ਬਹੁਤੀ) ਨਾਜ਼ਕ ਹਾਲਤ ਨੂੰ ਦੇਖਕੇ ਉਸ ਦੇ ਪਾਸ ਜਾਂਦਾ ਹੈ ਤੇ ਉਸ ਨੂੰ ਕਈ ਵਾਰ ਕੌੜੀ ਦਵਾਈ ਦੇ ਕੇ ਠੀਕ ਕਰਦਾ ਹੈ। ਇਸੇ ਤਰ੍ਹਾਂ ਗੁਰੂ ਜੀ ਉਸ ਦਾ ਉਧਾਰ ਕਰਨਾ ਚਾਹੁੰਦੇ ਹਨ, ਆਪਣੀ ਤਾਕਤ ਨਾਲ ਇਸ ਦੀ ਠਾਕੁਰ ਦੀ ਮੂਰਤੀ ਤੇ ਚੌਂਕੀ ਜਿਸ ਤੇ ਉਸ ਨੇ ਸਮੱਗਰੀ ਆਦਿ ਰੱਖੀ ਸੀ। ਉਹ ਸਭ ਉਡਾ ਦਿੱਤੀ। ਦੋ ਕੁ ਘੜੀਆਂ ਸਮਾਧੀ ਲਾ ਕੇ ਫੇਰ ਅੱਖਾਂ ਖੋਲ੍ਹੀਆਂ ਤੇ ਪੰਡਿਤ ਨੇ ਕੀ ਵੇਖਿਆ। ਠਾਕੁਰ ਦੀ ਮੂਰਤੀ ਕੋਈ ਨਹੀਂ, ਨਾ ਚੌਂਕੀ ਹੀ ਹੈ ਜਿਸ ਵਿਚ ਕੁਝ ਕੁ ਮਾਇਆ ਸੀ। ਹੈਰਾਨ ਹੋ ਗਿਆ। ਬੜਾ ਘਬਰਾਇਆ, ਰੌਲਾ ਪਾਉਣਾ ਸ਼ੁਰੂ ਕਰ ਦਿੱਤਾ, ਹਰੇਕ ਨੂੰ ਪੁੱਛਦਾ ਹੈ ਜੇ ਕਿਸੇ ਮੇਰੀ ਠਾਕੁਰ ਦੀ ਮੂਰਤੀ ਤੇ ਚੌਂਕੀ ਲਈ ਹੈ ਤਾਂ ਦੇ ਦਿਓ। ਪਰ ਕਿੱਥੋਂ ਮਿਲੇ। ਸਤਿਗੁਰੂ ਜੀ ਕਹਿੰਦੇ 'ਹੇ ਪੰਡਿਤ ! ਕੀ ਗੱਲ ਬੜਾ ਘਬਰਾਇਆ ਹੈਂ ? ਪਹਿਲਾਂ ਤੂੰ ਖੁਸ਼ੀ ਵਿਚ ਸੀ ਹੁਣ ਕੀ ਕੰਮ ਵਿਗੜ ਗਿਆ, ਤਾਂ ਪੰਡਿਤ ਕਹਿੰਦਾ ਜੀ ! ਮੇਰੀ ਠਾਕੁਰ ਦੀ ਮੂਰਤੀ ਵਾਲੀ ਚੌਂਕੀ ਜਿਸ ਵਿਚ ਕੁਝ ਮਾਇਆ ਵੀ ਸੀ ਉਹ ਨਹੀਂ ਮਿਲਦੀ ਕਿਸੇ ਨੇ ਚੁੱਕ ਲਈ ਹੈ ਸਾਰਿਆਂ ਨੂੰ ਪੁੱਛਿਆ ਕੋਈ ਦੱਸਦਾ ਨਹੀਂ ਹਾਂ ਜੇਕਰ ਤੁਸੀਂ ਕਿਸੇ ਨੂੰ ਚੁੱਕਦਿਆਂ ਵੇਖਿਆ ਹੈ, ਯਾ ਤੁਹਾਡੀ ਕਿਤੇ ਨਿਗਾਹ 'ਚ ਹੋਵੇ ਤਾਂ ਦੱਸ ਦਿਓ। ਤਾਂ ਗੁਰੂ ਜੀ ਨੇ ਕਿਹਾ, ਭਾਈ ! ਤੂੰ ਕਹਿੰਦਾ ਸੀ ਸਮਾਧੀ ਲਾਉਣ ਨਾਲ ਮੈਨੂੰ ਤਿੰਨਾਂ ਲੋਕਾਂ ਦੀ ਅੰਤਰਜਾਮਤਾ ਹੋ ਜਾਂਦੀ ਹੈ। ਤੇਰੀ ਪ੍ਰਯੰਕੀ ਤੇ ਠਾਕੁਰ ਦੀ ਮੂਰਤੀ ਕਿਤੇ ਤਿੰਨੇ ਲੋਕਾਂ ਤੋਂ ਬਾਹਰ ਤਾਂ ਨਹੀਂ ਨਾ ਗਈ। ਸਮਾਧੀ ਲਾਕੇ ਵੇਖ ਲੈ। ਪੰਡਿਤ ਗੁਰੂ ਜੀ ਦੇ ਵਿਅੰਗ ਬਚਨ ਸੁਣਕੇ ਹੱਥ ਜੋੜ ਕੇ ਕਹਿਣ ਲਗਾ ਸੰਤ ਜੀ ! ਸੱਚ ਪੁੱਛੋ, ਮੈਂ ਤਾਂ ਪੇਟ ਵਾਸਤੇ ਇਹ ਐਵੇਂ ਝੂਠੀਆਂ ਗੱਲਾਂ-ਬਾਤਾਂ ਕਰਕੇ ਲੋਕਾਂ ਤੋਂ ਪੂਜਾ ਆਦਿ ਲੈਕੇ ਆਪਣੇ ਪਰਵਾਰ ਨੂੰ ਪਾਲਦਾ ਹਾਂ। ਭਲਾ ! ਤਿੰਨਾਂ ਲੋਕਾਂ ਦੀ ਖਬਰ ਮੈਨੂੰ ਕਿਥੋਂ ? ਤੁਸੀਂ ਕਿਰਪਾ ਕਰੋ ਮੇਰੀ ਠਾਕੁਰ ਦੀ ਮੂਰਤੀ ਤੇ ਚੌਂਕੀ ਦਸ ਦਿਓ। ਗੁਰੂ ਜੀ ਨੇ ਕਿਹਾ, ਭਾਈ ਤੂੰ ਝੂਠ ਛੱਡਦੇ, ਮਨ ਨੂੰ ਸ਼ੁੱਧ ਕਰਕੇ ਨਾਮ ਜਪਿਆ ਕਰ, ਪਰਮੇਸ਼ਰ ਆਪ ਹੀ ਸਾਰਿਆਂ ਨੂੰ ਰੋਜ਼ੀ (ਖਾਣ ਪਾਨ) ਦੇਂਦਾ ਹੈ ਭਲਾ ਤੈਨੂੰ ਨਾ ਦੇਵੇਗਾ।

ਯਥਾ-"ਕ੍ਰਿਪਾ ਧਾਰਿ ਬੋਲੇ ਗੁਨ ਖਾਨੀ। ਤਜਹੁ ਝੂਠ ਬੋਲਨ ਕੀ ਬਾਨੀ।
ਸ਼ੁੱਧ ਆਤਮੈ ਜਪਿ ਹਰਿ ਨਾਮੂ। ਤਜਹੁ ਪਖੰਡ ਕੇਰ ਸਭਿ ਕਾਮੂ॥ ੨੪॥
ਸਦ ਹੀ ਕਰੀਏ ਸਾਚ ਵਖਾਨਾ। ਕਰਵਾਵਹਿ ਸ੍ਰੀ ਪ੍ਰਭੁ ਗੁਜਰਾਨਾ।

ਜੋ ਕਰਤਾ ਸਭ ਕੀ ਪ੍ਰਤਿਪਾਰਾ। ਕਹਾ ਤੁਮ ਕੋ ਨਹਿਂ ਦੇਇ ਅਹਾਰਾ'' ॥੨੫॥

ਝੂਠ ਬੋਲਣ ਦੀ ਆਦਤ ਤੇ ਪਖੰਡ ਕਰਨਾ ਸਭ ਕੁਝ ਛੱਡਦੇ। ਕਹਿੰਦਾ, ਜੀ! ਫੇਰ ਝੂਠ, ਤੇ ਪਖੰਡ ਕਰਕੇ ਹੀ ਲੋਕ ਮੰਨਦੇ ਹਨ। ਜਿਹੜਾ ਬਹੁਤੀਆਂ ਇਧਰ-ਉਧਰ ਦੀਆਂ ਗੱਲਾਂ ਕਰੇ, ਝੂਠ ਬੋਲੇ, ਪਖੰਡ ਚੰਗਾ ਕਰੇ ਉਸ ਨੂੰ ਲੋਕ ਪੂਜਦੇ ਹਨ ਭਲਾ ਸੱਚ ਕੌਣ ਜਾਣਦਾ ਹੈ।

"ਦਿਜ ਕਹਿ, 'ਕੂਰ ਬਿਹੀਨ ਜਗ, ਚਲੈ ਨ ਕਬਿ ਗੁਜਰਾਨ।
ਸਭਿ ਪਖੰਡ ਕੋ ਪੂਜਈਂ, ਸਕਹਿਂ ਨ ਸਾਚ ਪਛਾਨ' ॥੨੬॥
ਚੌਪਈ ॥ ਝੂਠ ਬੋਲ, ਬਾਤਹਿਂ ਬਹੁ ਜਾਨਹਿਂ। ਭੇਖਿ ਦੰਭ ਕੋ ਨਰ ਸਨਮਾਨਹਿਂ।"

[ਸ੍ਰੀ ਗੁਰੂ ਨਾਨਕ ਪ੍ਰਕਾਸ਼ ਉਤ੍ਰਾਰਧ ਅਧਿ ੨੨

ਗੁਰੂ ਜੀ ਨੇ ਕਿਹਾ, ਹੇ ਪੰਡਿਤ ਜੀ! ਠੀਕ ਹੈ ਦੁਨੀਆਂ ਪਾਸੋਂ ਤੇ ਮੱਥੇ ਟਿਕਾ ਲਵੇਗਾ ਝੂਠ ਬੋਲਕੇ ਬਚ ਜਾਵੇਂਗਾ, ਪਰ ਪਰਮੇਸ਼ਰ ਤੋਂ ਕੌਣ ਬਚਾਏਗਾ। ਦੇਖ! ਤੇਰੀ ਪਿੱਠ ਪਿੱਛੇ ਕਿਤਨਾ ਪਾਤਸ਼ਾਹੀ ਖਜ਼ਾਨਾ ਦੱਬਿਆ ਪਿਆ ਹੈ ਤੂੰ ਲੋਕਾਂ ਨੂੰ ਕਹਿੰਦਾ ਹੈਂ ਮੈਨੂੰ ਤਿੰਨ ਲੋਕਾਂ ਦੀ ਸੋਝੀ ਹੈ ਤੇਰੇ ਆਪਣੇ ਪਿੱਛੇ ਧਨ ਪਿਆ ਹੈ ਉਹ ਤਾਂ ਤੈਨੂੰ ਪਤਾ ਹੀ ਨਹੀਂ। ਐਵੇਂ ਬਾਹਰ ਭਟਕਦਾ ਫਿਰਦਾ ਹੈਂ। ਜ਼ਰਾ ਧਰਤੀ ਪੁੱਟਕੇ ਵੇਖ ਤਾਂ ਸਹੀ। ਇਹ ਗੱਲ ਸੁਣਕੇ ਗੁਰੂ ਜੀ ਪਾਸੋਂ ਪੰਡਿਤ ਨੇ ਆਪਣੇ ਮਗਰ ਦੀ ਧਰਤੀ ਪੁੱਟੀ ਬਿਅੰਤ ਧਨ ਦੇਖਕੇ ਹੈਰਾਨ ਹੋ ਗਿਆ। ਸਤਿਗੁਰੂ ਜੀ ਨੂੰ ਅੰਤਰਜਾਮੀ ਜਾਣਕੇ ਚਰਨੀਂ ਪੈ ਗਿਆ ਗੁਰੂ ਜੀ ਨੇ ਉਸ ਪੰਡਿਤ ਨੂੰ ਠਾਕੁਰ ਦੀ ਮੂਰਤੀ ਭੀ ਤੇ ਪ੍ਰਯੰਕੀ ਭੀ ਦੇਕੇ ਉਸ ਪ੍ਰਤੀ ਇਹ ਸ਼ਬਦ ਉਚਾਰਨ ਕੀਤਾ- ਜਿਸ ਵਿਚ ਕਲਜੁਗੀ ਜੀਵਾਂ ਦੇ ਲਛਣ ਦਰਸਾਏ ਹਨ।

## ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥

ਸਤਜੁਗ ਨਾ ਹੋਣ ਕਰਕੇ ਸਤ=ਸੱਚ ਬੋਲਣ ਦਾ ਕਾਲੁ ਨਾਹੀ=ਸਮਾ ਨਹੀਂ ਹੈ, ਤ੍ਰੇਤੇ ਜੁਗ ਦੇ ਨਾ ਹੋਣ ਕਰਕੇ ਜੋਗਾ ਅਭਿਆਸ ਦਾ ਸਮਾ ਨਹੀਂ ਹੈ। ਦੁਆਪੁਰ ਜੁਗ ਨਾ ਹੋਣ ਕਰਕੇ ਤਪ ਕਰਨ ਦਾ ਭੀ ਢਬੁ=ਸਬੱਬ ਨਹੀਂ ਹੈ।

## ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥ ੧ ॥

ਆਪੋ ਆਪਣੇ ਇਸ਼ਟ ਅਸਥਾਨਾਂ ਵੱਲੋਂ ਸਾਰਾ ਸੰਸਾਰ ਭਰਿਸ਼ਟ ਹੋ ਰਿਹਾ ਹੈ, ਬਹੁਤ ਸਾਰਾ ਨਾਸਤਕ-ਪਣਾ ਵਧ ਰਿਹਾ ਹੈ, ਇਸ ਪ੍ਰਕਾਰ ਜਗਤ ਡੁੱਬ ਰਿਹਾ ਹੈ ॥ ੧ ॥

## ਕਲ ਮਹਿ ਰਾਮ ਨਾਮੁ ਸਾਰੁ ॥

ਹੇ ਭਾਈ! ਕਲ=ਕਲਜੁਗ ਮਹਿ=ਵਿਚ ਰਾਮ ਨਾਮ ਜਪਣਾ ਹੀ ਸਾਰੁ=ਸਰੇਸ਼ਟ ਹੈ।

## ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥ ੧ ॥ ਰਹਾਉ ॥

ਪਖੰਡੀ ਲੋਕ ਸੰਸਾਰ ਨੂੰ ਠੱਗਣ ਵਾਸਤੇ ਅੱਖਾਂ ਮੀਟਦੇ ਹਨ ਅਤੇ ਨੱਕ ਨੂੰ ਫੜਦੇ ਹਨ ॥ ੧ ॥ ਰਹਾਉ ॥

[ਪੰਨਾ ੬੬੩]

## ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥

ਅੰਗੂਠਾ ਤੇ ਚੀਚੀ ਦੇ ਨਾਲ ਦੀ ਉਂਗਲ ਇਨ੍ਹਾਂ ਦੋਹਾਂ ਨੂੰ ਆਂਟ ਆਖਦੇ ਹਨ, ਇਨ੍ਹਾਂ ਦੋਹਾਂ ਉਂਗਲਾਂ ਨਾਲ ਹੀ ਨੱਕ ਫੜਦੇ ਹਨ, ਤੇ ਮੂੰਹੋਂ ਕਹਿੰਦੇ ਹਨ ਅਸਾਨੂੰ ਤਿੰਨਾਂ ਲੋਕਾਂ ਦੀ ਸੂਝਤੇ= ਗਿਆਤ ਹੋ ਰਹੀ ਹੈ।

## ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥ ੨ ॥

ਪਰ ਮਗਰ—ਪਿੱਠ ਪਿੱਛੇ ਜੋ ਧਨ ਦੱਬਿਆ ਹੋਇਆ ਹੈ ਜਾਂ ਠਾਕੁਰਾਂ ਦੀ ਪ੍ਰਯੰਕੀ ਪਈ ਹੋਈ ਹੈ ਉਹ ਕੁਝ ਨਿਗਾਹ ਨਹੀਂ ਆਉਂਦਾ ਇਹ* ਪਦਮੁ=ਬੜਾ ਅਲੋਅ—ਅਸਚਰਜ ਹੈ।

ਅਥਵਾ:—ਇਹ ਪਦਮ—ਬਚਨ ਅਲੋਅ—ਅਲੌਕਿਕ ਹੈ। ਅਥਵਾ:—ਹਿਰਦੇ ਪਦਮੁ=ਕੌਲ ਵਿਚ ਉਹ ਪ੍ਰਭੂ ਅਲੋਅ ਹੈ, ਅਰਥਾਤ ਉਸ ਦਾ ਲੋਅ—ਪ੍ਰਕਾਸ਼ ਨਹੀਂ ਹੈ ॥੨॥

## ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥

ਖਤ੍ਰੀਆਂ ਨੇ ਤਾਂ ਆਪਣਾ ਖਤ੍ਰੀ ਧਰਮ ਛੱਡ ਦਿੱਤਾ ਹੈ, ਅਤੇ ਮਲੇਛਾਂ ਦੀ ਭਾਖਿਆ—ਬੋਲੀ ਫਾਰਸੀ ਆਦਿ ਗਹੀ—ਗ੍ਰਹਿਣ ਕਰ ਲੀਤੀ ਹੈ।

## ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥ ੩ ॥

ਸਾਰੀ ਸ੍ਰਿਸਟਿ—ਦੁਨੀਆਂ ਇੱਕ ਵਰਨ=ਸ਼ੰਕਰ ਵਰਨ ਹੋ ਗਈ ਹੈ, ਧਰਮ ਦੀ ਗਤਿ=ਮਰਯਾਦਾ ਤਾਂ ਰਹਿ ਗਈ, ਭਾਵ ਦੂਰ ਹੋ ਗਈ ਹੈ।

## ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥

ਰਿਖੀਆਂ ਨੇ ਜੋ ਅਸਟ ਸਾਜ—ਅੱਠ ਵਿਆਕਰਣ ਰਚੇ ਹਨ, ਤੇ ਬਿਆਸ ਜੀ ਨੇ ਜੋ ਪੁਰਾਣ ਸਾਜੇ ਹਨ, ਚਾਹੇ ਇਨ੍ਹਾਂ ਨੂੰ ਭੀ ਸੋਧਹਿ=ਵਿਚਾਰ ਲਵੇ।

ਅਥਵਾ:-ਸਾਜ=ਦਸ ਤੇ ਅਸਟ=ਅੱਠ ਅਠਾਰਾਂ ਜੋ ਪੁਰਾਣ ਸਾਜੇ ਹੋਏ ਹਨ ਚਾਹੇ ਉਨ੍ਹਾਂ ਨੂੰ ਸੋਧਣਾ ਕਰੇ,

ਅਥਵਾ:—ਅਸਟ= ਅੱਠ ਵਿਆਕਰਣ, ਸਾਜ=ਦਸ (ਛੇ ਸ਼ਾਸਤ੍ਰ, ਚਾਰ ਵੇਦ) ਜੋ ਸਾਜੇ ਹੋਏ ਹਨ ਚਾਹੇ ਇਨ੍ਹਾਂ ਨੂੰ ਭੀ ਸੋਧਣਾ ਕਰੇ ਅਤੇ ਸਾਰਿਆਂ ਵੇਦਾਂ ਦਾ ਅਭਿਆਸ ਭੀ ਕਰ ਲਵੇ।

## ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥੪॥੧॥੬॥੮॥

ਗੁਰੂ ਜੀ ਕਥਨ ਕਰਦੇ ਹਨ, ਤੌ ਭੀ ਹਰੀ ਦੇ ਨਾਮ ਜਪੇ ਬਿਨਾਂ ਮੁਕਤੀ ਪ੍ਰਾਪਤ ਨਹੀਂ ਹੁੰਦੀ। ਇਹ ਗੱਲ ਹਰੀ ਦੇ ਦਾਸ ਮਹਾਤਮਾ ਭੀ ਕਥਨ ਕਰਦੇ ਹਨ।

ਅਥਵਾ:—ਮੁਕਤ ਹੋਣ ਵਾਸਤੇ ਤੂੰ ਹਰੀ ਦਾ ਦਾਸ ਹੋ ॥ ੪ ॥ ੧ ॥ ੬ ॥ ੮ ॥

---

*ਸੌ ਨੀਲ ਦੀ ਗਿਣਤੀ ਦਾ ਨਾਮ 'ਪਦਮ' ਹੈ ਇਸ ਤੋਂ ਭਾਵ ਬਹੁਤ ਲਿਆ ਜਾਂਦਾ ਹੈ।

## ਧਨਾਸਰੀ ਮਹਲਾ ੧ ਆਰਤੀ ੧ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ:**–ਇੱਕ ਸਮੇਂ ਜਗਨਨਾਥ ਨੇ ਸਤਿਗੁਰੂ ਨਾਨਕ ਦੇਵ ਜੀ ਨੂੰ ਆਰਾਧਿਆ। ਤਾਂ ਗੁਰੂ ਜੀ ਜਗਨਨਾਥ ਮੰਦਰ ਦੇ ਸਾਹਮਣੇ "ਜੋ ਮੰਗੂ ਮੱਟ ਹੈ ਉਸ ਅਸਥਾਨ ਉਪਰ" ਜਾ ਠਹਿਰੇ। ਉਥੇ ਬੈਠੇ ਹੀ ਪੰਡਿਆਂ ਦੇ ਪਖੰਡ ਨੂੰ ਦੇਖਦੇ ਰਹੇ ਤੇ ਗੁਰੂ ਜੀ ਨੇ ਵਿਚਾਰਿਆ ਇਨ੍ਹਾਂ ਦਾ ਪਖੰਡ ਦੂਰ ਕਰਨਾ ਚਾਹੀਦਾ ਹੈ। ਪਰ ਇਹ ਅਸਾਨੂੰ ਆਪੇ ਹੀ ਬੁਲਾਉਣ ਤਾਂ ਠੀਕ ਹੈ, ਕੋਈ ਅਯੋਗ ਰੀਤੀ ਕਰਾਂਗੇ ਤਾਂ ਹੀ ਇਹ ਅਸਾਨੂੰ ਬੁਲਾਉਣਗੇ। ਇਹ ਗੱਲਾਂ ਵਿਚਾਰਦੇ ਹੀ ਪਏ ਸਨ, ਇਤਨੇ ਨੂੰ ਸ਼ਾਮ ਪੈ ਗਈ ਤੇ ਸਾਰੇ ਪੰਡੇ ਮੰਦਰ ਵਿਚ ਇਕੱਠੇ ਹੋ ਕੇ ਥਾਲ ਵਿਚ ਦੀਵੇ ਬਾਲ ਕੇ, ਧੂਪ ਧੁਖਾ ਕੇ ਆਰਤੀ ਕਰਨ ਲੱਗ ਪਏ।

ਉਸ ਸਮੇਂ ਗੁਰੂ ਸਾਹਿਬ ਜੀ ਖੜ੍ਹੇ ਨਾ ਹੋਏ ਆਪਣੀ ਮਸਤੀ ਵਿਚ ਹੀ ਬੈਠੇ ਰਹੇ ਜਿਸ ਵੇਲੇ ਪੰਡਿਤ-ਲੋਕ ਆਰਤੀ ਕਰ ਚੁੱਕੇ ਗੁਰੂ ਸਾਹਿਬ ਜੀ ਨੂੰ ਬੈਠਿਆਂ ਵੇਖਕੇ ਕੋਲ ਆ ਕੇ ਕਹਿਣ ਲੱਗੇ, "ਤੁਹਾਡਾ ਲਿਬਾਸ ਤਾਂ ਸਾਧੂਆਂ ਵਾਲਾ ਦਿਸਦਾ ਹੈ, ਪਰ ਕਰਮ ਤੁਹਾਡੇ ਸਾਧੂਆਂ ਵਾਲੇ ਨਹੀਂ ਹਨ, ਕਿਉਂਕਿ ਅਸਾਂ ਨੇ ਖਲੋਕੇ ਭਗਵਾਨ ਦੀ ਆਰਤੀ ਕੀਤੀ ਹੈ, ਤੁਸੀਂ ਖੜ੍ਹੇ ਨਹੀਂ ਹੋਏ, ਤੁਹਾਨੂੰ ਜ਼ਰੂਰ ਖੜ੍ਹੇ ਹੋਣਾ ਚਾਹੀਦਾ ਸੀ।

ਇਹ ਗੱਲ ਸੁਣਕੇ ਸਤਿਗੁਰੂ ਜੀ ਨੇ ਕਿਹਾ, ਜਿਸ ਤਰ੍ਹਾਂ ਤੁਸੀਂ ਸ਼ਾਮ ਵੇਲੇ ਆਰਤੀ ਕੀਤੀ ਹੈ, ਓਸੇ ਤਰ੍ਹਾਂ ਅਸੀਂ ਵੀ ਆਪਣੇ ਇਸ਼ਟ ਦੇਵ ਅਕਾਲ ਪੁਰਖ ਅੰਤਰਜਾਮੀ ਪਰਮੇਸ਼ਰ ਦੀ ਆਰਤੀ ਕਰ ਰਹੇ ਸੀ–

ਯਥਾ:–ਸੁਨਿ ਕਰਿ ਜਗ ਗੁਰ, ਬਚਨ ਬਖਾਨੇ। 'ਸਦਾ ਆਰਤੀ ਹਮ ਪਹਿਚਾਨੇ।
ਸਰਬ ਸ਼ਿਰੋਮਣਿ ਜਸੁ ਪ੍ਰਭੁ ਊਚੇ। ਕਰਹਿ ਆਰਤੀ ਤਸ ਮਨ ਸੂਚੇ ॥ ੭ ॥
ਅਲਪ ਆਰਤੀ ਕਯਾ ਤੁਮ ਕਰਿਹੋ। ਤੁੱਛ ਸੌਜ ਜਾ ਮਹਿਂ ਸ਼ੁਭ ਧਰਿਹੋ।
ਮਨ ਨਿਰਮਲ ਕਰਿ ਨਹੀਂ ਟਿਕਾਵਹੁ। ਤੌ ਅਭਿਮਤਿ ਕਯਾ ਫਲ ਤੁਮ ਪਾਵਹੁ' ॥੮॥
ਪੰਡੇ ਕਹੈਂ 'ਆਰਤੀ ਕੈਸੀ ?। ਨਿਤ ਪ੍ਰਤਿ ਕਰਤਿ ਰਹੋ, ਕਹੁ ਕੈਸੀ।
ਤਿਨ ਤੇ ਸੁਨਿ ਕੇ ਕ੍ਰਿਪਾ ਨਿਧਾਨਾ। ਸ਼ਬਦ ਆਰਤੀ ਗੀਤਿ ਬਖਾਨਾ' ॥ ੯ ॥
[ਨਾਨਕ ਪ੍ਰਕਾਸ਼ ਉਤ੍ਰਾਰਧ ਅਧਿ ੧੦

## ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥

ਅਕਾਸ਼-ਮਈ ਥਾਲ ਹੈ ਅਰਥਾਤ ਅਕਾਸ਼ ਥਾਲ ਰੂਪ ਹੈ, ਸੂਰਜ ਚੰਦ੍ਰਮਾ ਇਹ ਦੋ ਦੀਵੇ ਬਣੇ ਹੋਏ ਹਨ, ਤਾਰਿਆਂ ਦਾ ਜੋ ਮੰਡਲ–ਸਮੁਦਾਇ ਹੈ ਏਹੋ ਥਾਲ ਵਿਚ ਮੋਤੀ ਜਨਕ=ਜੜੇ ਹੋਏ ਹਨ,

ਅਥਵਾ:–ਤਾਰਿਆਂ ਦਾ ਜੋ ਮੰਡਲ ਹੈ, ਏਹੋ ਮੋਤੀ ਜਨਕ–ਜਾਣੋ।

ਅਥਵਾ:–ਇਹ ਜਨਕ=ਪਿਤਾ ਪਰਮੇਸ਼ਰ ਦੇ ਮੋਤੀ ਹਨ।

**ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ ੧ ॥**

ਯੱਗਾਂ ਦੀ ਅੱਗ ਦਾ ਜੋ ਧੂੰਆਂ ਹੈ ਇਹ ਧੂਪ ਧੁਖ ਰਿਹਾ ਹੈ, ਮਲਿਆਗਰ ਚੰਦਨ ਜਿਹੜਾ ਹੈ ਏਹੋ ਚੰਦਨ ਛਿਣਕਿਆ ਹੈ। ਪਵਣੁ–ਹਵਾ ਚੌਰ ਕਰ ਰਹੀ ਹੈ, ਸਾਰੀ ਜੋ ਬਨਰਾਇ–ਬਨਾਸਪਤੀ ਹੈ ਏਹੋ ਜੋਤੀ–ਪਰਮਾਤਮਾ ਉੱਪਰ ਫੁੱਲ ਚੜ੍ਹ ਰਹੇ ਹਨ ॥ ੧ ॥

**ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ॥**

ਹੇ ਭਵ ਖੰਡਨਾ–ਜਨਮ ਮਰਨ ਦੇ ਅਭਾਵ ਕਰਨ ਵਾਲੇ ਅਕਾਲ ਪੁਰਖ ! ਇਸ ਤਰ੍ਹਾਂ ਆਪ ਜੀ ਦੀ ਆਰਤੀ ਹੋ ਰਹੀ ਹੈ, ਅਜੇਹੀ ਆਰਤੀ ਤੋਂ ਬਿਨਾਂ ਹੋਰ ਆਪ ਜੀ ਦੀ ਆਰਤੀ ਕੈਸੀ ਹੋਵੇ।

ਪੰਡਿਆਂ ਨੇ ਕਿਹਾ, ਅਸੀਂ ਭੇਰੀ ਵਜਾਉਂਦੇ ਹਾਂ, ਤੁਸੀਂ ਕਿਹੜੀ ਵਜਾਉਂਦੇ ਹੋ ? ਉੱਤਰ–

**ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥**

ਅਨਹਤਾ–ਇੱਕ-ਰਸ ਜੋ ਸਬਦ–ਵੇਦ ਦੀ ਧੁਨ ਹੋ ਰਹੀ ਹੈ ਏਹੀ ਅਸਾਡੇ ਮੱਤ ਵਿਚ ਭੇਰੀ ਵੱਜ ਰਹੀ ਹੈ।

ਪ੍ਰਸ਼ਨ–ਆਰਤੀ ਪਿੱਛੋਂ ਅਸੀਂ ਅਸਤੋਤ੍ਰ ਪੜ੍ਹਦੇ ਹਾਂ, ਤੁਸੀਂ ਕਿਹੜਾ ਅਸਤੋਤ੍ਰ ਪੜ੍ਹਦੇ ਹੋ ? ਉੱਤਰ–

**ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ॥**

ਹੇ ਪ੍ਰਭੂ ! ਸਰਗੁਣ ਮੂਰਤੀ ਕਰਕੇ ਆਪ ਜੀ ਦੇ ਹਜ਼ਾਰਾਂ ਨੈਨ–ਨੇਤ੍ਰ ਹਨ, ਨਿਰਗੁਣ ਸਰੂਪ ਹੋਣ ਕਰਕੇ ਤੇਰਾ ਇੱਕ ਭੀ ਨੇਤ੍ਰ ਨਨ=ਨਹੀਂ ਹੈ, ਸਰਗੁਣ ਮੂਰਤੀ ਕਰਕੇ ਆਪ ਦੀਆਂ ਹਜ਼ਾਰਾਂ ਮੂਰਤੀਆਂ ਹਨ, ਨਿਰਗੁਣ ਸਰੂਪ ਕਰਕੇ ਆਪ ਦੀ ਇੱਕ ਭੀ ਮੂਰਤੀ ਨਨਾ=ਨਹੀਂ ਹੈ।

**ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ**
**ਸਹਸ ਤਵ ਗੰਧ ਇਵ ਚਲਤ ਮੋਹੀ ॥ ੨ ॥**

ਸਰਗੁਣ ਮੂਰਤੀ ਕਰਕੇ ਆਪ ਜੀ ਦੇ ਹਜ਼ਾਰਾਂ ਬਿਮਲ ਪਦ=ਨਿਰਮਲ ਪੈਰ ਹਨ, ਨਿਰਗੁਣ ਸਰੂਪ ਕਰਕੇ ਆਪ ਜੀ ਦਾ ਇੱਕ ਵੀ ਪੈਰ ਨਹੀਂ, ਨਿਰਗੁਣ ਸਰੂਪ ਕਰਕੇ ਆਪ ਗੰਧ–ਘ੍ਰਾਣ ਇੰਦ੍ਰੇ ਤੋਂ ਬਿਨਾਂ ਹੋ, ਸਰਗੁਣ ਮੂਰਤੀ ਕਰਕੇ ਆਪ ਜੀ ਦੇ ਸਹਸ=ਹਜ਼ਾਰਾਂ ਹੀ ਘ੍ਰਾਣ ਇੰਦ੍ਰੇ ਹਨ; ਇਸ ਤਰ੍ਹਾਂ ਦੇ ਚਲਤ–ਕੌਤਕ ਨੂੰ ਵੇਖਕੇ ਮੇਰੀ ਬੁੱਧੀ ਮੋਹੀ–ਮੋਹਤ ਹੋਈ ਹੈ ॥ ੨ ॥

**ਸਭ ਮਹਿ ਜੋਤਿ ਜੋਤਿ ਹੈ ਸੋਇ ॥**
**ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥**

ਸਭ ਜੋਤੀਆਂ* ਵਿਚ ਹੇ ਪ੍ਰਭੂ ! ਸੋ ਆਪ ਜੀ ਦੀ ਹੀ ਜੋਤ ਪ੍ਰਕਾਸ਼ ਰਹੀ ਹੈ। ਤਿਸ ਆਪ ਜੀ ਦੇ ਚਾਨਣ ਕਰਕੇ ਸਾਰਿਆਂ ਵਿਚ ਚਾਨਣ ਹੋ ਰਿਹਾ ਹੈ।

ਪੰਡਿਆਂ ਨੇ ਪੁੱਛਿਆ ਉਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ? ਗੁਰ ਉੱਤਰ–

---

*ਛੇ ਜੋਤੀ:–ਸੂਰਜ, ਚੰਦ੍ਰਮਾਂ, ਤਾਰੇ, ਬਿਜਲੀ, ਅਗਨੀ, ਬਾਣੀ, ਯਾ (ਬੁੱਧੀ)।

**ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥**

ਗੁਰਾਂ ਦੀ ਸਾਖੀ=ਸਿੱਖਿਆ ਕਰਕੇ ਉਹ ਜੋਤਿ=ਜੋਤੀ ਪਰਮਾਤਮਾ ਪ੍ਰਗਟ ਹੁੰਦਾ ਹੈ। 'ਇਤਨੇ ਸ਼ਬਦ ਉਚਾਰਨ ਨਾਲ ਜਗਨਨਾਥ ਦੀ ਮੂਰਤੀ ਗੁਰੂ ਜੀ ਦੇ ਸਾਹਮਣੇ ਆ ਕੇ ਖਲੋ ਗਈ ਤਾਂ ਗੁਰੂ ਜੀ ਨੇ ਕਿਹਾ–ਹੇ ਪੰਡਿਤੋ ! ਜੋ ਆਰਤੀ ਉਸ ਪ੍ਰਭੂ ਨੂੰ ਭਾ ਜਾਵੇ ਉਹ ਆਰਤੀ ਕੀਤੀ ਹੋਈ ਸਫਲ ਹੁੰਦੀ ਹੈ ॥੩॥

**ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥**

ਹਰੀ ਦੇ ਚਰਨ ਕਵਲਾਂ ਉੱਪਰ ਮੇਰਾ ਮਨ ਰੂਪੀ ਮਕਰੰਦ=ਭੌਰਾ ਲੁਭਾਇਮਾਨ ਹੋ ਰਿਹਾ ਹੈ।

ਅਥਵਾ:–ਹਰੀ ਦੇ ਚਰਨ ਕਵਲਾਂ ਦੀ ਭਗਤੀ, ਵਾ:–ਪ੍ਰੀਤੀ ਰੂਪ ਮਕਰੰਦ=ਸੁਗੰਧੀ ਉੱਪਰ, ਵਾ:–ਪ੍ਰੇਮ ਰੂਪੀ ਮਕਰੰਦ=ਰਸ ਉੱਪਰ, ਵਾ:–ਸ਼ਰਧਾ ਰੂਪੀ ਮਕਰੰਦ=ਧੂੜੀ ਉੱਪਰ ਮੇਰਾ ਮਨ ਲੁਭਾਇਮਾਨ ਹੋ ਰਿਹਾ ਹੈ। ਅਤੇ ਰਾਤ ਦਿਨੇ ਉਸ ਦੇ ਦਰਸ਼ਨਾਂ ਦੀ ਪਿਆਸ ਮੈਨੂੰ ਲੱਗ ਰਹੀ ਆਹੀ=ਹੈ।

**ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ**
**ਹੋਇ ਜਾ ਤੇ ਤੇਰੈ ਨਾਮਿ ਵਾਸਾ ॥ ੪ ॥ ੧ ॥ ੭ ॥ ੯ ॥***

ਗੁਰੂ ਜੀ ਕਥਨ ਕਰਦੇ ਹਨ, ਮੈਂ ਸਾਰਿੰਗ=ਪਪੀਹੇ ਨੂੰ ਕਿਰਪਾ ਰੂਪੀ ਜਲ ਦੇਣਾ ਕਰ ਜਿਸ ਕਰਕੇ ਤੇਰੇ ਨਾਮ ਵਿਚ ਮੇਰਾ ਨਿਵਾਸ ਹੋਵੇ। ਅਥਵਾ:–ਮੈਂ ਪਪੀਹੇ ਨੂੰ ਕਿਰਪਾ ਦ੍ਰਿਸ਼ਟੀ ਕਰਕੇ ਨਾਮ ਜਲ ਦੇਣਾ ਕਰ, ਜਿਸ ਕਰਕੇ ਤੇਰੇ ਵਿਚ ਮੇਰਾ ਨਿਵਾਸ ਹੋਵੇ ॥ ੪ ॥ ੧ ॥ ੭ ॥ ੯ ॥

**ਧਨਾਸਰੀ ਮਹਲਾ ੩ ਘਰੁ ੨ ਚਉਪਦੇ ੧ ੴ ਸਤਿਗੁਰ ਪ੍ਰਸਾਦਿ ॥**

**ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ ॥ ਪੂਰੈ ਸਤਿਗੁਰਿ ਦੀਆ ਦਿਖਾਇ ॥**

ਇਹ ਨਾਮ ਧਨ ਅਖੁੱਟ ਹੈ ਕਦੇ ਨਿਖੁੱਟ ਨਹੀਂ ਜਾਂਦਾ, ਨਾ ਹੀ ਗੁਆਚ ਜਾਂਦਾ ਹੈ,

ਅਥਵਾ:–ਇਸ ਨਾਮ ਧਨ ਦੇ ਗ੍ਰਹਿਣ ਕਰਨ ਵਾਲਾ ਉੱਤਮ ਜਗਿਆਸੂ ਕਿਸੇ ਜੂਨ ਵਿਚ ਨਹੀਂ ਜਾਂਦਾ।

---

*** ਦੋਨਾਂ ਸ਼ਬਦਾਂ ਦਾ ਪਾਠ ਭੇਦ**

| ਕੀਰਤਨ ਸੋਹਿਲਾ ਪੰਨਾ ੧੩ | ਰਾਗੁ ਧਨਾਸਰੀ ਪੰਨਾ ੬੬੩ |
|---|---|
| ਸਹਸ ਤਵ ਨੈਨ, ਨਨ ਨੈਣ 'ਹਹਿ' ਤੋਹਿ' ਕਉ | ਸਹਜ ਤਵ ਨੈਨ, ਨਨ ਨੈਨ "ਹੈ" ਤੋਹਿ ਕਉ |
| ਸਹਸ ਮੂਰਤਿ ਨਨਾ ਏਕ "ਤੁੋਹੀ" ॥ | ਸਹਸ ਮੂਰਤਿ ਨਨਾ ਏਕ 'ਤੋਹੀ' ॥ |
| 'ਤਿਸ ਦੈ' ਚਾਨਣਿ ਸਭ ਮਹਿ | "ਤਿਸ ਕੈ" ਚਾਨਣਿ ਸਭ ਮਹਿ |
| ਹਰਿ ਚਰਣ 'ਕਵਲ' ਮਕਰੰਦ ਲੋਭਿਤ ਮਨੋ | ਹਰਿ ਚਰਣ 'ਕਮਲ' ਮਕਰੰਦ ਲੋਭਿਤ ਮਨੋ |
| 'ਅਨਦ੍ਰਿਨੋ' ਮੋਹਿ ਆਹੀ ਪਿਆਸਾ ॥ | 'ਅਨਦਿਨੋ' ਮੋਹਿ ਆਹੀ ਪਿਆਸਾ ॥ |
| ਹੋਇ ਜਾ ਤੇ ਤੇਰੈ "ਨਾਇ" ਵਾਸਾ ॥ | ਹੋਇ ਜਾ ਤੇ ਤੇਰੈ "ਨਾਮਿ" ਵਾਸਾ ॥ |

ਪੂਰਿਆਂ ਸਤਿਗੁਰਾਂ ਨੇ ਇਹ ਨਾਮ ਧਨ ਮੈਨੂੰ ਵਿਖਾ ਦਿਤਾ ਹੈ।

ਯਥਾ:-ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ॥
ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ॥ [ਪੰਨਾ ੬੦੦

**ਅਪੁਨੇ ਸਤਿਗੁਰ ਕਉ ਸਦ ਬਲਿ ਜਾਈ॥**
**ਗੁਰ ਕਿਰਪਾ ਤੇ ਹਰਿ ਮੰਨਿ ਵਸਾਈ॥ ੧॥**

ਮੈਂ ਆਪਣਿਆਂ ਸਤਿਗੁਰਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ।
ਜਿਨ੍ਹਾਂ ਗੁਰਾਂ ਦੀ ਕਿਰਪਾ ਨਾਲ ਹਰੀ ਨਾਮ ਦੀ ਪ੍ਰੀਤੀ ਮਨ ਵਿਖੇ ਵਸਾਈ ਹੈ॥੧॥

**ਸੇ ਧਨਵੰਤ ਹਰਿ ਨਾਮਿ ਲਿਵ ਲਾਇ॥**

ਉਹ ਪੁਰਸ਼ ਅਸਲ ਧਨ ਵਾਲੇ ਹਨ ਜੋ ਹਰੀ ਨਾਮ ਵਿਚ ਬਿਰਤੀ ਲਗਾਉਂਦੇ ਹਨ।

**ਗੁਰਿ ਪੂਰੈ ਹਰਿ ਧਨੁ ਪਰਗਾਸਿਆ**
**ਹਰਿ ਕਿਰਪਾ ਤੇ ਵਸੈ ਮਨਿ ਆਇ॥ ਰਹਾਉ॥**

ਪੂਰਿਆਂ ਗੁਰਾਂ ਨੇ ਹਰੀ ਨਾਮ ਧਨ ਮੈਨੂੰ ਪਰਗਾਸਿਆ=ਪ੍ਰਗਟ ਕੀਤਾ ਹੈ।
ਅਤੇ ਹਰੀ ਦੀ ਕਿਰਪਾ ਨਾਲ ਮਨ ਵਿਚ ਆ ਵਸਿਆ ਹੈ॥ ਰਹਾਉ॥

**ਅਵਗੁਣ ਕਾਟਿ ਗੁਣ ਰਿਦੈ ਸਮਾਇ॥ ਪੂਰੇ ਗੁਰ ਕੈ ਸਹਜਿ ਸੁਭਾਇ॥**

ਪੂਰਿਆਂ ਗੁਰਾਂ ਦੇ ਉਪਦੇਸ਼ ਕਰਕੇ ਸਹਜਿ ਸੁਭਾਇ=ਸੁਤੇ ਸਿੱਧ ਔਗੁਣ ਕੱਟੇ ਜਾਂਦੇ ਹਨ।
ਅਤੇ ਸ਼ੁਭ ਗੁਣ ਹਿਰਦੇ ਵਿਚ ਆ ਕੇ ਸਮਾਂਵਦੇ ਹਨ।

**ਪੂਰੇ ਗੁਰ ਕੀ ਸਾਚੀ ਬਾਣੀ॥ ਸੁਖ ਮਨ ਅੰਤਰਿ ਸਹਜਿ ਸਮਾਣੀ॥੨॥**

ਪੂਰਿਆਂ ਗੁਰਾਂ ਦੀ ਸੱਚੀ ਬਾਨੀ ਦਾ ਅਭਿਆਸ ਕਰਨ ਕਰਕੇ, ਮਨ ਅੰਦਰ ਸੁਖ ਹੁੰਦਾ ਹੈ
ਅਤੇ ਬਿਰਤੀ ਸਹਜ ਪਦ ਵਿਚ ਸਮਾਂਵਦੀ ਹੈ॥ ੨॥

**ਏਕੁ ਅਚਰਜੁ ਜਨ ਦੇਖਹੁ ਭਾਈ॥ ਦੁਬਿਧਾ ਮਾਰਿ ਹਰਿ ਮੰਨਿ ਵਸਾਈ॥**

ਹੇ ਭਾਈ ਜਨੋ! ਇੱਕ ਹੋਰ ਅਸਚਰਜ ਦੇਖਣਾ ਕਰੋ। ਉਸ ਬਾਨੀ ਨੇ ਦ੍ਵੈਤ ਨੂੰ ਮਾਰਕੇ ਬਾਹਰ ਕੱਢ ਦਿੱਤਾ ਹੈ ਅਤੇ ਹਰੀ ਨੂੰ ਮਨ ਵਿਚ ਵਸਾ ਦਿੱਤਾ ਹੈ।

**ਨਾਮੁ ਅਮੋਲਕੁ ਨ ਪਾਇਆ ਜਾਇ॥ ਗੁਰ ਪਰਸਾਦਿ ਵਸੈ ਮਨਿ ਆਇ॥੩॥**

ਪ੍ਰਭੂ ਦਾ ਨਾਮ ਅਮੋਲਕ ਹੈ ਆਪਣੇ ਆਪ ਕਿਸੇ ਯਤਨ ਦੁਆਰਾ ਨਹੀਂ ਪਾਇਆ ਜਾਂਦਾ।
ਗੁਰਾਂ ਦੀ ਕਿਰਪਾ ਨਾਲ ਆਪੇ ਮਨ ਵਿਚ ਆ ਵਸਦਾ ਹੈ॥ ੩॥

**ਸਭ ਮਹਿ ਵਸੈ ਪ੍ਰਭੁ ਏਕੋ ਸੋਇ॥ ਗੁਰਮਤੀ ਘਟਿ ਪਰਗਟੁ ਹੋਇ॥**

ਸਾਰਿਆਂ ਵਿਚ ਇੱਕ ਓਹੀ ਪ੍ਰਭੂ ਵੱਸ ਰਿਹਾ ਹੈ। ਪਰ ਗੁਰਾਂ ਦੀ ਸਿੱਖਿਆ ਕਰਕੇ ਹਿਰਦੇ ਵਿੱਚੋਂ ਹੀ ਪ੍ਰਗਟ ਹੋ ਜਾਂਦਾ ਹੈ।

[ਪੰਨਾ ੬੬੪] ਸਹਜੇ ਜਿਨਿ ਪ੍ਰਭੁ ਜਾਣਿ ਪਛਾਣਿਆ ॥
ਨਾਨਕ ਨਾਮੁ ਮਿਲੈ ਮਨੁ ਮਾਨਿਆ ॥ ੪ ॥ ੧ ॥

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਦਾ ਮਨ ਗੁਰਾਂ ਉੱਪਰ ਮੰਨਿਆਂ ਗਿਆ ਹੈ ਉਹਨਾਂ ਨੂੰ ਨਾਮ ਮਿਲਿਆ ਹੈ, ਜਿਨ੍ਹਾਂ ਨੂੰ ਨਾਮ ਮਿਲਿਆ ਹੈ ਉਹਨਾਂ ਨੇ ਜਾਣਿ=ਗਿਆਨ ਦੁਆਰਾ ਪ੍ਰਭੂ ਨੂੰ ਸਹਜੇ ਹੀ ਪਛਾਣ ਲਿਆ ਹੈ ॥ ੪ ॥ ੧ ॥

ਧਨਾਸਰੀ ਮਹਲਾ ੩ ॥

ਹਰਿ ਨਾਮੁ ਧਨੁ ਨਿਰਮਲੁ ਅਤਿ ਅਪਾਰਾ ॥ ਗੁਰ ਕੈ ਸਬਦਿ ਭਰੇ ਭੰਡਾਰਾ ॥

ਅਪਾਰ ਹਰੀ ਦਾ ਨਾਮ ਧਨ ਅਤਿ=ਬੜਾ ਨਿਰਮਲ ਹੈ ।
ਗੁਰਾਂ ਦੇ ਉਪਦੇਸ਼ ਕਰਕੇ ਗੁਰਮੁਖਾਂ ਦੇ ਅੰਤਹਕਰਨ ਰੂਪ ਭੰਡਾਰੇ ਨਾਮ-ਧਨ ਨਾਲ ਭਰੇ ਹੋਏ ਹਨ ।

ਨਾਮ ਧਨ ਬਿਨੁ ਹੋਰ ਸਭ ਬਿਖੁ ਜਾਣੁ ॥ ਮਾਇਆ ਮੋਹਿ ਜਲੈ ਅਭਿਮਾਨੁ ॥੧॥

ਨਾਮ ਧਨ ਤੋਂ ਬਿਨਾਂ ਹੋਰ ਸਾਰੇ ਜਗਤ ਨੂੰ ਬਿਖੁ=ਜ਼ਹਿਰ ਰੂਪ ਜਾਣੋ ।
ਮਾਇਆ ਦੇ ਮੋਹ ਕਰਕੇ ਜੀਵ ਹੰਕਾਰ ਦੀ ਅੱਗ ਵਿਚ ਜਲੈ=ਸੜ ਰਹੇ ਹਨ ॥ ੧ ॥

ਗੁਰਮੁਖਿ ਹਰਿ ਰਸੁ ਚਾਖੈ ਕੋਇ ॥

ਜਿਹੜਾ ਕੋਈ ਗੁਰਮੁਖ ਗੁਰਾਂ ਦੁਆਰੇ ਹਰੀ ਨਾਮ-ਰਸ ਨੂੰ ਚੱਖਦਾ ਹੈ ।

ਤਿਸੁ ਸਦਾ ਅਨੰਦੁ ਹੋਵੈ ਦਿਨੁ ਰਾਤੀ ਪੂਰੈ ਭਾਗਿ ਪਰਾਪਤਿ ਹੋਇ ॥ ਰਹਾਉ ॥

ਉਸ ਨੂੰ ਸਦਾ ਹੀ ਦਿਨ ਰਾਤ ਅਨੰਦ ਪ੍ਰਾਪਤ ਹੁੰਦਾ ਹੈ, ਪਰ ਪੂਰਿਆਂ ਭਾਗਾਂ ਕਰਕੇ ਨਾਮ ਪ੍ਰਾਪਤ ਹੁੰਦਾ ਹੈ ॥ ਰਹਾਉ ॥

ਸਬਦੁ ਦੀਪਕੁ ਵਰਤੈ ਤਿਹੁ ਲੋਇ ॥ ਜੋ ਚਾਖੈ ਸੋ ਨਿਰਮਲੁ ਹੋਇ ॥

ਸਬਦੁ=ਬ੍ਰਹਮ ਦਾ ਦੀਪਕੁ=ਪ੍ਰਕਾਸ਼ ਤਿੰਨਾਂ ਲੋਕਾਂ ਵਿਚ ਵਰਤ ਰਿਹਾ ਹੈ ।
ਜੋ ਉਸ ਬ੍ਰਹਮ ਦੇ ਨਾਮ-ਰਸ ਨੂੰ ਚੱਖਦਾ ਹੈ ਉਹ ਨਿਰਮਲੁ=ਪਵਿੱਤਰ ਹੁੰਦਾ ਹੈ ।

ਨਿਰਮਲ ਨਾਮਿ ਹਉਮੈ ਮਲੁ ਧੋਇ ॥ ਸਾਚੀ ਭਗਤਿ ਸਦਾ ਸੁਖੁ ਹੋਇ ॥੨॥

ਨਾਮੀ ਪ੍ਰਭੂ ਦਾ ਨਿਰਮਲ=ਪਵਿੱਤਰ ਨਾਮ ਹਉਮੈ ਦੀ ਮੈਲ ਨੂੰ ਧੋ ਦੇਂਦਾ ਹੈ ।
ਅਤੇ ਸੱਚੀ ਭਗਤੀ ਕਰਕੇ ਹੀ ਨਿੱਤ ਸੁਖ ਪ੍ਰਾਪਤ ਹੁੰਦਾ ਹੈ ॥ ੨ ॥

ਜਿਨਿ ਹਰਿ ਰਸੁ ਚਾਖਿਆ ਸੋ ਹਰਿ ਜਨੁ ਲੋਗੁ ॥
ਤਿਸੁ ਸਦਾ ਹਰਖੁ ਨਾਹੀ ਕਦੇ ਸੋਗੁ ॥

ਜਿਸ ਨੇ ਹਰੀ ਨਾਮ ਰਸ ਨੂੰ ਚੱਖਿਆ ਹੈ ਓਹੀ ਲੋਕ ਹਰੀ ਦਾ ਸੇਵਕ ਜਨ ਹੈ ।

ਉਸ ਨੂੰ ਸਦਾ ਅਨੰਦ ਰਹਿੰਦਾ ਹੈ ਕਦੇ ਭੀ ਸੋਗ ਨਹੀਂ ਹੁੰਦਾ।

**ਆਪਿ ਮੁਕਤੁ ਅਵਰਾ ਮੁਕਤੁ ਕਰਾਵੈ ॥**
**ਹਰਿ ਨਾਮੁ ਜਪੈ ਹਰਿ ਤੇ ਸੁਖੁ ਪਾਵੈ ॥ ੩ ॥**

ਉਹ ਆਪ ਮੁਕਤ ਰੂਪ ਹੈ, ਹੋਰਨਾਂ ਨੂੰ ਮੁਕਤ ਕਰਾਉਂਦਾ ਹੈ। ਉਹ ਹਰੀ ਨਾਮ ਨੂੰ ਜਪਦਾ ਹੈ, ਹਰਿ ਤੇ=ਹਰੀ ਨਾਮ ਕਰਕੇ ਹੀ ਸੁਖ ਨੂੰ ਪਾਉਂਦਾ ਹੈ ॥ ੩ ॥

**ਬਿਨੁ ਸਤਿਗੁਰ ਸਭ ਮੁਈ ਬਿਲਲਾਇ ॥**
**ਅਨਦਿਨੁ ਦਾਝਹਿ ਸਾਤਿ ਨ ਪਾਇ ॥**

ਸਤਿਗੁਰਾਂ ਤੋਂ ਬਿਨਾਂ ਸਾਰੀ ਦੁਨੀਆਂ ਵਿਰਲਾਪ ਕਰਦੀ ਮਰ ਰਹੀ ਹੈ। ਕਿਉਂਕਿ ਰਾਤ ਦਿਨ ਤ੍ਰਿਸ਼ਨਾ ਦੀ ਅੱਗ ਵਿਚ ਦਾਝਹਿ=ਸੜ ਰਹੀ ਹੈ, ਸਾਤਿ=ਸ਼ਾਂਤੀ ਨੂੰ ਨਹੀਂ ਪਾਉਂਦੀ।

**ਸਤਿਗੁਰੁ ਮਿਲੈ ਸਭੁ ਤ੍ਰਿਸਨ ਬੁਝਾਏ ॥**
**ਨਾਨਕ ਨਾਮਿ ਸਾਂਤਿ ਸੁਖੁ ਪਾਏ ॥ ੪ ॥ ੨ ॥**

ਜਦ ਸਤਿਗੁਰ ਦੇਵ ਜੀ ਮਿਲਣ ਤਾਂ ਉਹ ਸਾਰੀ ਤ੍ਰਿਸ਼ਨਾਂ ਰੂਪ ਅੱਗ ਬੁਝਾ ਦੇਂਦੇ ਹਨ।
ਗੁਰੂ ਜੀ ਕਥਨ ਕਰਦੇ ਹਨ, ਨਾਮਿ=ਨਾਮੀ ਦੇ ਨਾਮ ਕਰਕੇ ਹੀ ਸ਼ਾਂਤੀ ਸੁਖ ਨੂੰ ਪਾਉਂਦਾ ਹੈ ॥੪॥੨॥

**ਧਨਾਸਰੀ ਮਹਲਾ ੩ ॥**

**ਸਦਾ ਧਨੁ ਅੰਤਰਿ ਨਾਮੁ ਸਮਾਲੇ ॥ ਜੀਅ ਜੰਤ ਜਿਨਹਿ ਪ੍ਰਤਿਪਾਲੇ ॥**

ਅੰਨ੍ਵੇ–ਜਿਸ ਪਰਮਾਤਮਾ ਨੇ ਸੂਖਮ ਸਥੂਲ ਜੀਅ ਜੰਤ ਸਾਰੇ ਪਾਲਣਾ ਕੀਤੇ ਹਨ।
ਉਸ ਦੇ ਨਾਮ ਧਨ ਨੂੰ ਗੁਰਮੁਖ ਸਦਾ ਹੀ ਹਿਰਦੇ ਅੰਦਰ ਸੰਭਾਲਦੇ ਹਨ।

**ਮੁਕਤਿ ਪਦਾਰਥੁ ਤਿਨ ਕਉ ਪਾਏ ॥ ਹਰਿ ਕੇ ਨਾਮਿ ਰਤੇ ਲਿਵ ਲਾਏ ॥੧॥**

ਉਹਨਾਂ ਗੁਰਮੁਖਾਂ ਨੂੰ ਮੁਕਤੀ ਪਦਾਰਥ ਪ੍ਰਾਪਤ ਹੁੰਦਾ ਹੈ।
ਜੋ ਲਿਵ ਲਗਾ ਕੇ ਹਰੀ ਦੇ ਨਾਮ ਸਿਮਰਨ ਵਿਚ ਰੱਤੇ ਹਨ ॥ ੧ ॥

**ਗੁਰ ਸੇਵਾ ਤੇ ਹਰਿ ਨਾਮੁ ਧਨੁ ਪਾਵੈ ॥**
**ਅੰਤਰਿ ਪਰਗਾਸੁ ਹਰਿ ਨਾਮੁ ਧਿਆਵੈ ॥ ਰਹਾਉ ॥**

ਗੁਰਾਂ ਦੀ ਸੇਵਾ ਕਰਕੇ ਹੀ ਹਰੀ ਨਾਮ ਧਨ ਨੂੰ ਪਾਂਵਦਾ ਹੈ।
ਹਰੀ ਨਾਮ ਦੇ ਧਿਆਉਣ ਕਰਕੇ ਹੀ ਹਿਰਦੇ ਅੰਦਰ ਪਰਗਾਸੁ=ਗਿਆਨ ਹੁੰਦਾ ਹੈ ॥ ਰਹਾਉ ॥

**ਇਹੁ ਹਰਿ ਰੰਗੁ ਗੂੜਾ ਧਨ ਪਿਰ ਹੋਇ ॥ ਸਾਂਤਿ ਸੀਗਾਰੁ ਰਾਵੇ ਪ੍ਰਭੁ ਸੋਇ ॥**

ਇਹ ਹਰੀ ਪਤੀ ਦਾ ਗੂੜਾ ਰੰਗੁ=ਅਨੰਦ ਉਸ ਧਨ=ਇਸਤ੍ਰੀ ਨੂੰ ਪ੍ਰਾਪਤ ਹੁੰਦਾ ਹੈ।

ਜਿਹੜੀ ਇਸਤ੍ਰੀ ਸਾਂਤਿ=ਸ਼ਾਂਤੀ ਦਾ ਸ਼ਿੰਗਾਰ ਕਰਕੇ ਉਸ ਪ੍ਰਭੂ ਨੂੰ ਰਾਵੇ=ਭੋਗਦੀ ਹੈ।

**ਹਉਮੈ ਵਿਚਿ ਪ੍ਰਭੁ ਕੋਇ ਨ ਪਾਏ ॥ ਮੂਲਹੁ ਭੁਲਾ ਜਨਮੁ ਗਵਾਏ ॥੨॥**

ਹਿਰਦੇ ਵਿਚ ਹੰਗਤਾ ਮਮਤਾ ਦੇ ਹੋਣ ਕਰਕੇ ਪ੍ਰਭੂ ਨੂੰ ਕੋਈ ਭੀ ਨਹੀਂ ਪਾਂਵਦਾ।
ਇਹ ਜੀਵ ਮੂਲਹੁ=ਮੁੱਢ ਤੋਂ ਭੁੱਲਾ ਹੋਇਆ ਮਨੁੱਖ ਜਨਮ ਨੂੰ ਨਿਸਫਲ ਗੁਆ ਰਿਹਾ ਹੈ ॥ ੨ ॥

**ਗੁਰ ਤੇ ਸਾਤਿ ਸਹਜ ਸੁਖੁ ਬਾਣੀ ॥ ਸੇਵਾ ਸਾਚੀ ਨਾਮਿ ਸਮਾਣੀ ॥**

ਗੁਰਾਂ ਦੀ ਬਾਣੀ ਤੇ=ਕਰਕੇ ਸਹਜੇ ਸਾਤਿ=ਸ਼ਾਂਤੀ ਸੁਖ ਹੁੰਦਾ ਹੈ। ਗੁਰਾਂ ਦੀ ਸੱਚੀ ਸੇਵਾ ਕਰਕੇ ਨਾਮੀ ਵਿਚ ਅਭੇਦਤਾ ਹੁੰਦੀ ਹੈ।

**ਸਬਦਿ ਮਿਲੈ ਪ੍ਰੀਤਮੁ ਸਦਾ ਧਿਆਏ ॥ ਸਾਚ ਨਾਮਿ ਵਡਿਆਈ ਪਾਏ ॥੩॥**

ਜੋ ਗੁਰ-ਸ਼ਬਦ ਵਿਚ ਮਿਲੇ ਹਨ, ਤੇ ਪ੍ਰੀਤਮ ਪ੍ਰਭੂ ਨੂੰ ਸਦਾ ਧਿਆਉਂਦੇ ਹਨ।
ਉਹ ਸੱਚੇ ਨਾਮੀ ਦੇ ਨਾਮ ਕਰਕੇ ਵਡਿਆਈ ਨੂੰ ਪਾਉਂਦੇ ਹਨ ॥ ੩ ॥

**ਆਪੇ ਕਰਤਾ ਜੁਗਿ ਜੁਗਿ ਸੋਇ ॥ ਨਦਰਿ ਕਰੇ ਮੇਲਾਵਾ ਹੋਇ ॥**

ਉਹ ਪ੍ਰਭੂ ਜੁਗਾਂ ਜੁਗਾਂ ਵਿਚ ਆਪ ਹੀ ਸਾਰਿਆਂ ਦਾ ਕਰਤਾ ਹੈ।
ਉਹ ਕਿਰਪਾ ਦ੍ਰਿਸ਼ਟੀ ਕਰੇ ਤਾਂ ਗੁਰਾਂ ਨਾਲ ਮਿਲਾਪ ਹੁੰਦਾ ਹੈ।

**ਗੁਰਬਾਣੀ ਤੇ ਹਰਿ ਮੰਨਿ ਵਸਾਏ ॥**
**ਨਾਨਕ ਸਾਚਿ ਰਤੇ ਪ੍ਰਭਿ ਆਪਿ ਮਿਲਾਏ ॥ ੪ ॥ ੩ ॥**

ਗੁਰਬਾਣੀ ਕਰਕੇ ਮਨ ਵਿਚ ਹਰੀ ਨਾਮ ਨੂੰ ਵਸਾਉਣਾ ਕਰੇ।
ਗੁਰੂ ਜੀ ਕਥਨ ਕਰਦੇ ਹਨ, ਜੋ ਸੱਚੇ ਨਾਮਿ ਵਿਚ ਰੱਤੇ ਹਨ, ਉਹਨਾਂ ਨੂੰ ਪ੍ਰਭੂ ਆਪਣੇ ਵਿਚ ਮਿਲਾਏ=ਅਭੇਦ ਕਰ ਲੈਂਦਾ ਹੈ ॥ ੪ ॥ ੩ ॥

## ਧਨਾਸਰੀ ਮਹਲਾ ੩ ਤੀਜਾ ॥

**ਜਗੁ ਮੈਲਾ ਮੈਲੋ ਹੋਇ ਜਾਇ ॥ ਆਵੈ ਜਾਇ ਦੂਜੈ ਲੋਭਾਇ ॥**

(੧) ਜਗਤ ਮੈਲਾ ਹੈ ਇਸ ਦੀ ਸੰਗਤ ਕਰਕੇ ਜੀਵ ਭੀ ਮੈਲਾ ਹੁੰਦਾ ਜਾਂਦਾ ਹੈ।
(੨) ਇਹ ਜਗੁ=ਜੀਵ ਰਾਗ ਦ੍ਵੈਸ਼ ਰੂਪੀ ਮੈਲ ਕਰਕੇ ਮੈਲਾ ਹੁੰਦਾ ਜਾਂਦਾ ਹੈ।
ਦੂਜੈ= ਦ੍ਵੈਤ ਭਾਵ ਅਤੇ ਲੋਭ ਦੇ ਆਉਣ ਕਰਕੇ ਜੰਮਦਾ ਮਰਦਾ ਹੈ।

**ਦੂਜੈ ਭਾਇ ਸਭ ਪਰਜ ਵਿਗੋਈ ॥**
**ਮਨਮੁਖਿ ਚੋਟਾ ਖਾਇ ਅਪੁਨੀ ਪਤਿ ਖੋਈ ॥ ੧ ॥**

ਦੂਜੈ ਭਾਇ=ਦ੍ਵੈਤ ਭਾ ਨੇ ਸਾਰੀ ਪਰਜਾ ਵਿਗੋਈ=ਖਰਾਬ ਕਰ ਦਿਤੀ ਹੈ।
ਮਨਮੁਖਾਂ ਨੇ ਮੋਹ ਦੀਆਂ ਚੋਟਾਂ ਖਾ ਕੇ ਆਪਣੀ ਪਤ-ਆਬਰੋ ਖੋਹ ਲੀਤੀ ਹੈ।

ਅਥਵਾ :–ਮਨਮੁਖਾਂ ਨੇ ਇਸ ਲੋਕ ਵਿਚ ਆਪਣੀ ਪਤ ਖੋ ਲਈ ਹੈ ਅਤੇ ਅੱਗੇ ਪ੍ਰਲੋਕ ਵਿਚ ਜਾ ਕੇ ਜਮਾਂ ਦੀਆਂ ਚੋਟਾਂ ਖਾਣਗੇ ॥ ੧ ॥

**ਗੁਰ ਸੇਵਾ ਤੇ ਜਨੁ ਨਿਰਮਲੁ ਹੋਇ ॥**
**ਅੰਤਰਿ ਨਾਮੁ ਵਸੈ ਪਤਿ ਊਤਮ ਹੋਇ ॥ ਰਹਾਉ ॥**

ਗੁਰਾਂ ਦੀ ਸੇਵਾ ਕਰਨ ਨਾਲ ਪੁਰਸ਼ ਦਾ ਮਨ ਨਿਰਮਲ ਹੁੰਦਾ ਹੈ।
ਹਿਰਦੇ ਅੰਦਰ ਨਾਮ ਦੇ ਵਸਣ ਨਾਲ ਉੱਤਮ ਪਤ-ਆਬਰੋ ਹੁੰਦੀ ਹੈ ॥ ਰਹਾਉ ॥

**ਗੁਰਮੁਖਿ ਉਬਰੇ ਹਰਿ ਸਰਣਾਈ ॥ ਰਾਮ ਨਾਮਿ ਰਾਤੇ ਭਗਤਿ ਦ੍ਰਿੜਾਈ ॥**

ਹਰੀ ਦੀ ਸ਼ਰਨ ਵਿਚ ਆ ਕੇ ਗੁਰਮੁਖ ਦੁਬਿਧਾ ਤੋਂ ਉਬਰੇ=ਬਚੇ ਹਨ।
ਆਪ ਰਾਮ ਨਾਮ ਦੇ ਸਿਮਰਨ ਵਿਚ ਰੱਤੇ ਹੋਏ ਹਨ ਤੇ ਹੋਰਨਾਂ ਨੂੰ ਭਗਤੀ ਦ੍ਰਿੜਾਈ=ਦ੍ਰਿੜ੍ਹ ਕਰਾਉਂਦੇ ਹਨ।

**ਭਗਤਿ ਕਰੇ ਜਨੁ ਵਡਿਆਈ ਪਾਏ ॥ ਸਾਚਿ ਰਤੇ ਸੁਖ ਸਹਜਿ ਸਮਾਏ ॥੨॥**

ਭਗਤੀ ਕਰਕੇ ਗੁਰਮੁਖ ਜਨ ਵਡਿਆਈ ਪਾਉਂਦੇ ਹਨ।
ਸੱਚ ਵਿਚ ਰੱਤੇ ਹੋਏ ਸਹਜ ਸੁਖ ਵਿਚ ਸਮਾਉਂਦੇ ਹਨ ॥ ੨ ॥

**ਸਾਚੇ ਕਾ ਗਾਹਕੁ ਵਿਰਲਾ ਕੋ ਜਾਣੁ ॥ ਗੁਰ ਕੈ ਸਬਦਿ ਆਪੁ ਪਛਾਣੁ ॥**

ਸੱਚੇ ਨਾਮ ਦਾ ਗਾਹਕੁ=ਖਰੀਦਾਰ ਕੋਈ ਵਿਰਲਾ ਜਾਣੋ। ਜੋ ਗ੍ਰਾਹਕ ਹੈ, ਉਹ ਗੁਰਾਂ ਦੇ ਉਪਦੇਸ਼ ਕਰਕੇ ਆਪਣੇ ਸਰੂਪ ਨੂੰ ਪਛਾਣਦਾ ਹੈ।

**ਸਾਚੀ ਰਾਸਿ ਸਾਚਾ ਵਾਪਾਰੁ ॥ ਸੋ ਧੰਨੁ ਪੁਰਖੁ ਜਿਸੁ ਨਾਮਿ ਪਿਆਰੁ ॥ ੩ ॥**

ਜਿਸ ਦੇ ਪਾਸ ਸੱਚੀ ਸ਼ਰਧਾ ਰੂਪ ਰਾਸਿ=ਪੂੰਜੀ ਹੈ, ਅਤੇ ਸੱਚ ਨਾਮ ਦਾ ਵਪਾਰ ਕਰਦਾ ਹੈ।
ਉਹ ਪੁਰਸ਼ ਧੰਨ ਹੈ ਜਿਸ ਦਾ ਨਾਮ ਵਿਚ ਪਿਆਰ ਹੈ ॥ ੩ ॥

[ਪੰਨਾ ੬੬੫]

**ਤਿਨਿ ਪ੍ਰਭਿ ਸਾਚੈ ਇਕਿ ਸਚਿ ਲਾਏ ॥ ਊਤਮ ਬਾਣੀ ਸਬਦੁ ਸੁਣਾਏ ॥**

ਉਸ ਸੱਚੇ ਪ੍ਰਭੂ ਨੇ ਹੀ ਇਕਨਾ ਨੂੰ ਸੱਚੇ ਨਾਮ ਵਿਚ ਲਗਾਇਆ ਹੈ। ਉਹ ਅੱਗੋਂ ਹੋਰਨਾਂ ਨੂੰ ਉੱਤਮ ਬਾਣੀ ਦੁਆਰਾ ਉਪਦੇਸ਼ ਨੂੰ ਸੁਣਾਉਂਦੇ ਹਨ।

**ਪ੍ਰਭ ਸਾਚੇ ਕੀ ਸਾਚੀ ਕਾਰ ॥ ਨਾਨਕ ਨਾਮਿ ਸਵਾਰਣਹਾਰ ॥ ੪ ॥ ੪ ॥**

ਸੱਚੇ ਪ੍ਰਭੂ ਦੀ ਸੇਵਾ ਰੂਪ ਸੱਚੀ ਕਾਰ ਕਰਦੇ ਹਨ। ਗੁਰੂ ਜੀ ਕਥਨ ਕਰਦੇ ਹਨ, ਨਾਮੀ ਪਰਮਾਤਮਾ ਉਹਨਾਂ ਦੇ ਸਾਰੇ ਕੰਮ ਸਵਾਰਣ ਵਾਲਾ ਹੈ ॥ ੪ ॥ ੪ ॥

## ਧਨਾਸਰੀ ਮਹਲਾ ੩ ॥

**ਜੋ ਹਰਿ ਸੇਵਹਿ ਤਿਨ ਬਲਿ ਜਾਉ ॥ ਤਿਨ ਹਿਰਦੈ ਸਾਚੁ ਸਚਾ ਮੁਖਿ ਨਾਉ ॥**

ਜੋ ਹਰੀ ਨੂੰ ਸੇਂਵਦੇ ਹਨ ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ।
ਉਹਨਾਂ ਦੇ ਹਿਰਦੇ ਵਿਚ ਭੀ ਸੱਚਾ ਨਾਮ ਹੈ, ਅਤੇ ਮੂੰਹ ਵਿਚ ਭੀ ਸੱਚਾ ਨਾਮ ਹੈ।

**ਸਾਚੋ ਸਾਚੁ ਸਮਾਲਿਹੁ ਦੁਖੁ ਜਾਇ ॥ ਸਾਚੈ ਸਬਦਿ ਵਸੈ ਮਨਿ ਆਇ ॥ ੧ ॥**

ਸੱਚੇ ਪ੍ਰਭੂ ਦੇ ਸੱਚ ਨਾਮ ਸੰਮ੍ਹਾਲਣ ਕਰਕੇ ਦੁੱਖ ਨਵਿਰਤ ਹੋ ਜਾਂਦਾ ਹੈ।
ਪਰ ਸਚਿਆਂ ਗੁਰਾਂ ਦੇ ਉਪਦੇਸ਼ ਕਰਕੇ ਸੱਚ ਨਾਮ ਮਨ ਵਿਚ ਆ ਕੇ ਵਸਦਾ ਹੈ ॥ ੧ ॥

**ਗੁਰਬਾਣੀ ਸੁਣਿ ਮੈਲੁ ਗਵਾਏ ॥**
**ਸਹਜੇ ਹਰਿ ਨਾਮੁ ਮੰਨਿ ਵਸਾਏ ॥ ੧ ॥ ਰਹਾਉ ॥**

ਜਾਂ ਗੁਰਬਾਣੀ ਨੂੰ ਸੁਣ ਕੇ ਪਾਪਾਂ ਰੂਪੀ ਮੈਲ਼ ਨੂੰ ਗੁਆ ਲਵੇ। ਤਾਂ
ਸੁਤੇ ਸਿੱਧ ਹੀ ਹਰੀ ਨਾਮ ਨੂੰ ਮਨ ਵਿਚ ਵਸਾ ਲੈਂਦਾ ਹੈ ॥ ੧ ॥ ਰਹਾਉ ॥

**ਕੂੜੁ ਕੁਸਤੁ ਤ੍ਰਿਸਨਾ ਅਗਨਿ ਬੁਝਾਏ ॥ ਅੰਤਰਿ ਸਾਂਤਿ ਸਹਜਿ ਸੁਖੁ ਪਾਏ ॥**

ਕੂੜੁ=ਝੂਠ, ਕੁਸਤੁ=ਕੁ-ਹਠ, ਅਤੇ ਤ੍ਰਿਸ਼ਨਾ ਰੂਪ ਅੱਗ ਬੁਝਾਉਣਾ ਕਰੇ। ਤਾਂ
ਅੰਤਹਕਰਨ ਵਿਚ ਸਹਜੇ ਹੀ ਸ਼ਾਂਤੀ ਸੁਖ ਨੂੰ ਪਾਉਂਦਾ ਹੈ।

**ਗੁਰ ਕੈ ਭਾਣੈ ਚਲੈ ਤਾ ਆਪੁ ਜਾਇ ॥**
**ਸਾਚੁ ਮਹਲੁ ਪਾਏ ਹਰਿ ਗੁਣ ਗਾਇ॥ ੨ ॥**

ਗੁਰਾਂ ਦੇ ਹੁਕਮ ਵਿਚ ਚਲੇ ਤਾਂ ਆਪੁ=ਹੰਕਾਰ ਚਲਿਆ ਜਾਂਦਾ ਹੈ।
ਹਰੀ ਗੁਣਾਂ ਨੂੰ ਗਾਵੇ ਤਾਂ ਸੱਚੇ ਸਰੂਪ ਨੂੰ ਪਾਂਵਦਾ ਹੈ ॥ ੨ ॥

**ਨ ਸਬਦੁ ਬੂਝੈ ਨ ਜਾਣੈ ਬਾਣੀ ॥ ਮਨਮੁਖਿ ਅੰਧੇ ਦੁਖਿ ਵਿਹਾਣੀ ॥**

ਸਬਦ=ਗੁਰ-ਉਪਦੇਸ਼, ਯਾਂ ਬ੍ਰਹਮ ਨੂੰ ਬੁੱਝਦੇ ਨਹੀਂ ਹਨ, ਨਾ ਹੀ ਗੁਰਬਾਣੀ ਨੂੰ ਜਾਣਦੇ ਹਨ।
ਇਸ ਕਰਕੇ ਮਨਮੁਖ ਅੰਨ੍ਹਿਆਂ ਦੀ ਦੁੱਖਾਂ ਵਿਚ ਹੀ ਉਮਰਾ ਵਿਹਾਣੀ=ਬੀਤਦੀ ਹੈ।

**ਸਤਿਗੁਰੁ ਭੇਟੇ ਤਾ ਸੁਖੁ ਪਾਏ ॥ ਹਉਮੈ ਵਿਚਹੁ ਠਾਕਿ ਰਹਾਏ ॥ ੩ ॥**

ਸਤਿਗੁਰਾਂ ਨਾਲ ਭੇਟੇ=ਮਿਲਕੇ ਹਿਰਦੇ ਵਿਚੋਂ ਹਉਮੈ ਨੂੰ ਠਾਕਿ ਰਹਾਏ=ਰੋਕ ਰੱਖੇ, ਤਾਂ ਸੁਖ ਨੂੰ ਪਾਉਂਦਾ ਹੈ ॥ ੩ ॥

**ਕਿਸਨੋ ਕਹੀਐ ਦਾਤਾ ਇਕੁ ਸੋਇ ॥ ਕਿਰਪਾ ਕਰੇ ਸਬਦਿ ਮਿਲਾਵਾ ਹੋਇ ॥**

ਹੇ ਭਾਈ! ਹੋਰ ਕਿਸੇ ਨੂੰ ਕੀ ਕਹੀਏ ਕਿਉਂਕਿ ਦਾਤਾ ਤਾਂ ਇੱਕ ਪ੍ਰਭੂ ਹੀ ਹੈ। ਉਹ ਜਿਸ ਉੱਤੇ

ਕਿਰਪਾ ਕਰਦਾ ਹੈ, ਉਸ ਦਾ ਗੁਰ-ਸ਼ਬਦ ਨਾਲ ਮਿਲਾਪ ਹੁੰਦਾ ਹੈ।

**ਮਿਲਿ ਪ੍ਰੀਤਮ ਸਾਚੇ ਗੁਣ ਗਾਵਾ ॥ ਨਾਨਕ ਸਾਚੇ ਸਾਚਾ ਭਾਵਾ ॥ ੪ ॥ ੫ ॥**

ਗੁਰੂ ਪ੍ਰੀਤਮ ਨਾਲ ਮਿਲਕੇ ਸੱਚੇ ਦੇ ਗੁਣ ਗਾਉਣਾ ਕਰੇ। ਗੁਰੂ ਜੀ ਕਥਨ ਕਰਦੇ ਹਨ, ਸੱਚੇ ਪ੍ਰਭੂ ਨੂੰ ਸੱਚ ਨਾਮ ਜਪਣ ਵਾਲਾ ਹੀ ਭਾਉਂਦਾ ਹੈ ॥ ੪ ॥ ੫ ॥

## ਧਨਾਸਰੀ ਮਹਲਾ ੩ ॥

**ਮਨੁ ਮਰੈ ਧਾਤੁ ਮਰਿ ਜਾਇ ॥ ਬਿਨੁ ਮਨ ਮੂਏ ਕੈਸੇ ਹਰਿ ਪਾਇ ॥**

ਮਨ ਮਰ ਜਾਵੇ ਤਾਂ ਇਸ ਦਾ ਧਾਤੁ=ਦੌੜਨਾ ਮਰ ਜਾਂਦਾ ਹੈ। ਮਨ ਦੇ ਮੋਏ ਤੋਂ ਬਿਨਾਂ ਹਰੀ ਨੂੰ ਕਿਵੇਂ ਪਾ ਸਕਦਾ ਹੈ।

**ਇਹੁ ਮਨੁ ਮਰੈ ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥**

ਜਿਸ ਤਰੀਕੇ ਨਾਲ ਇਹ ਮਰਦਾ ਹੈ, ਉਸ ਦਾ ਦਾਰੂ=ਦਵਾਈ ਨੂੰ ਕੋਈ ਵਿਰਲਾ ਜਾਣਦਾ ਹੈ।

ਗੁਰਾਂ ਦੇ ਸਬਦਿ=ਉਪਦੇਸ਼ ਕਰਕੇ ਮਨ ਮਰਦਾ ਹੈ, ਪਰ ਇਸ ਗੱਲ ਨੂੰ ਉਹੀ ਬੂਝੈ=ਬੁੱਝਦਾ ਹੈ ਜਿਸ ਉੱਤੇ ਗੁਰਾਂ ਦੀ ਕਿਰਪਾ ਹੁੰਦੀ ਹੈ ॥ ੧ ॥

**ਜਿਸ ਨੋ ਬਖਸੇ ਹਰਿ ਦੇ ਵਡਿਆਈ ॥**
**ਗੁਰ ਪਰਸਾਦਿ ਵਸੈ ਮਨਿ ਆਈ ॥ ਰਹਾਉ ॥**

ਜਿਸ ਨੂੰ ਹਰੀ ਵਡਿਆਈ ਬਖਸ਼ ਦਿੰਦਾ ਹੈ। ਗੁਰਾਂ ਦੀ ਕਿਰਪਾ ਨਾਲ ਉਸ ਦੇ ਮਨ ਵਿਚ ਨਾਮ ਆ ਕੇ ਵਸਦਾ ਹੈ ॥ ਰਹਾਉ ॥

**ਗੁਰਮੁਖਿ ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ ਪਾਵੈ ॥**

ਗੁਰਾਂ ਦੁਆਰੇ ਸ਼ੁਭ ਕਰਨੀ ਦੀ ਕਾਰ ਨੂੰ ਕਮਾਵੇ। ਤਾਂ ਇਸ ਮਨ ਦੇ ਵਸੀਕਾਰ ਕਰਨੇ ਦੀ ਸੋਝੀ=ਗਿਆਤ ਨੂੰ ਪਾਉਂਦਾ ਹੈ।

**ਮਨੁ ਮੈ ਮਤੁ ਮੈਗਲ ਮਿਕਦਾਰਾ ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥ ੨ ॥**

ਹੰਗਤਾ ਮਮਤਾ ਰੂਪੀ ਮੈ=ਸ਼ਰਾਬ ਨੂੰ ਪੀ ਕੇ ਇਹ ਮਨ ਮੈਗਲ=ਹਾਥੀ ਦੇ ਮਿਕਦਾਰਾ=ਸਮਾਨ ਮਤੁ=ਮਸਤ ਹੋ ਰਿਹਾ ਹੈ। ਗੁਰੂ ਰੂਪ ਮਹਾਵਤ ਉਪਦੇਸ਼ ਰੂਪੀ ਅੰਕਸੁ=ਕੁੰਡਾ ਮਾਰ ਕੇ ਇਸ ਮਨ ਨੂੰ ਪਰਮੇਸ਼ਰ ਵੱਲ ਜਿਵਾਉਣ ਵਾਲੇ ਹਨ ॥ ੨ ॥

**ਮਨੁ ਅਸਾਧੁ ਸਾਧੈ ਜਨੁ ਕੋਈ ॥ ਅਚਰੁ ਚਰੈ ਤਾ ਨਿਰਮਲੁ ਹੋਈ ॥**

ਅਸਾਧੁ=ਨਾ ਸਾਧੇ ਜਾਣ ਵਾਲੇ ਮਨ ਨੂੰ ਕੋਈ ਵਿਰਲਾ ਜਨ ਹੀ ਸਾਧਦਾ ਹੈ।

ਅਚਰੁ=ਕਾਮ ਆਦਿਕਾਂ ਨੂੰ ਚਰੈ=ਖਾਵੇ, ਭਾਵ ਦੂਰ ਕਰੇ ਤਾਂ ਮਨ ਸ਼ੁੱਧ ਹੁੰਦਾ ਹੈ।

**ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥ ਹਉਮੈ ਵਿਚਹੁ ਤਜੇ ਵਿਕਾਰ ॥ ੩ ॥**

ਗੁਰਮੁਖਾਂ ਨੇ ਇਸ ਆਪਣੇ ਮਨ ਨੂੰ ਸਵਾਰ ਲੀਤਾ ਹੈ। ਅਤੇ ਹਿਰਦੇ ਵਿਚੋਂ ਹਉਮੈ ਆਦਿਕ ਵਿਕਾਰ ਤਿਆਗ ਦਿੱਤੇ ਹਨ ॥ ੩ ॥

**ਜੋ ਧੁਰਿ ਰਖਿਅਨੁ ਮੇਲਿ ਮਿਲਾਇ ॥ ਕਦੇ ਨ ਵਿਛੁੜਹਿ ਸਬਦਿ ਸਮਾਇ ॥**

ਜੋ ਪੁਰਸ਼ ਧੁਰ ਤੋਂ ਹੀ ਸਤਸੰਗਤ ਦੇ ਮੇਲ ਵਿਚ ਮਿਲਾ ਰੱਖੇ ਹਨ।
ਉਹ ਸਬਦਿ=ਬ੍ਰਹਮ ਵਿਚ ਸਮਾ ਕੇ ਮੁੜ ਕਦੇ ਭੀ ਵਿੱਛੁੜਦੇ ਨਹੀਂ।

**ਆਪਣੀ ਕਲਾ ਆਪੇ ਪ੍ਰਭੁ ਜਾਣੈ ॥ ਨਾਨਕ ਗੁਰਮੁਖਿ ਨਾਮੁ ਪਛਾਣੈ ॥੪॥੬॥**

ਉਹ ਪ੍ਰਭੂ ਆਪਣੀ ਕਲਾ=ਸ਼ਕਤੀ ਨੂੰ ਆਪ ਹੀ ਜਾਣਦਾ ਹੈ।
ਗੁਰੂ ਜੀ ਕਥਨ ਕਰਦੇ ਹਨ, ਗੁਰਮੁਖ ਜਨ ਉਸ ਪ੍ਰਭੂ ਦੇ ਨਾਮ-ਸਿਮਰਨ ਨੂੰ ਪਛਾਣਦੇ ਹਨ ॥੪॥੬॥

**ਧਨਾਸਰੀ ਮਹਲਾ ੩ ॥**

**ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥ ਮਨਮੁਖ ਭੂਲੇ ਅੰਧ ਗਾਵਾਰ ॥**

ਇਹ ਗਾਵਾਰ=ਜੜ੍ਹ ਮੂਰਖ ਨਾਸ ਹੋ ਜਾਣ ਵਾਲੇ ਕੱਚੇ ਧਨ ਨੂੰ ਸੰਚਹਿ=ਇਕੱਠਾ ਕਰਦੇ ਹਨ। ਮਨਮੁਖ ਮਨ ਕਰਕੇ ਅੰਨ੍ਹੇ ਹਨ, ਤਨ ਕਰਕੇ ਗਾਵਾਰ=ਚੰਡਾਲ ਹਨ, ਬਾਣੀ ਕਰਕੇ ਭੁੱਲੇ ਹੋਏ ਹਨ ਵਾ :-ਮਨਮੁਖ ਗਵਾਰ ਅੰਧ=ਅਗਿਆਨ ਵਿਚ ਭੁੱਲੇ ਹੋਏ ਹਨ।

**ਬਿਖਿਆ ਕੈ ਧਨਿ ਸਦਾ ਦੁਖੁ ਹੋਇ ॥**
**ਨਾ ਸਾਥਿ ਜਾਇ ਨ ਪਰਾਪਤਿ ਹੋਇ ॥ ੧ ॥**

ਬਿਖਿਆ ਕੈ ਧਨਿ=ਮਇਆਵਕੀ ਧਨ ਕਰਕੇ ਸਦਾ ਹੀ ਦੁੱਖ ਪ੍ਰਾਪਤ ਹੁੰਦਾ ਹੈ। ਪਹਿਲੇ ਇਹ ਧਨ ਪ੍ਰਾਪਤ ਹੁੰਦਾ ਨਹੀਂ, ਜੇ ਕਿਸੇ ਯਤਨ ਨਾਲ ਪ੍ਰਾਪਤ ਹੋ ਜਾਵੇ ਤਾਂ ਨਾਲ ਨਹੀਂ ਜਾਂਦਾ ॥ ੧ ॥

**ਸਾਚਾ ਧਨੁ ਗੁਰਮਤੀ ਪਾਏ ॥ ਕਾਚਾ ਧਨੁ ਫੁਨਿ ਆਵੈ ਜਾਏ ॥ ਰਹਾਉ ॥**

ਗੁਰਮਤੀਏ ਸੱਚੇ ਨਾਮ ਧਨ ਨੂੰ ਪਾਉਂਦੇ ਹਨ। ਅਤੇ ਇਸ ਤਰ੍ਹਾਂ ਨਿਸਚੇ ਕਰਦੇ ਹਨ, ਕਿ ਕੱਚਾ ਧਨ ਪੁਨਾ ਪੁਨਾ ਆਉਣੇ ਜਾਣੇ ਵਾਲਾ ਹੈ ਇਸ ਕਰਕੇ ਕੱਚੇ ਧਨ ਆਉਣ ਦਾ ਹਰਖ ਨਹੀਂ ਕਰਦੇ, ਚਲੇ ਜਾਣ ਦਾ ਸੋਗ ਨਹੀਂ ਕਰਦੇ ॥ ਰਹਾਉ ॥

**ਮਨਮੁਖਿ ਭੂਲੇ ਸਭਿ ਮਰਹਿ ਗਵਾਰ ॥**
**ਭਵਜਲਿ ਡੂਬੇ ਨ ਉਰਵਾਰਿ ਨ ਪਾਰਿ ॥**

ਮਨਮੁਖ ਗਵਾਰ ਨਾਮ ਤੋਂ ਭੁੱਲੇ ਹੋਏ ਸਾਰੇ ਜੰਮਦੇ ਮਰਦੇ ਹਨ। ਸੰਸਾਰ-ਸਮੁੰਦ੍ਰ ਵਿਚ ਡੁੱਬ ਰਹੇ ਹਨ ਨਾ ਉਰਵਾਰਿ=ਇਸ ਲੋਕ ਦਾ ਸੁਖ ਅਤੇ ਨਾ ਹੀ ਪਾਰਿ=ਪ੍ਰਲੋਕ ਦਾ ਸੁਖ ਹੁੰਦਾ ਹੈ।

**ਸਤਿਗੁਰੁ ਭੇਟੇ ਪੂਰੈ ਭਾਗਿ ॥ ਸਾਚਿ ਰਤੇ ਅਹਿਨਿਸਿ ਬੈਰਾਗਿ ॥ ੨ ॥**

ਜੋ ਪੂਰਿਆਂ ਭਾਗਾਂ ਨਾਲ ਸਤਿਗੁਰਾਂ ਨੂੰ ਮਿਲੇ ਹਨ। ਅਤੇ ਸੱਚ ਨਾਮ ਸਿਮਰਨ ਵਿਚ ਰੱਤੇ ਗਏ ਹਨ, ਉਹ ਗ੍ਰਿਹਸਤ ਵਿਚ ਰਹਿੰਦੇ ਹੋਏ ਭੀ ਰਾਤ ਦਿਨ ਬੈਰਾਗੀ (ਉਦਾਸੀਨ) ਹੋ ਕੇ ਰਹਿੰਦੇ ਹਨ ॥ ੨ ॥

**ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ ॥ ਪੂਰੈ ਭਾਗਿ ਹਰਿ ਨਾਮਿ ਸਮਾਣੀ ॥**

ਚਾਰਿਆਂ ਜੁਗਾਂ ਵਿਚ ਅੰਮ੍ਰਿਤ ਰੂਪ ਗੁਰਾਂ ਦੀ ਬਾਣੀ ਸੱਚੀ ਹੈ। ਉਸ ਬਾਣੀ ਦੁਆਰੇ ਪੂਰਿਆਂ ਭਾਗਾਂ ਵਾਲੇ ਦੀ ਬੁੱਧੀ ਹਰੀ ਨਾਮ ਵਿੱਚ ਸਮਾਈ ਹੈ।

**ਸਿਧ ਸਾਧਿਕ ਤਰਸਹਿ ਸਭਿ ਲੋਇ ॥ ਪੂਰੈ ਭਾਗਿ ਪਰਾਪਤਿ ਹੋਇ ॥ ੩ ॥**

ਸਿੱਧ, ਸਾਧਿਕ=ਜਗਿਆਸੂ ਅਤੇ ਹੋਰ ਭੀ ਸਾਰੇ ਲੋਇ=ਲੋਕ ਬਾਣੀ ਨੂੰ ਤਰਸਹਿ=ਚਾਹੁੰਦੇ ਹਨ। ਪਰ ਪੂਰਿਆਂ ਭਾਗਾਂ ਨਾਲ ਉਹ ਬਾਣੀ ਪ੍ਰਾਪਤ ਹੁੰਦੀ ਹੈ ॥ ੩ ॥

**ਸਭੁ ਕਿਛੁ ਸਾਚਾ ਸਾਚਾ ਹੈ ਸੋਇ ॥ ਊਤਮ ਬ੍ਰਹਮੁ ਪਛਾਣੈ ਕੋਇ ॥**

ਜਿਨ੍ਹਾਂ ਨੂੰ ਉਹ ਸੱਚਾ ਨਾਮ-ਧਨ ਪ੍ਰਾਪਤ ਹੋਇਆ ਹੈ। ਸੋਇ=ਉਨ੍ਹਾਂ ਦੀ ਨਿਗਾਹ ਵਿਚ ਸਭ ਕੁਝ ਸੱਚਾ ਹੈ। ਅਥਵਾ:-ਉਹਨਾਂ ਦਾ ਸਭ ਕੁਝ ਸਚਾ=ਸਫਲਾ ਹੈ। ਉਹ ਕੋਈ ਉੱਤਮ ਬ੍ਰਹਮ ਨੂੰ ਪਛਾਣਦਾ ਹੈ।

**ਸਚੁ ਸਾਚਾ ਸਚੁ ਆਪਿ ਦ੍ਰਿੜਾਏ ॥**
**ਨਾਨਕ ਆਪੇ ਵੇਖੈ ਆਪੇ ਸਚਿ ਲਾਏ ॥ ੪ ॥ ੭ ॥**

ਸਚੁ=ਨਿਸਚੇ ਕਰਕੇ ਸੱਚਾ ਪ੍ਰਭੂ ਆਪ ਹੀ ਸੱਚੇ ਨਾਮ ਨੂੰ ਦ੍ਰਿੜ੍ਹਾਉਂਦਾ ਹੈ।

ਗੁਰੂ ਜੀ ਕਥਨ ਕਰਦੇ ਹਨ, ਉਹ ਪ੍ਰਭੂ ਆਪ ਹੀ ਸਾਰਿਆਂ ਨੂੰ ਵੇਖ ਰਿਹਾ ਹੈ, ਆਪ ਹੀ ਸੱਚ ਸਰੂਪ ਵਿਚ ਲਗਾਉਂਦਾ ਹੈ ॥ ੪ ॥ ੭ ॥

**[ਪੰਨਾ ੬੬੬]**

**ਧਨਾਸਰੀ ਮਹਲਾ ੩ ॥ ਨਾਵੈ ਕੀ ਕੀਮਤਿ ਮਿਤਿ ਕਹੀ ਨ ਜਾਇ ॥**
**ਸੇ ਜਨ ਧੰਨੁ ਜਿਨ ਇਕ ਨਾਮਿ ਲਿਵ ਲਾਇ ॥**

ਨਾਮ ਦੀ ਜੋ ਮਿਤਿ=ਮਰਯਾਦਾ ਹੈ ਉਸ ਦੀ ਕੀਮਤ ਕਹੀ ਨਹੀਂ ਜਾਂਦੀ।

ਉਹ ਪੁਰਸ਼ ਧੰਨ ਹਨ, ਜਿਨ੍ਹਾਂ ਨੇ ਇੱਕ ਨਾਮ ਵਿਚ ਹੀ ਬਿਰਤੀ ਲਗਾਈ ਹੈ।

**ਗੁਰਮਤਿ ਸਾਚੀ ਸਾਚਾ ਵੀਚਾਰੁ ॥ ਆਪੇ ਬਖਸੇ ਦੇ ਵੀਚਾਰੁ ॥ ੧ ॥**

ਗੁਰਾਂ ਦੀ ਸੱਚੀ ਸਿਖਿਆ ਕਰਕੇ ਸੱਚਾ ਆਤਮ ਵਿਚਾਰ ਪ੍ਰਾਪਤ ਹੁੰਦਾ ਹੈ।

ਸ਼ੁਭ ਵਿਚਾਰ ਦੇ ਕੇ ਸੱਚਾ ਆਪ ਹੀ ਬਖਸ਼ ਲੈਂਦਾ ਹੈ ॥ ੧ ॥

**ਹਰਿ ਨਾਮੁ ਅਚਰਜੁ ਪ੍ਰਭੁ ਆਪਿ ਸੁਣਾਏ ॥**
**ਕਲੀ ਕਾਲ ਵਿਚਿ ਗੁਰਮੁਖਿ ਪਾਏ ॥ ੧ ॥ ਰਹਾਉ ॥**

ਅਸਚਰਜ ਪ੍ਰਭੂ ਆਪ ਹੀ ਗੁਰੂ ਰੂਪ ਹੋ ਕੇ ਹਰੀ ਨਾਮ ਸੁਣਾਉਂਦਾ ਹੈ।
ਕਲਜੁਗ ਦੇ ਸਮੇਂ ਵਿਚ ਗੁਰਮੁਖ ਹੀ ਹਰੀ ਨਾਮ ਨੂੰ ਪਾਉਂਦੇ ਹਨ ॥ ੧ ॥ ਰਹਾਉ ॥

**ਹਮ ਮੂਰਖ ਮੂਰਖ ਮਨ ਮਾਹਿ ॥ ਹਉਮੈ ਵਿਚਿ ਸਭ ਕਾਰ ਕਮਾਹਿ ॥**

(੧) ਹਮ=ਤਮਾਮ ਮੂਰਖਾਂ ਦੇ ਮਨ ਵਿਚ ਮੂਰਖਤਾ ਵਸ ਰਹੀ ਹੈ।
(੨) ਮਨ ਵਿਚ ਮੂਰਖਤਾ ਹੋਣ ਕਰਕੇ ਹਮ=ਸਾਰੇ ਜੀਵ ਮੂਰਖ ਹਨ।
ਸਾਰੇ ਜੀਵ ਹਉਮੈ=ਹੰਗਤਾ ਮਮਤਾ ਵਿਚ ਹੀ ਕਾਰ ਨੂੰ ਕਮਾਉਂਦੇ ਹਨ।

**ਗੁਰਪਰਸਾਦੀ ਹਉਮੈ ਜਾਇ ॥ ਆਪੇ ਬਖਸੇ ਲਏ ਮਿਲਾਇ ॥ ੨ ॥**

ਜਾਂ ਗੁਰਾਂ ਦੀ ਕਿਰਪਾ ਨਾਲ ਹਉਮੈ ਚਲੀ ਜਾਵੇ। ਤਾਂ ਪ੍ਰਭੂ ਆਪ ਹੀ ਬਖਸ਼ ਕੇ ਆਪਣੇ ਨਾਲ ਮਿਲਾ ਲੈਂਦਾ ਹੈ ॥ ੨ ॥

**ਬਿਖਿਆ ਕਾ ਧਨੁ ਬਹੁਤੁ ਅਭਿਮਾਨ ॥ ਅਹੰਕਾਰਿ ਡੂਬੈ ਨ ਪਾਵੈ ਮਾਨੁ ॥**

ਇਹ ਜੀਵ ਮਇਆਵਕੀ ਧਨ ਦਾ ਬਹੁਤ ਹੀ ਹੰਕਾਰ ਕਰਦਾ ਹੈ। ਹੰਕਾਰ ਵਿਚ ਡੁੱਬਿਆ ਹੋਇਆ ਜੀਵ ਮਾਨੁ=ਆਦਰ ਨਹੀਂ ਪਾਉਂਦਾ।

**ਆਪੁ ਛੋਡਿ ਸਦਾ ਸੁਖੁ ਹੋਈ ॥ ਗੁਰਮਤਿ ਸਾਲਾਹੀ ਸਚੁ ਸੋਈ ॥ ੩ ॥**

ਜਿਸ ਨੇ ਆਪਾ ਭਾ ਹੰਕਾਰ ਛੱਡਿਆ ਹੈ, ਉਸ ਨੂੰ ਹਮੇਸ਼ਾਂ ਸੁਖ ਹੁੰਦਾ ਹੈ।
ਉਹ ਗੁਰ ਮਤੀਆ ਉਸ ਸੱਚੇ ਨੂੰ ਸਲਾਹੁੰਦਾ ਹੈ ॥ ੩ ॥

**ਆਪੇ ਸਾਜੇ ਕਰਤਾ ਸੋਇ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥**

ਉਹ ਕਰਤਾ ਪੁਰਖ ਆਪ ਹੀ ਸੰਪੂਰਨ ਸ੍ਰਿਸ਼ਟੀ ਨੂੰ ਸਾਜਦਾ ਹੈ। ਉਸ ਤੋਂ ਬਿਨਾਂ ਹੋਰ ਕੋਈ ਦੂਜਾ ਕੁਝ ਕਰ ਹੀ ਨਹੀਂ ਸਕਦਾ।

**ਜਿਸੁ ਸਚਿ ਲਾਏ ਸੋਈ ਲਾਗੈ ॥ ਨਾਨਕ ਨਾਮਿ ਸਦਾ ਸੁਖੁ ਆਗੈ ॥੪॥੮॥**

ਜਿਸ ਨੂੰ ਸੱਚ ਵਿਚ ਲਗਾਉਂਦਾ ਹੈ ਓਹੀ ਲੱਗਦਾ ਹੈ। ਗੁਰੂ ਜੀ ਕਥਨ ਕਰਦੇ ਹਨ, ਨਾਮੀ ਦੇ ਨਾਮ ਜਪਣ ਕਰਕੇ ਹੀ ਆਗੈ=ਪ੍ਰਲੋਕ ਵਿਚ ਹਮੇਸ਼ਾਂ ਸੁਖ ਹੁੰਦਾ ਹੈ ॥ ੪ ॥ ੮ ॥

**ਰਾਗੁ ਧਨਾਸਿਰੀ ਮਹਲਾ ੩ ਘਰੁ ੪ ੧ ੴ ਸਤਿਗੁਰਪ੍ਰਸਾਦਿ ॥**

**ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ ॥**

ਅਸੀਂ ਤੇਰੇ ਮੰਗਤਿਆਂ ਦੇ ਭੀਖਕ=ਮੰਗਤੇ ਹਾਂ, ਅਥਵਾ :-ਅਸੀਂ ਭੀਖਕ=ਮੰਗਤੇ, ਤੇਰੇ ਦਰ

ਦੇ ਭੇਖਾਰੀ=ਮੰਗਤੇ ਹਾਂ, ਤੂੰ ਆਪ ਪਤੀ ਹੈਂ, ਅਤੇ ਸਾਰਿਆਂ ਦਾ ਦਾਤਾ ਹੈਂ।

**ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ ॥੧॥**

ਆਪ ਦਿਆਲੂ ਹੋ ਕੇ ਮੈਂ ਮੰਗਤੇ ਜਨ ਕਉ=ਪੁਰਸ਼ ਨੂੰ ਨਾਮ-ਦਾਨ ਦੇਣਾ ਕਰੋ, ਤਾਂ ਕਿ ਮੈਂ ਸਦਾ ਤੇਰੇ ਪ੍ਰੇਮ ਵਿਚ ਰੱਤਾ ਰਹਾਂ ॥ ੧ ॥

**ਹੰਉ ਬਲਿਹਾਰੈ ਜਾਉ ਸਾਚੇ ਤੇਰੇ ਨਾਮ ਵਿਟਹੁ ॥**

ਹੇ ਸੱਚੇ! ਮੈਂ ਆਪ ਜੀ ਦੇ ਨਾਮ ਵਿਟਹੁ=ਉੱਪਰੋਂ ਕੁਰਬਾਨ ਜਾਂਦਾ ਹਾਂ।

**ਕਰਣ ਕਾਰਣ ਸਭਨਾ ਕਾ ਏਕੋ ਅਵਰੁ ਨ ਦੂਜਾ ਕੋਈ ॥ ੧ ॥ ਰਹਾਉ ॥**

ਤੂੰ ਇੱਕ ਹੀ ਸਾਰਿਆਂ ਕਾਰਨਾਂ ਦੇ ਕਰਨ ਵਾਲਾ ਹੈਂ,
ਹੋਰ ਕੋਈ ਦੂਜਾ ਤੇਰੇ ਜੇਹਾ ਨਹੀਂ ਹੈ॥ ੧ ॥ ਰਹਾਉ ॥

**ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ ॥**

ਮੈਂ ਕਿਰਪਨ=ਸ਼ੂਮ ਨਿਮਾਣੇ ਨੂੰ ਚਉਰਾਸੀ ਲੱਖ ਜੂਨੀਆਂ ਦੇ ਬਹੁਤੇ ਫੇਰੇ ਪਏ ਹਨ, ਹੁਣ ਤਾਂ ਕੁਝ ਕਿਰਪਾ ਕਰੋ।

**ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ ॥੨॥**

ਦਿਆਲੂ ਹੋ ਕੇ ਮੈਨੂੰ ਆਪਣਾ ਦਰਸ਼ਨ ਦੇਣਾ ਕਰੋ, ਮੇਰੇ ਉੱਪਰ ਅਜੇਹੀ ਬਖਸ਼ਸ਼ ਕਰੋ ॥ ੨ ॥

**ਭਨਤਿ ਨਾਨਕ ਭਰਮ ਪਟ ਖੂਲ੍ਹੇ ਗੁਰਪਰਸਾਦੀ ਜਾਨਿਆ ॥**

ਗੁਰੂ ਜੀ ਕਥਨ ਕਰਦੇ ਹਨ, ਗੁਰਾਂ ਦੀ ਕਿਰਪਾ ਨਾਲ ਭਰਮ ਦੇ ਪਟ=ਪੜਦੇ ਖੁਲ੍ਹ ਗਏ ਹਨ,
ਅਤੇ ਮੈਂ ਆਪਣੇ ਸਰੂਪ ਨੂੰ ਜਾਣ ਲਿਆ ਹੈ।

**ਸਾਚੀ ਲਿਵ ਲਾਗੀ ਹੈ ਭੀਤਰਿ ਸਤਿਗੁਰ ਸਿਉ ਮਨੁ ਮਾਨਿਆ ॥੩॥੧॥੯॥**

ਹੁਣ ਹਿਰਦੇ ਅੰਦਰ ਸੱਚੀ ਲਿਵ ਲੱਗ ਗਈ ਹੈ, ਕਿਉਂਕਿ ਸਤਿਗੁਰਾਂ ਨਾਲ ਮਨ ਮੰਨਿਆਂ ਗਿਆ ਹੈ ॥ ੩ ॥ ੧ ॥ ੯ ॥

**ਧਨਾਸਰੀ ਮਹਲਾ ੪ ਘਰੁ ੧ ਚਉਪਦੇ ੴ ਸਤਿਗੁਰ ਪ੍ਰਸਾਦਿ ॥**

ਅਕਾਲ ਪੁਰਖ ਦੇ ਸਨਮੁਖ ਬੇਨਤੀ ਕਰਦੇ ਹਨ–

**ਜੋ ਹਰਿ ਸੇਵਹਿ ਸੰਤ ਭਗਤ ਤਿਨ ਕੇ ਸਭਿ ਪਾਪ ਨਿਵਾਰੀ ॥**

ਹੇ ਹਰੀ! ਜੋ ਸੰਤ ਭਗਤ ਆਪ ਜੀ ਨੂੰ ਸੇਂਵਦੇ ਹਨ, ਉਹਨਾਂ ਦੇ ਸਾਰੇ ਪਾਪ ਤੁਸਾਂ ਨੇ ਨਵਿਰਤ ਕਰ ਦਿੱਤੇ ਹਨ।

**ਹਮ ਊਪਰਿ ਕਿਰਪਾ ਕਰਿ ਸੁਆਮੀ ਰਖੁ ਸੰਗਤਿ ਤੁਮ ਜੁ ਪਿਆਰੀ ॥ ੧ ॥**

ਹੇ ਸੁਆਮੀ ! ਮੇਰੇ ਉੱਤੇ ਭੀ ਕਿਰਪਾ ਦ੍ਰਿਸ਼ਟੀ ਕਰ; ਜੋ ਆਪ ਜੀ ਨੂੰ ਪਿਆਰੀ ਹੈ, ਉਸ ਸਤ ਸੰਗਤ ਵਿਚ ਮੈਨੂੰ ਰੱਖਣਾ ਕਰ ॥ ੧ ॥

**ਹਰਿ ਗੁਣ ਕਹਿ ਨ ਸਕਉ ਬਨਵਾਰੀ ॥**

ਹੇ ਸੰਸਾਰ ਬਨ ਦੇ ਵਾਲੀ ਹਰੀ ! ਮੈਂ ਆਪ ਜੀ ਦੇ ਗੁਣ ਕਥਨ ਨਹੀਂ ਕਰ ਸਕਦਾ ।

**ਹਮ ਪਾਪੀ ਪਾਥਰ ਨੀਰਿ ਡੁਬਤ**
**ਕਰਿ ਕਿਰਪਾ ਪਾਖਣ ਹਮ ਤਾਰੀ ॥ ਰਹਾਉ ॥**

ਮੈਂ ਪਾਪੀ ਜੀਵ ਪੱਥਰ ਵਾਂਗ ਕਠੋਰ ਹਿਰਦੇ ਵਾਲਾ ਵਿਸ਼ਿਆਂ ਰੂਪੀ ਜਲ ਵਿਚ,

ਅਥਵਾ:-ਪਦਾਰਥਾਂ ਰੂਪੀ ਜਲ ਵਿਚ ਡੁੱਬਦਾ ਜਾਂਦਾ ਹਾਂ, ਮੈਂ ਪਾਖਣ=ਪੱਥਰ ਨੂੰ ਕਿਰਪਾ ਦ੍ਰਿਸ਼ਟੀ ਕਰਕੇ ਤਾਰੀ=ਤਾਰ ਲੈ ॥ ਰਹਾਉ ॥

**ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ ॥**

ਜਿਨ੍ਹਾਂ ਦੀ ਬੁੱਧੀ ਨੂੰ ਜਨਮਾਂ ਜਨਮਾਤਰਾਂ ਦੇ ਵਿਸ਼ਿਆਂ ਰੂਪੀ ਮੋਰਚਾ=ਜੰਗਾਲ,

ਅਥਵਾ:-ਕਾਮ ਆਦਿਕਾਂ ਦਾ ਮੋਰਚਾ ਲੱਗ ਰਿਹਾ ਸੀ; ਜਿਸ ਵੇਲੇ ਉਹ ਸਤਸੰਗਤ ਨਾਲ ਲੱਗੇ ਤਾਂ ਤੁਸਾਂ ਨੇ ਉਹਨਾਂ ਦੀ ਬੁੱਧੀ ਸਵਾਰ ਦਿੱਤੀ ।

**ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ ॥ ੨ ॥**

ਜਿਸ ਤਰ੍ਹਾਂ ਸੋਨੇ ਨੂੰ ਬੈਸੰਤਰਿ=ਅੱਗ ਵਿਚ ਤਪਾ ਕੇ ਮਲੁ ਕਾਟੀ=ਸੁਨਿਆਰੇ ਨੇ ਮੈਲ ਕੱਟ ਕੇ ਉਤਾਰੀ ਹੈ । ਇਸੇ ਤਰ੍ਹਾਂ ਜਗਿਆਸੂ ਰੂਪੀ ਸੋਨੇ ਨੂੰ ਗਿਆਨ ਰੂਪ ਅੱਗ ਵਿਚ ਤਪਾ ਕੇ ਮੈਲ ਦੇ ਕੱਟਣ ਵਾਲੇ ਗੁਰੂ ਰੂਪ ਸੁਨਿਆਰੇ ਨੇ ਰਾਗ ਦ੍ਵੈਸ਼ ਰੂਪੀ ਮੈਲ ਕੱਟ ਕੇ ਉਤਾਰ ਦਿੱਤੀ । ਨੋਟ-'ਮਲੁਕਾਟੀ' ਪਾਠ ਕਰਨਾ ਜੀ ।

**ਹਰਿ ਹਰਿ ਜਪਨੁ ਜਪਉ ਦਿਨੁ ਰਾਤੀ ਜਪਿ ਹਰਿ ਹਰਿ ਹਰਿ ਉਰਿ ਧਾਰੀ ॥**

ਦਿਨ ਰਾਤ ਮੈਂ ਹਰਿ ਹਰਿ ਜਪ ਨੂੰ ਜਪਦਾ ਹਾਂ, ਮਨ, ਬਾਣੀ, ਸਰੀਰ ਕਰਕੇ ਹਰਿ ਹਰਿ ਦੇ ਜਪਣ ਦੀ ਪ੍ਰੀਤੀ ਉਰਿ=ਹਿਰਦੇ ਵਿਚ ਧਾਰੀ ਹੋਈ ਹੈ ।

**[ਪੰਨਾ ੬੬੭]**

**ਹਰਿ ਹਰਿ ਹਰਿ ਅਉਖਧੁ ਜਗਿ ਪੂਰਾ ਜਪਿ ਹਰਿ ਹਰਿ ਹਉਮੈ ਮਾਰੀ ॥ ੩ ॥**

ਹੇ ਹਰੀ ! ਤੇਰਾ ਹਰਿ ਹਰਿ ਨਾਮ ਜਗਤ ਵਿਚ ਪੂਰਾ ਦਾਰੂ ਹੈ,

ਜਿਨ੍ਹਾਂ ਨੇ ਹਰਿ ਹਰਿ ਨਾਮ ਨੂੰ ਜਪਿਆ ਹੈ ਉਹਨਾਂ ਦੀ ਹੰਗਤਾ ਮਮਤਾ ਮਰ ਗਈ ਹੈ ॥ ੩ ॥

**ਹਰਿ ਹਰਿ ਅਗਮ ਅਗਾਧਿ ਬੋਧਿ ਅਪਰੰਪਰ ਪੁਰਖ ਅਪਾਰੀ ॥**

ਹੇ ਅਗਮ ਰੂਪ ਹਰਿ ਹਰਿ ! ਆਪ ਜੀ ਦਾ ਬੋਧਿ=ਗਿਆਨ ਅਗੰਮ ਹੈ,
ਅਤੇ ਹੇ ਅਪਰੰਪਰ ਪੁਰਖ ! ਆਪ ਅਪਾਰੀ=ਪਾਰਾਵਾਰ ਤੋਂ ਰਹਿਤ ਹੋ ।

**ਜਨ ਕਉ ਕ੍ਰਿਪਾ ਕਰਹੁ ਜਗਜੀਵਨ ਜਨ ਨਾਨਕ ਪੈਜ ਸਵਾਰੀ ॥ ੪ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਜਗਜੀਵਨ ! ਦਾਸ ਉੱਤੇ ਕਿਰਪਾ ਦ੍ਰਿਸ਼ਟੀ ਕਰੋ,
ਕਿਉਂਕਿ ਤੁਸਾਂ ਨੇ ਹਮੇਸ਼ਾਂ ਹੀ ਦਾਸਾਂ ਦੀ ਪੈਜ ਸਵਾਰੀ ਹੈ ॥ ੪ ॥ ੧ ॥

**ਧਨਾਸਰੀ ਮਹਲਾ ੪ ॥**

**ਹਰਿ ਕੇ ਸੰਤ ਜਨਾ ਹਰਿ ਜਪਿਓ ਤਿਨ ਕਾ ਦੂਖੁ ਭਰਮੁ ਭਉ ਭਾਗੀ ॥**

ਹੇ ਹਰੀ ! ਜਿਨ੍ਹਾਂ ਸੰਤ ਜਨਾਂ ਨੇ ਆਪ ਜੀ ਦੇ ਹਰਿ ਹਰਿ ਨਾਮ ਨੂੰ ਜਪਿਆ ਹੈ,
ਉਹਨਾਂ ਦਾ ਦੁੱਖ, ਭਰਮ, ਅਤੇ ਭਉ=ਡਰ ਭਾਗੀ=ਨਾਸ ਹੋ ਗਿਆ ਹੈ ।

**ਅਪਨੀ ਸੇਵਾ ਆਪਿ ਕਰਾਈ ਗੁਰਮਤਿ ਅੰਤਰਿ ਜਾਗੀ ॥ ੧ ॥**

ਜਿਨ੍ਹਾਂ ਦੇ ਹਿਰਦੇ ਅੰਦਰ ਗੁਰਾਂ ਦੀ ਸਿੱਖਿਆ ਜਾਗੀ=ਪ੍ਰਕਾਸ਼ੀ ਹੈ,
ਉਹਨਾਂ ਤੋਂ ਆਪਣੀ ਸ਼ੇਵਾ ਤੁਸਾਂ ਨੇ ਆਪ ਹੀ ਕਰਵਾਈ ਹੈ ॥ ੧ ॥

**ਹਰਿ ਕੈ ਨਾਮਿ ਰਤਾ ਬੈਰਾਗੀ ॥**

ਹੇ ਹਰੀ ! ਮੈਂ ਭੀ ਬੈਰਾਗੀ=ਪ੍ਰੇਮੀ ਹੋ ਕੇ ਆਪ ਜੀ ਦੇ ਨਾਮ ਸਿਮਰਨ ਵਿਚ ਰੱਤਾ ਗਿਆ ਹਾਂ ।

**ਹਰਿ ਹਰਿ ਕਥਾ ਸੁਣੀ ਮਨਿ ਭਾਈ ਗੁਰਮਤਿ ਹਰਿ ਲਿਵ ਲਾਗੀ ॥੧॥ ਰਹਾਉ ॥**

ਜਿਸ ਵੇਲੇ ਹਰਿ ਹਰਿ ਨਾਮ ਦੀ ਕਥਾ ਸੁਣੀ ਤਾਂ ਮੇਰੇ ਮਨ ਵਿਚ ਭਾਈ=ਭਾ ਗਈ,
ਗੁਰਾਂ ਦੀ ਸਿੱਖਿਆ ਕਰਕੇ ਹਰੀ ਵਿਚ ਲਿਵ=ਬਿਰਤੀ ਲੱਗ ਗਈ ॥ ੧ ॥ ਰਹਾਉ ॥

**ਸੰਤ ਜਨਾ ਕੀ ਜਾਤਿ ਹਰਿ ਸੁਆਮੀ ਤੁਮ੍ ਠਾਕੁਰ ਹਮ ਸਾਂਗੀ ॥**

ਹੇ ਹਰੀ ਸੁਆਮੀ ! ਆਪ ਹੀ ਸੰਤ ਜਨਾਂ ਦੀ ਜਾਤੀ ਹੋ; ਆਪ ਸੱਚੇ ਠਾਕੁਰ ਹੋ, ਅਸੀਂ ਆਪ ਜੀ ਦੇ ਸਾਂਗੀ=ਭੇਖ ਧਾਰੀ ਸੇਵਕ ਹਾਂ ।

**ਜੈਸੀ ਮਤਿ ਦੇਵਹੁ ਹਰਿ ਸੁਆਮੀ ਹਮ ਤੈਸੇ ਬੁਲਗ ਬੁਲਾਗੀ ॥ ੨ ॥**

ਹੇ ਹਰੀ ਸੁਆਮੀ ! ਜੇਹੋ ਜੇਹੀ ਆਪ ਮਤਿ=ਅਕਲ ਦੇਂਦੇ ਹੋ, ਅਸੀਂ ਉਸੇ ਤਰ੍ਹਾਂ ਦੇ ਬੁਲਗ=ਬਚਨ ਬੁਲਾਗੀ=ਬੋਲਦੇ ਹਾਂ ॥ ੨ ॥

**ਕਿਆ ਹਮ ਕਿਰਮ ਨਾਨ੍ ਨਿਕ ਕੀਰੇ ਤੁਮ੍ ਵਡ ਪੁਰਖ ਵਡਾਗੀ ॥**

ਨਾਨ੍ ਕਿਰਮ=ਨਿਕਿਆਂ ਕੀੜਿਆਂ ਤੋਂ ਭੀ ਨਿਕ ਕੀਰੇ=ਨਿੱਕੇ ਕੀੜੇ ਅਸੀਂ ਕੀ ਚੀਜ਼ ਹਾਂ, ਆਪ ਵਡਿਆਂ ਪੁਰਖਾਂ ਤੋਂ ਭੀ ਵੱਡੇ ਪੁਰਖ ਹੋ ।

**ਤੁਮਰੀ ਗਤਿ ਮਿਤਿ ਕਹਿ ਨ ਸਕਾਹ ਪ੍ਰਭ ਹਮ ਕਿਉ ਕਰਿ ਮਿਲਹ ਅਭਾਗੀ ॥੩॥**

ਹੇ ਪ੍ਰਭੂ ! ਅਸੀਂ ਆਪ ਜੀ ਦੀ ਗਤ ਦੀ ਮਿਤਿ=ਮਰਯਾਦਾ ਕਹਿ ਨਹੀਂ ਸਕਦੇ,
ਅਸੀਂ ਅਭਾਗੀ=ਭਾਗਾਂ ਤੋਂ ਹੀਣੇ ਆਪ ਜੀ ਨੂੰ ਕਿਸ ਤਰ੍ਹਾਂ ਮਿਲਣਾ ਕਰੀਏ ॥ ੩ ॥

**ਹਰਿ ਪ੍ਰਭ ਸੁਆਮੀ ਕਿਰਪਾ ਧਾਰਹੁ ਹਮ ਹਰਿ ਹਰਿ ਸੇਵਾ ਲਾਗੀ ॥**

ਹੇ ਹਰੀ ਪ੍ਰਭੂ ਸੁਆਮੀ ! ਅਸਾਡੇ ਉੱਪਰ ਕਿਰਪਾ ਦ੍ਰਿਸ਼ਟੀ ਧਾਰਨਾ ਕਰੋ, ਜਿਸ ਤੇ ਅਸੀਂ ਹਰ ਵੇਲੇ ਆਪ ਜੀ ਦੀ ਸੇਵਾ ਵਿਚ ਹਰ ਤਰ੍ਹਾਂ ਨਾਲ ਲੱਗੇ ਰਹੀਏ ।

**ਨਾਨਕ ਦਾਸਨਿ ਦਾਸੁ ਕਰਹੁ ਪ੍ਰਭ ਹਮ ਹਰਿ ਕਥਾ ਕਥਾਗੀ ॥੪॥੨॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ ! ਮੈਨੂੰ ਆਪਣੇ ਦਾਸਾਂ ਦਾ ਦਾਸ ਕਰ ਲਵੋ,
ਜਿਸ ਤੇ ਹੇ ਹਰੀ ! ਮੈਂ ਆਪ ਜੀ ਦੀ ਕਥਾ ਹੀ ਕਥਨ ਕਰਦਾ ਰਹਾਂ ॥ ੪ ॥ ੨ ॥

**ਧਨਾਸਰੀ ਮਹਲਾ ੪ ॥**

**ਹਰਿ ਕਾ ਸੰਤੁ ਸਤਗੁਰੁ ਸਤਪੁਰਖਾ ਜੋ ਬੋਲੈ ਹਰਿ ਹਰਿ ਬਾਨੀ ॥**

(੧) ਹਰੀ ਦਾ ਸੰਤ ਭੀ ਓਹੀ ਹੈ, ਸਤਿਗੁਰੂ ਭੀ ਓਹੀ ਹੈ, ਸਤਪੁਰਖ ਭੀ ਓਹੀ ਹੈ, ਜੋ ਹਰਿ ਹਰਿ ਨਾਮ-ਬਾਣੀ ਨੂੰ ਬੋਲੈ-ਬੋਲਦਾ ਹੈ ।

(੨) ਸਤਪੁਰਖ ਰੂਪ ਜੋ ਸਤਗੁਰੂ ਹਨ, ਉਨ੍ਹਾਂ ਨਾਲ ਮਿਲਕੇ ਜੋ ਹਰਿ ਹਰਿ ਨਾਮ-ਬਾਣੀ ਨੂੰ ਬੋਲੈ= ਬੋਲਦਾ ਹੈ ਓਹੀ ਹਰੀ ਦਾ ਸੰਤ ਹੈ ।

**ਜੋ ਜੋ ਕਹੈ ਸੁਣੈ ਸੋ ਮੁਕਤਾ ਹਮ ਤਿਸ ਕੈ ਸਦ ਕੁਰਬਾਨੀ ॥੧॥**

ਜੋ ਜੋ ਪੁਰਸ਼ ਨਾਮ-ਬਾਣੀ ਨੂੰ ਕਹਿੰਦਾ ਤੇ ਸੁਣਦਾ ਹੈ, ਓਹੀ ਮੁਕਤ ਰੂਪ ਹੈ;
ਮੈਂ ਉਸ ਤੋਂ ਸਦਾ ਹੀ ਬਲਿਹਾਰ ਕੁਰਬਾਨ ਜਾਂਦਾ ਹਾਂ ॥੧॥

**ਹਰਿ ਕੇ ਸੰਤ ਸੁਨਹੁ ਜਸੁ ਕਾਨੀ ॥**

ਹਰੀ ਦੇ ਸੰਤਾਂ ਨਾਲ ਮਿਲਕੇ ਸੰਸਾਰ-ਸਮੁੰਦ੍ਰ ਤੋਂ ਕਾਨੀ=ਕਿਨਾਰੇ ਕਰਨ ਵਾਲੇ ਜਸ ਨੂੰ ਕਾਨੀ- ਕੰਨਾਂ ਵਿਚ ਸੁਣਨਾ ਕਰੋ ।

**ਹਰਿ ਹਰਿ ਕਥਾ ਸੁਨਹੁ ਇਕ ਨਿਮਖ ਪਲ**
**ਸਭਿ ਕਿਲਵਿਖ ਪਾਪ ਲਹਿ ਜਾਨੀ ॥੧॥ਰਹਾਉ॥**

ਚਾਹੇ ਇੱਕ ਨਿਮਖ ਭਰ, ਚਾਹੇ ਇੱਕ ਪਲ ਭਰ ਹਰਿ ਹਰਿ ਦੀ ਕਥਾ ਸੁਣਨਾ ਕਰੋ, ਤਾਂ ਚਾਰੇ ਕਿਲਵਿਖ ਅਤੇ ਸਾਰੇ ਪਾਪ ਲਹਿ ਜਾਣਗੇ ॥੧॥ਰਹਾਉ॥

**ਐਸਾ ਸੰਤੁ ਸਾਧੁ ਜਿਨ ਪਾਇਆ ਤੇ ਵਡ ਪੁਰਖ ਵਡਾਨੀ ॥**

ਅਜੇਹਾ ਸਾਧੂ=ਸਰੇਸ਼ਟ ਸੰਤ ਦਾ ਸੰਗ ਕਰਨਾ ਜਿਨ੍ਹਾਂ ਨੇ ਪਾਇਆ ਹੈ,
ਉਹ ਪੁਰਖ ਵੱਡਿਆਂ ਤੋਂ ਭੀ ਵੱਡੇ ਹਨ ।

**ਤਿਨ ਕੀ ਧੂਰਿ ਮੰਗਹ ਪ੍ਰਭ ਸੁਆਮੀ ਹਮ ਹਰਿ ਲੋਚ ਲੁਚਾਨੀ ॥੨॥**

ਹੇ ਪ੍ਰਭੂ ਸੁਆਮੀ ! ਮੈਂ ਉਨ੍ਹਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ, ਕਿਉਂਕਿ ਹੇ ਹਰੀ ! ਮੈਨੂੰ ਇਹ ਲੋਚ=ਇੱਛਾ ਲੁਚਾਨੀ=ਲੱਗ ਰਹੀ ਹੈ। ਅਥਵਾ:-ਅਸਾਨੂੰ ਹੇ ਹਰੀ ! ਆਪ ਜੀ ਦੀ ਇੱਛਾ ਲੱਗ ਰਹੀ ਹੈ।੨।

**ਹਰਿ ਹਰਿ ਸਫਲਿਓ ਬਿਰਖੁ ਪ੍ਰਭ ਸੁਆਮੀ ਜਿਨ ਜਪਿਓ ਸੇ ਤ੍ਰਿਪਤਾਨੀ ॥**

ਹੇ ਪ੍ਰਭੂ ਸੁਆਮੀ ! ਆਪ ਜੀ ਦਾ ਹਰਿ ਹਰਿ ਨਾਮ, (ਗਿਆਨ ਅਤੇ ਮੁਕਤੀ ਰੂਪ ਫਲਾਂ ਦੇ ਸਹਿਤ) ਸਫਲ ਬ੍ਰਿਛ ਹੈ, ਜਿਨ੍ਹਾਂ ਨੇ ਆਪ ਜੀ ਦਾ ਨਾਮ ਜਪਿਆ ਹੈ ਉਹ ਤ੍ਰਿਪਤ ਹੋ ਗਏ ਹਨ।

**ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਸੇ ਸਭ ਲਾਥੀ ਭੂਖ ਭੁਖਾਨੀ ॥੩॥**

ਜੋ ਹਰਿ ਹਰਿ ਨਾਮ ਰੂਪੀ ਅੰਮ੍ਰਿਤ ਨੂੰ ਪੀ ਕੇ ਤ੍ਰਿਪਤ ਹੋਏ ਹਨ, ਉਨ੍ਹਾਂ ਦੀ ਭੁਖਾਨੀ=ਭਖਾਣ ਵਾਲੀ ਸਾਰੀ ਤ੍ਰਿਸ਼ਨਾ ਰੂਪੀ ਭੁੱਖ ਲਹਿ ਗਈ ਹੈ, ਅਥਵਾ :-ਉਨ੍ਹਾਂ ਦੇ ਮਨ ਵਿਚੋਂ ਭੂ=ਪ੍ਰਿਥਵੀ ਤੇ ਖਾਨੀ=ਅਕਾਸ਼ ਦੇ ਸਾਰਿਆਂ ਪਦਾਰਥਾਂ ਦੀ ਭੁੱਖ ਲਹਿ ਗਈ ਹੈ ॥ ੩ ॥

**ਜਿਨ ਕੇ ਵਡੇ ਭਾਗ ਵਡ ਊਚੇ ਤਿਨ ਹਰਿ ਜਪਿਓ ਜਪਾਨੀ ॥**

ਜਿਨ੍ਹਾਂ ਦੇ ਵੱਡਿਆਂ ਤੋਂ ਵੱਡੇ ਉੱਚੇ ਭਾਗ ਹਨ, ਉਨ੍ਹਾਂ ਨੇ ਜਪਣੇ ਜੋਗ ਹਰੀ ਨੂੰ ਜਪਿਆ ਹੈ।
ਅਥਵਾ :-ਉਨ੍ਹਾਂ ਨੇ ਆਪ ਹਰੀ ਨੂੰ ਜਪਿਆ ਹੈ ਅਤੇ ਹੋਰਨਾਂ ਪਾਸੋਂ ਜਪਵਾਇਆ ਹੈ।

**ਤਿਨ ਹਰਿ ਸੰਗਤਿ ਮੇਲਿ ਪ੍ਰਭ ਸੁਆਮੀ ਜਨ ਨਾਨਕ ਦਾਸ ਦਸਾਨੀ ॥੪॥੩॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ ਸੁਆਮੀ ! ਮੈਨੂੰ ਉਨ੍ਹਾਂ ਦੀ ਸੰਗਤ ਵਿਚ ਹਰ ਵੇਲੇ ਮੇਲੀ ਰੱਖ, ਜੋ ਜਨ ਦਾਸਾਂ ਦੇ ਦਾਸ ਹਨ ॥ ੪ ॥ ੩ ॥

**ਧਨਾਸਰੀ ਮਹਲਾ ੪ ॥**

**ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ ॥੧॥**

ਅਸੀਂ ਅੰਨ੍ਹੇ ਅਗਿਆਨੀ, ਅੰਧ=ਅੰਨ੍ਹਿਆਂ ਕਰਨ ਵਾਲੇ ਵਿਸ਼ਿਆਂ ਦੇ ਬਿਖੈ=ਵਿੱਚ ਤਦਾਕਾਰ ਹੋ ਰਹੇ ਹਾਂ, ਇਸ ਲਈ ਗੁਰਾਂ ਦੀ ਚਾਲ ਉੱਤੇ ਕਿਵੇਂ ਚੱਲਾਂਗੇ।

**ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ ॥੧॥**

ਸੁਖਾਂ ਦੇ ਦੇਣ ਵਾਲਾ ਸਤਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰੇ, ਤੇ ਅਸਾਨੂੰ ਆਪਣੇ ਨਾਮ ਰੂਪ ਪੱਲੇ ਨਾਲ ਲਗਾ ਲਵੇ। ਤਦ ਗੁਰਾਂ ਦੀ ਚਾਲ ਉੱਤੇ ਤੁਰ ਸਕਦੇ ਹਾਂ ॥ ੧ ॥

**ਗੁਰਸਿਖ ਮੀਤ ਚਲਹੁ ਗੁਰ ਚਾਲੀ ॥**

ਹੇ ਗੁਰਸਿੱਖ ਮਿੱਤਰੋ ! ਗੁਰਾਂ ਦੀ ਚਾਲ ਉੱਤੇ ਤੁਰਨਾ ਕਰੋ।

**ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ॥ ੧ ॥ ਰਹਾਉ ॥**

ਜੋ ਗੁਰੂ ਕਹੇ ਉਸਨੂੰ ਭਲਾ ਕਰਕੇ ਮੰਨਣਾ ਕਰੋ, ਅਤੇ ਨਿਰਾਲਿਆਂ ਕਰਨ ਵਾਲੀ ਹਰਿ ਹਰਿ ਦੀ ਕਥਾ ਸੁਣਨਾ ਕਰੋ ॥ ੧ ॥ ਰਹਾਉ ॥

**ਹਰਿ ਕੇ ਸੰਤ ਸੁਣਹੁ ਜਨ ਭਾਈ ਗੁਰੁ ਸੇਵਿਹੁ ਬੇਗਿ ਬੇਗਾਲੀ ॥**

ਹੇ ਹਰੀ ਦੇ ਸੰਤੋ ! ਹੇ ਭਾਈ ਜਨੋ ! ਸੁਣੋ, ਬੇਗਿ-ਬੇਗਾਲੀ=ਸੀਘਰ ਤੋਂ ਸੀਘਰ ਗੁਰਾਂ ਦੀ ਸੇਵਾ ਕਰੋ । ਅਥਵਾ :-ਬੇ-ਗਾਲੀ=ਦ੍ਵੈਤ ਦੇ ਗਾਲਣ ਵਾਲੀ ਜੋ ਗੁਰ ਸੇਵਾ ਹੈ, ਉਸ ਨੂੰ ਬੇਗਿ=ਸੀਘਰ ਸੇਵਨਾ ਕਰੋ ।

**ਸਤਗੁਰੁ ਸੇਵਿ ਖਰਚੁ ਹਰਿ ਬਾਧਉ ਮਤ ਜਾਣਹੁ ਆਜੁ ਕਿ ਕਾਲ੍ਹਿ ॥ ੨ ॥**

ਸਤਿਗੁਰਾਂ ਦੀ ਸੇਵਾ ਕਰਕੇ ਹਰੀ ਨਾਮ ਦਾ ਖਰਚ ਅੱਜ ਹੀ ਬੁੱਧੀ ਰੂਪ ਪੱਲੇ ਵਿਚ ਬੰਨ੍ਹ ਲਵੋ, ਇਹ ਗੱਲ ਮਤਾਂ ਜਾਣੋ ਕਿ ਕਲ੍ਹ ਨੂੰ ਕਰਾਂਗੇ ॥ ੨ ॥

**ਹਰਿ ਕੇ ਸੰਤ ਜਪਹੁ ਹਰਿ ਜਪਣਾ ਹਰਿ ਸੰਤੁ ਚਲੈ ਹਰਿ ਨਾਲੀ ॥**

ਹਰੀ ਦੇ ਸੰਤਾਂ ਨਾਲ ਮਿਲਕੇ ਹਰੀ ਜਪ ਨੂੰ ਜਪਣਾ ਕਰੋ, ਹੇ ਸੰਤੋ ! ਅੰਤ ਸਮੇਂ ਹਰਿ ਹਰਿ ਦਾ ਨਾਮ ਹੀ ਨਾਲ ਚਲਣ ਵਾਲਾ ਹੈ ।

**ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ ॥ ੩ ॥**

ਜਿਨ੍ਹਾਂ ਨੇ ਹਰੀ ਨਾਮ ਜਪਿਆ ਹੈ ਉਹ ਹਰੀ ਦਾ ਰੂਪ ਹੋਏ ਹਨ, ਕੇਲਾਲੀ=ਜਲ ਵਿਚ ਕੇਲ=ਕੇਲਾਂ (ਖੁਸ਼ੀਆਂ) ਦੇ ਕਰਨ ਵਾਲਾ ਹਰੀ ਉਨ੍ਹਾਂ ਨੂੰ ਮਿਲਿਆ ਹੈ । ਅਥਵਾ :-ਸੰਸਾਰ ਕੇਲ=ਖੇਡ੍ਹ ਦੇ ਕੇਲਾਲੀ= ਖੇਡ੍ਹਣ ਵਾਲਾ ਹਰੀ ਉਨ੍ਹਾਂ ਨੂੰ ਮਿਲਿਆ ਹੈ ।

**ਹਰਿ ਹਰਿ ਜਪਨੁ ਜਪਿ ਲੋਚ ਲੋੁਚਾਨੀ ਹਰਿ ਕਿਰਪਾ ਕਰਿ ਬਨਵਾਲੀ ॥**

ਜਿਨ੍ਹਾਂ ਦੇ ਮਨ ਵਿਚ ਹਰਿ ਹਰਿ ਨਾਮ ਜਪ ਦੇ ਜਪਣ ਦੀ ਲੋਚ=ਚਾਹ ਲੋੁਚਾਨੀ=ਲੱਗੀ ਹੈ, (ਸੰਸਾਰ ਬਨ ਦਾ ਵਾਲੀ) ਪਰਮਾਤਮਾ ਉਨ੍ਹਾਂ ਉੱਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ ।

**ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ** [ਪੰਨਾ ੬੬੮]

**ਹਮ ਸਾਧ ਜਨਾ ਪਗ ਰਾਲੀ ॥ ੪ ॥ ੪ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਹਰੀ ! ਮੈਨੂੰ ਸੰਤ ਜਨਾਂ ਦੀ ਸੰਗਤ ਵਿਚ ਮੇਲੋ;
ਮੈਂ ਸੰਤ ਜਨਾਂ ਦੇ ਪਗ=ਚਰਨਾਂ ਦੀ ਰਾਲੀ=ਧੂੜ ਹਾਂ ॥ ੪ ॥ ੪ ॥

**ਧਨਾਸਰੀ ਮਹਲਾ ੪ ॥**

ਇਸ ਸ਼ਬਦ ਵਿਚ ਗੁਰੂ ਸਾਹਿਬ ਜੀ ਆਪਣੀ ਪ੍ਰੀਤੀ ਦਾ ਵਰਨਨ ਕਰਦੇ ਹਨ-

## ਹਰਿ ਹਰਿ ਬੂੰਦ ਭਏ ਹਰਿ ਸੁਆਮੀ ਹਮ ਚਾਤ੍ਰਿਕ ਬਿਲਲ ਬਿਲਲਾਤੀ ॥

ਹਰੇਕ ਜੀਵਾਂ ਨੂੰ ਹਰਿਆਂ ਕਰਨ ਵਾਲੇ ਹੇ ਹਰੀ ਸੁਆਮੀ ! ਆਪ ਸ੍ਵਾਂਤੀ ਬੂੰਦ ਰੂਪ ਹੋ ਰਹੇ ਹੋ, ਅਸੀਂ ਪਪੀਹੇ ਵਾਂਗ ਉਸ ਸ੍ਵਾਂਤੀ ਬੂੰਦ ਵਾਸਤੇ ਬਿੱਲਿਆਂ ਦੀ ਤਰ੍ਹਾਂ ਵਿਰਲਾਪ ਕਰਦੇ ਹਾਂ।

## ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ ਮੁਖਿ ਦੇਵਹੁ ਹਰਿ ਨਿਮਖਾਤੀ ॥ ੧ ॥

ਹੇ ਹਰਿ ਹਰਿ ਪ੍ਰਭੂ ! ਆਪਣੀ ਕਿਰਪਾ ਦ੍ਰਿਸ਼ਟੀ ਕਰੋ, ਮੇਰੇ ਮੂੰਹ ਵਿਚ ਹਰੀ ਨਾਮ ਰੂਪੀ ਸ੍ਵਾਂਤੀ ਬੂੰਦ ਨਿਮਖ ਮਾਤ੍ਰ ਦੇਣਾ ਕਰੋ। ਅਥਵਾ :-ਜੋ ਨਿਮਖਾਤੀ=ਨਿਮਕ ਦੀ ਤਰ੍ਹਾਂ ਸ੍ਵਾਦੀਕ ਹੈ, ਉਹ ਹਰੀ ਨਾਮ ਮੇਰੇ ਮੂੰਹ ਵਿਚ ਦੇਣਾ ਕਰੋ ॥ ੧ ॥

## ਹਰਿ ਬਿਨੁ ਰਹਿ ਨ ਸਕਉ ਇਕ ਰਾਤੀ ॥

ਹੇ ਹਰੀ ! ਆਪ ਜੀ ਤੋਂ ਬਿਨਾਂ ਮੈਂ ਇੱਕ ਰਾਤੀ=ਰਾਤ,
ਯਾਂ ਰਾਤੀ=ਰੱਤੀ ਭਰ ਵੀ ਰਹਿ ਨਹੀਂ ਸਕਦਾ।

## ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ
## ਤਿਉ ਹਰਿ ਬਿਨੁ ਹਮ ਮਰਿ ਜਾਤੀ ॥ ਰਹਾਉ ॥

ਜਿਵੇਂ ਅਮਲੀ ਪੁਰਸ਼ ਅਮਲੈ=ਅਮਲ ਮਿਲੇ ਤੋਂ ਬਿਨਾਂ ਮਰ ਜਾਂਦਾ ਹੈ, ਤਿਵੇਂ ਹਰੀ ਨਾਮ ਤੋਂ ਬਿਨਾਂ ਮੈਂ ਮਰ ਜਾਂਦਾ ਹਾਂ ॥ ਰਹਾਉ ॥

## ਤੁਮ ਹਰਿ ਸਰਵਰ ਅਤਿ ਅਗਾਹ ਹਮ ਲਹਿ ਨ ਸਕਹਿ ਅੰਤੁ ਮਾਤੀ ॥

ਹੇ ਹਰੀ ! ਆਪ ਅਤਿ ਅਗਾਹ=ਬੜੇ ਅਗਾਧ ਸਰਵਰ=ਸਮੁੰਦ੍ਰ ਹੋ ਇਸ ਲਈ ਅਸੀਂ ਤੇਰਾ ਅੰਤ ਤਿਲ ਮਾਤ੍ਰ ਭੀ ਨਹੀਂ ਲੈ ਸਕਦੇ।

## ਤੂ ਪਰੈ ਪਰੈ ਅਪਰੰਪਰੁ ਸੁਆਮੀ ਮਿਤਿ ਜਾਨਹੁ ਆਪਨ ਗਾਤੀ ॥ ੨ ॥

ਹੇ ਅਪਰੰਪਰੁ=ਸੰਸਾਰ ਤੋਂ ਪਰਾ ਰੂਪ ਸੁਆਮੀ ! ਆਪ ਪਰੇ ਤੋਂ ਪਰੇ ਹੋ, ਆਪਣੀ ਗਾਤੀ=ਪ੍ਰਾਪਤੀ ਦੀ, ਯਾਂ ਗਾਤੀ=ਰੀਤੀ ਦੀ ਮਰਯਾਦਾ ਨੂੰ ਆਪ ਹੀ ਜਾਣਦੇ ਹੋ ॥ ੨ ॥

## ਹਰਿ ਕੇ ਸੰਤ ਜਨਾ ਹਰਿ ਜਪਿਓ ਗੁਰ ਰੰਗਿ ਚਲੂਲੈ ਰਾਤੀ ॥

ਹਰੀ ਦੇ ਸੰਤ ਜਨਾਂ ਨੇ ਹਰੀ ਨਾਮ ਨੂੰ ਜਪਿਆ ਹੈ, ਕਿਉਂਕਿ ਉਹਨਾਂ ਦੀ ਬੁੱਧੀ ਗੁਰਾਂ ਨੇ ਗਿਆਨ ਰੂਪ ਗੂੜ੍ਹੇ ਰੰਗ ਵਿਚ ਰਾਤੀ=ਰੰਗ ਦਿੱਤੀ ਹੈ।

## ਹਰਿ ਹਰਿ ਭਗਤਿ ਬਨੀ ਅਤਿ ਸੋਭਾ ਹਰਿ ਜਪਿਓ ਊਤਮ ਪਾਤੀ ॥ ੩ ॥

ਹਰਿ ਹਰਿ ਦੇ ਭਗਤਾਂ ਦੀ ਅਤਿ=ਬੜੀ ਸੋਭਾ ਬਣ ਰਹੀ ਹੈ, ਕਿਉਂਕਿ ਉਹਨਾਂ ਨੇ ਉੱਤਮ ਪਾਤੀ=ਪਤੀ ਹਰੀ ਨੂੰ ਜਪਿਆ ਹੈ।

ਅਥਵਾ :–ਹਰੀ ਦੇ ਜਪਣ ਕਰਕੇ ਉਹਨਾਂ ਦੀ ਉੱਤਮ ਪਾਤੀ=ਪਤ-ਆਬਰੋ ਹੋਈ ਹੈ ॥ ੩ ॥

**ਆਪੇ ਠਾਕੁਰੁ ਆਪੇ ਸੇਵਕੁ ਆਪਿ ਬਨਾਵੈ ਭਾਤੀ ॥**

ਹੇ ਹਰੀ ! ਤੂੰ ਆਪ ਹੀ ਠਾਕੁਰੁ ਰੂਪ ਹੈਂ, ਆਪ ਹੀ ਸੇਵਕ ਰੂਪ ਹੈਂ, ਸਾਰੀਆਂ ਭਾਤੀ=ਰੀਤਾਂ ਨੂੰ ਤੂੰ ਆਪ ਹੀ ਬਣਾਉਂਦਾ ਹੈਂ ।

**ਨਾਨਕੁ ਜਨੁ ਤੁਮਰੀ ਸਰਣਾਈ ਹਰਿ ਰਾਖਹੁ ਲਾਜ ਭਗਾਤੀ ॥ ੪ ॥ ੫ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਆਪ ਜੀ ਦੀ ਸ਼ਰਣ ਆਇਆ ਹਾਂ, ਕਿਉਂਕਿ– ਹੇ ਹਰੀ ! ਆਪਣਿਆਂ ਭਗਾਤੀ=ਭਗਤਾਂ ਦੀ ਲੱਜਾ ਨੂੰ ਆਪ ਹੀ ਰੱਖਦੇ ਹੋ ॥ ੪ ॥ ੫ ॥

## ਧਨਾਸਰੀ ਮਹਲਾ ੪ ॥

ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਗੁਰੂ ਜੀ ਆਖਦੇ ਹਨ, ਜਗਿਆਸੂ ਕਹਿੰਦਾ ਹੈ, "ਹੇ ਸੰਤੋ !

**ਕਲਿਜੁਗ ਕਾ ਧਰਮੁ ਕਹਹੁ ਤੁਮ ਭਾਈ ਕਿਵ ਛੂਟਹ ਹਮ ਛੁਟਕਾਕੀ ॥**

ਮੈਨੂੰ ਇਹ ਗੱਲ ਪੁੱਛਣੀ ਭਾਈ ਹੈ ਆਪ ਕਲਜੁਗ ਦਾ ਧਰਮ ਕਹੋ, ਅਸੀਂ ਦੁੱਖਾਂ ਤੋਂ ਕਿਵੇਂ ਛੁਟੀਏ, ਕਿਉਂਕਿ ਛੁਟਕਾਕੀ=ਛੁੱਟਣੇ ਦੀ ਇੱਛਾ ਲੱਗ ਰਹੀ ਹੈ ।" ਸੰਤਾਂ ਨੇ ਕਿਹਾ–

**ਹਰਿ ਹਰਿ ਜਪਿ ਬੇੜੀ ਹਰਿ ਤੁਲਹਾ ਹਰਿ ਜਪਿਓ ਤਰੈ ਤਰਾਕੀ ॥ ੧ ॥**

"ਆਸਾ ਤ੍ਰਿਸ਼ਨਾ ਰੂਪ ਨ਼ਦੀ ਤੋਂ ਪਾਰ ਹੋਣ ਵਾਸਤੇ ਹਰਿ ਹਰਿ ਦਾ ਜਪ ਬੇੜੀ ਹੈ । ਸੰਕਲਪਾਂ ਵਿਕਲਪਾਂ ਰੂਪੀ ਨਾਲਿਆਂ ਤੋਂ ਪਾਰ ਹੋਣ ਲਈ ਹਰੀ ਨਾਮ ਹੀ ਤੁਲਹਾ ਹੈ, ਸੰਸਾਰ-ਸਮੁੰਦ੍ਰ ਤੋਂ ਤਰਾਕੀ=ਤਰਨ ਵਾਸਤੇ ਹਰੀ ਨਾਮ ਜਪਣਾ, ਤਰੈ=ਜਹਾਜ਼ ਹੈ ।

ਅਥਵਾ :–ਜਿਸ ਵੇਲੇ ਹਰੀ ਨਾਮ ਨੂੰ ਜਪਿਆ ਤਾਂ ਤੜੱਕ ਦੇ ਕੇ ਭਾਵ ਜਲਦੀ ਤਰ ਗਏ ।

ਵਾ :–ਆਪ ਤਰ ਗਏ ਅਤੇ ਹੋਰਨਾਂ ਨੂੰ ਭੀ ਤਰਾਕੀ=ਤਾਰ ਦਿੱਤਾ ।"

**ਹਰਿ ਜੀ ਲਾਜ ਰਖਹੁ ਹਰਿ ਜਨ ਕੀ ॥**

(੧) ਹੇ ਹਰਿ ਜੀਉ ! ਆਪ ਹੀ ਹਰੀ ਜਨਾਂ ਦੀ ਲੱਜਾ ਰੱਖਦੇ ਹੋ ।

(੨) ਹੇ ਹਰਿ ਹਰਿ ਜੀ ! ਮੈਂ ਜਨ ਦੀ ਲੱਜਾ ਆਪ ਰੱਖਣਾ ਕਰੋ ।

**ਹਰਿ ਹਰਿ ਜਪਨੁ ਜਪਾਵਹੁ ਅਪਨਾ ਹਮ ਮਾਗੀ ਭਗਤਿ ਇਕਾਕੀ ॥ ਰਹਾਉ ॥**

ਆਪਣੇ ਹਰਿ ਹਰਿ ਨਾਮ ਜਪ ਨੂੰ ਮੇਰੇ ਪਾਸੋਂ ਜਪਵਾਓ, ਮੈਨੇ ਇਕਾਕੀ=ਕੇਵਲ ਆਪ ਜੀ ਦੀ ਭਗਤੀ ਹੀ ਮੰਗੀ ਹੈ । ਅਥਵਾ :–ਮੈਨੇ ਆਪ ਜੀ ਤੋਂ ਇਕਾਂਤ ਭਗਤੀ ਮੰਗੀ ਹੈ ।

ਇਕਾਂਤ ਭਗਤੀ ਦਾ ਪ੍ਰਸੰਗ ਵਿਚਾਰ ਸਾਗਰ ਦੇ ਪੰਜਵੇਂ ਤਰੰਗ ਵਿਚ ਹੈ, ਪਿਤਾਂਬਰੀ ਦਾ ਸਫਾ ੧੨੭ ।

**ਹਰਿ ਕੇ ਸੇਵਕ ਸੇ ਹਰਿ ਪਿਆਰੇ ਜਿਨ ਜਪਿਓ ਹਰਿ ਬਚਨਾਕੀ ॥**

(੧) ਉਹ ਹਰੀ ਦੇ ਸੇਵਕ ਹਰੀ ਨੂੰ ਪਿਆਰੇ ਹਨ, ਜਿਨ੍ਹਾਂ ਨੇ ਗੁਰਾਂ ਦੇ ਬਚਨਾਂ ਦੁਆਰੇ ਹਰੀ ਨਾਮ

ਨੂੰ ਜਪਣਾ ਕੀਤਾ ਹੈ।

(੨) "ਜਿਨ ਜਪਿਓ ਹਰਿ ਬਚਨਾਕੀ" ਜਿਨ੍ਹਾਂ ਨੇ ਮਾਂ ਦੇ ਪੇਟ ਵਿਚ ਕੀਤੇ ਹੋਏ ਬਚਨਾਂ ਅਨੁਸਾਰ ਹਰੀ ਨਾਮ ਨੂੰ ਜਪਿਆ ਹੈ।

(੩) ਜਿਨ੍ਹਾਂ ਨੇ ਹਰੀ ਨਾਮ ਨੂੰ ਜਪਿਆ ਹੈ, ਉਹਨਾਂ ਨੇ ਬਚਨਾ ਕੀ=ਬਚਨਾ ਕੀਤਾ ਹੈ। (ਪਾਠ "ਬਚਨਾਕੀ" ਇਕੱਠਾ ਹੈ).

**ਲੇਖਾ ਚਿਤ੍ਰ ਗੁਪਤਿ ਜੋ ਲਿਖਿਆ ਸਭ ਛੂਟੀ ਜਮ ਕੀ ਬਾਕੀ ॥੨॥**

ਚਿੱਤ੍ਰ ਗੁਪਤ ਨੇ ਜੋ ਦਿਨ ਰਾਤ ਦਾ ਲੇਖਾ ਲਿਖਿਆ ਹੋਇਆ ਸੀ, ਉਸ ਸਾਰੇ ਲੇਖੇ ਦੀ ਬਾਕੀ ਜਮ ਰਾਜੇ ਵਲੋਂ ਛੁੱਟ ਗਈ ਹੈ॥ ੨॥

**ਹਰਿ ਕੇ ਸੰਤ ਜਪਿਓ ਮਨਿ ਹਰਿ ਹਰਿ ਲਗਿ ਸੰਗਤਿ ਸਾਧ ਜਨਾ ਕੀ॥**

ਹਰੀ ਦੇ ਜੋ ਸੰਤ ਹਨ ਜਿਨ੍ਹਾਂ ਨੇ ਮਨ ਵਿਚ ਹਰਿ ਹਰਿ ਨਾਮ ਜਪਿਆ ਹੈ, ਉਹਨਾਂ ਸਾਧ ਜਨਾਂ ਦੀ ਸੰਗਤ ਵਿਚ ਲੱਗ ਜਾ।

**ਦਿਨੀਅਰੁ ਸੂਰੁ ਤ੍ਰਿਸਨਾ ਅਗਨਿ ਬੁਝਾਨੀ ਸਿਵ ਚਰਿਓ ਚੰਦੁ ਚੰਦਾਕੀ ॥੩॥**

ਸਿਵ=ਕਲਿਆਣ ਸਰੂਪ ਚੰਦ੍ਰਮਾ ਚੰਦਾਕੀ=ਸ਼ਾਂਤੀ ਦੇ ਕਰਨ ਵਾਲਾ ਜਿਸ ਵੇਲੇ ਹਿਰਦੇ ਅਕਾਸ਼ ਵਿਚ ਚੜ੍ਹਿਆ ਤਾਂ ਦਿਨੀਅਰੁ ਸੂਰੁ=ਬਾਰਾਂ ਸੂਰਜਾਂ ਵਰਗੀ ਜੋ ਤ੍ਰਿਸ਼ਨਾ ਰੂਪ ਅੱਗ ਸੀ ਉਹ ਬੁਝ ਗਈ।

**ਤੁਮ ਵਡ ਪੁਰਖ ਵਡ ਅਗਮ ਅਗੋਚਰ ਤੁਮ ਆਪੇ ਆਪਿ ਅਪਾਕੀ ॥**

ਆਪ ਵੱਡਿਆਂ ਤੋਂ ਵੱਡੇ ਪੁਰਖ ਹੋ, ਮਨ ਕਰਕੇ ਅਗਮ, ਇੰਦ੍ਰੀਆਂ ਕਰਕੇ ਅਗੋਚਰ ਹੋ, ਤੁਸਾਂ ਨੇ ਆਪਣੇ ਆਪ ਤੋਂ ਆਪ ਹੀ ਸਾਰਾ ਜਗਤ ਪੈਦਾ ਕੀਤਾ ਹੈ।

ਅਥਵਾ:–ਤੁਸੀਂ ਆਪੇ ਆਪ ਅਪਾਕੀ=ਨਿਰਲੇਪ ਹੋ।

**ਜਨ ਨਾਨਕ ਕਉ ਪ੍ਰਭ ਕਿਰਪਾ ਕੀਜੈ ਕਰਿ ਦਾਸਨਿ ਦਾਸ ਦਸਾਕੀ ॥੪॥੬॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ! ਮੈਂ ਦਾਸ ਉੱਤੇ ਕਿਰਪਾ ਦ੍ਰਿਸ਼ਟੀ ਕਰੋ.

ਅਤੇ ਆਪਣੇ ਦਾਸਾਂ ਦੇ ਦਾਸਾਂ ਦਾ ਦਾਸ ਕਰ ਲਵੋ॥ ੪॥ ੬॥

**ਧਨਾਸਰੀ ਮਹਲਾ ੪ ਘਰੁ ੫ ਦੁਪਦੇ ੧ ੴ ਸਤਿਗੁਰ ਪ੍ਰਸਾਦਿ ॥**

**ਉਰ ਧਾਰਿ ਬੀਚਾਰਿ ਮੁਰਾਰਿ ਰਮੋ ਰਮੁ ਮਨ ਮੋਹਨ ਨਾਮੁ ਜਪੀਨੇ ॥**

ਸਾਰੇ ਰਮੋ=ਰਮਿਆ ਹੋਇਆ ਰਮੁ=ਸੁੰਦਰ ਜੋ ਮੁਰਾਰੀ ਹੈ ਉਸ ਦੇ ਵਿਚਾਰ ਨੂੰ ਹਿਰਦੇ ਵਿਚ ਧਾਰਨਾ ਕਰ, ਅਤੇ ਮਨ ਮੋਹਨ ਪਰਮਾਤਮਾ ਦੇ ਨਾਮ ਨੂੰ ਜਪਣਾ ਕਰ। ਜਿਨ੍ਹਾਂ ਨੇ ਜਪਿਆ ਹੈ–

**ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ ਗੁਰਿ ਪੂਰੇ ਪ੍ਰਗਟ ਕਰਿ ਦੀਨੇ ॥੧॥**

ਉਹਨਾਂ ਨੂੰ ਅਦ੍ਰਿਸ਼ਟ, ਅਗੋਚਰ, ਅਪਰੰਪਰ ਸੁਆਮੀ ਪਰਮਾਤਮਾ, ਪੂਰਿਆਂ ਗੁਰਾਂ ਨੇ ਪ੍ਰਗਟ ਕਰਕੇ ਵਿਖਾ ਦਿੱਤਾ ਹੈ ॥ ੧ ॥

**ਰਾਮ ਪਾਰਸ ਚੰਦਨ ਹਮ ਕਾਸਟ ਲੋਸਟ ॥**

ਹੇ ਭਾਈ! ਰਾਮ ਦਾ ਨਾਮ ਪਾਰਸ ਤੇ ਚੰਦਨ ਵਰਗਾ ਹੈ, ਅਤੇ ਅਸੀਂ ਕਾਸਟ=ਕਾਠ ਤੇ ਲੋਸਟ=ਲੋਹੇ ਵਰਗੇ ਸੀ।

**ਹਰਿ ਸੰਗਿ ਹਰੀ ਸਤਸੰਗੁ ਭਏ ਹਰਿ ਕੰਚਨੁ ਚੰਦਨੁ ਕੀਨੇ ॥੧॥ ਰਹਾਉ ॥**

ਜਿਸ ਵੇਲੇ ਹਰਿ ਹਰਿ ਦੀ ਸਤਸੰਗਤ ਦੇ ਸੰਗ ਹੋਏ, ਤਾਂ ਹਰੀ ਸਰੂਪ ਗੁਰਾਂ ਨੇ ਲੋਹੇ ਤੋਂ ਸੋਨਾ ਤੇ ਕਾਠ ਤੋਂ ਚੰਦਨ ਕਰ ਦਿੱਤਾ ਹੈ ॥ ੧ ॥ ਰਹਾਉ ॥

**ਨਵ ਛਿਅ ਖਟੁ ਬੋਲਹਿ ਮੁਖ ਆਗਰ ਮੇਰਾ ਹਰਿ ਪ੍ਰਭੁ ਇਵ ਨ ਪਤੀਨੇ ॥**

ਨੌਂ ਵਿਆਕਰਣ*, ਛੇ ਸ਼ਾਸਤ੍ਰ†, ਖਟੁ=ਛੇ ਵੇਦ ਦੇ ਅੰਗ‡ ਚਾਹੇ ਇਨ੍ਹਾਂ ਸਾਰਿਆਂ ਨੂੰ ਕੰਠ ਕਰਕੇ (ਮੂੰਹ ਦੇ ਅਗਰ ਭਾਗ) ਪੜ੍ਹਦਾ ਹੈ, ਪਰ ਮੇਰਾ ਹਰੀ ਪ੍ਰਭੂ ਇਸ ਤਰ੍ਹਾਂ ਪ੍ਰਸੰਨ ਨਹੀਂ ਹੁੰਦਾ।

**ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ**
**ਇਉ ਹਰਿ ਪ੍ਰਭੁ ਮੇਰਾ ਭੀਨੇ ॥ ੨ ॥ ੧ ॥ ੭ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਭਾਈ ! ਹਿਰਦੇ ਵਿਚ ਸਦਾ ਹਰੀ ਨੂੰ ਧਿਆਉਂਣਾ ਕਰੋ,
ਇਸ ਤਰ੍ਹਾਂ ਮੇਰਾ ਹਰੀ ਪ੍ਰਭੂ ਭੀਨੇ=ਪ੍ਰਸੰਨ ਹੁੰਦਾ ਹੈ ॥ ੨ ॥ ੧ ॥ ੭ ॥

**ਧਨਾਸਰੀ ਮਹਲਾ ੪ ॥ [ਪੰਨਾ ੬੬੯]**

**ਗੁਨ ਕਹੁ ਹਰਿ ਲਹੁ ਕਰਿ ਸੇਵਾ ਸਤਿਗੁਰ ਇਵ ਹਰਿ ਹਰਿ ਨਾਮੁ ਧਿਆਈ ॥**

ਹੇ ਭਾਈ ! ਸਤਿਗੁਰਾਂ ਦੀ ਸੇਵਾ ਕਰਕੇ ਹਰੀ ਦੇ ਗੁਣਾਂ ਨੂੰ ਕਹੁ ਅਤੇ ਹਰੀ ਦੇ ਸਰੂਪ ਨੂੰ ਲਖਣਾ ਕਰ,
ਅਥਵਾ:-ਸਾਰਿਆਂ ਵਿਚ ਹਰੀ ਨੂੰ ਲਹੁ=ਲਖਣਾ ਕਰ,
ਇਸ ਪ੍ਰਕਾਰ ਹਰਿ ਹਰਿ ਨਾਮ ਨੂੰ ਧਿਆਉਣਾ ਕਰ।

---

*ਨੌਂ ਵਿਆਕਰਣ:-ਇੰਦ੍ਰ, ਚੰਦ੍ਰ, ਕਾਸ, ਕ੍ਰਿਤਸਨ, ਅਪਿਸ਼ਲ, ਸਾਕਟਾਯਨ, ਪਾਣਿਨੀ, ਅਮਰ, ਜੈਨੇਂਦ੍ਰ।

†ਛੇ ਸ਼ਾਸਤ੍ਰ:-ਸਾਂਖ੍ਯ, ਨਿਆਇ, ਵਿਸ਼ੇਸ਼ਕ, ਮਿਮਾਸ਼ਕ, ਯੋਗ, ਵੇਦਾਂਤ।

‡ਛੇ ਵੇਦ ਦੇ ਅੰਗ:-ਸਿਖਿਆ, ਕਲਪ, ਵਿਆਕਰਣ, ਨਿਰੁਕਤ, ਛੰਦ, ਜੋਤਸ਼।

ਇਨ੍ਹਾਂ ਦੀ ਵੰਡ ਇਸ ਤਰ੍ਹਾਂ ਲਿਖੀ ਹੈ:-ਵੇਦ ਸਿਖਿਆ ਨੂੰ ਨੱਕ, ਕਲਪ ਨੂੰ ਹੱਥ, ਵਿਆਕਰਣ ਨੂੰ ਮੂੰਹ, ਨਿਰੁਕਤ ਨੂੰ ਕੰਨ, ਜੋਤਸ਼ ਨੂੰ ਅੱਖਾਂ ਕਹਿੰਦੇ ਹਨ।

**ਹਰਿ ਦਰਗਹ ਭਾਵਹਿ ਫਿਰਿ ਜਨਮਿ ਨ ਆਵਹਿ**
**ਹਰਿ ਹਰਿ ਹਰਿ ਜੋਤਿ ਸਮਾਈ ॥ ੧ ॥**

ਜਦ ਹਰ ਵੇਲੇ ਹਰੇਕ ਵਿਚ ਹਰੀ ਦੀ ਜੋਤ ਨੂੰ ਸਮਾਈ ਜਾਨੇਗਾ,

ਵਾ:-ਮਨ, ਬਾਣੀ, ਸਰੀਰ ਕਰਕੇ ਸਾਰਿਆਂ ਵਿਚ ਹਰਿ ਹਰਿ ਦੀ ਜੋਤ ਸਮਾਈ ਜਾਣੇਗਾ, ਤਾਂ ਹਰੀ ਦੀ ਪ੍ਰਲੋਕ ਦਰਗਾਹ ਵਿਚ ਹਰੀ ਨੂੰ ਭਾਵੇਂਗਾ ਅਤੇ ਜਨਮ ਮਰਨ ਵਿਚ ਨਹੀਂ ਆਵੇਂਗਾ ॥ ੧ ॥

**ਜਪਿ ਮਨ ਨਾਮੁ ਹਰੀ ਹੋਹਿ ਸਰਬ ਸੁਖੀ ॥**

ਹੇ ਮਨ ! ਹਰੀ ਨਾਮ ਨੂੰ ਜਪਣਾ ਕਰ, ਤਾਂ ਸਭ ਤਰ੍ਹਾਂ ਕਰਕੇ ਸੁਖੀ ਹੋਹਿ=ਹੋਵੇਂਗਾ।

**ਹਰਿ ਜਸੁ ਊਚ ਸਭਨਾ ਤੇ ਊਪਰਿ ਹਰਿ ਹਰਿ ਹਰਿ ਸੇਵਿ ਛਡਾਈ ॥ ਰਹਾਉ ॥**

ਹਰੀ ਦਾ ਜਸ ਉੱਚਾ ਤੇ ਸਾਰਿਆਂ ਸਾਧਨਾਂ ਤੋਂ ਉੱਪਰ ਹੈ, ਹਰੇਕ ਜੀਵਾਂ ਨੂੰ ਹਰਿਆਂ ਕਰਨ ਵਾਲਾ ਜੋ ਹਰੀ ਹੈ, ਉਸ ਦੀ ਸੇਵਾ ਹੀ ਜਮਾਂ ਤੋਂ ਛੁਡਾਉਣ ਵਾਲੀ ਹੈ ॥ ਰਹਾਉ ॥

**ਹਰਿ ਕ੍ਰਿਪਾਨਿਧਿ ਕੀਨੀ ਗੁਰਿ ਭਗਤਿ ਹਰਿ ਦੀਨੀ**
**ਤਬ ਹਰਿ ਸਿਉ ਪ੍ਰੀਤਿ ਬਨਿ ਆਈ ॥**

ਜਿਸ ਵੇਲੇ ਕਿਰਪਾ ਨਿਧੀ ਹਰੀ ਨੇ ਕਿਰਪਾ ਦ੍ਰਿਸ਼ਟੀ ਕੀਤੀ ਤਾਂ ਗੁਰਾਂ ਨੇ ਹਰੀ ਦੀ ਭਗਤੀ ਦਿੱਤੀ, ਤਿਸ ਵੇਲੇ ਹਰੀ ਨਾਲ ਮੇਰੀ ਪ੍ਰੀਤੀ ਬਣਿ ਆਈ ਹੈ।

**ਬਹੁ ਚਿੰਤ ਵਿਸਾਰੀ ਹਰਿ ਨਾਮੁ ਉਰਿ ਧਾਰੀ**
**ਨਾਨਕ ਹਰਿ ਭਏ ਹੈ ਸਖਾਈ ॥ ੨ ॥ ੨ ॥ ੮ ॥**

ਗੁਰੂ ਜੀ ਕਥਨ ਕਰਦੇ ਹਨ, ਬਹੁਤ ਸਾਰੀ ਚਿੰਤਾ ਵਿਸਾਰਕੇ ਹਰੀ ਨਾਮ ਦੀ ਪ੍ਰੀਤੀ ਹਿਰਦੇ ਵਿਚ ਧਾਰੀ, ਤਾਂ ਹਰੀ ਆਪ ਸਖਾਈ=ਸਹਾਇਤਾ ਕਰਨ ਵਾਲੇ ਹੋਏ ਹਨ ॥੨॥੨॥੮॥

**ਧਨਾਸਰੀ ਮਹਲਾ ੪ ॥**

**ਹਰਿ ਪੜੁ ਹਰਿ ਲਿਖੁ ਹਰਿ ਜਪਿ ਹਰਿ ਗਾਉ ਹਰਿ ਭਉਜਲੁ ਪਾਰਿ ਉਤਾਰੀ ॥**

ਹੇ ਭਾਈ ! ਹਰੀ ਨਾਮ ਪੜ੍ਹ, ਹਰੀ ਨਾਮ ਨੂੰ ਲਿਖਣਾ ਕਰ, ਹਰੀ ਨਾਮ ਨੂੰ ਜਪਣਾ ਕਰ, ਅਤੇ ਹਰੀ ਦਾ ਜਸ ਗਾਵਣਾ ਕਰ, ਤਾਂ ਉਹ ਹਰੀ ਤੈਨੂੰ (ਸੰਸਾਰ) ਸਮੁੰਦਰ ਤੋਂ ਪਾਰ ਉਤਾਰੇਗਾ।

**ਮਨਿ ਬਚਨਿ ਰਿਦੈ ਧਿਆਇ ਹਰਿ ਹੋਇ ਸੰਤੁਸਟੁ**
**ਇਵ ਭਣੁ ਹਰਿ ਨਾਮੁ ਮੁਰਾਰੀ ॥ ੧ ॥**

ਮਨ, ਬਾਣੀ ਕਰਕੇ ਹਿਰਦੇ ਵਿਚ ਹਰੀ ਨੂੰ ਧਿਆਉਣਾ ਕਰ, ਤਾਂ ਹਰੀ ਸੰਤੁਸਟੁ=ਪ੍ਰਸੰਨ ਹੋਵੇਗਾ।

ਇਸ ਤਰ੍ਹਾਂ ਨਾਲ ਹਰੀ ਮੁਰਾਰੀ ਦੇ ਨਾਮ ਨੂੰ ਭਣੁ=ਉਚਾਰਨਾ ਕਰ ॥ ੧ ॥

**ਮਨਿ ਜਪੀਐ ਹਰਿ ਜਗਦੀਸ ॥ ਮਿਲਿ ਸੰਗਤਿ ਸਾਧੂ ਮੀਤ ॥**

ਹੇ ਮਿੱਤਰ ! ਸੰਤਾਂ ਦੀ ਸੰਗਤ ਵਿਚ ਮਿਲ ਕੇ ਜਗਤ ਦੇ ਮਾਲਕ ਹਰੀ ਦੇ ਨਾਮ ਨੂੰ ਮਨ ਵਿਚ ਜਪੀਐ=ਜਪਣਾ ਕਰ ।

**ਸਦਾ ਅਨੰਦੁ ਹੋਵੈ ਦਿਨੁ ਰਾਤੀ ਹਰਿ ਕੀਰਤਿ ਕਰਿ ਬਨਵਾਰੀ ॥ਰਹਾਉ॥**

ਬਨਵਾਰੀ=ਸੰਸਾਰ ਬਨ ਦੇ ਮਾਲਕ ਹਰੀ ਦੀ ਕੀਰਤੀ ਕਰ, ਤਾਂ ਦਿਨ ਰਾਤ ਸਦਾ ਅਨੰਦ ਹੋਵੇਗਾ ॥ ਰਹਾਉ ॥

**ਹਰਿ ਹਰਿ ਕਰੀ ਦ੍ਰਿਸਟਿ ਤਬ ਭਇਓ ਮਨਿ ਉਦਮੁ**
**ਹਰਿ ਹਰਿ ਨਾਮੁ ਜਪਿਓ ਗਤਿ ਭਈ ਹਮਾਰੀ ॥**

ਜਦ ਹਰਿ ਹਰਿ ਨੇ ਕਿਰਪਾ ਦ੍ਰਿਸ਼ਟੀ ਕੀਤੀ, ਤਦ ਮਨ ਵਿਚ ਉੱਦਮ ਹੋ ਗਿਆ, ਹਰਿ ਹਰਿ ਨਾਮ ਜਪਣ ਕਰਕੇ ਅਸਾਡੀ ਗਤਿ=ਮੁਕਤੀ ਭਈ=ਹੋਈ ਹੈ ।

**ਜਨ ਨਾਨਕ ਕੀ ਪਤਿ ਰਾਖੁ ਮੇਰੇ ਸੁਆਮੀ**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੇ ਸੁਆਮੀ ! ਆਪ ਮੇਰੀ ਪਤਿ=ਇੱਜ਼ਤ ਰੱਖ ਲਓ,

**ਹਰਿ ਆਇ ਪਰਿਓ ਹੈ ਸਰਣਿ ਤੁਮਾਰੀ ॥੨॥੩॥੯॥**

ਹੇ ਹਰੀ ! ਮੈਂ ਆਪ ਜੀ ਦੇ ਚਰਨਾਂ ਦੀ ਸ਼ਰਨ ਵਿਚ ਆ ਕੇ ਪਿਆ ਹਾਂ ॥੨॥੩॥੯॥

**ਧਨਾਸਰੀ ਮਹਲਾ ੪ ॥**

**ਚਉਰਾਸੀਹ ਸਿਧ ਬੁਧ ਤੇਤੀਸ ਕੋਟਿ ਮੁਨਿ ਜਨ**
**ਸਭਿ ਚਾਹਹਿ ਹਰਿ ਜੀਉ ਤੇਰੋ ਨਾਉ ॥**

ਹੇ ਹਰਿ ਜੀਉ ! ਚਉਰਾਸੀ ਸਿੱਧ, ਬੁੱਧ ਆਦਿਕ ਨੌਂ ਗ੍ਰਿਹ, ਯਾਂ ਬੁੱਧੀਵਾਨ, ਤੇਤੀ ਕ੍ਰੋੜ ਦੇਵਤੇ ਅਤੇ ਮੁਨੀ-ਜਨ ਆਦਿਕ ਸਾਰੇ ਆਪ ਜੀ ਦੇ ਨਾਮ ਨੂੰ ਹੀ ਚਾਹਹਿ=ਚਾਹੁੰਦੇ ਹਨ ।

**ਗੁਰ ਪ੍ਰਸਾਦਿ ਕੋ ਵਿਰਲਾ ਪਾਵੈ**
**ਜਿਨ ਕਉ ਲਿਲਾਟਿ ਲਿਖਿਆ ਧੁਰਿ ਭਾਉ ॥ ੧ ॥**

ਜਿਸ ਨੂੰ ਮੱਥੇ ਉੱਤੇ ਧੁਰ ਤੋਂ ਹੀ ਨਾਮ ਜਪਣ ਦਾ ਭਾਉ=ਭਾਗ ਲਿਖਿਆ ਹੋਇਆ ਹੈ, ਯਾਂ ਭਾਉ=ਪ੍ਰੇਮ ਕਰਨਾ ਲਿਖਿਆ ਹੋਇਆ ਹੈ; ਉਹ ਕੋਈ ਵਿਰਲਾ ਹੀ ਗੁਰਾਂ ਦੀ ਕਿਰਪਾ ਦੁਆਰੇ ਨਾਮ ਨੂੰ ਪਾਉਂਦਾ ਹੈ ॥ ੧ ॥

**ਜਪਿ ਮਨ ਰਾਮੈ ਨਾਮੁ ਹਰਿ ਜਸੁ ਊਤਮ ਕਾਮ ॥**

ਹੇ ਮਨ ! ਰਾਮ ਨਾਮ ਨੂੰ ਜਪਣਾ ਕਰ, ਤੇ ਹਰੀ ਦਾ ਜਸ ਕਰ ਏਹੋ ਕਾਮ=ਕੰਮ ਉੱਤਮ ਹੈ।

**ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ**
**ਹਉ ਤਿਨ ਕੈ ਸਦ ਬਲਿਹਾਰੈ ਜਾਉ ॥ ਰਹਾਉ ॥**

ਹੇ ਮੇਰੇ ਸੁਆਮੀ ! ਜੋ ਤੇਰਾ ਜਸ ਗਾਉਂਦੇ ਹਨ, ਅਤੇ ਸੁਣਦੇ ਹਨ, ਮੈਂ ਉਹਨਾਂ ਦੇ ਉੱਪਰੋਂ ਸਦਾ ਕੁਰਬਾਨ ਜਾਂਦਾ ਹਾਂ ॥ ਰਹਾਉ ॥

**ਸਰਣਾਗਤਿ ਪ੍ਰਤਿਪਾਲਕ ਹਰਿ ਸੁਆਮੀ ਜੋ ਤੁਮ ਦੇਹੁ ਸੋਈ ਹਉ ਪਾਉ ॥**

ਜੋ ਸ਼ਰਨ ਵਿਚ ਆ ਕੇ ਪ੍ਰਾਪਤ ਹੋਏ ਹਨ, ਉਹਨਾਂ ਦੀ ਪ੍ਰਤਿਪਾਲਾ ਕਰਨ ਵਾਲੇ ਹੇ ਹਰੀ ਸੁਆਮੀ ! ਜੋ ਤੁਸੀਂ ਦੇਂਦੇ ਹੋ ਓਹੀ ਮੈਂ ਪਾਉਂਦਾ ਹਾਂ।

**ਦੀਨ ਦਇਆਲ ਕ੍ਰਿਪਾ ਕਰਿ ਦੀਜੈ**
**ਨਾਨਕ ਹਰਿ ਸਿਮਰਣ ਕਾ ਹੈ ਚਾਉ ॥੨॥੪॥੧੦॥**

ਗੁਰੂ ਜੀ ਕਥਨ ਕਰਦੇ ਹਨ, ਹੇ ਦੀਨ ਦਿਆਲ ਹਰੀ ! ਮੈਨੂੰ ਹਰੀ ਨਾਮ ਸਿਮਰਨ ਦਾ ਚਾਉ= ਉਤਸ਼ਾਹ ਹੈ, ਆਪ ਕਿਰਪਾ ਦ੍ਰਿਸ਼ਟੀ ਕਰਕੇ ਨਾਮ ਦਾਨ ਦੇਣਾ ਕਰੋ ॥ ੨ ॥ ੪ ॥ ੧੦ ॥

**ਧਨਾਸਰੀ ਮਹਲਾ ੪ ॥**

**ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥**

ਸਾਰੇ ਸਿੱਖ, ਸੇਵਕ, ਗੁਰੂ ਦੀ ਪੂਜਾ ਕਰਨ ਆਉਂਦੇ ਹਨ, ਅਤੇ ਸਾਰੇ ਹਰਿ ਹਰਿ ਨਾਮ ਰੂਪ ਉੱਤਮ ਬਾਣੀ ਨੂੰ ਗਾਉਂਦੇ ਹਨ।

**ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ**
**ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥ ੧ ॥**

ਪਰ ਹਰੀ ਉਹਨਾਂ ਦਾ ਗਾਵਿਆ ਤੇ ਸੁਣਿਆ ਥਾਇ ਪਾਵੈ=ਸਫਲ ਕਰਦਾ ਹੈ, ਜਿਨ੍ਹਾਂ ਨੇ ਸਤਿਗੁਰਾਂ ਦੀ ਆਗਿਆ ਨੂੰ ਸੱਚ ਸੱਚ ਕਰਕੇ ਮੰਨਿਆਂ ਹੈ ॥ ੧ ॥

**ਬੋਲਹੁ ਭਾਈ ਹਰਿ ਕੀਰਤਿ ਹਰਿ ਭਵਜਲ ਤੀਰਥਿ ॥**

ਹੇ ਭਾਈ ! ਹਰੀ ਦੀ ਕੀਰਤੀ ਨੂੰ ਬੋਲਣਾ ਕਰੋ; ਹਰੀ ਦੀ ਕੀਰਤੀ ਹੀ ਸੰਸਾਰ-ਸਮੁੰਦਰ ਤੋਂ ਤੀਰਥਿ=ਤਾਰਨ ਵਾਲੀ ਹੈ। ਯਾਂ ਤੀਰਥਿ=ਪਵਿੱਤਰ ਰੂਪ ਹੈ।

**ਹਰਿ ਦਰਿ ਤਿਨ ਕੀ ਊਤਮ ਬਾਤ ਹੈ ਸੰਤਹੁ**
**ਹਰਿ ਕਥਾ ਜਿਨ ਜਨਹੁ ਜਾਨੀ ॥ ਰਹਾਉ ॥**

ਹੇ ਸੰਤੋ ! ਹਰੀ ਦੇ ਦਰਬਾਰ ਵਿਚ ਉਹਨਾਂ ਦੀ ਉੱਤਮ ਬਾਤ=ਗੱਲ-ਬਾਤ ਹੈ,

ਯਾਂ ਉੱਤਮ ਬਾਤ=ਇੱਜ਼ਤ ਹੈ, ਜਿਨ੍ਹਾਂ ਜਨਹੁ-ਪੁਰਸ਼ਾਂ ਨੇ ਹਰੀ ਦੀ ਕਥਾ ਕਰਨੀ ਜਾਣੀ ਹੈ ॥ ਰਹਾਉ ॥

**ਆਪੇ ਗੁਰੁ ਚੇਲਾ ਹੈ ਆਪੇ ਆਪੇ ਹਰਿ ਪ੍ਰਭੁ ਚੋਜ ਵਿਡਾਨੀ ॥**

ਪ੍ਰਭੂ ਆਪ ਹੀ ਗੁਰੂ ਰੂਪ ਹੈ, ਆਪ ਹੀ ਚੇਲਾ ਰੂਪ ਹੈ, ਆਪ ਹੀ ਹਰੀ ਪ੍ਰਭੂ ਵਿਡਾਨੀ=ਅਸਚਰਜ ਕੌਤਕਾਂ ਦੇ ਕਰਨ ਵਾਲਾ ਹੈ।

**ਜਨ ਨਾਨਕ ਆਪਿ ਮਿਲਾਏ ਸੋਈ ਹਰਿ ਮਿਲਸੀ**

ਗੁਰੂ ਜੀ ਕਥਨ ਕਰਦੇ ਹਨ, ਜਿਸ ਨੂੰ ਹਰੀ ਆਪਣੇ ਨਾਲ ਮਿਲਾਉਂਦਾ ਹੈ ਓਹੀ ਹਰੀ ਨਾਲ ਮਿਲਦਾ ਹੈ।

**ਅਵਰ ਸਭਿ ਤਿਆਗਿ ਓਹਾ ਹਰਿ ਭਾਨੀ ॥ ੨ ॥ ੫ ॥ ੧੧ ॥**

ਇਹ ਗੱਲ ਜਾਣਕੇ ਸੰਤਾਂ ਨੇ ਹੋਰ ਸਭ ਕੁਝ ਤਿਆਗ ਕੇ ਇੱਕ ਓਸੇ ਹਰੀ ਦੀ ਕਥਾ ਕਰਨੀ ਭਾਨੀ=ਚੰਗੀ ਲੱਗੀ ਹੈ ॥ ੨ ॥ ੫ ॥ ੧੧ ॥

**ਧਨਾਸਰੀ ਮਹਲਾ ੪ ॥**

**ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥**

ਹਰੀ ਇੱਛਾ ਦੇ ਪੂਰਨ ਕਰਨ ਵਾਲਾ ਹੈ, ਸਾਰਿਆਂ ਸੁਖਾਂ ਦੇ ਦੇਣ ਵਾਲਾ ਹੈ,
ਜਿਸ ਦੇ ਵੱਸ ਵਿਚ ਕਾਮਧੇਨ ਗਊ ਭੀ ਹੈ।
ਯਥਾ :-"ਨਉ ਨਿਧਿ ਤੇਰੈ ਸਗਲ ਨਿਧਾਨ ॥ ਇਛਾ ਪੂਰਕੁ ਰਖੈ ਨਿਦਾਨ" ॥ ੧ ॥
[ਆਸਾ ਮਹਲਾ ੫ ਪੰਨਾ ੩੭੬

**[ਪੰਨਾ ੬੭੦] ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ**
**ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥ ੧ ॥**

ਹੇ ਮੇਰੇ ਜੀਅੜੇ ! ਉਸ ਐਸੇ ਹਰੀ ਨੂੰ ਧਿਆਉਣਾ ਕਰ, ਹੇ ਮੇਰੇ ਮਨਾ ! ਤਾਂ ਤੂੰ ਸਾਰਿਆਂ ਸੁਖਾਂ ਨੂੰ ਪਾ ਲਵੇਂਗਾ ॥ ੧ ॥

**ਜਪਿ ਮਨ ਸਤਿਨਾਮੁ ਸਦਾ ਸਤਿਨਾਮੁ ॥**

(੧) ਹੇ ਮਨ ! ਸਤਿਨਾਮੁ ਮੰਤ੍ਰ ਨੂੰ ਜਪਣਾ ਕਰ, ਇੱਕ ਵਾਰ ਨਹੀਂ ਸਦਾ ਹੀ ਸਤਿਨਾਮੁ ਮੰਤਰ ਨੂੰ ਜਪਣਾ ਕਰ। (੨) ਮਨ, ਬਾਣੀ, ਸਰੀਰ ਕਰਕੇ ਸਦਾ ਸਤਿਨਾਮੁ ਮੰਤ੍ਰ ਨੂੰ ਜਪਣਾ ਕਰ।

## ਹਲਤਿ ਪਲਤਿ ਮੁਖ ਊਜਲ ਹੋਈ ਹੈ
## ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥ ਰਹਾਉ ॥

ਤਾਂ ਹਲਤਿ=ਲੋਕ ਪਲਤਿ=ਪ੍ਰਲੋਕ ਵਿਚ ਤੇਰਾ ਮੂੰਹ ਉੱਜਲਾ ਹੋਵੇਗਾ, ਤੂੰ ਹਰੀ ਨਿਰੰਜਨ ਪੁਰਖ ਨੂੰ ਸਦਾ ਹੀ ਧਿਆਉਣਾ ਕਰ ॥ ਰਹਾਉ ॥

## ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ
## ਵਡਭਾਗੀ ਹਰਿ ਜਪਨਾ ॥

ਜਿੱਥੇ ਹਰੀ ਦਾ ਸਿਮਰਨ ਹੋਇਆ ਹੈ, ਉਥੋਂ ਇਸ ਨੇ ਸਾਰੀ ਉਪਾਧੀ ਗਤੁ ਨਾਸ ਕਰ ਦਿੱਤੀ ਹੈ, ਪਰ ਵਡਿਆਂ ਭਾਗਾਂ ਵਾਲਿਆਂ ਨੇ ਹਰੀ ਨੂੰ ਜਪਿਆ ਹੈ ।

## ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ
## ਜਪਿ ਹਰਿ ਭਵਜਲੁ ਤਰਨਾ ॥ ੨ ॥ ੬ ॥ ੧੨ ॥

ਗੁਰੂ ਜੀ ਕਥਨ ਕਰਦੇ ਹਨ, ਮੈਂ ਸੇਵਕ ਜਨ ਨੂੰ ਗੁਰਾਂ ਨੇ ਇਹੋ ਮਤਿ=ਸਿੱਖਿਆ ਦਿੱਤੀ ਹੈ, ਕਿ ਹਰੀ ਨਾਮ ਜਪਣ ਕਰਕੇ ਹੀ ਭਵਜਲੁ=ਸੰਸਾਰ-ਸਮੁੰਦਰ ਤੋਂ ਤਰਨਾ ਹੁੰਦਾ ਹੈ ॥ ੨ ॥ ੬ ॥ ੧੨ ॥

## ਧਨਾਸਰੀ ਮਹਲਾ ੪ ॥

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ–

## ਮੇਰੇ ਸਾਹਾ ਮੈ ਹਰਿ ਦਰਸਨ ਸੁਖੁ ਹੋਇ ॥

ਹੇ ਮੇਰੇ ਸ਼ਾਹ ਹਰੀ ! ਆਪ ਜੀ ਦੇ ਦਰਸ਼ਨ ਨਾਲ ਹੀ ਮੈਨੂੰ ਸੁਖ ਪ੍ਰਾਪਤ ਹੋਇਆ ਹੈ । ਕਿਉਂਕਿ–

## ਹਮਰੀ ਬੇਦਨਿ ਤੂ ਜਾਨਤਾ ਸਾਹਾ ਅਵਰੁ ਕਿਆ ਜਾਨੈ ਕੋਇ ॥ ਰਹਾਉ ॥

ਹੇ ਮੇਰੇ ਸ਼ਾਹ ! ਮੇਰੀ ਬੇਦਨਿ=ਪੀੜਾ ਨੂੰ ਤੂੰ ਆਪ ਹੀ ਜਾਣਦਾ ਹੈਂ, ਅਵਰੁ=ਹਰ ਕੋਈ ਮਨੁੱਖ ਕੀ ਜਾਣ ਸਕਦਾ ਹੈ ॥ ਰਹਾਉ ॥

## ਸਾਚਾ ਸਾਹਿਬੁ ਸਚੁ ਤੂ ਮੇਰੇ ਸਾਹਾ ਤੇਰਾ ਕੀਆ ਸਚੁ ਸਭੁ ਹੋਇ ॥

ਹੇ ਮੇਰੇ ਸ਼ਾਹ ਸਚੁ=ਨਿਸਚੇ ਕਰਕੇ ਸਚ-ਮੁਚ ਤੂੰ ਸੱਚਾ ਸਾਹਿਬ ਹੈਂ, ਤੇਰਾ ਕੀਤਾ ਹੋਇਆ ਸਭ ਕੁਝ ਸੱਚ ਹੀ ਹੁੰਦਾ ਹੈ ।

## ਝੂਠਾ ਕਿਸ ਕਉ ਆਖੀਐ ਸਾਹਾ ਦੂਜਾ ਨਾਹੀ ਕੋਇ ॥ ੧ ॥

ਹੇ ਮੇਰੇ ਸ਼ਾਹ ! ਝੂਠਾ ਕਿਸ ਨੂੰ ਆਖਣਾ ਕਰੀਏ, ਜਦ ਕਿ ਆਪ ਜੀ ਤੋਂ ਬਿਨਾਂ ਹੋਰ ਕੋਈ ਦੂਜਾ ਹੈ ਹੀ ਨਹੀਂ ॥ ੧ ॥

**ਸਭਨਾ ਵਿਚਿ ਤੂ ਵਰਤਦਾ ਸਾਹਾ ਸਭਿ ਤੁਝਹਿ ਧਿਆਵਹਿ ਦਿਨੁ ਰਾਤਿ ॥**

ਹੇ ਮੇਰੇ ਸ਼ਾਹ ! ਤੂੰ ਸਾਰਿਆਂ ਵਿਚ ਵਰਤ ਰਿਹਾ ਹੈਂ, ਸਾਰੇ ਜੀਵ ਦਿਨ-ਰਾਤ ਆਪ ਜੀ ਨੂੰ ਹੀ ਧਿਆਉਂਦੇ ਹਨ।

**ਸਭਿ ਤੁਝਹੀ ਥਾਵਹੁ ਮੰਗਦੇ ਮੇਰੇ ਸਾਹਾ ਤੂ ਸਭਨਾ ਕਰਹਿ ਇਕ ਦਾਤਿ ॥੨॥**

ਹੇ ਮੇਰੇ ਸ਼ਾਹ ! ਸਾਰੇ ਜੀਵ ਆਪ ਜੀ ਦੇ ਪਾਸੋਂ ਹੀ ਮੰਗਦੇ ਹਨ, ਇੱਕ ਤੂੰ ਹੀ ਸਾਰਿਆਂ ਨੂੰ ਦਾਤ ਦੇਣਾ ਕਰਦਾ ਹੈਂ ॥ ੨ ॥

**ਸਭੁ ਕੋ ਤੁਝਹੀ ਵਿਚਿ ਹੈ ਮੇਰੇ ਸਾਹਾ ਤੁਝ ਤੇ ਬਾਹਰਿ ਕੋਈ ਨਾਹਿ ॥**

ਹੇ ਮੇਰੇ ਸ਼ਾਹ ! ਸਭ ਕੋਈ ਤੇਰੇ ਹੁਕਮ ਵਿਚ ਹੈ, ਆਪ ਜੀ ਦੇ ਹੁਕਮ ਤੋਂ ਬਾਹਰ ਕੋਈ ਭੀ ਨਹੀਂ ਹੈ।

**ਸਭਿ ਜੀਅ ਤੇਰੇ ਤੂ ਸਭਸ ਦਾ ਮੇਰੇ ਸਾਹਾ ਸਭਿ ਤੁਝਹੀ ਮਾਹਿ ਸਮਾਹਿ ॥ ੩ ॥**

ਹੇ ਮੇਰੇ ਸ਼ਾਹ ! ਸਾਰੇ ਜੀਅ ਤੇਰੇ ਦਾਸ ਹਨ, ਤੂੰ ਸਭਸ-ਦਾ=ਸਾਰਿਆਂ ਦਾ ਮਾਲਕ ਹੈਂ, ਸਾਰੇ ਤੇਰੇ ਵਿਚ ਹੀ ਸਮਾਉਣਗੇ ॥ ੩ ॥

**ਸਭਨਾ ਕੀ ਤੂ ਆਸ ਹੈ ਮੇਰੇ ਪਿਆਰੇ ਸਭਿ ਤੁਝਹਿ ਧਿਆਵਹਿ ਮੇਰੇ ਸਾਹ ॥**

ਹੇ ਮੇਰੇ ਪਿਆਰੇ ਸ਼ਾਹ ! ਤੂੰ ਸਾਰਿਆਂ ਦੀ ਆਸਾ ਪੂਰੀ ਕਰਦਾ ਹੈਂ, ਹੇ ਮੇਰੇ ਸ਼ਾਹ ! ਸਾਰੇ ਜੀਵ ਆਪ ਜੀ ਨੂੰ ਹੀ ਧਿਆਉਂਦੇ ਹਨ।

**ਜਿਉ ਭਾਵੈ ਤਿਉ ਰਖੁ ਤੂ ਮੇਰੇ ਪਿਆਰੇ
ਸਚੁ ਨਾਨਕ ਕੇ ਪਾਤਿਸਾਹ ॥ ੪ ॥ ੭ ॥ ੧੩ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਮੇਰੇ ਪਿਆਰੇ ਪ੍ਰਭੂ ! ਜਿਵੇਂ ਆਪ ਜੀ ਨੂੰ ਭਾਵੇ ਤਿਵੇਂ ਤੂੰ ਮੈਨੂੰ ਰੱਖ ਲੈ; ਮੈਂ ਸੇਵਕ ਜ਼ਨ ਦੇ ਆਪ ਸੱਚੇ ਪਾਤਿਸ਼ਾਹ ਹੋ ॥ ੪ ॥ ੭ ॥ ੧੩ ॥

ਇਸ ਸਾਰੇ ਸ਼ਬਦ ਦੇ ਵਿਸ਼੍ਰਾਮ "ਸਾਹਾ" ਤੇ "ਪਿਆਰੇ" ਤੇ ਜਾਣਨੇ ਜੀ !

## ਧਨਾਸਰੀ ਮਹਲਾ ੫ ਘਰੁ ੧ ਚਉਪਦੇ

## ੧ ਓ ਸਤਿਗੁਰ ਪ੍ਰਸਾਦਿ ॥

ਪਰਮਾਤਮਾ ਦੇ ਸਨਮੁਖ ਬੇਨਤੀ ਕਰਦੇ ਹਨ-

**ਭਵ ਖੰਡਨ ਦੁਖ ਭੰਜਨ ਸ੍ਵਾਮੀ ਭਗਤਿ ਵਛਲ ਨਿਰੰਕਾਰੇ ॥**

ਹੇ ਸੁਆਮੀ ! ਆਪ ਭਵ-ਖੰਡਨ=ਜਨਮ ਮਰਨ ਦੇ ਨਾਸ ਕਰਨ ਵਾਲੇ ਹੋ, ਅਤੇ ਦੁੱਖਾਂ ਦੇ ਨਾਸ ਕਰਨ ਵਾਲੇ ਹੋ, ਪੁਨਾ=ਹੇ ਨਿਰੰਕਾਰ ! ਆਪ ਭਗਤਾਂ ਦੇ ਵਛਲ=ਪਿਆਰੇ ਹੋ।

**ਕੋਟਿ ਪਰਾਧ ਮਿਟੇ ਖਿਨ ਭੀਤਰਿ ਜਾਂ ਗੁਰਮੁਖਿ ਨਾਮੁ ਸਮਾਰੇ ॥ ੧ ॥**

ਜਾਂ ਗੁਰਮੁਖ ਬਣਕੇ ਗੁਰਾਂ ਦੁਆਰੇ ਨਾਮਾਂ ਨੂੰ ਸੰਭਾਲੇ ਤਾਂ ਉਸ ਦੇ ਕ੍ਰੋੜਾਂ ਪਰਾਧ=ਅਪਰਾਧ ਇੱਕ ਖਿਨ ਵਿਚ ਨਾਸ ਹੋ ਜਾਂਦੇ ਹਨ।

**ਮੇਰਾ ਮਨੁ ਲਾਗਾ ਹੈ ਰਾਮ ਪਿਆਰੇ ॥**

ਹੇ ਪਿਆਰੇ ਰਾਮ ! ਮੇਰਾ ਮਨ ਆਪ ਜੀ ਦੇ ਸਿਮਰਨ ਵਿਚ ਲੱਗ ਰਿਹਾ ਹੈ ।

**ਦੀਨ ਦਇਆਲਿ ਕਰੀ ਪ੍ਰਭਿ ਕਿਰਪਾ ਵਸਿ ਕੀਨੇ ਪੰਚ ਦੂਤਾਰੇ ॥੧॥ਰਹਾਉ॥**

ਹੇ ਦੀਨ ਦਿਆਲ ਪ੍ਰਭੂ ! ਆਪ ਜੀ ਨੇ ਮੇਰੇ ਉੱਤੇ ਅਜੇਹੀ ਕਿਰਪਾ ਕੀਤੀ ਹੈ,
ਜੋ ਮੈਨੇ ਕਾਮ ਆਦਿਕ ਪੰਜ ਦੂਤ ਵਸੀਕਾਰ ਕਰ ਲੀਤੇ ਹਨ ॥ ੧ ॥ ਰਹਾਉ ॥

**ਤੇਰਾ ਥਾਨੁ ਸੁਹਾਵਾ ਰੂਪੁ ਸੁਹਾਵਾ ਤੇਰੇ ਭਗਤ ਸੋਹਹਿ ਦਰਬਾਰੇ ॥**

ਆਪ ਜੀ ਦਾ ਸਤਸੰਗ, ਯਾਂ ਬੈਕੁੰਠ ਅਸਥਾਨ ਸ਼ੋਭਨੀਕ ਹੈ, (ਸੱਤ, ਚਿੱਤ, ਆਨੰਦ ਇਹ) ਆਪ ਜੀ ਦਾ ਸਰੂਪ ਭੀ ਸੋਭਨੀਕ ਹੈ, ਅਤੇ ਆਪ ਜੀ ਦੇ ਭਗਤ ਆਪ ਜੀ ਦੇ ਦਰਬਾਰ ਵਿਚ ਸੋਭ ਰਹੇ ਹਨ ।

**ਸਰਬ ਜੀਆ ਕੇ ਦਾਤੇ ਸੁਆਮੀ ਕਰਿ ਕਿਰਪਾ ਲੇਹੁ ਉਬਾਰੇ ॥੨॥**

ਹੇ ਸੁਆਮੀ ! ਆਪ ਸਾਰਿਆਂ ਜੀਵਾਂ ਦੇ ਦਾਤੇ ਹੋ, ਆਪ ਕਿਰਪਾ ਕਰਕੇ ਮੈਨੂੰ ਉਬਾਰੇ=ਬਚਾ ਲਓ ॥੨॥

**ਤੇਰਾ ਵਰਨੁ ਨ ਜਾਪੈ ਰੂਪੁ ਨ ਲਖੀਐ ਤੇਰੀ ਕੁਦਰਤਿ ਕਉਨੁ ਬੀਚਾਰੇ ॥**

ਚਾਰੇ ਵਰਨਾਂ ਵਿੱਚੋਂ ਆਪ ਜੀ ਦਾ ਕੋਈ ਵਰਨ ਨਹੀਂ ਜਾਣਿਆਂ ਜਾਂਦਾ, ਕਾਲਾ ਪੀਲਾ ਆਦਿਕ ਆਪ ਜੀ ਦਾ ਰੂਪ ਭੀ ਨਹੀਂ ਲਖਿਆ ਜਾਂਦਾ, ਅਤੇ ਆਪ ਜੀ ਦੀ ਕੁਦਰਤ ਦਾ ਕੌਣ ਵਿਚਾਰ ਕਰ ਸਕਦਾ ਹੈ ? ਭਾਵ ਕੋਈ ਨਹੀਂ ਕਰ ਸਕਦਾ ।

**ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ ਅਗਮ ਰੂਪ ਗਿਰਧਾਰੇ ॥ ੩ ॥**

ਜਲਾਂ ਵਿਚ, ਥਲਾਂ ਵਿਚ, ਮਹੀ=ਪ੍ਰਿਥਵੀ, ਅਲਿ=ਅਕਾਸ਼ ਆਦਿਕ ਸਾਰੀਆਂ ਜਗ੍ਹਾਂ ਉੱਪਰ ਤੂੰ ਰਵਿਆ=ਪੂਰਨ ਹੋ ਰਿਹਾ ਹੈਂ ।

ਹੇ ਅਗਮ ਰੂਪ ਪਰਮਾਤਮਾ ! ਤੂੰ ਆਪ ਹੀ ਸਾਰਿਆਂ ਗਿਰ=ਪਰਬਤਾਂ ਦਾ ਧਾਰੇ=ਆਸਰਾ ਹੈਂ ।
ਅਥਵਾ:-ਕ੍ਰਿਸ਼ਨ ਰੂਪ ਹੋ ਕੇ ਆਪ ਹੀ ਗੁਵਰਧਨ ਪਰਬਤ ਦੇ ਧਾਰਨ ਵਾਲਾ ਹੋ ਰਿਹਾ ਹੈਂ ॥੩॥

**ਕੀਰਤਿ ਕਰਹਿ ਸਗਲ ਜਨ ਤੇਰੀ ਤੂ ਅਬਿਨਾਸੀ ਪੁਰਖੁ ਮੁਰਾਰੇ ॥**

ਸਾਰੇ ਪੁਰਸ਼ ਆਪ ਜੀ ਦੀ ਕੀਰਤੀ ਨੂੰ ਕਰਦੇ ਹਨ, ਹੇ ਮੁਰਦੈਂਤ ਦੇਅਰੀ ! ਤੂੰ ਅਬਿਨਾਸੀ ਪੁਰਖ ਹੈਂ ।

**ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਨਿ ਦੁਆਰੇ ॥ ੪ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਆਪ ਜੀ ਦੇ ਦੁਆਰੇ ਦੀ ਸ਼ਰਨ ਵਿਚ ਆਇਆ ਹਾਂ

ਹੇ ਸੁਆਮੀ ਜੀ ! ਜਿਵੇਂ ਆਪ ਜੀ ਨੂੰ ਭਾਵੇ ਤਿਵੇਂ ਰੱਖ ਲਓ ॥ ੪ ॥ ੧ ॥

## ਧਨਾਸਰੀ ਮਹਲਾ ੫

**ਬਿਨੁ ਜਲ ਪ੍ਰਾਨ ਤਜੇ ਹੈ ਮੀਨਾ ਜਿਨਿ ਜਲ ਸਿਉ ਹੇਤੁ ਬਢਾਇਓ ॥**

ਜਿਸ ਨੇ ਪਾਨੀ ਨਾਲ ਮੋਹ ਵਧਾਇਆ ਹੋਇਆ ਹੈ, ਉਹ ਮੀਨਾ=ਮੱਛ ਜਿਵੇਂ ਪਾਨੀ ਤੋਂ ਬਿਨਾਂ ਆਪਣੇ ਪ੍ਰਾਣਾਂ ਨੂੰ ਤਿਆਗ ਦੇਂਦਾ ਹੈ।

**ਕਮਲ ਹੇਤਿ ਬਿਨਸਿਓ ਹੈ ਭਵਰਾ ਉਨਿ ਮਾਰਗੁ ਨਿਕਸਿ ਨ ਪਾਇਓ ॥੧॥**

ਜਿਵੇਂ ਕੌਲ-ਫੁੱਲਾਂ ਦੀ ਸੁਗੰਧੀ ਲੈਣ ਦੇ ਲਾਲਚ ਕਰਕੇ ਭੌਰਾ ਨਾਸ ਹੋ ਜਾਂਦਾ ਹੈ,
ਉਨਿ=ਉਸ ਭੌਰੇ ਨੇ ਕੌਲ-ਫੁੱਲਾਂ ਦੇ ਵਿੱਚੋਂ ਨਿਕਸਿ=ਨਿਕਲਣ ਦਾ ਮਾਰਗੁ=ਰਸਤਾ ਹੀ ਨਹੀਂ ਪਾਇਆ ॥ ੧ ॥

**ਅਬ ਮਨ ਏਕਸ ਸਿਉ ਮੋਹੁ ਕੀਨਾ ॥**

ਹੁਣ ਮੈਂ ਭੀ ਇੱਕ ਨਾਲ ਮੋਹ ਭਾਵ ਪ੍ਰੇਮ ਕਰ ਲਿਆ ਹੈ।

**[ਪੰਨਾ ੬੭੧]**

**ਮਰੈ ਨ ਜਾਵੈ ਸਦ ਹੀ ਸੰਗੇ ਸਤਿਗੁਰ ਸਬਦੀ ਚੀਨਾ ॥ ੧ ॥ ਰਹਾਉ ॥**

ਜੋ ਪ੍ਰਭੂ ਮਰਦਾ ਜੰਮਦਾ ਨਹੀਂ ਹੈ, ਅਥਵਾ:-ਮਰ ਨਹੀਂ ਜਾਂਦਾ, ਸਦਾ ਨਾਲ ਹੀ ਰਹਿੰਦਾ ਹੈ,
ਸਤਿਗੁਰ=ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸਬਦੀ=ਉਪਦੇਸ਼ ਕਰਕੇ ਮੈਂ ਉਸ ਨੂੰ ਚੀਨਾ=ਜਾਣ ਲਿਆ ਹੈ ॥ ੧ ॥ ਰਹਾਉ ॥

**ਕਾਮ ਹੇਤਿ ਕੁੰਚਰੁ ਲੈ ਫਾਂਕਿਓ ਓਹੁ ਪਰ ਵਸਿ ਭਇਓ ਬਿਚਾਰਾ ॥**

ਜਿਵੇਂ ਕਾਮ ਚੇਸ਼ਟਾ ਹੇਤਿ=ਵਾਸਤੇ ਕੁੰਚਰੁ=ਹਾਥੀ ਨੇ ਆਪਣੇ ਆਪ ਨੂੰ ਲੈ ਕੇ ਫਸਾ ਲਿਆ ਹੈ, ਅਤੇ ਉਹ ਵਿਚਾਰਾ ਹਾਥੀ ਹਮੇਸ਼ਾਂ ਲਈ ਪਰਾਏ ਦੇ ਵੱਸ ਵਿਚ ਹੋ ਗਿਆ।

**ਨਾਦ ਹੇਤਿ ਸਿਰੁ ਡਾਰਿਓ ਕੁਰੰਕਾ ਉਸ ਹੀ ਹੇਤ ਬਿਦਾਰਾ ॥ ੨ ॥**

ਘੰਡੇ ਹੇੜੇ ਦੇ ਨਾਦ=ਸ਼ਬਦ ਸੁਣਨ ਵਾਸਤੇ ਕੁਰੰਕਾ=ਹਰਨ ਨੇ ਆਪਣਾ ਸਿਰ ਸੁੱਟ ਦਿੱਤਾ,
ਉਸ ਦਾ ਹੇਤ=ਪ੍ਰੇਮ ਹੀ ਉਸ ਨੂੰ ਬਿਦਾਰਾ=ਨਾਸ ਕਰ ਦਿੰਦਾ ਹੈ।
ਅਥਵਾ:-ਓਸੇ ਦੇ ਪ੍ਰੇਮ ਵਿਚ ਹੀ ਉਹ ਬਿਦਾਰਾ=ਨਸ਼ਟ ਹੋ ਗਿਆ ॥ ੨ ॥

**ਦੇਖਿ ਕੁਟੰਬੁ ਲੋਭਿ ਮੋਹਿਓ ਪ੍ਰਾਨੀ ਮਾਇਆ ਕਉ ਲਪਟਾਨਾ ॥**

ਤਿਵੇਂ ਇਹ ਪ੍ਰਾਣੀ ਕੁਟੰਬੁ=ਪਰਵਾਰ ਨੂੰ ਵੇਖ ਕੇ ਲੋਭ ਵਿਚ ਮੋਹਿਆ ਗਿਆ, ਅਤੇ ਮਾਇਆ ਨੂੰ ਲਪਟਾਨਾ=ਚਿੰਮੜ ਗਿਆ।

**ਅਤਿ ਰਚਿਓ ਕਰਿ ਲੀਨੋ ਅਪੁਨਾ ਉਨਿ ਛੋਡਿ ਸਰਾਪਰ ਜਾਨਾ ॥ ੩ ॥**

ਉਹਨਾਂ ਵਿਚ ਅਤਿ ਰਚਿਓ=ਬਹੁਤ ਰਚ ਰਿਹਾ ਹੈ, ਇਸ ਨੇ ਤਾਂ ਉਹਨਾਂ ਨੂੰ ਆਪਣਾ ਜਾਣ ਲਿਆ ਹੈ, ਪਰ ਉਹਨਾਂ ਨੇ ਇਸ ਨੂੰ ਸਰਾਪਰ=ਜ਼ਰੂਰ ਹੀ ਛੱਡ ਜਾਣਾ ਹੈ ॥ ੩ ॥

**ਬਿਨੁ ਗੋਬਿੰਦ ਅਵਰ ਸੰਗਿ ਨੇਹਾ ਓਹੁ ਜਾਣਹੁ ਸਦਾ ਦੁਹੇਲਾ ॥**

ਜੋ ਗੋਬਿੰਦ ਤੋਂ ਬਿਨਾਂ ਹੋਰਨਾਂ ਨਾਲ ਨੇਹਾ=ਪ੍ਰੇਮ ਕਰਦਾ ਹੈ, ਉਸ ਨੂੰ ਸਦਾ ਹੀ ਦੁਹੇਲਾ=ਦੁਖੀ ਜਾਣੋ।

**ਕਹੁ ਨਾਨਕ ਗੁਰ ਇਹੈ ਬੁਝਾਇਓ ਪ੍ਰੀਤਿ ਪ੍ਰਭੂ ਸਦ ਕੇਲਾ ॥ ੪ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਸਤਿਗੁਰਾਂ ਨੇ ਇਹ ਸਮਝਾ ਦਿੱਤਾ ਹੈ, ਕਿ ਪ੍ਰਭੂ ਦੀ ਪ੍ਰੀਤੀ ਵਿਚ ਹੀ ਸਦਾ ਕੇਲਾ=ਅਨੰਦ ਹੈ। ਅਥਵਾ:-ਪ੍ਰਭੂ ਦੀ ਪ੍ਰੀਤੀ ਸਦਾ ਕੇਲਾ=ਖੁਸ਼ੀਆਂ ਦੀ ਦਾਤੀ ਹੈ ॥ ੪ ॥ ੨ ॥

**ਧਨਾਸਰੀ ਮਃ ੫ ॥**

**ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ ॥**

ਸਤਿਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਮੈਨੂੰ ਨਾਮ ਦਾਨ ਦਿੱਤਾ ਹੈ, ਅਤੇ ਬੰਧਨਾਂ ਤੋਂ ਛੁਡਾ ਲਿਆ ਹੈ।

**ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ ॥ ੧ ॥**

ਮਨ ਵਿੱਚੋਂ ਸਾਰਾ ਧੰਦਾ ਬਿਨਸ ਗਿਆ ਹੈ, ਗੁਰਾਂ ਦੀ ਚਰਣੀ ਆਪਣੇ ਆਪ ਨੂੰ ਲਗਾਉਣ ਕਰਕੇ ॥ ੧ ॥

**ਸਾਧ ਸੰਗਿ ਚਿੰਤ ਬਿਰਾਨੀ ਛਾਡੀ ॥**

ਸੰਤਾਂ ਦੇ ਸਤਸੰਗ ਕਰਕੇ ਇਸਤ੍ਰੀ ਪੁੱਤਰ ਆਦਿਕਾਂ ਦੀ ਬਿਰਾਨੀ=ਬਿਗਾਨੀ ਚਿੰਤਾ ਛੱਡ ਦਿੱਤੀ ਹੈ।

**ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ ॥ ੧ ॥ ਰਹਾਉ ॥**

ਹੰਗਤਾ ਵਾਲੀ ਬੁੱਧੀ, ਮੋਹ ਤੇ ਮਨ ਦੀਆਂ ਵਾਸ਼ਨਾਂ ਨੂੰ ਵਿਚਾਰ ਰੂਪੀ ਗਡਹਾ=ਟੋਏ ਵਿਚ ਦੇ ਕੇ ਭਾਵ ਪਾ ਕੇ ਉੱਤੇ ਵੈਰਾਗ ਰੂਪੀ ਮਿੱਟੀ ਪਾ ਕੇ ਗਾਡੀ=ਦੱਬ ਦਿੱਤਾ ਹੈ ॥ ੧ ॥ ਰਹਾਉ ॥

**ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ ॥**

ਹੁਣ ਨਾ ਕੋਈ ਅਸਾਡਾ ਵੈਰੀ ਰਿਹਾ ਹੈ, ਅਤੇ ਨਾ ਹੀ ਅਸੀਂ ਕਿਸੇ ਦੇ ਬੈਰਾਈ=ਵੈਰੀ ਹਾਂ।

**ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ ॥ ੨ ॥**

ਜਿਸ ਬ੍ਰਹਮ ਨੇ ਸੰਸਾਰ ਪਸਾਰੇ ਨੂੰ ਪਸਾਰਿਆ ਹੈ ਉਸ ਨੂੰ ਹਿਰਦੇ ਵਿਚ ਨਿਸਚੇ ਕੀਤਾ ਹੈ, ਅਥਵਾ:-ਉਸ ਬ੍ਰਹਮ ਨੂੰ ਸਾਰਿਆਂ ਵਿਚ ਨਿਸਚੇ ਕੀਤਾ, ਪਰ ਇਹ ਸੋਝੀ ਸਤਿਗੁਰਾਂ ਤੋਂ ਪਾਈ ਹੈ ॥੨॥

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥**

ਅਸਾਂ ਨੇ ਸਾਰਿਆਂ ਨੂੰ ਆਪਣਾ ਮਿੱਤਰ ਕੀਤਾ ਹੈ, ਅਤੇ ਅਸੀਂ ਸਾਰਿਆਂ ਦੇ ਸੱਜਣ ਹਾਂ।

ਜਦ ਮੈਂ ਇਸ ਤਰ੍ਹਾਂ ਜਾਣ ਲਿਆ-

**ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥ ੩ ॥**

ਤਾਂ ਰਾਜਨ=ਪ੍ਰਕਾਸ਼ ਰੂਪ ਪ੍ਰਭੂ ਨੇ ਮੇਰੇ ਨਾਲ ਮੇਲ ਕੀਤਾ, ਅਤੇ ਮਨ=ਜੀਵ ਦਾ ਬਿਰਹਾ=ਵਿਛੋੜਾ ਦੂਰ ਭੱਜ ਗਿਆ। ਵਾ:-ਵਿਛੋੜਾ ਪਾਉਣ ਵਾਲੇ ਕਾਮ ਆਦਿਕਾਂ ਦਾ ਸਮੁਦਾਇ ਦੂਰ ਪਰੇ ਹੋ ਗਿਆ ॥੩॥

**ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ ॥**

ਜਾਂ ਗੁਰਾਂ ਦਾ ਸਬਦੁ=ਉਪਦੇਸ਼ ਮਿੱਠਾ ਲੱਗਾ, ਨਾਮ ਅੰਮ੍ਰਿਤ ਵੂਠਾ=ਵਸਿਆ ਤੇ ਮਨ ਦਾ ਢੀਠਾ=ਕਠੋਰ ਸੁਭਾ ਬਿਨਸ ਗਿਆ ਤਾਂ ਅੰਤਹ ਕਰਨ ਵਿਚ ਆਤਮਕ ਅਨੰਦ ਰੂਪੀ ਅੰਮ੍ਰਿਤ ਵਸਿਆ।

**ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ ॥ ੪ ॥ ੩ ॥**

ਜੋ ਪ੍ਰਭੂ 'ਜਲਾਂ ਵਿਚ, ਥਲਾਂ ਵਿਚ, ਮਹੀ=ਪ੍ਰਿਥਵੀ ਤੇ ਅਲਿ=ਅਕਾਸ਼ ਆਦਿਕ' ਸਾਰਿਆਂ ਵਿਚ ਨਿਵਾਸ ਕਰ ਰਿਹਾ ਹੈ; ਗੁਰੂ ਜੀ ਕਥਨ ਕਰਦੇ ਹਨ, ਉਸ ਰਮਈਏ ਨੂੰ ਅਸਾਂ ਨੇ ਵੇਖ ਲਿਆ ਹੈ ॥੪॥੩॥

**ਧਨਾਸਰੀ ਮਃ ੫ ॥**

**ਜਬ ਤੇ ਦਰਸਨ ਭੇਟੇ ਸਾਧੂ ਭਲੇ ਦਿਨਸ ਓਇ ਆਏ ॥**

ਜਦ ਤੋਂ ਸੰਤਾਂ ਦੇ ਦਰਸ਼ਨ ਭੇਟੇ=ਮਿਲੇ ਹਨ, ਅਥਵਾ:-ਜਦ ਤੋਂ ਸਾਧੂ=ਸਰੇਸ਼ਟ ਗੁਰਾਂ ਦੇ ਦਰਸ਼ਨ ਮਿਲੇ ਹਨ, ਉਸ ਦਿਨ ਤੋਂ ਅਗਲੇ ਸਾਰੇ ਦਿਨ ਚੰਗੇ ਆਏ ਹਨ।

**ਮਹਾ ਅਨੰਦੁ ਸਦਾ ਕਰਿ ਕੀਰਤਨੁ ਪੁਰਖ ਬਿਧਾਤਾ ਪਾਏ ॥੧॥**

ਸਦੀਵ ਕਾਲ ਕੀਰਤਨ ਕਰਕੇ ਵਿਧਾਤੇ ਪੁਰਖ ਨੂੰ ਪਾਇਆ ਹੈ ਇਸ ਲਈ ਬੜਾ ਅਨੰਦ ਹੋਇਆ ਹੈ ॥੧॥

**ਅਬ ਮੋਹਿ ਰਾਮ ਜਸੋ ਮਨਿ ਗਾਇਓ ॥**

ਅਬ=ਹੁਣ ਮੈਨੇ ਮਨ ਕਰਕੇ ਮਨ ਵਿਚ ਰਾਮ ਦੇ ਜਸ ਨੂੰ ਗਾਉਣਾ ਕੀਤਾ ਹੈ।

**ਭਇਓ ਪ੍ਰਗਾਸੁ ਸਦਾ ਸੁਖੁ ਮਨ ਮਹਿ ਸਤਿਗੁਰੁ ਪੂਰਾ ਪਾਇਓ ॥੧॥ਰਹਾਉ॥**

ਪੂਰਿਆਂ ਸਤਿਗੁਰਾਂ ਦੀ ਕਿਰਪਾ ਨਾਲ ਮਨ ਵਿਚ ਪ੍ਰਗਾਸੁ=ਗਿਆਨ ਹੋਇਆ ਤਾਂ ਸਦਾ ਸੁਖੁ=ਨਿੱਤ ਸੁਖ, ਭਾਵ ਆਤਮ ਸੁਖ ਪਾਇਆ ॥ ੧ ॥ ਰਹਾਉ ॥

**ਗੁਣ ਨਿਧਾਨੁ ਰਿਦ ਭੀਤਰਿ ਵਸਿਆ ਤਾ ਦੂਖੁ ਭਰਮ ਭਉ ਭਾਗਾ ॥**

ਜਾਂ ਸ਼ੁਭ-ਗੁਣਾਂ ਦਾ ਨਿਧਾਨੁ=ਖਜ਼ਾਨਾ ਹਿਰਦੇ ਵਿਚ ਵਸ ਗਿਆ, ਤਾਂ ਦੁੱਖ, ਭਰਮ ਅਤੇ ਡਰ ਨਾਸ ਹੋ ਗਿਆ।

**ਭਈ ਪਰਾਪਤਿ ਵਸਤੁ ਅਗੋਚਰ ਰਾਮ ਨਾਮਿ ਰੰਗੁ ਲਾਗਾ ॥ ੨ ॥**

ਰਾਮ ਨਾਮ ਵਿਚ ਰੰਗੁ=ਪ੍ਰੇਮ ਲੱਗਣ ਕਰਕੇ ਅਗੋਚਰ=ਆਤਮ-ਵਸਤੂ ਪ੍ਰਾਪਤ ਹੋਈ ਹੈ ॥ ੨ ॥

**ਚਿੰਤ ਅਚਿੰਤਾ ਸੋਚ ਅਸੋਚਾ ਸੋਗੁ ਲੋਭੁ ਮੋਹੁ ਥਾਕਾ ॥**

ਚਿੰਤਾਂ ਤੋਂ ਅਚਿੰਤ ਹੋ ਗਏ ਹਾਂ, ਸੋਚਾਂ ਤੋਂ ਅਸੋਚ ਹੋ ਗਏ ਹਾਂ,

ਅਥਵਾ :-ਚਿੰਤਾ ਤੇ ਅਚਿੰਤਾ, ਸੋਚ=ਪਵਿੱਤ੍ਰਤਾ ਤੇ ਅਪਵਿੱਤ੍ਰਤਾ ਇਸ ਦ੍ਵੰਦ ਵਾਦ ਤੋਂ ਰਹਿਤ ਹੋ ਗਏ ਹਾਂ, ਸੋਗ, ਲੋਭ ਤੇ ਮੋਹ ਭੀ ਥਾਕਾ=ਦੂਰ ਹੋ ਗਿਆ ਹੈ।

**ਹਉਮੈ ਰੋਗ ਮਿਟੇ ਕਿਰਪਾ ਤੇ ਜਮ ਤੇ ਭਏ ਬਿਬਾਕਾ ॥ ੩ ॥**

ਗੁਰਾਂ ਦੀ ਕਿਰਪਾ ਨਾਲ ਹਉਮੈ ਰੂਪੀ ਰੋਗ ਮਿਟ ਗਏ ਹਨ, ਅਤੇ ਜਮਾਂ ਤੋਂ ਬਿਬਾਕਾ=ਨਿ-ਡਰ ਹੋ ਗਏ ਹਾਂ। ਅਥਵਾ :-ਜਮਾਂ ਦੀ ਬਾਕਾ=(ਬਾਕੀ) ਹਿਸਾਬ ਤੋਂ ਬਿ=ਰਹਿਤ ਹੋ ਗਏ ਹਾਂ ॥ ੩ ॥

**ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ ॥**

(੧) ਤਨ ਕਰਕੇ ਗੁਰਾਂ ਦੀ ਟਹਲ ਕਰਦੇ ਹਾਂ, ਮਨ ਕਰਕੇ ਗੁਰਾਂ ਦੀ ਸੇਵਾ ਕਰਦੇ ਹਾਂ, ਬਾਣੀ ਕਰਕੇ ਗੁਰਾਂ ਦੀ ਆਗਿਆ ਮੰਨਣੀ ਭਾਈ ਹੈ।

(੨) ਜਿਹੜੀ ਗੁਰਾਂ ਦੀ ਆਗਿਆ ਮੰਨਣੀ ਭਾਈ ਹੈ, ਏਹੋ ਗੁਰਾਂ ਦੀ ਟਹਲ ਹੈ, ਏਹੋ ਗੁਰਾਂ ਦੀ ਸੇਵਾ ਹੈ।

**ਕਹੁ ਨਾਨਕ ਜਿਨਿ ਜਮ ਤੇ ਕਾਢੇ ਤਿਸੁ ਗੁਰ ਕੈ ਕੁਰਬਾਣੀ ॥ ੪ ॥ ੪ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਗੁਰੂ ਨੇ ਜਮਾਂ ਦੇ ਫਾਹੇ ਵਿਚੋਂ ਕੱਢ ਲਿਆ ਹੈ,

ਉਸ ਗੁਰੂ ਤੋਂ ਮੈਂ ਕੁਰਬਾਨ ਜਾਂਦਾ ਹਾਂ ॥ ੪ ॥ ੪ ॥

**ਧਨਾਸਰੀ ਮਹਲਾ ੫ ॥**

**ਜਿਸ ਕਾ ਤਨੁ ਮਨੁ ਧਨੁ ਸਭੁ ਤਿਸ ਕਾ ਸੋਈ ਸੁਘੜੁ ਸੁਜਾਨੀ ॥**

ਜਿਸ ਪ੍ਰਭੂ ਦਾ ਤਨ ਮਨ ਦਿੱਤਾ ਹੋਇਆ ਹੈ, ਸਾਰਾ ਧਨ ਵੀ ਉਸੇ ਦਾ ਦਿੱਤਾ ਹੋਇਆ ਹੈ,

ਓਹੀ ਸਰੇਸ਼ਟ ਘਾੜਤ ਦੇ ਘੜਣ ਵਾਲਾ ਤੇ ਸੁਜਾਨੀ=ਚਤੁਰ ਹੈ।

**ਤਿਨ ਹੀ ਸੁਣਿਆ ਦੁਖੁ ਸੁਖੁ ਮੇਰਾ ਤਉ ਬਿਧਿ ਨੀਕੀ ਖਟਾਨੀ ॥ ੧ ॥**

ਓਸੇ ਨੇ ਮੇਰਾ ਦੁੱਖ ਸੁਖ ਸੁਣਿਆਂ ਹੈ, ਤਦੇ ਹੀ ਚੰਗੀ ਬਿਧੀ ਖਟਾਨੀ=ਮਿਲੀ, ਭਾਵ ਪ੍ਰਾਪਤ ਹੋਈ ਹੈ ॥੧॥

**ਜੀਅ ਕੀ ਏਕੈ ਹੀ ਪਹਿ ਮਾਨੀ ॥**

ਜੀਵ ਦੀ ਬੇਨਤੀ ਇੱਕ ਪ੍ਰਭੂ ਦੇ ਪਾਸ ਹੀ ਮੰਨੀ ਜਾਂਦੀ ਹੈ। ਨਾਮ ਤੋਂ ਬਿਨਾਂ ਹੋ ਕੇ-

**ਅਵਰਿ ਜਤਨ ਕਰਿ ਰਹੇ ਬਹੁਤੇਰੇ ਤਿਨ ਤਿਲੁ ਨਹੀ ਕੀਮਤਿ ਜਾਨੀ ॥ ਰਹਾਉ ॥**

ਅਵਰਿ=ਹੋਰ ਬਹੁਤ ਸਾਰੇ ਜਤਨ=ਯਤਨ ਕਰ ਰਹੇ ਹਨ, ਪਰ ਉਹਨਾਂ ਨੇ ਇੱਕ ਤਿਲ ਜਿਤਨੀ ਭੀ ਕੀਮਤ ਨਹੀਂ ਜਾਣੀ ॥ ਰਹਾਉ ॥

**ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ ॥**

ਪ੍ਰਭੂ ਦਾ ਨਾਮ-ਅੰਮ੍ਰਿਤ ਇੱਕ ਅਮੋਲਕ ਹੀਰਾ ਹੈ, ਗੁਰਾਂ ਨੇ ਮੈਨੂੰ ਓਹੋ ਹੀ ਮੰਤਾਨੀ=ਮੰਤ੍ਰ ਦਿੱਤਾ ਹੈ।

**ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ ॥ ੨ ॥**

ਜਦੋਂ ਦਾ ਮੈਂ ਨਾਮ-ਮੰਤ੍ਰ ਆਪਣੇ ਮਨ ਵਿਚ ਦ੍ਰਿੜ੍ਹ ਕਰ ਰਿਹਾ ਹਾਂ, ਤਦੋਂ ਦਾ ਮੇਰਾ ਮਨ ਡਿਗਦਾ ਨਹੀਂ ਹੈ, ਅਥਵਾ :-ਤਦੋਂ ਦਾ ਮੇਰਾ ਮਨ ਨਾ ਸੰਸਾਰ ਵੱਲ ਡਿਗਦਾ ਹੈ, ਨਾ ਹੀ ਕੁਮਾਰਗਾਂ ਵਿਚ ਡੋਲਦਾ ਹੈ, ਸ਼ੁਭ-ਗੁਣਾਂ ਨਾਲ ਪੂਰਨ ਹੋ ਕੇ ਮਨ ਤ੍ਰਿਪਤ ਹੋ ਗਿਆ ਹੈ।

ਅਥਵਾ:-ਪੂਰਨ ਰੂਪ ਪਰਮਾਤਮਾ ਨੂੰ ਪਾ ਕੇ ਬੁੱਧੀ ਭੀ ਤ੍ਰਿਪਤ ਹੋਈ ਹੈ ॥੨॥

[ਪੰਨਾ ੬੭੨]

**ਓਇ ਜੁ ਬੀਚ ਹਮ ਤੁਮ ਕਛੁ ਹੋਤੇ ਤਿਨ ਕੀ ਬਾਤ ਬਿਲਾਨੀ ॥**

ਅੰਤਹ-ਕਰਨ ਦੇ ਬੀਚ=ਵਿਚ, ਯਾਂ ਬੀਚਾ=ਭੇਦ ਪਾਉਣ ਵਾਲੇ ਉਹ ਜੇਹੜੇ ਹਮ ਤੁਮ=ਹੰਗਤਾ-ਤੁਮਤਾ ਆਦਿਕ ਕੁਝ ਕੁ ਵਿਕਾਰ ਹੁੰਦੇ ਸਨ, ਉਹਨਾਂ ਦੀ ਤਾਂ ਗੱਲ ਹੀ ਬਿਲਾਨੀ=ਦੂਰ ਹੋ ਗਈ ਹੈ।

**ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ ॥ ੩ ॥**

ਜਿਵੇਂ ਅਲੰਕਾਰ=ਗਹਿਣੇ ਮਿਲਕੇ ਭਾਵ ਕੁਠਾਲੀ ਵਿਚ ਗਲਕੇ ਥੈਲੀ=ਰੇਣੀ ਭਾਵ ਡਲੀ ਹੋ ਜਾਂਦੇ ਹਨ ਤਾਂ ਉਸ ਨੂੰ ਕਨਿਕ=ਸੋਨਾ ਹੀ ਕਥਨ ਕਰੀਂਦਾ ਹੈ। ਤਿਵੇਂ ਜੀਵਾਂ ਰੂਪ ਗਹਿਣੇ ਮਿਲਕੇ ਭਾਵ ਸਾਧਨਾਂ ਰੂਪੀ, ਅਥਵਾ :-ਭਗਤੀ ਰੂਪੀ ਕੁਠਾਲੀ ਵਿਚ ਜਪ ਤਪ,

ਵਾ :-ਬ੍ਰਹਮ ਦ੍ਰਿਸ਼ਟੀ ਰੂਪ ਅੱਗ ਦੇ ਸੇਕ ਨਾਲ ਗਲ ਕੇ ਰੇਣੀ (ਡਲੀ) ਹੋ ਗਏ ਭਾਵ ਜੀਵ ਈਸ਼੍ਵਰ ਅਭੇਦ ਹੋ ਗਏ, ਤਦ ਤੋਂ (ਸੱਤ, ਚਿੱਤ ਅਨੰਦ ਰੂਪ) ਸੋਨਾ ਹੀ ਕਥਨ ਕਰੀਂਦਾ ਹੈ ॥ ੩ ॥

**ਪ੍ਰਗਟਿਓ ਜੋਤਿ ਸਹਜ ਸੁਖ ਸੋਭਾ ਬਾਜੇ ਅਨਹਤ ਬਾਨੀ ॥**

(੧) ਜੋਤਿ=ਜੋਤੀ ਪ੍ਰਮਾਤਮਾ ਦੇ ਪ੍ਰਗਟ ਹੋਣ ਕਰਕੇ ਸਹਜੇ ਸੁਖ ਤੇ ਸੋਭਾ ਪ੍ਰਾਪਤ ਹੋਈ, ਅਤੇ ਇੱਕ-ਰਸ ਮਹਾਂ ਵਾਕਾਂ ਰੂਪੀ ਵਾਜੇ ਵੱਜੇ। (੨) ਇੱਕ-ਰਸ ਗੁਰ-ਉਪਦੇਸ਼ ਰੂਪੀ ਬਾਣੀ ਨੂੰ ਬਾਜੇ=ਉਚਾਰਿਆ ਤਾਂ ਜੋਤੀ ਪਰਮਾਤਮਾ ਪ੍ਰਗਟਿਆ ਉਸ ਦੇ ਪ੍ਰਗਟ ਹੋਣ ਕਰਕੇ ਸਹਜੇ ਸੁਖ ਤੇ ਸੋਭਾ ਹੋਈ।

**ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ ॥ ੪ ॥ ੫ ॥**

ਗੁਰੂ ਜੀ ਕਥਨ ਕਰਦੇ ਹਨ, ਅਚੱਲ ਸਰੂਪ ਵਿਚ ਘਰ ਬੰਨ੍ਹਿਆਂ ਹੈ, ਪਰ ਇਹ ਘਰ ਗੁਰੂ ਜੀ ਨੇ ਮੇਰੇ ਪਾਸੋਂ ਬੰਧਾਨੀ=ਬੰਨ੍ਹਾਉਣਾ ਕੀਤਾ ਹੈ।

**ਧਨਾਸਰੀ ਮਹਲਾ ੫ ॥**

**ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ ॥**

ਜੋ ਵੱਡੇ ਵੱਡੇ ਰਾਜੇ ਅਤੇ ਭੂਮਨ=ਜ਼ਿਮੀਂਦਾਰ ਹਨ, ਉਹਨਾਂ ਦੀ ਤ੍ਰਿਸ਼ਨਾ ਭੀ ਦੂਰ ਨਹੀਂ ਹੋਈ।

**ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ ॥ ੧ ॥**

ਮਾਇਆ ਦੇ ਰੰਗ=ਅਨੰਦ ਵਿਚ ਮਾਤੇ=ਮਸਤ ਹੋ ਕੇ ਓਸੇ ਵਿਚ ਹੀ ਲੰਪਟ ਹੋ ਰਹੇ ਹਨ,

ਅਤੇ ਅੱਖਾਂ ਨਾਲ ਉਹਨਾਂ ਨੂੰ ਕੁਝ ਭਲਾ ਬੁਰਾ ਸੁੱਝਦਾ ਨਹੀਂ ਹੈ ॥ ੧ ॥

**ਬਿਖਿਆ ਮਹਿ ਕਿਨਹੀ ਤ੍ਰਿਪਤਿ ਨ ਪਾਈ ॥**

ਬਿਖਿਆ=ਵਿਸ਼ਿਆਂ ਵਿਚ ਯਾਂ ਬਿਖਿਆ=ਮਾਇਆ ਵਿਚ ਲੱਗਕੇ, ਕਿਸੇ ਨੇ ਭੀ ਤ੍ਰਿਪਤੀ ਨਹੀਂ ਪਾਈ।

**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥ ਰਹਾਉ ॥**

ਜਿਵੇਂ ਪਾਵਕੁ=ਅੱਗ ਈਧਨਿ=ਲੱਕੜਾਂ ਨਾਲ ਨਹੀਂ ਰੱਜਦੀ, ਤਿਵੇਂ ਹਰੀ ਨਾਮ ਤੋਂ ਬਿਨਾਂ ਕਹਾ=ਕਿਵੇਂ ਤ੍ਰਿਪਤੀ ਹੋਵੇ ॥ ਰਹਾਉ ॥

**ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ ਤਾ ਕੀ ਮਿਟੈ ਨ ਭੂਖਾ ॥**

ਜੋ ਦਿਨੁ ਦਿਨੁ=ਹਰ ਰੋਜ਼ ਬਹੁਤ ਤਰ੍ਹਾਂ ਦੇ ਬਿੰਜਨ=ਸਲੂਣਿਆਂ ਦਾ ਭੋਜਨ ਕਰਦਾ ਹੈ,
ਉਸ ਦੀ ਭੁੱਖ ਕਦੇ ਮਿਟਦੀ ਨਹੀਂ ਹੈ।

**ਉਦਮੁ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ ॥ ੨ ॥**

ਤ੍ਰਿਸ਼ਨਾਲੂ ਹੋ ਕੇ ਸੁਆਨ=ਕੁੱਤੇ ਦੀ ਤਰ੍ਹਾਂ ਉੱਦਮ ਕਰਦਾ ਹੈ, ਤੇ ਚੌਂਹਾਂ ਕੁੰਟਾਂ=ਕੂੰਡਾਂ (ਦਿਸ਼ਾਂ) ਵਿਚ ਘੋਖਾ=ਢੂੰਢਦਾ ਫਿਰਦਾ ਹੈ ॥ ੨ ॥

**ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ ॥**

ਕਾਮੀ ਪੁਰਸ਼ ਕਾਮ ਦੀ ਇੱਛਾ ਵਾਲਾ ਹੋ ਕੇ ਬਹੁਤੀਆਂ ਇਸਤ੍ਰੀਆਂ ਨੂੰ ਪਾ ਕੇ ਭੀ ਪਰ ਗ੍ਰਿਹ=ਪ੍ਰਾਈ ਇਸਤ੍ਰੀ ਨੂੰ ਜੋਹ=ਵੇਖਣ ਵੱਲੋਂ ਨ ਚੂਕੈ=ਹਟਦਾ ਨਹੀਂ ਹੈ।

**ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ ॥ ੩ ॥**

ਦਿਨ-ਦਿਨ ਪ੍ਰਤੀ ਭਾਵ ਹਰ ਰੋਜ਼ ਵਿਸ਼ਿਆਂ ਨੂੰ ਭੋਗਣਾ ਕਰਦਾ ਹੈ, ਅਤੇ ਪਛਤਾਵਾ ਭੀ ਕਰਦਾ ਹੈ, ਸੋਗ ਅਤੇ ਲੋਭ ਵਿਚ ਸੁੱਕਦਾ ਜਾਂਦਾ ਹੈ।

ਅਥਵਾ :-ਲੋਭ ਕਰਕੇ ਸੂਕਦਾ ਹੈ ਤੇ ਸੋਗ ਵਿਚ ਸੁੱਕ ਜਾਂਦਾ ਹੈ ॥ ੩ ॥

**ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ ॥**

ਅਪਾਰ ਹਰਿ ਹਰਿ ਦਾ ਜੋ ਅਮੋਲਕ ਨਾਮ ਹੈ, ਏਹੋ ਇੱਕ ਅੰਮ੍ਰਿਤ ਦਾ ਨਿਧਾਨਾ=ਖਜ਼ਾਨਾ ਹੈ।

**ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ ॥ ੪ ॥ ੬ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਨੇ ਗੁਰਾਂ ਤੋਂ ਨਾਮ ਜਪਣਾ ਜਾਣਿਆਂ ਹੈ,
ਉਹਨਾਂ ਸੰਤਾਂ ਨੂੰ ਅਚੁਤ ਸੁਖ ਦਾ ਅਨੰਦ ਪ੍ਰਾਪਤ ਹੋਇਆ ਹੈ ॥ ੪ ॥ ੬ ॥

**ਧਨਾਸਰੀ ਮਃ ੫ ॥**

**ਲਵੈ ਨ ਲਾਗਨ ਕਉ ਹੈ ਕਛੂਐ ਜਾ ਕਉ ਫਿਰਿ ਇਹੁ ਧਾਵੈ ॥**

ਆਤਮ ਸੁਖ ਦੇ ਲਵੈ=ਸਦ੍ਰਸ ਲਗਾਉਣ ਨੂੰ ਕੁਝ ਭੀ ਨਹੀਂ ਹੈ, ਜਿਸ ਨੂੰ ਲੈਣ ਵਾਸਤੇ ਮੁੜ-ਮੁੜ ਕੇ

ਇਹ ਹੋਰਥੇ ਦੌੜਦਾ ਹੈ।

**ਜਾ ਕਉ ਗੁਰਿ ਦੀਨੋ ਇਹੁ ਅੰਮ੍ਰਿਤੁ ਤਿਸ ਹੀ ਕਉ ਬਨਿ ਆਵੈ ॥ ੧ ॥**

ਪਰ ਜਿਸ ਨੂੰ ਗੁਰਾਂ ਨੇ ਇਹ ਨਾਮ-ਅੰਮ੍ਰਿਤ ਦਿੱਤਾ ਹੈ ਓਸੇ ਨੂੰ ਇਹ ਅਨੰਦ ਬਣ ਆਉਂਦਾ ਹੈ ॥੧॥

**ਜਾ ਕਉ ਆਇਓ ਏਕੁ ਰਸਾ ॥**

ਜਿਸ ਪੁਰਸ਼ ਨੂੰ ਇੱਕ ਨਾਮ ਦਾ ਰਸ ਆਕੇ ਪਰਾਪਤ ਹੋਇਆ ਹੈ।

**ਖਾਨ ਪਾਨ ਆਨ ਨਹੀ ਖੁਧਿਆ ਤਾ ਕੈ ਚਿਤਿ ਨ ਬਸਾ ॥ ਰਹਾਉ ॥**

ਉਸਨੂੰ ਆਨ=ਹੋਰ ਖਾਣ ਪੀਣ ਦੇ ਪਦਾਰਥਾਂ ਦੀ ਖੁਧਿਆ=ਭੁੱਖ ਨਹੀਂ ਰਹਿੰਦੀ, ਕਿਉਂਕਿ ਉਸ ਦੇ ਚਿੱਤ ਵਿਚ ਹੋਰ ਰਸ, ਨ ਬਸਾ=ਵਸਦੇ ਹੀ ਨਹੀਂ ਹਨ ॥ ਰਹਾਉ ॥

**ਮਉਲਿਓ ਮਨੁ ਤਨੁ ਹੋਇਓ ਹਰਿਆ ਏਕ ਬੂੰਦ ਜਿਨਿ ਪਾਈ ॥**

ਜਿਸ ਨੇ ਇੱਕ ਨਾਮ ਰੂਪ ਸ੍ਵਾਂਤੀ ਬੂੰਦ ਪਾਈ ਹੈ, ਉਸ ਦਾ ਮਨ ਖਿੜਿਆ ਹੈ, ਅਤੇ ਤਨ ਭੀ ਹਰਿਆ ਹੋਇਆ ਹੈ।

**ਬਰਨਿ ਨ ਸਾਕਉ ਉਸਤਤਿ ਤਾ ਕੀ ਕੀਮਤਿ ਕਹਣੁ ਨ ਜਾਈ ॥ ੨ ॥**

ਉਸ ਦੀ ਉਸਤਤੀ ਮੈਂ ਬਰਨਿ=ਕਥਨ ਨਹੀਂ ਕਰ ਸਕਦਾ, ਅਤੇ ਉਸ ਦੇ ਗੁਣਾਂ ਦੀ ਕੀਮਤ ਭੀ ਕਹੀ ਨਹੀਂ ਜਾਂਦੀ ॥ ੨ ॥

**ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ॥**

ਜੋ ਜਪ ਤਪ ਦੀ ਘਾਲਿ=ਕਮਾਈ ਨਾਲ ਨਹੀਂ ਮਿਲਿਆ ਸੀ, ਅਤੇ ਸੇਵਾ ਦੇ ਕਰਨ ਨਾਲ ਭੀ ਨਹੀਂ ਮਿਲਿਆ ਸੀ, ਹੁਣ ਗੁਰਾਂ ਦੀ ਕਿਰਪਾ ਨਾਲ ਅਚਿੰਤਾ=ਅਚਾਨੰਕ ਹੀ ਆ ਕੇ ਮਿਲ ਪਿਆ ਹੈ।

**ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ ॥ ੩ ॥**

ਜਿਨ੍ਹਾਂ ਉੱਤੇ ਮੇਰੇ ਠਾਕੁਰਿ=ਸੁਆਮੀ ਨੇ ਦਇਆ ਦ੍ਰਿਸ਼ਟੀ ਕੀਤੀ ਹੈ,
ਉਹਨਾਂ ਨੇ ਗੁਰਾਂ ਦਾ ਮੰਤਾ=ਉਪਦੇਸ਼ ਕਮਾਨੋ=ਕਮਾਉਣਾ ਕੀਤਾ ਹੈ।

**ਦੀਨ ਦੈਆਲ ਸਦਾ ਕਿਰਪਾਲਾ ਸਰਬ ਜੀਆ ਪ੍ਰਤਿਪਾਲਾ ॥**

ਉਹ ਦੀਨ ਦਿਆਲ ਸਦਾ ਕ੍ਰਿਪਾਲੂ ਹੈ ਤੇ ਸਾਰਿਆਂ ਜੀਵਾਂ ਦੀ ਪਾਲਣਾ ਕਰਨ ਵਾਲਾ ਹੈ।

**ਓਤਿ ਪੋਤਿ ਨਾਨਕ ਸੰਗਿ ਰਵਿਆ ਜਿਉ ਮਾਤਾ ਬਾਲ ਗੁਪਾਲਾ ॥ ੪ ॥ ੭ ॥**

ਗੁਰੂ ਜੀ ਕਥਨ ਕਰਦੇ ਹਨ, ਉਹ ਓਤਿ ਪੋਤਿ=ਤਾਣੇ ਪੇਟੇ ਵਾਂਗ ਸਾਰਿਆਂ ਨਾਲ ਮਿਲਿਆ ਹੋਇਆ ਹੈ, ਜਿਵੇਂ ਮਾਂ ਬਾਲ=ਬਾਲਕ ਦੀ ਰੱਖਿਆ ਕਰਦੀ ਹੈ, ਤਿਵੇਂ ਗੋਪਾਲ ਅਸਾਡੀ ਰੱਖਿਆ ਕਰਦਾ ਹੈ ॥ ੪ ॥ ੭ ॥

## ਧਨਾਸਰੀ ਮਹਲਾ ੫ ॥

**ਬਾਰਿ ਜਾਉ ਗੁਰ ਅਪੁਨੇ ਊਪਰਿ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥**

ਮੈਂ ਆਪਣੇ ਗੁਰੂ ਉੱਪਰੋਂ ਕੁਰਬਾਨ ਜਾਂਦਾ ਹਾਂ, ਜਿਸ ਨੇ ਮੈਨੂੰ ਹਰਿ ਹਰਿ ਨਾਮ ਦ੍ਰਿੜ੍ਹ ਕਰਵਾਇਆ ਹੈ।

**ਮਹਾ ਉਦਿਆਨ ਅੰਧਕਾਰ ਮਹਿ ਜਿਨਿ ਸੀਧਾ ਮਾਰਗੁ ਦਿਖਾਇਆ ॥ ੧ ॥**

ਬੜੀ ਭਿਆਨਕ ਸੰਸਾਰ ਉਜਾੜ ਵਿਚ ਤੇ ਅਗਿਆਨ ਰੂਪ ਅਨ੍ਹੇਰੇ ਵਿਚ ਜਿਸ ਗੁਰੂ ਨੇ ਨਾਮ ਰੂਪ ਸਿੱਧਾ ਰਸਤਾ ਵਿਖਾਇਆ ਹੈ ॥ ੧ ॥

**ਹਮਰੇ ਪ੍ਰਾਨ ਗੁਪਾਲ ਗੋਬਿੰਦ ॥**

ਉਹ ਗੋਬਿੰਦ ਗੁਪਾਲ ਹੀ ਅਸਾਡੇ ਪ੍ਰਾਣਾਂ ਦਾ ਆਸਰਾ ਰੂਪ ਹੈ।

**ਈਹਾ ਊਹਾ ਸਰਬ ਥੋਕ ਕੀ ਜਿਸਹਿ ਹਮਾਰੀ ਚਿੰਦ ॥ ੧ ॥ ਰਹਾਉ ॥**

ਲੋਕ ਪ੍ਰਲੋਕ ਦੇ ਸਾਰਿਆਂ ਥੋਕ=ਪਦਾਰਥਾਂ ਦੀ ਜਿਸਹਿ=ਜਿਸ (ਪ੍ਰਭੂ) ਨੂੰ ਅਸਾਡੀ ਚਿੰਦ=ਚਿੰਤਾ ਹੈ ॥ ੧ ॥ ਰਹਾਉ ॥

**ਜਾ ਕੈ ਸਿਮਰਨਿ ਸਰਬ ਨਿਧਾਨਾ ਮਾਨੁ ਮਹਤੁ ਪਤਿ ਪੂਰੀ ॥**

ਜਿਸ ਦੇ ਸਿਮਰਨ ਕਰਕੇ ਸਾਰੇ ਨਿਧਾਨਾ=ਖਜ਼ਾਨੇ, ਮਾਨੁ=ਆਦਰ, ਮਹਤੁ=ਮ੍ਰਾਤਬਾ ਅਤੇ ਪੂਰੀ ਪਤਿ=ਇੱਜ਼ਤ ਪ੍ਰਾਪਤ ਹੁੰਦੀ ਹੈ।

**ਨਾਮੁ ਲੈਤ ਕੋਟਿ ਅਘ ਨਾਸੇ ਭਗਤ ਬਾਛਹਿ ਸਭਿ ਧੂਰੀ ॥ ੨ ॥**

ਜਿਸ ਦਾ ਨਾਮ ਲੈਂਦਿਆਂ ਕ੍ਰੋੜਾਂ ਪਾਪ ਨਾਸ ਹੋ ਜਾਂਦੇ ਹਨ, ਅਤੇ ਜਿਸ ਦੇ ਚਰਨਾਂ ਦੀ ਧੂੜੀ ਨੂੰ ਸਾਰੇ ਭਗਤ ਬਾਛਹਿ=ਚਾਹੁੰਦੇ ਹਨ ॥ ੨ ॥

**ਸਰਬ ਮਨੋਰਥ ਜੇ ਕੋ ਚਾਹੈ ਸੇਵੈ ਏਕੁ ਨਿਧਾਨਾ ॥**

ਜੇ ਕੋਈ ਆਪਣੇ ਸਾਰਿਆਂ ਮਨੋਰਥਾਂ ਨੂੰ ਸਿੱਧ ਕਰਨਾ ਚਾਹੈ=ਚਾਹੁੰਦਾ ਹੈ,
ਤਾਂ ਇੱਕ ਨਿੱਧੀਆਂ ਦੇ ਖਜ਼ਾਨੇ ਪ੍ਰਭੂ ਨੂੰ ਸੇਵਨਾ ਕਰੇ।

**ਪਾਰਬ੍ਰਹਮ ਅਪਰੰਪਰ ਸੁਆਮੀ ਸਿਮਰਤ ਪਾਰਿ ਪਰਾਨਾ ॥ ੩ ॥**

ਉਹ ਪਾਰਬ੍ਰਹਮ ਸੁਆਮੀ ਅਪਰੰਪਰ=ਸੰਸਾਰ ਤੋਂ ਪਰਾ ਰੂਪ ਹੈ, ਉਸ ਦੇ ਸਿਮਰਨ ਨਾਲ ਸੰਸਾਰ ਸਮੁੰਦ੍ਰ ਤੋਂ ਪਾਰ ਪਰਾਨਾ=ਪੜ (ਪੈ) ਜਾਂਦਾ ਹੈ ॥ ੩ ॥

**ਸੀਤਲ ਸਾਂਤਿ ਮਹਾ ਸੁਖੁ ਪਾਇਆ ਸੰਤ ਸੰਗਿ ਰਹਿਓ ਓਲ੍ਹਾ ॥**

ਸੀਤਲ ਕਰਨ ਵਾਲੀ ਜੋ ਸ਼ਾਂਤੀ ਹੈ ਉਸ ਕਰਕੇ ਬੜਾ ਆਤਮ-ਸੁਖ ਪਾਇਆ ਹੈ।
ਅਤੇ ਸੰਤਾਂ ਦੇ ਸਤਸੰਗ ਕਰਕੇ ਅਸਾਡਾ ਓਲ੍ਹਾ=ਪੜਦਾ ਬਣਿਆਂ ਰਿਹਾ ਹੈ।

**ਹਰਿ ਧਨੁ ਸੰਚਨੁ ਹਰਿ ਨਾਮ ਭੋਜਨੁ ਇਹੁ ਨਾਨਕ ਕੀਨੋ ਚੋਲ੍ਹਾ ॥ ੪ ॥ ੯ ॥**

(੧) ਗੁਰੂ ਜੀ ਕਥਨ ਕਰਦੇ ਹਨ, ਹਰੀ ਨਾਮ ਧਨ ਸੰਚਨੁ=ਇਕੱਠਾ ਕੀਤਾ ਹੈ, ਅਤੇ ਏਸੇ ਹਰੀ ਨਾਮ-ਭੋਜਨ ਨਾਲ ਅਸਾਂ ਨੇ ਮੂੰਹ ਚੋਲ੍ਹਾ=ਚੋਲਣਾ ਕੀਤਾ ਹੈ।

(੨) ਇਹ ਚੋਲ੍ਹਾ=ਸਨਿਗਧ ਭੋਜਨ ਛਕਣਾ ਕੀਤਾ ਹੈ। ਸਨਿਗਧ ਭੋਜਨ ਵਿਚ ਤਿੰਨ ਚੀਜ਼ਾਂ ਹੁੰਦੀਆਂ ਹਨ– ੧. ਮੈਦਾ, ੨. ਖੰਡ, ੩. ਘਿਉ।

ਇਸ ਤਰਫ਼ ੧. ਗਿਆਨ ਰੂਪ ਮੈਦਾ ਹੈ, ੨. ਭਗਤੀ ਰੂਪ ਖੰਡ ਹੈ, ੩. ਪ੍ਰੇਮ ਰੂਪੀ ਘਿਉ ਹੈ।

(੩) ਨਾਮ ਰੂਪ ਭੋਜਨ ਨੂੰ ਖਾ ਕੇ ਇਹ ਮਨੁੱਖਾ ਦੇਹ ਰੂਪੀ ਚੋਲੇ ਨੂੰ ਸਫਲ ਕੀਤਾ ਹੈ।

(੪) ਇਸ ਨਾਮ-ਭੋਜਨ ਨੂੰ ਅਸਾਂ ਨੇ ਚੋਲ੍ਹਾ=ਛਕਣਾ ਕੀਤਾ ਹੈ।

(੫) ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ "ਭੈਣੀ" ਪਿੰਡ ਵਿਚ ਗਏ ਤਾਂ ਇਕ ਮਾਈ ਨੇ ਬੜੇ ਪ੍ਰੇਮ ਨਾਲ ਚੂਰੀ ਦਾ ਛੰਨਾ ਭਰਕੇ ਲਿਆਂਦਾ। ਅੱਗੇ ਰੱਖਕੇ ਬੇਨਤੀ ਕੀਤੀ, "ਆਪ ਇਸ ਭੋਜਨ ਨੂੰ ਛਕੋ", ਉਸ ਦਾ ਪ੍ਰੇਮ ਵੇਖਕੇ ਹਜ਼ੂਰ ਨੇ ਛਕ ਲਿਆ ਤੇ ਪੁੱਛਿਆ, "ਇਸ ਦਾ ਨਾਂ ਕੀ ਹੈ"। ਮਾਈ ਨੇ ਕਿਹਾ, "ਇਸ ਦਾ ਨਾਮ ਭੈਣੀ ਹੈ।" ਤਾਂ ਹਜ਼ੂਰ ਦੇ ਮੂੰਹੋਂ ਨਿਕਲਿਆ, "ਅੱਗੋਂ ਵਾਸਤੇ ਇਸ ਪਿੰਡ ਦਾ ਨਾਂ ਚੋਲ੍ਹਾ ਸੱਦਣਾ।" ਪਿੰਡ ਨਿਵਾਸੀਆਂ ਨੇ ਕਿਹਾ, "ਕਿ ਸਰਕਾਰੀ ਕਾਗਜ਼ਾਂ ਵਿਚ ਤਾਂ ਇਸ ਦਾ ਨਾਂ "ਭੈਣੀ" ਹੈ ਅਸੀਂ ਕਿਵੇਂ ਚੋਲ੍ਹਾ ਕਹੀਏ। ਹਜ਼ੂਰ ਨੇ ਫ਼ੁਰਮਾਇਆ, "ਸਰਕਾਰੀ ਕਾਗਜ਼ਾਂ ਵਿਚ ਭੀ ਇਸ ਦਾ ਨਾਮ ਚੋਲ੍ਹਾ ਹੋਵੇਗਾ ਤੁਸੀਂ ਜਦ ਮਾਮਲਾ ਦੇਣ ਜਾਓਗੇ ਤਾਂ ਕਹਿਣਾ ਚੋਲ੍ਹੇ ਪਿੰਡ ਦਾ ਮਾਮਲਾ ਦੇਣ ਆਏ ਹਾਂ।" ਜ਼ਿਮੀਂਦਾਰਾਂ ਨੇ ਮਾਮਲਾ ਦੇਣ ਲੱਗਿਆਂ ਏਹੋ ਕਿਹਾ, "ਅਸੀਂ ਚੋਲ੍ਹੇ ਪਿੰਡ ਦਾ ਮਾਮਲਾ ਦੇਣ ਆਏ ਹਾਂ ਪਟਵਾਰੀ ਪਹਿਲੇ ਸੁਣਕੇ ਤਾਂ ਹੈਰਾਨ ਹੋ ਗਏ ਜਦ ਰਜਿਸਟਰ ਫੋਲਕੇ ਵੇਖਿਆ ਤਾਂ ਉਸ ਵਿਚ ਚੋਲਾ ਪਿੰਡ ਹੀ ਲਿਖਿਆ ਹੋਇਆ ਸੀ।

"ਸੁਨਿ ਦਿਵਾਨ ਮਨ ਸੰਸਾ ਭਯੋ। ਦਫਤਰ ਖੋਲਿ ਸੁ ਦੇਖਤਿ ਭਯੋ।
ਚੋਲ੍ਹਾ ਲਿਖਯੋ ਸੁ ਬੀਚ ਨਿਹਾਰਾ। ਦੇਖਤਿ ਮਨ ਮਹਿਂ ਅਚਰਜ ਧਾਰਾ" ॥੩੩॥

[ਗੁਰ ਪ੍ਰਤਾਪ ਸੂਰਜ ਰਾਸਿ ੭, ਅੰਸੂ ੩੬

ਇਸ ਤਰ੍ਹਾਂ ਨਾਲ ਗੁਰੂ ਜੀ ਨੇ ਚੋਲ੍ਹਾ ਭੋਜਨ ਖਾ ਕੇ ਪਿੰਡ ਦਾ ਨਾਂ ਹੀ "ਚੋਲ੍ਹਾ ਸਾਹਿਬ" ਰੱਖ ਦਿੱਤਾ ਹੈ*।

**[ਪੰਨਾ ੬੭੩] ਧਨਾਸਰੀ ਮਹਲਾ ੫ ॥**

**ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ ॥**

ਜਿਸ ਕਰਣੀ=ਕਰਤੱਬਤਾ ਦੇ ਕਰਨ ਕਰਕੇ ਸ਼ਰਮਿੰਦਾ ਹੋਣਾ ਪਵੇ,
ਇਸ ਜੀਵ ਨੇ ਓਹੀ ਰੀਤੀ ਕਮਾਈ ਹੈ।

---

*ਇਹ ਜ਼ਿਲਾ ਅੰਮ੍ਰਿਤਸਰ ਸਰਹਾਲੀ ਥਾਣੇ ਵਿਚ ਹੈ ਜੋ ਰੇਲਵੇ ਸਟੇਸ਼ਨ ਪੱਟੀ ਤੋਂ ੮ ਮੀਲ ਅਗਨਿ ਕੋਣ ਵੱਲ ਹੈ।

**ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜੀ ਬਿਪਰੀਤਿ॥੧॥**

ਸੰਤਾਂ ਦੀ ਨਿੰਦਿਆ ਕਰਨੀ, ਤੇ ਸਾਕਤਾਂ ਦੀ ਪੂਜਾ ਕਰਨੀ, ਇਸ ਤਰ੍ਹਾਂ ਦੀ ਬਿਪਰੀਤ=ਉਲਟੀ (ਪੁੱਠੀ) ਚਾਲ ਫੜੀ ਹੈ ॥ ੧ ॥

**ਮਾਇਆ ਮੋਹ ਭੂਲੋ ਅਵਰੈ ਹੀਤ ॥**

ਮਾਇਆ ਦੇ ਮੋਹ ਵਿਚ ਭੁੱਲਾ ਹੋਇਆ ਅਵਰੈ=ਹੋਰਨਾਂ ਨਾਲ ਹੀਤ=ਪ੍ਰੇਮ ਕਰਦਾ ਹੈ।

**ਹਰਿ ਚੰਦਉਰੀ ਬਨ ਹਰ ਪਾਤ ਰੇ ਇਹੈ ਤੁਹਾਰੋ ਬੀਤ ॥ ੧ ॥ ਰਹਾਉ ॥**

ਜਿਵੇਂ ਹਰਿ ਚੰਦਉਰੀ=ਗੰਧਰਬ ਨਗਰੀ ਅਕਾਸ਼ ਵਿਚ ਝੂਠੀ ਨਿਗਾਹ ਆਉਂਦੀ ਹੈ, ਤੇ ਪੱਤਿਆਂ ਉੱਪਰੋਂ ਬਨ=ਜਲ ਦੀ ਬੂੰਦ ਪਈ ਹੋਈ ਪਲ ਵਿਚ ਹਰ=ਨਾਸ ਹੋ ਜਾਂਦੀ ਹੈ ਅਰਥਾਤ ਝੜ ਜਾਂਦੀ ਹੈ,

ਵਾ:-ਜਿਵੇਂ ਬਨ=ਜੰਗਲ ਦੇ ਹਰੇ ਪੱਤੇ ਥੋੜੇ ਸਮੇਂ ਵਿਚ ਸੁੱਕ ਜਾਂਦੇ ਹਨ,

ਇਸੇ ਤਰ੍ਹਾਂ ਤੁਹਾਡੇ ਸਰੀਰ ਦਾ ਬੀਤ=ਬਲ ਛਿਨ ਭੰਗਰ ਹੈ ॥ ੧ ॥ ਰਹਾਉ ॥

**ਚੰਦਨ ਲੇਪ ਹੋਤ ਦੇਹ ਕਉ ਸੁਖੁ ਗਰਧਭ ਭਸਮ ਸੰਗੀਤਿ ॥**

(੧) ਚਾਹੇ ਦੇਹ ਨੂੰ ਚੰਦਨ ਦਾ ਲੇਪ ਭੀ ਹੋਵੇ ਤਾਂ ਭੀ ਗਧੇ ਨੂੰ ਭਸਮੁ=ਸੁਆਹ ਨਾਲ ਸੁਖ ਹੁੰਦਾ ਹੈ ਅਰਥਾਤ ਘੱਟੇ ਉੱਪਰ ਲੇਟਣ ਕਰਕੇ ਸੁਖ ਮੰਨਦਾ ਹੈ।

(੨) ਤਿਵੇਂ ਚੰਦਨ ਰੂਪ ਨਾਮ ਦਾ ਲੇਪ ਭੀ ਹੋਵੇ ਅਰਥਾਤ ਨਾਮ ਸਿਮਰਨ ਦਾ ਉਪਦੇਸ਼ ਮਿਲਦਾ ਹੋਵੇ ਤੋਂ ਭੀ ਗਧੇ ਵਾਂਗ ਕਾਮੀ ਜੀਵ ਵਿਸ਼ਿਆਂ ਰੂਪੀ ਭਸਮ ਨਾਲ ਪ੍ਰੀਤੀ ਕਰਦਾ ਹੈ ਅਰਥਾਤ ਵਿਸ਼ਿਆਂ ਵਿਚ ਹੀ ਸੁਖ ਮੰਨਦਾ ਹੈ।

**ਅੰਮ੍ਰਿਤ ਸੰਗਿ ਨਾਹਿ ਰੁਚ ਆਵਤ ਬਿਖੈ ਠਗਉਰੀ ਪ੍ਰੀਤਿ ॥ ੨ ॥**

ਨਾਮ-ਅੰਮ੍ਰਿਤ ਦੇ ਨਾਲ ਚਿੱਤ ਦੀ ਰੁਚੀ ਨਹੀਂ ਆਉਂਦੀ, ਅਤੇ ਬਿਖੈ=ਵਿਸ਼ਿਆਂ ਰੂਪੀ ਠਗਉਰੀ= ਠੱਗ ਬੂਟੀ ਨਾਲ ਪ੍ਰੀਤੀ ਕਰਦਾ ਹੈ ॥ ੨ ॥

**ਉਤਮ ਸੰਤ ਭਲੇ ਸੰਜੋਗੀ ਇਸੁ ਜੁਗ ਮਹਿ ਪਵਿਤ ਪੁਨੀਤ ॥**

ਉੱਤਮ ਸੰਤ ਹੀ ਭਲੇ ਸੰਜੋਗੀ ਹਨ, ਭਾਵ ਪਰਮੇਸ਼ਰ ਨਾਲ ਮਿਲਾਉਣ ਵਾਲੇ ਹਨ,

ਉਹ ਇਸ ਕਲਯੁਗ ਵਿਚ ਆਪ ਪਵਿੱਤਰ ਹਨ ਅਤੇ ਹੋਰਨਾਂ ਨੂੰ ਪਵਿੱਤਰ ਕਰਦੇ ਹਨ।

**ਜਾਤ ਅਕਾਰਥ ਜਨਮੁ ਪਦਾਰਥ ਕਾਚ ਬਾਦਰੈ ਜੀਤ ॥ ੩ ॥**

ਸੰਤਾਂ ਦੀ ਸੰਗਤ ਤੋਂ ਬਿਨਾਂ ਇਹ ਜਨਮ-ਪਦਾਰਥ ਵਿਸ਼ਿਆਂ ਰੂਪੀ ਕੱਚ ਦੇ ਬਾਦਰੈ=ਬਦਲੇ ਵਿਚ ਵਿਅਰਥ ਜਿੱਤਿਆ ਜਾ ਰਿਹਾ ਹੈ।

ਵਾ:-ਜਿੱਤਿਆ ਹੋਇਆ ਜਨਮ-ਪਦਾਰਥ ਕੱਚ ਦੇ ਬਦਲੇ ਵਿਅਰਥ ਜਾ ਰਿਹਾ ਹੈ ॥ ੩ ॥

**ਜਨਮ ਮਰਨ ਕੇ ਕਿਲਵਿਖ ਦੁਖ ਭਾਗੇ ਗੁਰਿ ਗਿਆਨ ਅੰਜਨੁ ਨੇਤ੍ਰ ਦੀਤ ॥**

ਜਿਨ੍ਹਾਂ ਦੀਆਂ ਮਨ ਬੁੱਧੀ ਰੂਪ ਅੱਖਾਂ ਵਿਚ ਗੁਰਾਂ ਨੇ ਗਿਆਨ ਰੂਪ ਅੰਜਨੁ=ਸੁਰਮਾ ਪਾ ਦਿੱਤਾ ਹੈ,

ਉਹਨਾਂ ਦੇ ਜਨਮਾਂ ਜਨਮਾਂ ਦੇ ਕਿਲਵਿਖ=ਪਾਪ ਤੇ ਦੁੱਖ ਭਾਗੇ=ਭੱਜ ਗਏ ਹਨ।

**ਸਾਧ ਸੰਗਿ ਇਨ ਦੁਖ ਤੇ ਨਿਕਸਿਓ ਨਾਨਕ ਏਕ ਪਰੀਤ ॥ ੪ ॥ ੯ ॥**

ਗੁਰੂ ਜੀ ਕਥਨ ਕਰਦੇ ਹਨ, ਇੱਕ ਨਾਲ ਪ੍ਰੀਤੀ ਕਰਕੇ ਸੰਤਾਂ ਦੀ ਸਤਸੰਗਤ ਦੁਆਰਾ ਪੁਰਸ਼ ਇਨ੍ਹਾਂ ਦੁੱਖਾਂ ਤੋਂ ਨਿਕਲ ਗਿਆ ਹੈ ॥ ੪ ॥ ੯ ॥

## ਧਨਾਸਰੀ ਮਹਲਾ ੫ ॥

"ਐਸੀ ਮਤਿ ਦੀਜੈ ਮੇਰੇ ਠਾਕੁਰ":–ਹੇ ਮੇਰੇ ਸੁਆਮੀ ! ਮੈਨੂੰ ਅਜੇਹੀ ਮਤ ਦੇਣਾ ਕਰ, ਜੋ–

**ਪਾਨੀ ਪਖਾ ਪੀਸਉ ਸੰਤ ਆਗੈ ਗੁਣ ਗੋਵਿੰਦ ਜਸੁ ਗਾਈ ॥**

ਸੰਤਾਂ ਅੱਗੇ ਪਾਣੀ ਭਰਾਂ, ਉਹਨਾਂ ਨੂੰ ਪੱਖਾ ਝੱਲਾਂ, ਉਹਨਾਂ ਦੇ ਪ੍ਰਸ਼ਾਦ ਲਈ ਚੱਕੀ ਵਿਚ ਦਾਣੇ ਪਾ ਕੇ ਪੀਸਉ=ਪੀਹਾਂ; ਫਿਰ ਹੇ ਗੋਬਿੰਦ ! ਤੇਰੇ ਗੁਣਾਂ ਦੇ ਜਸ ਨੂੰ ਗਾਈ=ਗਾਉਣਾ ਕਰਾਂ।

**ਸਾਸਿ ਸਾਸਿ ਮਨੁ ਨਾਮੁ ਸਮ੍ਾਰੈ ਇਹੁ ਬਿਸ੍ਰਾਮ ਨਿਧਿ ਪਾਈ ॥ ੧ ॥**

ਮੇਰਾ ਮਨ ਸ੍ਵਾਸ ਸ੍ਵਾਸ ਆਪ ਜੀ ਦੇ ਨਾਮ ਨੂੰ ਸਮ੍ਹਾਲਣਾ ਕਰੇ, ਇਹ ਜੋ ਨਿੱਧੀ ਰੂਪ ਨਾਮ ਹੈ, ਇਸ ਵਿਚ ਬਿਸ੍ਰਾਮ=ਇਸਥਿਤੀ ਪਾਵਾਂ ॥ ੧ ॥

**ਤੁਮ੍ ਕਰਹੁ ਦਇਆ ਮੇਰੇ ਸਾਈ ॥**

ਹੇ ਮੇਰੇ ਸਾਈ=ਮਾਲਕ ਪ੍ਰਭੂ ! ਆਪ ਮੇਰੇ ਉੱਤੇ ਦਇਆ ਦ੍ਰਿਸ਼ਟੀ ਕਰੋ।

**ਐਸੀ ਮਤਿ ਦੀਜੈ ਮੇਰੇ ਠਾਕੁਰ ਸਦਾ ਸਦਾ ਤੁਧੁ ਧਿਆਈ ॥ ੧ ॥ ਰਹਾਉ ॥**

ਹੇ ਮੇਰੇ ਸ੍ਵਾਮੀ ! ਆਪ ਮੈਨੂੰ ਅਜੇਹੀ ਮੱਤ ਦਿਓ, ਜੋ ਮੈਂ ਨਿਤਾਪ੍ਰਤੀ ਆਪ ਜੀ ਨੂੰ ਧਿਆਉਂਦਾ ਰਹਾਂ ॥ ੧ ॥ ਰਹਾਉ ॥

**ਤੁਮਰੀ ਕ੍ਰਿਪਾ ਤੇ ਮੋਹੁ ਮਾਨੁ ਛੂਟੈ ਬਿਨਸਿ ਜਾਇ ਭਰਮਾਈ ॥**

ਆਪ ਜੀ ਦੀ ਕਿਰਪਾ ਦ੍ਰਿਸ਼ਟੀ ਨਾਲ ਮੋਹ ਤੇ ਮਾਨ ਛੁਟ ਜਾਂਦਾ ਹੈ, ਅਤੇ ਜੂਨੀਆਂ ਵਿਚ ਭਰਮਾਈ=ਫਿਰਨਾ ਬਿਨਸਿ=ਨਾਸ ਹੋ ਜਾਂਦਾ ਹੈ।

**ਅਨਦ ਰੂਪੁ ਰਵਿਓ ਸਭ ਮਧੇ ਜਤ ਕਤ ਪੇਖਉ ਜਾਈ ॥ ੨ ॥**

ਹੇ ਅਨੰਦ ਰੂਪ ਪਰਮਾਤਮਾ ! ਆਪ ਸਾਰਿਆਂ ਵਿਚ ਰਵ ਰਹੇ ਹੋ,
ਜਿੱਥੇ ਕਿੱਥੇ ਵੇਖਦਾ ਹਾਂ ਸਾਰੀਆਂ ਜਾਈ=ਜਗ੍ਹਾਂ ਉਪਰ ਆਪ ਹੀ ਹੋ ॥੨॥

**ਤੁਮ੍ ਦਇਆਲ ਕਿਰਪਾਲ ਕ੍ਰਿਪਾਨਿਧਿ ਪਤਿਤ ਪਾਵਨ ਗੋਸਾਈ ॥**

ਹੇ ਗੋਸਾਈ=ਪ੍ਰਿਥਵੀ ਦੇ ਮਾਲਕ ਪ੍ਰਭੂ ਆਪ ਪਿੱਛੇ ਦਿਆਲੂ ਸੀ, ਹੁਣ ਕ੍ਰਿਪਾਲੂ ਹੋ, ਅੱਗੇ ਭੀ ਕਿਰਪਾ ਦੀ ਨਿੱਧੀ ਹੋਵੋਗੇ ਫਿਰ ਆਪ ਪਾਪੀਆਂ ਦੇ ਪਵਿੱਤਰ ਕਰਨ ਵਾਲੇ ਹੋ।

**ਕੋਟਿ ਸੂਖ ਆਨੰਦ ਰਾਜ ਪਾਏ ਮੁਖ ਤੇ ਨਿਮਖ ਬੁਲਾਈ ॥ ੩ ॥**

ਜੇ ਕਰ ਆਪ ਮੂੰਹ ਨਾਲ ਇੱਕ ਨਿਮਖ ਮਾਤ੍ਰ ਵੀ ਬੁਲਾਉਣਾ ਕਰੋ ਤਾਂ ਕ੍ਰੋੜਾਂ ਰਾਜਿਆਂ ਦੇ ਸੁਖ ਵਰਗਾ ਅਨੰਦ ਪਾ ਲਵਾਂਗਾ ॥ ੩ ॥

**ਜਾਪ ਤਾਪ ਭਗਤਿ ਸਾ ਪੂਰੀ ਜੋ ਪ੍ਰਭ ਕੈ ਮਨਿ ਭਾਈ ॥**

ਹੇ ਪ੍ਰਭੂ ! ਜੋ ਆਪ ਜੀ ਦੇ ਮਨ ਵਿਚ ਭਾਈ ਹੈ, ਓਹੀ ਜਪ ਤਪ ਅਤੇ ਭਗਤੀ ਪੂਰੀ ਹੈ।

**ਨਾਮੁ ਜਪਤ ਤ੍ਰਿਸਨਾ ਸਭ ਬੁਝੀ ਹੈ ਨਾਨਕ ਤ੍ਰਿਪਤਿ ਅਘਾਈ ॥ ੪ ॥ ੧੦ ॥**

ਗੁਰੂ ਜੀ ਕਥਨ ਕਰਦੇ ਹਨ, ਨਾਮ ਜਪਣ ਨਾਲ ਮੇਰੀ ਸਭ ਤ੍ਰਿਸ਼ਨਾ ਬੁਝ ਗਈ ਹੈ,
ਏਸੇ ਕਰਕੇ ਮਨ ਤ੍ਰਿਪਤ ਹੋ ਕੇ ਅਘਾਈ=ਰੱਜ ਗਿਆ ਹੈ ॥ ੪ ॥ ੧੦ ॥

**ਧਨਾਸਰੀ ਮਹਲਾ ੫ ॥**

ਇਸ ਸ਼ਬਦ ਦੁਆਰਾ ਮਾਇਆ ਦੀ ਪ੍ਰਬਲਤਾ ਵਿਖਾਉਂਦੇ ਹਨ–

**ਜਿਨਿ ਕੀਨੇ ਵਸਿ ਅਪੁਨੈ ਤ੍ਰੈ ਗੁਣ ਭਵਣ ਚਤੁਰ ਸੰਸਾਰਾ ॥**

(੧) ਚੌਦਾਂ ਭਵਣ ਰੂਪ ਜੋ ਸੰਸਾਰ ਹੈ ਇਸ ਵਿਚ ਜਿਸ ਮਾਇਆ ਨੇ ਤ੍ਰੈ-ਗੁਣੀ ਜੀਵ ਆਪਣੇ ਵੱਸ ਵਿਚ ਕੀਤੇ ਹੋਏ ਹਨ।

(੨) ਜਿਸ ਮਾਇਆ ਨੇ ਤ੍ਰੈ-ਗੁਣੀ ਜੀਵ ਆਪਣੇ ਵੱਸ ਵਿਚ ਕੀਤੇ ਹੋਏ ਹਨ, ਅਤੇ ਸੰਸਾਰ ਦੀਆਂ ਚਤੁਰ-ਭਵਣ=ਚਾਰ ਖਾਣੀਆਂ ਭੀ ਵੱਸ ਕੀਤੀਆਂ ਹੋਈਆਂ ਹਨ।

**ਜਗ ਇਸਨਾਨ ਤਾਪ ਥਾਨ ਖੰਡੇ ਕਿਆ ਇਹੁ ਜੰਤੁ ਵਿਚਾਰਾ ॥੧॥**

ਯੱਗ, ਇਸ਼ਨਾਨ, ਜਪ, ਤਪ ਆਦਿਕ ਸਾਧਨ ਅਤੇ ਪਵਿੱਤਰ ਅਸਥਾਨ ਸਭ ਮਾਇਆ ਨੇ ਖੰਡ ਦਿੱਤੇ ਹਨ; ਉਸ ਮਾਇਆ ਦੇ ਅੱਗੇ ਇਹ ਵਿਚਾਰਾ ਜੰਤੁ=ਜੀਵ ਕੀ ਚੀਜ਼ ਹੈ ॥ ੧ ॥

**ਪ੍ਰਭ ਕੀ ਓਟ ਗਹੀ ਤਉ ਛੂਟੋ ॥**

ਹੇ ਭਾਈ ! ਪ੍ਰਭੂ ਦੀ ਓਟ ਨੂੰ ਗ੍ਰਹਿਣ ਕਰੋ ਤਾਂ ਤੁਸੀਂ ਮਾਇਆ ਤੋਂ ਛੁੱਟ ਜਾਓਗੇ।

**ਸਾਧ ਪ੍ਰਸਾਦਿ ਹਰਿ ਹਰਿ ਹਰਿ ਗਾਏ**
**ਬਿਖੈ ਬਿਆਧਿ ਤਬ ਹੂਟੋ ॥ ੧ ॥ ਰਹਾਉ ॥**

ਜਦ ਸੰਤਾਂ ਦੀ ਕਿਰਪਾ ਦ੍ਰਿਸ਼ਟੀ ਨਾਲ ਹਰੀ ਦੇ ਹਰਿ ਹਰਿ ਨਾਮ ਗਾਇਨ ਕੀਤੇ,
ਵਾ:-ਮਨ, ਬਾਣੀ, ਸਰੀਰ ਕਰਕੇ ਹਰਿ ਹਰਿ ਦੇ ਨਾਮ ਗਾਏ ਤਦ ਵਿਸ਼ਿਆਂ ਰੂਪੀ ਬਿਆਧਿ=ਰੋਗਾਂ ਤੋਂ ਹਟ ਗਏ ਹਾਂ ॥ ੧ ॥ ਰਹਾਉ ॥

**ਨਹ ਸੁਣੀਐ ਨਹ ਮੁਖ ਤੇ ਬਕੀਐ ਨਹ ਮੋਹੈ ਉਹੁ ਡੀਠੀ ॥**

ਉਹ ਮਾਇਆ ਕਿਸੇ ਅਸਥਾਨ ਉੱਪਰ ਉਤਰੀ ਹੋਈ ਭੀ ਨਹੀਂ ਸੁਣੀਂਦੀ, ਨਾ ਹੀ ਮੂੰਹ ਤੋਂ ਬਕੀਐ= ਬੋਲਦੀ ਹੈ, "ਕਿ ਤਕੜੇ ਹੋ ਜਾਓ ! ਮੈਂ ਆਈ ਜੇ"; ਨਾ ਹੀ ਉਹ ਕਿਸੇ ਨੂੰ ਮੋਂਹਦੀ ਹੋਈ ਡੀਠੀ=ਵੇਖਣ ਵਿਚ ਆਉਂਦੀ ਹੈ।

**ਐਸੀ ਠਗਉਰੀ ਪਾਇ ਭੁਲਾਵੈ ਮਨਿ ਸਭ ਕੈ ਲਾਗੈ ਮੀਠੀ ॥ ੨ ॥**

ਅਜੇਹੀ ਠੱਗ ਬੂਟੀ ਪਾ ਕੇ ਜੀਵਾਂ ਨੂੰ ਭੁਲਾ ਲੈਂਦੀ ਹੈ; ਜੋ ਸਾਰਿਆਂ ਦੇ ਮਨ ਵਿਚ ਪਿਆਰੀ ਲੱਗਣ ਲੱਗ ਪੈਂਦੀ ਹੈ ॥ ੨ ॥

**ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ ॥**

ਮਾਂ, ਪਿਉ, ਪੁੱਤਰ, ਹਿਤ=ਪਿਆਰੇ ਮਿੱਤਰ, ਭਰਾ ਇਤਆਦਿਕ ਸਬੰਧੀਆਂ ਅਤੇ ਹਰ ਘਰ ਘਰ ਵਿਚ ਉਸ ਮਾਇਆ ਨੇ ਦੂਆ=ਦ੍ਵੈਤ ਭਾ ਮੇਲਿਆ ਹੋਇਆ ਹੈ।

**ਕਿਸਹੀ ਵਾਧਿ ਘਾਟਿ ਕਿਸਹੀ ਪਹਿ ਸਗਲੇ ਲਰਿ ਲਰਿ ਮੂਆ ॥ ੩ ॥**

ਕਿਸੇ ਕੋਲ ਵੱਧ, ਤੇ ਕਿਸੇ ਪਹਿ=ਪਾਸ ਘੱਟ ਸਾਰੇ ਹੀ ਆਪਸ ਵਿਚ ਲੜ-ਲੜ ਕੇ ਮਰ ਰਹੇ ਹਨ ॥ ੩ ॥

**ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਇਹੁ ਚਲਤੁ ਦਿਖਾਇਆ ॥**

ਮੈਂ ਆਪਣਿਆਂ ਸਤਿਗੁਰਾਂ ਤੋਂ ਬਲਿਹਾਰ ਜਾਂਦਾ ਹਾਂ; ਜਿਨ੍ਹਾਂ ਨੇ ਮੈਨੂੰ ਇਹ ਮਾਇਆ ਦਾ ਛਲ ਰੂਪ ਚਲਤੁ=ਕੌਤਕ ਵਿਖਾਇਆ ਹੈ।

**ਗੂਝੀ ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ ॥ ੪ ॥**

ਜਿਸ ਗੁਝੀ=ਲੁੱਕਵੀ ਮਾਇਆ ਦੀ ਤ੍ਰਿਸ਼ਨਾ ਰੂਪ ਅੱਗ ਵਿਚ ਸਾਰਾ ਸੰਸਾਰ ਸੜ ਰਿਹਾ ਹੈ;
ਉਸ ਮਾਇਆ ਦਾ ਬਲ ਪ੍ਰਭੂ ਦੇ ਭਗਤਾਂ ਨੂੰ ਨਹੀਂ ਬਿਆਪੈ=ਲੱਗਦਾ ॥ ੪ ॥

**ਸੰਤ ਪ੍ਰਸਾਦਿ ਮਹਾ ਸੁਖੁ ਪਾਇਆ ਸਗਲੇ ਬੰਧਨ ਕਾਟੇ ॥**

ਸੰਤਾਂ ਦੀ ਕਿਰਪਾ ਨਾਲ ਬੜਾ ਆਤਮ ਸੁਖ ਪਾਂਇਆ ਹੈ, ਅਤੇ ਸਾਰੇ ਬੰਧਨ ਕੱਟੇ ਗਏ ਹਨ।

**ਹਰਿ ਹਰਿ ਨਾਮ ਨਾਨਕ ਧਨੁ ਪਾਇਆ**
**ਅਪੁਨੈ ਘਰਿ ਲੈ ਆਇਆ ਖਾਟੇ ॥ ੫ ॥ ੧੧ ॥**

ਗੁਰੂ ਜੀ ਕਥਨ ਕਰਦੇ ਹਨ, ਮੈਨੇ ਸਤਿਗੁਰਾਂ ਤੋਂ ਹਰਿ ਹਰਿ ਨਾਮ ਰੂਪੀ ਧਨ ਪਾਇਆ ਹੈ, ਅਤੇ ਖਟ ਕੇ ਭਾਵ ਲਾਭ ਸੰਯੁਕਤ ਹੋ ਕੇ ਆਪਣੇ ਸਰੂਪ-ਘਰ ਵਿਚ ਮਨ ਨੂੰ ਲੈ ਆਇਆ ਹਾਂ ॥੫ ॥੧੧॥

[ਪੰਨਾ ੬੭੪] **ਧਨਾਸਰੀ ਮਹਲਾ ੫ ॥**

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ-

**ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ॥**

ਹੇ ਠਾਕੁਰ ! ਤੁਸੀਂ ਦਾਤੇ ਹੋਣ ਕਰਕੇ ਸਾਰਿਆਂ ਦੀ ਪ੍ਰਤਿਪਾਲਾ ਕਰਨ ਵਾਲੇ ਹੋ,
ਸਾਰੇ ਸੰਸਾਰ ਦੇ ਨਾਇਕ ਹੋ ਤੇ ਅਸਾਡੇ ਵੀ ਖਸਮ=ਮਾਲਕ ਹੋ।

**ਨਿਮਖ ਨਿਮਖ ਤੁਮਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ ॥੧॥**

ਨਿਮਖ ਨਿਮਖ ਕਾਲ ਵਿਚ ਤੁਸੀਂ ਹੀ ਪਾਲਦੇ ਹੋ, ਅਸੀਂ ਬਾਲਕੇ ਆਪ ਜੀ ਦੇ ਧਾਰੇ=ਆਸਰੇ ਰਹਿੰਦੇ ਹਾਂ ॥ ੧ ॥

**ਜਿਹਵਾ ਏਕ ਕਵਨ ਗੁਨ ਕਹੀਐ ॥**

ਅਸਾਡੀ ਜਿਹਵਾ=ਜੀਭ ਇੱਕ ਹੈ, ਇਸ ਨਾਲ ਆਪ ਜੀ ਦੇ ਕੇਹੜੇ ਕੇਹੜੇ ਗੁਣ ਕਥਨ ਕਰੀਏ।

**ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨਹੀ ਲਹੀਐ ॥ ਰਹਾਉ ॥**

ਹੇ ਸੁਆਮੀ ! ਬਿਅੰਤ ਹੋਣ ਕਰਕੇ ਆਪ ਜੀ ਦੇ ਗੁਣ ਬੇ-ਸੁਮਾਰ=ਅਨ-ਗਿਣਤ ਹਨ,
ਅੱਜ ਤੱਕ ਆਪ ਜੀ ਦਾ ਅੰਤ ਕਿਸੇ ਨੇ ਭੀ ਨਹੀਂ ਲਿਆ ॥ ਰਹਾਉ ॥

**ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥**

ਅਸਾਡੇ ਕ੍ਰੋੜਾਂ ਅਪਰਾਧ ਨਾਸ ਕਰ ਦਿਓ, ਅਤੇ ਅਨੇਕ ਤਰ੍ਹਾਂ ਨਾਲ ਸਮਝਾ ਦਿਓ।

**ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ ॥ ੨ ॥**

ਅਸਾਂ ਅਗਿਆਨੀਆਂ ਦੀ ਮਤੀ ਅਲਪ ਥੋਰੀ=ਤੁੱਛ ਤੋਂ ਤੁੱਛ ਹੈ,
ਤੁਸੀਂ ਆਪਣਾ ਗਰੀਬ ਨਿਵਾਜ ਬਿਰਦੁ=ਧਰਮ ਜਾਣਕੇ ਰੱਖ ਲਓ ॥ ੨ ॥

**ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ ॥**

ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ, ਤੁਹਾਡੀ ਹੀ ਆਸਾ ਲੱਗ ਰਹੀ ਹੈ,
ਆਪ ਹੀ ਮੇਰੇ ਸੁਹੇਲੇ=ਸੁਖਦਾਈ ਸੱਜਣ ਹੋ।

**ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ ॥੩॥੧੨॥**

ਗੁਰੂ ਜੀ ਕਥਨ ਕਰਦੇ ਹਨ, ਹੇ ਰੱਖਿਆ ਕਰਨ ਵਾਲੇ ਦਿਆਲੂ ! ਅਸਾਨੂੰ ਸੰਸਾਰ ਵੱਲੋਂ ਰੱਖ ਲਓ,
ਅਸੀਂ ਆਪ ਜੀ ਦੇ ਘਰ ਦੇ ਗੋਲੇ=ਦਾਸ ਹਾਂ ॥ ੩ ॥ ੧੨ ॥

## ਧਨਾਸਰੀ ਮਹਲਾ ੫ ॥

ਨਾਮ ਸਿਮਰਨ ਤੋਂ ਬਿਨਾਂ ਸਾਰਿਆਂ ਸਾਧਨਾਂ ਦੀ ਨਿਸਫਲਤਾ ਵਿਖਾਉਂਦੇ ਹਨ–

**ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ ॥**

ਚਾਹੇ ਪੂਜਾ ਕਰ ਲਵੇ, ਚਾਹੇ ਇਕਾਦਸੀ ਆਦਿਕ ਵਰਤ ਰੱਖਣਾ ਕਰ੍ਹੇ, ਮੱਥੇ ਉੱਪਰ ਤਿਲਕ ਲਗਾਵੇ,

ਤੀਰਥਾਂ ਉੱਪਰ ਇਸ਼ਨਾਨ ਕਰਦਾ ਰਹੇ, ਪੁੰਨ ਸਮੇਂ ਪੁੰਨ ਅਤੇ ਬਹੁਤ ਸਾਰਾ ਦਾਨ ਭੀ ਦੇਣਾ ਕਰੇ।

**ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ ॥ ੧ ॥**

ਚਾਹੇ ਮਿੱਠੇ ਬੈਨ=ਬਚਨ ਵੀ ਬੋਲਹਿ=ਬੋਲਣਾ ਕਰੇ, ਇਤਆਦਿਕ ਸੰਜਮਾਂ ਕਰਕੇ ਉਹ ਸੁਆਮੀ ਕਦੇ ਭੀ ਭੀਜੈ=ਖੁਸ਼ ਨਹੀਂ ਹੁੰਦਾ ॥ ੧ ॥

**ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ ॥**

ਪ੍ਰਭੂ ਜੀ ਦਾ ਨਾਮ ਜਪਦਿਆਂ ਹੀ ਮਨ ਨੂੰ ਚੈਨ=ਆਨੰਦ ਹੁੰਦਾ ਹੈ।

**ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ ਬਿਖਮੁ ਨ ਜਾਈ ਲੈਨ ॥ ੧ ॥ ਰਹਾਉ ॥**

ਬਹੁਤ ਤਰ੍ਹਾਂ ਨਾਲ ਸਾਰੇ ਜੀਵ ਉਸ ਨੂੰ ਖੋਜਦੇ ਹਨ, ਪਰ ਉਸ ਦੀ ਪ੍ਰਾਪਤੀ ਕਠਨ ਹੈ ਆਪਣੇ ਆਪ ਲਿਆ ਨਹੀਂ ਜਾਂਦਾ।

ਅਥਵਾ:-ਬੜੇ ਬੜੇ ਬਿਖਮੁ=ਕਠਨ ਸਾਧਨਾ ਨਾਲ ਭੀ ਲਿਆ ਨਹੀਂ ਜਾਂਦਾ ॥ ੧ ॥ ਰਹਾਉ ॥

**ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈਗੈਨ ॥**

ਕੋਈ ਜਪ ਕਰਦਾ ਹੈ, ਕੋਈ ਤਪ ਕਰਦਾ ਹੈ, ਕੋਈ ਬਸੁਧਾ=ਪ੍ਰਿਥਵੀ ਉੱਤੇ ਭ੍ਰਮਨ=ਫਿਰਨਾ ਕਰਦਾ ਹੈ; ਕੋਈ ਉਰਧ=ਉਲਟੇ (ਪੁੱਠੇ) ਹੋ ਕੇ ਤਪ ਕਰਨ ਵਿਚ ਲੈਗੈਨ=ਲੱਗੇ ਹੋਏ ਹਨ।
ਵਾ:-ਕੋਈ ਗੈਨ=ਅਕਾਸ਼ ਵਿਚ ਉਡਾਰੀਆਂ ਮਾਰਨ ਵਿਚ ਲੱਗੇ ਹੋਏ ਹਨ। 'ਲੈਗੈਨ' ਪਾਠ ਇਕੱਠਾ ਹੈ।

**ਇਹ ਬਿਧਿ ਨਹ ਪਤੀਆਨੋ ਠਾਕੁਰ ਜੋਗ ਜੁਗਤਿ ਕਰਿ ਜੈਨ ॥ ੨ ॥**

ਕਈ ਜੋਗ ਦੀਆਂ ਜੁਗਤੀਆਂ ਕਰਦੇ ਹਨ, ਤੇ ਕਈ ਜੈਨੀਆਂ ਦੇ ਮਾਰਗ ਵਿਚ ਚਲਦੇ ਹਨ, ਪਰ ਇਨ੍ਹਾਂ ਵਿਧੀਆਂ ਕਰਕੇ ਮੇਰਾ ਠਾਕੁਰ ਪਤੀਜਦਾ ਨਹੀਂ ਭਾਵ ਪ੍ਰਸੰਨ ਨਹੀਂ ਹੁੰਦਾ।

ਅਥਵਾ:-ਪਖੰਡ ਸਹਿਤ ਜੋਗ ਦੀਆਂ ਜੁਗਤੀਆਂ ਕਰਕੇ ਭੀ ਇਸ ਜੀਵ ਦੀ ਜੈ ਨਹੀਂ ਹੁੰਦੀ ॥ ੨ ॥ 'ਜੈਨ' ਪਾਠ ਇਕੱਠਾ ਹੈ।

**ਅੰਮ੍ਰਿਤ ਨਾਮੁ ਨਿਰਮੋਲਕੁ ਹਰਿ ਜਸੁ ਤਿਨਿ ਪਾਇਓ ਜਿਸੁ ਕਿਰਪੈਨ ॥**

ਜਿਸ ਉੱਤੇ ਪ੍ਰਭੂ ਦੀ ਕਿਰਪੈਨ=ਕਿਰਪਾ ਹੋਈ ਹੈ, ਉਸ ਨੇ ਨਾਮ-ਅੰਮ੍ਰਿਤ ਅਤੇ ਨਿਰਮੋਲਕ ਹਰੀ ਜਸ ਨੂੰ ਪਾਇਆ ਹੈ।

**ਸਾਧ ਸੰਗਿ ਰੰਗਿ ਪ੍ਰਭ ਭੇਟੇ ਨਾਨਕ ਸੁਖਿ ਜਨ ਰੈਨ ॥ ੩ ॥ ੧੩ ॥**

ਗੁਰੂ ਜੀ ਕਥਨ ਕਰਦੇ ਹਨ, ਸਤਸੰਗਤ ਵਿਚ ਰੰਗਿ=ਪ੍ਰੇਮ ਕਰਨ ਨਾਲ ਜਿਸ ਨੂੰ ਪ੍ਰਭੂ ਭੇਟੇ=ਮਿਲੇ ਹਨ, ਉਸ ਗੁਰਮੁਖ-ਜਨ ਦੀ ਅਵਸਥਾ ਰੂਪੀ ਰਾਤ ਸੁਖਾਂ ਵਿਚ ਬੀਤਦੀ ਹੈ ॥ ੩ ॥ ੧੩ ॥

ਰਹਾਉ ਦੀ ਤੁਕ ਤੋਂ ਅਰਥ ਕਰਨਾ-
ਅਸਾਡਾ ਐਹੋ ਜੇਹਾ ਕੋਈ ਮਿੱਤਰ ਹੈ ?

ਧਨਾਸਰੀ ਮਹਲਾ ੫ ॥
"ਹੈ ਕੋਊ ਐਸੋ ਹਮਰਾ ਮੀਤੁ ॥'

**ਬੰਧਨ ਤੇ ਛੁਟਕਾਵੈ ਪ੍ਰਭੂ ਮਿਲਾਵੈ ਹਰਿ ਹਰਿ ਨਾਮੁ ਸੁਨਾਵੈ ॥**

ਜੋ ਸੰਸਾਰਕ ਬੰਧਨਾ ਤੋਂ ਛੁਡਾਵੇ, ਅਤੇ ਪ੍ਰਭੂ ਨਾਲ ਮਿਲਾ ਦੇਵੇ, ਫੇਰ ਹਰਿ ਹਰਿ ਨਾਮ ਨੂੰ ਸੁਣਾਵੇ।

**ਅਸਥਿਰੁ ਕਰੇ ਨਿਹਚਲੁ ਇਹੁ ਮਨੂਆ ਬਹੁਰਿ ਨ ਕਤਹੂ ਧਾਵੈ ॥ ੧ ॥**

ਇਸ ਚੰਚਲ ਮਨ ਨੂੰ ਨਿਹਚਲੁ=ਅਚੱਲ ਸਰੂਪ ਵਿਚ ਅਜੇਹਾ ਇਸਥਿਤ ਕਰ ਦੇਵੇ, ਜੋ ਮੁੜਕੇ ਕਿਸੇ ਤਰਫ ਨਾ ਧਾਵੈ=ਦੌੜੇ ॥ ੧ ॥

**ਹੈ ਕੋਊ ਐਸੋ ਹਮਰਾ ਮੀਤੁ ॥**

ਐਹੋ ਜੇਹਾ ਕੋਈ ਹਮਰਾ=ਅਸਾਡਾ ਮਿੱਤਰ ਹੈ।

**ਸਗਲ ਸਮਗ੍ਰੀ ਜੀਉ ਹੀਉ ਦੇਉ ਅਰਪਉ ਅਪਨੋ ਚੀਤੁ ॥ ੧ ॥ ਰਹਾਉ ॥**

ਮੈਂ ਉਸ ਨੂੰ ਸਾਰੀ ਸਮੱਗਰੀ ਸਹਿਤ ਜੀਅ ਤੇ ਹਿਰਦਾ ਦੇਵਾਂਗਾ, ਅਤੇ ਆਪਣਾ ਚਿੱਤ ਭੀ ਉਸੇ ਨੂੰ ਅਰਪ ਦਿਆਂਗਾ। ਅਰਥਾਤ ਸਭ ਕੁਝ ਦੇ ਕੇ ਉਸ ਦਾ ਹੁਕਮੀ ਬੰਦਾ ਹੋਵਾਂਗਾ ॥ ੧ ॥ ਰਹਾਉ ॥

ਫੇਰ ਅਜੇਹੀ ਕਿਰਪਾ ਕਰੇ-

**ਪਰ ਧਨ ਪਰ ਤਨ ਪਰ ਕੀ ਨਿੰਦਾ ਇਨ ਸਿਉ ਪ੍ਰੀਤਿ ਨ ਲਾਗੈ ॥**

ਜੋ ਪ੍ਰਾਏ ਧਨ, ਪਰ ਤਨ=ਪ੍ਰਾਈ ਇਸਤ੍ਰੀ, ਤੇ ਦੂਸਰੇ ਦੀ ਨਿੰਦਿਆ, ਇਨ੍ਹਾਂ ਨਾਲ ਮੇਰੀ ਪ੍ਰੀਤੀ ਨਾ ਲਾਗੈ=ਲੱਗੇ। ਅਤੇ-

**ਸੰਤਹ ਸੰਗੁ ਸੰਤ ਸੰਭਾਖਨੁ ਹਰਿ ਕੀਰਤਨਿ ਮਨੁ ਜਾਗੈ ॥ ੨ ॥**

ਸੰਤਾਂ ਦਾ ਸਤਸੰਗ ਹੋਵੇ, ਸੰਤਾਂ ਨਾਲ ਹੀ ਸੰਭਾਖਨੁ=ਬੋਲਣਾ ਪ੍ਰਾਪਤ ਹੋਵੇ,
ਅਤੇ ਹਰੀ ਦੇ ਕੀਰਤਨ ਵਿਚ ਹੀ ਮਨ ਜਾਗੈ=ਜਾਗਦਾ ਰਹੇ ॥ ੨ ॥

**ਗੁਣ ਨਿਧਾਨ ਦਇਆਲ ਪੁਰਖ ਪ੍ਰਭ ਸਰਬ ਸੂਖ ਦਇਆਲਾ ॥**

ਹੇ ਸ਼ੁਭ-ਗੁਣਾਂ ਦੇ ਨਿਧਾਨ=ਖਜ਼ਾਨੇ ਦਿਆਲੂ ਪੁਰਖ ! ਆਪ ਸਭ ਦੇ ਪ੍ਰਭ=ਰੱਖਯਕ ਹੋ,
ਪੁਨਾ ਹੇ ਦਿਆਲੂ ! ਆਪ ਸਾਰਿਆਂ ਸੁਖਾਂ ਦੇ ਦਾਤੇ ਹੋ।

**ਮਾਗੈ ਦਾਨੁ ਨਾਮੁ ਤੇਰੋ ਨਾਨਕੁ ਜਿਉ ਮਾਤਾ ਬਾਲ ਗੁਪਾਲਾ ॥ ੩ ॥ ੧੪ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਗੋਪਾਲ ! ਮੈਂ ਆਪ ਜੀ ਪਾਸੋਂ ਇਸ ਤਰ੍ਹਾਂ ਨਾਮ ਦਾਨ ਮੰਗਦਾ ਹਾਂ, ਜਿਵੇਂ ਮਾਂ ਪਾਸੋਂ ਬਾਲਕਾ ਰੋਟੀ ਮੰਗਦਾ ਹੈ ॥ ੩ ॥ ੧੪ ॥

## ਧਨਾਸਰੀ ਮਹਲਾ ੫ ॥

ਜਿਸ ਵੇਲੇ ਸੁਲਹੀ ਆਵੇ ਵਿਚ ਸੜ ਕੇ ਮਰ ਗਿਆ ਤੇ ਉਸ ਦੇ ਮਰਨ ਦੀ ਖ਼ਬਰ ਅੰਮ੍ਰਿਤਸਰ ਪਹੁੰਚੀ, ਉਸ ਵੇਲੇ ਪ੍ਰਭੂ ਦੇ ਧੰਨਵਾਦ ਵਿਚ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ :-

**ਹਰਿ ਹਰਿ ਲੀਨੇ ਸੰਤ ਉਬਾਰਿ ॥**

ਹਰਿ ਹਰਿ ਨੇ ਆਪਣਿਆਂ ਸੰਤਾਂ ਨੂੰ ਉਬਾਰਿ=ਬਚਾ ਲੈਣਾ ਕੀਤਾ ਹੈ।

**ਹਰਿ ਕੇ ਦਾਸ ਕੀ ਚਿਤਵੈ ਬੁਰਿਆਈ**
**ਤਿਸਹੀ ਕਉ ਫਿਰਿ ਮਾਰਿ ॥ ੧ ॥ ਰਹਾਉ ॥**

ਜੇਹੜਾ ਕੋਈ ਹਰੀ ਦੇ ਦਾਸ ਦੀ ਬੁਰਾਈ ਨੂੰ ਚਿਤਵੈ=ਚਿਤਵਦਾ ਹੈ, ਉਲਟਾ ਉਸੇ ਨੂੰ ਹੀ ਮਾਰ ਪੈਂਦੀ ਹੈ ॥ ੧ ॥ ਰਹਾਉ ॥

**ਜਨ ਕਾ ਆਪਿ ਸਹਾਈ ਹੋਆ ਨਿੰਦਕ ਭਾਗੇ ਹਾਰਿ ॥**

ਮੈਂ ਸੇਵਕ-ਜਨ ਦਾ ਆਪ ਹੀ ਪ੍ਰਭੂ ਸਹਾਇਕ ਹੋਇਆ ਹੈ, ਨਿੰਦਕ ਪੁਰਸ਼ ਦੌੜਦੇ ਦੌੜ ਦੇ ਹਾਰ ਗਏ ਹਨ।

**ਭ੍ਰਮਤ ਭ੍ਰਮਤ ਊਹਾਂ ਹੀ ਮੂਏ ਬਾਹੁੜਿ ਗ੍ਰਿਹਿ ਨ ਮੰਝਾਰਿ ॥ ੧ ॥**

ਭ੍ਰਮਦਿਆਂ ਭ੍ਰਮਦਿਆਂ ਊਹਾਂ=ਉਧਰੇ ਹੀ, ਭਾਵ ਆਵੇ ਵਿਚ ਡਿੱਗ ਕੇ ਮਰ ਗਏ ਹਨ, ਮੁੜ ਕੇ ਘਰ ਵਿਚ ਹੀ ਨਹੀਂ ਆਏ। ਅਥਵਾ :-ਸਰੂਪ ਰੂਪੀ ਘਰ ਵਿਚ ਨਾ ਆਏ ॥ ੧ ॥

**ਨਾਨਕ ਸਰਣਿ ਪਰਿਓ ਦੁਖ ਭੰਜਨ ਗੁਨ ਗਾਵੈ ਸਦਾ ਅਪਾਰਿ ॥**

ਗੁਰੂ ਜੀ ਕਥਨ ਕਰਦੇ ਹਨ, ਦੁੱਖ ਭੰਜਨ ਪ੍ਰਭੂ ਦੀ ਸ਼ਰਨ ਵਿਚ ਮੈਂ ਪਿਆ ਹਾਂ. ਅਤੇ ਅਪਾਰ ਪ੍ਰਭੂ ਦੇ ਸਦਾ ਹੀ ਗੁਣਾਂ ਨੂੰ ਗਾਵੈ=ਗਾਉਂਦਾ ਹਾਂ।

**ਨਿੰਦਕ ਕਾ ਮੁਖੁ ਕਾਲਾ ਹੋਆ ਦੀਨ ਦੁਨੀਆ ਕੈ ਦਰਬਾਰਿ ॥ ੨ ॥ ੧੫ ॥**

ਦੀਨ ਦੁਨੀਆਂ=ਲੋਕ ਪ੍ਰਲੋਕ ਦੇ ਦਰਬਾਰ ਵਿਚ ਨਿੰਦਕ ਪੁਰਸ਼ ਦਾ ਮੂੰਹ ਕਾਲਾ ਹੋਇਆ ਹੈ ॥੨॥੧੫॥

**ਧਨਾਸਿਰੀ ਮਹਲਾ ੫ ॥**

**ਅਬ ਹਰਿ ਰਾਖਨਹਾਰੁ ਚਿਤਾਰਿਆ ॥**

ਹੁਣ ਮੈਂ ਰੱਖਿਆ ਕਰਨ ਵਾਲੇ ਪ੍ਰਭੂ ਦਾ ਸਿਮਰਨ ਕੀਤਾ ਹੈ।

**ਪਤਿਤ ਪੁਨੀਤ ਕੀਏ ਖਿਨ ਭੀਤਰਿ**
**ਸਗਲਾ ਰੋਗੁ ਬਿਦਾਰਿਆ ॥ ੧ ॥ ਰਹਾਉ ॥**

ਉਸ ਨੇ ਪਾਪੀਆਂ ਨੂੰ ਇੱਕ ਛਿਨ ਵਿਚ ਪਵਿੱਤਰ ਕਰ ਦਿੱਤਾ ਹੈ, ਅਤੇ ਸਾਰਿਆਂ ਰੋਗਾਂ ਦਾ ਸਮੁਦਾਇ ਬਿਦਾਰਿਆ=ਅਭਾਵ ਕਰ ਦਿੱਤਾ ਹੈ ॥ ੧ ॥ ਰਹਾਉ ॥

## ਗੋਸਟਿ ਭਈ ਸਾਧ ਕੈ ਸੰਗਮਿ ਕਾਮ ਕ੍ਰੋਧੁ ਲੋਭੁ ਮਾਰਿਆ ॥

ਸੰਤਾਂ ਦੇ ਸਤਸੰਗ ਵਿਚ ਅਸਾਡੀ ਗੋਸਟਿ=ਚਰਚਾ ਹੋਈ ਹੈ, ਏਸੇ ਕਰਕੇ ਅਸਾਂ ਨੇ ਕਾਮ, ਕ੍ਰੋਧ, ਲੋਭ ਆਦਿਕਾਂ ਨੂੰ ਮਾਰ ਦਿੱਤਾ ਹੈ।

[ਪੰਨਾ ੬੭੫]

## ਸਿਮਰਿ ਸਿਮਰਿ ਪੂਰਨ ਨਾਰਾਇਨ ਸੰਗੀ ਸਗਲੇ ਤਾਰਿਆ ॥ ੧ ॥

ਪੂਰਨ ਵਾਹਿਗੁਰੂ ਨੂੰ ਸਿਮਰ ਸਿਮਰ ਕੇ ਸਾਰਿਆਂ ਸੰਗੀਆਂ ਨੂੰ ਤਾਰ ਲਿਆ ਹੈ ॥ ੧ ॥

## ਅਉਖਧ ਮੰਤ੍ਰ ਮੂਲ ਮਨ ਏਕੈ ਮਨਿ ਬਿਸ੍ਵਾਸੁ ਪ੍ਰਭ ਧਾਰਿਆ ॥

(੧) ਆਪਣੇ ਮਨ ਵਿਚ ਮੈਂ ਇਹ ਭਰੋਸਾ ਧਾਰਿਆ ਹੈ, ਕਿ ਇੱਕ ਪ੍ਰਭੂ ਦੇ ਨਾਮ ਦਾ ਜੋ ਮੰਨਣ ਕਰਨਾ ਹੈ, ਏਹੋ ਸਭ ਔਸ਼ਧੀਆਂ ਤੇ ਮੰਤ੍ਰਾਂ ਦਾ ਮੂਲ-ਮੁੱਢ ਹੈ।

(੨) (ਅਉਖਧ) ਅਗਿਆਨ ਰੂਪੀ ਰੋਗ ਦੀ ਨਵਿਰਤੀ ਕਰਨੇ ਨੂੰ ਔਸ਼ਧੀ ਰੂਪ ਹੈ।
(ਮੰਤ੍ਰ) ਕਾਮ ਆਦਿਕ ਸੱਪਾਂ ਦੀ ਵਿਸ਼ਿਆਂ ਰੂਪੀ ਜ਼ਹਿਰ ਦੇ ਦੂਰ ਕਰਨੇ ਨੂੰ ਮੰਤ੍ਰ ਰੂਪ ਹੈ।
(ਮੂਲ) ਹੰਗਤਾ-ਮਮਤਾ ਤੇ ਅਵਿੱਦਿਆ ਰੂਪ ਫੋੜੇ ਫਿਨਸੀਆਂ ਦੇ ਦੂਰ ਕਰਨੇ ਨੂੰ ਮੂਲ=ਜੜੀ ਬੂਟੀਵਾਂਗ ਹੈ।

ਫਿਰ ਉਹ ਇੱਕ ਪ੍ਰਭੂ ਸਾਰਿਆਂ ਦਾ ਮਨਿ=ਸ਼ਰੋਮਣੀ ਹੈ ਇਹ ਵਿਚਾਰਕੇ ਮਨ ਵਿਚ ਉਸ ਪ੍ਰਭੂ ਦਾ ਬਿਸ੍ਵਾਸੁ=ਭਰੋਸਾ ਧਾਰਿਆ ਹੈ।

## ਚਰਨ ਰੇਨ ਬਾਂਛੈ ਨਿਤ ਨਾਨਕੁ ਪੁਨਹ ਪੁਨਹ ਬਲਿਹਾਰਿਆ ॥ ੨ ॥ ੧੬ ॥

ਗੁਰੂ ਜੀ ਕਥਨ ਕਰਦੇ ਹਨ, ਮੈਂ ਸਦਾ ਹੀ ਚਰਨ ਧੂੜੀ ਨੂੰ ਬਾਂਛੈ=ਮੰਗਦਾ ਹਾਂ,
ਅਤੇ ਮੁੜ-ਮੁੜ ਕੇ ਉਸ ਤੋਂ ਬਲਿਹਾਰ ਜਾਂਦਾ ਹਾਂ ॥ ੨ ॥ ੧੬ ॥

## ਧਨਾਸਰੀ ਮਹਲਾ ੫ ॥

## ਮੇਰਾ ਲਾਗੋ ਰਾਮ ਸਿਉ ਹੇਤੁ ॥

ਉਸ ਰਾਮ ਨਾਲ ਮੇਰਾ ਹੇਤੁ=ਪ੍ਰੇਮ ਲੱਗਾ ਹੈ। ਜਿਸ ਦੀ ਕਿਰਪਾ ਕਰਕੇ-

## ਸਤਿਗੁਰੁ ਮੇਰਾ ਸਦਾ ਸਹਾਈ ਜਿਨਿ ਦੁਖ ਕਾ ਕਾਟਿਆ ਕੇਤੁ ॥੧॥ਰਹਾਉ॥

(੧) ਸਤਿਗੁਰੂ ਮੇਰਾ ਸਦਾ ਹੀ ਸਹਾਈ ਹੋਇਆ ਹੈ, ਜਿਨ੍ਹਾਂ ਨੇ ਦੁੱਖਾਂ ਦਾ ਕੇਤੁ=ਘਰ ਅਗਿਆਨ ਕੱਟ ਦਿੱਤਾ ਹੈ। (੨) ਜਿਨ੍ਹਾਂ ਨੇ ਦੁੱਖਾਂ ਦਾ ਕੇਤੁ=ਖੇਤ ਕੱਟ ਦਿੱਤਾ ਹੈ।

(੩) ਜਿਨ੍ਹਾਂ ਨੇ ਕੇਤੁ=ਕਿਤਨੇ ਹੀ ਦੁੱਖਾਂ ਦਾ ਸਮਦਾਇ ਕੱਟ ਦਿੱਤਾ ਹੈ,

(੪) ਦੁੱਖਾਂ ਦਾ ਜੋ ਕੇਤੁ=ਝੰਡਾ ਝੂਲ ਰਿਹਾ ਸੀ ਉਹ ਕੱਟ ਦਿੱਤਾ ਹੈ ॥ ੧ ॥ ਰਹਾਉ ॥

## ਹਾਥ ਦੇਇ ਰਾਖਿਓ ਅਪੁਨਾ ਕਰਿ ਬਿਰਥਾ ਸਗਲ ਮਿਟਾਈ ॥

ਆਪਣਾ ਦਾਸ ਕਰਕੇ ਹੱਥ ਦੇ ਕੇ ਰੱਖ ਲਿਆ ਹੈ, ਅਤੇ ਸਾਰੀ ਬਿਰਥਾ=ਪੀੜਾ ਮਿਟਾ ਦਿੱਤੀ ਹੈ।

**ਨਿੰਦਕ ਕੇ ਮੁਖ ਕਾਲੇ ਕੀਨੇ ਜਨ ਕਾ ਆਪਿ ਸਹਾਈ ॥ ੧ ॥**

ਮੈਂ ਸੇਵਕ-ਜਨ ਦਾ ਆਪ ਸਹਾਈ ਹੋ ਕੇ ਉਸ ਨੇ ਨਿੰਦਕਾਂ ਦੇ ਮੂੰਹ ਕਾਲੇ ਕੀਤੇ ਹਨ ॥ ੧ ॥

**ਸਾਚਾ ਸਾਹਿਬੁ ਹੋਆ ਰਖਵਾਲਾ ਰਾਖਿ ਲੀਏ ਕੰਠਿ ਲਾਇ ॥**

ਉਹ ਸੱਚਾ ਸਾਹਿਬ ਅਸਾਡਾ ਰਖਵਾਲਾ ਹੋਇਆ ਹੈ, ਜਿਸ ਨੇ ਆਪਣਿਆਂ ਦਾਸਾਂ ਨੂੰ ਗਲ ਨਾਲ ਲਗਾ ਕੇ ਰੱਖ ਲੀਤਾ ਹੈ।

**ਨਿਰਭਉ ਭਏ ਸਦਾ ਸੁਖ ਮਾਣੇ ਨਾਨਕ ਹਰਿ ਗੁਣ ਗਾਇ ॥ ੨ ॥ ੧੭ ॥**

ਗੁਰੂ ਜੀ ਕਥਨ ਕਰਦੇ ਹਨ, ਹਰੀ ਦੇ ਗੁਣ ਗਾਇਨ ਕਰਕੇ ਅਸੀਂ ਡਰ ਤੋਂ ਰਹਿਤ ਹੋ ਗਏ ਹਾਂ, ਅਤੇ ਸਦਾ ਹੀ ਸੁਖਾਂ ਨੂੰ ਮਾਣੇ=ਭੋਗਦੇ ਹਾਂ ॥ ੨ ॥ ੧੭ ॥

**ਧਨਾਸਿਰੀ ਮਹਲਾ ੫ ॥ ਅਉਖਧੁ ਤੇਰੋ ਨਾਮੁ ਦਇਆਲ ॥**

ਹੇ ਦਿਆਲੂ ! ਆਪ ਜੀ ਦਾ ਨਾਮ ਹੀ ਅਉਖਧੁ=ਦਵਾਈ ਹੈ।

**ਮੋਹਿ ਆਤੁਰ ਤੇਰੀ ਗਤਿ ਨਹੀ ਜਾਨੀ ਤੂੰ ਆਪਿ ਕਰਹਿ ਪ੍ਰਤਿਪਾਲ ॥੧॥ਰਹਾਉ॥**

ਮੈਂ ਆਤੁਰ=ਦੁਖੀ ਨੇ ਤੇਰੀ ਗਤਿ=ਰੀਤੀ, ਮਰਯਾਦਾ ਨਹੀਂ ਜਾਣੀ, ਯਾਂ ਤੇਰੀ ਗਤਿ=ਪ੍ਰਾਪਤੀ ਨਹੀਂ ਜਾਣੀ, ਤੂੰ ਆਪ ਹੀ ਮੇਰੀ ਪ੍ਰਤਿਪਾਲਾ ਕਰਦਾ ਹੈਂ ॥ ੧ ॥ ਰਹਾਉ ॥

**ਧਾਰਿ ਅਨੁਗ੍ਰਹੁ ਸੁਆਮੀ ਮੇਰੇ ਦੁਤੀਆ ਭਾਉ ਨਿਵਾਰਿ ॥**

ਹੇ ਮੇਰੇ ਸੁਆਮੀ ! ਆਪ ਕਿਰਪਾ ਦ੍ਰਿਸ਼ਟੀ ਧਾਰਕੇ ਦ੍ਵੈਤ ਭਾਵ ਨੂੰ ਦੂਰ ਕਰ ਦਿਓ।

**ਬੰਧਨ ਕਾਟਿ ਲੇਹੁ ਅਪੁਨੇ ਕਰਿ ਕਬਹੂ ਨ ਆਵਹ ਹਾਰਿ ॥੧॥**

ਮੋਹ ਦੇ ਬੰਧਨ ਕੱਟ ਕੇ ਮੈਨੂੰ ਆਪਣਾ ਦਾਸ ਕਰ ਲਵੋ, ਜਿਸ ਕਰਕੇ ਫਿਰ ਕਦੇ ਹਾਰ ਨਾ ਆਵੇ ॥੧॥

**ਤੇਰੀ ਸਰਨਿ ਪਇਆ ਹਉ ਜੀਵਾਂ ਤੂ ਸੰਮ੍ਰਥੁ ਪੁਰਖੁ ਮਿਹਰਵਾਨੁ ॥**

ਆਪ ਜੀ ਦੀ ਸ਼ਰਨ ਵਿਚ ਪਿਆ ਹੀ ਮੈਂ ਜੀਊਂਦਾ ਹਾਂ, ਹੇ ਮਿਹਰਵਾਨ ! ਤੂੰ ਸਮਰੱਥ ਪੁਰਖ ਹੈਂ।

**ਆਠ ਪਹਰ ਪ੍ਰਭ ਕਉ ਆਰਾਧੀ ਨਾਨਕ ਸਦ ਕੁਰਬਾਨੁ ॥ ੨ ॥ ੧੮ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ ! ਮੈਂ ਅੱਠੇ ਪਹਿਰ ਆਪ ਜੀ ਨੂੰ ਅਰਾਧਦਾ ਹਾਂ, ਅਤੇ ਸਦੀਵਕਾਲ ਆਪ ਜੀ ਤੋਂ ਬਲਿਹਾਰ ਜਾਂਦਾ ਹਾਂ ॥ ੨ ॥ ੧੮ ॥

## ਰਾਗੁ ਧਨਾਸਰੀ ਮਹਲਾ ੫

## ੧ ੳ ਸਤਿਗੁਰ ਪ੍ਰਸਾਦਿ ॥ ਹਾ ਹਾ ਪ੍ਰਭ ਰਾਖਿ ਲੇਹੁ ॥

ਹਾ=ਬੜਾ ਕਸ਼ਟ ਹੈ, ਹਾ=ਬੜਾ ਕਸ਼ਟ ਹੈ, ਹੇ ਪ੍ਰਭੂ ! ਆਪ ਅਸਾਨੂੰ ਰੱਖ ਲਓ।

## ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ
## ਕਰਿ ਕਿਰਪਾ ਅਪੁਨਾ ਨਾਮੁ ਦੇਹੁ ॥ ੧ ॥ ਰਹਾਉ ॥

ਹੇ ਮੇਰੇ ਸੁਆਮੀ ! ਮੇਰੇ ਪਾਸੋਂ ਕੁਝ ਨਹੀਂ ਹੋ ਸਕਦਾ, ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਆਪਣਾ ਨਾਮ ਦਾਨ ਦੇਣਾ ਕਰੋ ॥ ੧ ॥ ਰਹਾਉ ॥

## ਅਗਨਿ ਕੁਟੰਬ ਸਾਗਰ ਸੰਸਾਰ ॥ ਭਰਮ ਮੋਹ ਅਗਿਆਨ ਅੰਧਾਰ ॥੧॥

(੧) ਸੰਸਾਰ-ਸਮੁੰਦ੍ਰ ਵਿਚ ਕੁਟੰਬ=ਪਰਵਾਰ ਅੱਗ ਵਾਂਗ ਸਾੜਨ ਵਾਲਾ ਹੈ।
ਭਰਮ ਤੇ ਮੋਹ ਕਰਕੇ ਅਗਿਆਨ ਰੂਪ ਅਨ੍ਹੇਰਾ ਹੋ ਰਿਹਾ ਹੈ।

(੨) ਸੰਸਾਰ, ਸਮੁੰਦ੍ਰ ਵਾਂਗ ਹੈ, ਕੁਟੰਬ ਇਸ ਸਮੁੰਦ੍ਰ ਦੀ ਬੜਵਾ ਅਗਨੀ ਹੈ।
ਮੋਹ ਰੂਪ ਭਰਮ=ਘੁੰਮਣ ਘੇਰੀ ਹੈ, ਤੇ ਅਗਿਆਨ ਰੂਪ ਅਨ੍ਹੇਰਾ ਹੈ ॥ ੧ ॥

## ਊਚ ਨੀਚ ਸੂਖ ਦੂਖ ॥ ਧ੍ਰਾਪਸਿ ਨਾਹੀ ਤ੍ਰਿਸਨਾ ਭੂਖ ॥੨॥

(੧) ਇਸ ਸੰਸਾਰ ਸਮੁੰਦ੍ਰ ਵਿਚ ਸੁਖ ਉੱਚੀ ਘਾਟੀ ਹੈ, ਤੇ ਦੁਖ ਨੀਚ=ਨੀਵਾਂ ਟੋਆ ਹੈ।
ਤ੍ਰਿਸ਼ਨਾ ਅਜੇਹੀ ਭੁੱਖ ਹੈ ਜਿਸ ਕਰਕੇ ਜੀਵ ਕਦੇ ਰੱਜਦਾ ਨਹੀਂ ਹੈ।

(੨) ਉੱਚੀਆਂ ਨੀਵੀਂਆਂ ਜੂਨੀਆਂ ਵਿਚ ਜਾ ਕੇ ਸੁਖ ਦੁਖ ਭੋਗਦਾ ਹੈ।

(੩) ਉੱਚੇ ਨੀਵੇਂ ਸੰਕਲਪਾਂ ਕਰਕੇ ਸੁਖ ਦੁਖ ਭੋਗਦਾ ਹੈ।
ਤ੍ਰਿਸ਼ਨਾ ਰੂਪੀ ਭੁੱਖ ਕਰਕੇ ਕਦੇ ਤ੍ਰਿਪਤ ਨਹੀਂ ਹੁੰਦਾ ॥ ੨ ॥

## ਮਨਿ ਬਾਸਨਾ ਰਚਿ ਬਿਖੈ ਬਿਆਧਿ ॥

ਮਨ ਦੀਆਂ ਖੋਟੀਆਂ ਵਾਸ਼ਨਾਂ ਕਰਕੇ ਬਿਆਧਿ=ਰੋਗ ਰੂਪ ਵਿਸ਼ਿਆਂ ਵਿਚ ਤਦਾਕਾਰ ਹੋ ਰਿਹਾ ਹੈ।

## ਪੰਚ ਦੂਤ ਸੰਗਿ ਮਹਾ ਅਸਾਧ ॥ ੩ ॥

ਮਹਾ=ਬੜੇ ਅਸਾਧਿ=ਨਾ ਸਾਧੇ ਜਾਣ ਵਾਲੇ ਪੰਜ ਕਾਮ ਆਦਿਕ ਦੂਤਾਂ ਦਾ ਇਹ ਜੀਵ ਸੰਗੀ ਹੋ ਰਿਹਾ ਹੈ ॥ ੩ ॥

## ਜੀਅ ਜਹਾਨੁ ਪ੍ਰਾਨ ਧਨੁ ਤੇਰਾ ॥
## ਨਾਨਕ ਜਾਨੁ ਸਦਾ ਹਰਿ ਨੇਰਾ ॥ ੪ ॥ ੧ ॥ ੧੯ ॥

ਜਹਾਨ ਵਿਚ ਜੀਅ ਨੂੰ ਪ੍ਰਾਣ ਤੇ ਧਨ ਆਦਿਕ ਸਭ ਕੁਝ ਆਪ ਜੀ ਦਾ ਦਿੱਤਾ ਹੋਇਆ ਹੈ।
ਗੁਰੂ ਜੀ ਕਥਨ ਕਰਦੇ ਹਨ, ਹੇ ਹਰੀ !
ਮੈਂ ਸਦਾ ਹੀ ਆਪ ਜੀ ਨੂੰ ਨੇਰਾ=ਨਜ਼ਦੀਕ ਜਾਣਦਾ ਹਾਂ ॥ ੪ ॥ ੧ ॥ ੧੯ ॥

## ਧਨਾਸਰੀ ਮਹਲਾ ੫ ॥

**ਦੀਨ ਦਰਦ ਨਿਵਾਰਿ ਠਾਕੁਰ ਰਾਖੈ ਜਨ ਕੀ ਆਪਿ ॥**

ਹੇ ਭਾਈ ! ਉਹ ਠਾਕੁਰ ਦੀਨਾਂ ਦੇ ਦਰਦ=ਦੁੱਖ ਨਵਿਰਤ ਕਰਨ ਵਾਲਾ ਹੈ, ਅਤੇ ਆਪਣਿਆਂ ਦਾਸਾਂ ਦੀ ਆਪ ਹੀ ਪਤ-ਆਬਰੋ ਰੱਖਦਾ ਹੈ।

**ਤਰਣ ਤਾਰਣ ਹਰਿ ਨਿਧਿ ਦੂਖੁ ਨ ਸਕੈ ਬਿਆਪਿ ॥ ੧ ॥**

ਹਰੀ ਨਾਮ ਤਾਰਨੇ ਨੂੰ ਤਰਣ=ਜਹਾਜ਼ ਰੂਪ ਹੈ ਤੇ ਸੁਖਾਂ ਦੀ ਨਿੱਧੀ ਹੈ, ਜਿਸ ਨਾਮ ਕਰਕੇ ਕੋਈ ਦੁੱਖ ਨਹੀਂ ਲੱਗ ਸਕਦਾ ॥ ੧ ॥

**ਸਾਧੂ ਸੰਗਿ ਭਜਹੁ ਗੁਪਾਲ ॥**

ਸਾਧੂਆਂ ਦੀ ਸਤਸੰਗਤ ਵਿਚ ਬੈਠਕੇ ਗੋਪਾਲ ਨੂੰ ਭਜਣਾ ਕਰੋ।

**ਆਨ ਸੰਜਮ ਕਿਛੁ ਨ ਸੂਝੈ ਇਹ ਜਤਨ ਕਾਟਿ ਕਲਿ ਕਾਲ ॥ ਰਹਾਉ ॥**

ਹੋਰ ਕੁਝ ਸੰਜਮ ਨਹੀਂ ਦਿਸਦਾ, ਇਸ ਨਾਮ ਰੂਪ ਯਤਨ ਕਰਕੇ ਕਲਾ ਵਾਲਾ ਕਾਲ=ਸਮਾਂ ਕਾਟਿ=ਬਤੀਤ ਕਰ। ਅਥਵਾ:-ਕਲਪਣਾਂ ਤੇ ਕਾਲ ਦੇ ਕੱਟਣ ਦਾ ਇੱਕ ਏਹੋ ਨਾਮ ਰੂਪ ਯਤਨ ਹੈ।

**ਆਦਿ ਅੰਤਿ ਦਇਆਲ ਪੂਰਨ ਤਿਸੁ ਬਿਨਾ ਨਹੀ ਕੋਇ ॥**

ਉਹ ਦਿਆਲੂ ਆਦਿ ਤੋਂ ਲੈ ਕੇ ਅੰਤ ਤੱਕ ਪੂਰਨ ਹੈ, ਉਸ ਤੋਂ ਬਿਨਾਂ ਕੋਈ ਕੁਝ ਨਹੀਂ ਕਰ ਸਕਦਾ।

**ਜਨਮ ਮਰਣ ਨਿਵਾਰਿ ਹਰਿ ਜਪਿ ਸਿਮਰਿ ਸੁਆਮੀ ਸੋਇ ॥ ੨ ॥**

ਜਿਨ੍ਹਾਂ ਨੇ ਉਸ ਸੁਆਮੀ ਨੂੰ ਸਿਮਰਿਆ ਹੈ ਉਹਨਾਂ ਨੇ ਆਪਣਾ ਜਨਮ ਮਰਨ ਨਵਿਰਤ ਕਰ ਲਿਆ ਹੈ। ਇਸ ਕਰਕੇ ਤੂੰ ਭੀ ਹਰੀ ਨੂੰ ਜਪਣਾ ਕਰ ॥ ੨ ॥

**ਬੇਦ ਸਿੰਮ੍ਰਿਤਿ ਕਥੈ ਸਾਸਤ ਭਗਤ ਕਰਹਿ ਬੀਚਾਰੁ ॥**

ਚਾਰ ਵੇਦ, ਸਤਾਈ ਸਿਮ੍ਰਤੀਆਂ, ਛੇ ਸ਼ਾਸਤ੍ਰਾਂ ਦਾ ਕਥਨ ਹੈ, ਅਤੇ ਭਗਤ-ਲੋਕ ਭੀ ਇਸ ਵਿਚਾਰ ਨੂੰ ਪ੍ਰਗਟ ਕਰਦੇ ਹਨ। ਕਿ-

**ਮੁਕਤਿ ਪਾਈਐ ਸਾਧਸੰਗਤਿ ਬਿਨਸਿ ਜਾਇ ਅੰਧਾਰੁ ॥੩॥**

ਸਤਸੰਗ ਕਰਨ ਨਾਲ ਅਗਿਆਨ ਰੂਪ ਅਨ੍ਹੇਰਾ ਬਿਨਸ ਜਾਂਦਾ ਹੈ, ਤੇ ਮੁਕਤੀ-ਪਦ ਪ੍ਰਾਪਤ ਹੁੰਦਾ ਹੈ।

**ਚਰਨ ਕਮਲ ਅਧਾਰੁ ਜਨ ਕਾ ਰਾਸਿ ਪੂੰਜੀ ਏਕ ॥**

ਪ੍ਰਭੂ ਦੇ ਚਰਨ-ਕਮਲ ਹੀ ਦਾਸ ਦਾ ਆਸਰਾ ਹਨ, ਅਤੇ ਉਸ ਇੱਕ ਦਾ ਸਿਮਰਨ ਹੀ ਦਾਸ ਦੀ ਰਾਸ ਤੇ ਪੂੰਜੀ ਹੈ, ਯਾਂ ਰਾਸਿ=ਸੱਚੀ ਪੂੰਜੀ ਹੈ।

**ਤਾਨੁ ਮਾਨੁ ਦੀਬਾਨੁ ਸਾਚਾ ਨਾਨਕ ਕੀ ਪ੍ਰਭ ਟੇਕ ॥ ੪ ॥ ੨ ॥ ੨੦ ॥**

ਗੁਰੂ ਜੀ ਕਥਨ ਕਰਦੇ ਹਨ, ਤਾਣ ਤਨ ਦਾ, ਮਾਣ ਮਨ ਦਾ ਤੇ ਦੀਬਾਣੁ=ਆਸਰਾ ਸੱਚਾ ਵਾਹਿਗੁਰੂ ਹੈ, ਮੈਂ ਦਾਸ ਦੀ ਟੇਕ=ਓਟ ਭੀ ਉਹ ਇੱਕ ਪ੍ਰਭੂ ਹੈ ॥ ੪ ॥ ੨ ॥ ੨੦ ॥

[ਪੰਨਾ ੬੭੬] ਧਨਾਸਰੀ ਮਹਲਾ ੫ ॥

**ਫਿਰਤ ਫਿਰਤ ਭੇਟੇ ਜਨ ਸਾਧੂ ਪੂਰੈ ਗੁਰਿ ਸਮਝਾਇਆ ॥**

ਅਨੇਕਾਂ ਜੂਨੀਆਂ ਵਿਚ ਫਿਰਦਿਆਂ ਫਿਰਦਿਆਂ, ਵਾ:-ਵਿਅਰਥ ਫਿਰਦਿਆਂ ਫਿਰਦਿਆਂ ਹੁਣ ਸੰਤ ਜਨ ਮਿਲੇ ਹਨ, ਤਾਂ ਹੀ ਪੂਰਿਆਂ ਗੁਰਾਂ ਨੇ ਮੈਨੂੰ ਸਮਝਾਇਆ ਹੈ।

**ਆਨ ਸਗਲ ਬਿਧਿ ਕਾਂਮਿ ਨ ਆਵੈ ਹਰਿ ਹਰਿ ਨਾਮੁ ਧਿਆਇਆ ॥ ੧ ॥**

ਹੋਰ ਸੰਪੂਰਨ ਵਿਧੀਆਂ ਕੰਮ ਨਹੀਂ ਆਉਣ ਵਾਲੀਆਂ, ਇਹ ਨਿਸਚੇ ਕਰਕੇ ਹਰਿ ਹਰਿ ਨਾਮ ਨੂੰ ਧਿਆਉਣਾ ਕੀਤਾ ਹੈ।

**ਤਾ ਤੇ ਮੋਹਿ ਧਾਰੀ ਓਟ ਗੋਪਾਲ ॥**

ਤਾ ਤੇ=ਇਸ ਕਰਕੇ ਮੈਂ ਪ੍ਰਭੂ ਦੀ ਓਟ ਧਾਰਨਾ ਕੀਤੀ ਹੈ।

**ਸਰਨਿ ਪਰਿਓ ਪੂਰਨ ਪਰਮੇਸਰੁ ਬਿਨਸੇ ਸਗਲ ਜੰਜਾਲ ॥ ਰਹਾਉ ॥**

ਜਦ ਮੈਂ ਪੂਰਨ ਪਰਮੇਸ਼ਰ ਦੀ ਸ਼ਰਨ ਵਿਚ ਪਿਆ ਹਾਂ, ਤਾਂ ਹੀ ਮੇਰੇ ਸਾਰੇ ਜੰਜਾਲ ਬਿਨਸ ਗਏ ॥ ਰਹਾਉ ॥

**ਸੁਰਗ ਮਿਰਤ ਪਇਆਲ ਭੂ ਮੰਡਲ ਸਗਲ ਬਿਆਪੇ ਮਾਇ ॥**

ਸੁਰਗ ਲੋਕ, ਪਇਆਲ=ਪਤਾਲ ਲੋਕ, ਭੂ ਮੰਡਲ ਜੋ ਮਿਰਤ=ਮਾਤ ਲੋਕ ਹੈ,
ਯਾਂ ਭੂ ਮੰਡਲ=ਮਾਤ ਲੋਕ, ਮਿਰਤ=ਜਮ ਲੋਕ ਇਨ੍ਹਾਂ ਸਾਰਿਆਂ ਲੋਕਾਂ ਵਿਚ ਮਾਇਆ ਬਿਆਪ ਰਹੀ ਹੈ।

**ਜੀਅ ਉਧਾਰਨ ਸਭ ਕੁਲ ਤਾਰਨ ਹਰਿ ਹਰਿ ਨਾਮੁ ਧਿਆਇ ॥੨॥**

ਇਸ ਲਈ ਜੀਵ ਦੇ ਉਧਾਰਨੇ ਨੂੰ ਤੇ ਸਾਰੀਆਂ ਕੁਲਾਂ ਦੇ ਤਾਰਨੇ ਨੂੰ ਮੈਂ ਹਰਿ ਹਰਿ ਨਾਮ ਨੂੰ ਧਿਆਇਆ ਹੈ ॥ ੨ ॥

**ਨਾਨਕ ਨਾਮੁ ਨਿਰੰਜਨੁ ਗਾਈਐ ਪਾਈਐ ਸਰਬ ਨਿਧਾਨਾ ॥**

ਗੁਰੂ ਜੀ ਕਥਨ ਕਰਦੇ ਹਨ, ਨਿਰੰਜਨ ਦੇ ਨਾਮ ਨੂੰ ਗਾਈਏ, ਤਾਂ ਸਾਰੇ ਖਜ਼ਾਨੇ ਪਾ ਲਈਦੇ ਹਨ,
ਵਾ:-ਸਾਰਿਆਂ ਖਜ਼ਾਨਿਆਂ ਦੇ ਮਾਲਕ ਪ੍ਰਭੂ ਨੂੰ ਪਾ ਲਈਦਾ ਹੈ।

**ਕਰਿ ਕਿਰਪਾ ਜਿਸੁ ਦੇਇ ਸੁਆਮੀ ਬਿਰਲੇ ਕਾਹੂ ਜਾਨਾ ॥੩॥੩॥੨੧॥**

ਜਿਸ ਨੂੰ ਸੁਆਮੀ ਕਿਰਪਾ ਕਰਕੇ ਨਾਮ ਦਾਨ ਦੇਂਦਾ ਹੈ, ਉਸ ਕਿਸੀ ਵਿਰਲੇ ਨੇ ਸਰੂਪ ਨੂੰ ਜਾਣਿਆਂ ਹੈ ॥ ੩ ॥ ੩ ॥ ੨੧ ॥

## ਧਨਾਸਰੀ ਮਹਲਾ ੫ ਘਰੁ ੨ ਚਉਪਦੇ ॥

**੧ ੴ ਸਤਿਗੁਰ ਪ੍ਰਸਾਦਿ ॥ ਛੋਡਿ ਜਾਹਿ ਸੇ ਕਰਹਿ ਪਰਾਲ ॥**

ਜੋ ਪਦਾਰਥ ਛੱਡ ਜਾਣੇ ਹਨ, ਉਹਨਾਂ ਵਾਸਤੇ ਕਈ ਤਰ੍ਹਾਂ ਦੇ ਪਰਾਲ=ਪਲਾਲ, ਭਾਵ ਯਤਨ ਕਰਦਾ ਹੈ। ਵਾ:-ਉਹਨਾਂ ਵਾਸਤੇ ਪਰਾਲ=ਸ਼ਕਾਮ ਕਰਮ ਕਰਦਾ ਹੈ।

ਵਾ:-ਪਰਾਲੀ ਵਾਂਗ ਖਾਲੀ ਜੋ ਪਦਾਰਥ ਹਨ, ਉਹਨਾਂ ਨੂੰ ਇਕੱਠਾ ਕਰਦਾ ਹੈ।

**ਕਾਮਿ ਨ ਆਵਹਿ ਸੇ ਜੰਜਾਲ ॥**

ਜੋ ਕੰਮ ਨਹੀਂ ਆਉਂਦੇ, ਉਹ ਜੰਜਾਲ=ਧੰਦੇ (ਵਿਹਾਰ) ਕਰਦਾ ਹੈ।

**ਸੰਗਿ ਨ ਚਾਲਹਿ ਤਿਨ ਸਿਉ ਹੀਤ ॥ ਜੋ ਬੈਰਾਈ ਸੇਈ ਮੀਤ ॥੧॥**

ਜੋ ਜੀਵ ਦੇ ਨਾਲ ਨਹੀਂ ਚਲਣ ਵਾਲੇ ਉਹਨਾਂ ਨਾਲ ਹੀਤ=ਪ੍ਰੇਮ ਕਰਦਾ ਹੈ। ਭਜਨ ਵਿਚ ਵਿਘਨ ਪਾਉਣ ਕਰਕੇ ਜੋ ਸਬੰਧੀ ਇਸ ਦੇ ਵੈਰੀ ਹਨ, ਉਹਨਾਂ ਨੂੰ ਮਿੱਤਰ ਸਮਝੀ ਬੈਠਾ ਹੈ ॥ ੧ ॥

**ਐਸੇ ਭਰਮਿ ਭੁਲੇ ਸੰਸਾਰਾ ॥ ਜਨਮੁ ਪਦਾਰਥੁ ਖੋਇ ਗਵਾਰਾ ॥ ਰਹਾਉ ॥**

ਸੰਸਾਰ ਦੇ ਜੀਵ ਅਜੇਹੇ ਭਰਮ ਵਿਚ ਭੁੱਲੇ ਹੋਏ ਹਨ। ਇਹ ਮੂਰਖ-ਲੋਕ ਜਨਮ-ਪਦਾਰਥ ਨੂੰ ਖੋ ਰਹੇ ਹਨ ॥ ਰਹਾਉ ॥

**ਸਾਚੁ ਧਰਮੁ ਨਹੀ ਭਾਵੈ ਡੀਠਾ ॥ ਝੂਠ ਧੋਹ ਸਿਉ ਰਚਿਓ ਮੀਠਾ ॥**

ਸੱਚਾ ਸ੍ਰੈ ਧਰਮ, ਯਾਂ ਸੱਚ ਤੇ ਧਰਮ ਇਸ੍ ਨੂੰ ਵੇਖਿਆ ਨਹੀ ਭਾਵੈ=ਭਾਉਂਦਾ। ਮਿੱਠਾ ਜਾਣਕੇ ਝੂਠ ਤੇ ਧੋਹ=ਛਲ ਕਰਨ ਨਾਲ ਰਚਿਓ=ਤਦਾਕਾਰ ਹੋ ਰਿਹਾ ਹੈ।

**ਦਾਤਿ ਪਿਆਰੀ ਵਿਸਰਿਆ ਦਾਤਾਰਾ ॥ ਜਾਣੈ ਨਾਹੀ ਮਰਣੁ ਵਿਚਾਰਾ ॥੨॥**

ਦਾਤ ਪਿਆਰੀ ਲੱਗ ਰਹੀ ਹੈ ਤੇ ਦਾਤਾ ਵਾਹਿਗੁਰੂ ਭੁੱਲ ਗਿਆ ਹੈ। ਵਿਚਾਰਾ ਜੀਵ ਮਰਣਾ ਤਾਂ ਜਾਣਦਾ ਹੀ ਨਹੀਂ ਹੈ ॥ ੨ ॥

**ਵਸਤੁ ਪਰਾਈ ਕਉ ਉਠਿ ਰੋਵੈ ॥ ਕਰਮ ਧਰਮ ਸਗਲਾਈ ਖੋਵੈ ॥**

ਪ੍ਰਾਈ ਵਸਤੂ ਮਾਇਆ, ਯਾਂ ਦੇਹ ਨੂੰ ਪਾ ਕੇ ਨਿੱਤ ਹੀ ਸਵੇਰੇ ਉੱਠਕੇ ਰੋਂਦਾ ਹੈ।

ਇਸ ਤਰ੍ਹਾਂ ਧਰਮ ਕਰਮ ਸਗਲਾ-ਈ=ਸਾਰਾ ਹੀ ਖੋਵੈ=ਨਾਸ ਕਰ ਲੈਂਦਾ ਹੈ।

**ਹੁਕਮੁ ਨ ਬੂਝੈ ਆਵਣ ਜਾਣੇ ॥ ਪਾਪ ਕਰੈ ਤਾ ਪਛੋਤਾਣੇ ॥੩॥**

ਪ੍ਰਭੂ ਦੇ ਹੁਕਮ ਨੂੰ ਨਹੀਂ ਬੁੱਝਦਾ, ਇਸ ਲਈ ਜੰਮਦਾ ਮਰਦਾ ਹੈ। ਪਹਿਲੇ ਪਾਪ ਕਰਮ ਕਰਦਾ ਹੈ ਜਦ ਉਸ ਦਾ ਫਲ ਭੋਗਦਾ ਹੈ ਤਦ ਪਛਤਾਪ ਕਰਦਾ ਹੈ ॥ ੩ ॥

**ਜੋ ਤੁਧੁ ਭਾਵੈ ਸੋ ਪਰਵਾਨੁ ॥ ਤੇਰੇ ਭਾਣੇ ਨੋ ਕੁਰਬਾਣੁ ॥**

ਹੇ ਪ੍ਰਭੂ! ਜੋ ਆਪ ਜੀ ਨੂੰ ਭਾਂਵਦਾ ਹੈ ਓਹੀ ਪ੍ਰਮਾਨੀਕ ਹੈ।
ਮੈਂ ਆਪ ਜੀ ਦੇ ਭਾਣੇ ਤੋਂ ਕੁਰਬਾਨ ਜਾਂਦਾ ਹਾਂ।

**ਨਾਨਕੁ ਗਰੀਬੁ ਬੰਦਾ ਜਨੁ ਤੇਰਾ ॥**
**ਰਾਖਿ ਲੇਇ ਸਾਹਿਬੁ ਪ੍ਰਭੁ ਮੇਰਾ ॥ ੪ ॥ ੧ ॥ ੨੨ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ! ਮੈਂ ਗਰੀਬ ਤੇਰੇ ਦਾਸਾਂ ਦਾ ਦਾਸ ਹਾਂ।
ਹੇ ਮੇਰੇ ਸਾਹਿਬ ਪ੍ਰਭੂ=ਰਖਜਕ! ਆਪ ਮੈਨੂੰ ਸੰਸਾਰ ਤੋਂ ਰੱਖ ਲਓ ॥ ੪ ॥ ੧ ॥ ੨੨ ॥

**ਧਨਾਸਰੀ ਮਹਲਾ ੫ ॥**

**ਮੋਹਿ ਮਸਕੀਨ ਪ੍ਰਭੁ ਨਾਮ ਅਧਾਰੁ ॥ ਖਾਟਣ ਕਉ ਹਰਿ ਹਰਿ ਰੋਜਗਾਰੁ ॥**

ਮੈਂ ਮਸਕੀਨ=ਗਰੀਬ ਨੂੰ, ਪ੍ਰਭੂ ਦੇ ਨਾਮ ਦਾ ਆਸਰਾ ਹੈ। ਅਤੇ ਖੱਟਣੇ ਨੂੰ, ਹਰਿ ਹਰਿ ਦਾ ਨਾਮ ਹੀ ਰੋਜ਼ੀਨਾ ਭਾਵ ਰੁਜ਼ਗਾਰ ਕਰਦੇ ਹਾਂ।

**ਸੰਚਣ ਕਉ ਹਰਿ ਏਕੋ ਨਾਮ ॥ ਹਲਤਿ ਪਲਤਿ ਤਾ ਕੈ ਆਵੈ ਕਾਮ ॥ ੧ ॥**

ਸੰਚਣ-ਇਕੱਤ੍ਰ ਕਰਨੇ ਨੂੰ, ਇੱਕ ਹਰੀ ਦਾ ਨਾਮ ਹੀ ਧਨ ਹੈ।
ਲੋਕ ਪ੍ਰਲੋਕ ਵਿਚ ਤਿਸ ਜੀਵ ਦੇ ਕੰਮ ਆਉਣ ਵਾਲਾ ਹੈ ॥ ੧ ॥

**ਨਾਮਿ ਰਤੇ ਪ੍ਰਭ ਰੰਗਿ ਅਪਾਰ ॥**
**ਸਾਧ ਗਾਵਹਿ ਗੁਣ ਏਕ ਨਿਰੰਕਾਰ ॥ ਰਹਾਉ ॥**

(੧) ਜੋ ਪ੍ਰਭੂ ਦੇ ਨਾਮ ਵਿਚ ਰੱਤੇ ਹੋਏ ਹਨ ਉਹਨਾਂ ਨੂੰ ਅਪਾਰ ਰੰਗਿ=ਅਨੰਦ ਹੋਇਆ ਹੈ।
(੨) ਜੋ ਪ੍ਰਭੂ ਦੇ ਰੰਗਿ=ਪ੍ਰੇਮ ਵਿਚ ਰੱਤੇ ਹਨ ਉਹਨਾਂ ਨੂੰ ਅਪਾਰ ਨਾਮੀ ਦੀ ਪ੍ਰਾਪਤੀ ਹੋਈ ਹੈ। ਸਾਧ ਇੱਕ ਨਿਰੰਕਾਰ ਦੇ ਹੀ ਗੁਣਾਂ ਨੂੰ ਗਾਉਂਦੇ ਹਨ ॥ ਰਹਾਉ ॥

**ਸਾਧ ਕੀ ਸੋਭਾ ਅਤਿ ਮਸਕੀਨੀ ॥ ਸੰਤ ਵਡਾਈ ਹਰਿ ਜਸੁ ਚੀਨੀ ॥**

ਅਤਿਅੰਤ ਗਰੀਬੀ ਧਾਰਨੇ ਕਰਕੇ ਸੰਤਾਂ ਦੀ ਸੋਭਾ ਹੁੰਦੀ ਹੈ।
ਹਰੀ ਜਸ ਕਰਨ ਨਾਲ ਸੰਤਾਂ ਦੀ ਵਡਿਆਈ ਚੀਨੀ=ਜਾਣੀ ਜਾਂਦੀ ਹੈ।

**ਅਨਦੁ ਸੰਤਨ ਕੈ ਭਗਤਿ ਗੋਵਿੰਦ ॥ ਸੂਖੁ ਸੰਤਨ ਕੈ ਬਿਨਸੀ ਚਿੰਦ ॥ ੨ ॥**

ਗੋਬਿੰਦ ਦੀ ਭਗਤੀ ਕਰਕੇ ਸੰਤਾਂ ਨੂੰ ਅਨੰਦ ਹੀ ਅਨੰਦ ਹੈ।
ਚਿੰਤਾ ਦੇ ਬਿਨਸਨੇ ਕਰਕੇ ਸੰਤਾਂ ਨੂੰ ਸੁਖ ਹੀ ਸੁਖ ਹੈ ॥ ੨ ॥

**ਜਹ ਸਾਧ ਸੰਤਨ ਹੋਵਹਿ ਇਕਤ੍ਰ ॥ ਤਹ ਹਰਿ ਜਸੁ ਗਾਵਹਿ ਨਾਦ ਕਵਿਤ ॥**

ਜਿੱਥੇ ਭੀ ਸੰਤ ਸਾਧ ਇਕੱਠੇ ਹੁੰਦੇ ਹਨ।

(੧) ਓਥੇ ਨਾਦ=ਵਾਜਿਆਂ ਨੂੰ ਵਜਾਕੇ ਅਤੇ ਕਵਿਤਾ ਦੁਆਰੇ ਹਰੀ ਜਸ ਨੂੰ ਗਾਂਵਦੇ ਹਨ।

(੨) ਹਰੀ ਜਸ ਰੂਪ ਨਾਦ=ਸ਼ਬਦ ਤੇ ਕਵਿਤਾ=ਛੰਦ ਗਾਉਂਦੇ ਹਨ।

**ਸਾਧ ਸਭਾ ਮਹਿ ਅਨਦ ਬਿਸ੍ਰਾਮ ॥**
**ਉਨ ਸੰਗੁ ਸੋ ਪਾਏ ਜਿਸੁ ਮਸਤਕਿ ਕਰਾਮ ॥ ੩ ॥**

(੧) ਸੰਤਾਂ ਦੀ ਸਭਾ ਵਿਚ ਸੁਖ ਅਨੰਦ ਹੈ।

(੨) ਸੰਤਾਂ ਦੀ ਸਭਾ ਵਿਚੋਂ ਹੀ ਅਨੰਦ ਵਿਚ ਇਸਥਿਤੀ ਹੁੰਦੀ ਹੈ।

ਉਨ੍ਹਾਂ ਸੰਤਾਂ ਦੇ ਸੰਗ ਨੂੰ ਉਹ ਪੁਰਸ਼ ਪਾਂਵਦਾ ਹੈ ਜਿਸ ਦੇ ਮੱਥੇ ਦੇ ਕਰਾਮ=ਕਰਮ (ਭਾਗ) ਚੰਗੇ ਹਨ ॥੩॥

**ਦੁਇ ਕਰ ਜੋੜਿ ਕਰੀ ਅਰਦਾਸਿ ॥ ਚਰਨ ਪਖਾਰਿ ਕਹਾਂ ਗੁਣ ਤਾਸ ॥**

ਮੈਂ ਦੋਵੇਂ ਕਰ=ਹੱਥ ਜੋੜਕੇ ਸੰਤਾਂ ਅੱਗੇ ਬੇਨਤੀ ਕਰੀ=ਕਰਦਾ ਹਾਂ।

ਸੰਤਾਂ ਦੇ ਚਰਨ ਪਖਾਰਿ=ਧੋਂਦਾ ਹਾਂ, ਅਤੇ ਤਾਸ=ਉਹਨਾਂ ਸੰਤਾਂ ਦੇ ਗੁਣ ਕਹਿੰਦਾ ਹਾਂ।

**ਪ੍ਰਭ ਦਇਆਲ ਕਿਰਪਾਲ ਹਜੂਰਿ ॥ ਨਾਨਕੁ ਜੀਵੈ ਸੰਤਾ ਧੂਰਿ ॥੪॥੨॥੨੩॥**

(੧) ਜੋ ਪ੍ਰਭੂ ਪਿੱਛੇ ਦਿਆਲੂ ਸੀ, ਹੁਣ ਕ੍ਰਿਪਾਲੂ ਤੇ ਹਾਜ਼ਰਾ ਹਜ਼ੂਰ ਹੈ।

ਗੁਰੂ ਜੀ ਕਥਨ ਕਰਦੇ ਹਨ, ਉਸ ਦੇ ਸੰਤਾਂ ਦੀ ਚਰਨ ਧੂੜੀ ਲੈ ਕੇ ਮੈਂ ਜੀਊਂਦਾ ਹਾਂ।

(੨) ਜੋ ਸੰਤ ਦਿਆਲੂ ਕ੍ਰਿਪਾਲੂ ਪ੍ਰਭੂ ਨੂੰ ਹਜੂਰਿ=ਨੇੜੇ ਜਾਣਦੇ ਹਨ,
ਉਹਨਾਂ ਸੰਤਾਂ ਦੀ ਧੂੜੀ ਲੈ ਕੇ ਮੈਂ ਜੀਊਂਦਾ ਹਾਂ ॥ ੪ ॥ ੨ ॥ ੨੩ ॥

**[ਪੰਨਾ ੬੭੭] ਧਨਾਸਰੀ ਮਃ ੫ ॥ ਸੋ ਕਤ ਡਰੈ ਜਿ ਖਸਮੁ ਸਮ੍ਾਰੈ ॥**

ਜਿਹੜਾ ਪੁਰਸ਼ ਆਪਣੇ ਖਸਮੁ=ਮਾਲਕ ਪ੍ਰਭੂ ਨੂੰ ਯਾਦ ਕਰਦਾ ਹੈ, ਉਹ ਕਿਉਂ ਡਰਦਾ ਹੈ ਭਾਵ ਨਹੀਂ ਡਰਦਾ।

**ਡਰਿ ਡਰਿ ਪਚੇ ਮਨਮੁਖ ਵੇਚਾਰੇ ॥ ੧ ॥ ਰਹਾਉ ॥**

ਮਨਮੁਖ ਵਿਚਾਰੇ ਜਮਾਂ ਦੇ ਡਰ ਤੋਂ ਡਰ ਕਰਕੇ ਪਚੇ=ਦੁਖੀ ਹੋ ਰਹੇ ਹਨ।

ਵਾ :-ਨਰਕ ਅਗਨੀ ਵਿਚ ਸੜ ਰਹੇ ਹਨ।

**ਸਿਰ ਊਪਰਿ ਮਾਤ ਪਿਤਾ ਗੁਰਦੇਵ ॥ ਸਫਲ ਮੂਰਤਿ ਜਾ ਕੀ ਨਿਰਮਲ ਸੇਵ ॥**

ਮਾਂ ਪਿਉ ਰੂਪ ਗੁਰਦੇਵ ਜੀ ਗੁਰਮੁਖਾਂ ਦੇ ਸਿਰ ਉੱਪਰ ਰਖਵਾਲੇ ਹਨ। ਜਿਨ੍ਹਾਂ ਗੁਰਾਂ ਦੀ ਮੂਰਤੀ

ਸਫਲ ਹੈ ਅਤੇ ਜਿਨ੍ਹਾਂ ਦੀ ਸੇਵਾ ਭੀ ਨਿਰਮਲ ਹੈ।

**ਏਕੁ ਨਿਰੰਜਨੁ ਜਾ ਕੀ ਰਾਸਿ ॥ ਮਿਲਿ ਸਾਧਸੰਗਤਿ ਹੋਵਤ ਪਰਗਾਸ ॥ ੧ ॥**

ਇੱਕ ਨਿਰੰਜਨ ਦਾ ਨਾਮ ਹੀ ਜਿਨ੍ਹਾਂ ਦੀ ਰਾਸਿ=ਪੂੰਜੀ ਹੈ। ਉਹਨਾਂ ਸੰਤਾਂ ਦੀ ਸੰਗਤ ਵਿਚ ਮਿਲਿਆਂ ਹੀ ਪਰਗਾਸ=ਗਿਆਨ ਹੁੰਦਾ ਹੈ ॥ ੧ ॥

**ਜੀਅਨ ਕਾ ਦਾਤਾ ਪੂਰਨ ਸਭ ਠਾਇ ॥ ਕੋਟਿ ਕਲੇਸ ਮਿਟਹਿ ਹਰਿ ਨਾਇ ॥**

ਜੋ ਜੀਵਾਂ ਦਾ ਦਾਤਾ ਸਭ ਜਗ੍ਹਾਂ ਤੇ ਪੂਰਨ ਹੈ। ਉਸ ਹਰੀ ਦੇ ਨਾਮ ਜਪਣ ਕਰਕੇ ਕ੍ਰੋੜਾਂ ਕਲੇਸ਼ ਮਿਟ ਜਾਂਦੇ ਹਨ।

**ਜਨਮ ਮਰਨ ਸਗਲਾ ਦੁਖੁ ਨਾਸੈ ॥ ਗੁਰਮੁਖਿ ਜਾ ਕੈ ਮਨਿ ਤਨਿ ਬਾਸੈ ॥੨॥**

ਉਸ ਦਾ ਜਨਮ ਮਰਨ ਦਾ ਸਾਰਾ ਦੁੱਖ ਨਸ ਜਾਂਦਾ ਹੈ।

ਜਿਸ ਗੁਰਮੁਖ ਦੇ ਮਨ ਤਨ ਵਿਚ ਗੁਰਾਂ ਦੁਆਰੇ ਹਰੀ ਵਸਦਾ ਹੈ ॥ ੨ ॥

**ਜਿਸਨੋ ਆਪਿ ਲਏ ਲੜਿ ਲਾਇ ॥ ਦਰਗਹ ਮਿਲੈ ਤਿਸੈ ਹੀ ਜਾਇ ॥**

ਜਿਸ ਨੂੰ ਆਪਣੇ ਨਾਮ ਰੂਪ ਪੱਲੇ ਨਾਲ ਲਗਾ ਲੈਂਦਾ ਹੈ। ਉਸ ਨੂੰ ਦਰਗਾਹ ਵਿਚ ਜਾਇ=ਜਗ੍ਹਾ ਮਿਲਦੀ ਹੈ।

**ਸੇਈ ਭਗਤ ਜਿ ਸਾਚੇ ਭਾਣੇ ॥ ਜਮਕਾਲ ਤੇ ਭਏ ਨਿਕਾਣੇ ॥ ੩ ॥**

ਓਹੀ ਅਸਲ ਭਗਤ ਹਨ, ਜਿਹੜੇ ਸੱਚੇ ਦੇ ਭਾਣੇ ਵਿਚ ਤੁਰਦੇ ਹਨ। ਓਹੀ ਭਗਤ, ਜਮ ਤੇ ਕਾਲ ਦੀ ਕਾਣ ਤੋਂ ਨਿਕਾਣੇ=ਰਹਿਤ ਹੋਏ ਹਨ ॥ ੩ ॥

**ਸਾਚਾ ਸਾਹਿਬੁ ਸਚੁ ਦਰਬਾਰੁ ॥ ਕੀਮਤਿ ਕਉਣੁ ਕਹੈ ਬੀਚਾਰੁ ॥**

ਉਹ ਸਾਹਿਬ ਸੱਚਾ ਹੈ ਉਸ ਦਾ ਸਤਸੰਗ ਦਰਬਾਰ ਭੀ ਸੱਚਾ ਹੈ। ਉਸ ਦੇ ਗੁਣਾਂ ਦੀ ਕੀਮਤ ਦਾ ਵਿਚਾਰ ਕੌਣ ਕਹਿ ਸਕਦਾ ਹੈ।

**ਘਟਿ ਘਟਿ ਅੰਤਰਿ ਸਗਲ ਅਧਾਰੁ ॥ ਨਾਨਕੁ ਜਾਚੈ ਸੰਤ ਰੇਣਾਰੁ ॥੪॥੩॥੨੪॥**

ਜੋ ਸਾਰਿਆਂ ਘਟਾਂ ਘਟਾਂ ਦੇ ਅੰਦਰ ਸਭ ਦਾ ਆਸਰਾ ਰੂਪ ਹੈ। ਗੁਰੂ ਜੀ ਕਥਨ ਕਰਦੇ ਹਨ, ਮੈਂ ਉਸ ਦੇ ਸੰਤਾਂ ਦੀ ਰੇਣਾਰੁ=ਧੂੜ ਜਾਚੈ=ਮੰਗਦਾ ਹਾਂ ॥ ੪ ॥ ੩ ॥ ੨੪ ॥

## ਧਨਾਸਰੀ ਮਹਲਾ ੫

**੧ ਓ ਸਤਿਗੁਰ ਪ੍ਰਸਾਦਿ ॥ ਘਰਿ ਬਾਹਰਿ ਤੇਰਾ ਭਰਵਾਸਾ ਤੂ ਜਨ ਕੈ ਹੈ ਸੰਗਿ ॥**

(੧) ਸ੍ਰੀ ਅੰਮ੍ਰਿਤਸਰ ਰੂਪ ਘਰ ਵਿਚ ਤੇ ਬਾਹਰਿ=ਵਡਾਲੀ ਸਾਹਿਬ,

(੨) ਸਰੂਪ-ਘਰ ਵਿਚ ਤੇ (ਬਾਹਰਿ) ਵਿਹਾਰ ਕਾਲ ਵਿਚ ਹ ਪ੍ਰਭੂ ! ਤੇਰਾ ਹਾ ਭਰੋਸਾ ਹੈ, ਕਿਉਂਕਿ ਤੂੰ ਆਪ ਹੀ ਆਪਣਿਆਂ ਸੇਵਕ ਜਨਾਂ ਦੇ ਅੰਗ ਸੰਗ ਹੈਂ ।

**ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ ਨਾਮੁ ਜਪਉ ਹਰਿ ਰੰਗਿ ॥ ੧ ॥**

ਹੇ ਆਪਣੇ ਪ੍ਰਭੂ ਪ੍ਰੀਤਮ ! ਤੂੰ ਅਜੇਹੀ ਕਿਰਪਾ ਕਰ, ਜੋ ਰੰਗਿ=ਪ੍ਰੇਮ ਨਾਲ ਹਰੀ ਨਾਮ ਜਪਣਾ ਕਰਾਂ ॥੧॥

**ਜਨ ਕਉ ਪ੍ਰਭ ਅਪਨੇ ਕਾ ਤਾਣੁ ॥**

ਮੈਂ ਸੇਵਕ-ਜਨ ਨੂੰ ਆਪਣੇ ਪ੍ਰਭੂ ਦਾ ਹੀ ਤਾਣੁ=ਬਲ ਹੈ ।

**ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ ॥ ਰਹਾਉ ॥**

ਹੇ ਸੁਆਮੀ ! ਜੋ ਤੂੰ ਕਰਾਉਂਦਾ ਹੈਂ ਮੈਂ ਓਹੀ ਕਰਦਾ ਹਾਂ, ਅਤੇ ਮੈਨੂੰ ਓਹੀ ਮਸਲਤਿ=ਸਲਾਹ ਪ੍ਰਵਾਨ ਹੈ ॥ ਰਹਾਉ ॥

**ਪਤਿ ਪਰਮੇਸਰੁ ਗਤਿ ਨਾਰਾਇਣੁ ਧਨੁ ਗੁਪਾਲ ਗੁਣ ਸਾਖੀ ॥**

(੧) ਪਰਮੇਸ਼ਰ ਨੂੰ ਸਿਮਰਨਾ ਹੀ ਪਤ-ਆਬਰੋ ਹੈ, ਨਾਰਾਇਣ ਨੂੰ ਵਿਆਪਕ ਜਾਣਨਾ ਹੀ ਗਤੀ ਹੈ, ਗੋਪਾਲ ਦੇ ਗੁਣਾਂ ਦੀਆਂ ਸਾਖੀਆਂ ਸੁਣਨੀਆਂ ਹੀ ਧਨ ਹੈ ।

(੨) ਸਾਰਿਆਂ ਦਾ ਪਤੀ ਜੋ ਪਰਮੇਸ਼ਰ ਹੈ ਉਸ ਨਰਾਇਣ ਦੇ ਨਾਮ ਜਪਣ ਕਰਕੇ ਗਤਿ=ਮੁਕਤੀ ਹੁੰਦੀ ਹੈ, ਉਹ ਗੁਪਾਲ ਧੰਨ ਹੈ ਜਿਸ ਵਿਚ ਸਾਖੀ=ਸਹਾਇਤਾ ਕਰਨ ਵਾਲਾ ਗੁਣ ਹੈ ।

ਅਥਵਾ :-ਜਿਸ ਵਿਚ ਸਾਖੀ=ਉਗਾਹੀ ਦੇਣ ਵਾਲਾ ਗੁਣ ਹੈ ।

**ਚਰਨ ਸਰਨ ਨਾਨਕ ਦਾਸ ਹਰਿ ਹਰਿ**
**ਸੰਤੀ ਇਹ ਬਿਧਿ ਜਾਤੀ ॥ ੨ ॥ ੧ ॥ ੨੫ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਦਾਸ ਨੇ ਹਰਿ ਹਰਿ ਦੇ ਚਰਨਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ, ਪਰ ਇਹ ਵਿਧੀ ਸੰਤਾਂ ਨੇ ਜਾਤੀ=ਜਾਣੀ ਹੈ ॥ ੨ ॥ ੧ ॥ ੨੫ ॥

ਨੋਟ-ਇਸ ਤੁਕ ਦਾ ਬਿਸ੍ਰਾਮ "ਹਰਿ ਹਰਿ" ਤੇ ਜਾਨਣਾ ।

**ਧਨਾਸਰੀ ਮਹਲਾ ੫ ॥**

ਰਹਾਉ ਦੀ ਤੁਕ ਤੋਂ ਅਰਥ ਸ਼ੁਰੂ ਕਰਨਾ "ਜਿਨ ਕੈ ਮਨਿ ਸਾਚਾ ਬਿਸ੍ਵਾਸੁ ॥"

ਜਿਨ੍ਹਾਂ ਦੇ ਮਨ ਵਿਚ ਸੱਚਾ ਬਿਸ੍ਵਾਸੁ=ਭਰੋਸਾ ਹੈ ।

**ਸਗਲ ਮਨੋਰਥ ਪ੍ਰਭ ਤੇ ਪਾਏ ਕੰਠਿ ਲਾਇ ਗੁਰਿ ਰਾਖੇ ॥**

ਉਨ੍ਹਾਂ ਨੇ ਸਾਰੇ ਮਨੋਰਥ ਪ੍ਰਭੂ ਤੋਂ ਪਾਏ ਹਨ, ਅਤੇ ਉਹਨਾਂ ਨੂੰ ਗੁਰਾਂ ਨੇ ਗਲ ਨਾਲ ਲਗਾ ਕੇ ਰੱਖਿਆ ਹੈ ।

**ਸੰਸਾਰ ਸਾਗਰ ਮਹਿ ਜਲਨਿ ਨ ਦੀਨੇ ਕਿਨੈ ਨ ਦੁਤਰੁ ਭਾਖੇ ॥੧॥**

ਉਹਨਾਂ ਨੂੰ ਗੁਰਾਂ ਨੇ ਅੱਗ ਦੇ ਸਮੁੰਦ੍ਰ ਸੰਸਾਰ ਵਿਚ ਜਲਨਿ=ਸੜਨ ਨਹੀਂ ਦਿੱਤਾ, ਅਤੇ ਉਹਨਾਂ ਨੂੰ ਕਿਸੇ ਨੇ ਦੁਤਰੁ=ਕੌੜਾ ਬਚਨ ਭੀ ਨਹੀਂ ਭਾਖੇ=ਕਿਹਾ ॥ ੧ ॥

**ਜਿਨ ਕੈ ਮਨਿ ਸਾਚਾ ਬਿਸ੍ਵਾਸੁ ॥**

ਜਿਨ੍ਹਾਂ ਦੇ ਮਨ ਵਿਚ ਸੱਚਾ ਬਿਸ੍ਵਾਸੁ=ਭਰੋਸਾ ਹੈ ।

**ਪੇਖਿ ਪੇਖਿ ਸੁਆਮੀ ਕੀ ਸੋਭਾ ਆਨਦੁ ਸਦਾ ਉਲਾਸੁ ॥ ਰਹਾਉ ॥**

ਉਹ ਸੁਆਮੀ ਦੀ ਸੋਭਾ ਨੂੰ ਵੇਖ ਵੇਖ ਕੇ ਸਦਾ ਹੀ ਅਨੰਦ ਤੇ ਉਲਾਸੁ=ਪ੍ਰਸੰਨ ਰਹਿੰਦੇ ਹਨ ॥ ਰਹਾਉ ॥

**ਚਰਨ ਸਰਨਿ ਪੂਰਨ ਪਰਮੇਸੁਰ ਅੰਤਰਜਾਮੀ ਸਾਖਿਓ ॥**

ਜੋ ਪੂਰਨ ਪਰਮੇਸ਼ਰ ਅੰਤਰਜਾਮੀ ਤੇ ਸਾਖਿਓ=ਸਹਾਇਤਾ ਕਰਨ ਵਾਲਾ ਹੈ, ਉਹ ਉਸ ਦੇ ਚਰਨਾਂ ਦੀ ਸਰਨ ਵਿਚ ਪਏ ਰਹਿੰਦੇ ਹਨ ।

**ਜਾਨਿ ਬੂਝਿ ਅਪਨਾ ਕੀਓ ਨਾਨਕ ਭਗਤਨ ਕਾ ਅੰਕੁਰੁ ਰਾਖਿਓ ॥੨॥੨॥੨੯॥**

ਗੁਰੂ ਜੀ ਕਥਨ ਕਰਦੇ ਹਨ, ਉਹਨਾਂ ਦਾ ਪ੍ਰੇਮ ਜਾਣਕੇ ਤੇ ਸੱਚਾ ਬੂਝਿ=ਸਮਝ ਕੇ ਉਹਨਾਂ ਨੂੰ ਆਪਣਾ ਸੇਵਕ ਕਰ ਲਿਆ ਹੈ, ਅਤੇ ਹਰ ਸਮੇਂ ਭਗਤਾਂ ਦਾ ਅੰਕੁਰੁ=ਪੱਖ ਰੱਖਿਆ ਹੈ ।

ਅਥਵਾ:-ਭਗਤਾਂ ਦਾ ਸ਼ੁਭ ਗੁਣਾਂ ਰੂਪੀ ਅੰਕੁਰੁ=ਅੰਗੂਰ ਰੱਖਣਾ ਕੀਤਾ ਹੈ ॥ ੨ ॥ ੨ ॥ ੨੯ ॥

**ਧਨਾਸਰੀ ਮਹਲਾ ੫ ॥**

**ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥**

ਜਿੱਥੇ ਜਿੱਥੇ ਵੇਖਦੇ ਹਾਂ ਓਥੇ ਹੀ ਨੇੜੇ ਹੈ, ਕਦੇ ਭੀ ਕਿਧਰੇ ਦੂਰ ਨਹੀਂ ਜਾਂਦਾ ।

**ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥੧॥**

ਉਹ ਸਾਰਿਆਂ ਵਿਚ ਪੂਰਨ ਹੋ ਰਿਹਾ ਹੈ, ਹੇ ਮਨ ! ਤੂੰ ਸਦਾ ਹੀ ਉਸ ਨੂੰ ਧਿਆਉਣਾ ਕਰ ॥ ੧ ॥

**ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥**

ਜੋ ਲੋਕ-ਪ੍ਰਲੋਕ ਵਿਚ ਕਦੇ ਵਿੱਛੜਦਾ ਨਹੀਂ ਹੈ ਉਸ ਨੂੰ ਅੰਗ ਸੰਗ ਵਿਚਾਰਨਾ ਕਰੀਏ ।

**ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ ॥ ਰਹਾਉ ॥**

ਜੋ ਪਦਾਰਥ ਇੱਕ ਛਿਨ ਵਿਚ ਨਾਸ ਹੋ ਜਾਂਦਾ ਹੈ, ਉਹਨਾਂ ਪਦਾਰਥਾਂ ਦਾ ਅਲਪ=ਤੁੱਛ ਸੁਖ ਕਥਨ ਕਰੀਏ ॥ ਰਹਾਉ ॥

## ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ ॥

ਜੋ ਅਪਿਆਉ=ਭੋਜਨ ਦੇ ਕੇ ਸਭ ਦੀ ਪਾਲਣਾ ਕਰਦਾ ਹੈ, ਜਿਸ ਦੇ ਪਾਸ ਕਿਸੇ ਪਦਾਰਥ ਦੀ ਊਨ=ਕਮੀ ਨਹੀਂ ਹੁੰਦੀ। ਯਥਾ:-ਕੋਟ ਕੋਟੀ ਮੇਰੀ ਆਰਜਾ ਪਵਨ ਪੀਅਣ ਅਪਿਆਉ ॥

## ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ ॥ ੨ ॥

ਉਹ ਮੇਰਾ ਪ੍ਰਭੂ ਹੀ ਸ੍ਵਾਸ ਸ੍ਵਾਸ ਵਿਚ ਸੰਭਾਲ ਕਰਦਾ ਹੈ ॥ ੨ ॥

## ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ ॥

ਜਿਸ ਪ੍ਰਭੂ ਦਾ ਰੂਪੁ=ਸਰੂਪ ਸਾਰਿਆਂ ਤੋਂ ਉੱਚਾ ਹੈ, ਉਹ ਪ੍ਰਭੂ ਅਛੱਲ ਹੈ, ਅਛੇਦ ਹੈ, ਅਪਾਰ= ਪਾਰਾਵਾਰ ਤੋਂ ਰਹਿਤ ਹੈ।

## ਜਪਿ ਜਪਿ ਕਰਹਿ ਅਨੰਦੁ ਜਨ ਅਚਰਜ ਆਨੂਪੁ ॥ ੩ ॥

ਉਹ ਅਸਚਰਜ ਤੇ ਅਨੂਪੰ ਪ੍ਰਭੂ ਨੂੰ ਸੇਵਕ ਜਨ ਜਪ ਜਪ ਕੇ ਅਨੰਦ ਪ੍ਰਾਪਤ ਕਰਦੇ ਹਨ ॥ ੩ ॥

## [ਪੰਨਾ ੬੭੮] ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ ॥

ਹੇ ਦਿਆਲ ਪ੍ਰਭੂ! ਮੈਨੂੰ ਉਹ ਮਤਿ=ਬੁੱਧੀ ਦਿਓ ਜਿਸ ਬੁੱਧੀ ਕਰਕੇ ਆਪ ਜੀ ਨੂੰ ਅਰਾਧਦਾ ਰਹਾਂ।

## ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ ॥ ੪ ॥ ੩ ॥ ੨੭ ॥

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ! ਮੈਂ ਆਪ ਜੀ ਪਾਸੋਂ ਸਾਧਾ=ਸੰਤਾਂ ਦੇ ਪਗ=ਚਰਨਾਂ ਦੀ ਰੇਨ=ਧੂੜੀ ਦਾ ਦਾਨ ਮੰਗਦਾ ਹਾਂ ॥ ੪ ॥ ੩ ॥ ੨੭ ॥

## ਧਨਾਸਰੀ ਮਹਲਾ ੫ ॥

**ਉਥਾਨਕਾ:**—ਜਿਸ ਵੇਲੇ ਸੁਲਹੀ ਚੜ੍ਹਾਈ ਕਰਕੇ ਆਇਆ ਆਪ ਉਸ ਵੇਲੇ ਉਸ ਦੇ ਆਉਣ ਤੋਂ ਪਹਿਲੇ ਹੀ ਬਾਬਾ ਬੁੱਢਾ ਜੀ ਨੇ ਜੋ ਸੁਭਾਵਕ ਬਚਨ ਕਿਹਾ ਸੀ, 'ਗੁਰੂਕਿਆਂ ਨੂੰ ਕੀ ਭਾਜੜ ਪੈ ਗਈ ਹੈ।' ਇਸ ਬਚਨ ਦੇ ਪੂਰਿਆਂ ਕਰਨ ਲਈ ਅੰਮ੍ਰਿਤਸਰ ਤੋਂ ਚਲਕੇ ਤਿੰਨ ਕੋਹਾਂ ਦੇ ਫਾਸਲੇ ਉੱਪਰ ਵਡਾਲੀ ਪਿੰਡ ਚਲੇ ਗਏ ਆਪ ਇੱਕ ਸਾਲ ਇੱਥੇ ਰਹੇ ਹਨ, ਇੱਥੇ ਹੀ ਛੇਵੇਂ ਗੁਰੂ ਜੀ ਦਾ ਅਵਤਾਰ ੨੧ ਹਾੜ, ਹਾੜ ਵਦੀ ਏਕਮ ਸੰਮਤ ੧੬੫੨ ਨੂੰ ਹੋਇਆ ਹੈ, ਬਾਕੀ ਸਾਰਾ ਪ੍ਰਵਾਰ ਤਿੰਨ ਸਾਲ ਉਥੇ ਰਿਹਾ ਹੈ ਫਿਰ ਗੁਰੂ ਜੀ ਨੇ ਹੁਕਮ ਦੇ ਕੇ ਸਦਵਾ ਭੇਜਿਆ ਜਦ ਅੰਮ੍ਰਿਤਸਰ ਵਾਪਸ ਆਏ ਉਸ ਵੇਲੇ ਆਪਣੇ ਸਪੁਤ੍ਰ ਹਰਿਗੋਬਿੰਦ ਪ੍ਰਤੀ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ—

## ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ ॥

(੧) ਜਿਸ ਪਰਮਾਤਮਾ ਨੇ ਆਪ ਜੀ ਨੂੰ ਵਡਾਲੀ ਭੇਜਿਆ ਸੀ ਓਸੇ ਨੇ ਅੰਮ੍ਰਿਤਸਰ ਬੁਲਾਇਆ ਹੈ, ਹੁਣ ਸੁਖ ਅਨੰਦ ਦੇ ਨਾਲ ਸਹਜੇ ਹੀ ਆਪਣੇ ਗੁਰੂ ਕੇ ਮਹਲਾਂ ਰੂਪ ਘਰ ਵਿਚ ਆ ਜਾਓ।

**ਅਨਦ ਮੰਗਲ ਗੁਨ ਗਾਉ ਸਹਜ ਧੁਨਿ ਨਿਹਚਲ ਰਾਜੁ ਕਮਾਉ ॥ ੧ ॥**

ਸਹਜੇ ਹੀ ਧੁਨਿ=ਬਾਨੀ ਦੁਆਰਾ ਅਨੰਦ ਦਾਇਕ ਮੰਗਲ ਰੂਪ ਗੁਣਾਂ ਨੂੰ ਗਾਵਣਾ ਕਰੋ, ਅਤੇ ਗੁਰਿਆਈ-ਗੱਦੀ ਦਾ ਨਿਸਚਲ ਰਾਜ ਕਮਾਉਣਾ ਕਰੋ ॥ ੧ ॥

**ਤੁਮ ਘਰਿ ਆਵਹੁ ਮੇਰੇ ਮੀਤ ॥**

(ਵਾਹਿਗੁਰੂ ਦੀ ਅੰਸ ਰੂਪ ਹੋਣ ਕਰਕੇ ਆਪ ਅਸਾਡੇ ਮਿੱਤਰ ਹੋ) ਹੇ ਮੇਰੇ ਮਿੱਤਰੋ ! ਤੁਸੀਂ ਆਪਣੇ ਘਰ ਗੁਰੂ ਕੇ ਮਹਿਲਾਂ ਵਿਚ ਆ ਜਾਓ ।

**ਤੁਮਰੇ ਦੋਖੀ ਹਰਿ ਆਪਿ ਨਿਵਾਰੇ ਅਪਦਾ ਭਈ ਬਿਤੀਤ ॥ ਰਹਾਉ ॥**

ਤੁਹਾਡੇ ਦੋਖੀ (ਸੁਲਹੀ ਆਦਿਕ) ਹਰੀ ਨੇ ਆਪ ਦੂਰ ਕਰ ਦਿੱਤੇ ਹਨ, ਅਤੇ ਅਪਦਾ ਭੀ ਬਤੀਤ ਹੋ ਗਈ ਹੈ ॥ ਰਹਾਉ ॥

**ਪ੍ਰਗਟ ਕੀਨੇ ਪ੍ਰਭ ਕਰਨੇਹਾਰੇ ਨਾਸਨ ਭਾਜਨ ਥਾਕੇ ॥**

ਕਰਨਹਾਰ ਪ੍ਰਭੂ ਨੇ ਜਿੱਥੇ ਕਿੱਥੇ ਤੁਹਾਡਾ ਪ੍ਰਤਾਪ ਪ੍ਰਗਟ ਕਰ ਦਿੱਤਾ ਹੈ, ਆਪ ਜੀ ਦਾ ਨੱਸਣਾ ਤੇ ਭਜਣਾ ਥਾਕੇ=ਰਹਿ ਗਿਆ ਹੈ* ।

**ਘਰਿ ਮੰਗਲ ਵਾਜਹਿ ਨਿਤ ਵਾਜੇ ਅਪੁਨੈ ਖਸਮਿ ਨਿਵਾਜੇ ॥ ੨ ॥**

ਪ੍ਰਤੱਖ ਘਰ ਵਿਚ ਮੰਗਲ ਦਾਇਕ ਖੁਸ਼ੀਆਂ ਦੇ ਵਾਜੇ ਨਿੱਤ ਵੱਜ ਰਹੇ ਹਨ, ਕਿਉਂਕਿ ਆਪਣੇ ਖਸਮਿ=ਮਾਲਕ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਨਿਵਾਜੇ=ਨਿਵਾਜ ਲਿਆ ਭਾਵ ਵਡਿਆ ਲਿਆ ਹੈ ॥ ੨ ॥

**ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ ॥**

ਗੁਰੂ ਜੀ ਦੇ ਬਚਨਾਂ ਦਾ ਅਧਾਰਿ=ਆਸਰਾ ਲੈ ਕੇ ਇਸਥਿਤ ਹੋ ਕੇ ਰਹਿਣਾ ਕਰੋ, ਕਦੇ ਭੀ ਨਾ ਡੋਲੋ ।

**ਜੈ ਜੈ ਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ ॥ ੩ ॥**

ਸਭ ਪ੍ਰਿਥਵੀ ਮੰਡਲ ਉੱਪਰ ਆਪ ਜੀ ਦੇ ਜੈ ਜੈਕਾਰ ਹੋ ਰਹੇ ਹਨ, ਰਾਜ ਦਰਬਾਰ ਵਿਚ ਭੀ ਆਪ ਜੀ ਦਾ ਮੂੰਹ ਉੱਜਲਾ ਹੋ ਗਿਆ ਹੈ ॥੩॥

**ਜਿਨ ਕੇ ਜੀਅ ਤਿਨੈ ਹੀ ਫੇਰੇ ਆਪੇ ਭਇਆ ਸਹਾਈ ॥**

ਇਹ (ਸੁਲਹੀ ਆਦਿਕ) ਜਿਸ ਪ੍ਰਭੂ ਦੇ ਜੀਵ ਸਨ ਓਸੇ ਨੇ ਆਪ ਹੀ ਫੇਰੇ=ਮੋੜੇ ਹਨ, ਉਹ ਆਪ ਹੀ ਸਹਾਇਤਾ ਕਰਨ ਵਾਲਾ ਹੋਇਆ ਹੈ ।

---

*ਨੱਸਣਾ ਚੋਰੀ ਹੁੰਦਾ ਹੈ, ਦੌੜਨਾ ਪ੍ਰਤੱਖ ਹੁੰਦਾ ਹੈ ਪਰ ਆਪ ਜੀ ਦੇ ਦੋਵੇਂ ਦੂਰ ਹੋ ਗਏ ਹਨ ।

**ਅਚਰਜੁ ਕੀਆ ਕਰਨੈਹਾਰੈ ਨਾਨਕ ਸਚੁ ਵਡਿਆਈ ॥ ੪ ॥ ੪ ॥ ੨੮ ॥**

ਕਰਨਹਾਰ ਪ੍ਰਭੂ ਨੇ ਦੋਖੀ ਸੁਲਹੀ ਦੇ ਮਾਰਨ ਵਾਲਾ ਅਸਚਰਜ ਕੌਤਕ ਕੀਤਾ ਹੈ। ਗੁਰੂ ਜੀ ਕਥਨ ਕਰਦੇ ਹਨ ਇਸ ਕਰਕੇ ਉਸ ਪ੍ਰਭੂ ਦੀ ਸੱਚੀ ਵਡਿਆਈ ਹੈ ॥੪॥੪॥੨੮॥

**ਦੂਜਾ ਅਰਥ:**—ਰਹਾਉ ਦੀ ਤੁਕ ਤੋਂ ਅਰਥ ਸ਼ੁਰੂ ਕਰਨਾ—"ਤੁਮ ਘਰਿ ਆਵਹੁ ਮੇਰੇ ਮੀਤ ॥" ਹੇ ਮੇਰੇ ਮਿੱਤਰ ਮਹਾਤਮਾ ਤੁਸੀਂ ਸਰੂਪ ਰੂਪੀ ਘਰ ਵਿਚ ਆਵੋ,

ਤੁਮਰੇ ਦੋਖੀ ਹਰਿ ਆਪਿ ਨਿਵਾਰੇ ਅਪਦਾ ਭਈ ਬਿਤੀਤ ॥

ਤੁਹਾਡੇ ਕਾਮ ਆਦਿਕ ਦੋਖੀ ਹਰੀ ਨੇ ਆਪ ਨਵਿਰਤ ਕਰ ਦਿੱਤੇ ਹਨ, ਜਨਮ ਮਰਨ ਰੂਪ ਅਪਦਾ ਭੀ ਬਿਤੀਤ ਹੋ ਗਈ ਹੈ।

ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ ॥

ਜਿਸ ਪਰਮਾਤਮਾ ਨੇ ਤੁਹਾਨੂੰ ਸੰਸਾਰ ਵਿਚ ਭੇਜਿਆ ਹੈ ਉਸੇ ਨੇ ਤੁਹਾਨੂੰ ਸਤਸੰਗਤ ਵਿਚ ਬੁਲਾਇਆ ਹੈ, ਏਸੇ ਕਰਕੇ ਅਚੁਤ ਸੁਖ ਦੇ ਸਹਿਤ ਸਰੂਪ ਘਰ ਵਿਚ ਆਓ।

ਅਨਦ ਮੰਗਲ ਗੁਨ ਗਾਉ ਸਹਜ ਧੁਨਿ ਨਿਹਚਲ ਰਾਜੁ ਕਮਾਉ ॥ ੧ ॥

ਸਹਜ ਧੁਨਿ=ਸ਼ਾਂਤੀ ਦਾਇਕ ਬਾਣੀ ਕਰਕੇ ਅਨੰਦ ਰੂਪ ਪ੍ਰਭੂ ਦੇ ਮੰਗਲ ਦਾਇਕ ਗੁਣ ਗਾਵਣਾ ਕਰੋ, ਅਤੇ ਨਿਸਚਲ ਪਰਮਾਤਮਾ ਦੇ ਰਾਜ=ਹੁਕਮ ਨੂੰ ਕਮਾਵਣਾ ਕਰੋ, ਭਾਵ ਹੁਕਮ ਨੂੰ ਮੰਨੋ।

ਤੁਮ ਘਰਿ ਆਵਹੁ ਮੇਰੇ ਮੀਤ ॥ ਤੁਮਰੇ ਦੋਖੀ ਹਰਿ ਆਪਿ ਨਿਵਾਰੇ ਅਪਦਾ ਭਈ ਬਿਤੀਤ ॥ ਇਹਨਾਂ ਤੁਕਾਂ ਦਾ ਅਰਥ ਪਹਿਲੇ ਹੋ ਚੁੱਕਾ ਹੈ।

ਪ੍ਰਗਟ ਕੀਨੇ ਪ੍ਰਭ ਕਰਨੇਹਾਰੇ ਨਾਸਨ ਭਾਜਨ ਥਾਕੇ ॥

ਕਰਨਹਾਰ ਪ੍ਰਭੂ ਨੇ ਸਾਰੇ ਜਸ ਹੀ ਜਸ ਪ੍ਰਗਟ ਕਰ ਦਿੱਤਾ ਹੈ, ਜੋ ਨਾਸਨ=ਨਾਸਤਕ ਪਣੇ ਦਾ ਭਾਜਨ=ਪਾਤ੍ਰ ਹੋ ਰਹੇ ਸੀ ਉਹ ਥੱਕ ਗਿਆ ਹੈ।

ਘਰਿ ਮੰਗਲ ਵਾਜਹਿ ਨਿਤ ਵਾਜੇ ਅਪੁਨੈ ਖਸਮਿ ਨਿਵਾਜੇ ॥ ੨ ॥

ਸਤਸੰਗ ਘਰ ਵਿਚ ਨਿੱਤ ਹੀ ਮੰਗਲ ਦਾਇਕ ਵਾਜੇ ਵੱਜ ਰਹੇ ਹਨ, ਆਪਣੇ ਖਸਮਿ=ਪਰਮਾਤਮਾ ਨੇ ਸੰਤਾਂ ਨੂੰ ਵਡਿਆਇਆ ਹੈ।

ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ ॥

ਪੂਰਿਆਂ ਗੁਰਾਂ ਦੇ ਬਚਨਾਂ ਦੇ ਅਧਾਰਿ=ਆਸਰੇ ਹੋ ਕੇ ਸਰੂਪ ਵਿਚ ਇਸਥਿਤ ਹੋ ਰਹੋ, ਕਦੇ ਡੁਲਾਇਮਾਨ ਨਾ ਹੋਵੋ।

ਜੈ ਜੈਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ ॥ ੩ ॥

ਤਾਂ ਸਗਲ ਭੂ ਮੰਡਲ=ਸਾਰੇ ਸੰਸਾਰ ਵਿਚ ਜੈ ਜੈ ਕਾਰ ਹੋਵੇਗਾ, ਅਤੇ ਦਰਬਾਰ ਵਿਚ ਭੀ ਮੂੰਹ ਉੱਜਲਾ ਹੋਵੇਗਾ।

ਜਿਨ ਕੇ ਜੀਅ ਤਿਨੈ ਹੀ ਫੇਰੇ ਆਪੇ ਭਇਆ ਸਹਾਈ ॥

ਜਿਸ ਪ੍ਰਭੂ ਦੇ ਪੈਦਾ ਕੀਤੇ ਹੋਏ ਤੁਸੀਂ ਜੀਵ ਹੋ ਉਸੇ ਨੇ ਆਪ ਹੀ ਸੰਸਾਰ ਵੱਲੋਂ ਫੇਰੇ=ਹਟਾਇਆ ਹੈ, ਅਤੇ ਆਪ ਹੀ ਤੁਹਾਡੀ ਸਹਾਇਤਾ ਕਰਨ ਵਾਲਾ ਹੋਇਆ ਹੈ।

ਅਚਰਜੁ ਕੀਆ ਕਰਨੈਹਾਰੈ ਨਾਨਕ ਸਚੁ ਵਡਿਆਈ ॥ ੪ ॥ ੪ ॥

ਹੁਕਮ ਦੇ ਕਰਨ ਵਾਲੇ ਸਤਿਗੁਰਾਂ ਨੇ ਅਸਚਰਜ ਰੂਪ ਕਰ ਦਿੱਤਾ ਭਾਵ ਜੀਵ ਈਸ਼ੂਰ ਦੀ ਅਭੇਦਤਾ ਕਰ ਦਿੱਤੀ, ਏਹੋ ਸਤਿਗੁਰਾਂ ਦੀ ਸੱਚੀ ਵਡਿਆਈ ਹੈ ॥ ੪ ॥ ੪ ॥

## ਧਨਾਸਰੀ ਮਹਲਾ ੫ ਘਰੁ ੬

**੧ ਓ ਸਤਿਗੁਰ ਪ੍ਰਸਾਦਿ ॥ ਸੁਨਹੁ ਸੰਤ ਪਿਆਰੇ ਬਿਨਉ ਹਮਾਰੇ ਜੀਉ ॥**
**ਹਰਿ ਬਿਨੁ ਮੁਕਤਿ ਨ ਕਾਹੂ ਜੀਉ ॥ ਰਹਾਉ ॥**

ਹੇ ਪਿਆਰੇ ਸੰਤ ਜੀਉ ! ਅਸਾਡੀ ਬੇਨਤੀ ਦੇ ਬਚਨ ਸੁਣਨਾ ਕਰੋ।
ਹਰੀ ਨਾਮ ਤੋਂ ਬਿਨਾਂ ਕਿਸੇ ਜੀਵ ਦੀ ਭੀ ਮੁਕਤੀ ਨਹੀਂ ਹੋਣੀ ॥ ਰਹਾਉ ॥

**ਮਨ ਨਿਰਮਲ ਕਰਮ ਕਰਿ ਤਾਰਨ ਤਰਨ ਹਰਿ**

ਮਨ ਨੂੰ ਸੁਖ ਕਰਨ ਵਾਲੇ ਨਿਸ਼ਕਾਮ ਕਰਮ ਕਰ, ਹਰੀ ਨਾਮ ਹੀ ਤਾਰਨੇ ਨੂੰ ਤਰਨ=ਜਹਾਜ਼ ਰੂਪ ਹੈ।

**ਅਵਰਿ ਜੰਜਾਲ ਤੇਰੈ ਕਾਹੂ ਨ ਕਾਮ ਜੀਉ ॥**

ਅਵਰਿ=ਹੋਰ ਜੰਜਾਲ=ਧੰਦੇ ਤੇਰੇ ਕਿਸੇ ਭੀ ਕੰਮ ਨਹੀਂ ਹਨ।

**ਜੀਵਨ ਦੇਵਾ ਪਾਰਬ੍ਰਹਮ ਸੇਵਾ ਇਹੁ ਉਪਦੇਸੁ ਮੋਕਉ ਗੁਰਿ ਦੀਨਾ ਜੀਉ ॥੧॥**

ਜੋ ਜੀਵਾਂ ਦਾ ਦੇਵਾ=ਪ੍ਰਕਾਸ਼ਕ ਹੈ, ਅਥਵਾ :-ਜੋ ਜੀਵਨ ਰੂਪ ਪਾਰਬ੍ਰਹਮ ਦੇਵਾ=ਪ੍ਰਕਾਸ਼ ਰੂਪ ਹੈ ਉਸ ਦੀ ਸੇਵਾ ਕਰ, ਮੈਨੂੰ ਗੁਰਾਂ ਨੇ ਇਹ ਉਪਦੇਸ਼ ਦੇਣਾ ਕੀਤਾ ਹੈ ॥ ੧ ॥

**ਤਿਸੁ ਸਿਉ ਨ ਲਾਈਐ ਹੀਤੁ ਜਾ ਕੋ ਕਿਛੁ ਨਾਹੀ ਬੀਤੁ**
**ਅੰਤ ਕੀ ਬਾਰ ਓਹੁ ਸੰਗਿ ਨ ਚਾਲੈ ॥**

ਉਸ ਨਾਲ ਹੀਤੁ=ਪ੍ਰੇਮ ਨਾ ਲਗਾਓ, ਜਿਨ੍ਹਾਂ ਪਦਾਰਥਾਂ ਦਾ ਕੁਝ ਬੀਤੁ=ਬਲ ਨਹੀਂ ਹੈ ਭਾਵ ਸੱਤਾ ਨਹੀਂ ਹੈ, ਕਿਉਂਕਿ ਅੰਤ ਦੇ ਵੇਲੇ ਉਹ ਪਦਾਰਥ ਤੇਰੇ ਨਾਲ ਨਹੀਂ ਚਲਣਗੇ।

**ਮਨਿ ਤਨਿ ਤੂ ਆਰਾਧ ਹਰਿ ਕੇ ਪ੍ਰੀਤਮ ਸਾਧ**
**ਜਾ ਕੈ ਸੰਗਿ ਤੇਰੇ ਬੰਧਨ ਛੂਟੈ ॥ ੨ ॥**

ਹੇ ਹਰੀ ਦੇ ਪ੍ਰੀਤਮ ਸੰਤ ! ਤੂੰ ਮਨ ਤਨ ਵਿਚ ਹਰੀ ਦੇ ਨਾਮ ਨੂੰ ਅਰਾਧਣਾ ਕਰ, ਜਿਸ ਦੇ ਸੰਗ

ਕਰਕੇ ਤੇਰੇ ਜਨਮ ਮਰਨ ਦੇ ਬੰਧਨ ਛੁਟ ਜਾਣ ॥ ੨ ॥

## ਗਹੁ ਪਾਰਬ੍ਰਹਮ ਸਰਨ ਹਿਰਦੈ ਕਮਲ ਚਰਨ
## ਅਵਰ ਆਸ ਕਛੁ ਪਟਲੁ ਨ ਕੀਜੈ ॥

ਹਿਰਦੇ-ਕਮਲ ਵਿਚ ਪਾਰਬ੍ਰਹਮ ਦੇ ਚਰਨਾਂ ਦੀ ਸ਼ਰਨ ਗ੍ਰਹਿਣ ਕਰ, ਪਟਲੁ=ਪੜਦਾ ਰੂਪ ਹੋਰ ਕਿਸੇ ਪਦਾਰਥ ਦੀ ਆਸਾ ਨਾ ਕਰ ।

## ਸੋਈ ਭਗਤੁ ਗਿਆਨੀ ਧਿਆਨੀ ਤਪਾ ਸੋਈ
## ਨਾਨਕ ਜਾ ਕਉ ਕਿਰਪਾ ਕੀਜੈ ॥ ੩ ॥ ੧ ॥ ੨੯ ॥

ਗੁਰੂ ਜੀ ਕਥਨ ਕਰਦੇ ਹਨ, ਜਿਸ ਉੱਤੇ ਪਰਮਾਤਮਾ ਕਿਰਪਾ ਕਰਦਾ ਹੈ, ਓਹੀ ਭਗਤ ਹੈ, ਓਹੀ ਬ੍ਰਹਮ ਗਿਆਨੀ ਹੈ, ਓਹੀ ਧਿਆਨੀ ਹੈ, ਓਹੀ ਤਪਾ ਹੈ ॥ ੩ ॥ ੧ ॥ ੨੯ ॥

## ਧਨਾਸਰੀ ਮਹਲਾ ੫ ॥
## ਮੇਰੇ ਲਾਲ ਭਲੋ ਰੇ ਭਲੋ ਰੇ ਭਲੋ ਹਰਿ ਮੰਗਨਾ ॥

(੧) ਹੇ ਭਾਈ ! ਮੇਰਾ ਲਾਲ ਪਿਆਰਾ ਹਰੀ ਪਿੱਛੇ ਭਲਾ ਸੀ, ਹੁਣ ਭਲਾ ਹੈ, ਅੱਗੇ ਭਲਾ ਹੋਵੇਗਾ, ਉਸ ਹਰੀ ਪਾਸੋਂ ਮੰਗਣਾ ਕਰੋ । (੨) ਸਾਰਿਆਂ ਤੋਂ ਭਲੋ=ਚੰਗਾ ਜੋ ਮੇਰਾ ਪਿਆਰਾ ਹਰੀ ਹੈ ਹੇ ਭਾਈ ! ਭਲੋ=ਭਲੀ ਪ੍ਰਕਾਰ ਉਸ ਹਰੀ ਤੋਂ ਜੋ ਮੰਗਣਾ ਹੈ ਇਹ ਸਭ ਤੋਂ ਭਲੋ=ਚੰਗਾ ਹੈ ।

(੩) ਹੇ ਭਾਈ ! ਮੇਰੇ ਲਾਲ=ਪਿਆਰੇ ਹਰੀ ਪਾਸੋਂ ਜੋ ਸਾਰਿਆਂ ਦਾ ਭਲਾ ਮੰਗਣਾ ਹੈ, "ਗੁਰ ਨਾਨਕ ਨਾਮ, ਚੜ੍ਹਦੀ ਕਲਾ, ਤੇਰੇ ਭਾਣੇ, ਸਰਬਤ ਕਾ ਭਲਾ ।" ਇਹ ਭਲਿਆਂ ਤੋਂ ਭਲਾ ਹੈ ।

## ਦੇਖਹੁ ਪਸਾਰਿ ਨੈਨ ਸੁਨਹੁ ਸਾਧੂ ਕੇ ਬੈਨ
## ਪ੍ਰਾਨਪਤਿ ਚਿਤਿ ਰਾਖੁ ਸਗਲ ਹੈ ਮਰਨਾ ॥ ਰਹਾਉ ॥

ਅੱਖਾਂ ਖੋਲ ਕੇ ਦੇਖੋ ! ਸਗਲ ਹੈ ਮਰਨਾ=ਸਾਰਿਆਂ ਨੇ ਮਰ ਜਾਣਾ ਹੈ, ਏਸੇ ਕਰਕੇ ਸੰਤਾਂ ਦੇ ਬਚਨ ਸੁਣ ਅਤੇ ਪ੍ਰਾਨ-ਪਤੀ (ਪਰਮਾਤਮਾ) ਨੂੰ ਚਿੱਤ ਵਿਚ ਚੇਤੇ ਰੱਖੋ ॥ ਰਹਾਉ ॥

## ਚੰਦਨ ਚੋਆ ਰਸ ਭੋਗ ਕਰਤ ਅਨੇਕੈ ਬਿਖਿਆ ਬਿਕਾਰ ਦੇਖੁ ਸਗਲ ਹੈ ਫੀਕੇ

ਹੇ ਪੁਰਸ਼ਾ ! ਤੂੰ ਚੰਦਨ ਆਦਿਕਾਂ ਨੂੰ ਚੁਆ ਕੇ ਅਨੇਕ ਤਰ੍ਹਾਂ ਦੇ ਰਸ ਲੈਣਾ ਕਰਦਾ ਹੈਂ, ਤੇ ਵਿਸ਼ੇ ਵਿਕਾਰਾਂ ਨੂੰ ਭੋਗਦਾ ਹੈਂ, ਪਰ ਵਿਚਾਰ ਕੇ ਦੇਖ ਏਹ ਸਾਰੇ ਰਸ ਫਿੱਕੇ ਹਨ ।

## ਏਕੈ ਗੋਬਿਦ ਕੋ ਨਾਮੁ ਨੀਕੋ ਕਹਤ ਹੈ ਸਾਧ ਜਨ ॥

ਇੱਕ ਗੋਬਿੰਦ ਦਾ ਨਾਮ ਹੀ ਨੀਕੋ=ਚੰਗਾ ਭਾਵ ਸੁੰਦਰ ਹੈ, ਇਸ ਤਰ੍ਹਾਂ ਸੰਤ ਜਨ ਕਥਨ ਕਰਦੇ ਹਨ ।

**ਤਨੁ ਧਨੁ ਆਪਨ ਥਾਪਿਓ ਹਰਿ ਜਪੁ ਨ ਨਿਮਖ ਜਾਪਿਓ**
**ਅਰਥੁ ਦ੍ਰਬੁ ਦੇਖੁ ਕਛੁ ਸੰਗਿ ਨਾਹੀ ਚਲਨਾ ॥੧॥**

ਜਿਸ ਤਨ ਧਨ ਨੂੰ ਆਪਨ ਥਾਪਿਓ=ਆਪਣਾ ਮੰਨ ਛੱਡਿਆ ਹੈ, ਤੇ ਇੱਕ ਨਿਮਖ ਭਰ ਵੀ ਹਰੀ ਜਪ ਨੂੰ ਨਹੀਂ ਜਪਿਆ, ਇਹ ਜੋ ਕੁਝ ਭੀ ਦ੍ਰਬੁ=ਧਨ ਤੇ ਅਰਥੁ=ਪਦਾਰਥ ਵੇਖ ਰਿਹਾ ਹੈਂ,

ਵਾ :-ਜਿਸ ਧਨ ਨੂੰ ਵੇਖ ਰਿਹਾ ਹੈਂ ਕਿ ਇਹ ਮੇਰੇ ਅਰਥ ਔਣ ਵਾਲਾ ਹੈ ਇਹ ਕੁਝ ਭੀ ਨਾਲ ਚੱਲਣੇ ਵਾਲਾ ਨਹੀਂ ਹੈ ॥ ੧ ॥

**ਜਾ ਕੋ ਰੇ ਕਰਮੁ ਭਲਾ ਤਿਨਿ ਓਟ ਗਹੀ ਸੰਤ ਪਲਾ**
**ਤਿਨ ਨਾਹੀ ਰੇ ਜਮੁ ਸੰਤਾਵੈ ਸਾਧੂ ਕੀ ਸੰਗਨਾ ॥**

ਹੇ ਭਾਈ ! ਜਿਸ ਦਾ ਕਰਮੁ ਭਲਾ=ਭਾਗ ਚੰਗਾ ਹੈ, ਉਸ ਨੇ ਸੰਤਾਂ ਦੇ ਪੱਲੇ ਦੀ ਓਟ ਫੜੀ ਹੈ,

ਹੇ ਭਾਈ ! ਇਹ ਨਿਯਮ ਹੈ ਜਿਸ ਨੂੰ ਸੰਤਾਂ ਦੀ ਸੰਗਨਾ=ਸੰਗਤ ਪ੍ਰਾਪਤ ਹੋਈ ਹੈ ਤਿਸਨੂੰ ਜਮ ਨਹੀਂ ਸਤਾਉਂਦਾ ।

**ਪਾਇਓ ਰੇ ਪਰਮ ਨਿਧਾਨੁ ਮਿਟਿਓ ਹੈ ਅਭਿਮਾਨੁ**
**ਏਕੈ ਨਿਰੰਕਾਰ ਨਾਨਕ ਮਨੁ ਲਗਨਾ ॥੨॥੨॥੩੦॥** [ਪੰਨਾ ੬੭੯]

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਦਾ ਮਨ ਇੱਕ ਨਿਰੰਕਾਰ ਦੇ ਸਿਮਰਨ ਵਿਚ ਲਗਨਾ=ਲੱਗ ਗਿਆ ਹੈ, ਅਤੇ ਹੰਕਾਰ ਮਿਟ ਗਿਆ ਹੈ, ਉਹਨਾਂ ਨੇ ਪਰਮ ਨਿੱਧੀਆਂ ਦੇ ਖਜ਼ਾਨੇ ਪ੍ਰਭੂ ਨੂੰ ਪਾਇਆ ਹੈ ॥ ੨ ॥ ੨ ॥ ੩੦ ॥

**ਧਨਾਸਰੀ ਮਹਲਾ ੫ ਘਰੁ ੭**

**ੴ ਸਤਿਗੁਰ ਪ੍ਰਸਾਦਿ ॥**

**ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ ॥**

(੧) ਹੇ ਪਿਆਰੇ ! ਇੱਕ ਹਰੀ ਨੂੰ ਸਿਮਰ, ਇੱਕ ਹਰੀ ਨੂੰ ਸਿਮਰ, ਇੱਕ ਹਰੀ ਨੂੰ ਸਿਮਰ, ਨਿਸਚੇ ਕਰਕੇ । (੨) ਮਨ, ਬਾਣੀ, ਸਰੀਰ ਕਰਕੇ ।

(੩) ਜੋ ਇੱਕੋ ਇਕ ਹਰੀ ਸਿਮਰਨੇ ਯੋਗ ਹੈ, ਉਸ ਇੱਕ ਹਰੀ ਦੇ ਸਿਮਰਨ ਨੂੰ ਸਿਮਰਨਾ ਕਰ ।

**ਕਲਿ ਕਲੇਸ ਲੋਭ ਮੋਹ ਮਹਾ ਭਉਜਲੁ ਤਾਰੇ ॥ ਰਹਾਉ ॥**

ਉਹ ਤੈਨੂੰ ਕਲਪਣਾ, ਕਲੇਸ਼, ਲੋਭ, ਮੋਹ ਰੂਪ ਬੜੇ ਭਾਰੇ ਸੰਸਾਰ-ਸਮੁੰਦ੍ਰ ਤੋਂ ਤਾਰ ਲਵੇਗਾ ॥ ਰਹਾਉ॥

**ਸਾਸਿ ਸਾਸਿ ਨਿਮਖ ਨਿਮਖ ਦਿਨਸੁ ਰੈਨਿ ਚਿਤਾਰੇ ॥**

ਅੰਦਰ ਸ੍ਵਾਸ ਜਾਂਦਿਆਂ ਬਾਹਰ ਸ੍ਵਾਸ ਆਉਂਦਿਆਂ ਨਿਮਖ-ਨਿਮਖ ਕਾਲ ਦਿਨ-ਰਾਤ ਉਸ ਨੂੰ

ਚਿਤਾਰਨਾ ਕਰ।

**ਸਾਧ ਸੰਗ ਜਪਿ ਨਿਸੰਗ ਮਨਿ ਨਿਧਾਨੁ ਧਾਰੇ ॥ ੧ ॥**

ਸਤਸੰਗ ਵਿਚ ਬੈਠ ਕੇ ਨਿਸੰਗ ਹੋ ਕੇ ਜਪੁ, ਅਤੇ ਨਿੱਧੀਆਂ ਦੇ ਖਜ਼ਾਨੇ ਪ੍ਰਭੂ ਦੇ ਧਿਆਨ ਨੂੰ ਮਨ ਵਿਚ ਧਾਰਨਾ ਕਰ ॥ ੧ ॥

**ਚਰਨ ਕਮਲ ਨਮਸਕਾਰ ਗੁਨ ਗੋਬਿਦ ਬੀਚਾਰੇ ॥**

ਗੁਰਾਂ ਦੇ ਪਵਿੱਤਰ ਚਰਨ-ਕਵਲਾਂ ਉੱਪਰ ਨਮਸਕਾਰ ਕਰ, ਅਤੇ ਗੋਬਿੰਦ ਦੇ ਗੁਣਾਂ ਦਾ ਵਿਚਾਰ ਕਰ।

**ਸਾਧ ਜਨਾ ਕੀ ਰੇਨ ਨਾਨਕ ਮੰਗਲ ਸੂਖ ਸਧਾਰੇ ॥ ੨ ॥ ੧ ॥ ੩੧ ॥**

ਗੁਰੂ ਜੀ ਕਥਨ ਕਰਦੇ ਹਨ, ਸੰਤ ਜਨਾਂ ਦੇ ਚਰਨਾਂ ਦੀ ਧੂੜ ਮੰਗਲ ਤੇ ਸੁਖਾਂ ਦੀ ਤਰਫ ਸਧਾਰੇ=ਲੈ ਜਾਣ ਵਾਲੀ ਹੈ। ਯਾਂ ਸਧਾਰੇ=ਸਹਿਤ ਆਸਰੇ ਦੇ ਕਰਨ ਵਾਲੀ ਹੈ ॥ ੨ ॥ ੧ ॥ ੩੧ ॥

**ਧਨਾਸਰੀ ਮਹਲਾ ੫ ਘਰੁ ੯ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥**

**ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ ॥**

ਮਨ, ਬਾਣੀ, ਸਰੀਰ ਕਰਕੇ ਸਿਮਰ-ਸਿਮਰ ਕੇ ਸੁਖ ਪਾਉਣਾ ਕਰੋ,

ਅਥਵਾ :–ਉਸ ਦਾ ਸਿਮਰਨ ਜੋ ਸਿਮਰਨੇ ਯੋਗ ਹੈ, ਉਸ ਨੂੰ ਸਿਮਰ ਕੇ ਸੁਖ ਪਾਉਣਾ ਕਰੋ, ਅਸੀਂ ਤਾਂ ਸ੍ਵਾਸ-ਸ੍ਵਾਸ ਉਸ ਦੇ ਨਾਮਾਂ ਨੂੰ ਸੰਭਾਲਦੇ ਹਾਂ।

**ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ ॥੧॥**

ਇਹ ਸਿਮਰਨ ਇਸ ਲੋਕ ਵਿਚ ਸੰਗੀ ਹੈ ਤੇ ਪ੍ਰਲੋਕ ਵਿਚ ਭੀ ਸਹਾਇਤਾ ਕਰਨ ਵਾਲਾ ਹੈ, ਜਿੱਥੇ ਕਿੱਥੇ ਏਹੋ ਹੀ ਮੈਨੂੰ ਰੱਖਣ ਵਾਲਾ ਹੈ ॥ ੧ ॥

**ਗੁਰ ਕਾ ਬਚਨੁ ਬਸੈ ਜੀਅ ਨਾਲੇ ॥**

ਜਿਸ ਜੀਵ ਦੇ ਨਾਲ ਗੁਰਾਂ ਦਾ ਬਚਨੁ=ਉਪਦੇਸ਼ ਵਸਦਾ ਹੈ।

**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥ ੧ ॥ ਰਹਾਉ ॥**

(੧) ਉਹ ਜੀਵ ਜਲ ਵਿਚ ਨਹੀਂ ਡੁੱਬਦਾ, ਉਸ ਪਾਸੋਂ ਤਸਕਰੁ=ਚੋਰ ਕੁਝ ਨਹੀਂ ਲੈਂਦੇ, ਉਸ ਨੂੰ ਭਾਹਿ=ਅੱਗ ਵੀ ਨਹੀਂ ਸਾੜ ਸਕਦੀ।

(੨) ਉਹ ਪਦਾਰਥਾਂ ਰੂਪੀ ਜਲ ਵਿਚ ਨਹੀਂ ਡੁੱਬਦਾ, ਕਾਮ ਆਦਿਕ ਚੋਰ ਸ਼ੁਭ-ਗੁਣਾਂ ਰੂਪੀ ਧਨ ਨੂੰ ਨਹੀਂ ਚੁਰਾ ਲੈਂਦੇ, ਤ੍ਰਿਸ਼ਨਾ ਰੂਪੀ ਅੱਗ ਭੀ ਨਹੀਂ ਸਾੜ ਸਕਦੀ ॥ ੧ ॥ ਰਹਾਉ ॥

**ਨਿਰਧਨ ਕਉ ਧਨੁ ਅੰਧੁਲੇ ਕਉ ਟਿਕ ਮਾਤ ਦੂਧੁ ਜੈਸੇ ਬਾਲੇ ॥**

ਜਿਵੇਂ ਨਿਰਧਨ=ਕੰਗਾਲ ਨੂੰ ਧਨ ਪਿਆਰਾ ਹੈ, ਅੰਨ੍ਹੇ ਨੂੰ ਟਿਕ=ਸੋਟੀ ਦਾ ਆਸਰਾ ਪਿਆਰਾ ਹੈ, ਜਿਵੇਂ ਬਾਲਕੇ ਨੂੰ ਮਾਂ ਦਾ ਦੁੱਧ ਪਿਆਰਾ ਹੈ, ਤਿਵੇਂ ਅਸਾਨੂੰ ਪ੍ਰਭੂ ਦਾ ਨਾਮ ਪਿਆਰਾ ਹੈ।

**ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ ਕਰੀ ਕ੍ਰਿਪਾ ਕਿਰਪਾਲੇ ॥੨॥੧॥੩੨॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਵੇਲੇ ਕ੍ਰਿਪਾਲੂ ਗੁਰਾਂ ਨੇ ਕਿਰਪਾ ਕੀਤੀ ਤਾਂ ਅਸਾਂ ਸੰਸਾਰ-ਸਮੁੰਦਰ ਵਿਚ ਡੁੱਬੇ ਜਾਂਦਿਆਂ ਨੇ ਹਰੀ ਨਾਮ ਰੂਪੀ ਬੋਹਿਥੁ=ਜਹਾਜ਼ ਪਾਇਆ ॥

**ਧਨਾਸਰੀ ਮਹਲਾ ੫ ॥**

**ਭਏ ਕ੍ਰਿਪਾਲ ਦਇਆਲ ਗੋਬਿੰਦਾ ਅੰਮ੍ਰਿਤੁ ਰਿਦੈ ਸਿੰਚਾਈ ॥**

ਜਿਨ੍ਹਾਂ ਉੱਤੇ ਦਿਆਲੂ ਗੋਬਿੰਦ ਕ੍ਰਿਪਾਲੂ ਹੋਇਆ ਹੈ, ਉਹਨਾਂ ਦੇ ਹਿਰਦੇ ਰੂਪ ਖੇਤ ਵਿਚ ਗੁਰਾਂ ਨੇ ਨਾਮ-ਅੰਮ੍ਰਿਤ ਸਿੰਚਾਈ=ਸਿੰਚ ਦਿੱਤਾ ਹੈ।

**ਨਵਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ ॥੧॥**

ਉਹਨਾਂ ਹਰੀ ਦੇ ਪਿਆਰਿਆਂ ਜਨਾਂ ਦੀ ਪਾਈ=ਚਰਨੀਂ ਨੌਂ ਨਿੱਧਾਂ ਤੇ ਰਿੱਧੀਆਂ, ਸਿੱਧੀਆਂ ਲੱਗ ਰਹੀਆਂ ਹਨ ॥ ੧ ॥

**ਸੰਤਨ ਕਉ ਅਨਦੁ ਸਗਲ ਹੀ ਜਾਈ ॥**

ਸਾਰੀਆਂ ਜਾਈ=ਜਗ੍ਹਾਂ ਉੱਪਰ ਸੰਤਾਂ ਨੂੰ ਅਨੰਦ ਹੀ ਅਨੰਦ ਹੈ।

**ਗ੍ਰਿਹਿ ਬਾਹਰਿ ਠਾਕੁਰੁ ਭਗਤਨ ਕਾ ਰਵਿ ਰਹਿਆ ਸ੍ਰਬ ਠਾਈ ॥੧॥ਰਹਾਉ॥**

ਜੋ ਸਾਰੀਆਂ ਜਗ੍ਹਾਂ ਉੱਪਰ ਰਵ ਰਿਹਾ ਹੈ ਉਹ ਠਾਕੁਰ ਘਰ ਤੇ ਬਾਹਰ ਭਗਤਾਂ ਦਾ ਰਖਵਾਲਾ ਹੈ ॥ ੧ ॥ ਰਹਾਉ ॥

**ਤਾ ਕਉ ਕੋਇ ਨ ਪਹੁਚਨਹਾਰਾ ਜਾ ਕੈ ਅੰਗਿ ਗੁਸਾਈ ॥**

ਜਿਸ ਦੇ ਅੰਗਿ=ਪੱਖ ਵਿਚ ਗੁਸਾਈਂ ਆਪ ਹੈ, ਉਸ ਦੇ ਸਦ੍ਰਸ ਕੋਈ ਪੁੱਜਣ ਵਾਲਾ ਨਹੀਂ ਹੈ।

**ਜਮ ਕੀ ਤ੍ਰਾਸ ਮਿਟੈ ਜਿਸੁ ਸਿਮਰਤ ਨਾਨਕ ਨਾਮੁ ਧਿਆਈ ॥੨॥੨॥੩੩॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਦੇ ਸਿਮਰਦਿਆਂ ਜਮਾਂ ਦੀ ਖੌਫ-ਤਾਈ ਮਿਟ ਜਾਂਦੀ ਹੈ, ਅਸੀਂ ਉਸ ਦੇ ਨਾਮ ਨੂੰ ਧਿਆਂਵਦੇ ਹਾਂ ॥ ੨ ॥ ੨ ॥ ੩੩ ॥

## ਧਨਾਸਰੀ ਮਹਲਾ ੫ ॥

## ਦਰਬਵੰਤੁ ਦਰਬੁ ਦੇਖਿ ਗਰਬੈ ਭੂਮਵੰਤੁ ਅਭਿਮਾਨੀ ॥

ਜਿਵੇਂ ਧਨ ਵਾਲਾ ਧਨਾਢ ਪੁਰਸ਼ ਆਪਣੇ ਧਨ ਨੂੰ ਵੇਖਕੇ ਗਰਬੈ=ਹੰਕਾਰ ਕਰਦਾ ਹੈ, ਅਤੇ ਭੂਮੀ ਵਾਲਾ ਜ਼ਿਮੀਦਾਰ ਪ੍ਰਿਥਵੀ ਨੂੰ ਦੇਖ ਕੇ ਹੰਕਾਰ ਕਰਦਾ ਹੈ।

## ਰਾਜਾ ਜਾਨੈ ਸਗਲ ਰਾਜੁ ਹਮਰਾ ਤਿਉ ਹਰਿ ਜਨ ਟੇਕ ਸੁਆਮੀ ॥ ੧ ॥

ਜਿਵੇਂ ਰਾਜਾ ਜਾਣਦਾ ਹੈ ਕਿ ਸਾਰਾ ਰਾਜ ਮੇਰਾ ਹੈ, ਤਿਵੇਂ ਹਰੀ ਜਨਾਂ ਨੂੰ ਸੁਆਮੀ ਪਰਮਾਤਮਾ ਦੀ ਟੇਕ=ਓਟ ਹੈ ॥ ੧ ॥

## ਜੇ ਕੋਊ ਅਪੁਨੀ ਓਟ ਸਮਾਰੈ ॥

(੧) ਜਿਹੜਾ ਕੋਈ ਪੁਰਸ਼ ਆਪਣੀ ਓਟ=ਸ਼ਰਨ ਵਿਚ ਆਏ ਹੋਏ ਪੁਰਸ਼ ਦਾ ਸਮਾਰੈ=ਖਿਆਲ ਕਰਦਾ ਹੈ। (੨) ਜਿਹੜਾ ਕੋਈ ਪੁਰਸ਼ ਆਪਣੀ ਸ਼ਰਨ ਵਿਚ ਕਿਸੇ ਨੂੰ ਆਇਆਂ ਵੇਖ ਕੇ ਆਪਣੀ ਓਟ=ਤਾਕਤ ਨੂੰ ਸੰਭਾਲਦਾ ਹੈ।

## ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ ॥ ੧ ॥ ਰਹਾਉ ॥

ਜੈਸਾ ਉਸ ਵਿਚ ਬਿਤੁ=ਬਲ ਹੁੰਦਾ ਹੈ, (ਉਸ ਦੀ ਰਖਵਾਲੀ ਵਾਸਤੇ) ਓਨਾ ਹੋ ਕੇ ਵਰਤਦਾ ਹੈ ਅਤੇ ਆਪਣੇ ਬਲ ਨੂੰ ਹਾਰਦਾ ਨਹੀਂ ਹੈ, ਅਰਥਾਤ ਆਪਣੇ ਜੀਊਂਦਿਆਂ ਸ਼ਰਨੀ ਪਏ ਹੋਏ ਨੂੰ ਦੁਸ਼ਮਣ ਤੋਂ ਮਾਰ ਨਹੀਂ ਪੈਣ ਦੇਂਦਾ ॥ ੧ ॥

ਤੇ ਪਰਮੇਸ਼ਰ ਆਪਣੀ ਸ਼ਰਨ ਵਿਚ ਪਏ ਹੋਏ ਦੀ ਸਹਾਇਤਾ ਕਿਉਂ ਨਹੀਂ ਕਰੇਗਾ ਭਾਵ ਜ਼ਰੂਰ ਕਰੇਗਾ।

## ਆਨ ਤਿਆਗਿ ਭਏ ਇਕ ਆਸਰ ਸਰਣਿ ਸਰਣਿ ਕਰਿ ਆਏ ॥

ਏਸੇ ਤਰ੍ਹਾਂ ਜੇਹੜੇ ਪੁਰਸ਼ ਹੋਰ ਸਭ ਨੂੰ ਤਿਆਗ ਕੇ ਇੱਕ ਪ੍ਰਭੂ ਦੇ ਆਸਰੇ ਹੋਏ ਹਨ, ਮੈਂ ਆਪ ਜੀ ਦੀ ਸ਼ਰਨ ਹਾਂ ਐਸੇ ਕਹਿਕੇ ਸ਼ਰਨ ਵਿਚ ਆਏ ਹਨ।

ਵਾ :-ਸ਼ਰਨਾਂ ਵਿਚੋਂ ਇੱਕ ਪ੍ਰਭੂ ਦੀ ਸ਼ਰਨ ਵਿਚ ਆਏ ਹਨ।

## ਸੰਤ ਅਨੁਗ੍ਰਹ ਭਏ ਮਨ ਨਿਰਮਲ ਨਾਨਕ ਹਰਿ ਗੁਨ ਗਾਏ ॥੨॥੩॥੩੪॥

ਗੁਰੂ ਜੀ ਕਥਨ ਕਰਦੇ ਹਨ, ਸੰਤਾਂ ਦੀ ਕਿਰਪਾ ਕਰ ਕੇ ਉਹਨਾਂ ਦੇ ਮਨ ਆਦਿਕ (ਇੰਦ੍ਰੇ) ਨਿਰਮਲ ਹੋਏ ਹਨ, ਅਤੇ ਉਹ ਹਰੀ ਦੇ ਗੁਣ ਗਾਂਵਦੇ ਹਨ ॥ ੨ ॥ ੩ ॥ ੩੪ ॥

## ਧਨਾਸਰੀ ਮਹਲਾ ੫ ॥

## ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥

ਇਸ ਕਲਜੁਗ ਵਿਚ ਜਾ ਕਉ=ਜਿਸ ਨੂੰ ਹਰੀ ਨਾਲ ਰੰਗੁ=ਪ੍ਰੇਮ ਲਾਗੋ=ਲੱਗਾ ਹੈ, ਉਹ ਸੂਰਾ=ਸੂਰਬੀਰ ਕਹੀਅਤ=ਕਿਹਾ ਜਾਂਦਾ ਹੈ।

**ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥ ੧ ॥**

ਬ੍ਰਹਮ ਨੇਸਟੀ ਬ੍ਰਹਮ ਸ੍ਰੋਤ੍ਰੀ ਪੂਰਾ ਸਤਿਗੁਰੂ ਜਿਸ ਦਾ ਰਖਵਾਲਾ ਹੈ, ਉਹ ਆਤਮ=ਮਨ ਨੂੰ ਜਿੱਤ ਲੈਂਦਾ ਹੈ, ਸਾਰੇ ਲੋਕ, ਯਾਂ ਸਾਰੇ ਇੰਦ੍ਰੇ ਉਸ ਦੇ ਵੱਸ ਵਿਚ ਹੋ ਜਾਂਦੇ ਹਨ ॥ ੧ ॥

[ਪੰਨਾ ੬੮੦] **ਠਾਕੁਰੁ ਗਾਈਐ ਆਤਮ ਰੰਗਿ ॥**

ਆਤਮ ਰੰਗਿ=ਮਨ ਦੇ ਪ੍ਰੇਮ ਕਰਕੇ ਠਾਕੁਰ ਦੇ ਜਸ ਨੂੰ ਗਾਵਣਾ ਕਰੋ।

**ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ ॥ ੧ ॥ ਰਹਾਉ ॥**

ਗੁਰਾਂ ਦੀ ਸ਼ਰਨ ਵਿਚ ਪਾਵਨ=ਪਾਉਣ ਕਰਕੇ, ਤੇ ਨਾਮ ਦੇ ਧਿਆਉਣ ਕਰਕੇ ਸਹਜਿ=ਗਿਆਨ ਦੇ ਨਾਲ ਸਮਾਉਣਾ ਹੁੰਦਾ ਹੈ ॥ ੧ ॥ ਰਹਾਉ ॥

**ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ ॥**

ਸੰਤ ਜਨਾਂ ਦੇ ਚਰਨ ਮੇਰੇ ਹਿਰਦੇ ਵਿਚ ਵਸ ਜਾਣ, ਕਿਉਂਕਿ ਸੰਤਾਂ ਦੇ ਸੰਗ ਕਰਕੇ ਦੇਹ ਪਵਿੱਤਰ ਹੁੰਦੀ ਹੈ।

**ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ ॥੨॥੪॥੩੫॥**

ਗੁਰੂ ਜੀ ਕਥਨ ਕਰਦੇ ਹਨ, ਹੇ ਕਿਰਪਾ ਦੇ ਸਮੁੰਦਰ ਪ੍ਰਭੂ ! ਸੰਤਾਂ ਦੀ ਚਰਨ ਧੂੜੀ ਦੇਣਾ ਕਰੋ, ਮੈਂ ਨਾਨਕ ਦੇ ਤਾਈਂ ਏਹੋ ਹੀ ਸੁਖ ਦੇਣ ਵਾਲੀ ਹੈ ॥ ੨ ॥ ੪ ॥ ੩੫ ॥

**ਧਨਾਸਰੀ ਮਹਲਾ ੫ ॥**

**ਜਤਨ ਕਰੈ ਮਾਨੁਖ ਡਹਕਾਵੈ ਓਹੁ ਅੰਤਰਜਾਮੀ ਜਾਨੈ ॥**

ਕਈ ਤਰ੍ਹਾਂ ਦੇ ਯਤਨ ਕਰਕੇ ਇਹ ਲੋਕਾਂ ਨੂੰ ਡਹਕਾਵੈ=ਭਟਕਾਉਂਦਾ ਹੈ, ਯਾਂ ਠੱਗਦਾ ਹੈ,
ਪਰ ਉਹ ਅੰਤਰਜਾਮੀ ਪ੍ਰਭੂ ਸਭ ਕੁਝ ਜਾਣਦਾ ਹੈ।

**ਪਾਪ ਕਰੇ ਕਰਿ ਮੂਕਰਿ ਪਾਵੈ ਭੇਖ ਕਰੈ ਨਿਰਬਾਨੈ ॥ ੧ ॥**

ਨਿਰਬਾਣਾ ਵਾਲਾ ਭਾਵ ਫਕੀਰਾਂ ਵਾਲਾ ਭੇਖ ਧਾਰਨ ਕਰਕੇ ਪਾਪ ਕਰਮ ਕਰਦਾ ਹੈ, ਕਰਕੇ ਫਿਰ ਮੁੱਕਰ ਪੈਂਦਾ ਹੈ ਕਿ ਮੈਂ ਤਾਂ ਕੋਈ ਪਾਪ ਕਰਮ ਨਹੀਂ ਕੀਤਾ ॥ ੧ ॥

**ਜਾਨਤ ਦੂਰਿ ਤੁਮਹਿ ਪ੍ਰਭ ਨੇਰਿ ॥**

(੧) ਇਹ ਜੀਵ ਤਾਂ ਦੂਰ ਜਾਣਦਾ ਹੈ, ਪਰ ਹੇ ਪ੍ਰਭੂ ! ਆਪ ਨੇੜੇ ਹੋ ਕੇ ਦੇਖਦੇ ਹੋ।
(੨) ਹੇ ਨੇੜੇ ਰਹਿਣ ਵਾਲੇ ਪ੍ਰਭੂ ! ਇਹ ਜੀਵ ਆਪ ਜੀ ਨੂੰ ਦੂਰ ਜਾਣਦਾ ਹੈ।

**ਉਤ ਤਾਕੈ ਉਤ ਤੇ ਉਤ ਪੇਖੈ ਆਵੈ ਲੋਭੀ ਫੇਰਿ ॥ ਰਹਾਉ ॥**

ਏਸੇ ਕਰਕੇ ਲੋਭ ਦੇ ਫੇਰੇ ਵਿਚ ਆਉਂਦਾ ਹੈ, ਜਿਸ ਘਰੋਂ ਚੋਰੀ ਕਰਨੀ ਹੈ ਉਤ=ਉਸ ਘਰ ਵੱਲ ਤਾਕੈ=ਤੱਕਦਾ ਹੈ, ਅਤੇ ਉਤ ਤੇ ਉਤ ਪੇਖੈ=ਉਸ ਦੇ ਸੱਜੇ ਤੇ ਉਸ ਦੇ ਖੱਬੇ ਦੇਖਦਾ ਹੈ, ਜਦ ਕੋਈ ਨਿਗਾਹ ਨਹੀਂ ਆਉਂਦਾ ਤਾਂ ਫਿਰ ਲੋਭੀ ਪੁਰਸ਼ ਉਸ ਘਰ ਵਿਚ ਆਉਂਦਾ ਹੈ।

**ਜਬ ਲਗੁ ਤੁਟੈ ਨਾਹੀ ਮਨ ਭਰਮਾ ਤਬ ਲਗੁ ਮੁਕਤੁ ਨ ਕੋਈ ॥**

ਜਦ ਤੱਕ ਮਨ ਦਾ ਭਰਮ ਨਹੀਂ ਟੁੱਟਦਾ, ਓਨਾਂ ਚਿਰ ਕੋਈ ਮੁਕਤ ਰੂਪ ਨਹੀਂ ਹੁੰਦਾ।

**ਕਹੁ ਨਾਨਕ ਦਇਆਲ ਸੁਆਮੀ ਸੰਤੁ ਭਗਤੁ ਜਨੁ ਸੋਈ ॥੨॥੫॥੩੬॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਉੱਤੇ ਸੁਆਮੀ ਦਿਆਲੂ ਹੁੰਦਾ ਹੈ, ਓਹੀ ਪੁਰਸ਼ ਸੰਤ ਤੇ ਭਗਤ ਹੈ ॥ ੨ ॥ ੫ ॥ ੩੬ ॥

## ਧਨਾਸਰੀ ਮਹਲਾ ੫ ॥

**ਨਾਮੁ ਗੁਰਿ ਦੀਓ ਹੈ ਅਪੁਨੈ ਜਾ ਕੈ ਮਸਤਕਿ ਕਰਮਾ ॥**

ਆਪਣਿਆਂ ਗੁਰਾਂ ਨੇ ਉਹਨਾਂ ਪੁਰਸ਼ਾਂ ਨੂੰ ਨਾਮ-ਦਾਨ ਦਿੱਤਾ ਹੈ, ਜਿਨ੍ਹਾਂ ਦੇ ਮੱਥੇ ਦੇ ਭਾਗ ਚੰਗੇ ਹਨ।

**ਨਾਮੁ ਦ੍ਰਿੜਾਵੈ ਨਾਮੁ ਜਪਾਵੈ ਤਾ ਕਾ ਜੁਗ ਮਹਿ ਧਰਮਾ ॥ ੧ ॥**

ਤਾ ਕਾ=ਉਹਨਾਂ ਗੁਰਾਂ ਦਾ ਕਲਜੁਗ ਵਿਚ ਅਸਲ ਧਰਮ ਏਹੋ ਹੈ, ਜੋ ਨਾਮ ਨੂੰ ਦ੍ਰਿੜ੍ਹਾਉਂਦੇ ਹਨ ਤੇ ਨਾਮ ਜਪਵਾਉਂਦੇ ਹਨ ॥ ੧ ॥

**ਜਨ ਕਉ ਨਾਮੁ ਵਡਾਈ ਸੋਭ ॥**

ਨਾਮ ਨੂੰ ਜਪਣ ਕਰਕੇ ਜਨਾਂ ਦੀ ਇਸ ਲੋਕ ਵਿਚ ਵਡਿਆਈ ਹੈ ਤੇ ਪ੍ਰਲੋਕ ਵਿਚ ਸੋਭਾ ਹੁੰਦੀ ਹੈ।

**ਨਾਮੋ ਗਤਿ ਨਾਮੋ ਪਤਿ ਜਨ ਕੀ ਮਾਨੈ ਜੋ ਜੋ ਹੋਗ ॥ ੧ ॥ ਰਹਾਉ ॥**

ਗੁਰਮੁਖ-ਜਨਾਂ ਦੀ ਨਾਮ ਕਰਕੇ ਗਤੀ ਹੈ, ਨਾਮ ਕਰਕੇ ਹੀ ਪਤਿ=ਪਤਿਸ਼ਟਾ (ਇੱਜ਼ਤ, ਮਾਨਤਾ) ਹੈ, ਜੋ ਜੋ ਹੁੰਦਾ ਹੈ ਉਸ ਨੂੰ ਭਲਾ ਕਰਕੇ ਮੰਨਦੇ ਹਨ ॥ ੧ ॥ ਰਹਾਉ ॥

**ਨਾਮ ਧਨੁ ਜਿਸੁ ਜਨ ਕੈ ਪਾਲੈ ਸੋਈ ਪੂਰਾ ਸਾਹਾ ॥**

ਜਿਸ ਸੰਤ ਜਨ ਦੇ ਬੁੱਧੀ ਰੂਪ ਪੱਲੇ ਵਿਚ ਨਾਮ-ਧਨ ਹੈ ਓਹੀ ਪੂਰਾ ਸ਼ਾਹ ਹੈ।

**ਨਾਮੁ ਬਿਉਹਾਰਾ ਨਾਨਕ ਆਧਾਰਾ ਨਾਮੁ ਪਰਾਪਤਿ ਲਾਹਾ ॥੨॥੬॥੩੭॥**

ਗੁਰੂ ਜੀ ਕਥਨ ਕਰਦੇ ਹਨ, ਉਹ ਸੰਤ ਨਾਮ ਦਾ ਵਿਹਾਰ ਕਰਦਾ ਹੈ, ਨਾਮ ਹੀ ਉਸ ਦਾ ਆਧਾਰਾ=ਆਸਰਾ ਹੈ, ਨਾਮ ਕਰਕੇ ਹੀ ਉਸ ਨੂੰ ਪ੍ਰਤੱਖ ਲਾਭ,

ਵਾ :–ਆਤਮ ਲਾਭ ਪ੍ਰਾਪਤ ਹੋਇਆ ਹੈ ॥ ੨ ॥ ੬ ॥ ੩੭ ॥

## ਧਨਾਸਰੀ ਮਹਲਾ ੫ ॥

**ਨੇਤ੍ਰ ਪੁਨੀਤ ਭਏ ਦਰਸੁ ਪੇਖੇ ਮਾਥੈ ਪਰਉ ਰਵਾਲ ॥**

ਹੇ ਗੋਪਾਲ! ਆਪ ਜੀ ਦੇ ਦਰਸ਼ਨ ਨੂੰ ਵੇਖ ਕੇ ਨੇਤ੍ਰ ਪਵਿੱਤਰ ਹੋਏ ਹਨ, ਰਵਾਲ=ਧੂੜੀ ਪੈਣ ਕਰਕੇ ਮੱਥਾ ਪਵਿੱਤ੍ਰ ਹੋ ਗਿਆ ਹੈ।

**ਰਸਿ ਰਸਿ ਗੁਣ ਗਾਵਉ ਠਾਕੁਰ ਕੇ ਮੋਰੈ ਹਿਰਦੈ ਬਸਹੁ ਗੋਪਾਲ ॥ ੧ ॥**

ਹੇ ਠਾਕੁਰ ! ਆਪ ਸਾਰਿਆਂ ਰਸਾਂ ਵਿਚ ਰਸੇ ਹੋਏ ਹੋ,

ਅਥਵਾ:-ਪ੍ਰੇਮ-ਰਸ ਵਿਚ ਰਸਕੇ (ਖੱਚਤ ਹੋ ਕੇ) ਹੇ ਠਾਕੁਰ ! ਮੈਂ ਆਪ ਜੀ ਦੇ ਗੁਣ ਗਾਂਵਦਾ ਹਾਂ ਤੇ ਬੇਨਤੀ ਕਰਦਾ ਹਾਂ, "ਹੇ ਗੋਪਾਲ ! ਆਪ ਮੇਰੇ ਹਿਰਦੇ ਵਿਚ ਵੱਸ ਜਾਓ" ॥ ੧ ॥

**ਤੁਮ ਤਉ ਰਾਖਨਹਾਰ ਦਇਆਲ ॥**

ਹੇ ਦਿਆਲ ਪ੍ਰਭੂ ! ਤੁਸੀਂ ਤਾਂ ਦੁੱਖਾਂ ਤੋਂ ਰੱਖਣ ਵਾਲੇ ਹੋ।

**ਸੁੰਦਰ ਸੁਘਰ ਬੇਅੰਤ ਪਿਤਾ ਪ੍ਰਭ ਹੋਹੁ ਪ੍ਰਭੂ ਕਿਰਪਾਲ ॥੧॥ ਰਹਾਉ ॥**

ਹੇ ਪ੍ਰਭੂ ! ਆਪ ਸੁੰਦਰ ਹੋ, ਸੁਘਰ=ਸਰੇਸ਼ਟ ਘਾੜਤ ਦੇ ਘੜਣ ਵਾਲੇ ਹੋ, ਬਿਅੰਤ ਗੁਣਾਂ ਵਾਲੇ ਹੋ, ਪਿਤਾ ਵਾਂਗ ਪ੍ਰਭ=ਰੱਖਯਕ ਹੋ, ਹੇ ਪ੍ਰਭੂ ! ਆਪ ਮੇਰੇ ਉੱਤੇ ਕ੍ਰਿਪਾਲੂ ਹੋਵੋ ॥ ੧ ॥ ਰਹਾਉ ॥

**ਮਹਾ ਅਨੰਦ ਮੰਗਲ ਰੂਪ ਤੁਮਰੇ ਬਚਨ ਅਨੂਪ ਰਸਾਲ ॥**

ਮਹਾ=ਬੜੇ ਅਨੰਦ ਦੇ ਦੇਣ ਵਾਲੇ ਹੇ ਮੰਗਲ ਸਰੂਪ ਪਰਮਾਤਮਾ ! ਆਪ ਜੀ ਦੇ ਬਚਨ ਅਨੂਪੰ ਤੇ ਰਸਾਲ=ਸੁੰਦਰ, ਯਾਂ ਰਸ ਦਾਤਾ ਹਨ।

**ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ ॥੨॥੭॥੩੮॥**

ਗੁਰੂ ਜੀ ਕਥਨ ਕਰਦੇ ਹਨ, ਹਿਰਦੇ ਵਿਚ ਸਤਿਗੁਰਾਂ ਦੇ ਚਰਨਾਂ ਦਾ ਧਿਆਨ, ਅਤੇ ਬੁੱਧੀ ਰੂਪ ਪਾਲ=ਪੱਲੇ ਵਿਚ ਸਤਿਗੁਰਾਂ ਦੇ ਸ਼ਬਦ ਨੂੰ ਘੁੱਟ ਕੇ ਬਾਂਧਿਓ=ਬੰਨ੍ਹਿਆਂ ਹੈ ॥੨॥੭॥੩੮॥

**ਧਨਾਸਰੀ ਮਹਲਾ ੫ ॥**

**ਅਪਨੀ ਉਕਤਿ ਖਲਾਵੈ ਭੋਜਨ ਅਪਨੀ ਉਕਤਿ ਖੇਲਾਵੈ ॥**

ਉਹ ਪ੍ਰਭੂ ਆਪਣੀ ਉਕਤਿ=ਯੁਗਤੀ ਨਾਲ, ਯਾਂ ਬਾਣੀ ਨਾਲ ਭੋਜਨ ਖੁਆਂਦਾ ਹੈ, ਅਤੇ ਆਪਣੀ ਯੁਗਤੀ ਨਾਲ ਹੀ ਖਿਡ੍ਹਾਉਂਦਾ ਹੈ।

**ਸਰਬ ਸੂਖ ਭੋਗ ਰਸ ਦੇਵੈ ਮਨ ਹੀ ਨਾਲਿ ਸਮਾਵੈ ॥ ੧ ॥**

ਸਾਰਿਆਂ ਸੁਖਾਂ ਭੋਗਾਂ ਤੇ ਰਸਾਂ ਨੂੰ ਦੇਂਦਾ ਹੈ, ਅਤੇ ਮਨ ਦੇ ਨਾਲ ਹੀ ਸਮਾ ਰਿਹਾ ਹੈ ॥੧॥

**ਹਮਰੇ ਪਿਤਾ ਗੋਪਾਲ ਦਇਆਲ ॥**

ਉਹ ਦਿਆਲੂ ਗੋਪਾਲ ਹੀ ਮੇਰੇ ਪਿਤਾ ਰੂਪ ਹਨ।

**ਜਿਉ ਰਾਖੈ ਮਹਤਾਰੀ ਬਾਰਿਕ ਕਉ ਤੈਸੇ ਹੀ ਪ੍ਰਭ ਪਾਲ ॥੧॥ਰਹਾਉ॥**

ਜਿਵੇਂ ਮਹਤਾਰੀ=ਮਾਂ ਬੱਚੇ ਨੂੰ ਪਿਆਰ ਨਾਲ ਰਾਖੈ=ਰੱਖਦੀ ਹੈ, ਉਸੇ ਤਰ੍ਹਾਂ ਹੀ ਪ੍ਰਭੂ ਮੈਨੂੰ ਪਾਲਦਾ ਹੈ ॥ ੧ ॥ ਰਹਾਉ ॥

**ਮੀਤ ਸਾਜਨ ਸਰਬ ਗੁਣ ਨਾਇਕ ਸਦਾ ਸਲਾਮਤਿ ਦੇਵਾ ॥**

ਹੇ ਦੇਵਾ=ਪ੍ਰਕਾਸ਼ ਰੂਪ ਪ੍ਰਭੂ ! ਤੂੰ ਹੀ ਮੇਰਾ ਮਿੱਤਰ ਤੇ ਸੱਜਣ ਹੈਂ, ਤੇ ਸਾਰਿਆਂ ਗੁਣਾਂ ਦਾ ਨਾਇਕ=ਸੁਆਮੀ ਹੈਂ, ਅਤੇ ਸਦਾ ਹੀ ਸਲਾਮਤਿ=ਇਸਥਿਤ ਰੂਪ ਹੈਂ ।

**ਈਤ ਊਤ ਜਤ ਕਤ ਤਤ ਤੁਮਹੀ ਮਿਲੈ ਨਾਨਕ ਸੰਤ ਸੇਵਾ ॥੨॥੮॥੩੯॥**

ਈਤ ਊਤ=ਲੋਕ ਪ੍ਰਲੋਕ ਵਿਚ, ਯਾਂ ਇੱਧਰ ਉੱਧਰ ਜਤ ਕਤ=ਜਿੱਥੇ ਕਿੱਥੇ ਵੇਖੀਏ, ਤਤ=ਤਿੱਥੇ (ਓਥੇ) ਆਪ ਹੀ ਹੋ, ਆਪ ਜੀ ਪਾਸੋਂ ਮੈਨੂੰ ਸੰਤ ਸੇਵਾ ਦਾ ਦਾਨ ਮਿਲੇ ॥ ੨ ॥ ੮ ॥ ੩੯ ॥

## ਧਨਾਸਰੀ ਮਹਲਾ ੫ ॥

**ਸੰਤ ਕ੍ਰਿਪਾਲ ਦਇਆਲ ਦਮੋਦਰ ਕਾਮ ਕ੍ਰੋਧ ਬਿਖੁ ਜਾਰੇ ॥**

ਸੰਤ ਕ੍ਰਿਪਾਲੂ ਹੋਏ ਤਾਂ ਦਮੋਦਰ=ਪ੍ਰਭੂ ਦਿਆਲੂ ਹੋ ਗਿਆ, ਦੋਹਾਂ ਦੀ ਕਿਰਪਾ ਹੋਣ ਨਾਲ ਕਾਮ ਕ੍ਰੋਧ ਆਦਿਕ ਵਿਸ਼ੇ ਜਾਰੇ=ਸਾੜ ਦਿੱਤੇ ।

**ਰਾਜੁ ਮਾਲੁ ਜੋਬਨੁ ਤਨੁ ਜੀਅਰਾ ਇਨ ਊਪਰਿ ਲੈ ਬਾਰੇ ॥੧॥**

ਇਸ ਲਈ ਰਾਜ-ਭਾਗ, ਮਾਲੁ=ਹਾਥੀ, ਊਂਠ, ਘੋੜਾ ਆਦਿਕ, ਜੁਆਨੀ, ਮਨੁੱਖਾ ਸਰੀਰ, ਜੀਵ ਇਨ੍ਹਾਂ ਸਾਰਿਆਂ ਨੂੰ ਲੈ ਕੇ ਸੰਤਾਂ ਦੇ ਉੱਪਰੋਂ ਬਾਰੇ=ਵਾਰਨੇ ਕਰਦਾ ਹਾਂ ॥ ੧ ॥

**ਮਨਿ ਤਨਿ ਰਾਮ ਨਾਮ ਹਿਤਕਾਰੇ ॥**

**ਸੂਖ ਸਹਜ ਆਨੰਦ ਮੰਗਲ ਸਹਿਤ ਭਵਨਿਧਿ ਪਾਰਿ ਉਤਾਰੇ ॥ਰਹਾਉ॥**

(ਅਰਥ ਅੰਨਵੇ ਲੱਗੇ ਗਾ) ਅਨੰਦ ਰੂਪ ਜੋ ਪਰਮੇਸ਼ਰ ਹੈ ਮੰਗਲਾਂ ਦੇ ਸਹਿਤ ਉਸ ਰਾਮ ਦੇ ਨਾਮ ਵਿਚ ਮਨੋ ਤਨੋ ਹੋ ਕੇ ਹਿਤਕਾਰੇ=ਪ੍ਰੇਮ ਕੀਤਾ ਤਾਂ ਸੰਤਾਂ ਨੇ (ਭਵ ਨਿਧਿ ਪਾਰਿ ਉਤਾਰੇ)=ਸੰਸਾਰ-ਸਮੁੰਦਰ ਤੋਂ ਪਾਰ ਉਤਾਰ ਦਿੱਤਾ, ਤਾਂ ਹੀ ਸੂਖ ਸਹਜ=ਅਚੁੱਤ ਸੁਖ ਹੋਇਆ ॥ ਰਹਾਉ ॥

**[ਪੰਨਾ ੬੮੧]**

**ਧੰਨਿ ਸੁ ਥਾਨੁ ਧੰਨਿ ਓਇ ਭਵਨਾ ਜਾ ਮਹਿ ਸੰਤ ਬਸਾਰੇ ॥**

ਉਹ ਅਸਥਾਨ ਧੰਨ ਹੈ, ਉਹ ਭਵਨਾ=ਘਰ (ਮੰਦਰ) ਭੀ ਧੰਨ ਹੈ, ਜਿਸ ਵਿਚ ਸੰਤ ਬਸਾਰੇ=ਵੱਸਦੇ ਹਨ ।

**ਜਨ ਨਾਨਕ ਕੀ ਸਰਧਾ ਪੂਰਹੁ ਠਾਕੁਰ ਭਗਤ ਤੇਰੇ ਨਮਸਕਾਰੇ ॥੨॥੯॥੪੦॥**

ਗੁਰੂ ਜੀ ਕਥਨ ਕਰਦੇ ਹਨ, ਹੇ ਠਾਕੁਰ ! ਮੈਂ ਜਨ ਦੀ ਸ਼ਰਧਾ ਪੂਰਨ ਕਰੋ, ਮੈਂ ਤੇਰਿਆਂ ਭਗਤਾਂ ਨੂੰ ਨਮਸ਼ਕਾਰ ਕਰਦਾ ਹਾਂ ॥ ੨ ॥ ੯ ॥ ੪੦ ॥

## ਧਨਾਸਰੀ ਮਹਲਾ ੫ ॥

## ਛਡਾਇ ਲੀਓ ਮਹਾ ਬਲੀ ਤੇ ਅਪਨੇ ਚਰਨ ਪਰਾਤਿ ॥

ਸਤਿਗੁਰਾਂ ਨੇ ਆਪਣੇ ਚਰਨਾਂ ਵਿਚ ਪਰਾਤਿ=ਪਾ ਕੇ ਮਹਾ ਬਲੀ=ਸੁਲਹੀ ਤੋਂ, ਯਾਂ ਅਗਿਆਨ ਤੋਂ, ਕਾਮ ਤੋਂ ਹੰਕਾਰ ਤੋਂ ਛੁਡਾ ਲੀਤਾ ਹੈ।

## ਏਕੁ ਨਾਮੁ ਦੀਓ ਮਨ ਮੰਤਾ ਬਿਨਸਿ ਨ ਕਤਹੂ ਜਾਤਿ ॥੧॥

ਇੱਕ ਪ੍ਰਭੂ ਦੇ ਨਾਮ ਦਾ ਮੰਤ੍ਰ ਮਨ ਵਿਚ ਦਿੱਤਾ ਹੈ, ਜੋ ਕਦੇ ਭੀ ਨਾਸ ਨਹੀਂ ਹੋ ਜਾਂਦਾ ॥੧॥

## ਸਤਿਗੁਰਿ ਪੂਰੈ ਕੀਨੀ ਦਾਤਿ ॥

ਪੂਰਿਆਂ ਸਤਿਗੁਰਾਂ ਨੇ ਅਸਾਨੂੰ ਦਾਤ ਦੇਣਾ ਕੀਤੀ ਹੈ।

## ਹਰਿ ਹਰਿ ਨਾਮੁ ਦੀਓ ਕੀਰਤਨ ਕਉ ਭਈ ਹਮਾਰੀ ਗਾਤਿ ॥ਰਹਾਉ॥

ਕੀਰਤਨ ਕਰਨੇ ਨੂੰ ਹਰਿ ਹਰਿ ਨਾਮ ਦਿੱਤਾ ਹੈ, ਜਿਸ ਕਰਕੇ ਮੇਰੀ ਗਾਤਿ=ਮੁਕਤੀ ਹੋਈ ਹੈ ॥ ਰਹਾਉ ॥

## ਅੰਗੀਕਾਰੁ ਕੀਓ ਪ੍ਰਭਿ ਅਪੁਨੈ ਭਗਤਨ ਕੀ ਰਾਖੀ ਪਾਤਿ ॥

## ਨਾਨਕ ਚਰਨ ਗਹੇ ਪ੍ਰਭ ਅਪਨੇ ਸੁਖੁ ਪਾਇਓ ਦਿਨ ਰਾਤਿ ॥੨॥੧੦॥੪੧॥

ਆਪਣੇ ਪ੍ਰਭੂ ਨੇ ਅੰਗੀਕਾਰੁ=ਪੱਖ ਕੀਤਾ ਹੈ ਅਤੇ ਆਪਣਿਆਂ ਭਗਤਾਂ ਦੀ ਪਤਿ=ਪਤ-ਆਬਰੋ (ਇੱਜ਼ਤ) ਰੱਖੀ ਹੈ। ਗੁਰੂ ਜੀ ਕਥਨ ਕਰਦੇ ਹਨ, ਜਿਸ ਵੇਲੇ ਆਪਣੇ ਪ੍ਰਭੂ ਦੇ ਚਰਨ ਫੜੇ, ਤਾਂ ਦਿਨ-ਰਾਤ ਸੁਖ ਪਾਉਣਾ ਕੀਤਾ ॥ ੨ ॥ ੧੦ ॥ ੪੧ ॥

## ਧਨਾਸਰੀ ਮਹਲਾ ੫ ॥

## ਪਰਹਰਨਾ ਲੋਭੁ ਝੂਠ ਨਿੰਦ ਇਵ ਹੀ ਕਰਤ ਗੁਦਾਰੀ ॥

(੧) ਲੋਭ, ਝੂਠ, ਨਿੰਦਿਆ ਇਨ੍ਹਾਂ ਨੂੰ ਪਰਹਰਨਾ=ਤਿਆਗਣਾ ਸੀ, ਪਰ ਇਨ੍ਹਾਂ ਨੂੰ ਕਰਦਿਆਂ ਹੋਇਆਂ ਸਾਰੀ ਉਮਰਾ ਬਿਤੀਤ ਕਰ ਦਿੱਤੀ।

(੨) ਲੋਭ ਦੇ ਅਧੀਨ ਹੋ ਕੇ ਪਰਾਇਆ ਧਨ ਹਰਨਾ=ਚੁਰਾਉਣਾ, ਝੂਠ ਬੋਲਣਾ ਅਤੇ ਨਿੰਦਿਆ ਕਰਨੀ ਇਨ੍ਹਾਂ ਕੰਮਾਂ ਦੇ ਕਰਦਿਆਂ ਹੀ ਉਮਰਾ ਗੁਜ਼ਾਰ ਦਿੱਤੀ।

## ਮ੍ਰਿਗ ਤ੍ਰਿਸਨਾ ਆਸ ਮਿਥਿਆ ਮੀਠੀ ਇਹ ਟੇਕ ਮਨਹਿ ਸਾਧਾਰੀ ॥ ੧ ॥

ਮ੍ਰਿਗ ਤ੍ਰਿਸ਼ਨਾ ਦੇ ਜਲ ਵਾਂਗ ਇਹ ਪਦਾਰਥ ਮਿੱਥਿਆ ਹਨ, ਪਰ ਇਨ੍ਹਾਂ ਦੀ ਆਸਾ ਮਿੱਠੀ ਲੱਗ ਰਹੀ ਹੈ, ਇਹ=ਇਨ੍ਹਾਂ ਪਦਾਰਥਾਂ ਦੀ ਹੀ ਓਟ ਮਨ ਵਿਚ ਧਾਰਨ ਕੀਤੀ ਹੋਈ ਹੈ ॥੧॥

## ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ ॥

ਸਾਕਤ ਪੁਰਸ਼ ਦੀ ਆਵਰਦਾ=ਉਮਰਾ ਇਸ ਤਰ੍ਹਾਂ ਬ੍ਰਿਥਾਰੀ=ਨਿਸਫਲ ਜਾ ਰਹੀ ਹੈ।

## ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ ਕਾਮਿ ਨਹੀ ਗਾਵਾਰੀ ॥ਰਹਾਉ॥

ਜਿਵੇਂ ਕਾਗਜ਼ਾਂ ਦੇ ਭਾਰ ਨੂੰ ਮੂਸਾ=ਚੂਹਾ ਕੁਤਰ ਕੁਤਰ ਕੇ ਗਵਾਵਤ=ਗੁਆ ਦੇਂਦਾ ਹੈ, ਪਰ ਉਹ ਕਾਗਜ਼ ਉਸ ਮੂਰਖ (ਚੂਹੇ) ਦੇ ਕਿਸੇ ਕੰਮ ਨਹੀਂ ਆਉਂਦੇ ॥ ਰਹਾਉ ॥

ਉਸ ਨਾਲ ਚੂਹੇ ਦਾ ਕੋਈ ਪੇਟ ਨਹੀਂ ਭਰਦਾ। ਏਸੇ ਤਰ੍ਹਾਂ ਸਾਕਤ ਗੁਰ-ਨਿੰਦਿਆ ਕਰਕੇ ਆਪਣੀ ਉਮਰਾ ਵਿਅਰਥ ਗੁਆ ਲੈਂਦਾ ਹੈ, ਪਰ ਉਸ ਦੇ ਪੱਲੇ ਕੁਝ ਨਹੀਂ ਪੈਂਦਾ। ਚੋਰ ਨੂੰ ਚੋਰੀ ਕਰਦਿਆਂ, ਜੁਆਰੀਏ ਨੂੰ ਜੂਆ ਖੇਡ੍ਹਦਿਆਂ ਕੁਝ ਨਾ ਕੁਝ ਮਿਲ ਜਾਂਦਾ ਹੈ ਪਰ ਨਿੰਦਕ ਨੂੰ ਕੁਝ ਨਹੀਂ ਮਿਲਦਾ, ਇਸ ਕਰਕੇ ਨਿੰਦਕ ਸਭ ਤੋਂ ਬੁਰਾ ਹੈ।

ਯਥਾ:–"ਚੋਰ ਜਾਰ ਜੂਆਰ ਤੇ ਬੁਰਾ ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ" ॥ ੩ ॥
[ਭੈਰਉ ਮ: ੫ ਪੰਨਾ ੧੧੪੫

## ਕਰਿ ਕਿਰਪਾ ਪਾਰਬ੍ਰਹਮ ਸੁਆਮੀ ਇਹ ਬੰਧਨ ਛੁਟਕਾਰੀ ॥

ਪਾਰਬ੍ਰਹਮ ਸੁਆਮੀ ਨੇ ਕਿਰਪਾ ਦ੍ਰਿਸ਼ਟੀ ਕਰਕੇ ਇਨ੍ਹਾਂ ਬੰਧਨਾਂ ਤੋਂ ਛੁਡਾ ਲਿਆ ਹੈ।

## ਬੂਡਤ ਅੰਧ ਨਾਨਕ ਪ੍ਰਭ ਕਾਢਤ ਸਾਧ ਜਨਾ ਸੰਗਾਰੀ ॥੨॥੧੧॥੪੨॥

ਗੁਰੂ ਜੀ ਕਥਨ ਕਰਦੇ ਹਨ, ਬੂਡਤ=ਡੁੱਬਦੇ ਹੋਏ ਅੰਨ੍ਹੇ (ਅਗਿਆਨੀ ਜੀਵ) ਨੂੰ ਪ੍ਰਭੂ ਸੰਤ-ਜਨਾਂ ਦਾ ਸਤਸੰਗ ਦੇ ਕੇ ਬਾਹਰ ਕਾਢਤ=ਕੱਢ ਲੈਂਦਾ ਹੈ ॥ ੨ ॥ ੧੧ ॥ ੪੨ ॥

## ਧਨਾਸਰੀ ਮਹਲਾ ੫ ॥

## ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸੀਤਲ ਤਨੁ ਮਨੁ ਛਾਤੀ ॥

ਆਪਣੇ ਪ੍ਰਭੂ ਸੁਆਮੀ ਨੂੰ ਸਿਮਰਦਿਆਂ ਸਿਮਰਦਿਆਂ ਮੇਰਾ ਮਨ ਤੇ ਤਨੁ=ਨਾਲੇ ਛਾਤੀ ਸੀਤਲ ਹੋ ਗਈ ਹੈ।

## ਰੂਪ ਰੰਗ ਸੂਖ ਧਨੁ ਜੀਅ ਕਾ ਪਾਰਬ੍ਰਹਮ ਮੋਰੈ ਜਾਤੀ ॥੧॥

ਮੇਰਾ ਰੂਪ, ਰੰਗ, ਸੁਖ, ਧਨ, ਜੀਅਕਾ=ਉਪਜੀਵਕਾ, ਯਾ ਮੇਰੇ ਜੀਅ ਦਾ ਜਾਤੀ ਆਦਿਕ ਸਭ ਕੁਝ ਪਾਰਬ੍ਰਹਮ ਹੀ ਹੈ ॥ ੧ ॥

## ਰਸਨਾ ਰਾਮ ਰਸਾਇਨਿ ਮਾਤੀ ॥

ਰਸਾਇਨਿ=ਰਸਾਂ ਦਾ ਘਰ ਜੋ ਰਾਮ ਹੈ, ਉਸ ਵਿਚ ਮੇਰੀ ਰਸਨਾ ਮਾਤੀ=ਮਸਤ ਹੋ ਗਈ ਹੈ।

## ਰੰਗ ਰੰਗੀ ਰਾਮ ਅਪਨੇ ਕੈ ਚਰਨ ਕਮਲ ਨਿਧਿ ਥਾਤੀ ॥ਰਹਾਉ॥

ਆਪਣੇ ਰਾਮ ਦੇ ਰੰਗ ਵਿਚ ਬੁੱਧੀ ਰੂਪ ਚੋਲੀ ਰੰਗੀ ਗਈ ਹੈ, ਗੁਰਾਂ ਦੇ ਚਰਨ-ਕਮਲਾਂ ਦਾ ਜੋ ਧਿਆਨ ਹੈ ਏਹੋ ਨਿੱਧੀਆਂ ਦੀ ਥਾਤੀ=ਥੈਲੀ ਹੈ ॥ ਰਹਾਉ ॥

## ਜਿਸ ਕਾ ਸਾ ਤਿਨ ਹੀ ਰਖਿ ਲੀਆ ਪੂਰਨ ਪ੍ਰਭ ਕੀ ਭਾਤੀ ॥

ਮੈਂ ਜਿਸ ਦਾ (ਦਾਸ) ਸਾਂ, ਉਸੇ ਨੇ ਮੈਨੂੰ ਰੱਖ ਲਿਆ ਹੈ, ਪ੍ਰਭੂ ਦੀ ਸਾਰੀ ਭਾਤੀ=ਜੁਗਤੀ ਪੂਰਨ ਹੈ।

**ਮੇਲਿ ਲੀਓ ਆਪੇ ਸੁਖਦਾਤੈ ਨਾਨਕ ਹਰਿ ਰਾਖੀ ਪਾਤੀ ॥੨॥੧੨॥੪੩॥**

ਗੁਰੂ ਜੀ ਕਥਨ ਕਰਦੇ ਹਨ, ਸੁਖ ਦਾਤੇ ਹਰੀ ਨੇ ਆਪ ਹੀ ਚਰਨਾਂ ਨਾਲ ਮੇਲ ਲਿਆ ਹੈ, ਅਤੇ ਆਪ ਹੀ ਹਰੀ ਨੇ ਪਾਤੀ=ਪਤ (ਇੱਜ਼ਤ) ਰੱਖ ਲਈ ਹੈ।

## ਧਨਾਸਰੀ ਮਹਲਾ ੫ ॥

**ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ ਪ੍ਰਗਟ ਪ੍ਰਤਾਪੁ ਤੁਮਾਰਾ ॥**

ਦੂਤ ਕਾਮ ਆਦਿਕ, ਯਾਂ ਦੂਤੀਆਂ ਦੇ ਲਗਾਉਣ ਵਾਲੇ ਦੁਸ਼ਮਣ ਸਭ ਆਪ ਜੀ ਦੀ ਕਿਰਪਾ ਨਾਲ ਨਿਵਿਰਤ ਹੁੰਦੇ ਹਨ, ਆਪ ਜੀ ਦਾ ਪ੍ਰਤਾਪ ਸਾਰੇ ਜਗਤ ਵਿਚ ਪ੍ਰਗਟ ਹੈ।

**ਜੋ ਜੋ ਤੇਰੇ ਭਗਤ ਦੁਖਾਏ ਓਹੁ ਤਤਕਾਲ ਤੁਮ ਮਾਰਾ ॥੧॥**

ਜਿਸ ਜਿਸ ਨੇ ਤੇਰਿਆਂ ਭਗਤਾਂ ਨੂੰ ਦੁੱਖ ਦਿੱਤਾ ਸੀ, ਉਹਨਾਂ ਨੂੰ ਤੁਸਾਂ ਨੇ ਤਤਕਾਲ=ਸੀਘਰ ਹੀ ਮਾਰ ਦਿੱਤਾ ਹੈ ॥ ੧ ॥

**ਨਿਰਖਉ ਤੁਮਰੀ ਓਰਿ ਹਰਿ ਨੀਤ ॥**

ਹੇ ਹਰੀ! ਮੈਂ ਸਦਾ ਹੀ ਆਪ ਜੀ ਦੀ ਓਰਿ=ਤਰਫ ਨਿਰਖਉ=ਵੇਖ ਰਿਹਾ ਹਾਂ।

**ਮੁਰਾਰਿ ਸਹਾਇ ਹੋਹੁ ਦਾਸ ਕਉ ਕਰੁ ਗਹਿ ਉਧਰਹੁ ਮੀਤ ॥ ਰਹਾਉ ॥**

ਹੇ ਮੁਰਾਰੀ! ਆਪ ਦਾਸ ਦੀ ਸਹਾਇਤਾ ਕਰਨ ਵਾਲੇ ਹੋਵੋ, ਅਤੇ ਹੇ ਮਿੱਤਰ! ਮੇਰੇ ਮਨ ਰੂਪੀ ਕਰੁ=ਹੱਥ ਨੂੰ ਗਹਿ=ਫੜ ਕੇ ਉਧਾਰ ਲਓ ॥ ਰਹਾਉ ॥

**ਸੁਣੀ ਬੇਨਤੀ ਠਾਕੁਰਿ ਮੇਰੈ ਖਸਮਾਨਾ ਕਰਿ ਆਪਿ ॥**

ਮੇਰੇ ਠਾਕੁਰ ਨੇ ਮੇਰੀ ਬੇਨਤੀ ਸੁਣ ਲਈ ਹੈ, ਅਤੇ ਆਪ ਹੀ ਖਸਮਾਨਾ=ਪੱਖ ਕੀਤਾ ਹੈ।

**ਨਾਨਕ ਅਨਦ ਭਏ ਦੁਖ ਭਾਗੇ ਸਦਾ ਸਦਾ ਹਰਿ ਜਾਪਿ ॥੨॥੧੩॥੪੪॥**

ਗੁਰੂ ਜੀ ਕਥਨ ਕਰਦੇ ਹਨ, ਸਦਾ=ਨਿੱਤ ਰੂਪ ਹਰੀ ਨੂੰ ਜਪ ਕੇ ਸਦਾ ਹੀ ਅਨੰਦ ਹੋ ਗਏ ਹਾਂ, ਅਤੇ ਦੁੱਖ ਦੂਰ ਭੱਜ ਗਏ ਹਨ ॥ ੨ ॥ ੧੩ ॥ ੪੪ ॥

## ਧਨਾਸਰੀ ਮਹਲਾ ੫ ॥

**ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥**

ਜਿਸ ਪ੍ਰਭੂ ਨੇ ਚਾਰੇ ਦਿਸ਼ਾਂ ਵਿਚ ਆਪਣਾ ਬਲ ਕੀਤਾ ਹੋਇਆ ਹੈ, ਉਸ ਨੇ ਦਾਸ ਦੇ ਸਿਰ ਤੇ ਕਿਰਪਾ ਦਾ ਹੱਥ ਰੱਖਿਆ ਹੈ।

**ਕ੍ਰਿਪਾ ਕਟਾਖ੍ਯ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥ ੧ ॥**

ਓਸੇ ਨੇ ਕਿਰਪਾ ਦ੍ਰਿਸ਼ਟੀ ਨਾਲ ਅਵਲੋਕਨੁ=ਦੇਖਣਾ ਕੀਤਾ ਹੈ, ਤੇ ਦਾਸ ਦਾ ਦੁੱਖ ਦੂਰ ਕਰ

ਦਿੱਤਾ ਹੈ ॥ ੧ ॥

**ਹਰਿ ਜਨ ਰਾਖੇ ਗੁਰ ਗੋਵਿੰਦ ॥**

ਗੋਬਿੰਦ ਰੂਪ ਗੁਰਾਂ ਨੇ, ਯਾਂ ਗੁਰ=ਪੂਜਨੀਕ ਗੋਬਿੰਦ ਨੇ ਹਰੀ ਜਨਾਂ ਨੂੰ ਰੱਖ ਲਿਆ ਹੈ ।

**ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ ॥ ਰਹਾਉ ॥**

ਬਖਸ਼ਣਹਾਰ ਦਿਆਲੂ ਪੁਰਖ ਨੇ ਸਾਰੇ ਔਗੁਣ ਮੇਟ ਕੇ ਆਪਣੇ ਗਲ ਨਾਲ ਲਾ ਲਿਆ ਹੈ ॥ ਰਹਾਉ ॥

**ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥**

ਆਪਣੇ ਮਾਲਕ ਪ੍ਰਭੂ ਤੋਂ ਜੋ ਕੁਝ ਭੀ ਮੰਗਦੇ ਹਨ, ਵਾਹਿਗੁਰੂ ਉਹਨਾਂ ਨੂੰ ਓਹੀ ਓਹੀ ਪਦਾਰਥ ਦੇਂਦਾ ਹੈ ।

**ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥੨॥੧੪॥੪੫॥**

ਗੁਰੂ ਜੀ ਕਥਨ ਕਰਦੇ ਹਨ, ਦਾਸ ਆਪਣੇ ਮੂੰਹ ਤੋਂ ਜੋ ਭੀ ਬਚਨ ਬੋਲਦਾ ਹੈ, ਉਹ ਬਚਨ ਈਹਾ ਊਹਾ=ਲੋਕ ਪ੍ਰਲੋਕ ਵਿਚ ਸੱਚਾ ਭਾਵ ਪੂਰਾ ਹੁੰਦਾ ਹੈ ॥ ੨ ॥ ੧੪ ॥ ੪੫ ॥

ਯਥਾ :-"ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ ॥" [ਪੰਨਾ ੪੭

ਤਥਾ :-"ਸੇਵਕ ਕਉ ਨਿਕਟੀ ਹੋਇ ਦਿਖਾਵੈ ॥
ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥" [ਪੰਨਾ ੪੦੩

ਤਥਾ :-"ਜੋ ਮੰਗਹਿ ਸੋ ਲੇਵਹਿ ॥ ਪ੍ਰਭ ਅਪਣਿਆ ਸੰਤਾ ਦੇਵਹਿ ॥" [ਪੰਨਾ ੬੨੬

**[ਪੰਨਾ ੬੮੨]**

## ਧਨਾਸਰੀ ਮਹਲਾ ੫ ॥

**ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ ॥**

ਪ੍ਰਭੂ ਆਪਣਾ ਬਿਰਦ=ਧਰਮ ਸੰਭਾਲਦਾ ਹੋਇਆ, ਦਾਸ ਨੂੰ ਦੁੱਖ ਦੀ ਘੜੀ ਨਹੀਂ ਦੇਖਣ ਦੇਂਦਾ ।

**ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ ॥ ੧ ॥**

ਆਪਣੇ ਦਾਸ ਨੂੰ ਆਪ ਹੀ ਕਿਰਪਾ ਦਾ ਹੱਥ ਦੇ ਕੇ ਰੱਖਦਾ ਹੈ, ਅਤੇ ਸੁਆਸ ਸੁਆਸ ਵਿਚ ਪਾਲਣਾ ਕਰਦਾ ਹੈ ॥ ੧ ॥

**ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ ॥**

ਉਸ ਪ੍ਰਭੂ ਨਾਲ ਮੇਰਾ ਚਿੱਤ ਲੱਗ ਰਿਹਾ ਹੈ ।

**ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ ॥ ਰਹਾਉ ॥**

ਜੋ ਪ੍ਰਭੂ ਆਦਿ ਤੋਂ ਲੈ ਕੇ ਅੰਤ ਤੱਕ ਸਦਾ ਹੀ ਸਹਾਇਤਾ ਕਰਦਾ ਹੈ, ਉਹ ਮੇਰਾ ਮਿੱਤਰ ਧੰਨਤਾ ਦੇ ਯੋਗ ਹੈ ॥ ਰਹਾਉ ॥

**ਮਨਿ ਬਿਲਾਸ ਭਏ ਸਾਹਿਬ ਕੇ ਅਚਰਜ ਦੇਖਿ ਬਡਾਈ ॥**

ਸਾਹਿਬ ਦੇ ਅਸਚਰਜ ਕੌਤਕ ਤੇ ਵਡਿਆਈ ਨੂੰ ਵੇਖ ਕੇ ਮਨ ਵਿਚ ਆਨੰਦ ਹੋ ਰਹੇ ਹਨ।

**ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ**
**ਪ੍ਰਭਿ ਪੂਰਨ ਪੈਜ ਰਖਾਈ ॥੨॥੧੫॥੪੬॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਪੂਰਨ ਪ੍ਰਭੂ ਨੇ ਸਾਡੀ ਪੈਜ ਰੱਖੀ ਹੈ, ਉਸ ਹਰੀ ਨੂੰ ਸਿਮਰ ਸਿਮਰ ਕੇ ਅਨੰਦ ਕਰ ਰਹੇ ਹਾਂ ॥ ੨ ॥ ੧੫ ॥ ੪੬ ॥

**ਧਨਾਸਰੀ ਮਹਲਾ ੫ ॥**
**ਜਿਸ ਕਉ ਬਿਸਰੈ ਪ੍ਰਾਨਪਤਿ ਦਾਤਾ ਸੋਈ ਗਨਹੁ ਅਭਾਗਾ ॥**

ਜਿਸ ਨੂੰ ਪ੍ਰਾਣਾਂ ਦਾ ਪਤੀ ਦਾਤਾ ਵਾਹਿਗੁਰੂ ਭੁੱਲ ਗਿਆ ਹੈ, ਉਸ ਪੁਰਸ਼ ਨੂੰ ਖੋਟਿਆਂ ਭਾਗਾਂ ਵਾਲਾ ਗਿਣਨਾ ਕਰੋ।

**ਚਰਨ ਕਮਲ ਜਾ ਕਾ ਮਨੁ ਰਾਗਿਓ ਅਮਿਅ ਸਰੋਵਰ ਪਾਗਾ ॥ ੧ ॥**

ਜਿਸ ਪੁਰਸ਼ ਦਾ ਮਨ ਚਰਨ ਕਮਲਾਂ ਦੇ ਰੰਗ ਵਿਚ ਰੰਗਿਆ ਗਿਆ ਹੈ, ਉਹ ਨਾਮ-ਅੰਮ੍ਰਿਤ ਦੇ ਸਰੋਵਰ ਸਤਸੰਗ ਵਿਚ ਪਾਗਾ=ਰਪ (ਭਿੱਜ) ਗਿਆ ਹੈ ॥ ੧ ॥

**ਤੇਰਾ ਜਨੁ ਰਾਮ ਨਾਮ ਰੰਗਿ ਜਾਗਾ ॥**

ਹੇ ਪ੍ਰਭੂ ! ਆਪ ਜੀ ਦਾ ਸੇਵਕ (ਜਨ) ਰਾਮ ਨਾਮ ਦੇ ਰੰਗਿ=ਪ੍ਰੇਮ ਵਿਚ ਜਾਗਦਾ ਰਹਿੰਦਾ ਹੈ।

**ਆਲਸੁ ਛੀਜਿ ਗਇਆ ਸਭੁ ਤਨ ਤੇ ਪ੍ਰੀਤਮ ਸਿਉ ਮਨੁ ਲਾਗਾ ॥ ਰਹਾਉ ॥**

ਉਸ ਦੇ ਤਨ ਤੋਂ ਸਾਰਾ ਆਲਸ ਛੀਜਿ=ਨਾਸ ਹੋ ਗਿਆ ਹੈ, ਅਤੇ ਪਿਆਰੇ ਪ੍ਰੀਤਮ ਨਾਲ ਉਸ ਦਾ ਮਨ ਲੱਗ ਗਿਆ ਹੈ ॥ ਰਹਾਉ ॥

**ਜਹ ਜਹ ਪੇਖਉ ਤਹ ਨਾਰਾਇਣ ਸਗਲ ਘਟਾ ਮਹਿ ਤਾਗਾ ॥**

ਹੇ ਨਾਰਾਇਣ ਪ੍ਰਭੂ ! ਜਿਥੇ ਜਿਥੇ ਵੇਖਦਾ ਹਾਂ, ਤਿਥੇ ਤਿਥੇ ਸਾਰਿਆਂ ਘਟਾਂ ਵਿਚ ਤੂੰ ਤਾਗਾ=ਇਸਥਿਤ ਹੈਂ। ਅਥਵਾ :-ਤਾਗੇ ਵਾਂਗ ਅਣਸੂਤ ਭਾਵ ਤਾਣੇ ਪੇਟੇ ਵਾਂਗ ਸਾਰਿਆਂ ਵਿਚ ਮਿਲ ਰਿਹਾ ਹੈਂ।

**ਨਾਮ ਉਦਕੁ ਪੀਵਤ ਜਨ ਨਾਨਕ ਤਿਆਗੇ ਸਭਿ ਅਨੁਰਾਗਾ ॥੨॥੧੬॥੪੭॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਸੇਵਕ (ਜਨ) ਨਾਮ ਰੂਪੀ ਉਦਕੁ=ਜਲ ਛਕਦਾ ਹਾਂ, ਅਤੇ ਹੋਰ ਸਾਰਿਆਂ ਦਾ ਪ੍ਰੇਮ ਛੱਡ ਦਿੱਤਾ ਹੈ ॥ ੨ ॥ ੧੬ ॥ ੪੭ ॥

**ਧਨਾਸਰੀ ਮਹਲਾ ੫ ॥**

**ਜਨ ਕੇ ਪੂਰਨ ਹੋਏ ਕਾਮ ॥**

ਸੇਵਕ-ਜਨਾਂ ਦੇ ਸਾਰੇ ਕੰਮ ਪੂਰੇ ਹੋ ਗਏ ਹਨ।

**ਕਲੀ ਕਾਲ ਮਹਾ ਬਿਖਿਆ ਮਹਿ ਲਜਾ ਰਾਖੀ ਰਾਮ ॥ ੧ ॥ ਰਹਾਉ ॥**

ਕਲਜੁਗ ਦੇ ਕਾਲ=ਸਮੇਂ ਵਿਚ ਜੋ ਵਿਸ਼ਿਆਂ ਦਾ ਮਹਾ=ਬੜਾ ਜ਼ੋਰ ਹੈ, ਇਸ ਵਿੱਚ ਰਾਮ ਨੇ ਹੀ ਜੀਵ ਦੀ ਇੱਜ਼ਤ ਰੱਖ ਲਈ ਹੈ ॥ ੧ ॥ ਰਹਾਉ ॥

**ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਨਿਕਟਿ ਨ ਆਵੈ ਜਾਮ ॥**

ਆਪਣੇ ਪ੍ਰਭੂ ਸੁਆਮੀ ਦੇ ਸਿਮਰਨ ਨੂੰ ਸਿਮਰਦਿਆਂ ਹੋਇਆਂ, ਜਮ ਨੇੜੇ ਨਹੀਂ ਆਉਂਦਾ।

**ਮੁਕਤਿ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ ॥੧॥**

(੧) ਸੰਤਾਂ ਦੀ ਸਤਸੰਗਤ, ਬੈਕੁੰਠ ਧਾਮ ਦੀ ਮੁਕਤੀ ਦੇਣ ਵਾਲੀ ਹੈ,
(੨) ਬੈਕੁੰਠ=ਆਕੁੰਠਤ ਜੋ ਆਤਮ-ਪਦ ਹੈ ਉਸ ਦੀ ਪ੍ਰਾਪਤੀ ਰੂਪ ਮੁਕਤੀ ਦੇ ਦੇਣ ਵਾਲੀ ਹੈ,
(੩) ਸੰਤਾਂ ਦੀ ਸਤਸੰਗਤ ਮੁਕਤੀ ਅਤੇ ਬੈਕੁੰਠ ਦੀ ਪ੍ਰਾਪਤੀ ਕਰਨ ਵਾਲੀ ਹੈ,
ਉਸ ਸਤਸੰਗਤ ਦੇ ਸੰਗ ਕਰਕੇ ਗੁਰਮੁਖਾਂ ਜਨਾਂ ਨੇ ਹਰੀ ਦਾ ਸਰੂਪ-ਘਰ ਪਾਇਆ ਹੈ ॥ ੧ ॥

**ਚਰਨ ਕਮਲ ਹਰਿ ਜਨ ਕੀ ਥਾਤੀ ਕੋਟਿ ਸੂਖ ਬਿਸ੍ਰਾਮ ॥**

ਗੁਰਾਂ ਦੇ ਚਰਨ-ਕਮਲਾਂ ਦਾ ਜੋ ਧਿਆਨ ਕਰਨਾ ਹੈ ਏਹੋ ਹਰੀ ਦੇ ਸੇਵਕ-ਜਨਾਂ ਦੀ ਥਾਤੀ=ਥੈਲੀ ਹੈ, ਇਸ ਥੈਲੀ ਕਰਕੇ ਕ੍ਰੋੜਾਂ ਸੁਖਾਂ ਵਿਚ ਬਿਸ੍ਰਾਮ=ਇਸਥਿਤੀ ਹੁੰਦੀ ਹੈ।

**ਗੋਬਿੰਦੁ ਦਮੋਦਰ ਸਿਮਰਉ ਦਿਨ ਰੈਨਿ ਨਾਨਕ ਸਦ ਕੁਰਬਾਨ ॥੨॥੧੭॥੪੮॥**

ਗੁਰੂ ਜੀ ਕਥਨ ਕਰਦੇ ਹਨ, ਦਿਨ-ਰਾਤ ਗੋਬਿੰਦ ਦਮੋਦਰ ਨੂੰ ਸਿਮਰਨਾ ਕਰੋ,
ਮੈਂ ਉਸ ਉੱਤੋਂ ਸਦਾ ਹੀ ਕੁਰਬਾਨ ਜਾਂਦਾ ਹਾਂ ॥ ੨ ॥ ੧੭ ॥ ੪੮ ॥

**ਧਨਾਸਰੀ ਮਹਲਾ ੫ ॥**

**ਮਾਂਗਉ ਰਾਮ ਤੇ ਇਕੁ ਦਾਨੁ ॥**

ਹੇ ਰਾਮ ! ਤੇਰੇ ਪਾਸੋਂ ਇੱਕ ਦਾਨ ਮੰਗਦਾ ਹਾਂ।

**ਸਗਲ ਮਨੋਰਥ ਪੂਰਨ ਹੋਵਹਿ ਸਿਮਰਉ ਤੁਮਰਾ ਨਾਮੁ ॥ ੧ ॥ ਰਹਾਉ ॥**

ਕਿ ਆਪ ਜੀ ਦਾ ਨਾਮ ਹੀ ਸਿਮਰਦਾ ਰਹਾਂ, ਜਿਸ ਕਰਕੇ ਮੇਰੇ ਸਾਰੇ ਮਨੋਰਥ ਪੂਰਨ ਹੋ ਜਾਣਗੇ ॥ ੧ ॥ ਰਹਾਉ ॥

**ਚਰਨ ਤੁਮ੍ਾਰੇ ਹਿਰਦੈ ਵਾਸਹਿ ਸੰਤਨ ਕਾ ਸੰਗੁ ਪਾਵਉ ॥**

(੧) ਆਪ ਜੀ ਦੇ ਪਵਿੱਤ੍ਰ ਚਰਨ ਮੇਰੇ ਹਿਰਦੇ ਵਿਚ ਵਸ ਜਾਣ, ਅਤੇ ਸੰਤਾਂ ਦਾ ਸਤਸੰਗ ਕਰਨਾ

ਪਾਵਾਂ। (੨) ਜਿਨ੍ਹਾਂ ਸੰਤਾਂ ਦੇ ਹਿਰਦੇ ਵਿਚ ਆਪ ਜੀ ਦੇ ਚਰਨ ਵਸ ਰਹੇ ਹਨ ਉਹਨਾਂ ਸੰਤਾਂ ਦਾ ਸੰਗ ਕਰਨਾ ਪਾਵਾਂ।

## ਸੋਗ ਅਗਨਿ ਮਹਿ ਮਨੁ ਨ ਵਿਆਪੈ ਆਠ ਪਹਰ ਗੁਣ ਗਾਵਉ ॥੧॥

ਸੋਗ ਦੀ ਅੱਗ ਵਿਚ ਹੁੰਦਿਆਂ ਹੋਇਆਂ ਭੀ ਮਨ ਨੂੰ ਸੋਗ ਨਾ ਵਿਆਪੇ, ਤੇ ਅੱਠੇ ਪਹਿਰ ਗੁਣ ਗਾਂਵਦਾ ਰਹਾਂ ॥ ੧ ॥

## ਸ੍ਵਸਤਿ ਬਿਵਸਥਾ ਹਰਿ ਕੀ ਸੇਵਾ ਮਧੵੰਤ ਪ੍ਰਭ ਜਾਪਣ ॥

(੧) ਸ੍ਵਸਤਿ=ਸੁਖ ਅਨੰਦ ਦੀ ਅਵਸਥਾ ਵਿਚ ਭੀ ਹੇ ਹਰੀ! ਆਪ ਦੀ ਸੇਵਾ ਕਰਾਂ, ਅਤੇ ਮਧੵੰਤ=ਮਧ ਕਾਲ ਵਿਚ ਭੀ ਹੇ ਪ੍ਰਭੂ! ਆਪ ਨੂੰ ਜਪਣਾ ਕਰਾਂ।

(੨) ਸ੍ਵਸਤਿ=ਬਾਲਕ ਅਵਸਥਾ ਵਿਚ ਹਰੀ ਨਾਮ ਜਪਣ ਦੀ ਸੇਵਾ ਕਰਾਂ, ਮਧੵੰਤ=ਮਧ-ਅੰਤ=ਜੋਬਨ ਤੇ ਬੁਢੇਪੇ ਵਿਚ ਭੀ ਪ੍ਰਭੂ ਨੂੰ ਜਪਣਾ ਕਰਾਂ।

## ਨਾਨਕ ਰੰਗੁ ਲਗਾ ਪਰਮੇਸਰ ਬਾਹੁੜਿ ਜਨਮ ਨ ਛਾਪਣ ॥੨॥੧੮॥੪੯॥

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੂੰ ਹੇ ਪਰਮੇਸ਼ਰ! ਆਪ ਦਾ ਰੰਗੁ=ਪ੍ਰੇਮ ਲੱਗਾ ਹੈ, ਉਹਨਾਂ ਦਾ ਬਹੁੜਿ=ਮੁੜਕੇ ਜੰਮਣਾ ਤੇ ਛਾਪਣ=ਮਰਨਾ ਨਹੀਂ ਹੁੰਦਾ।

ਅਥਵਾ :–ਉਹ ਫਿਰ ਜਨਮਾਂ ਵਿਚ ਨਹੀਂ ਛਾਪਣ=ਛਿਪਦਾ ॥੨॥੧੮॥੪੯॥

## ਧਨਾਸਰੀ ਮਹਲਾ ੫ ॥

ਅੱਵਲ ਤਾਂ ਕਿਸੇ ਪਾਸੋਂ ਮੰਗੋ ਨਾ, ਜੇ ਮੰਗਣ ਦਾ ਸੁਭਾਵ ਪਿਆ ਹੋਇਆ ਹੈ ਤਾਂ ਗੁਰੂ ਯਾਂ ਪਰਮੇਸ਼ਰ ਤੋਂ ਮੰਗੋ ਕਿਉਂਕਿ–

"ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥" [ਪੰਨਾ ੨੮੧

ਇਸ ਕਰਕੇ–

## ਮਾਂਗਉ ਰਾਮ ਤੇ ਸਭਿ ਥੋਕ ॥

ਰਾਮ ਦੇ ਪਾਸੋਂ ਸਾਰਿਆਂ ਥੋਕ=ਪਦਾਰਥਾਂ ਨੂੰ ਮੰਗਣਾ ਕਰੋ।

## ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ ॥੧॥ਰਹਾਉ॥

ਮਨੁੱਖ ਦੇ ਪਾਸੋਂ ਮੰਗਦਿਆਂ ਮੰਗਦਿਆਂ ਸ੍ਰਮੁ=ਦੁੱਖ ਪਾਈਦਾ ਹੈ, ਪ੍ਰਭੂ ਦੇ ਸਿਮਰਨੇ ਕਰਕੇ ਮੋਖ=ਕਲਿਆਣ ਹੁੰਦੀ ਹੈ ॥੧॥ਰਹਾਉ॥

## ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾਂ ਬੇਦ ਪੁਕਾਰਹਿ ਘੋਖ ॥

(ਮੁਨਿਜਨ) ਮਹਾਤਮਾਂ, ਸਿੰਮ੍ਰਿਤੀਆਂ ਤੇ ਪੁਰਾਣਾਂ ਨੂੰ ਘੋਖੇ=ਵਿਚਾਰ ਕੇ, ਅਤੇ ਵੇਦਾਂ ਨੂੰ ਘੋਖ=ਵਿਚਾਰ ਕੇ ਏਹ ਪੁਕਾਰਦੇ ਹਨ। ਕਿ–

**ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ ॥ ੧ ॥**

ਕਿਰਪਾ ਦੇ ਸਮੁੰਦਰ ਪ੍ਰਭੂ ਦੇ ਸੇਵਨੇ ਕਰਕੇ ਹੀ ਸੱਚ-ਸਰੂਪ ਪਾਈਦਾ ਹੈ, ਅਤੇ ਦੋਹਾਂ ਲੋਕਾਂ ਵਿਚ ਸੁਖੀ ਹੋਈਦਾ ਹੈ ॥ ੧ ॥

**ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ ॥**

ਆਨ=ਹੋਰ ਜਿਤਨੇ ਭੀ ਵਿਹਾਰ ਅਤੇ ਅਚਾਰ=ਕਰਤੱਬ ਹਨ, ਹਰੀ ਸਿਮਰਨ ਤੋਂ ਬਿਨਾਂ ਸਾਰੇ ਫੋਕ=ਫੋਕੇ ਹਨ।

**ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ ॥੨॥੧੯॥੫੦॥**

ਗੁਰੂ ਜੀ ਕਥਨ ਕਰਦੇ ਹਨ, ਸਾਧੂਆਂ ਨਾਲ ਮਿਲਣ ਕਰਕੇ ਜਨਮ ਮਰਨ ਦੇ ਭੈ=ਡਰ ਕੱਟੇ ਜਾਂਦੇ ਹਨ, ਅਤੇ ਸਾਰੇ ਸੋਕ=ਸੋਗ ਨਾਸ ਹੋ ਜਾਂਦੇ ਹਨ ॥ ੧ ॥ ੧੯ ॥ ੫੦ ॥

**ਧਨਾਸਰੀ ਮਹਲਾ ੫ ॥**

**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥**

ਹਰੀ ਦੇ ਨਾਮ ਜਪਣ ਕਰਕੇ ਤ੍ਰਿਸ਼ਨਾ ਅੱਗ ਬੁਝ ਜਾਂਦੀ ਹੈ।

**ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥੧॥ਰਹਾਉ॥**

ਗੁਰਾਂ ਦੇ ਉਪਦੇਸ਼ ਕਰਕੇ ਪੂਰਨ ਸੰਤੋਖ ਪ੍ਰਾਪਤ ਹੁੰਦਾ ਹੈ, ਅਤੇ ਪੂਰਨ ਪ੍ਰਭੂ ਨਾਲ ਧਿਆਨ ਜੁੜ ਜਾਂਦਾ ਹੈ ॥੧॥ਰਹਾਉ॥

[ਪੰਨਾ ੬੮੩]

**ਮਹਾ ਕਲੋਲ ਬੁਝਹਿ ਮਾਇਆ ਕੇ ਕਰਿ ਕਿਰਪਾ ਮੇਰੇ ਦੀਨ ਦਇਆਲ ॥**

ਹੇ ਮੇਰੇ ਦੀਨ ਦਿਆਲ ਪ੍ਰਭੂ ! ਜਦ ਤੁਸੀਂ ਕਿਰਪਾ ਕਰਦੇ ਹੋ, ਤਾਂ ਮਾਇਆ ਦੇ ਮਹਾ=ਬੜੇ ਬੜੇ ਕਲੋਲ=ਤਰੰਗ (ਸੰਕਲਪ) ਮਿਟ ਜਾਂਦੇ ਹਨ।

**ਅਪਣਾ ਨਾਮੁ ਦੇਹਿ ਜਪਿ ਜੀਵਾ ਪੂਰਨ ਹੋਇ ਦਾਸ ਕੀ ਘਾਲ ॥ ੧ ॥**

ਮੈਨੂੰ ਆਪਣਾ ਨਾਮ-ਦਾਨ ਦੇਣਾ ਕਰੋ ਜਿਸ ਨੂੰ ਜਪ ਕੇ ਜੀਊਣਾਂ ਕਰਾਂ, ਅਤੇ ਦਾਸ ਦੀ ਘਾਲ=ਕਮਾਈ ਪੂਰਨ (ਭਾਵ ਸਫਲ) ਹੋ ਜਾਵੇ ॥ ੧ ॥

**ਸਰਬ ਮਨੋਰਥ ਰਾਜ ਸੂਖ ਰਸ ਸਦ ਖੁਸੀਆ ਕੀਰਤਨੁ ਜਪਿ ਨਾਮ ॥**

ਜੋ ਸਤਿਨਾਮੁ ਦਾ ਜਪਣਾ ਹੈ, ਤੇ ਕੀਰਤਨ ਦਾ ਕਰਨਾ ਹੈ, ਇਸੇ ਵਿਚ ਸਾਰਿਆਂ ਮਨੋਰਥਾਂ ਦੇ ਪੂਰਨ ਹੋਣ ਦਾ ਆਨੰਦ, ਰਾਜ ਸੁਖ ਦਾ ਰਸ=ਸੁਆਦ, ਅਤੇ ਸਦਾ ਖੁਸ਼ੀਆਂ ਹਨ।

**ਜਿਸ ਕੈ ਕਰਮਿ ਲਿਖਿਆ ਧੁਰਿ ਕਰਤੈ**
**ਨਾਨਕ ਜਨ ਕੇ ਪੂਰਨ ਕਾਮ ॥ ੨ ॥ ੨੦ ॥ ੫੧ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਦੇ ਭਾਗਾਂ ਵਿਚ ਧੁਰ ਤੋਂ ਹੀ ਕਰਤੇ ਪੁਰਖ ਨੇ ਸ਼ੁਭ ਲੇਖ ਲਿਖਿਆ ਹੈ, ਉਸ ਪੁਰਸ਼ ਦੇ ਸਾਰੇ ਕੰਮ ਪੂਰਨ ਹੋਏ ਹਨ ॥੨॥੨੦॥੫੧॥

**ਧਨਾਸਰੀ ਮਃ ੫ ॥**
**ਜਨ ਕੀ ਕੀਨੀ ਪਾਰਬ੍ਰਹਮਿ ਸਾਰ ॥**

ਪਾਰਬ੍ਰਹਮ ਨੇ ਆਪ ਹੀ ਆਪਣਿਆਂ ਸੇਵਕ ਜਨਾਂ ਦੀ ਸਾਰ ਸੰਭਾਲ ਕੀਤੀ ਹੈ।

**ਨਿੰਦਕ ਟਿਕਨੁ ਨ ਪਾਵਨਿ ਮੂਲੇ ਊਡਿ ਗਏ ਬੇਕਾਰ ॥੧॥ਰਹਾਉ॥**

ਇਸ ਕਰਕੇ ਨਿੰਦਕ ਪੁਰਸ਼ ਮੂਲੇ=ਕਦਾਚਿਤ ਭੀ ਟਿਕਣਾ ਨਹੀਂ ਪਾਉਂਦੇ,
ਉਹ ਬੇਕਾਰ=ਵਿਕਾਰੀ ਨਿਕੰਮੇ ਪੁਰਸ਼ ਉੱਡ-ਪੁੱਡ ਗਏ ਹਨ ॥੧॥ਰਹਾਉ॥

**ਜਹ ਜਹ ਦੇਖਉ ਤਹ ਤਹ ਸੁਆਮੀ ਕੋਇ ਨ ਪਹੁਚਨਹਾਰ ॥**

ਜਿੱਥੇ ਜਿੱਥੇ ਵੇਖਦਾ ਹਾਂ ਤਿੱਥੇ ਤਿੱਥੇ ਸੁਆਮੀ ਪਰਮਾਤਮਾ ਮੇਰੇ ਨਾਲ ਹੈ,
ਇਸ ਲਈ ਕੋਈ ਭੀ ਦੁਸ਼ਮਣ ਮੇਰੇ ਬਰਾਬਰ ਪੁੱਜਣ ਵਾਲਾ ਨਹੀਂ ਹੈ।

**ਜੋ ਜੋ ਕਰੈ ਅਵਗਿਆ ਜਨ ਕੀ ਹੋਇ ਗਇਆ ਤਤ ਛਾਰ ॥ ੧ ॥**

ਜੋ ਜੋ ਪੁਰਸ਼ ਭੀ ਸੇਵਕ ਜਨਾਂ ਦੀ ਅਵਗਿਆ=ਬਿਅਦਬੀ ਕਰਦਾ ਹੈ,
ਉਹ ਤਤ=ਤਤਕਾਲ ਭਾਵ ਸ਼ੀਘਰ ਹੀ ਛਾਰ=ਸੁਆਹ ਰੂਪ ਹੋ ਗਿਆ ਹੈ ॥੧॥

**ਕਰਨਹਾਰੁ ਰਖਵਾਲਾ ਹੋਆ ਜਾ ਕਾ ਅੰਤੁ ਨ ਪਾਰਾਵਾਰ ॥**

ਜਿਸ ਦੇ ਪਾਰ ਉਰ-ਵਾਰ ਦਾ ਅੰਤ ਨਹੀਂ ਆਉਂਦਾ, ਉਹ ਕਰਨਹਾਰ ਪ੍ਰਭੂ ਆਪ ਹੀ ਦਾਸ ਦੀ ਰੱਖਿਆ ਕਰਨ ਵਾਲਾ ਹੋਇਆ ਹੈ।

**ਨਾਨਕ ਦਾਸ ਰਖੇ ਪ੍ਰਭਿ ਅਪੁਨੈ ਨਿੰਦਕ ਕਾਢੇ ਮਾਰਿ ॥੨॥੨੧॥੫੨॥**

ਗੁਰੂ ਜੀ ਕਥਨ ਕਰਦੇ ਹਨ, ਆਪਣੇ ਦਾਸ ਪ੍ਰਭੂ ਨੇ ਆਪ ਹੀ ਰੱਖੇ ਹਨ, ਤੇ ਨਿੰਦਕਾਂ ਨੂੰ ਮਾਰ ਕੇ ਬਾਹਰ ਕੱਢ ਦਿੱਤਾ ਹੈ ॥ ੨ ॥ ੨੧ ॥ ੫੨ ॥

**ਧਨਾਸਰੀ ਮਹਲਾ ੫ ਘਰੁ ੯ ਪੜਤਾਲ**
**ੴ ਸਤਿਗੁਰ ਪ੍ਰਸਾਦਿ ॥**

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ-

**ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ**
**ਦਾਸ ਅਪੁਨੇ ਕਉ ਨਾਮੁ ਦੇਵਹੁ ॥**

ਹੇ ਹਰੀ ਗੋਬਿੰਦ ! ਦੁੱਖਾਂ ਦੇ ਨਾਸ ਕਰਨ ਵਾਲੇ ਮੈਂ ਤੇਰੇ ਚਰਨਾਂ ਦੀ ਸ਼ਰਨ ਹਾਂ, ਆਪਣੇ ਦਾਸ ਨੂੰ ਨਾਮ ਦਾਨ ਦੇਣਾ ਕਰੋ ।

**ਦ੍ਰਿਸਟਿ ਪ੍ਰਭ ਧਾਰਹੁ ਕ੍ਰਿਪਾ ਕਰਿ ਤਾਰਹੁ**
**ਭੁਜਾ ਗਹਿ ਕੂਪ ਤੇ ਕਾਢਿ ਲੇਵਹੁ ॥ ਰਹਾਉ ॥**

ਹੇ ਪ੍ਰਭੂ ! ਕਿਰਪਾ ਦ੍ਰਿਸ਼ਟੀ ਧਾਰਨ ਕਰਕੇ ਮੈਨੂੰ ਸੰਸਾਰ ਸਮੁੰਦਰ ਤੋਂ ਤਾਰਨਾ ਕਰੋ, ਅਤੇ ਬੁੱਧੀ ਰੂਪ ਬਾਂਹ ਤੋਂ ਫੜਕੇ ਅਗਿਆਨ ਰੂਪ ਖੂਹ 'ਚੋਂ ਕੱਢ ਲਵੋ ॥ ਰਹਾਉ ॥

**ਕਾਮ ਕ੍ਰੋਧ ਕਰਿ ਅੰਧ ਮਾਇਆ ਕੇ ਬੰਧ ਅਨਿਕ ਦੋਖਾ ਤਨਿ ਛਾਦਿ ਪੂਰੇ ॥**

ਕਾਮ ਕ੍ਰੋਧ ਕਰਕੇ ਅੰਨ੍ਹਾ ਜੀਵ ਮਾਇਆ ਦੇ ਬੰਧਨਾਂ ਵਿਚ ਪਿਆ ਹੋਇਆ ਹੈ, ਅਨੇਕ ਤਰ੍ਹਾਂ ਦੇ ਦੋਸ਼ਾਂ ਨਾਲ ਪੂਰੇ=ਪੂਰਨ ਹੋਇਆ ਹੋਇਆ ਸਰੀਰ ਛਾਦਿ=ਢਕਿਆ ਹੋਇਆ ਹੈ ।

**ਪ੍ਰਭ ਬਿਨਾ ਆਨ ਨ ਰਾਖਨਹਾਰਾ ਨਾਮੁ ਸਿਮਰਾਵਹੁ ਸਰਨਿ ਸੂਰੇ ॥੧॥**

ਹੇ ਪ੍ਰਭੂ ! ਆਪ ਜੀ ਤੋਂ ਬਿਨਾਂ ਹੋਰ ਕੋਈ ਰੱਖਿਆ ਕਰਨ ਵਾਲਾ ਨਹੀਂ ਹੈ, ਹੇ ਸ਼ਰਨ ਵਿਚ ਆਇਆਂ ਦੀ ਰੱਖਿਆ ਕਰਨੇ ਨੂੰ ਸੂਰੇ=ਸੂਰਬੀਰ ਪ੍ਰਭੂ ! ਕਿਰਪਾ ਕਰਕੇ ਮੇਰੇ ਪਾਸੋਂ ਨਾਮ-ਸਿਮਰਨ ਕਰਾਓ ॥ ੧ ॥

**ਪਤਿਤ ਉਧਾਰਣਾ ਜੀਅ ਜੰਤ ਤਾਰਣਾ ਬੇਦ ਉਚਾਰ ਨਹੀ ਅੰਤੁ ਪਾਇਓ ॥**

ਹੇ ਪਾਪੀਆਂ ਦਾ ਉਧਾਰ ਕਰਨ ਵਾਲੇ, ਹੇ ਸੂਖਮ ਸਥੂਲ ਜੀਆਂ ਦੇ ਤਾਰਨ ਵਾਲੇ ! ਵੇਦਾਂ ਨੂੰ ਉਚਾਰਨ ਵਾਲਿਆਂ ਨੇ ਭੀ ਆਪ ਜੀ ਦਾ ਅੰਤ ਨਹੀਂ ਪਾਇਆ ।

ਅਥਵਾ :—ਆਪ ਜੀ ਦਾ ਜਸ ਉਚਾਰ ਕੇ ਵੇਦਾਂ ਨੇ ਭੀ ਅੰਤ ਨਹੀਂ ਪਾਇਆ ।

**ਗੁਣਹ ਸੁਖ ਸਾਗਰਾ ਬ੍ਰਹਮ ਰਤਨਾਗਰਾ**
**ਭਗਤਿ ਵਛਲੁ ਨਾਨਕ ਗਾਇਓ ॥੨॥੧॥੫੩॥**

ਹੇ ਸੁਖਾਂ ਦੇ ਸਮੁੰਦ੍ਰ ਤੇ ਸ਼ੁਭ-ਗੁਣਾਂ ਰੂਪੀ ਰਤਨਾਂ ਦੀ ਆਗਰਾ=ਖਾਣ ਬ੍ਰਹਮ ! ਮੈਂ ਨਾਨਕ ਨੇ ਆਪ ਜੀ ਦਾ ਨਾਮ ਭਗਤਿ ਵਛਲੁ=ਭਗਤਾਂ ਦਾ ਪਿਆਰਾ ਗਾਇਆ ਹੈ ॥੨॥੧॥੫੩॥

**ਧਨਾਸਰੀ ਮਹਲਾ ੫ ॥**

**ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ ॥**

ਵਾਹਿਗੁਰੂ ਨਾਮ ਲੈਣ ਨਾਲ ਇਸ ਲੋਕ ਵਿਚ ਸੁਖ ਹੁੰਦਾ ਹੈ, ਪਲਤਿ=ਪ੍ਰਲੋਕ ਵਿਚ ਭੀ ਸੁਖ ਹੁੰਦਾ

ਹੇ, ਸਿਮਰਨ ਕਰਨ ਨਾਲ ਨਿਤ ਸੁਖੁ=ਆਤਮਕ-ਸੁਖ ਪ੍ਰਾਪਤ ਹੁੰਦਾ ਹੈ ਇਸ ਕਰਕੇ ਗੋਬਿੰਦ ਦਾ ਨਾਮ ਸਦਾ ਲੈਣਾ ਕਰੋ।

**ਮਿਟਹਿ ਕਮਾਣੇ ਪਾਪ ਚਿਰਾਣੇ ਸਾਧ ਸੰਗਤਿ ਮਿਲਿ ਮੁਆ ਜੀਜੈ ॥੧॥ਰਹਾਉ॥**

ਸਤਸੰਗਤ ਵਿਚ ਮਿਲਕੇ ਨਾਮ ਜਪੀਏ ਤਾਂ ਚਿਰਾਣੇ=ਚਿਰਾਂ ਦੇ ਕੀਤੇ ਹੋਏ ਪਾਪ ਮਿਟ ਜਾਂਦੇ ਹਨ, ਅਤੇ ਮੋਇਆ ਹੋਇਆ ਮਨ ਪਰਮੇਸ਼ਰ ਵੱਲ ਜੀਜੈ=ਜੀਊ ਪੈਂਦਾ ਹੈ ॥ ੧ ॥ ਰਹਾਉ ॥

**ਰਾਜ ਜੋਬਨ ਬਿਸਰੰਤ ਹਰਿ ਮਾਇਆ ਮਹਾ ਦੁਖੁ ਏਹੁ ਮਹਾਂਤ ਕਹੈ ॥**

ਰਾਜ-ਭਾਗ, ਜੁਆਨੀ, ਅਤੇ ਮਾਇਆ ਇਨ੍ਹਾਂ ਵਿਚ ਲੱਗਕੇ ਹਰੀ ਬਿਸਰੰਤ=ਭੁੱਲ ਜਾਂਦਾ ਹੈ, ਏਸੇ ਨੂੰ ਮਹਾਂਤ=ਮਹਾਤਮਾਂ ਬੜਾ ਭਾਰੀ ਦੁੱਖ ਕਥਨ ਕਰਦੇ ਹਨ।

**ਆਸ ਪਿਆਸ ਰਮਣ ਹਰਿ ਕੀਰਤਨ ਏਹੁ ਪਦਾਰਥੁ ਭਾਗਵੰਤੁ ਲਹੈ ॥੧॥**

ਪਿਆਸਿਆਂ ਵਾਂਗ ਆਸਾ ਧਾਰਕੇ ਹਰੀ ਦੇ ਕੀਰਤਨ ਨੂੰ ਰਮਣ=ਉਚਾਰਨਾ,
ਇਸ ਉੱਤਮ ਪਦਾਰਥ ਨੂੰ ਕੋਈ ਭਾਗਾਂ ਵਾਲਾ ਲੈਂਦਾ ਹੈ ॥ ੧ ॥

**ਸਰਣਿ ਸਮਰਥ ਅਕਥ ਅਗੋਚਰਾ ਪਤਿਤ ਉਧਾਰਣ ਨਾਮੁ ਤੇਰਾ ॥**

ਹੇ ਸ਼ਰਨ ਵਿਚ ਆਇਆਂ ਦੀ ਰੱਖਿਆ ਕਰਨੇ ਨੂੰ ਸਮਰੱਥ, ਅਕੱਥ ਅਤੇ ਅਗੋਚਰ ਪ੍ਰਭੂ ! ਤੇਰਾ ਨਾਮ ਪਾਪੀਆਂ ਨੂੰ ਤਾਰਨ ਵਾਲਾ ਹੈ।

**ਅੰਤਰਜਾਮੀ ਨਾਨਕ ਕੇ ਸੁਆਮੀ ਸਰਬਤ ਪੂਰਨ ਠਾਕੁਰੁ ਮੇਰਾ ॥੨॥੨॥੫੪॥**

ਗੁਰੂ ਜੀ ਕਥਨ ਕਰਦੇ ਹਨ, ਹੇ ਅੰਤਰਜਾਮੀ ! ਆਪ ਮੈਂ ਦਾਸ ਦੇ ਸੁਆਮੀ ਹੋ, ਅਤੇ ਹੇ ਮੇਰੇ ਠਾਕੁਰ ! ਆਪ ਸਾਰਿਆਂ ਵਿਚ ਪਰੀਪੂਰਨ ਹੋ ॥ ੨ ॥ ੨ ॥ ੫੪ ॥

## ਧਨਾਸਰੀ ਮਹਲਾ ੫ ਘਰੁ ੧੨

**ੴ ਸਤਿਗੁਰ ਪ੍ਰਸਾਦਿ ॥**

**ਬੰਦਨਾ ਹਰਿ ਬੰਦਨਾ ਗੁਣ ਗਾਵਹੁ ਗੋਪਾਲ ਰਾਇ ॥ਰਹਾਉ॥**

(੧) ਹੇ ਭਾਈ ! ਹਰੀ ਨੂੰ ਬੰਦਨਾ=ਨਮਸ਼ਕਾਰ ਕਰ, ਹਰੀ ਨੂੰ ਨਮਸ਼ਕਾਰ ਕਰ, (ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ)।

(੨) ਮਨ ਕਰਕੇ ਹਰੀ ਨੂੰ ਨਮਸ਼ਕਾਰ ਕਰ, ਤਨ ਕਰਕੇ ਹਰੀ ਨੂੰ ਨਮਸ਼ਕਾਰ ਕਰ।

(੩) ਬੰਦਨੇ ਜੋਗ ਹਰੀ ਨੂੰ ਬੰਦਨਾ=ਨਮਸ਼ਕਾਰ ਕਰ।

(੪) ਬੰਦਨਾ=ਹੱਥ ਜੋੜ ਕੇ ਹਰੀ ਨੂੰ ਬੰਦਨਾ=ਨਮਸ਼ਕਾਰ ਕਰ।

(੫) ਹਰੀ ਨੂੰ ਬੰਦਨਾ=ਨਮਸ਼ਕਾਰ ਕਰ, ਤਾਂ ਕੋਈ ਬੰਦ ਨਾ=ਬੰਧਨ ਨਹੀਂ ਹੋਵੇਗਾ ਅਤੇ ਗੋਪਾਲ ਰਾਜੇ ਦੇ ਗੁਣਾਂ ਨੂੰ ਗਾਵਣਾ ਕਰੋ ॥ ਰਹਾਉ ॥

[ਪੰਨਾ ੬੮੪]

**ਵਡੈ ਭਾਗਿ ਭੇਟੇ ਗੁਰਦੇਵਾ ॥ ਕੋਟਿ ਪਰਾਧ ਮਿਟੇ ਹਰਿ ਸੇਵਾ ॥੧॥**

ਵੱਡਿਆਂ ਭਾਗਾਂ ਕਰਕੇ ਗੁਰਦੇਵ ਜੀ ਭੇਟੇ=ਮਿਲਦੇ ਹਨ। ਹਰੀ ਦੀ ਸੇਵਾ ਕਰਨ ਕਰਕੇ ਕ੍ਰੋੜਾਂ ਪਰਾਧ=ਅਪ੍ਰਾਧ ਮਿਟ ਜਾਂਦੇ ਹਨ ॥ ੧ ॥

**ਚਰਨ ਕਮਲ ਜਾ ਕਾ ਮਨੁ ਰਾਪੈ ॥ ਸੋਗ ਅਗਨਿ ਤਿਸੁ ਜਨ ਨ ਬਿਆਪੈ ॥੨॥**

ਜਿਸ ਦਾ ਮਨ ਗੁਰੂ ਦੇ ਚਰਨ-ਕਮਲਾਂ ਦੇ ਪ੍ਰੇਮ ਰੰਗ ਵਿਚ ਰੰਗਿਆ ਗਿਆ ਹੈ।
ਉਸ ਗੁਰਮੁਖ-ਜਨ ਨੂੰ ਸੋਗ ਰੂਪ ਅੱਗ ਨਹੀਂ ਵਿਆਪਦੀ ॥੨॥

**ਸਾਗਰੁ ਤਰਿਆ ਸਾਧੂ ਸੰਗੇ ॥ ਨਿਰਭਉ ਨਾਮੁ ਜਪਹੁ ਹਰਿ ਰੰਗੇ ॥੩॥**

ਜਿਸ ਨੇ ਸਾਧੂਆਂ ਦੀ ਸੰਗਤ ਨਾਲ ਮਿਲ ਕੇ ਨਿਰਭਉ ਹਰੀ ਦੇ ਨਾਮ ਨੂੰ ਰੰਗੇ=ਪ੍ਰੇਮ ਨਾਲ ਜਪਿਆ ਹੈ, ਉਹ ਸੰਸਾਰ-ਸਮੁੰਦਰ ਤੋਂ ਤਰ ਗਿਆ ਹੈ ॥ ੩ ॥

**ਪਰ ਧਨ ਦੋਖ ਕਿਛੁ ਪਾਪ ਨ ਫੇੜੇ ॥ ਜਮ ਜੰਦਾਰੁ ਨ ਆਵੈ ਨੇੜੇ ॥੪॥**

ਜਿਸ ਨੇ ਪਰਾਏ ਧਨ ਚੁਰਾਉਣ ਰੂਪ ਦੋਸ਼ ਅਤੇ ਪਰ ਇਸਤ੍ਰੀ ਦਾ ਸੰਗ ਕਰਨੇ ਰੂਪ ਕੁਝ ਵੀ ਪਾਪ ਕਰਮ ਨਹੀਂ ਫੇੜੇ=ਕੀਤੇ। ਜਿੰਦ ਦਾ ਅਰੀ ਜੋ ਜਮ ਹੈ ਉਹ ਜੰਦਾਰੁ=ਡੰਡਾ ਲੈ ਕੇ ਉਸ ਦੇ ਨੇੜੇ ਨਹੀਂ ਆਉਂਦਾ ॥ ੪ ॥

**ਤ੍ਰਿਸਨਾ ਅਗਨਿ ਪ੍ਰਭਿ ਆਪਿ ਬੁਝਾਈ ॥**
**ਨਾਨਕ ਉਧਰੇ ਪ੍ਰਭ ਸਰਣਾਈ ॥੫॥੧॥੫੫॥**

ਗੁਰੂ ਜੀ ਕਥਨ ਕਰਦੇ ਹਨ, ਜੋ ਪ੍ਰਭੂ ਦੀ ਸ਼ਰਨ ਵਿਚ ਆਏ ਹਨ, ਉਹਨਾਂ ਦੀ ਤ੍ਰਿਸ਼ਨਾਂ ਰੂਪ ਅੱਗ ਪ੍ਰਭੂ ਨੇ ਆਪ ਹੀ ਬੁਝਾਈ ਹੈ ਅਤੇ ਉਹ (ਸੰਸਾਰ-ਸਮੁੰਦਰ ਤੋਂ) ਤਰ ਗਏ ਹਨ ॥੫॥੧॥੫੫॥

**ਧਨਾਸਰੀ ਮਹਲਾ ੫ ॥**

**ਤ੍ਰਿਪਤਿ ਭਈ ਸਚੁ ਭੋਜਨੁ ਖਾਇਆ॥ਮਨਿ ਤਨਿ ਰਸਨਾ ਨਾਮੁ ਧਿਆਇਆ ॥੧॥**

ਜਿਨ੍ਹਾਂ ਨੇ ਗੁਰਾਂ ਪਾਸੋਂ ਸੱਚ-ਨਾਮ ਰੂਪੀ ਭੋਜਨ ਛਕਿਆ ਹੈ, ਅਤੇ ਮਨ, ਬਾਣੀ, ਸਰੀਰ ਕਰਕੇ ਵਾਹਿਗੁਰੂ ਨਾਮ ਧਿਆਇਆ ਹੈ ਉਹਨਾਂ ਨੂੰ ਤ੍ਰਿਪਤੀ ਪ੍ਰਾਪਤ ਹੋਈ ਹੈ ॥ ੧ ॥

**ਜੀਵਨਾ ਹਰਿ ਜੀਵਨਾ ॥ ਜੀਵਨੁ ਹਰਿ ਜਪਿ ਸਾਧ ਸੰਗਿ ॥੧॥ਰਹਾਉ॥**

(੧) ਸਤਸੰਗ ਵਿਚ ਬੈਠ ਕੇ ਜਿਨ੍ਹਾਂ ਨੇ ਹਰਿ ਹਰਿ ਨੂੰ ਜਪਿਆ ਹੈ ਉਹਨਾਂ ਦਾ ਜੀਵਨ ਪਿੱਛੇ ਸਫਲ ਸੀ, ਹੁਣ ਜੀਵਨ ਸਫਲ ਹੈ, ਅੱਗੇ ਭੀ ਉਹਨਾਂ ਦਾ ਜੀਵਨ ਸਫਲ ਹੋਵੇਗਾ।

(੨) ਹਰਿ=ਤਮਾਮ ਜੀਵਣਿਆਂ ਵਿੱਚੋਂ ਜੋ ਸਤਸੰਗ ਵਿਚ ਬੈਠ ਕੇ ਹਰੀ ਦੇ ਜਪ ਕਰਨ ਵਿਚ

ਜੀਊਣਾ ਹੈ, ਉਹ ਜੀਊਣਾ ਸਫਲ ਹੈ ॥ ੧ ॥ ਰਹਾਉ ॥

**ਅਨਿਕ ਪ੍ਰਕਾਰੀ ਬਸਤ੍ਰ ਓਢਾਏ ॥**
**ਅਨਦਿਨੁ ਕੀਰਤਨੁ ਹਰਿ ਗੁਨ ਗਾਏ ॥ ੨ ॥**

ਅਸਾਂ ਨੇ ਅਨੇਕ ਤਰ੍ਹਾਂ ਦੇ ਏਹੋ ਕੱਪੜੇ ਓਢਾਏ=ਪਹਿਨੇ ਹਨ। ਜੋ ਰਾਤ ਦਿਨ ਹਰੀ ਦੇ ਗੁਣਾਂ ਦਾ ਕੀਰਤਨ ਗਾਉਂਦੇ ਹਾਂ ॥ ੨ ॥

**ਹਸਤੀ ਰਥ ਅਸੁ ਅਸਵਾਰੀ ॥ ਹਰਿ ਕਾ ਮਾਰਗੁ ਰਿਦੈ ਨਿਹਾਰੀ ॥੩॥**

ਏਹੋ ਹਸਤੀ=ਹਾਥੀ, ਰਥ, ਤੇ ਅਸੁ=ਘੋੜੇ ਦੀ ਅਸਵਾਰੀ ਕੀਤੀ ਹੈ। ਜਿਹੜਾ ਰਿਦੈ=ਹਿਰਦੇ ਵਿਚ ਹਰੀ ਦਾ ਮਾਰਗੁ=ਰਸਤਾ ਨਿਹਾਰੀ=ਵੇਖਿਆ ਹੈ ॥ ੩ ॥

**ਮਨ ਤਨ ਅੰਤਰਿ ਚਰਨ ਧਿਆਇਆ ॥**
**ਹਰਿ ਸੁਖ ਨਿਧਾਨ ਨਾਨਕ ਦਾਸਿ ਪਾਇਆ ॥ ੪ ॥ ੨ ॥ ੫੬ ॥**

ਗੁਰੂ ਜੀ ਕਥਨ ਕਰਦੇ ਹਨ, ਮਨ ਤਨ ਦੇ ਵਿਚ ਜੋ ਹਰੀ ਦੇ ਚਰਨਾਂ ਨੂੰ ਧਿਆਉਣਾ ਕੀਤਾ ਹੈ, ਮੈਂ ਦਾਸ ਨੇ ਏਹੋ ਸੁਖਾਂ ਦਾ ਖਜ਼ਾਨਾ ਪਾਇਆ ਹੈ ॥ ੪ ॥ ੨ ॥ ੫੬ ॥

## ਧਨਾਸਰੀ ਮਹਲਾ ੫ ॥

**ਗੁਰ ਕੇ ਚਰਨ ਜੀਅ ਕਾ ਨਿਸਤਾਰਾ ॥**

ਉਹਨਾਂ ਗੁਰਾਂ ਦੇ ਚਰਨ ਹੀ ਜੀਵ ਦਾ ਨਿਸਤਾਰਾ ਕਰਨ ਵਾਲੇ ਹਨ।

**ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ ॥ ੧ ॥ ਰਹਾਉ ॥**

ਜਿਨ੍ਹਾਂ ਨੇ ਇੱਕ ਖਿਨ ਵਿਚ ਹੀ ਜੀਵ ਨੂੰ ਸਮੁੰਦੁ ਸਾਗਰੁ=ਸੰਸਾਰ-ਸਮੁੰਦ੍ਰ ਤੋਂ ਤਾਰਿਆ ਹੈ।

**ਕੋਈ ਹੋਆ ਕ੍ਰਮ ਰਤੁ ਕੋਈ ਤੀਰਥ ਨਾਇਆ ॥**

ਕੋਈ ਕਰਮਾਂ ਵਿਚ ਰਤੁ=ਪ੍ਰੀਤੀ ਕਰਨ ਵਾਲਾ ਹੋਇਆ ਹੈ, ਅਤੇ ਕੋਈ ਤੀਰਥਾਂ ਵਿਚ ਨਾਇਆ=ਨ੍ਹਾਉਂਦਾ ਹੈ।

**ਦਾਸੀਂ ਹਰਿ ਕਾ ਨਾਮੁ ਧਿਆਇਆ ॥੧॥**

ਪਰ ਦਾਸੀਂ=ਦਾਸਾਂ ਨੇ ਤਾਂ ਕੇਵਲ ਹਰੀ ਦਾ ਨਾਮ ਹੀ ਧਿਆਉਣਾ ਕੀਤਾ ਹੈ ॥ ੧ ॥

**ਬੰਧਨ ਕਾਟਨਹਾਰੁ ਸੁਆਮੀ ॥**
**ਜਨ ਨਾਨਕੁ ਸਿਮਰੈ ਅੰਤਰਜਾਮੀ ॥ ੨ ॥ ੩ ॥ ੫੭ ॥**

ਜੋ ਸੁਆਮੀ ਪਰਮਾਤਮਾ ਬੰਧਨਾਂ ਦੇ ਕੱਟਣ ਵਾਲਾ ਹੈ, ਗੁਰੂ ਜੀ ਕਥਨ ਕਰਦੇ ਹਨ,

ਗੁਰਮੁਖ-ਜਨ ਉਸ ਅੰਤਰਜਾਮੀ ਨੂੰ ਸਿਮਰਦੇ ਹਨ ॥ ੨ ॥ ੩ ॥ ੫੭ ॥

**ਧਨਾਸਰੀ ਮਹਲਾ ੫ ॥ ਕਿਤੈ ਪ੍ਰਕਾਰਿ ਨ ਤੂਟਉ ਪ੍ਰੀਤਿ ॥**

**ਦਾਸ ਤੇਰੇ ਕੀ ਨਿਰਮਲ ਰੀਤਿ ॥ ੧ ॥ ਰਹਾਉ ॥**

ਹੇ ਪ੍ਰਭੂ ! ਕਿਸੇ ਤਰ੍ਹਾਂ ਭੀ ਆਪ ਜੀ ਦੀ ਪ੍ਰੀਤੀ ਟੁੱਟਦੀ ਨਹੀਂ ਹੈ। ਤੇਰੇ ਦਾਸ ਦੀ ਏਹੋ ਪਵਿੱਤਰ ਰੀਤੀ ਹੈ ॥ ੧ ॥ ਰਹਾਉ ॥

**ਜੀਅ ਪ੍ਰਾਨ ਮਨ ਧਨ ਤੇ ਪਿਆਰਾ ॥ ਹਉਮੈ ਬੰਧੁ ਹਰਿ ਦੇਵਣਹਾਰਾ ॥ ੧ ॥**

ਹੇ ਹਰੀ ! ਤੂੰ ਮੈਨੂੰ ਜੀਅ, ਪ੍ਰਾਣ, ਮਨ, ਧਨ ਨਾਲੋਂ ਭੀ ਪਿਆਰਾ ਲੱਗ ਰਿਹਾ ਹੈਂ।
ਹੇ ਹਰੀ ! ਤੂੰ ਹੀ ਹਉਮੈ ਨੂੰ ਬੰਧੁ=ਰੁਕਾਵਟ ਦੇਣ ਵਾਲਾ ਹੈਂ ॥ ੧ ॥

**ਚਰਨ ਕਮਲ ਸਿਉ ਲਾਗਉ ਨੇਹੁ ॥ ਨਾਨਕ ਕੀ ਬੇਨੰਤੀ ਏਹ ॥੨॥੪॥੫੮॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਨਾਨਕ ਦੀ ਤਾਂ ਏਹੋ ਬੇਨਤੀ ਹੈ ਕਿ ਆਪ ਜੀ ਦੇ ਚਰਨ-ਕਮਲਾਂ ਨਾਲ ਮੇਰਾ ਨੇਹੁ=ਪ੍ਰੇਮ ਲੱਗਾ ਰਹੇ ॥ ੨ ॥ ੪ ॥ ੫੮ ॥

**ੴ ਸਤਿਗੁਰ ਪ੍ਰਸਾਦਿ ॥**

**ਧਨਾਸਰੀ ਮਹਲਾ ੯ ॥ ਕਾਹੇ ਰੇ ਬਨ ਖੋਜਨ ਜਾਈ ॥**

ਰੇ=ਹੇ ਭਾਈ ! ਜੰਗਲਾਂ ਵਿਚ ਢੂੰਡਣ ਵਾਸਤੇ ਤੂੰ ਕਿਉਂ ਜਾਂਦਾ ਹੈਂ।

**ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ਰਹਾਉ॥**

ਜੋ ਸਾਰਿਆਂ ਵਿਚ ਵਸਦਾ ਹੋਇਆ ਸਦਾ ਹੀ ਸਾਰਿਆਂ ਤੋਂ ਅਲੇਪ ਰਹਿੰਦਾ ਹੈ,
ਉਹ ਤੇਰੇ ਨਾਲ ਹੀ ਸਮਾਈ ਕਰ ਰਿਹਾ ਹੈ ॥ ੧ ॥ ਰਹਾਉ ॥

**ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥**

ਜਿਵੇਂ ਪੁਹਪ=ਫੁੱਲਾਂ ਵਿਚ ਬਾਸੁ=ਵਾਸ਼ਨਾ (ਸੁਗੰਧੀ) ਵਸਦੀ ਹੈ, ਅਤੇ ਜਿਵੇਂ ਮੁਕਰ=ਸ਼ੀਸ਼ੇ ਵਿਚ ਛਾਈ=ਪਰਛਾਵਾਂ ਵਸਦਾ ਹੈ।

**ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥**

ਉਸੇ ਤਰ੍ਹਾਂ ਹੀ ਹਰੀ ਇੱਕ-ਰਸ ਤੇਰੇ ਅੰਦਰ ਵਸ ਰਿਹਾ ਹੈ, ਇਸ ਕਰਕੇ ਹੇ ਭਾਈ ! ਹਿਰਦੇ ਵਿੱਚੋਂ ਹੀ ਢੂੰਢ ਲੈ ॥ ੧ ॥

**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥**

ਆਪਣੇ ਸਰੀਰ ਦੇ ਅੰਦਰ ਤੇ ਬਾਹਰ ਇੱਕ ਨੂੰ ਹੀ ਜਾਣੋ, ਇਹ ਗਿਆਨ ਦੀ ਜੁਗਤੀ ਗੁਰਾਂ ਨੇ ਦੱਸੀ ਹੈ।

**ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥੨॥੧॥**

ਗੁਰੂ ਜੀ ਕਥਨ ਕਰਦੇ ਹਨ, ਆਪਾ=ਆਪਣਾ ਸਰੂਪ ਜਾਣੇ ਤੋਂ ਬਿਨਾਂ ਭਰਮ ਦੀ ਕਾਈ=ਕਲਪਣਾ ਮਿਟਦੀ ਨਹੀਂ ਹੈ ॥ ੨ ॥ ੧ ॥

**ਧਨਾਸਰੀ ਮਹਲਾ ੯ ॥ ਸਾਧੋ ਇਹੁ ਜਗੁ ਭਰਮ ਭੁਲਾਨਾ ॥**

ਹੇ ਸੰਤੋ ! ਇਸ ਜਗੁ=ਜੀਵ ਨੂੰ, ਯਾਂ ਜਗਤ ਨੂੰ ਭਰਮ ਨੇ ਭੁਲਾ ਦਿੱਤਾ ਹੈ ।

**ਰਾਮ ਨਾਮ ਕਾ ਸਿਮਰਨੁ ਛੋਡਿਆ ਮਾਇਆ ਹਾਥਿ ਬਿਕਾਨਾ ॥੧॥ਰਹਾਉ॥**

ਰਾਮ ਨਾਮ ਦਾ ਸਿਮਰਨ ਛੱਡ ਕੇ ਮਾਇਆ ਦੇ ਹੱਥ ਵਿਚ ਬਿਕਾਨਾ=ਵਿਕ ਚੁੱਕਾ ਹੈ ॥੧॥ਰਹਾਉ॥

**[ਪੰਨਾ ੬੮੫] ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ ॥**

ਮਾਂ, ਪਿਉ, ਭਰਾ, ਸੁਤ=ਪੁੱਤਰ, ਬਨਿਤਾ=ਇਸਤ੍ਰੀ, ਆਦਿਕ ਜਿਤਨਾ ਪਰਵਾਰ ਹੈ, ਉਹਨਾਂ ਦੇ ਰਸ=ਪ੍ਰੇਮ, (ਮੋਹ) ਵਿਚ ਲੰਪਟ ਹੋ ਰਿਹਾ ਹੈ ।

**ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ ॥ ੧ ॥**

ਜੁਆਨੀ, ਧਨ ਅਤੇ ਪ੍ਰਭਤਾ=ਵਡਿਆਈ ਦੇ ਮਦ=ਹੰਕਾਰ ਵਿਚ ਰਾਤ ਦਿਨ ਦਿਵਾਨਾ=ਪਾਗਲ ਹੋਇਆ ਰਹਿੰਦਾ ਹੈ ॥ ੧ ॥

**ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਮਨੁ ਨ ਲਗਾਨਾ ॥**

ਜੋ ਦੀਨ ਦਿਆਲ ਪ੍ਰਭੂ ਸਦਾ ਹੀ ਦੁੱਖਾਂ ਦੇ ਭੰਜਨ=ਨਾਸ ਕਰਨ ਵਾਲਾ ਹੈ, ਉਸ ਨਾਲ ਮਨ ਨਹੀਂ ਲਗਾਉਂਦਾ ।

**ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ ॥ ੨ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਕ੍ਰੋੜਾਂ ਵਿੱਚੋਂ ਕਿਸੇ ਇੱਕ ਪੁਰਸ਼ ਨੇ ਗੁਰਮੁਖ ਹੋ ਕੇ ਪ੍ਰਭੂ ਨੂੰ ਪਛਾਣ ਲਿਆ ਹੈ ॥ ੨ ॥ ੨ ॥

**ਧਨਾਸਰੀ ਮਹਲਾ ੯ ॥ ਤਿਹ ਜੋਗੀ ਕਉ ਜੁਗਤਿ ਨ ਜਾਨਉ ॥**

ਉਸ ਜੋਗੀ ਨੂੰ ਪਰਮਾਤਮਾ ਵਿਚ ਜੁਗਤਿ=ਜੁੜਿਆ ਹੋਇਆ ਨਾ ਜਾਣੋ ।

**ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ ॥੧॥ ਰਹਾਉ ॥**

ਜਿਸ ਦੇ ਹਿਰਦੇ ਵਿਚ ਲੋਭ, ਮੋਹ ਅਤੇ ਮਾਇਆ ਦੀ ਮਮਤਾ ਨੂੰ ਪਛਾਣਦੇ ਹੋ ॥੧॥ ਰਹਾਉ ॥

**ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ ॥**

ਜਿਸ ਦੇ ਹਿਰਦੇ ਵਿਚ ਪਰਾਈ ਨਿੰਦਿਆ ਤੇ ਉਸਤਤੀ ਕਰਨ ਦਾ ਕੋਈ ਵਿਚਾਰ ਨਹੀਂ ਹੈ, ਅਤੇ ਕੰਚਨ=ਸੋਨੇ ਨੂੰ ਤੇ ਲੋਹ=ਲੋਹੇ ਨੂੰ ਇੱਕ ਸਮਾਨ ਜਾਣਦਾ ਹੈ ।

**ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥੧॥**

ਜੋ ਹਰਖ ਸੋਗ ਤੋਂ ਅਤੀਤਾ=ਰਹਿਤ ਰਹਿੰਦਾ ਹੈ, ਉਸ ਨੂੰ ਜੋਗੀ ਆਖ ਸਕਦੇ ਹੋ ॥ ੧ ॥

**ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ ॥**

ਚੰਚਲ ਮਨ ਦਸ ਦਿਸ਼ਾਂ ਨੂੰ ਧਾਵਤ=ਦੌੜਦਾ ਹੈ, ਜਿਸ ਪੁਰਸ਼ ਨੇ ਇਸ ਨੂੰ ਅਚੱਲ ਸਰੂਪ ਵਿਚ ਠਹਿਰਾਇਆ ਹੈ।

**ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ ॥੨॥੩॥**

ਗੁਰੂ ਜੀ ਕਥਨ ਕਰਦੇ ਹਨ, ਜੋ ਪੁਰਸ਼ ਇਸ ਤਰ੍ਹਾਂ ਦਾ ਹੈ, ਉਸ ਨੂੰ ਤੁਸੀਂ ਮੁਕਤ ਸਰੂਪ ਕਰਕੇ ਮੰਨੋ ॥ ੨ ॥ ੩ ॥

**ਧਨਾਸਰੀ ਮਹਲਾ ੯ ॥ ਅਬ ਮੈ ਕਉਨੁ ਉਪਾਉ ਕਰਉ ॥**

ਅਬ=ਹੁਣ ਮੈਂ ਕਿਹੜਾ ਉਪਾਉ=ਯਤਨ ਕਰਉ=ਕਰਾਂ।

**ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉਨਿਧਿ ਪਾਰਿ ਪਰਉ ॥੧॥ ਰਹਾਉ॥**

ਜਿਸ ਵਿਧੀ ਨਾਲ ਮਨ ਦਾ ਸੰਸਾ ਦੂਰ ਹੋ ਜਾਵੇ, ਅਤੇ ਭਉ=ਭੈ-ਦਾਇਕ ਨਿਧਿ=ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਵਾਂ ? ॥ ੧ ॥ ਰਹਾਉ ॥

**ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ ॥**

ਮਨੁੱਖ ਜਨਮ ਨੂੰ ਪਾ ਕੇ ਕੁਝ ਚੰਗਾ ਕੰਮ ਨਹੀਂ ਕੀਤਾ, ਤਿਸ ਕਰਕੇ ਮੈਂ ਬਹੁਤ ਡਰਦਾ ਹਾਂ।

**ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ ॥੧॥**

ਮਨ ਬਚ ਕ੍ਰਮ=ਮਨ, ਬਾਣੀ, ਸਰੀਰ ਕਰਕੇ ਹਰੀ ਦੇ ਗੁਣ ਗਾਏ ਹੀ ਨਹੀਂ ਹਨ, ਏਹੀ ਸੋਚ=ਚਿੰਤਾ ਜੀਅ ਵਿਚ ਧਾਰਨ ਕਰਦਾ ਹਾਂ ॥ ੧ ॥

**ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ ॥**

ਗੁਰ-ਸਿੱਖਿਆ ਸੁਣ ਕੇ ਭੀ ਕੁਝ ਗਿਆਨ ਪੈਦਾ ਨਹੀਂ ਹੋਇਆ, ਨਿਰਾ ਪਸੂ ਵਾਂਗ ਹੀ ਪੇਟ ਭਰਦਾ ਰਿਹਾ ਹਾਂ।

**ਕਹੁ ਨਾਨਕ ਪ੍ਰਭ ਬਿਰਦੁ ਪਛਾਨਉ**
**ਤਬ ਹਉ ਪਤਿਤ ਤਰਉ ॥੨॥੪॥੯॥੯॥੧੩॥੫੮॥੪॥੯੩॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ ! ਆਪਣਾ ਪਤਿਤ ਪਾਵਨ ਬਿਰਦ ਪਛਾਣੇ, ਤਦ ਮੈਂ ਪਤਿਤ=ਪਾਪੀ ਭੀ ਤਰ ਜਾਵਾਂਗਾ ॥ ੨ ॥ ੪ ॥ ੯ ॥ ੯ ॥ ੧੩ ॥ ੫੮ ॥ ੪ ॥ ੯੩ ॥

ਗਿਣਤੀ ਦੇ ਅੰਕਾਂ ਦਾ ਵੇਰਵਾ ਇਸ ਤਰ੍ਹਾਂ ਹੈ :-

ਇਸ ਸ਼ਬਦ ਦੀਆਂ ਦੋ ਪੌੜੀਆਂ ਹੋਣ ਕਰਕੇ ੨ ਅੰਕ ਲਗਾਇਆ ਹੈ।

ਨੌਵੇਂ ਗੁਰਾਂ ਨੇ ਚਾਰ ਸ਼ਬਦ ਉਚਾਰੇ ਹਨ, ਇਸ ਕਰਕੇ ੪ ਅੰਕ ਲਗਾਇਆ ਹੈ।

ਧਨਾਸਰੀ ਰਾਗ ਦੇ ਆਰੰਭ ਵਿਚ

ਪਹਿਲੀ ਪਾਤਿਸ਼ਾਹੀ ਜੀ ਦੇ ੯ ਸ਼ਬਦ ਆਏ ਹਨ।
ਤੀਜੀ ਪਾਤਿਸ਼ਾਹੀ ਜੀ ਦੇ ੯ ਸ਼ਬਦ ਆਏ ਹਨ।
ਚੌਥੀ ਪਾਤਿਸ਼ਾਹੀ ਜੀ ਦੇ ੧੩ ਸ਼ਬਦ ਆਏ ਹਨ।
ਪੰਜਵੀਂ ਪਾਤਿਸ਼ਾਹੀ ਜੀ ਦੇ ੫੮ ਸ਼ਬਦ ਆਏ ਹਨ।
ਨੌਵੀਂ ਪਾਤਿਸ਼ਾਹੀ ਜੀ ਦੇ ੪ ਸ਼ਬਦ ਆਏ ਹਨ।

ਕੁਲ ਸ਼ਬਦਾਂ ਦਾ ਜੋੜ ੯੩ ਹੈ।

## ਧਨਾਸਰੀ ਮਹਲਾ ੧ ਘਰੁ ੨ ਅਸਟਪਦੀਆ

## ੧ ੴ ਸਤਿਗੁਰ ਪ੍ਰਸਾਦਿ ॥

ਸਿੱਖਾਂ ਨੇ ਬੇਨਤੀ ਕੀਤੀ, "ਗੁਰੂ ਸਾਹਿਬ ਜੀ ਕੈਸੇ ਹਨ?" ਉੱਤਰ :-

## ਗੁਰੁ ਸਾਗਰੁ ਰਤਨੀ ਭਰਪੂਰੇ ॥

ਗੁਰੂ ਸਾਹਿਬ ਜੀ ਸਾਗਰੁ=ਮਾਨ-ਸਰੋਵਰ ਹਨ।

ਪ੍ਰਸ਼ਨ—"ਪ੍ਰਤੱਖ ਮਾਨ-ਸਰੋਵਰ ਵਿਚ ਮੋਤੀ, ਹੀਰੇ, ਰਤਨ ਵਗੈਰਾ ਹੁੰਦੇ ਹਨ, ਇਨ੍ਹਾਂ ਵਿਚ ਮੋਤੀ, ਹੀਰੇ, ਰਤਨ ਕਿਹੜੇ ਹਨ?"

ਗੁਰ ਉੱਤਰ :-ਸ਼ੁਭ ਗੁਣਾਂ ਰੂਪੀ ਮੋਤੀ ਹੀਰੇ ਰਤਨਾਂ ਕਰਕੇ ਗੁਰੂ ਸਾਹਿਬ ਜੀ ਰੂਪੀ ਮਾਨ-ਸਰੋਵਰ ਭਰਪੂਰ ਹਨ।

ਜਿਵੇਂ ਪ੍ਰਤੱਖ ਮਾਨ ਸਰੋਵਰ ਉੱਪਰ ਹੰਸ ਦੁੱਧ ਪੀਂਦੇ ਹਨ, ਤੇ ਸ਼ੁਭ-ਗੁਣਾਂ ਰੂਪੀ ਮੋਤੀ ਹੀਰਿਆਂ ਦੀ ਚੋਗ ਚੁਗਦੇ ਹਨ, ਤਿਵੇਂ—

## ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥

ਸੰਤਾਂ ਰੂਪੀ ਹੰਸ ਨਾਮ-ਅੰਮ੍ਰਿਤ ਰੂਪ ਦੁੱਧ ਨੂੰ ਪੀਂਦੇ ਹਨ, ਤੇ ਸ਼ੁਭ-ਗੁਣਾਂ ਰੂਪੀ ਮੋਤੀ ਹੀਰਿਆਂ ਦੀ ਚੋਗ ਚੁਗਦੇ ਹਨ; ਗੁਰੂ ਸਾਹਿਬਾਂ ਰੂਪੀ ਮਾਨ-ਸਰੋਵਰ ਤੋਂ ਸੰਤਾਂ ਰੂਪੀ ਹੰਸ ਦੂਰ ਨਹੀਂ ਰਹਿੰਦੇ।

## ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ ॥ ਸਰਵਰ ਮਹਿ ਹੰਸੁ ਪ੍ਰਾਨੁ ਪਤਿ ਪਾਵੈ ॥੧॥

ਜੋ ਸੰਤ ਹਰੀ ਨਾਮ-ਰਸ ਰੂਪੀ ਦੁੱਧ ਨੂੰ ਪੀਂਦਾ ਹੈ ਤੇ ਸ਼ੁਭ-ਗੁਣਾਂ ਰੂਪੀ ਮੋਤੀਆਂ ਦੀ ਚੋਗ ਚੁਗਦਾ ਹੈ ਉਹ ਪ੍ਰਭੂ ਨੂੰ ਭਾਵੈ=ਭਾਉਂਦਾ ਹੈ। ਓਹੀ ਹੰਸੁ=ਸੰਤ ਗੁਰੂ ਰੂਪੀ ਮਾਨ-ਸਰੋਵਰ ਵਿਚ ਰਹਿ ਕੇ ਪ੍ਰਾਨ ਪਤਿ=ਪ੍ਰਾਣਾਂ ਦੇ ਪਤੀ (ਪਰਮੇਸ਼ਰ) ਨੂੰ ਪਾਉਂਦਾ ਹੈ ॥ ੧ ॥

**ਕਿਆ ਬਗੁ ਬਪੁੜਾ ਛਪੜੀ ਨਾਇ ॥ ਕੀਚੜਿ ਡੂਬੈ ਮੈਲੁ ਨ ਜਾਇ ॥੧॥ਰਹਾਉ॥**

ਇਹ ਬਪੁੜਾ=ਵਿਚਾਰਾ ਬਗੁ=ਬਗਲਾ (ਪਖੰਡੀ ਜੀਵ) ਕੁਸੰਗਤ ਰੂਪੀ ਛੱਪੜੀ ਵਿਚ ਕੀ ਇਸ਼ਨਾਨ ਕਰ ਰਿਹਾ ਹੈ। ਕਿਸੇ ਪਦਾਰਥ ਦੀ ਪ੍ਰਾਪਤੀ ਹੋ ਜਾਣ ਰੂਪੀ ਚਿੱਕੜ ਵਿਚ ਡੁੱਬਣ ਕਰਕੇ ਅਵਿੱਦਿਆ ਰੂਪੀ ਮੈਲ ਨਹੀਂ ਜਾਂਦੀ ॥ ੧ ॥ ਰਹਾਉ ॥

**ਰਖਿ ਰਖਿ ਚਰਨ ਧਰੇ ਵੀਚਾਰੀ ॥ ਦੁਬਿਧਾ ਛੋਡਿ ਭਏ ਨਿਰੰਕਾਰੀ ॥**

(੧) ਜੋ ਵਿਚਾਰ-ਵਾਨ ਪੁਰਸ਼ ਪੈਰਾਂ ਨੂੰ ਰਖਿ ਰਖਿ=ਰੋਕ ਰੋਕ ਕੇ ਪ੍ਰਿਥਵੀ ਉੱਪਰ ਧਰਦੇ ਹਨ ਭਾਵ ਜੀਵ ਹਿੰਸਿਆ ਨਹੀਂ ਹੋਣ ਦਿੰਦੇ।

(੨) ਮਨ ਬੁੱਧੀ ਰੂਪੀ ਪੈਰਾਂ ਨੂੰ ਵਿਸ਼ੇ ਵਿਕਾਰਾਂ ਵੱਲੋਂ ਰੋਕ ਰੋਕ ਕੇ ਸਤਸੰਗਤ ਰੂਪ ਧਰਤੀ ਉੱਪਰ ਧਰਦੇ ਹਨ। ਉਹ ਵਿਚਾਰ-ਵਾਨ ਦੁਬਿਧਾ ਨੂੰ ਛੱਡ ਕੇ ਨਿਰੰਕਾਰ ਦਾ ਸਰੂਪ ਹੋਏ ਹਨ।

**ਮੁਕਤਿ ਪਦਾਰਥੁ ਹਰਿ ਰਸੁ ਚਾਖੇ ॥ ਆਵਣ ਜਾਣ ਰਹੇ ਗੁਰਿ ਰਾਖੇ ॥੨॥**

ਹਰੀ ਰਸ ਦੇ ਚਾਖੇ=ਧਾਰਨ ਕਰਕੇ ਮੁਕਤੀ-ਪਦਾਰਥ ਪ੍ਰਾਪਤ ਹੁੰਦਾ ਹੈ।

ਜਿਨ੍ਹਾਂ ਦੇ ਗੁਰੂ ਰਾਖੇ ਹੋਏ ਹਨ ਉਹ ਆਉਣੇ ਜਾਣੇ ਵੱਲੋਂ ਰਹਿ ਗਏ ਹਨ ॥ ੨ ॥

**ਸਰਵਰ ਹੰਸਾ ਛੋਡਿ ਨ ਜਾਇ ॥ ਪ੍ਰੇਮ ਭਗਤਿ ਕਰਿ ਸਹਜਿ ਸਮਾਇ ॥**

ਜੋ ਹੰਸਾ=ਮਹਾਤਮਾ, (ਗੁਰੂ ਰੂਪ) ਮਾਨ-ਸਰੋਵਰ ਨੂੰ ਛੱਡ ਨਹੀਂ ਜਾਂਦੇ।

ਉਹ ਪ੍ਰੇਮਾ ਭਗਤੀ ਕਰਕੇ ਸਹਜਿ ਸਮਾਇ=ਸ਼ਾਂਤੀ ਪਦ ਵਿਚ ਸਮਾਏ ਹਨ।

**ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ ॥ ਅਕਥ ਕਥਾ ਗੁਰ ਬਚਨੀ ਆਦਰੁ ॥੩॥**

ਜਿਵੇਂ ਮਾਨ-ਸਰੋਵਰ ਵਿਚ ਹੰਸ ਸੋਭਦੇ ਹਨ ਤੇ ਹੰਸਾਂ ਕਰਕੇ ਮਾਨ ਸਰੋਵਰ ਸੋਭਦਾ ਹੈ।

ਤਿਵੇਂ ਗੁਰੂ ਰੂਪ ਮਾਨ-ਸਰੋਵਰ ਵਿਚ ਹੰਸ=ਮਹਾਤਮਾਂ ਸੋਭਦੇ ਹਨ, ਤੇ ਹੰਸ=ਮਹਾਤਮਾ ਵਿਚ ਸਾਗਰੁ=ਗੁਰੂ ਜੀ ਸੋਭਦੇ ਹਨ।

(੧) ਗੁਰਾਂ ਦਾ ਆਦਰੁ=ਸਤਿਕਾਰ ਕਰਕੇ ਉਹਨਾਂ ਦੇ ਬਚਨਾਂ ਦੁਆਰੇ ਅਕੱਥ ਪ੍ਰਭੂ ਦੀ ਕਥਾ ਗ੍ਰਹਿਣ ਕਰੇ।

(੨) ਗੁਰ ਬਚਨੀ=ਗੁਰ ਸਿੱਖਿਆ ਦੁਆਰੇ ਅਕੱਥ ਪ੍ਰਭੂ ਦੀ ਕਥਾ ਨੂੰ ਆਦਰੁ=ਅਦਨ ਭਾਵ ਧਾਰਨਾ ਕਰੇ ॥ ੩ ॥

**ਸੁੰਨ ਮੰਡਲ ਇਕੁ ਜੋਗੀ ਬੈਸੇ ॥ ਨਾਰਿ ਨ ਪੁਰਖੁ ਕਹਹੁ ਕੋਊ ਕੈਸੇ ॥**

ਇੱਕ ਅੱਧ ਕੋਈ ਵਿਰਲੇ ਹੀ ਜੋਗੀ=ਮਹਾਤਮਾਂ ਸੁੰਨ ਮੰਡਲ=ਪਰਮਾਤਮਾ ਵਿਚ ਬੈਠੇ ਹਨ।

ਪ੍ਰਸ਼ਨ :-"ਜਿਸ ਪ੍ਰਭੂ ਵਿਚ ਬੈਠੇ ਹਨ, ਉਹ ਪ੍ਰਭੂ ਕੈਸਾ ਹੈ ?" ਉੱਤਰ-

"ਉਹ ਪ੍ਰਭੂ ਨਾ ਇਸਤ੍ਰੀ ਹੈ, ਨਾ ਪੁਰਸ਼ ਹੈ", ਕਹੁ ਖਾਂ ?

ਉਸ ਨੂੰ ਕੋਈ ਇਸਤ੍ਰੀ ਪੁਰਸ਼ ਕਿਵੇਂ ਕਹਿ ਸਕਦਾ ਹੈ।

"ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰੁ ਸਰੂਪੁ ॥

[ਮਾਰੂ ਮਹਲਾ ੧ ਪੰਨਾ ੧੦੧੦

**ਤ੍ਰਿਭਵਣ ਜੋਤਿ ਰਹੇ ਲਿਵ ਲਾਈ ॥ ਸੁਰਿ ਨਰ ਨਾਥ ਸਚੇ ਸਰਣਾਈ ॥ ੪ ॥**

ਤਿੰਨਾਂ ਭਵਨਾਂ ਦੇ ਮਾਲਕ ਜੋਤਿ=ਪ੍ਰਕਾਸ਼ ਰੂਪ ਪਰਮਾਤਮਾਂ ਵਿਚ ਮਹਾਤਮਾ ਲੋਕ ਲਿਵ ਲਗਾ ਰਹੇ ਹਨ। ਜਿਸ ਸੱਚੇ ਨਾਥ ਦੀ ਸ਼ਰਨ ਵਿਚ ਦੇਵਤਾ ਮਨੁੱਖ ਆ ਰਹੇ ਹਨ ॥ ੪ ॥

**ਆਨੰਦ ਮੂਲੁ ਅਨਾਥ ਅਧਾਰੀ ॥ ਗੁਰਮੁਖਿ ਭਗਤਿ ਸਹਜਿ ਬੀਚਾਰੀ ॥**

ਉਹ ਪਰਮਾਤਮਾ ਸਾਰੇ ਅਨੰਦਾਂ ਦਾ ਮੂਲੁ=ਮੁੱਢ ਹੈ, ਉਹ ਆਪ ਅਨਾਥ ਹੈ ਅਤੇ ਸਾਰਿਆਂ ਦਾ ਅਧਾਰੀ=ਆਸਰਾ ਰੂਪ ਹੈ।

ਗੁਰਮੁਖਾਂ ਨੇ ਗੁਰਾਂ ਦੁਆਰੇ ਸਹਜੇ ਹੀ ਉਸ ਦੀ ਭਗਤੀ ਕਰਨੀ ਵਿਚਾਰੀ ਹੈ।

**ਭਗਤ ਵਛਲ ਭੈ ਕਾਟਣਹਾਰੇ ॥ ਹਉਮੈ ਮਾਰਿ ਮਿਲੇ ਪਗੁ ਧਾਰੇ ॥ ੫ ॥**

ਜੋ ਪਰਮਾਤਮਾ ਭਗਤਾਂ ਦਾ ਪਿਆਰਾ ਹੈ ਤੇ ਭਗਤਾਂ ਦੇ ਡਰ ਕੱਟਣ ਵਾਲਾ ਹੈ।

ਗੁਰਮੁਖ (ਜਨ) ਹਿਰਦੇ ਵਿਚ ਗੁਰ ਚਰਨਾਂ ਨੂੰ ਧਾਰ ਕੇ ਤੇ ਹੰਗਤਾ ਮਮਤਾ ਨੂੰ ਮਾਰ ਕੇ ਉਸ ਪਰਮਾਤਮਾ ਨਾਲ ਮਿਲੇ ਹਨ ॥ ੫ ॥

**ਅਨਿਕ ਜਤਨ ਕਰਿ ਕਾਲੁ ਸੰਤਾਏ ॥ ਮਰਣੁ ਲਿਖਾਇ ਮੰਡਲ ਮਹਿ ਆਏ ॥**

ਨਾਮ-ਸਿਮਰਨ ਤੋਂ ਬਿਨਾਂ ਹੋਰ ਅਨੇਕ ਤਰ੍ਹਾਂ ਦੇ ਯਤਨ ਕਰਨ ਨਾਲ ਇਸ ਨੂੰ ਕਾਲ ਦੁੱਖ ਦੇਂਦਾ ਹੈ। ਕਿਉਂਕਿ ਸਾਰੇ ਜੀਵ ਮਰਨਾ ਲਿਖਾ ਕੇ ਹੀ ਸੰਸਾਰ-ਮੰਡਲ ਵਿਚ ਆਏ ਹੋਏ ਹਨ।

[ਪੰਨਾ ੬੮੬]

**ਜਨਮੁ ਪਦਾਰਥੁ ਦੁਬਿਧਾ ਖੋਵੈ ॥ ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ ॥ ੬ ॥**

ਮਨਮੁਖ ਪੁਰਸ਼ ਦੁਬਿਧਾ ਵਿਚ ਲੱਗ ਕੇ ਆਪਣੇ ਅਮੋਲਕ ਜਨਮ-ਪਦਾਰਥ ਨੂੰ ਵਿਅਰਥ ਗੁਆ ਰਿਹਾ ਹੈ। ਆਪਣੇ ਸਰੂਪ ਨੂੰ ਜਾਣਦਾ ਨਹੀਂ ਹੈ ਤੇ ਪਦਾਰਥਾਂ ਵਿਚ,

ਵਾ :-ਚੌਰਾਸੀ ਦੇ ਚੱਕਰ ਵਿਚ ਭੌਂਦਾ ਹੋਇਆ ਰੋਂਦਾ ਹੈ ॥ ੬ ॥

**ਕਹਤਉ ਪੜਤਉ ਸੁਣਤਉ ਏਕ ॥ ਧੀਰਜ ਧਰਮੁ ਧਰਣੀਧਰ ਟੇਕ ॥**

(੧) (ਗੁਰਮੁਖ ਇੰਞ ਨਿਸਚੇ ਕਰਦੇ ਹਨ, ਕਿ ਸਰਬ ਰੂਪ ਹੋਣ ਕਰ ਕੇ) ਕਹਿਣ ਵਾਲਾ, ਪੜ੍ਹਨ ਵਾਲਾ ਸੁਣਨ ਵਾਲਾ ਇੱਕ ਧਰਣੀ-ਧਰ=ਪ੍ਰਭੂ ਆਪ ਹੀ ਹੈ।

(੨) ਗੁਰਮੁਖ ਇੱਕ ਦਾ ਜਸ ਕਹਿੰਦੇ ਹਨ, ਇੱਕ ਪ੍ਰਭੂ ਦਾ ਹੀ ਪੜ੍ਹਨਾ ਸੁਣਨਾ ਕਰਦੇ ਹਨ। ਅਤੇ ਧਰਣੀ-ਧਰ ਪ੍ਰਭੂ ਦੀ ਟੇਕ=ਓਟ ਲੈ ਕੇ ਧੀਰਜ ਤੇ ਧਰਮ ਵਿਚ ਰਹਿਣਾ ਕਰਦੇ ਹਨ।

**ਜਤੁ ਸਤੁ ਸੰਜਮੁ ਰਿਦੈ ਸਮਾਏ ॥ ਚਉਥੇ ਪਦ ਕਉ ਜੇ ਮਨੁ ਪਤੀਆਏ ॥੭॥**

ਜਤ, ਸਤ, ਸੰਜਮੁ=ਇੰਦ੍ਰੀਆਂ ਦਾ ਦਮਨ ਕਰਨਾ, ਯਾਂ ਖਾਣ ਪੀਣ ਦਾ ਸੰਜਮ ਰੱਖਣਾ ਇਤਆਦਿਕ ਸਾਰੇ ਸ਼ੁਭ ਗੁਣ ਉਸ ਦੇ ਹਿਰਦੇ ਵਿਚ ਆ ਕੇ ਸਮਾਉਂਦੇ ਹਨ। ਜੇਹੜੇ ਮਨ ਦੇ ਪਤੀਆਏ=ਭਰੋਸੇ ਕਰਕੇ ਚਉਥੇ=ਤੁਰੀਆ ਪਦ ਨੂੰ ਪ੍ਰਾਪਤ ਹੋਏ ਹਨ ॥੭॥

**ਸਾਚੇ ਨਿਰਮਲ ਮੈਲੁ ਨ ਲਾਗੈ ॥ ਗੁਰ ਕੈ ਸਬਦਿ ਭਰਮ ਭਉ ਭਾਗੈ ॥**

ਜੋ ਸੱਚ-ਨਾਮ ਨੂੰ ਜਪ ਕੇ ਨਿਰਮਲ ਹੋਏ ਹਨ ਉਨ੍ਹਾਂ ਨੂੰ ਕੋਈ ਪਾਪਾਂ ਰੂਪੀ ਮੈਲ ਨਹੀਂ ਲੱਗਦੀ। ਗੁਰਾਂ ਦੇ ਉਪਦੇਸ਼ ਕਰਕੇ ਭਰਮ ਅਤੇ ਡਰ ਦੂਰ ਹੋ ਜਾਂਦਾ ਹੈ।

**ਸੂਰਤਿ ਮੂਰਤਿ ਆਦਿ ਅਨੂਪੁ ॥ ਨਾਨਕੁ ਜਾਚੈ ਸਾਚੁ ਸਰੂਪੁ ॥ ੮ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਜੋ ਸੂਰਤਿ ਮੂਰਤਿ=ਸੁੰਦਰ ਸਰੂਪ ਵਾਲਾ ਹੈ, ਸਾਰਿਆਂ ਦੀ ਆਦਿ ਰੂਪ ਹੈ, ਤੇ ਅਨੂਪੁ=ਉੱਪਮਾ ਤੋਂ ਰਹਿਤ ਹੈ। ਉਸ ਸੱਤ, ਚਿੱਤ ਅਨੰਦ ਸਰੂਪ ਪ੍ਰਭੂ ਪਾਸੋਂ ਮੈਂ ਸੱਚ ਨਾਮ ਮੰਗਦਾ ਹਾਂ ॥੮॥੧॥

## ਧਨਾਸਰੀ ਮਹਲਾ ੧ ॥

**ਸਹਜਿ ਮਿਲੈ ਮਿਲਿਆ ਪਰਵਾਣੁ ॥ ਨਾ ਤਿਸੁ ਮਰਣੁ ਨ ਆਵਣੁ ਜਾਣੁ ॥**

(੧) ਸਹਜਿ=ਗਿਆਨ ਕਰਕੇ ਜੋ ਸਹਜ ਰੂਪ ਪਰਮਾਤਮਾ ਨਾਲ ਮਿਲਿਆ ਹੈ, ਉਹ ਮਿਲਿਆ ਹੋਇਆ ਪ੍ਰਮਾਣੀਕ ਹੈ।

(੨) ਸਹਜਿ=ਸ਼ਾਂਤੀ ਆਦਿਕ ਗੁਣਾਂ ਵਿਚ ਜੋ ਮਿਲਿਆ ਹੈ, ਉਹ ਪ੍ਰਮਾਣੀਕ ਪਰਮਾਤਮਾ ਨਾਲ ਮਿਲਿਆ ਹੈ। ਉਸ ਨੂੰ ਮਰਨ ਦਾ ਦੁੱਖ ਨਹੀਂ ਹੁੰਦਾ, ਅਤੇ ਨਾ ਹੀ ਉਸ ਦਾ ਆਉਣਾ ਜਾਣਾ ਹੁੰਦਾ ਹੈ।

**ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ॥ ਜਹ ਦੇਖਾ ਤਹ ਅਵਰੁ ਨ ਕੋਇ ॥੧॥**

ਠਾਕੁਰ=ਸੁਆਮੀ ਪਰਮਾਤਮਾ ਵਿਚ ਦਾਸ ਮਿਲ ਜਾਂਦਾ ਹੈ ਤੇ ਦਾਸ ਵਿਚ ਉਹ ਪ੍ਰਭੂ ਆ ਵਸਦਾ ਹੈ। ਇਸ ਕਰਕੇ ਉਹ ਜਿੱਥੇ ਭੀ ਵੇਖਦਾ ਹੈ ਓਥੇ ਪ੍ਰਭੂ ਤੋਂ ਬਿਨਾਂ ਹੋਰ ਕੋਈ ਨਿਗਾਹ ਨਹੀਂ ਆਉਂਦਾ ॥੧॥

**ਗੁਰਮੁਖਿ ਭਗਤਿ ਸਹਜ ਘਰੁ ਪਾਈਐ ॥<br>ਬਿਨੁ ਗੁਰ ਭੇਟੇ ਮਰਿ ਆਈਐ ਜਾਈਐ ॥ ੧ ॥ ਰਹਾਉ ॥**

ਗੁਰਮੁਖ-ਜਨ ਗੁਰਾਂ ਦੁਆਰੇ ਭਗਤੀ ਕਰਕੇ ਅੰਤਹ ਕਰਨ ਘਰ ਵਿਚ ਸਹਜ=ਗਿਆਨ ਸਰੂਪ ਪਰਮੇਸ਼ਰ ਨੂੰ ਪਾਂਵਦੇ ਹਨ। ਗੁਰਾਂ ਦੇ ਮਿਲੇ ਤੋਂ ਬਿਨਾਂ ਮਰ ਕੇ ਜੂਨੀਆਂ ਵਿਚ ਆਉਂਦਾ ਜਾਂਦਾ ਹੈ ॥੧॥ਰਹਾਉ॥

**ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥ ਅਕਥੁ ਕਥਾਵੈ ਸਬਦਿ ਮਿਲਾਵੈ ॥**

ਉਹ ਗੁਰੂ ਧਾਰਨ ਕਰੋ ਜੇਹੜਾ ਸੱਚ-ਨਾਮ ਨੂੰ ਦ੍ਰਿੜ੍ਹ ਕਰਾਉਂਦਾ ਹੈ। ਅਤੇ ਅਕੱਥ ਪ੍ਰਭੂ ਦੇ ਨਾਮ ਨੂੰ ਕਥਨ ਕਰਾ ਕੇ ਬ੍ਰਹਮ ਨਾਲ ਮਿਲਾਂਵਦਾ ਹੈ।

**ਹਰਿ ਕੇ ਲੋਗ ਅਵਰ ਨਹੀ ਕਾਰਾ ॥ ਸਾਚਉ ਠਾਕੁਰੁ ਸਾਚੁ ਪਿਆਰਾ ॥ ੨ ॥**

ਹਰੀ ਦੇ ਜੋ ਸੰਤ ਲੋਕ ਹਨ ਉਨ੍ਹਾਂ ਨੂੰ ਹੋਰ ਕੋਈ ਕਾਰ ਚੰਗੀ ਨਹੀਂ ਲੱਗਦੀ। ਸੱਚਾ ਜੋ ਠਾਕੁਰ ਹੈ, ਉਸ ਦਾ ਸੱਚ-ਨਾਮ ਹੀ ਉਹਨਾਂ ਨੂੰ ਪਿਆਰਾ ਲੱਗ ਰਿਹਾ ਹੈ ॥ ੨ ॥

**ਤਨ ਮਹਿ ਮਨੂਆ ਮਨ ਮਹਿ ਸਾਚਾ ॥ ਸੋ ਸਾਚਾ ਮਿਲਿ ਸਾਚੇ ਰਾਚਾ ॥**

ਜਿਸ ਨੇ ਤਨ ਵਿਚ ਮਨ ਨੂੰ ਰੋਕਿਆ ਅਤੇ ਮਨ ਵਿਚ ਸੱਚ-ਨਾਮ ਨੂੰ ਧਾਰਿਆ ਹੈ। ਉਹ ਸੱਚੇ ਨਾਲ ਮਿਲਕੇ ਸੱਚ ਵਿਚ ਹੀ ਰਚ ਮਿਚ ਗਿਆ ਹੈ।

**ਸੇਵਕੁ ਪ੍ਰਭ ਕੈ ਲਾਗੈ ਪਾਇ ॥ ਸਤਿਗੁਰੁ ਪੂਰਾ ਮਿਲੈ ਮਿਲਾਇ ॥ ੩ ॥**

ਜੇ ਪੂਰੇ ਸਤਿਗੁਰੂ ਮਿਲ ਜਾਣ, ਤਾਂ ਸੇਵਕ ਹੋ ਕੇ ਉਹਨਾਂ ਦੇ ਪਾਇ=ਚਰਨੀਂ ਲੱਗ ਜਾਵੇ, ਤਾਂ ਉਹ ਪ੍ਰਭੂ ਦੇ ਨਾਲ ਮਿਲਾ ਦੇਂਦੇ ਹਨ ॥੩॥

**ਆਪਿ ਦਿਖਾਵੈ ਆਪੇ ਦੇਖੈ ॥ ਹਠਿ ਨ ਪਤੀਜੈ ਨਾ ਬਹੁ ਭੇਖੈ ॥**

ਜੋ ਪ੍ਰਭੂ ਆਪ ਹੀ ਗੁਰੂ ਰੂਪ ਹੋ ਕੇ ਵਿਖਾਉਂਦਾ ਹੈ, ਆਪ ਹੀ ਜਗਿਆਸੂ ਰੂਪ ਹੋ ਕੇ ਵੇਖਦਾ ਹੈ। ਉਹ ਪ੍ਰਭੂ ਨਾ ਹਠ ਕਰਕੇ ਅਤੇ ਨਾ ਹੀ ਬਹੁਤੇ ਭੇਖਾਂ ਕਰਕੇ ਪਤੀਜੈ=ਪ੍ਰਸੰਨ ਹੁੰਦਾ ਹੈ।

**ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ ॥**
**ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ ॥ ੪ ॥**

ਜਿਸ ਪਰਮੇਸ਼ਰ ਨੇ ਸਰੀਰਾਂ ਰੂਪੀ ਭਾਂਡੇ ਘੜ ਕੇ ਵਿਚ ਆਪਣੀ ਚੇਤਨ ਸੱਤਾ ਰੂਪੀ ਅੰਮ੍ਰਿਤ ਪਾਇਆ ਹੈ। ਉਸ ਪ੍ਰਭੂ ਦਾ ਮਨ ਪ੍ਰੇਮ ਭਗਤੀ ਕਰਕੇ ਪਤੀਆਇਆ=ਪ੍ਰਸੰਨ ਹੁੰਦਾ ਹੈ ॥ ੪ ॥

**ਪੜਿ ਪੜਿ ਭੂਲਹਿ ਚੋਟਾ ਖਾਹਿ ॥ ਬਹੁਤੁ ਸਿਆਣਪ ਆਵਹਿ ਜਾਹਿ ॥**

ਨਾਮ ਤੋਂ ਭੁੱਲੇ ਹੋਏ ਜੋ ਸ਼ਾਸਤ੍ਰਾਂ ਨੂੰ ਪੜ੍ਹ ਪੜ੍ਹ ਕੇ ਹੰਕਾਰ ਵਿਚ ਭੁੱਲ ਰਹੇ ਹਨ ਉਹ ਜਮਾਂ ਦੀਆਂ ਚੋਟਾਂ ਖਾਂਦੇ ਹਨ। ਬਹੁਤੀ ਸਿਆਣਪ ਵਾਲਾ ਪੁਰਸ਼ ਮੁਕਤੀ ਨਹੀਂ ਪਾਉਂਦਾ, ਜੰਮਦਾ ਮਰਦਾ ਰਹਿੰਦਾ ਹੈ।

**ਨਾਮੁ ਜਪੈ ਭਉ ਭੋਜਨੁ ਖਾਇ ॥ ਗੁਰਮੁਖਿ ਸੇਵਕ ਰਹੇ ਸਮਾਇ ॥ ੫ ॥**

ਜੋ ਵਾਹਿਗੁਰੂ-ਨਾਮ ਜਪਦਾ ਹੈ ਤੇ ਡਰ ਰੂਪੀ ਭੋਜਨ ਨੂੰ ਖਾਂਦਾ ਹੈ। ਉਹ ਸੇਵਕ ਗੁਰਾਂ ਦੁਆਰੇ ਗੁਰ=ਚੇਤਨ ਮੁਖਿ=ਮੁਖੀ ਪਰਮਾਤਮਾ ਵਿਚ ਸਮਾ ਰਹਿੰਦਾ ਹੈ ॥੫॥

**ਪੂਜਿ ਸਿਲਾ ਤੀਰਥ ਬਨ ਵਾਸਾ ॥ ਭਰਮਤ ਡੋਲਤ ਭਏ ਉਦਾਸਾ ॥**

ਜੋ ਪਖੰਡ ਸਹਿਤ ਠਾਕੁਰ ਪੂਜਨ ਕਰਦਾ ਹੈ, ਤੀਰਥ ਯਾਤਰਾ ਕਰਦਾ ਹੈ, ਜੰਗਲਾਂ ਵਿਚ ਨਿਵਾਸ ਕਰਦਾ ਹੈ। ਉਹ ਉਦਾਸੀਨ ਹੋ ਕੇ ਭਰਮਦਾ ਫਿਰਦਾ ਹੈ।

**ਮਨਿ ਮੈਲੈ ਸੂਚਾ ਕਿਉ ਹੋਇ ॥ ਸਾਚਿ ਮਿਲੈ ਪਾਵੈ ਪਤਿ ਸੋਇ ॥ ੬ ॥**

ਜਿਸ ਦੇ ਮਨ ਆਦਿਕ ਚਤੁਸ਼ਟੇ ਅੰਤਹ ਕਰਨ ਮੈਲੇ ਹਨ ਉਹ ਉਪਰੋਕਤ ਕਰਮਾਂ ਨਾਲ ਸੂਚਾ=ਪਵਿੱਤ੍ਰ ਕਿਵੇਂ ਹੋ ਸਕਦਾ ਹੈ। ਜੋ ਸੱਚ-ਨਾਮ ਵਿਚ ਮਿਲਦਾ ਹੈ ਓਹੀ ਇੱਜ਼ਤ ਨੂੰ ਪਾਉਂਦਾ ਹੈ।

**ਆਚਾਰਾ ਵੀਚਾਰੁ ਸਰੀਰਿ ॥ ਆਦਿ ਜੁਗਾਦਿ ਸਹਜਿ ਮਨੁ ਧੀਰਿ ॥**

ਜਿਸ ਦੇ ਸਰੀਰ ਵਿਚ ਵਿਚਾਰ ਆਦਿਕ ਸ਼ੁਭ ਕਰਤੱਬ ਹਨ। ਉਸ ਦਾ ਮਨ ਆਦਿ ਜੁਗਾਦਿ=ਸਦਾ ਸਦਾ ਸਹਜਿ=ਸ਼ਾਂਤੀ ਨੂੰ ਪਾ ਕੇ ਧੀਰਜਵਾਨ ਹੋਇਆ ਹੈ।

**ਪਲ ਪੰਕਜ ਮਹਿ ਕੋਟਿ ਉਧਾਰੇ ॥ ਕਰਿ ਕਿਰਪਾ ਗੁਰੁ ਮੇਲਿ ਪਿਆਰੇ ॥ ੭ ॥**

ਜਿਸ ਗੁਰੂ ਨੇ ਨੇਤ੍ਰ ਕਮਲ ਦੇ ਪਲ=ਪਲਕਾਰੇ (ਫਰਕਣੇ) ਵਿਚ ਕ੍ਰੋੜਾਂ ਪਾਪੀ ਤਾਰੇ ਹਨ। ਹੇ ਪਿਆਰੇ ਪ੍ਰਭੂ! ਕਿਰਪਾ ਦ੍ਰਿਸ਼ਟੀ ਕਰਕੇ ਉਸ ਗੁਰੂ ਨਾਲ ਮੇਲਣਾ ਕਰ ॥੭॥

**ਕਿਸੁ ਆਗੈ ਪ੍ਰਭ ਤੁਧੁ ਸਾਲਾਹੀ ॥ ਤੁਧੁ ਬਿਨੁ ਦੂਜਾ ਮੈ ਕੋ ਨਾਹੀ ॥**

ਹੇ ਪ੍ਰਭੂ! ਕਿਸ ਦੇ ਅੱਗੇ ਜਾ ਕੇ ਆਪ ਜੀ ਦੀ ਸ਼ਲਾਘਾ ਕਰਾਂ। ਕਿਉਂਕਿ ਆਪ ਜੀ ਤੋਂ ਬਿਨਾਂ ਮੈਨੂੰ ਹੋਰ ਕੋਈ ਦੂਜਾ ਦਿਸਦਾ ਨਹੀਂ ਹੈ।

**ਜਿਉ ਤੁਧੁ ਭਾਵੈ ਤਿਉ ਰਾਖੁ ਰਜਾਇ ॥**
**ਨਾਨਕ ਸਹਜਿ ਭਾਇ ਗੁਣ ਗਾਇ ॥ ੮ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਰਜਾਇ=ਰਾਜ਼ਕ ਪ੍ਰਭੂ! ਜਿਵੇਂ ਆਪ ਜੀ ਨੂੰ ਭਾਵੇ ਤਿਵੇਂ ਰੱਖ ਲੈ। ਮੈਂ ਤਾਂ ਸੁਤੇ ਸਿੱਧ ਭਾਇ=ਪ੍ਰੇਮ ਨਾਲ ਆਪ ਜੀ ਦੇ ਹੀ ਗੁਣ ਗਾਉਂਦਾ ਹਾਂ ॥੮॥੨॥

**ਧਨਾਸਰੀ ਮਹਲਾ ੫ ਘਰੁ ੬ ਅਸਟਪਦੀ ੴ ਸਤਿਗੁਰ ਪ੍ਰਸਾਦਿ ॥**

**ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ**
**ਮਾਣਸ ਜਨਮੁ ਸੰਜੋਗਿ ਪਾਇਆ ॥**

ਜੋ ਜੋ ਪੁਰਸ਼ ਜਿਸ ਜਿਸ ਜੂਨੀ ਵਿਚ ਆਇਆ ਹੈ, ਉਸ ਉਸ ਜੂਨੀ ਵਿਚ ਹੀ ਸਭ ਕੋਈ ਉਲਝ ਰਿਹਾ ਹੈ, ਇਹ ਮਨੁੱਖਾ ਜਨਮ ਪੂਰਬਲੇ ਕਰਮਾਂ ਦੇ ਸੰਜੋਗ ਨਾਲ ਪਾਇਆ ਹੈ। ਇਸ ਤਰ੍ਹਾਂ ਬੇਨਤੀ ਕਰੋ–

**ਤਾਕੀ ਹੈ ਓਟ ਸਾਧ ਰਾਖਹੁ ਦੇ ਕਰਿ ਹਾਥ**
**ਕਰਿ ਕਿਰਪਾ ਮੇਲਹੁ ਹਰਿ ਰਾਇਆ ॥ ੧ ॥**

ਹੇ ਸਾਧ=ਸਰੇਸ਼ਟ ਗੁਰੋ ! ਆਪ ਜੀ ਦੀ ਓਟ ਤਾਕੀ=ਤੱਕੀ ਹੈ, ਕਿਰਪਾ ਰੂਪੀ ਹੱਥ ਦੇ ਕੇ ਮੈਨੂੰ ਰੱਖ ਲਓ, ਅਤੇ ਕਿਰਪਾ ਦ੍ਰਿਸ਼ਟੀ ਕਰਕੇ ਹਰੀ ਰਾਜੇ ਨਾਲ ਮੇਲਣਾ ਕਰੋ ॥ ੧ ॥

**ਅਨਿਕ ਜਨਮ ਭ੍ਰਮਿ ਥਿਤਿ ਨਹੀ ਪਾਈ ॥**

ਅਨੇਕਾਂ ਜੂਨੀਆਂ ਵਿਚ ਭੌਂਦਾ ਰਿਹਾ ਹਾਂ ਕਿਤੇ ਭੀ ਥਿਤਿ=ਥਿਰਤਾ ਨਹੀਂ ਪਾਈ।

[ਪੰਨਾ ੬੮੭] **ਕਰਉ ਸੇਵਾ ਗੁਰ ਲਾਗਉ ਚਰਨ**
**ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ ॥੧॥ਰਹਾਉ॥**

ਹੇ ਗੁਰੋ ! ਆਪ ਜੀ ਦੇ ਚਰਨੀਂ ਲੱਗ ਕੇ ਮੈਂ ਆਪ ਜੀ ਦੀ ਸੇਵਾ ਕਰਦਾ ਹਾਂ, ਆਪ ਗੋਬਿੰਦ ਦੀ ਪ੍ਰਾਪਤੀ ਦਾ ਮਾਰਗੁ=ਰਸਤਾ ਮੈਨੂੰ ਦੱਸ ਦੇਣਾ ਕਰੋ ॥ ੧ ॥

**ਅਨਿਕ ਉਪਾਵ ਕਰਉ ਮਾਇਆ ਕਉ ਬਚਿਤਿ ਧਰਉ**
**ਮੇਰੀ ਮੇਰੀ ਕਰਤ ਸਦ ਹੀ ਵਿਹਾਵੈ ॥**

ਮੈਂ ਅਨੇਕਾਂ ਹੀ ਯਤਨ ਕਰਦਾ ਹਾਂ, ਮਾਇਆ ਨੂੰ ਬ+ਚਿਤਿ=ਚਿੱਤ ਦੇ (ਬ) ਵਿਚ ਧਾਰਦਾ ਹਾਂ, ਇਸ ਲਈ ਮੇਰੀ ਮੇਰੀ ਕਰਦਿਆਂ ਦੀ ਸਦਾ ਹੀ ਉਮਰਾ ਵਿਹਾਵੈ=ਬੀਤਦੀ ਜਾਂਦੀ ਹੈ।

**ਕੋਈ ਐਸੋ ਰੇ ਭੇਟੈ ਸੰਤੁ ਮੇਰੀ ਲਾਹੈ ਸਗਲ ਚਿੰਤ**
**ਠਾਕੁਰ ਸਿਉ ਮੇਰਾ ਰੰਗੁ ਲਾਵੈ ॥ ੨ ॥**

ਹੇ ਭਾਈ ! ਮੈਨੂੰ ਕੋਈ ਐਸਾ ਸੰਤ ਮਿਲੇ, ਜੋ ਮੇਰੀ ਸਾਰੀ ਚਿੰਤਾ ਦੂਰ ਕਰ ਦੇਵੇ, ਅਤੇ ਠਾਕੁਰ ਦੇ ਨਾਲ ਮੇਰਾ ਰੰਗੁ ਲਾਵੈ=ਪ੍ਰੇਮ ਲਗਾਉਣਾ ਕਰੇ ॥ ੨ ॥

**ਪੜੇ ਰੇ ਸਗਲ ਬੇਦ ਨਹ ਚੂਕੈ ਮਨ ਭੇਦ**
**ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ ॥**

ਹੇ ਭਾਈ ! ਮੈਂ ਸਾਰੇ ਵੇਦ ਵੀ ਪੜ੍ਹੇ ਹਨ, ਪ੍ਰੰਤੂ ਮਨ ਦੇ ਭੇਦ ਦੂਰ ਨਹੀਂ ਹੋਏ, ਮੇਰੇ ਘਰ ਦੇ ਵਿਚ ਰਹਿਣ ਵਾਲੇ ਪੰਜ ਕਾਮ ਕ੍ਰੋਧ ਆਦਿਕ ਮੈਨੂੰ ਇਹ ਖਿਨ ਮਾਤ੍ਰ ਵੀ ਧੀਰਜ ਸਹਿਤ ਨਹੀਂ ਰਹਿਣ ਦੇਂਦੇ।

**ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ**
**ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ ॥ ੩ ॥**

ਹੇ ਭਾਈ ! ਐਸਾ ਕੋਈ ਭਗਤ ਹੈ ਜੋ ਮਾਇਆ ਤੋਂ ਰਹਿਤ ਹੋਵੇ ਜੋ ਮੇਰੇ [illegible] ਇੱਕ

ਵਾਹਿਗੁਰੂ ਦਾ ਨਾਮ-ਅੰਮ੍ਰਿਤ ਸਿੰਚਾ=ਸਿੰਚਣਾ ਕਰੇ ॥ ੩ ॥

**ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ**
**ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ ॥**

ਹੇ ਭਾਈ ! ਜਿਤਨੇ ਕੁ ਤੀਰਥਾਂ ਉੱਪਰ ਇਸ਼ਨਾਨ ਕੀਤੇ, ਉਹ ਸਗੋਂ ਬੁੱਧੀ ਨੂੰ ਹੰਗਤਾ ਰੂਪੀ ਮੈਲ ਲਾਉਂਦੇ ਹਨ, ਇਸ ਹੰਗਤਾ ਰੂਪ ਮੈਲ ਕਰਕੇ ਘਰ ਦਾ ਠਾਕੁਰੁ=ਮਾਲਕ ਜੋ ਵਾਹਿਗੁਰੂ ਹੈ ਉਹ ਇੱਕ ਤਿਲ ਮਾਤਰ ਵੀ ਤੀਰਥ ਇਸ਼ਨਾਨ ਆਦਿਕ ਕਰਮ ਨਹੀਂ ਮੰਨਦਾ ।

**ਕਦਿ ਪਾਵਉ ਸਾਧ ਸੰਗੁ ਹਰਿ ਹਰਿ ਸਦਾ ਆਨੰਦੁ**
**ਗਿਆਨ ਅੰਜਨਿ ਮੇਰਾ ਮਨੁ ਇਸਨਾਨੈ ॥ ੪ ॥**

(੧) ਮੈਂ ਸਤਿਸੰਗਤ ਨੂੰ ਕਦ ਪਾਉਣਾ ਕਰਾਂ, ਜਿਸ ਸਤਿਸੰਗਤ ਵਿਚ ਹਰਿ ਹਰਿ ਦਾ ਸਦਾ ਅਨੰਦ ਹੈ, ਅਤੇ ਜਿਸ ਸਤਿਸੰਗ ਦੀ ਕਿਰਪਾ ਕਰਕੇ ਮੇਰਾ ਮਨ ਆਤਮ ਰੂਪੀ ਜਲ ਵਿਚ ਇਸ਼ਨਾਨ ਕਰਨ ਵਾਲਾ ਹੋਵੇ ਤੇ ਮਨ ਬੁੱਧੀ ਰੂਪੀ ਅੱਖਾਂ ਵਿਚ ਗਿਆਨ ਰੂਪ ਅੰਜਨਿ=ਸੁਰਮਾ ਪ੍ਰਾਪਤ ਹੋਵੇ ।

(੨) ਮੈਂ ਸਤਿਸੰਗ ਨੂੰ ਕਦ ਪਾਉਣ ਕਰਾਂ, ਜਿਸ ਸਤਿਸੰਗ ਦੀ ਕਿਰਪਾ ਨਾਲ ਹਰਿ ਹਰਿ ਨਾਮ ਨੂੰ ਜਪ ਕੇ ਮੇਰਾ ਮਨ ਸਦਾ ਅਨੰਦ ਰਹੇ ਅਤੇ ਗਿਆਨ ਰੂਪੀ ਸੁਰਮੇ ਕਰਕੇ ਮੇਰਾ ਮਨ ਇਸਨਾਨੈ= ਪਵਿੱਤ੍ਰ ਹੋਵੇ ॥ ੪ ॥

ਪ੍ਰਸ਼ਨ–"ਮਨ ਨੂੰ ਸ਼ੁੱਧ ਕਰਨ ਵਾਲੇ ਆਸ਼੍ਰਮ ਵਗੈਰਾ ਤੈਨੇ ਨਹੀਂ ਕੀਤੇ ਹੋਣੇ ?" ਉੱਤਰ :–

**ਸਗਲ ਅਸ੍ਰਮ ਕੀਨੇ ਮਨੂਆ ਨਹ ਪਤੀਨੇ ਬਿਬੇਕ ਹੀਨ ਦੇਹੀ ਧੋਏ ॥**

(ਸੰਨਿਆਸੀ, ਬ੍ਰਹਮਚਾਰੀ ਆਦਿਕ) ਸਾਰੇ ਆਸ਼੍ਰਮ ਵੀ ਧਾਰਨ ਕੀਤੇ ਹਨ, ਪਰ ਉਹਨਾਂ ਕਰਕੇ ਮਨ ਫਿਰ ਭੀ ਹਰੀ ਵਿਚ ਪਤੀਨੇ=ਭਰੋਸੇ ਵਾਲਾ ਨਹੀਂ ਹੋਇਆ, ਬਿਬੇਕ ਤੋਂ ਰਹਿਤ ਹੋ ਕੇ, ਕੇਵਲ ਦੇਹ ਦਾ ਹੀ ਧੋਣਾ ਕੀਤਾ ਹੈ ।

**ਕੋਈ ਪਾਈਐ ਰੇ ਪੁਰਖੁ ਬਿਧਾਤਾ ਪਾਰਬ੍ਰਹਮ ਕੈ ਰੰਗਿ ਰਾਤਾ**
**ਮੇਰੇ ਮਨ ਕੀ ਦੁਰਮਤਿ ਮਲੁ ਖੋਏ ॥ ੫ ॥**

ਹੇ ਭਾਈ ! ਬਿਧਾਤਾ=ਫਲ-ਬਰ ਦਾਤਾ ਪੁਰਖ ਜੋ ਪਾਰਬ੍ਰਹਮ ਹੈ ਉਸ ਦੇ ਰੰਗਿ ਰਾਤਾ=ਪ੍ਰੇਮ ਵਿਚ ਰੱਤਾ ਹੋਇਆ ਜੇ ਕੋਈ ਮਹਾਤਮਾ ਪਾਉਣਾ ਕਰੀਏ, ਤਾਂ ਉਹ ਮੇਰੇ ਮਨ ਦੀ ਦੁਰਮਤਿ=ਖੋਟੀ ਸਿੱਖਿਆ ਰੂਪੀ ਮੈਲ ਨੂੰ ਦੂਰ ਕਰੇਗਾ ॥ ੫ ॥

**ਕਰਮ ਧਰਮ ਜੁਗਤਾ ਨਿਮਖ ਨ ਹੇਤੁ ਕਰਤਾ**
**ਗਰਬਿ ਗਰਬਿ ਪੜੈ ਕਹੀ ਨ ਲੇਖੈ ॥**

ਇਹ ਜੀਵ ਸ਼ਕਾਮ ਕਰਮਾਂ ਧਰਮਾਂ ਵਿਚ ਜੁਗਤਾ=ਜੁੜਿਆ ਹੋਇਆ, ਵਾਹਿਗੁਰੂ ਵਿਖੇ ਇੱਕ ਨਿਮਖ

ਮਾਤਰ ਵੀ ਪ੍ਰੇਮ ਨਹੀਂ ਕਰਦਾ, ਗਰੀਬ=ਹੰਕਾਰੀ ਪੁਰਸ਼ ਗਰਬ=ਹੰਕਾਰ ਵਿਚ ਪੜੈ=ਪੈਂਦਾ ਹੈ,ਇਸ ਕਰਕੇ ਇਸ ਦਾ ਕਰਮ ਧਰਮ ਕੀਤਾ ਹੋਇਆ ਕਿਸੀ ਲੇਖੇ ਨਹੀਂ ਹੈ ।

**ਜਿਸੁ ਭੇਟੀਐ ਸਫਲ ਮੂਰਤਿ ਕਰੈ ਸਦਾ ਕੀਰਤਿ**
**ਗੁਰ ਪਰਸਾਦਿ ਕੋਊ ਨੇਤ੍ਰਹੁ ਪੇਖੈ ॥੬॥**

ਸਹਿਤ ਫਲਾਂ ਦੇ ਜੋ ਗੁਰਾਂ ਦੀ ਮੂਰਤੀ ਹੈ ਉਹ ਸਤਿਗੁਰੂ ਜਿਸ ਨੂੰ ਮਿਲਦੇ ਹਨ, ਉਹ ਪੁਰਸ਼ ਸਦੀਵ ਕਾਲ ਵਾਹਿਗੁਰੂ ਦੀ ਕੀਰਤੀ ਕਰਦਾ ਹੈ, ਅਤੇ ਉਹ ਕੋਈ ਪੁਰਸ਼ ਗੁਰਾਂ ਦੀ ਕਿਰਪਾ ਦੁਆਰੇ ਪਰਮੇਸ਼ਰ ਨੂੰ ਨੇਤ੍ਰਹੁ=ਅੱਖਾਂ ਨਾਲ ਵੇਖਦਾ ਹੈ ॥ ੬ ॥

**ਮਨ ਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ**
**ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ ॥**

ਹੇ ਭਾਈ ! ਮਾਇਆ ਦੀ ਇੱਛਾ ਨੂੰ ਧਾਰ ਕੇ ਜੋ ਪੁਰਸ਼ ਬਗਲੇ ਦੀ ਨਿਆਈਂ ਪਖੰਡ ਸਹਿਤ ਧਿਆਨ ਨੂੰ ਲਗਾਉਂਦਾ ਹੈ, ਤੇ ਮਨ ਦੇ ਹਠ ਦੁਆਰਾ ਕਰਮਾਂ ਨੂੰ ਕਮਾਉਂਦਾ ਹੈ, ਉਸ ਦਾ ਕਮਾਇਆ ਹੋਇਆ ਕਰਮ ਇੱਕ ਤਿਲ ਮਾਤਰ ਵੀ ਪਰਮੇਸ਼ਰ ਲੇਖੇ ਵਿਚ ਨਹੀ ਪਾਵੈ=ਪਾਉਂਦਾ ।

**ਕੋਈ ਐਸੋ ਰੇ ਸੁਖਹਦਾਈ ਪ੍ਰਭ ਕੀ ਕਥਾ ਸੁਨਾਈ**
**ਤਿਸੁ ਭੇਟੈ ਗਤਿ ਹੋਇ ਹਮਾਰੀ ॥੭॥**

ਹੇ ਭਾਈ ! ਐਸਾ ਕੋਈ ਸੁਖਦਾਈ ਪੁਰਸ਼ ਹੈ, ਮੈਨੂੰ ਪ੍ਰਭੂ ਦੀ ਕਥਾ ਸੁਣਾਈ ਜਾਵੇ, ਉਸ ਦੇ ਭੇਟੇ=ਮਿਲਿਆਂ ਅਸਾਡੀ ਗਤਿ=ਮੁਕਤੀ ਹੋਵੇਗੀ ॥ ੭ ॥

**ਸੁ ਪ੍ਰਸੰਨ ਗੋਪਾਲ ਰਾਇ ਕਾਟੈ ਰੇ ਬੰਧਨ ਮਾਇ ਗੁਰ ਕੈ ਸਬਦਿ ਮੇਰਾ ਮਨੁ ਰਾਤਾ॥**

ਹੇ ਭਾਈ ! ਜਿਸ ਵੇਲੇ ਗੁਰਾਂ ਦੇ ਉਪਦੇਸ਼ ਵਿਚ ਮੇਰਾ ਮਨ ਰਾਤਾ=ਤਦਾਕਾਰ ਹੋਇਆ, ਤਿਸ ਵੇਲੇ ਉਹ ਗੋਪਾਲ ਰਾਜਾ ਮੇਰੇ ਤੇ ਪ੍ਰਸੰਨ ਹੋਇਆ, ਅਤੇ ਮਾਇ=ਮਇਆਵਕੀ ਬੰਧਨ ਮੇਰੇ ਸਾਰੇ ਕੱਟ ਦਿੱਤੇ ।

**ਸਦਾ ਸਦਾ ਆਨੰਦੁ ਭੇਟਿਓ ਨਿਰਭੈ ਗੋਬਿੰਦੁ**
**ਸੁਖ ਨਾਨਕ ਲਾਧੇ ਹਰਿ ਚਰਨ ਪਰਾਤਾ ॥੮॥**

ਗੁਰਾਂ ਦੀ ਕਿਰਪਾ ਕਰਕੇ ਸਦਾ ਸਦਾ ਅਨੰਦ ਹੀ ਅਨੰਦ ਹੈ, ਕਿਉਂਕਿ ਨਿਰਭੈ ਗੋਬਿੰਦ ਮੈਨੂੰ ਮਿਲਿਆ ਹੈ, ਹਰੀ ਦੇ ਚਰਨਾਂ ਵਿਚ ਪਰਾਤਾ=ਪੈ ਕੇ,ਯਾਂ ਪ+ਰਾਤਾ=ਭਲੀ ਪ੍ਰਕਾਰ ਰਾਤਾ=ਤਦਾਕਾਰ ਹੋਕੇ, ਯਾਂ ਹਰੀ ਦੇ ਚਰਨਾਂ ਦਾ ਧਿਆਨ ਕਰਨਾ ਪਰਾਤਾ=ਪਛਾਣਿਆਂ ਤਾਂ ਸਾਰੇ ਸੁਖ ਲਾਧੇ=ਪ੍ਰਾਪਤ ਹੋਏ ॥੮॥

**ਸਫਲ ਸਫਲ ਭਈ ਸਫਲ ਜਾਤ੍ਰਾ ॥**
**ਆਵਣ ਜਾਣ ਰਹੇ ਮਿਲੇ ਸਾਧਾ ॥ ੧ ॥ ਰਹਾਉ ਦੂਜਾ ॥੧॥੩॥**

(੧) ਹੁਣ ਸਤਿਗੁਰਾਂ ਦੇ ਪਾਸ ਆਉਣੇ ਦੀ ਯਾਤਰਾ ਮਨ, ਬਾਣੀ, ਸਰੀਰ ਕਰਕੇ ਸਫਲ ਹੋਈ ਹੈ।

(੨) ਸਫਲ=ਸਹਿਤ ਫਲਾਂ ਦੇ ਜੋ ਸਤਿਗੁਰੂ ਜੀ ਹਨ, ਜਿਨ੍ਹਾਂ ਨੇ ਕਈਆਂ ਨੂੰ ਸਹਿਤ ਫਲਾਂ ਦੇ ਕੀਤਾ ਹੈ, ਉਨ੍ਹਾਂ ਸਤਿਗੁਰਾਂ ਦੀ ਯਾਤਰਾ ਕਰਨੀ ਸਫਲ ਹੋਈ ਹੈ। ਸਾਧਾ=ਸਰੇਸ਼ਟ ਗੁਰਾਂ ਨਾਲ ਮਿਲਣ ਕਰਕੇ ਆਵਣ ਜਾਣ=ਜਨਮ ਮਰਨ ਤੋਂ ਰਹਿਤ ਹੋ ਗਏ ਹਾਂ ॥ ੧ ॥ ਰਹਾਉ ਦੂਜਾ:-ਉੱਤਰ ਵਿਚ ਹੈ ॥੧॥੩॥

## ਧਨਾਸਰੀ ਮਹਲਾ ੧ ਛੰਤ ੧ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ:**—ਸਿੱਖਾਂ ਨੇ ਬੇਨਤੀ ਕੀਤੀ, "ਹੇ ਗੁਰੂ ਜੀ! ਹੁਣ ਬੜਾ ਭਾਰੀ ਪੂਰਬ ਦਾ ਮੌਕਾ ਆਇਆ ਹੈ ਆਪ ਜੀ ਚਲੋ ਥਨੇਸਰ ਤੀਰਥ ਉੱਪਰ ਇਸ਼ਨਾਨ ਕਰ ਆਈਏ।"

ਇਹ ਗੱਲ ਸੁਣ ਕੇ ਗੁਰੂ ਜੀ ਕਥਨ ਕਰਦੇ ਹਨ-

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥**

ਹੇ ਭਾਈ! ਬਾਹਰਲੇ ਤੀਰਥਾਂ ਉੱਪਰ ਇਸ਼ਨਾਨ ਕਰਨ ਵਾਸਤੇ ਤਾਂ ਜਾਈਏ ਜੇਕਰ ਅੱਗੇ ਤੀਰਥਾਂ ਉੱਪਰ ਨਿਵਾਸ ਨਾ ਕਰਦੇ ਹੋਈਏ। ਪ੍ਰਸ਼ਨ-"ਕਿਹੜੇ ਤੀਰਥ ਉੱਤੇ ਆਪ ਨਿਵਾਸ ਕਰਦੇ ਹੋ?"

ਉੱਤਰ:-ਤੀਰਥੁ ਨਾਮੁ ਹੈ ॥ ਨਾਮ ਰੂਪੀ ਤੀਰਥ ਉੱਪਰ ਨਿਵਾਸ ਕਰਦੇ ਹਾਂ।

ਦੂਜਾ ਇੱਕ ਹੋਰ ਭੀ ਤੀਰਥ ਹੈ:-

**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥**

ਗੁਰ ਉਪਦੇਸ਼ ਦੇ ਵਿਚਾਰ ਦੁਆਰਾ ਜੋ ਹਿਰਦੇ ਅੰਤਰਿ=ਵਿਚ ਗਿਆਨ ਹੋਇਆ ਹੈ, ਇਸ ਤੀਰਥ ਉੱਪਰ ਭੀ ਅਸੀਂ ਨਿਵਾਸ ਕਰਦੇ ਹਾਂ।

ਕਹੇ ਨੂੰ ਫੇਰ ਸਪਸ਼ਟ ਕਰਦੇ ਹਨ:-

**ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥**

(੧) ਗੁਰਾਂ ਦੇ ਉਪਦੇਸ਼ ਦੁਆਰਾ ਜੋ ਸੱਚੇ ਦਾ ਗਿਆਨ ਪ੍ਰਾਪਤ ਹੋਇਆ ਹੈ, ਏਹੀ ਇੱਕ ਥਾਨੁ=ਥਨੇਸਰ ਤੀਰਥ ਹੈ, ਪ੍ਰਤੱਖ ਥਨੇਸਰ ਤੀਰਥ ਉੱਪਰ ਦਸ ਪੁਰਬਾਂ* ਦਾ ਇਕੱਠ ਤਾਂ ਕਦੇ ਕਦੇ ਹੁੰਦਾ

---

*ਦਸ ਪੁਰਬ ਏਹ ਹਨ:-

ਜੇਸ਼ਟ ਮਾਸੇ ੧, ਸੁਕਲਾ ਪਖੇ ੨, ਦਸਮੀ ਥਿਤੇ ੩, ਹਸਤ ਨਿਖਤਰੇ ੪, ਬੁੱਧਵਾਰ ੫, ਗੁਰ ਕਰਣ ੬, ਆਨੰਦ ਯੋਗ ੭, ਵਿਤੀਪਾਤ ੮, ਕੰਨਿਯਾ ਦਾ ਚੰਦ੍ਰਮਾ ੯, ਬ੍ਰਿਖ ਕਾ ਸੂਰਜ ੧੦।

ਹੈ। ਤੇ ਅਸਾਡੇ ਇਸ ਗਿਆਨ ਰੂਪੀ ਥਨੇਸਰ ਤੀਰਥ ਉੱਪਰ ਦਸ ਪੂਰਬਾਂ ਦਾ ਸਦਾ ਹੀ ਦਸਾਹਰਾ=ਇਕੱਠ ਹੋ ਰਿਹਾ ਹੈ। (੨) ਦਸ ਪੂਰਬ ਸਦਾ ਹੀ ਦਸਾਹਰਾ=ਪ੍ਰਗਟ ਹੋ ਰਹੇ ਹਨ।

(੩) ਦਸਾਂ ਪੂਰਬਾਂ ਦਾ ਸਦਾ ਹੀ ਦਸਾਹਰਾ=ਅਨੰਦ ਹੋ ਰਿਹਾ ਹੈ।

(੪) ਦਸਾਹਰਾ=ਦਸ ਇੰਦ੍ਰੀਆਂ ਦਾ ਹਰਨਾ ਭਾਵ ਦਮਨ ਕਰਨਾ ਰੂਪ ਦਸ ਪੂਰਬ ਸਦਾ ਲੱਗ ਰਹੇ ਹਨ।

ਜਿਵੇਂ ਪ੍ਰਤੱਖ ਥਨੇਸਰ ਤੀਰਥ ਉੱਪਰ ਜਦ ਦਸ ਪੂਰਬ ਲੱਗਦੇ ਹਨ ਉਸ ਮੌਕੇ ਜੋ ਜੋ ਪੁਰਸ਼ ਇਸ਼ਨਾਨ ਕਰਦੇ ਹਨ ਉਹਨਾਂ ਦੇ ਦਸ ਪਾਪ† ਨਾਸ ਹੋ ਜਾਂਦੇ ਹਨ। ਇਸੇ ਤਰ੍ਹਾਂ ਇਸ ਤਰਫ-ਸੱਚੇ ਗਿਆਨ ਰੂਪ ਥਨੇਸਰ ਤੀਰਥ ਉੱਪਰ ਦਸ ਇੰਦ੍ਰੀਆਂ ਦੇ ਦਮਨ ਕਰਨੇ ਰੂਪ ਦਸ ਪੂਰਬ ਵਿਖੇ ਜੋ ਇਸ਼ਨਾਨ ਕਰਦੇ ਹਨ, ਉਸ ਦੇ (ਸਦਾ) ਸਦ=ਸੈਂਕੜੇ ਹੀ ਪਾਪ ਹਰੇ ਜਾਂਦੇ ਹਨ। ਇਸ ਕਰਕੇ ਪ੍ਰਤੱਖ ਤੀਰਥ ਨਾਲੋਂ ਇਸ ਅੰਤ੍ਰੀਵ ਤੀਰਥ ਦੀ ਵਿਸ਼ੇਸ਼ਤਾ ਹੈ।

**ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ ॥**

ਮੈਂ ਹਰੀ ਦਾ ਨਾਮ ਸਦਾ ਮੰਗਦਾ ਹਾਂ, ਹੇ ਧਰਤੀ ਕੇ ਧਾਰਨਹਾਰੇ ਪ੍ਰਭੂ! ਆਪ ਕਿਰਪਾ ਕਰਕੇ ਆਪਣਾ ਨਾਮ ਦੇਣਾ ਕਰੋ।

**ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥**
**ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥੧॥**

ਇਹ ਸਾਰਾ ਸੰਸਾਰ ਹੀ ਰੋਗੀ ਹੈ, ਤੇ ਵਾਹਿਗੁਰੂ ਨਾਮ ਦਾਰੂ=ਔਸ਼ਧੀ (ਦਵਾਈ) ਹੈ। ਸੱਚ-ਨਾਮ ਜਪੇ ਤੋਂ ਬਿਨਾਂ ਪਾਪਾਂ ਰੂਪੀ ਮੈਲ ਲੱਗਦੀ ਹੈ। ਨਿਰਮਲ ਕਰਨ ਵਾਲਾ ਜੋ ਗੁਰਾਂ ਦਾ ਵਾਕੁ=ਬਚਨ ਹੈ ਉਸ ਦੁਆਰੇ ਸਦਾ ਹੀ ਚਾਨਣੁ=ਪ੍ਰਕਾਸ਼ ਹੁੰਦਾ ਹੈ, ਅਤੇ ਨਿਤਾਪ੍ਰਤੀ ਸੱਚੇ ਆਤਮਾ ਰੂਪ ਤੀਰਥ ਉੱਪਰ ਮਜਨਾ=ਇਸ਼ਨਾਨ ਹੁੰਦਾ ਹੈ ॥ ੧ ॥

---

†ਦਸ ਪਾਪ ਸੁਣੋ:-

ਬਿਨ ਦਈ ਵਸਤੂ ਦਾ ਗ੍ਰਹਿਣ ਕਰਨਾ ੧, ਵੇਦ ਵਿਧਾਨ ਬਿਨਾਂ ਹਿੰਸਿਆ ਕਰਨੀ ੨,
ਪਰ ਦਾਰਾ ਗਮਨ ੩, ਇਹ ਤਿੰਨ ਕਾਇਕ=ਸਰੀਰ ਦੇ ਪਾਪ ਹਨ।
ਰੁੱਖਾ ਬਚਨ ਬੋਲਣਾ ੧, ਝੂਠ ਬੋਲਣਾ ੨, ਚੁਗਲੀ ਕਰਨੀ ੩, ਅਨਰਥ ਬੋਲਣਾ ੪,
ਇਹ ਚਾਰ ਵਾਚਕ=ਬਾਣੀ ਦੇ ਪਾਪ ਹਨ।
ਪ੍ਰਾਏ ਧਨ ਦੇ ਗ੍ਰਹਿਣ ਕਰਨ ਦੀ ਇੱਛਾ ੧, ਬੁਰਾ ਚਿਤਵਨਾ ੨, ਦੂਜੇ ਦੀ ਬਿਭੂਤੀ ਵੇਖ ਕੇ ਸੜਨਾ ੩,
ਇਹ ਤਿੰਨ ਮਾਨਸਕ=ਮਨ ਦੇ ਪਾਪ ਹਨ, ਕੁਲ ਦਸ ਪਾਪ ਹਨ।
ਇਹ ਦਸ ਪੂਰਬ ਤੇ ਦਸ ਪਾਪ ਬ੍ਰਹਮਾਂਡ ਪੁਰਾਣ ਵਿਚ ਲਿਖੇ ਹੋਏ ਹਨ।
ਗੁਰਮਤ ਨਿਰਨੇ ਸਾਗਰ ਦੇ ੪੯੦ ਸਫੇ ਉੱਪਰ ਪੰਡਿਤ ਤਾਰਾ ਸਿੰਘ ਜੀ ਨੇ ਭੀ ਲਿਖੇ ਹਨ।

**ਸਾਚਿ ਨ ਲਾਗੈ ਮੈਲੁ ਕਿਆ ਮਲੁ ਧੋਈਐ ॥**
**ਗੁਣਹਿ ਹਾਰੁ ਪਰੋਇ ਕਿਸ ਕਉ ਰੋਈਐ ॥**

ਸੱਚ-ਨਾਮ ਜਪਣ ਵਾਲਿਆਂ ਨੂੰ ਮੈਲ ਨਹੀਂ ਲੱਗਦੀ, ਜਦ ਮੈਲ ਲੱਗਦੀ ਹੀ ਨਹੀਂ, ਤਾਂ ਉਸ ਨੇ ਮੈਲ ਨੂੰ ਕੀ ਧੋਣਾ ਹੈ।

(੧) ਜਿਸ ਨੇ ਆਪਣੇ ਹਿਰਦੇ ਵਿਚ ਸ਼ੁਭ-ਗੁਣਾਂ ਰੂਪੀ ਹਾਰ ਪਰੋ ਕੇ ਪਹਿਰ ਲਿਆ ਹੈ, ਤਾਂ ਉਸ ਨੇ ਬਾਕੀ ਹੋਰ ਕਿਸ ਗੁਣ ਨੂੰ ਰੋਣਾ ਹੈ ਕਿ ਫਲਾਣਾ ਗੁਣ ਮੈਨੂੰ ਪ੍ਰਾਪਤ ਨਹੀਂ ਹੋਇਆ। ਭਾਵ ਉਹ ਨਹੀਂ ਰੋਂਦਾ। (੨) ਉਹ ਫਿਰ ਕਿਸ ਵਾਸਤੇ ਰੋਈਐ=ਯਤਨ ਕਰਦਾ ਹੈ, ਭਾਵ ਕੋਈ ਯਤਨ ਨਹੀਂ ਕਰਦਾ।

**[ਪੰਨਾ ੬੮੯] ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ ॥**
**ਆਪਿ ਪਾਰਸੁ ਪਰਮ ਧਿਆਨੀ ਸਾਚੁ ਸਾਚੇ ਭਾਵਏ ॥**

ਜੋ ਪੁਰਸ਼ ਗੁਰ-ਸ਼ਬਦ ਦੀ ਵੀਚਾਰ ਕਰਕੇ ਮਨ ਦੇ ਸੰਕਲਪਾਂ ਨੂੰ ਮਾਰਦਾ ਹੈ, ਉਹ ਆਪ ਤਰਦਾ ਹੈ ਤੇ ਹੋਰਨਾਂ ਨੂੰ ਤਾਰਦਾ ਹੈ, ਉਹ ਫਿਰ ਉਲਟ ਕਰਕੇ ਜੂਨੀਆਂ ਵਿਚ ਨਹੀਂ ਆਵਏ=ਆਉਂਦਾ। ਜੋ ਪੁਰਸ਼ ਆਪ ਪਾਰਸ ਰੂਪ ਹੈ ਤੇ ਪਰਮ=ਉਤ ਕ੍ਰਿਸ਼ਟ ਪਰਮੇਸ਼ਰ ਦਾ ਧਿਆਨੀ ਹੈ, ਉਸ ਸੱਚੇ ਪੁਰਸ਼ ਨੂੰ ਸੱਚ-ਨਾਮ ਜਪਣ ਵਾਲੇ ਹੀ ਭਾਂਵਦੇ ਹਨ।

**ਆਨੰਦੁ ਅਨਦਿਨੁ ਹਰਖੁ ਸਾਚਾ ਦੂਖ ਕਿਲਵਿਖ ਪਰਹਰੇ ॥**
**ਸਚੁ ਨਾਮੁ ਪਾਇਆ ਗੁਰਿ ਦਿਖਾਇਆ ਮੈਲੁ ਨਾਹੀ ਸਚ ਮਨੇ ॥੨॥**

ਅਨੰਦ ਰੂਪ ਪਰਮੇਸ਼ਰ ਦੀ ਪ੍ਰਾਪਤੀ ਹੋਣ ਕਰਕੇ ਉਹਨਾਂ ਨੂੰ ਰਾਤ ਦਿਨੇ ਸੱਚਾ ਹਰਖ ਹੋਇਆ ਹੈ, ਜਨਮ ਮਰਨ ਦੇ ਦੁੱਖ ਅਤੇ ਕਿਲਵਿਖ=ਪਾਪ ਸਭ ਉਸ ਨੇ ਪਰਹਰੇ=ਦੂਰ ਕਰ ਦਿੱਤੇ ਹਨ। ਜਿਨ੍ਹਾਂ ਦੇ ਹਿਰਦੇ ਵਿਚ ਗੁਰਾਂ ਨੇ ਸੱਚ-ਨਾਮ ਪਾਇਆ ਹੈ, ਅਤੇ ਸ੍ਵੈ-ਸਰੂਪ ਦਿਖਾਇਆ ਹੈ, ਉਹਨਾਂ ਸੱਚ ਦੇ ਮੰਨਣ ਕਰਨ ਵਾਲਿਆਂ ਨੂੰ ਕੋਈ ਮੈਲ ਨਹੀਂ ਲੱਗਦੀ ॥ ੨ ॥

**ਸੰਗਤਿ ਮੀਤ ਮਿਲਾਪੁ ਪੂਰਾ ਨਾਵਣੋ ॥ ਗਾਵੈ ਗਾਵਣਹਾਰੁ ਸਬਦਿ ਸੁਹਾਵਣੋ ॥**

ਮਿੱਤਰਾਂ (ਸੰਤਾਂ) ਦੀ ਸਤਿਸੰਗਤ ਨਾਲ ਜੇਹੜਾ ਮਿਲਾਪ ਹੋਣਾ ਹੈ-ਏਹੋ ਪੂਰਾ ਨਾਵਣੋ=ਇਸ਼ਨਾਨ ਹੈ। ਉਸ ਸਤਸੰਗ ਵਿਚ ਜਾ ਕੇ ਸੁਹਾਵਣੇ ਗੁਰਾਂ ਦੇ ਉਪਦੇਸ਼ ਦੁਆਰਾ ਗਾਵਣੇ ਵਾਲਾ ਹੋ ਕੇ ਵਾਹਿਗੁਰੂ ਦੇ ਜਸ ਨੂੰ ਗਾਵਣਾ ਕਰੇ।

ਪ੍ਰਸ਼ਨ-"ਤੀਰਥਾਂ ਉੱਪਰ ਜਾ ਕੇ ਸਭ ਲੋਕ ਪੁੰਨ-ਦਾਨ ਕਰਦੇ ਹਨ। ਇਸ ਤਰਫ ਪੁੰਨ-ਦਾਨ ਕੇਹੜਾ ਕਰੇ ?" ਗੁਰ ਉੱਪਰ :-

**ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ ॥**

(੧) ਦਇਆ ਮਤੇ=ਮਤੀ ਵਿਚ ਦਇਆ ਧਾਰ ਕੇ ਸਤਿਗੁਰਾਂ ਦੇ ਉਪਦੇਸ਼ ਨੂੰ ਮੰਨ ਕੇ ਜੇਹੜਾ ਸੱਚੇ

ਦਾ ਸਲਾਹੁਣਾ ਹੈ ਏਹੋ ਪੁੰਨ ਦਾਨ ਕਰੇ।

(੨) ਸਤਿਗੁਰਾਂ ਦੇ ਉਪਦੇਸ਼ ਨੂੰ ਮੰਨ ਕੇ ਜੇਹੜਾ ਸੱਚੇ ਦਾ ਸਲਾਹੁਣਾ ਹੈ ਏਹੋ ਪੁੰਨ ਕਰੇ, ਮਤੀ ਵਿਚ ਜੇਹੜੀ ਦਇਆ ਧਾਰਨੀ ਹੈ ਇਹ ਦਾਨ ਕਰੇ।

ਪ੍ਰਸ਼ਨ–"ਪੁੰਨ ਕਿਸ ਨੂੰ ਕਹਿੰਦੇ ਹਨ ? ਦਾਨ ਕਿਸ ਨੂੰ ਕਹਿੰਦੇ ਹਨ ?"

ਉੱਤਰ:–ਕਿਸੀ ਸੰਗ੍ਰਾਂਦ, ਅਮੱਸਿਆ, ਸੂਰਜ ਗ੍ਰਹਿਣ ਆਦਿ ਪੁਰਬ ਸਮੇਂ ਜੋ ਪਦਾਰਥ ਦਿੱਤਾ ਜਾਵੇ ਉਸ ਨੂੰ ਪੁੰਨ ਆਖਦੇ ਹਨ। ਅਤੇ ਦਾਨ ਉਸ ਨੂੰ ਕਹਿੰਦੇ ਹਨ ਜੋ ਹਮੇਸ਼ਾਂ ਦਿੱਤਾ ਜਾਵੇ।

**ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ ਸੰਗਮੁ ਸਤ ਸਤੇ ॥**

ਪਰਮੇਸ਼ਰ ਪਤੀ ਦਾ ਸੰਗ ਕਰਨਾ ਜਿਸ ਨੂੰ ਭਾਉਂਦਾ ਹੈ, ਉਹ ਇਸ ਅੰਤ੍ਰੀਵ ਤੀਰਥ ਉੱਪਰ ਸਹਿਜੇ ਇਸ਼ਨਾਨ ਕਰਦਾ ਹੈ। ਜਿਵੇਂ ਪ੍ਰਤੱਖ ਤੀਰਥ ਉੱਪਰ ਦਸ ਪੁਰਬ ਲੱਗਣ ਵੇਲੇ ਇਸ਼ਨਾਨ ਕਰੇ ਤਾਂ ਤ੍ਰਿਬੇਣੀ ਦੇ ਇਸ਼ਨਾਨ ਦਾ ਮਹਾਤਮ ਪ੍ਰਾਪਤ ਹੁੰਦਾ ਹੈ। ਤਿਵੇਂ ਇਸ ਤਰਫ–

(੧) ਸਤ=ਨਿਸਚੇ ਕਰਕੇ ਸਤੇ=ਸਤਿਸੰਗਤ ਵਿਚ ਸਤਿਨਾਮੁ ਰੂਪ ਤੀਰਥ ਉੱਪਰ ਇਸ਼ਨਾਨ ਕਰਦਾ ਹੈ ਤਿਸ ਨੂੰ ਜਮੁਨਾ, ਗੰਗਾ, ਸਰਸ੍ਵਤੀ=ਕਰਮ, ਉਪਾਸ਼ਨਾ ਗਿਆਨ ਰੂਪ ਤ੍ਰਿਬੇਣੀ ਦਾ ਸੰਗਮੁ=ਸਬੰਧ ਹੁੰਦਾ ਹੈ।

(੨) ਪ੍ਰਤੱਖ ਤੀਰਥ ਉੱਪਰ ਪੁਰਬ ਸਮੇਂ ਇਸ਼ਨਾਨ ਕਰਨ ਨਾਲ ਸੱਤਾਂ ਸਮੁੰਦ੍ਰਾਂ ਦੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੁੰਦਾ ਹੈ।

ਇਸ ਤਰਫ–ਨਾਮ-ਜਲ ਵਿਚ ਇਸ਼ਨਾਨ ਕਰਨ ਨਾਲ ਸਤਿ=ਨਿਸਚੇ ਕਰਕੇ ਸਤ ਸਾਧਨ–

੧. ਵੈਰਾਗ, ੨. ਬਿਬੇਕ, ੩. ਖਟ ਸੰਪੱਤੀ, ੪. ਮੋਖ ਇੱਛਾ, ੫. ਸ੍ਰਵਣ, ੬. ਮੰਨਣ, ੭. ਨਿਦਿਆਸਣ, ਇਨ੍ਹਾਂ ਦੀ ਪ੍ਰਾਪਤੀ ਰੂਪ ਸੱਤਾਂ ਸਮੁੰਦ੍ਰਾਂ ਦਾ ਫਲ ਪ੍ਰਾਪਤ ਹੁੰਦਾ ਹੈ।

**ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ ॥**
**ਗਤਿ ਸੰਗਿ ਮੀਤਾ ਸੰਤ ਸੰਗਤਿ ਕਰਿ ਨਦਰਿ ਮੇਲਿ ਮਿਲਾਇਆ ॥੩॥**

ਹੇ ਪੁਰਸ਼ਾ ! ਇੱਕ ਜੋ ਓਅੰਕਾਰ=ਮੰਗਲ ਸਰੂਪ ਸੱਚਾ ਪਰਮੇਸ਼ਰ ਹੈ, ਉਸ ਨੂੰ ਅਰਾਧਣਾ ਕਰ, ਜਿਸ ਨੂੰ ਉਹ ਦੇਂਦਾ ਹੈ ਉਸ ਦਾ ਜਸ ਸਵਾਏ ਤੋਂ ਸਵਾਇਆ ਚੜ੍ਹਦਾ ਹੈ।

(੧) ਜਿਨ੍ਹਾਂ ਮਿੱਤਰਾਂ ਦਾ ਹੋਰ ਸੰਗ ਗਤਿ=ਨਾਸ ਹੈ ਉਹਨਾਂ ਸੰਤਾਂ ਦੀ ਸੰਗਤ ਕੀਤੀ ਤਾਂ ਉਹਨਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਪਰਮੇਸ਼ਰ ਦੇ ਮੇਲ ਨਾਲ ਮਿਲਾ ਦਿੱਤਾ।

(੨) ਜਿਸ ਵੇਲੇ ਮਿੱਤਰਾਂ ਸੰਤਾਂ ਦੀ ਸੰਗਤ ਦੇ ਸੰਗ ਗਤਿ=ਪ੍ਰਾਪਤ ਹੋਏ ਤਾਂ ਸੰਤਾਂ ਨੇ ਨਦਰ ਕਰਕੇ ਪਰਮੇਸ਼ਰ ਦੇ ਮੇਲ ਨਾਲ ਮਿਲਾਇਆ ॥ ੩ ॥

**ਕਹਣੁ ਕਹੈ ਸਭੁ ਕੋਇ ਕੇਵਡੁ ਆਖੀਐ ॥**
**ਹਉ ਮੂਰਖੁ ਨੀਚੁ ਅਜਾਣੁ ਸਮਝਾ ਸਾਖੀਐ ॥**

ਸਭ ਕੋਈ ਕਹਿਣੇ ਵਾਲਾ ਹੋ ਕੇ ਉਸ ਦੇ ਜਸ ਨੂੰ ਕਹੈ=ਕਹਿੰਦਾ ਹੈ, ਪਰ ਉਸ ਨੂੰ ਕੇਡਾ ਕੁ ਵੱਡਾ

ਕਥਨ ਕਰੀਏ। ਹਉ=ਮੈਂ ਮੂਰਖ, ਨੀਚ ਅਜਾਣੁ=ਅਗਿਆਤ ਸੀ, ਪਰ ਗੁਰਾਂ ਦੀ ਸਿੱਖਿਆ ਕਰਕੇ ਸਮਝਣਾ ਕੀਤਾ ਹੈ।

**ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ ਤਿਤੁ ਮਨੁ ਮਾਨਿਆ ਮੇਰਾ ॥**
**ਕੂਚੁ ਕਰਹਿ ਆਵਹਿ ਬਿਖੁ ਲਾਦੇ ਸਬਦਿ ਸਚੈ ਗੁਰੁ ਮੇਰਾ ॥**

ਸੱਚੇ ਗੁਰਾਂ ਦੀ ਭਾਖੀ=ਉਚਾਰੀ ਹੋਈ ਜੋ ਅੰਮ੍ਰਿਤ ਰੂਪ ਸਿੱਖਿਆ ਹੈ, ਉਸ ਸਿੱਖਿਆ ਕਰਕੇ ਮੇਰਾ ਮਨ ਪਰਮੇਸ਼ਰ ਉਤੇ ਮੰਨਿਆ ਗਿਆ ਹੈ। ਏਹ ਜੀਵ ਵਿਸ਼ਿਆਂ ਨੂੰ ਲੱਦ ਕੇ ਆਉਂਦੇ ਹਨ ਤੇ ਕੂਚ ਕਰਕੇ ਚਲਣਾ ਕਰਦੇ ਹਨ, ਸੱਚੇ ਨਾਲ ਮੇਰਾ=ਮਿਲਾਪ ਗੁਰ-ਉਪਦੇਸ਼ ਕਰਕੇ ਹੁੰਦਾ ਹੈ।

**ਆਖਣਿ ਤੋਟਿ ਨ ਭਗਤਿ ਭੰਡਾਰੀ ਭਰਿਪੁਰਿ ਰਹਿਆ ਸੋਈ ॥**
**ਨਾਨਕ ਸਾਚੁ ਕਹੈ ਬੇਨੰਤੀ ਮਨੁ ਮਾਂਜੈ ਸਚੁ ਸੋਈ ॥੪॥੧॥**

ਜਿਸ ਦੀ ਭਗਤੀ ਦੇ ਭੰਡਾਰੇ ਭਰੇ ਹੋਏ ਹਨ, ਤੇ ਆਖਣ ਕਰਕੇ ਤੋਟਿ=ਘਾਟਾ ਨਹੀਂ ਆਉਂਦਾ, ਉਹ ਪਰਮੇਸ਼ਰ ਸਾਰੇ ਭਰਪੂਰ ਹੋ ਰਿਹਾ ਹੈ। ਗੁਰੂ ਜੀ ਕਥਨ ਕਰਦੇ ਹਨ, ਮੈਂ ਸੱਚੀ ਬੇਨੰਤੀ=ਬੇਨਤੀ ਕਹੈ=ਕਹਿੰਦਾ ਹਾਂ, ਮਨ ਨੂੰ ਮਾਂਜੈ=ਮਾਂਜਣਾ ਕਰੇ ਤਾਂ ਉਸ ਸੱਚੇ ਦੀ ਪ੍ਰਾਪਤੀ ਹੁੰਦੀ ਹੈ ॥ ੪ ॥ ੧ ॥

**ਪਰਵਾਣਾ ਆਇਆ ਹੁਕਮਿ ਪਠਾਇਆ ਫੇਰਿ ਨ ਸਕੈ ਕੋਈ ॥**

ਹੇ ਹੁਕਮਿ=ਹੁਕਮੀ ਪਰਮਾਤਮਾ ! ਆਪ ਜੀ ਦਾ ਪਠਾਇਆ=ਭੇਜਿਆ ਹੋਇਆ ਜਿਸ ਵੇਲੇ ਜਮ ਪ੍ਰਵਾਨਾ ਲੈ ਕੇ ਆਇਆ ਕਿ ਫਲਾਣੇ ਜੀਵ ਨੂੰ ਫੜ ਲਿਆਓ ਤਾਂ ਉਸ ਨੂੰ ਕੋਈ ਮੋੜ ਨਹੀਂ ਸਕਦਾ।

**ਆਪੇ ਕਰਿ ਵੇਖੈ ਸਿਰਿ ਸਿਰਿ ਲੇਖੈ ਆਪੇ ਸੁਰਤਿ ਬੁਝਾਈ ॥**

ਤੂੰ ਆਪ ਹੀ ਸ੍ਰਿਸ਼ਟੀ ਨੂੰ ਉਤਪੰਨ ਕਰਕੇ ਵੇਖਦਾ ਹੈਂ, ਆਪ ਹੀ ਸਾਰਿਆਂ ਦੇ ਸਿਰ ਸਿਰ ਤੇ ਲੇਖ

**ਧਨਾਸਰੀ ਮਹਲਾ ੧ ॥**

**ਜੀਵਾ ਤੇਰੈ ਨਾਇ ਮਨਿ ਆਨੰਦੁ ਹੈ ਜੀਉ ॥**
**ਸਾਚੋ ਸਾਚਾ ਨਾਉ ਗੁਣ ਗੋਵਿੰਦੁ ਹੈ ਜੀਉ ॥**

ਹੇ ਗੋਬਿੰਦ ! ਮੈਂ ਆਪ ਜੀ ਦੇ ਨਾਮ ਕਰਕੇ ਜੀਊਂਦਾ ਹਾਂ, ਅਤੇ ਮਨ ਵਿਚ ਅਨੰਦ ਰਹਿੰਦਾ ਹਾਂ। ਆਪ ਜੀ ਦਾ ਨਾਮ ਸੱਚਾ ਹੈ ਅਤੇ ਗੁਣਾਂ ਦਾ ਵਿਚਾਰ ਭੀ ਸੱਚਾ ਹੈ।

**ਗੁਰ ਗਿਆਨੁ ਅਪਾਰਾ ਸਿਰਜਣਹਾਰਾ ਜਿਨਿ ਸਿਰਜੀ ਤਿਨਿ ਗੋਈ ॥**

ਹੇ ਅਪਾਰ ਪ੍ਰਭੂ ਸਾਰਿਆਂ ਦੇ ਸਿਰਜਣ ਵਾਲੇ ! ਆਪ ਜੀ ਦਾ ਗਿਆਨ ਗੁਰਾਂ ਦੁਆਰੇ ਹੁੰਦਾ ਹੈ, ਜਿਸ ਆਪ ਨੇ ਇਹ ਦੁਨੀਆਂ ਸਿਰਜੀ=ਪੈਦਾ ਕੀਤੀ ਹੈ ਤਿਸ ਆਪ ਨੇ ਹੀ ਗੋਈ=ਬੁਲਾਈ, ਮਿਲਾਈ ਛਪਾਈ ਹੈ।

ਲਿਖਦਾ ਹੈਂ, ਤੈਨੇ ਆਪ ਹੀ ਇਹ ਗਿਆਤ ਅਸਾਨੂੰ ਬੁਝਾਈ=ਸਮਝਾ ਦਿੱਤੀ ਹੈ।

**ਨਾਨਕ ਸਾਹਿਬੁ ਅਗਮ ਅਗੋਚਰੁ ਜੀਵਾ ਸਚੀ ਨਾਈ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਸਾਹਿਬੁ=ਮਾਲਕ ਪ੍ਰਭੂ ! ਤੂੰ ਮਨ ਕਰਕੇ ਅਗਮ ਹੈਂ, ਇੰਦ੍ਰੀਆਂ ਕਰਕੇ ਅਗੋਚਰ ਹੈਂ, ਮੈਂ ਤੇਰੀ ਸੱਚੀ ਨਾਈ=ਵਡਿਆਈ ਕਰਕੇ ਜੀਊਂਦਾ ਹਾਂ ॥ ੧ ॥

**ਤੁਮ ਸਰਿ ਅਵਰੁ ਨ ਕੋਇ ਆਇਆ ਜਾਇਸੀ ਜੀਉ ॥**

ਹੇ ਪ੍ਰਭੂ ! ਤੁਹਾਡੇ ਜੈਸਾ ਹੋਰ ਕੋਈ ਨਹੀਂ ਹੈ, ਦੁਨੀਆਂ ਵਿਚ ਜੋ ਭੀ ਆਇਆ ਹੈ ਉਸ ਨੇ ਚਲੇ ਜਾਣਾ ਹੈ।

**ਹੁਕਮੀ ਹੋਇ ਨਿਬੇੜੁ ਭਰਮੁ ਚੁਕਾਇਸੀ ਜੀਉ ॥**

ਹੇ ਹੁਕਮੀ=ਪਰਮਾਤਮਾ ! ਜਿਸ ਦਾ ਤੂੰ ਭਰਮ ਗੁਰਾਂ ਦੁਆਰੇ ਚੁਕਾ ਦੇਂਦਾ ਹੈਂ, ਉਸ ਦੇ ਕਰਮਾਂ ਦਾ ਨਿਬੇੜਾ ਹੋ ਜਾਂਦਾ ਹੈ।

**ਗੁਰੁ ਭਰਮੁ ਚੁਕਾਏ ਅਕਥੁ ਕਹਾਏ ਸਚ ਮਹਿ ਸਾਚੁ ਸਮਾਣਾ ॥**

ਹੇ ਅਕੱਥ ਪ੍ਰਭੂ ! ਤੇਰੇ ਸੱਚ-ਨਾਮ ਨੂੰ ਕਹਾ ਕੇ ਜਦ ਗੁਰੂ ਭਰਮ ਨੂੰ ਦੂਰ ਕਰਦੇ ਹਨ ਤਾਂ ਜੀਵ ਦਾ ਤੇਰੇ ਸੱਚ ਸਰੂਪ ਵਿਚ ਸਮਾਉਣਾ ਹੁੰਦਾ ਹੈ।

**ਆਪਿ ਉਪਾਏ ਆਪਿ ਸਮਾਏ ਹੁਕਮੀ ਹੁਕਮੁ ਪਛਾਣਾ ॥**

ਹੇ ਪ੍ਰਭੂ ! ਤੂੰ ਆਪ ਹੀ ਉਤਪੰਨ ਕਰਦਾ ਹੈਂ, ਆਪ ਹੀ ਸਮਾਏ=ਨਾਸ ਕਰਦਾ ਹੈਂ, ਹੇ ਹੁਕਮੀ ਪਰਮਾਤਮਾ ! ਗੁਰਮੁਖਾਂ ਨੇ ਤੇਰੇ ਹੁਕਮ ਨੂੰ ਪਛਾਨਣਾ ਕੀਤਾ ਹੈ।

**ਸਚੀ ਵਡਿਆਈ ਗੁਰ ਤੇ ਪਾਈ ਤੂ ਮਨਿ ਅੰਤਿ ਸਖਾਈ ॥**

ਜਿਨ੍ਹਾਂ ਨੇ ਸੱਚੀ ਵਡਿਆਈ ਗੁਰਾਂ ਤੋਂ ਪ੍ਰਾਪਤ ਕੀਤੀ ਹੈ, ਉਹਨਾਂ ਨੇ ਤੈਨੂੰ ਅੰਤ ਦਾ ਸਹਾਇਕ ਮੰਨਿਆਂ ਹੈ।

**ਨਾਨਕ ਸਾਹਿਬੁ ਅਵਰੁ ਨ ਦੂਜਾ ਨਾਮਿ ਤੇਰੈ ਵਡਿਆਈ ॥੨॥**

ਗੁਰੂ ਜੀ ਕਥਨ ਕਰਦੇ ਹਨ, ਹੇ ਸਾਹਿਬ ! ਤੇਰੇ ਵਰਗਾ ਹੋਰ ਕੋਈ ਦੂਜਾ ਨਹੀਂ ਹੈ, ਮੈਂ ਤੇਰੇ ਨਾਮ ਸਿਮਰਨ ਵਿਚ ਹੀ ਵਡਿਆਈ ਪਾਈ ਹੈ ॥ ੨ ॥

**ਤੂ ਸਚਾ ਸਿਰਜਣਹਾਰੁ ਅਲਖ ਸਿਰੰਦਿਆ ਜੀਉ ॥**

ਹੇ ਸਿਰਜਣਹਾਰ ਪ੍ਰਭੂ ! ਤੂੰ ਸੱਚਾ ਹੈਂ, ਅਲਖ=ਜਾਨਣੇ ਤੋਂ ਰਹਿਤ ਹੈਂ, ਤੇ ਬ੍ਰਹਮਾਂ ਆਦਿਕਾਂ ਦੇ ਸਿਰੰਦਿਆ=ਪੈਦਾ ਕਰਨ ਵਾਲਾ ਹੈਂ।

**ਏਕੁ ਸਾਹਿਬੁ ਦੁਇ ਰਾਹ ਵਾਦ ਵਧੰਦਿਆ ਜੀਉ ॥**

ਹਿੰਦੂ ਮੁਸਲਮਾਨ ਇਨ੍ਹਾਂ ਦੋ ਰਸਤਿਆਂ ਦਾ ਤੂੰ ਇੱਕੋ ਸਾਹਿਬੁ=ਮਾਲਕ ਹੈਂ, ਪਰ ਜੀਵਾਂ ਨੇ ਆਪਸ

ਵਿਚ ਵਾਦ=ਝਗੜੇ ਵਧੰਦਿਆ=ਵਧਾ ਲਏ ਹਨ ।

**ਦੁਇ ਰਾਹ ਚਲਾਏ ਹੁਕਮਿ ਸਬਾਏ ਜਨਮਿ ਮੁਆ ਸੰਸਾਰਾ ॥**

ਤੈਨੂੰ ਆਪਣੇ ਹੁਕਮ ਵਿਚ ਹੀ ਸਾਰੇ ਜੀਵ (ਦੇਵਤਾ ਦੈਂਤ, ਗੁਰਮੁਖ ਮਨਮੁਖ, ਹਿੰਦੂ ਮੁਸਲਮਾਨ ਆਦਿਕ) ਦੋ ਰਸਤਿਆਂ ਵਿਚ ਚਲਾਏ ਹਨ, ਇਸ ਕਰਕੇ ਸਾਰਾ ਸੰਸਾਰ ਜੰਮਦਾ ਮਰਦਾ ਹੈ ।

**ਨਾਮ ਬਿਨਾ ਨਾਹੀ ਕੋ ਬੇਲੀ ਬਿਖੁ ਲਾਦੀ ਸਿਰਿ ਭਾਰਾ ॥**

ਨਾਮ ਤੋਂ ਬਿਨਾਂ ਜੀਵ ਦਾ ਸਾਥੀ ਕੋਈ ਨਹੀਂ ਹੁੰਦਾ, ਸਭਨਾਂ ਨੇ ਵਿਸ਼ਿਆਂ ਰੂਪੀ ਬਿਖੁ=ਜ਼ਹਿਰ ਲੱਦੀ ਹੋਈ ਹੈ ਇਸੀ ਤੇ ਸਿਰ ਪਾਪਾਂ ਕਰਕੇ ਭਾਰਾ ਹੈ ।

**ਹੁਕਮੀ ਆਇਆ ਹੁਕਮੁ ਨ ਬੂਝੈ ਹੁਕਮਿ ਸਵਾਰਣਹਾਰਾ ॥**

ਹੇ ਹੁਕਮੀ ! ਤੇਰੇ ਹੁਕਮ ਨਾਲ ਹੀ ਇਹ ਜੀਵ ਸੰਸਾਰ ਵਿਚ ਆਇਆ ਹੈ, ਪਰ ਆਪ ਜੀ ਦੇ ਹੁਕਮ ਨੂੰ ਬੁੱਝਦਾ ਨਹੀਂ ਹੈ, ਆਪ ਜੀ ਦਾ ਹੁਕਮ ਹੀ ਇਸ ਨੂੰ ਸਵਾਰਨ ਵਾਲਾ ਹੈ ।

**ਨਾਨਕ ਸਾਹਿਬੁ ਸਬਦਿ ਸਿਵਾਪੈ ਸਾਚਾ ਸਿਰਜਣਹਾਰਾ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਸਾਹਿਬ ! ਤੂੰ ਸੱਚਾ ਸਿਰਜਣਹਾਰ ਹੈਂ, ਪਰ ਗੁਰਾਂ ਦੇ ਸ਼ਬਦ ਕਰਕੇ ਤੂੰ ਸਿਵਾਪੈ=ਪਛਾਣਿਆਂ ਜਾਂਦਾ ਹੈਂ ॥ ੩ ॥

**ਭਗਤਿ ਸੋਹਹਿ ਦਰਵਾਰਿ ਸਬਦਿ ਸੁਹਾਇਆ ਜੀਉ ॥**

ਜੇਹੜੇ ਗੁਰਾਂ ਦੇ ਸ਼ਬਦ ਕਰਕੇ ਸੋਭਾ ਵਾਲੇ ਹੋਏ ਹਨ, ਉਹ ਭਗਤ-ਜਨ ਸਤਸੰਗ ਦਰਬਾਰ ਵਿਚ ਸੋਭਾ ਪਾਉਂਦੇ ਹਨ ।

**ਬੋਲਹਿ ਅੰਮ੍ਰਿਤ ਬਾਣਿ ਰਸਨ ਰਸਾਇਆ ਜੀਉ ॥**

(੧) ਉਹ ਭਗਤ ਰਸਨਾਂ ਆਦਿਕ ਇੰਦ੍ਰੀਆਂ ਨੂੰ ਰਸਾ ਕੇ ਨਾਮ-ਅੰਮ੍ਰਿਤ ਬਾਣੀ ਨੂੰ ਬੋਲਦੇ ਹਨ ।

(੨) ਨਾਮ-ਅੰਮ੍ਰਿਤ ਬਾਣੀ ਨੂੰ ਬੋਲਹਿ=ਪੜ੍ਹਦੇ ਹਨ, ਕਿਉਂਕਿ ਉਹਨਾਂ ਦੀ ਰਸਨਾ ਨੂੰ ਬਾਣੀ ਦਾ ਰਸ ਆਇਆ ਹੈ ।

**ਰਸਨ ਰਸਾਏ ਨਾਮਿ ਤਿਸਾਏ ਗੁਰ ਕੈ ਸਬਦਿ ਵਿਕਾਣੇ ॥**

ਜੋ ਗੁਰਾਂ ਦੇ ਸ਼ਬਦ ਉੱਪਰ ਵਿਕ ਚੁੱਕੇ ਹਨ ਉਹ ਨਾਮ ਦੇ ਤਿਸਾਏ=ਪਿਆਸੇ ਆਪਣੀ ਰਸਨਾ ਨੂੰ ਨਾਮ ਦੇ ਵਿਚ ਹੀ ਰਸਾਏ=ਤਦਾਕਾਰ ਕਰਦੇ ਹਨ ।

**ਪਾਰਸਿ ਪਰਸਿਐ ਪਾਰਸੁ ਹੋਏ ਜਾ ਤੇਰੈ ਮਨਿ ਭਾਣੇ ॥**

ਜਾਂ ਤੇਰੇ ਮਨ ਵਿਚ ਭਾ ਗਏ, ਤਾਂ ਗੁਰੂ ਰੂਪ ਪਾਰਸ ਦੇ ਪਰਸਣੇ ਕਰਕੇ ਪਾਰਸ ਰੂਪ ਹੋ ਗਏ ।

**ਅਮਰਾਪਦੁ ਪਾਇਆ ਆਪੁ ਗਵਾਇਆ ਵਿਰਲਾ ਗਿਆਨ ਵੀਚਾਰੀ ॥**

ਜਿਸ ਨੇ ਆਪੁ=ਹੰਕਾਰ ਨੂੰ ਗਵਾਇਆ ਹੈ ਤੇ ਅਮਰ-ਪਦ ਨੂੰ ਪਾਇਆ ਹੈ, ਉਹ ਸਰੂਪ ਗਿਆਨ ਦੇ

ਵਿਚਾਰਨ ਵਾਲਾ ਕੋਈ ਵਿਰਲਾ ਹੈ।

**ਨਾਨਕ ਭਗਤਿ ਸੋਹਨਿ ਦਰਿ ਸਾਚੈ ਸਾਚੇ ਕੇ ਵਾਪਾਰੀ ॥ ੪ ॥**

ਗੁਰੂ ਜੀ ਕਥਨ ਕਰਦੇ ਹਨ, ਜੋ ਸੱਚ ਨਾਮ ਦੇ ਵਪਾਰੀ ਹਨ ਉਹ ਭਗਤ ਸੱਚੇ ਪ੍ਰਭੂ ਦੇ ਦਰਬਾਰ ਵਿਚ ਸੋਹਨਿ–ਸੋਭਦੇ ਹਨ ॥ ੪ ॥

**ਭੂਖ ਪਿਆਸੋ ਆਥਿ ਕਿਉ ਦਰਿ ਜਾਇਸਾ ਜੀਉ ॥**

ਜਗਿਆਸੂ ਆਖਦਾ ਹੈ, "ਹੇ ਗੁਰੂ ਜੀ ! ਆਥਿ–ਮਾਇਆ ਕਰਕੇ ਮੈਂ ਭੁੱਖਾ ਤੇ ਪਿਆਸਾ ਹਾਂ ਪ੍ਰਭੂ ਦੇ ਦਰਵਾਜ਼ੇ ਉੱਪਰ ਕਿਸ ਤਰ੍ਹਾਂ ਜਾਵਾਂਗਾ ?" ਤਾਂ ਗੁਰੂ ਜੀ ਨੇ ਕਿਹਾ, "ਤੂੰ

**[ਪੰਨਾ ੬੮੯] ਸਤਿਗੁਰ ਪੂਛਉ ਜਾਇ ਨਾਮੁ ਧਿਆਇਸਾ ਜੀਉ ॥**

ਪੂਰਨ ਸਤਿਗੁਰਾਂ ਨੂੰ ਜਾ ਕੇ ਪੁੱਛਣਾ ਕਰ, ਅਤੇ ਪ੍ਰਭੂ ਦੇ ਨਾਮ ਨੂੰ ਧਿਆਇਸਾ–ਧਿਆਉਣਾ ਕਰ।

**ਸਚੁ ਨਾਮੁ ਧਿਆਈ ਸਾਚੁ ਚਵਾਈ ਗੁਰਮੁਖਿ ਸਾਚੁ ਪਛਾਣਾ ॥**

ਸੱਚ-ਨਾਮ ਨੂੰ ਧਿਆਉਣਾ ਕਰ ਤੇ ਸੱਚ ਨੂੰ ਚਵਾਈ–ਉਚਾਰਨਾ ਕਰ, ਗੁਰਾਂ ਦੁਆਰੇ ਸੱਚ ਨੂੰ ਹੀ ਪਛਾਨਣਾ ਕਰ।

**ਦੀਨਾ ਨਾਥੁ ਦਇਆਲੁ ਨਿਰੰਜਨੁ ਅਨਦਿਨੁ ਨਾਮੁ ਵਖਾਣਾ ॥**

ਜੋ ਦਿਆਲੂ ਦੀਨਾਂ ਦਾ ਨਾਥ ਹੈ ਤੇ ਨਿਰੰਜਨੁ=ਮਾਇਆ ਮਲ ਅਵਿੱਦਿਆ ਤੋਂ ਰਹਿਤ ਹੈ ਰਾਤ ਦਿਨ ਉਸ ਦੇ ਨਾਮਾਂ ਨੂੰ ਵਖਾਣਾ=ਕਥਨ ਕਰ।

**ਕਰਣੀ ਕਾਰ ਧੁਰਹੁ ਫੁਰਮਾਈ ਆਪਿ ਮੁਆ ਮਨੁ ਮਾਰੀ ॥**

ਜੋ ਨਿਸ਼ਕਾਮ ਕਰਮਾਂ ਦੀ ਕਾਰ ਕਰਨੀ ਧੁਰੋਂ ਫੁਰਮਾਈ ਹੈ, ਉਸ ਕਾਰ ਨੂੰ ਤੂੰ ਕਰ, ਆਪਾ ਭਾ ਹੰਕਾਰ ਤੋਂ ਮਰ ਜਾ, ਅਤੇ ਮਨ ਦੇ ਸੰਕਲਪਾਂ ਨੂੰ ਮਾਰ ਦੇ।

**ਨਾਨਕ ਨਾਮੁ ਮਹਾ ਰਸੁ ਮੀਠਾ ਤ੍ਰਿਸਨਾ ਨਾਮਿ ਨਿਵਾਰੀ ॥ ੫ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਨਾਮ ਦਾ ਰਸ ਬੜਾ ਮਿੱਠਾ ਹੈ, ਜਿਵੇਂ ਮੈਂ ਨਾਮੀ ਦੇ ਨਾਮ ਨੂੰ ਜਪ ਕੇ ਤ੍ਰਿਸ਼ਨਾ ਦੂਰ ਕੀਤੀ ਹੈ ਤਿਵੇਂ ਤੂੰ ਭੀ ਨਾਮ ਜਪ ਕੇ ਤ੍ਰਿਸ਼ਨਾ ਦੂਰ ਕਰ ॥ ੫ ॥ ੨ ॥"

**ਧਨਾਸਰੀ ਛੰਤ ਮਹਲਾ ੧ ॥**

ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ, ਮਹਾਤਮਾ ਆਖਦੇ ਹਨ–

**ਪਿਰ ਸੰਗਿ ਮੂਠੜੀਏ ਖਬਰਿ ਨ ਪਾਈਆ ਜੀਉ ॥**

ਹੇ ਮੂਠੜੀਏ–ਲੁੱਟੀ ਹੋਈਏ ! ਪਤੀ (ਪਰਮਾਤਮਾ) ਤੇਰੇ ਨਾਲ ਹੈ, ਤੂੰ ਅਜੇ ਤੱਕ ਉਸ ਦੀ ਖ਼ਬਰ ਨਹੀਂ ਪਾਈ।

## ਮਸਤਕਿ ਲਿਖਿਅੜਾ ਲੇਖੁ ਪੁਰਬਿ ਕਮਾਇਆ ਜੀਉ ॥

ਜੇਹੋ ਜੇਹਾ ਕਰਮ ਤੈਨੇ ਪੂਰਬ ਜਨਮ ਵਿਚ ਕਮਾਇਆ ਸੀ ਓਹੋ ਜੇਹਾ ਲੇਖ ਤੇਰੇ ਮੱਥੇ ਉੱਪਰ ਲਿਖਿਆ ਗਿਆ ਹੈ।

## ਲੇਖੁ ਨ ਮਿਟਈ ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ ॥

ਪੂਰਬਲਾ ਕਮਾਇਆ ਹੋਇਆ ਲੇਖ ਭੋਗੇ ਤੋਂ ਬਿਨਾਂ ਮਿਟ ਨਹੀਂ ਸਕਦਾ, ਕੀ ਜਾਣੀਏ ਜੋ ਅੱਗੇ ਪ੍ਰਲੋਕ ਵਿਚ ਕੀ ਹੋਸੀ—ਹੋਵੇਗਾ।

## ਗੁਣੀ ਅਚਾਰਿ ਨਹੀ ਰੰਗਿ ਰਾਤੀ ਅਵਗੁਣ ਬਹਿ ਬਹਿ ਰੋਸੀ ॥

ਗੁਣੀ—ਗੁਣਵਾਨ ਹੋ ਕੇ ਤੂੰ ਰੰਗਿ—ਪ੍ਰੇਮ ਰੂਪ ਅਚਾਰਿ—ਕਰਤੱਬ ਵਿਚ ਰਾਤੀ=ਤਦਾਕਾਰ ਨਹੀਂ ਹੋਈ, ਕੀਤੇ ਹੋਏ ਔਗੁਣਾਂ ਨੂੰ ਚੇਤੇ ਕਰਕੇ ਬਹਿ ਕੇ ਰੋਵੇਂਗੀ।

## ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ ॥

ਧਨ ਤੇ ਜੁਆਨੀ ਆਕ=ਅੱਕ ਦੀ ਛਾਂ ਵਾਂਗ ਨਿਕੰਮੇ ਤੇ ਥੋੜ੍ਹਾ ਸਮਾਂ ਰਹਿਣ ਵਾਲੇ ਹਨ, ਜਦ ਬੁੱਢੇ ਹੋ ਗਏ ਤਾਂ ਉਮਰਾ ਦੇ ਦਿਨ ਪੁੰਨਿਆ—ਪੂਰਨ ਹੋ ਗਏ।

## ਨਾਨਕ ਨਾਮ ਬਿਨਾ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ ॥੧॥

ਗੁਰੂ ਜੀ ਕਥਨ ਕਰਦੇ ਹਨ, ਜੋ ਵਾਹਿਗੁਰੂ-ਨਾਮ ਤੋਂ ਬਿਨਾਂ ਛੁੱਟੜ ਇਸਤ੍ਰੀ ਹੈ, ਉਸ ਝੂਠੀ ਛੁੱਟੜ ਤੋਂ ਪਤੀ ਸਦਾ ਵਿੱਛੜਿਆ ਰਹਿੰਦਾ ਹੈ ॥ ੧ ॥

## ਬੂਡੀ ਘਰੁ ਘਾਲਿਓ ਗੁਰ ਕੈ ਭਾਇ ਚਲੋ ॥

ਹੇ ਸੰਸਾਰਕ ਵਿਕਾਰਾਂ ਵਿਚ ਡੁੱਬੀ ਹੋਈਏ ! ਤੂੰ ਸਰੂਪ ਘਰ ਨੂੰ ਘਾਲਿਓ—ਗੁਆ ਲਿਆ ਹੈ, ਤੈਨੂੰ ਚਾਹੀਦਾ ਹੈ ਕਿ ਤੂੰ ਗੁਰਾ ਦੇ ਭਾਇ—ਭਾਣੇ ਵਿਚ ਤੁਰਨਾ ਕਰ,

ਵਾ :—ਗੁਰਾਂ ਦੇ ਭਾਇ=ਅਨੁਸਾਰ ਚਲਣਾ ਕਰ।

## ਸਾਚਾ ਨਾਮੁ ਧਿਆਇ ਪਾਵਹਿ ਸੁਖਿ ਮਹਲੋ ॥

ਸੱਚ ਨਾਮ ਨੂੰ ਧਿਆਉਣਾ ਕਰ ਤਾਂ ਤੂੰ ਮਹਲੋ=ਸਰੂਪ ਸੁਖ ਨੂੰ ਪਾਵੇਂਗੀ।

ਯਾਂ ਮਹਲੋ=ਸਰੂਪ ਨੂੰ ਪਾ ਕੇ ਸੁਖੀ ਹੋਵੇਂਗੀ।

## ਹਰਿ ਨਾਮੁ ਧਿਆਏ ਤਾ ਸੁਖੁ ਪਾਏ ਪੇਈਅੜੈ ਦਿਨ ਚਾਰੇ ॥

ਹਰੀ ਨਾਮ ਨੂੰ ਧਿਆਉਣਾ ਕਰ ਤਾਂ ਸੁਖ ਨੂੰ ਪਾਏਂਗੀ, ਇਸ ਸੰਸਾਰ ਰੂਪ ਪੇਕੇ ਘਰ ਵਿਚ ਤਾਂ ਚਾਰ ਦਿਨ ਰਹਿਣਾ ਹੈ।

## ਨਿਜ ਘਰਿ ਜਾਇ ਬਹੈ ਸਚੁ ਪਾਏ ਅਨਦਿਨੁ ਨਾਲਿ ਪਿਆਰੇ ॥

ਜੇ ਤੂੰ ਆਪਣੇ ਸਰੂਪ-ਘਰ ਜਾ ਕੇ ਬੈਠੇਂਗੀ, ਤਾਂ ਰਾਤ ਦਿਨ ਪਿਆਰੇ ਪ੍ਰਭੂ ਦੇ ਨਾਲ ਹੋ ਕੇ

ਸਚੁ ਪਾਏ—ਸੁਖ ਨੂੰ ਪਾਏਂਗੀ।

**ਵਿਣੁ ਭਗਤੀ ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ ॥**

ਹੇ ਸਬਾਏ—ਸਾਰੇ ਲੋਕੋ ! ਸੁਣਿਅਹੁ—ਸੁਣੋ, ਭਗਤੀ ਤੋਂ ਬਿਨਾਂ ਸਰੂਪ ਘਰ ਵਿਚ ਵਾਸਾ ਨਹੀਂ ਹੋਵੇਗਾ।

**ਨਾਨਕ ਸਰਸੀ ਤਾ ਪਿਰੁ ਪਾਏ ਰਾਤੀ ਸਾਚੈ ਨਾਏ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਜਾਂ ਸੱਚੇ ਨਾਮ ਵਿਚ ਰਾਤੀ—ਤਦਾਕਾਰ ਹੋਵੇਂਗੀ, ਤਾਂ ਤੂੰ ਪਿਰੀ ਨੂੰ ਪਾ ਕੇ ਸਰਸੀ=ਅਧਿਕ ਅਨੰਦ ਵਾਲੀ ਹੋਵੇਂਗੀ ॥ ੨ ॥

**ਪਿਰੁ ਧਨ ਭਾਵੈ ਤਾ ਪਿਰ ਭਾਵੈ ਨਾਰੀ ਜੀਉ ॥**

ਜਾਂ ਪਿਰੀ ਦਾ ਪ੍ਰੇਮ (ਜੀਵ ਰੂਪ) ਇਸਤ੍ਰੀ ਨੂੰ ਭਾਵੇ, ਤਾਂ ਪਤੀ (ਪਰਮੇਸ਼ਰ) ਨੂੰ ਇਹ ਇਸਤ੍ਰੀ ਭਾਂਵਦੀ ਹੈ।

**ਰੰਗਿ ਪ੍ਰੀਤਮ ਰਾਤੀ ਗੁਰ ਕੈ ਸਬਦਿ ਵੀਚਾਰੀ ਜੀਉ ॥**

ਜੋ ਗੁਰਾਂ ਦੇ ਉਪਦੇਸ਼ ਨੂੰ ਵਿਚਾਰਦੀ ਹੈ ਓਹੀ ਪ੍ਰੀਤਮ ਪ੍ਰਭੂ ਦੇ ਰੰਗਿ—ਪ੍ਰੇਮ ਵਿਚ ਰੱਤੀ ਗਈ ਹੈ।

**ਗੁਰ ਸਬਦਿ ਵੀਚਾਰੀ ਨਾਹ ਪਿਆਰੀ ਨਿਵਿ ਨਿਵਿ ਭਗਤਿ ਕਰੇਈ ॥**

ਜੋ ਗੁਰਾਂ ਦੇ ਉਪਦੇਸ਼ ਨੂੰ ਵਿਚਾਰਦੀ ਹੈ ਤੇ ਨਿਉਂ ਨਿਉਂ ਕੇ ਭਗਤੀ ਕਰਦੀ ਹੈ ਉਹ (ਜੀਵ ਰੂਪ) ਇਸਤ੍ਰੀ ਪਤੀ (ਪਰਮਾਤਮਾ) ਦੀ ਪਿਆਰੀ ਹੈ।

**ਮਾਇਆ ਮੋਹੁ ਜਲਾਏ ਪ੍ਰੀਤਮੁ ਰਸ ਮਹਿ ਰੰਗੁ ਕਰੇਈ ॥**

ਉਹ ਮਾਇਆ ਦੇ ਮੋਹ ਨੂੰ ਜਲਾਏ—ਸਾੜ ਕੇ ਪ੍ਰੀਤਮ ਪ੍ਰਭੂ ਦੇ ਰਸ—ਪ੍ਰੇਮ ਵਿਚ ਰੰਗੁ=ਅਨੰਦ ਕਰਦੀ ਹੈ।

**ਪ੍ਰਭ ਸਾਚੇ ਸੇਤੀ ਰੰਗਿ ਰੰਗੇਤੀ ਲਾਲ ਭਈ ਮਨੁ ਮਾਰੀ ॥**

ਮਨ ਨੂੰ ਮਾਰ ਕੇ ਸੱਚੇ ਪ੍ਰਭੂ ਦੇ ਰੰਗ ਨਾਲ (ਰੰਗੇਤੀ) ਰੰਗੀ ਹੋਈ ਲਾਲ ਰੂਪ ਹੋ ਗਈ ਹੈ।

**ਨਾਨਕ ਸਾਚਿ ਵਸੀ ਸੋਹਾਗਣਿ ਪਿਰ ਸਿਉ ਪ੍ਰੀਤਿ ਪਿਆਰੀ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਪਿਆਰੀ ਨੇ ਪਤੀ (ਪਰਮਾਤਮਾ) ਨਾਲ ਪ੍ਰੀਤੀ ਕੀਤੀ ਹੈ ਉਹ ਸੋਹਾਗਣ ਸਾਚਿ—ਸੱਚ ਸਰੂਪ ਵਿਚ ਵਸੀ ਹੈ ॥ ੩ ॥

**ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ ॥**

ਜੇਹੜੀ ਪਤੀ ਨੂੰ ਭਾਂਵਦੀ ਹੈ, ਉਹ (ਜੀਵ ਰੂਪ) ਇਸਤ੍ਰੀ ਪਤੀ (ਪਰਮਾਤਮਾ) ਦੇ ਘਰ ਵਿਚ ਸੋਭਾ ਪਾਉਂਦੀ ਹੈ।

**ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ ॥**

ਜੋ ਪਤੀ ਅੱਗੇ ਝੂਠੇ ਵੈਣ ਚਵੇ—ਬਚਨ ਬੋਲਦੀ ਹੈ, ਉਹ (ਜੀਵ ਰੂਪ) ਇਸਤ੍ਰੀ ਪਤੀ ਦੇ ਕੰਮ

ਨਹੀਂ ਆਵਏ—ਆਉਂਦੀ ।

## ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ ॥

ਜੋ ਝੂਠ ਨੂੰ ਅਲਾਵੈ—ਬੋਲਦੀ ਹੈ ਉਹ ਕੰਮ ਨਹੀਂ ਆਉਂਦੀ, ਪਤੀ ਉਸ ਨੂੰ ਨੈਣੀ—ਅੱਖੀਂ ਵੇਖਦਾ ਹੀ ਨਹੀਂ ਹੈ ।

## ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ ॥

ਜਿਸ ਔਗੁਣਾਂ ਵਾਲੀ ਨੂੰ ਪਤੀ ਨੇ ਭੁਲਾ ਦਿੱਤਾ ਹੈ, ਉਸ ਛੁੱਟੜ ਦੀ (ਅਵਸਥਾ ਰੂਪੀ) ਰਾਤ ਵਿਧਣ—ਦੁੱਖਾਂ ਵਿਚ ਬੀਤਦੀ ਹੈ ।

## ਗੁਰ ਸਬਦੁ ਨ ਮਾਨੈ ਫਾਹੀ ਫਾਥੀ ਸਾ ਧਨ ਮਹਲੁ ਨ ਪਾਏ ॥

ਜੋ ਗੁਰ-ਉਪਦੇਸ਼ ਨੂੰ ਮੰਨਦੀ ਨਹੀਂ ਹੈ, ਅਤੇ ਮੋਹ ਦੀ ਫਾਹੀ ਵਿਚ ਫਸੀ ਹੋਈ ਹੈ, ਉਹ ਜੀਵ ਰੂਪ ਇਸਤ੍ਰੀ ਮਹਲੁ—ਸਰੂਪ ਨੂੰ ਨਹੀ ਪਾਉਂਦੀ ।

## ਨਾਨਕ ਆਪੇ ਆਪੁ ਪਛਾਣੈ ਗੁਰਮੁਖਿ ਸਹਜਿ ਸਮਾਏ ॥ ੪ ॥

ਗੁਰੂ ਜੀ ਕਥਨ ਕਰਦੇ ਹਨ, ਗੁਰਾਂ ਦੁਆਰੇ ਆਪਣੇ ਸਰੂਪ ਨੂੰ ਆਪ ਪਛਾਣੇ ਤਾਂ ਸਹਜਿ—ਸ਼ਾਂਤੀ ਵਿਚ ਸਮਾਉਂਦੀ ਹੈ ॥ ੪ ॥

## ਧਨ ਸੋਹਾਗਣਿ ਨਾਰਿ ਜਿਨਿ ਪਿਰੁ ਜਾਣਿਆ ਜੀਉ ॥

ਉਹ ਸੁਹਾਗਣ ਇਸਤ੍ਰੀ ਧੰਨਤਾ ਯੋਗ ਹੈ, ਜਿਨਿ—ਜਿਸ ਨੇ ਪਤੀ (ਪਰਮਾਤਮਾ) ਨੂੰ ਜਾਣ ਲਿਆ ਹੈ ।

## ਨਾਮ ਬਿਨਾ ਕੂੜਿਆਰਿ ਕੂੜੁ ਕਮਾਣਿਆ ਜੀਉ ॥

ਜੋ ਪ੍ਰਭੂ ਦੇ ਨਾਮ ਤੋਂ ਬਿਨਾਂ ਕੂੜੁ—ਝੂਠੇ ਕਰਮ ਕਮਾਣਿਆ—ਕਮਾਉਂਦੀ ਹੈ, ਉਹ ਇਸਤ੍ਰੀ ਕੂੜਿਆਰਿ—ਝੂਠੀ ਹੈ ।

## ਹਰਿ ਭਗਤਿ ਸੁਹਾਵੀ ਸਾਚੇ ਭਾਵੀ ਭਾਇ ਭਗਤਿ ਪ੍ਰਭ ਰਾਤੀ ॥

ਜੋ ਹਰੀ ਦੀ ਭਗਤੀ ਕਰਕੇ ਸੋਭਨੀਕ ਹੋਈ ਹੈ, ਤੇ ਪ੍ਰਭੂ ਦੀ ਭਾਇ—ਪ੍ਰੇਮਾ ਭਗਤੀ ਵਿਚ ਰੱਤੀ ਰਹਿੰਦੀ ਹੈ ਓਹੀ ਸੱਚੇ ਪ੍ਰਭੂ ਨੂੰ ਭਾਂਵਦੀ ਹੈ ।

## ਪਿਰੁ ਰਲੀਆਲਾ ਜੋਬਨਿ ਬਾਲਾ ਤਿਸੁ ਰਾਵੇ ਰੰਗਿ ਰਾਤੀ ॥

ਉਹ ਪਤੀ (ਪਰਮਾਤਮਾ) ਰਲੀਆਲਾ—ਖੁਸ਼ੀਆਂ ਦੇ ਦੇਣ ਵਾਲਾ ਹੈ, ਅਤੇ ਚੜ੍ਹਦੀ ਜੁਆਨੀ ਵਾਲਾ ਹੈ, ਜੋ ਉਸ ਦੇ ਰੰਗਿ—ਪ੍ਰੇਮ ਵਿਚ ਰੱਤੀ ਰਹਿੰਦੀ ਹੈ, ਓਹੀ ਉਸ ਦੇ ਰੰਗਿ—ਅਨੰਦ ਨੂੰ ਰਾਵੈ—ਭੋਗਦੀ ਹੈ ।

**ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ ਗੁਣਕਾਰੀ ॥**

ਜੋ ਗੁਰਾਂ ਦੇ ਉਪਦੇਸ਼ ਕਰਕੇ ਵਿਗਾਸੀ—ਪ੍ਰਸੰਨ ਹੋਈ ਹੈ, ਉਸ ਗੁਣ-ਕਾਰੀ—ਗੁਣਾਂ ਵਾਲੀ ਨੇ ਗਿਆਨ ਫਲ ਨੂੰ ਪਾਇਆ ਹੈ, ਜਿਸ ਨੇ ਗਿਆਨ ਫਲ ਨੂੰ ਪਾਇਆ ਹੈ ਓਹੀ ਸਹੁ—ਪਤੀ ਦੇ ਅਨੰਦ ਨੂੰ ਰਾਵਾਸੀ—ਮਾਣਦੀ ਹੈ।

**ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ ॥ ੫ ॥ ੩ ॥**

(੧) ਗੁਰੂ ਜੀ ਕਥਨ ਕਰਦੇ ਹਨ, ਜਿਸ ਨੂੰ ਸੱਚ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ ਮਿਲੀ ਹੈ, ਉਹ ਇਸਤ੍ਰੀ ਪਤੀ ਦੇ ਘਰ ਵਿਚ ਸੋਂਭਦੀ ਹੈ।

(੨) ਸੱਚ ਨਾਮ ਕਰਕੇ ਇਹ ਵਡਿਆਈ ਮਿਲਦੀ ਹੈ, ਕਿ ਜੀਵ ਰੂਪ ਇਸਤ੍ਰੀ ਪਤੀ ਦੇ ਸਰੂਪ-ਘਰ ਵਿਚ ਸੋਭਾ ਪਾਉਂਦੀ ਹੈ ॥ ੫ ॥ ੩ ॥

[ਪੰਨਾ ੬੯੦]

**ਧਨਾਸਰੀ ਛੰਤ ਮਹਲਾ ੪ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਹਰਿ ਜੀਉ ਕ੍ਰਿਪਾ ਕਰੇ ਤਾ ਨਾਮੁ ਧਿਆਈਐ ਜੀਉ ॥**

ਜਾਂ ਹਰਿ ਜੀਉ ਕਿਰਪਾ ਦ੍ਰਿਸ਼ਟੀ ਕਰੇ ਤਾਂ ਜੀਉ—ਹਿਰਦੇ ਵਿਚ ਨਾਮ ਨੂੰ ਧਿਆਈਦਾ ਹੈ।

**ਸਤਿਗੁਰੁ ਮਿਲੈ ਸੁਭਾਇ ਸਹਜਿ ਗੁਣ ਗਾਈਐ ਜੀਉ ॥**

ਸੁਭਾਇ—ਸਰੇਸ਼ਟ ਪ੍ਰੇਮ ਨਾਲ ਸਤਿਗੁਰ ਦੇਵ ਜੀ ਮਿਲ ਜਾਣ ਤਾਂ ਹਿਰਦੇ ਵਿਚ ਸਹਜੇ ਹੀ ਗੁਣਾਂ ਦਾ ਗਾਵਣਾ ਹੁੰਦਾ ਹੈ।

**ਗੁਣ ਗਾਇ ਵਿਗਸੈ ਸਦਾ ਅਨਦਿਨੁ ਜਾ ਆਪਿ ਸਾਚੇ ਭਾਵਏ ॥**

ਜਾਂ ਰਾਤ ਦਿਨ ਗੁਣਾਂ ਨੂੰ ਗਾਏਂਗੀ ਤਾਂ ਸਦਾ ਪ੍ਰਸੰਨ ਰਹੇਂਗੀ, ਅਤੇ ਆਪਣੇ ਸੱਚੇ ਪਤੀ ਨੂੰ ਭਾ ਜਾਵੇਂਗੀ।

**ਅਹੰਕਾਰੁ ਹਉਮੈ ਤਜੈ ਮਾਇਆ ਸਹਜਿ ਨਾਮਿ ਸਮਾਵਏ ॥**

ਜਾਤੀ ਦੇ ਹੰਕਾਰ ਨੂੰ ਤੇ ਮਾਇਆ ਦੀ ਹੰਗਤਾ ਮਮਤਾ ਨੂੰ ਤਿਆਗਣਾ ਕਰ, ਤਾਂ ਸਹਜੇ ਹੀ ਨਾਮੀ (ਪਰਮਾਤਮਾ) ਵਿਚ ਸਮਾ ਜਾਏਂਗੀ।

**ਆਪਿ ਕਰਤਾ ਕਰੇ ਸੋਈ ਆਪਿ ਦੇਇ ਤ ਪਾਈਐ ॥**

ਉਹ ਕਰਤਾ ਪੁਰਖੁ ਆਪ ਹੀ ਸਭ ਕੁਝ ਕਰਦਾ ਹੈ, ਜਾਂ ਉਹ ਆਪ ਦੇਵੇ ਤਾਂ ਪਾਈਦਾ ਹੈ।

**ਹਰਿ ਜੀਉ ਕ੍ਰਿਪਾ ਕਰੇ ਤਾ ਨਾਮੁ ਧਿਆਈਐ ਜੀਉ ॥ ੧ ॥**

ਜਾਂ ਹਰਿ ਜੀਉ ਕਿਰਪਾ ਦ੍ਰਿਸ਼ਟੀ ਕਰੇ ਤਾਂ ਹਿਰਦੇ ਵਿਚ ਨਾਮ ਦਾ ਧਿਆਉਣਾ ਹੁੰਦਾ ਹੈ।। ੧ ॥

## ਅੰਦਰਿ ਸਾਚਾ ਨੇਹੁ ਪੂਰੇ ਸਤਿਗੁਰੈ ਜੀਉ ॥

(੧) ਪੂਰਿਆਂ ਸਤਿਗੁਰਾਂ ਦੇ ਜੀਅ ਅੰਦਰ ਸੱਚਾ ਨੇਹੁ–ਪ੍ਰੇਮ ਹੈ।
(੨) ਪੂਰਿਆਂ ਸਤਿਗੁਰਾਂ ਨੇ ਮੇਰੇ ਹਿਰਦੇ ਅੰਦਰ ਸੱਚਾ ਪ੍ਰੇਮ ਲਗਾਇਆ ਹੈ।

## ਹਉ ਤਿਸੁ ਸੇਵੀ ਦਿਨੁ ਰਾਤਿ ਮੈ ਕਦੇ ਨ ਵੀਸਰੈ ਜੀਉ ॥

ਹਉ–ਮੈਂ ਉਸ ਨੂੰ ਦਿਨ ਰਾਤ ਸੇਂਵਦੀ ਹਾਂ, ਉਹ ਮੈਨੂੰ ਕਦੇ ਵੀ ਵੀਸਰੈ–ਭੁੱਲਦਾ ਨਹੀਂ ਹੈ।

## ਕਦੇ ਨ ਵਿਸਾਰੀ ਅਨਦਿਨੁ ਸਮ੍ਾਰੀ ਜਾ ਨਾਮੁ ਲਈ ਤਾ ਜੀਵਾ ॥

ਕਦੇ ਵੀ ਭੁਲਾਉਂਦੀ ਨਹੀਂ ਹਾਂ, ਰਾਤ ਦਿਨ ਚੇਤੇ ਕਰਦੀ ਹਾਂ, ਜਦ ਨਾਮ ਲੈਂਦੀ ਹਾਂ ਤਾਂ ਹੀ ਜੀਊਂਦੀ ਹਾਂ।

ਯਥਾ :–"ਮਰਣੰ ਬਿਸਰਣੰ ਗੋਬਿੰਦਹ ਜੀਵਣੰ ਹਰਿ ਨਾਮ ਧ੍ਯਾਵਣਹ ॥"

[ਗਾਥਾ ਪੰਨਾ ੧੩੬੧

## ਸ੍ਰਵਣੀ ਸੁਣੀ ਤ ਇਹੁ ਮਨੁ ਤ੍ਰਿਪਤੈ ਗੁਰਮੁਖਿ ਅੰਮ੍ਰਿਤੁ ਪੀਵਾ ॥

ਜਦ ਸ੍ਰਵਣੀ–ਕੰਨੀਂ ਸੁਣਦੀ ਹਾਂ ਤਾਂ ਇਹ ਮਨ ਤ੍ਰਿਪਤੈ–ਪ੍ਰਸੰਨ ਹੁੰਦਾ ਹੈ, ਗੁਰਾਂ ਦੁਆਰੇ ਉਸ ਨਾਮ-ਅੰਮ੍ਰਿਤ ਨੂੰ ਪੀਂਦੀ ਹਾਂ।

## ਨਦਰਿ ਕਰੇ ਤਾ ਸਤਿਗੁਰੁ ਮੇਲੇ ਅਨਦਿਨੁ ਬਿਬੇਕ ਬੁਧਿ ਬਿਚਰੈ ॥

ਵਾਹਿਗੁਰੂ ਕਿਰਪਾ ਦ੍ਰਿਸਟੀ ਕਰੇ ਤਾਂ ਸਤਿਗੁਰਾਂ ਨਾਲ ਮੇਲਦਾ ਹੈ, ਤਾਂ ਹੀ ਬੁੱਧੀ ਰਾਤ ਦਿਨ ਬਿਬੇਕ ਵਿਚ ਬਿਚਰੈ–ਵਿਚਰਦੀ ਹੈ।

## ਅੰਦਰਿ ਸਾਚਾ ਨੇਹੁ ਪੂਰੇ ਸਤਿਗੁਰੈ ॥ ੨ ॥

ਪੂਰਿਆਂ ਸਤਿਗੁਰਾਂ ਨੇ ਮੇਰੇ ਹਿਰਦੇ ਅੰਦਰ ਸੱਚਾ ਨੇਹੁ=ਪ੍ਰੇਮ ਲਗਾਇਆ ਹੈ ॥ ੨ ॥

## ਸਤਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥

ਵੱਡਿਆਂ ਭਾਗਾਂ ਕਰਕੇ ਸਤਸੰਗਤ ਮਿਲ ਜਾਵੇ ਤਾਂ ਹਰੀ ਦਾ ਰਸ ਆ ਕੇ ਪ੍ਰਾਪਤ ਹੁੰਦਾ ਹੈ।

## ਅਨਦਿਨੁ ਰਹੈ ਲਿਵ ਲਾਇ ਤ ਸਹਜਿ ਸਮਾਵਏ ਜੀਉ ॥

ਰਾਤ ਦਿਨ ਲਿਵ–ਬਿਰਤੀ ਲਗਾ ਰਹਿਣਾ ਕਰੇ, ਤਾਂ ਸਹਜਿ–ਸ਼ਾਂਤੀ ਆਦਿਕ ਗੁਣਾਂ ਵਿਚ ਸਮਾਉਂਦਾ ਹੈ।

## ਸਹਜਿ ਸਮਾਵੈ ਤਾ ਹਰਿ ਮਨਿ ਭਾਵੈ ਸਦਾ ਅਤੀਤੁ ਬੈਰਾਗੀ ॥

ਸ਼ਾਂਤੀ ਆਦਿਕ ਗੁਣਾਂ ਵਿਚ ਸਮਾਵੇ ਤਾਂ ਸ਼ਰੋਮਣੀ ਹਰੀ ਨੂੰ ਭਾਉਂਦਾ ਹੈ, ਅਤੇ ਵੈਰਾਗੀਆਂ ਵਾਂਗ ਸਦਾ ਤਿੰਨਾਂ ਗੁਣਾਂ ਤੋਂ ਰਹਿਤ ਰਹਿੰਦਾ ਹੈ।

**ਹਲਤਿ ਪਲਤਿ ਸੋਭਾ ਜਗ ਅੰਤਰਿ ਰਾਮਨਾਮਿ ਲਿਵ ਲਾਗੀ ॥**

ਰਾਮ ਨਾਮ ਵਿਚ ਲਿਵ ਦੇ ਲੱਗਣ ਕਰਕੇ ਜਗਤ ਅੰਦਰ, ਲੋਕ ਪ੍ਰਲੋਕ ਵਿਚ ਸੋਭਾ ਹੁੰਦੀ ਹੈ।

**ਹਰਖ ਸੋਗ ਦੁਹਾ ਤੇ ਮੁਕਤਾ ਜੋ ਪ੍ਰਭੁ ਕਰੇ ਸੁ ਭਾਵਏ ॥**

ਉਹ ਹਰਖ ਤੇ ਸੋਗ ਇਨ੍ਹਾਂ ਦੋਹਾਂ ਤੋਂ ਮੁਕਤਾ-ਰਹਿਤ ਹੋ ਜਾਂਦਾ ਹੈ, ਪ੍ਰਭੂ ਜੋ ਕਰਦਾ ਹੈ ਉਸ ਨੂੰ ਓਹੋ ਚੰਗਾ ਲੱਗਦਾ ਹੈ।

**ਸਤਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥ ੩ ॥**

ਵੱਡਿਆਂ ਭਾਗਾਂ ਕਰਕੇ ਸਤਸੰਗਤ ਮਿਲ ਜਾਵੇ ਤਾਂ ਹਰੀ ਰਸ ਆ ਕੇ ਪ੍ਰਾਪਤ ਹੁੰਦਾ ਹੈ ॥ ੩ ॥

**ਦੂਜੈ ਭਾਇ ਦੁਖੁ ਹੋਇ ਮਨਮੁਖ ਜਮਿ ਜੋਹਿਆ ਜੀਉ ॥**

ਦ੍ਵੈਤ ਭਾ ਵਾਲਿਆਂ ਨੂੰ ਬੜਾ ਭਾਰੀ ਦੁੱਖ ਹੁੰਦਾ ਹੈ, ਮਨਮੁਖਾਂ ਨੂੰ ਜਮਾਂ ਨੇ ਜੋਹਿਆ-ਵੇਖਿਆ ਹੈ, ਯਾਂ ਤਾੜਿਆ ਹੈ।

**ਹਾਇ ਹਾਇ ਕਰੇ ਦਿਨੁ ਰਾਤਿ ਮਾਇਆ ਦੁਖਿ ਮੋਹਿਆ ਜੀਉ ॥**

ਉਹ ਮਾਇਆ ਦੇ ਮੋਹ ਵਿਚ ਦੁਖੀ ਹੋ ਕੇ ਦਿਨ ਰਾਤ ਹਾਇ ਹਾਇ ਕਰਦੇ ਹਨ।

**ਮਾਇਆ ਦੁਖਿ ਮੋਹਿਆ ਹਉਮੈ ਰੋਹਿਆ ਮੇਰੀ ਮੇਰੀ ਕਰਤ ਵਿਹਾਵਏ ॥**

ਮਾਇਆ ਦਾ ਮੋਹਿਆ ਹੋਇਆ ਦੁਖੀ ਹੁੰਦਾ ਹੈ, ਹਉਮੈ ਤੇ ਰੋਹਿਆ-ਕ੍ਰੋਧ ਵੱਸ ਹੋ ਕੇ ਮੇਰੀ ਮੇਰੀ ਕਰਦਿਆਂ ਉਮਰਾ ਬਿਤਾਉਂਦਾ ਹੈ।

ਯਥਾ :-"ਜਿਨਿ ਦੀਆ ਤਿਸੈ ਨ ਚੇਤੈ ਮੂਲਿ ॥
ਮਿਥਿਆ ਲੋਭੁ ਨ ਉਤਰੈ ਸੂਲੁ ॥ ੩ ॥" [ਰਾਮਕਲੀ ਮਹਲਾ ੫ ਪੰਨਾ ੮੯੯
"ਜਿਨਿ ਦੀਆ ਸੋ ਚਿਤਿ ਨ ਆਵੈ ਮੋਹਿ ਅੰਧੁ ਲਪਟਾਣਾ ॥" [ਪੰਨਾ ੮੮੩

**ਜੋ ਪ੍ਰਭੁ ਦੇਇ ਤਿਸੁ ਚੇਤੈ ਨਾਹੀ ਅੰਤਿ ਗਇਆ ਪਛੁਤਾਵਏ ॥**

ਜੋ ਪ੍ਰਭੂ ਖਾਣ ਪਹਿਰਾਣ ਦੇਂਦਾ ਹੈ ਉਸ ਨੂੰ ਯਾਦ ਨਹੀਂ ਕਰਦਾ, ਇਸ ਲਈ ਅੰਤ ਨੂੰ ਜਮਪੁਰੀ ਵਿਚ ਗਿਆ ਹੋਇਆ ਪਛੁਤਾਉਂਦਾ ਹੈ।

**ਬਿਨੁ ਨਾਵੈ ਕੋ ਸਾਥਿ ਨ ਚਾਲੈ ਪੁਤ੍ਰ ਕਲਤ੍ਰ ਮਾਇਆ ਧੋਹਿਆ ॥**

ਪ੍ਰਭੂ ਦੇ ਨਾਮ ਤੋਂ ਬਿਨਾਂ ਕੋਈ ਇਸਤ੍ਰੀ ਪੁੱਤਰ ਨਾਲ ਨਹੀਂ ਚਲਦਾ, ਅਤੇ ਮਾਇਆ ਭੀ ਅੰਤ ਨੂੰ ਧੋਹਿਆ-ਛਲ ਜਾਂਦੀ ਭਾਵ ਦਗਾ ਦੇ ਜਾਂਦੀ ਹੈ।

**ਦੂਜੈ ਭਾਇ ਦੁਖੁ ਹੋਇ ਮਨਮੁਖਿ ਜਮਿ ਜੋਹਿਆ ਜੀਉ ॥ ੪ ॥**

ਦ੍ਵੈਤ ਭਾ ਵਾਲਿਆਂ ਨੂੰ ਬੜਾ ਭਾਰੀ ਦੁੱਖ ਹੁੰਦਾ ਹੈ, ਮਨਮੁਖਾਂ ਨੂੰ ਜਮਾਂ ਨੇ ਜੋਹਿਆ-ਤਾੜਿਆ ਹੈ ॥੪॥

**ਕਰਿ ਕਿਰਪਾ ਲੇਹੁ ਮਿਲਾਇ ਮਹਲੁ ਹਰਿ ਪਾਇਆ ਜੀਉ ॥**

ਜਿਸ ਨੇ ਕਿਰਪਾ ਦ੍ਰਿਸ਼ਟੀ ਕਰਕੇ ਸਤਸੰਗ ਨਾਲ ਮਿਲਾ ਲਿਆ ਹੈ, ਉਸ ਨੇ ਹਰੀ ਦੇ ਮਹਲੁ=ਸਰੂਪ ਨੂੰ ਪਾਇਆ ਹੈ।

**ਸਦਾ ਰਹੈ ਕਰ ਜੋੜਿ ਪ੍ਰਭੁ ਮਨਿ ਭਾਇਆ ਜੀਉ ॥**

ਉਹ ਸਦਾ ਕਰ=ਹੱਥ ਜੋੜ ਕੇ ਬੇਨਤੀ ਕਰਦਾ ਰਹਿੰਦਾ ਹੈ, ਇਸ ਤੇ ਉਹ ਪ੍ਰਭੂ ਦੇ ਮਨ ਵਿਚ ਭਾ ਗਿਆ ਹੈ।

**ਪ੍ਰਭੁ ਮਨਿ ਭਾਵੈ ਤਾ ਹੁਕਮਿ ਸਮਾਵੈ ਹੁਕਮੁ ਮੰਨਿ ਸੁਖੁ ਪਾਇਆ ॥**

ਪ੍ਰਭੂ ਦੇ ਮਨ ਵਿਚ ਭਾਵੇ ਤਾਂ ਹੀ ਹੁਕਮ ਵਿਚ ਸਮਾਂਵਦਾ ਹੈ, ਜਿਸ ਨੇ ਹੁਕਮ ਮੰਨਿਆਂ ਹੈ ਉਸੇ ਨੇ ਸੁਖ ਪਾਇਆ ਹੈ।

**ਅਨਦਿਨੁ ਜਪਤ ਰਹੈ ਦਿਨੁਰਾਤੀ ਸਹਜੇ ਨਾਮੁ ਧਿਆਇਆ ॥**

ਅਨਦਿਨੁ=ਇੱਕ-ਰਸ ਦਿਨ ਰਾਤ ਉਹ ਨਾਮ-ਜਪਦਾ ਰਹਿੰਦਾ ਹੈ, ਅਤੇ ਮਨ ਕਰਕੇ ਵੀ ਸਹਜੇ ਨਾਮ ਨੂੰ ਧਿਆਉਂਦਾ ਰਹਿੰਦਾ ਹੈ।

**ਨਾਮੋ ਨਾਮੁ ਮਿਲੀ ਵਡਿਆਈ ਨਾਨਕ ਨਾਮੁ ਮਨਿ ਭਾਵਏ ॥**

ਗੁਰੂ ਜੀ ਕਥਨ ਕਰਦੇ ਹਨ, ਨਾਮ ਹੀ ਨਾਮ ਕਰਕੇ ਗੁਰਮੁਖਾਂ ਨੂੰ ਵਡਿਆਈ ਮਿਲੀ ਹੈ, ਗੁਰਮੁਖਾਂ ਦੇ ਮਨ ਵਿਚ ਨਾਮ ਹੀ ਭਾਂਵਦਾ ਹੈ।

**ਕਰਿ ਕਿਰਪਾ ਲੇਹੁ ਮਿਲਾਇ ਮਹਲੁ ਹਰਿ ਪਾਵਏ ਜੀਉ ॥ ੫ ॥ ੧ ॥**

ਜਿਸ ਨੂੰ ਕਿਰਪਾ ਦ੍ਰਿਸ਼ਟੀ ਕਰਕੇ ਸਤਸੰਗ ਨਾਲ ਮਿਲਾ ਲਿਆ ਹੈ, ਉਸ ਨੇ ਹਰੀ ਦੇ ਮਹਲੁ=ਸਰੂਪ ਨੂੰ ਪਾਇਆ ਹੈ ॥ ੫ ॥ ੧ ॥

[ਪੰਨਾ ੬੯੧]

**ਧਨਾਸਰੀ ਮਹਲਾ ੫ ਛੰਤ ੧ ੴ ਸਤਿਗੁਰ ਪ੍ਰਸਾਦਿ ॥**

**ਸਤਿਗੁਰ ਦੀਨ ਦਇਆਲ ਜਿਸੁ ਸੰਗਿ ਹਰਿ ਗਾਵੀਐ ਜੀਉ ॥**

ਸਤਿਗੁਰ ਦੇਵ ਜੀ ਦੀਨਾਂ ਉੱਪਰ ਦਿਆਲੂ ਹੈਂ ਜਿਸ ਗੁਰੂ ਦੇ ਨਾਲ ਮਿਲ ਕੇ ਹਰੀ ਦਾ ਜਸ ਗਾਇਨ ਕਰਨਾ ਹੁੰਦਾ ਹੈ।

**ਅੰਮ੍ਰਿਤੁ ਹਰਿ ਕਾ ਨਾਮੁ ਸਾਧ ਸੰਗਿ ਰਾਵੀਐ ਜੀਉ ॥**

ਹਰੀ ਦਾ ਜੋ ਨਾਮ-ਅੰਮ੍ਰਿਤ ਹੈ, ਉਸ ਨੂੰ ਸੰਤਾਂ ਦੇ ਸੰਗ ਵਿਖੇ ਰਾਵੀਐ=ਭੋਗਣਾ ਕਰੀਏ।

**ਭਜੁ ਸੰਗਿ ਸਾਧੂ ਇਕੁ ਅਰਾਧੂ ਜਨਮ ਮਰਨ ਦੁਖ ਨਾਸਏ ॥**

ਸਾਧੂਆਂ ਦੇ ਸਤਸੰਗ ਵਿਚ ਭਜੁ=ਪ੍ਰਾਪਤ ਹੋ ਕੇ ਇੱਕ ਦੇ ਆਰਾਧੂ=ਆਰਾਧਣ ਵਾਲੇ ਹੋਵੋ ਤਾਂ ਜਨਮ

ਮਰਨ ਦੇ ਦੁੱਖ ਨਾਸ ਹੋ ਜਾਣਗੇ।

**ਧੁਰਿ ਕਰਮੁ ਲਿਖਿਆ ਸਾਚੁ ਸਿਖਿਆ ਕਟੀ ਜਮ ਕੀ ਫਾਸਏ ॥**

ਧੁਰ ਦੇ ਚੰਗੇ ਕਰਮਾਂ ਦੇ ਲਿਖੇ ਅਨੁਸਾਰ ਸੱਚੀ ਸਿੱਖਿਆ ਪ੍ਰਾਪਤ ਹੋਣੇ ਤੇ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ।

**ਭੈ ਭਰਮ ਨਾਠੇ ਛੁਟੀ ਗਾਠੇ ਜਮ ਪੰਥਿ ਮੂਲਿ ਨ ਆਵੀਐ ॥**

ਸੰਸਾਰਕ ਭੈ ਭਰਮ ਦੇ ਨੱਸਣੇ ਤੇ ਜਦ ਜੜ੍ਹ ਚੇਤਨ ਦੀ ਗੰਢ ਖੁੱਲ੍ਹ ਗਈ, ਤਦ ਜਮ ਰਸਤੇ ਵਿਖੇ ਕਦਾਚਿਤ ਨਹੀਂ ਆਉਂਦਾ।

**ਬਿਨਵੰਤਿ ਨਾਨਕ ਧਾਰਿ ਕਿਰਪਾ ਸਦਾ ਹਰਿ ਗੁਣ ਗਾਵੀਐ ॥ ੧ ॥**

ਗੁਰੂ ਜੀ ਕਥਨ ਕਰਦੇ ਹੈਂ, ਹੇ ਹਰੀ! ਅਸਾਡੇ ਉੱਤੇ ਅਜੇਹੀ ਕਿਰਪਾ ਧਾਰ, ਜਿਸ ਤੇ ਸਦਾ ਤੇਰੇ ਗੁਣ ਗਾਉਂਦੇ ਰਹੀਏ ॥ ੧ ॥

**ਨਿਧਰਿਆ ਧਰ ਏਕੁ ਨਾਮੁ ਨਿਰੰਜਨੋ ਜੀਉ ॥**
**ਤੂ ਦਾਤਾ ਦਾਤਾਰੁ ਸਰਬ ਦੁਖ ਭੰਜਨੋ ਜੀਉ ॥**

ਹੇ ਨਿਰੰਜਨ! ਇੱਕ ਤੇਰਾ ਨਾਮ ਹੀ ਨਿਆਸਰੇ ਜੀਆਂ ਦਾ ਧਨ—ਆਸਰਾ ਰੂਪ ਹੈ। ਤੂੰ ਦਾਤਾਰਾਂ (ਦਾਤਿਆਂ) ਦਾ ਭੀ ਦਾਤਾ ਹੈਂ, ਅਤੇ ਸਾਰਿਆਂ ਜੀਆਂ ਦੇ ਦੁੱਖ ਭੰਜਨੋ=ਨਾਸ ਕਰਨ ਵਾਲਾ ਹੈਂ।

**ਦੂਖ ਹਰਤ ਕਰਤਾ ਸੁਖਹ ਸੁਆਮੀ ਸਰਣਿ ਸਾਧੂ ਆਇਆ ॥**
**ਸੰਸਾਰੁ ਸਾਗਰੁ ਮਹਾ ਬਿਖੜਾ ਪਲ ਏਕ ਮਾਹਿ ਤਰਾਇਆ ॥**

ਜੋ ਪੁਰਸ਼ ਸਾਧੂਆਂ ਦੀ ਸ਼ਰਨ ਵਿਚ ਆਇਆ ਹੈ ਉਸ ਦੇ ਦੁੱਖ ਹਰਤ=ਨਾਸ ਕਰਕੇ ਹੇ ਸੁਆਮੀ! ਆਪ ਸੁਖਾਂ ਦੇ ਕਰਤਾ ਹੋ। ਸੰਸਾਰ ਸਮੁੰਦਰ ਦਾ ਤਰਨਾ ਬੜਾ ਬਿਖੜਾ—ਮੁਸ਼ਕਲ ਹੈ ਪਰ ਤੁਸਾਂ ਨੇ ਇਸ ਤੋਂ ਇਕ ਪਲ ਵਿਚ ਤਾਰ ਦਿੱਤਾ ਹੈ।

**ਪੂਰਿ ਰਹਿਆ ਸਰਬ ਥਾਈ ਗੁਰ ਗਿਆਨੁ ਨੇਤ੍ਰੀ ਅੰਜਨੋ ॥**
**ਬਿਨਵੰਤਿ ਨਾਨਕ ਸਦਾ ਸਿਮਰੀ ਸਰਬ ਦੁਖ ਭੈ ਭੰਜਨੋ ॥ ੨ ॥**

ਜਦ ਅੱਖਾਂ ਵਿਚ ਗੁਰਾਂ ਨੇ ਗਿਆਨ ਰੂਪ ਸੁਰਮਾ ਪਾ ਦਿੱਤਾ, ਤਦ ਸਾਰਿਆਂ ਅਸਥਾਨਾਂ ਵਿਖੇ ਹੇ ਪ੍ਰਭੂ! ਤੈਨੂੰ ਪੂਰਨ ਹੋ ਰਿਹਾ ਦੇਖਿਆ ਹੈ। ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ! ਇਹ ਕਿਰਪਾ ਕਰ ਜੋ ਮੈਂ ਸਦਾ ਸਿਮਰਦਾ ਰਹਾਂ, ਆਪ ਸਾਰੇ ਦੁੱਖ ਅਤੇ ਭੈ—ਡਰ ਦੇ ਭੰਜਨੋ=ਨਾਸ ਕਰਨ ਵਾਲੇ ਹੋ ॥ ੨ ॥

**ਆਪਿ ਲੀਏ ਲੜਿ ਲਾਇ ਕਿਰਪਾ ਧਾਰੀਆ ਜੀਉ ॥**
**ਮੋਹਿ ਨਿਰਗੁਣੁ ਨੀਚੁ ਅਨਾਥੁ ਪ੍ਰਭ ਅਗਮ ਅਪਾਰੀਆ ਜੀਉ ॥**

ਜਿਨ੍ਹਾਂ ਉੱਤੇ ਕਿਰਪਾ ਧਾਰੀ ਹੈ ਉਹਨਾਂ ਜੀਆਂ ਨੂੰ ਆਪਣੇ ਪੱਲੇ ਨਾਲ ਲਗਾ ਲੀਤਾ ਹੈ। ਮੈਂ ਨੀਚ

ਨਿਰਗੁਣ ਤੇ ਅਨਾਥ ਹਾਂ, ਹੇ ਪ੍ਰਭੂ! ਆਪ ਮਨ ਕਰਕੇ ਅਗਮ ਅਤੇ ਅਪਾਰ ਗੁਣਾਂ ਵਾਲੇ ਹੋ।

**ਦਇਆਲ ਸਦਾ ਕ੍ਰਿਪਾਲ ਸੁਆਮੀ ਨੀਚ ਥਾਪਣਹਾਰਿਆ ॥**
**ਜੀਅ ਜੰਤ ਸਭਿ ਵਸਿ ਤੇਰੈ ਸਗਲ ਤੇਰੀ ਸਾਰਿਆ ॥**

ਹੇ ਦਿਆਲੂ ਸੁਆਮੀ! ਤੂੰ ਸਦਾ ਕਿਰਪਾਲੂ ਹੈਂ, ਨੀਵਿਆਂ ਨੂੰ ਉੱਚ ਪਦਵੀ ਉੱਪਰ ਥਾਪਣ ਵਾਲਾ ਹੈਂ। ਸੂਖਮ ਸਥੂਲ ਸਾਰੇ ਜੀਵ ਤੇਰੇ ਅਧੀਨ ਹਨ, ਅਤੇ ਸਾਰੇ ਜੀਵ ਤੇਰੀ ਸਾਰਿਆ—ਸੰਭਾਲ ਅੰਦਰ ਹਨ।

**ਆਪਿ ਕਰਤਾ ਆਪਿ ਭੁਗਤਾ ਆਪਿ ਸਗਲ ਬੀਚਾਰੀਆ ॥**

ਤੂੰ ਆਪ ਹੀ ਸਭ ਦਾ ਕਰਤਾ ਹੈਂ, ਆਪ ਹੀ ਜੀਵ ਰੂਪ ਹੋ ਕੇ ਭੋਗਾਂ ਨੂੰ ਭੁਗਤਾ—ਭੋਗਦਾ ਹੈਂ, ਅਤੇ ਆਪ ਹੀ ਤੂੰ ਸਭ ਗੱਲਾਂ ਨੂੰ ਵਿਚਾਰਦਾ ਹੈਂ ਦੂਜੇ ਪਾਸੋਂ ਸਲਾਹ ਨਹੀਂ ਲੈਂਦਾ।

**ਬਿਨਵੰਤ ਨਾਨਕ ਗੁਣ ਗਾਇ ਜੀਵਾ ਹਰਿ ਜਪੁ ਜਪਉ ਬਨਵਾਰੀਆ ॥੩॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਤੇਰੇ ਹੀ ਗੁਣ ਗਾ ਕੇ ਜੀਊਂਦਾ ਹਾਂ; ਹੇ ਹਰੀ! ਸੰਸਾਰ ਬਨ ਦੇ ਮਾਲਕ! ਇਹ ਕਿਰਪਾ ਕਰ, ਜੋ ਤੇਰੇ ਜਪ ਨੂੰ ਸਦਾ ਜਪਦਾ ਰਹਾਂ ॥ ੩ ॥

**ਤੇਰਾ ਦਰਸੁ ਅਪਾਰੁ ਨਾਮੁ ਅਮੋਲਈ ਜੀਉ ॥**

ਹੇ ਹਰੀ! ਆਪ ਜੀ ਦਾ ਦਰਸ਼ਨ ਅਪਾਰੁ—ਸਰੇਸ਼ਟ ਹੈ, ਅਤੇ ਆਪ ਜੀ ਦਾ ਨਾਮ ਭੀ ਅਮੋਲਕ ਹੈ।

**ਨਿਤਿ ਜਪਹਿ ਤੇਰੇ ਦਾਸ ਪੁਰਖ ਅਤੋਲਈ ਜੀਉ ॥**

ਹੇ ਅਤੋਲੀ ਪੁਰਖ! ਤੇਰੇ ਦਾਸ ਨਿੱਤ ਹੀ ਤੇਰੇ ਨਾਮ ਨੂੰ ਜਪਹਿ—ਜਪਦੇ ਹਨ।

**ਸੰਤ ਰਸਨ ਵੂਠਾ ਆਪਿ ਤੂਠਾ ਹਰਿ ਰਸਹਿ ਸੇਈ ਮਾਤਿਆ ॥**

ਹੇ ਹਰੀ! ਜਿਨ੍ਹਾਂ ਸੰਤਾਂ ਉੱਪਰ ਤੂੰ ਆਪ ਤੂਠਾ—ਪ੍ਰਸੰਨ ਹੋਇਆ ਹੈਂ, ਉਹਨਾਂ ਸੰਤਾਂ ਦੀ ਰਸਨਾਂ ਉੱਤੇ ਵਸਿਆ ਹੈਂ, ਇਸ ਕਰਕੇ ਉਹ ਹਰੀ ਨਾਮ ਰਸ ਵਿਚ ਮਾਤਿਆ—ਮਸਤ ਹੋਏ ਹਨ।

**ਗੁਰ ਚਰਨ ਲਾਗੇ ਮਹਾ ਭਾਗੇ ਸਦਾ ਅਨਦਿਨੁ ਜਾਗਿਆ ॥**

ਉਹ ਮਹਾ ਭਾਗੇ—ਉੱਤਮ ਭਾਗਾਂ ਵਾਲੇ ਗੁਰੂ ਦੇ ਚਰਨੀਂ ਲੱਗ ਕੇ ਸਦਾ ਹੀ ਰਾਤ ਦਿਨ ਸਿਮਰਨ ਵਿਚ, ਯਾਂ ਗਿਆਨ ਜਾਗ੍ਰਤ ਵਿਚ ਜਾਗਦੇ ਰਹਿੰਦੇ ਹਨ।

**ਸਦ ਸਦਾ ਸਿੰਮ੍ਰਤਬ੍ਯ ਸੁਆਮੀ ਸਾਸਿ ਸਾਸਿ ਗੁਣ ਬੋਲਈ ॥**

ਹੇ ਸੁਆਮੀ! ਤੂੰ ਸਦਾ ਸਦਾ ਸਿਮਰਨੇ ਯੋਗ ਹੈਂ, ਤੇਰੇ ਸੰਤ ਸ੍ਵਾਸ ਸ੍ਵਾਸ ਤੇਰੇ ਹੀ ਗੁਣਾਂ ਨੂੰ ਬੋਲਦੇ ਹਨ।

**ਬਿਨਵੰਤਿ ਨਾਨਕ ਧੂਰਿ ਸਾਧੂ ਨਾਮੁ ਪ੍ਰਭੂ ਅਮੋਲਈ ॥ ੪ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ! ਜੋ ਸਾਧੂ ਆਪ ਜੀ ਦੇ ਅਮੋਲਕ ਨਾਮ ਨੂੰ ਜਪਦੇ ਹਨ, ਮੈਂ ਉਹਨਾਂ ਸਾਧੂਆਂ ਦੀ ਚਰਨ ਧੂੜ ਮੰਗਦਾ ਹਾਂ ॥ ੪ ॥ ੧ ॥

# ਰਾਗੁ ਧਨਾਸਰੀ ਭਗਤ ਬਾਣੀ

## ਰਾਗੁ ਧਨਾਸਰੀ ਬਾਣੀ ਭਗਤ ਕਬੀਰ ਜੀ ਕੀ

### ੧ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ:**—ਗੋਬਿੰਦ ਲੋਕਾਂ ਨੇ ਬੇਨਤੀ ਕੀਤੀ, "ਪਰਮੇਸ਼ਰ ਦੇ ਗੁਣਾਂ ਦਾ ਅੰਤ ਕਿਸੀ ਨੇ ਪਾਇਆ ਹੈ, ਕਿ ਨਹੀਂ ?"

ਇਹ ਗੱਲ ਸੁਣ ਕੇ ਕਬੀਰ ਜੀ ਕਮੁੱਤਕ ਨਿਆਂ ਨਾਲ ਪਰਮੇਸ਼ਰ ਦੀ ਬਿਅੰਤਤਾ ਨੂੰ ਕਥਨ ਕਰਦੇ ਹਨ—

**ਸਨਕ ਸਨੰਦ ਮਹੇਸ ਸਮਾਨਾਂ ॥ ਸੇਖ ਨਾਗਿ ਤੇਰੋ ਮਰਮੁ ਨ ਜਾਨਾਂ ॥੧॥**

(੧) ਬ੍ਰਹਮਾ ਦੇ ਚਾਰੇ ਪੁੱਤਰ (ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ) ਪਰਮੇਸ਼ਰ ਦੇ ਜਸ ਗਾਇਨ ਕਰਨ ਵਿਚ ਸਮਾ ਰਹੇ ਹਨ।

ਮਹੇਸ—ਸ਼ਿਵਜੀ ਵੀ ਸਮਾ ਰਿਹਾ ਹੈ। ਸ਼ੇਸ਼ਨਾਗ ਭੀ ਗੁਣਾਂ ਦੇ ਗਾਇਨ ਕਰਨ ਵਿਚ ਸਮਾ ਰਿਹਾ ਹੈ, ਪਰ ਇਨ੍ਹਾਂ ਸਭਨਾਂ ਵਿੱਚੋਂ ਤੇਰੋ—ਤਿਸ ਪਰਮਾਤਮਾ ਦਾ ਭੇਦ ਕਿਸੀ ਨੇ ਨਹੀਂ ਜਾਣਿਆਂ।

ਯਥਾ—"ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤ ਕੁਮਾਰ ਤਿਨ ਕਉ ਮਹਲੁ
ਦੁਲਭਾਵਉ ॥ ੨ ॥ ਅਗਮ ਅਗਮ ਅਗਾਧਿ ਬੋਧ ਕੀਮਤਿ ਪਰੈ ਨ ਪਾਵਉ ॥"

[ਆਸਾ ਮਹਲਾ ੫ ਪੰਨਾ ੪੦੧

ਤਥਾ:—"ਸੇਸਨਾਗ ਸਿਰ ਸਹਸ ਬਨਾਈ ॥ ਦ੍ਵੈ ਸਹੰਸ ਰਸਨਾਹ ਸੁਹਾਈ ॥
ਰਟਤ ਅਬ ਲਗੇ ਨਾਮ ਅਪਾਰਾ ॥ ਤੁਮਰੋ ਤਊ ਨ ਪਾਵਤ ਪਾਰਾ ॥ ੬ ॥"

[ਦਸਮ ਗ੍ਰੰਥ ਬਚਿੱਤ੍ਰ ਨਾਟਕ ਪੰਨਾ ੪੭

(੨) ਸਨਕ ਦੇ ਸਮਾਨ ਜੋ ਸਨਕ ਹੈ, ਸਨੰਦਨ ਦੇ ਸਮਾਨ ਜੋ ਸਨੰਦਨ ਹੈ, ਸ਼ਿਵਾਂ ਦੇ ਸਮਾਨ ਜੋ ਸ਼ਿਵ ਹੈ ਅਤੇ ਸ਼ੇਸ਼ਨਾਗ ਇਨ੍ਹਾਂ ਸਭਨਾਂ 'ਚੋਂ ਤੇਰੋ—ਤਿਸ ਦਾ ਭੇਦ ਕਿਸੀ ਨੇ ਨਹੀਂ ਜਾਣਿਆਂ ॥ ੧ ॥

(੩) ਇਹ ਸਾਰੇ ਸਮਾਨਾਂ—ਸਮਾਂ ਗਏ, ਭਾਵ ਹਰੀਹਰ ਹੋ ਗਏ ਹਨ, ਪਰ ਤੇਰੋ—ਤਿਸ ਦਾ ਭੇਦ ਕਿਸੀ ਨੇ ਨਹੀਂ ਜਾਣਿਆਂ ॥ ੧ ॥

**ਸੰਤ ਸੰਗਤਿ ਰਾਮੁ ਰਿਦੈ ਬਸਾਈ ॥ ੧ ॥ ਰਹਾਉ ॥**

ਜੀਵ ਨੂੰ ਚਾਹੀਦਾ ਹੈ, ਸੰਤਾਂ ਦੀ ਸੰਗਤ ਵਿਚ ਮਿਲ ਕੇ ਰਾਮ ਨਾਮ ਨੂੰ ਹਿਰਦੇ ਵਿਚ ਵਸਾਉਣਾ ਕਰੇ ॥੧॥

## ਹਨੂਮਾਨ ਸਰਿ ਗਰੁੜ ਸਮਾਨਾਂ ॥

(੧) (ਬੜੇ ਬਲ ਵਾਲਾ ਪੌਣ ਪੁੱਤਰ) ਹਨੂਮਾਨ ਵੀ ਪ੍ਰਮੇਸ਼ਰ ਦੇ ਜਸ ਕਰਨ ਵਿਚ ਸਰਿ—ਸਮਾ ਰਿਹਾ ਹੈ। (ਵਿਸ਼ਨੂੰ ਦੇ ਨਿਕਟ ਵਰਤੀ ਰਹਿਣ ਵਾਲਾ ਅਰਥਾਤ ਵਿਸ਼ਨੂੰ ਦਾ ਵਾਹਨ) ਗਰੁੜ ਵੀ ਪਰਮੇਸ਼ਰ ਦੇ ਜਸ ਕਰਨ ਵਿਚ ਸਮਾਨਾਂ—ਸਮਾ ਰਿਹਾ ਹੈ।

(੨) ਹਨੂਮਾਨ ਦੇ ਸਰਿ-ਸਦਰਸ਼ ਜੋ ਹਨੂਮਾਨ ਹੈ, ਗਰੁੜ ਦੇ ਸਮਾਨ ਜੋ ਗਰੁੜ ਹੈ।

## ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥੨॥

(੧) ਸੁਰਪਤਿ—ਦੇਵਤਿਆਂ ਦਾ ਪਤੀ ਜੋ ਰਾਜਾ ਇੰਦਰ ਹੈ, ਨਰਪਤਿ—ਪੁਰਸ਼ਾਂ ਦਾ ਪਤੀ ਜੋ ਬ੍ਰਹਮਾਂ, ਯਾਂ ਸ਼ੰਭੂ ਮੁਨਿ ਹੈ, ਇਨ੍ਹਾਂ ਸਾਰਿਆਂ ਵਿੱਚੋਂ ਕਿਸੀ ਨੇ ਵੀ ਪਰਮੇਸ਼ਰ ਦੇ ਗੁਣਾਂ ਦਾ ਅੰਤ ਨਹੀਂ ਜਾਨਿਆਂ ॥ ੨ ॥

(੨) ਇਹ ਸਾਰੇ ਆਪ ਹੀ ਸਮਾਨਾਂ—ਸਮਾ ਗਏ, ਭਾਵ ਹਰੀ-ਹਰ ਹੋ ਗਏ ਪਰ ਗੁਣਾਂ ਦਾ ਅੰਤ ਨਹੀਂ ਜਾਨਿਆਂ ॥ ੨ ॥

ਯਥਾ:—"ਜਾਨੀ ਨ ਜਾਈ ਤਾ ਕੀ ਗਾਤਿ ॥੧॥ ਰਹਾਉ ॥
ਕਹ ਪੇਖਾਰਉ ਹਉ ਕਰਿ ਚਤੁਰਾਈ ਬਿਸਮਨ ਬਿਸਮੇ ਕਹਨ ਕਹਾਤਿ ॥
ਗਣ ਗੰਧਰਬ ਸਿਧ ਅਰੁ ਸਾਧਿਕ ॥ ਸੁਰਿ ਨਰ ਦੇਵ ਬ੍ਰਹਮ ਬ੍ਰਹਮਾਦਿਕ ॥
ਚਤੁਰ ਬੇਦ ਉਚਰਤ ਦਿਨੁ ਰਾਤਿ ॥ ਅਗਮ ਅਗਮ ਠਾਕੁਰੁ ਆਗਾਧਿ ॥
ਗੁਨ ਬੇਅੰਤ ਬੇਅੰਤ ਭਨੁ ਨਾਨਕ ਕਹਨੁ ਨ ਜਾਈ ਪਰੈ ਪਰਾਤਿ ॥"
[ਦੇਵਗੰਧਾਰੀ ੫ ਪੰਨਾ ੫੩੫

## ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ ॥

(੧) ਚਾਰ ਵੇਦ, ਸਤਾਈ ਸਿੰਮ੍ਰਤੀਆਂ ਅਤੇ ਅਠਾਰਾਂ ਪੁਰਾਣਾਂ ਨੇ,

(੨) ਇਹਨਾਂ ਦੇ ਰਚਣ ਵਾਲੇ ਰਿਖੀਆਂ ਨੇ,

(੩) ਇਹਨਾਂ ਦੇ ਪੜ੍ਹਨ ਪੜ੍ਹਾਉਣ ਵਾਲੇ ਪੰਡਿਤਾਂ ਨੇ ਵੀ ਉਸਦਾ ਅੰਤ ਨਹੀਂ ਜਾਨਿਆਂ।

## ਕਮਲਾਪਤਿ ਕਵਲਾ ਨਹੀ ਜਾਨਾਂ ॥੩॥

(੧) ਕਮਲਾ ਪਤਿ—ਵਿਸ਼ਨੂੰ ਦਾ ਅੰਤ ਕਵਲਾ—ਲਛਮੀ ਨੇ ਵੀ ਨਹੀਂ ਜਾਨਿਆਂ ਤੇ ਅਕਾਲ ਪੁਰਖ ਦਾ ਅੰਤ ਕਿਵੇਂ ਕੋਈ ਜਾਣ ਸਕਦਾ ਹੈ।

(੨) ਕਮਲਾ ਪਤਿ—ਵਿਸ਼ਨੂੰ, ਕਵਲਾ—ਲਛਮੀ ਅਤੇ ਕਮਲ ਜਾ—ਬ੍ਰਹਮਾ, ਇਨ੍ਹਾਂ ਤਿੰਨਾਂ ਵਿਚ ਕਿਸੀ ਨੇ ਭੀ ਅੰਤ ਨਹੀਂ ਜਾਨਿਆਂ।

(੩) ਕਮਲਾਪਤੀ ਜੋ ਵਿਸ਼ਨੂੰ ਹੈ ਉਹ ਤਾਂ ਕਵਲਾ—ਸ਼ੁਦਾਈ ਹੋਇਆ ਫਿਰਦਾ ਹੈ, ਵਾਹਿਗੁਰੂ ਦੇ ਗੁਣਾਂ ਦਾ ਅੰਤ ਉਸ ਨੇ ਭੀ ਨਹੀਂ ਜਾਨਿਆਂ ॥ ੩ ॥

**ਕਹਿ ਕਬੀਰ ਸੋ ਭਰਮੈ ਨਾਹੀ ॥ ਪਗ ਲਗਿ ਰਾਮ ਰਹੈ ਸਰਨਾਂਹੀ ॥੪॥੧॥**

(੧) ਕਬੀਰ ਜੀ ਕਥਨ ਕਰਦੇ ਹਨ, ਉਹ ਪੁਰਸ਼ ਭਰਮਦਾ ਨਹੀਂ, ਜੋ ਪੁਰਸ਼ ਰਾਮ ਦੇ ਪਗ=ਚਰਨਾਂ ਦੀ ਸ਼ਰਨ ਵਿਚ ਲੱਗਾ ਰਹਿੰਦਾ ਹੈ।

(੨) ਸਾਰਿਆਂ ਵਿਖੇ ਪਗ=ਰਪੇ ਹੋਏ ਰਾਮ ਦੀ ਸ਼ਰਨ ਵਿਚ ਜੋ ਲੱਗਾ ਰਹਿੰਦਾ ਹੈ।

(੩) ਜੋ ਰਾਮ ਦੇ ਚਰਨਾਂ ਵਿਚ ਲੱਗਾ ਰਹਿੰਦਾ ਹੈ ਉਸ ਦੇ ਸਰ+ਨਾਂਹੀ=ਸਦਰਸ਼ ਹੋਰ ਕੋਈ ਨਹੀਂ ॥ ੪ ॥ ੧ ॥

**ਉਥਾਨਕਾ:**—ਕਿਸੀ ਬੁੱਢੇ ਪੁਰਸ਼ ਨੂੰ ਪਦਾਰਥਾਂ ਦੀ ਮੋਹ ਮਮਤਾ ਵਿਚ ਫਸਿਆ ਵੇਖ ਕੇ ਵੈਰਾਗ ਜਨਕ ਉਪਦੇਸ਼ ਦੇਂਦੇ ਹਨ—

**ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥**

ਘੜੀਆਂ ਤੋਂ ਪਹਿਰ, ਪਹਿਰ ਤੋਂ ਦਿਨ ਹੁੰਦੇ ਹਨ। ਇਤਿਆਦੀ ਕਾਲ ਦੀ ਸੰਗਿਆ ਕਰਕੇ ਆਵ ਘਟੈ—ਉਮਰਾ ਘਟਦੀ ਹੈ ਤੇ ਤਨੁ ਛੀਜੈ—ਸਰੀਰ ਕ੍ਰਿਸ (ਕਮਜ਼ੋਰ) ਹੁੰਦਾ ਜਾਂਦਾ ਹੈ।

**[ਪੰਨਾ ੬੯੨] ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥੧॥**

ਕਾਲ ਜੋ ਅਹੇਰੀ—ਸ਼ਿਕਾਰੀ ਹੈ, ਉਹ ਬਧਿਕ—ਫੰਧਕ ਵਾਂਗ ਆਪਣੇ ਸ਼ਿਕਾਰ ਨੂੰ ਢੂੰਡਦਾ ਫਿਰਦਾ ਹੈ, ਕਹੋ ਖਾਂ, ਉਸ ਕਾਲ ਤੋਂ ਬਚਣ ਦੀ ਕਿਹੜੀ ਵਿਧੀ ਕਰੀਏ ? ॥ ੧ ॥

**ਸੋ ਦਿਨੁ ਆਵਨ ਲਾਗਾ ॥**

**ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ ॥੧॥ਰਹਾਉ॥**

ਉਹ ਮੌਤ ਵਾਲਾ ਦਿਨ ਜੋ ਹੋਰਨਾਂ ਉੱਪਰ ਵੇਖਦਾ ਸੈਂ, ਹੁਣ ਤੇਰੇ ਨਜ਼ਦੀਕ ਆਉਣ ਲੱਗਾ ਹੈ ਅਤੇ ਜਿਨ੍ਹਾਂ ਸਬੰਧੀਆਂ ਨਾਲ ਤੂੰ ਹਿਤ ਕਰ ਰਿਹਾ ਹੈਂ, ਇਹ ਮਾਤਾ, ਪਿਤਾ, ਭਰਾ, ਪੁੱਤਰ ਬਨਿਤਾ—ਇਸਤਰੀ ਕਾਕਾ—ਚਾਚਾ ! ਕਹੋ ਖਾਂ, ਕੌਣ ਕੋਈ ਕਾ ਕਾ—ਕਿਸੇ ਦਾ ਸਹਾਇਕ ਹੈ ? ਪਾਠ "ਕਾ ਕਾ" ਕਰਨਾ ਹੈ।

ਯਥਾ:—"ਸਭ ਕਿਛੁ ਜੀਵਤ ਕੋ ਬਿਵਹਾਰ ॥
ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥ ੧ ॥ ਰਹਾਉ ॥
ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ॥
ਆਧ ਘਰੀ ਕੋਊ ਨਹਿ ਰਾਖੈ ਘਰਿ ਤੇ ਦੇਤ ਨਿਕਾਰਿ ॥"
[ਦੇਵਗੰਧਾਰੀ ਮ: ੯ ਪੰਨਾ ੫੩੬

**ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ ॥**

ਜਿੰਨਾਂ ਚਿਰ ਪਰਮੇਸ਼ਰ ਦੀ ਜੋਤਿ—ਚੇਤਨਸੱਤਾ ਇਸ ਕਾਇਆ—ਦੇਹ ਵਿਚ ਵਰਤ ਰਹੀ ਹੈ, ਉਤਨਾ ਚਿਰ ਇਹ ਪਸੂ—ਅਗਿਆਤ ਜੀਵ ਆਪਣਾ ਆਪ ਕੁਝ ਸਮਝਦਾ ਨਹੀਂ।

**ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥੨॥**

ਬੁਢੇਪੇ ਵਿਚ ਅੱਖਾਂ ਨਾਲ ਤਾਂ ਕੁਝ ਸੁੱਝਦਾ ਨਹੀਂ, ਫਿਰ ਭੀ ਜੀਵਨ ਪਦਵੀ ਵਾਸਤੇ ਲਾਲਚ—ਲੋਭ ਕਰਦਾ ਹੈ ਕਿ ਮੈਂ ਹੋਰ ਵੀ ਜੀਊਂਦਾ ਰਹਾਂ (ਤੇ ਕਈ ਤਰ੍ਹਾਂ ਦੀਆਂ ਦਵਾਈਆਂ, ਬੂਟੀਆਂ, ਕੁਸ਼ਤੇ ਵਗੈਰਾ ਖਾਂਦਾ ਹੈ) ॥ ੨ ॥

**ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ ॥**

ਕਬੀਰ ਜੀ ਕਥਨ ਕਰਦੇ ਹਨ, ਹੇ ਪ੍ਰਾਣੀਓਂ ! ਸੁਣਨਾ ਕਰੋ, ਮਨ ਦੇ ਭਰਮ ਛੱਡ ਦਿਓ, (ਕਿਉਂਕਿ ਇਹ ਭਰਮ ਹੀ ਜੀਵ ਲਈ ਦੁੱਖਾਂ ਦਾ ਕਾਰਨ ਹਨ)।

**ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ ॥੩॥੨॥**

ਹੇ ਪ੍ਰਾਣੀਓਂ ! ਕੇਵਲ—ਫਕਤ ਵਾਹਿਗੁਰੂ ਨਾਮ ਨੂੰ ਜਪਣਾ ਕਰੋ ਤੇ ਇੱਕ ਵਾਹਿਗੁਰੂ ਦੀ ਸ਼ਰਨ ਵਿਚ ਪੈਣਾ ਕਰੋ (ਤਾਂ ਤੁਹਾਡੀ ਮੁਕਤੀ ਹੋਵੇਗੀ) ॥ ੩ ॥ ੨ ॥

**ਉਥਾਨਕਾ:**—ਜਿਸ ਵੇਲੇ ਭਗਤ ਕਬੀਰ ਜੀ ਹੜੰਬੇ ਦੇਸ਼ ਵਿਚ ਜਾ ਵਸੇ, ਤਾਂ ਕਿਸੀ ਨੇ ਕਿਹਾ, "ਆਪ ਇੱਤੇ ਕਿਉਂ ਆ ਗਏ ਹੋ ? ਇੱਥੇ ਤਾਂ ਮੋਖ ਦੀ ਪਰਾਪਤੀ ਨਹੀਂ ਹੋਣੀ, ਆਪ ਜੀ ਨੂੰ ਕਾਂਸ਼ੀ ਵਿਚ ਹੀ ਰਹਿਣਾ ਚਾਹੀਦਾ ਸੀ ?" ਇਹ ਗੱਲ ਸੁਣਕੇ ਕਬੀਰ ਜੀ ਫੁਰਮਾਉਂਦੇ ਹਨ-

**ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾ ਕਉ ਅਚਰਜੁ ਕਾਹੋ ॥**

ਜੋ ਪੁਰਸ਼ ਪਰਮੇਸ਼ਰ ਦੀ ਕੁਝ ਭਾਉ ਭਗਤਿ—ਪ੍ਰੇਮਾ ਭਗਤੀ ਕਰਨੀ ਜਾਣਦਾ ਹੈ, ਤਿਸਨੂੰ ਅਸਚਰਜ, ਅਰਥਾਤ ਬ੍ਰਹਮ ਰੂਪ ਹੀ ਕਹਿਣਾ ਕਰੇ।

ਵਾ:-ਤਿਸ ਨੂੰ ਮੁਕਤਿ ਰੂਪ ਹੋਣ ਵਿਚ ਕੀ ਅਸਚਰਜ ਹੈ।

**ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥੧॥**

ਜਿਵੇਂ ਘੜੇ ਦਾ ਜਲ, ਨਦੀ ਦੇ ਜਲ ਵਿਚ ਪ੍ਰਵੇਸ਼ ਕਰਕੇ ਫਿਰ ਵੱਖਰਾ ਹੋ ਕੇ ਨਹੀਂ ਨਿਕਲਦਾ।

ਜਿਵੇਂ ਨਦੀ ਦਾ ਜਲ ਸਮੁੰਦਰ ਦੇ ਜਲ ਵਿਚ ਪ੍ਰਵੇਸ਼ ਕਰਕੇ ਫਿਰ ਭਿੰਨ ਹੋ ਕੇ ਨਹੀਂ ਨਿਕਲਦਾ।

ਯਥਾ-"ਅੰਭੈ ਸੇਤੀ ਅੰਭੁ ਰਲਿਆ ਬਹੁੜਿ ਨ ਨਿਕਸਿਆ ਜਾਇ ॥"

[ਰਾਮਕਲੀ ਵਾਰ ਪੰਨਾ ੯੪੭

ਤਿਉ ਢੁਰਿ—ਤਿਵੇਂ ਮੈਂ ਢੁਲਕ ਕਰਕੇ, ਭਾਵ ਹਉਮੈ ਦਾ ਤਿਆਗ ਕਰਕੇ ਜੁ+ਲਾਹੋ—ਜੋ ਲਾਭ ਵਾਲਾ ਆਤਮ-ਪਦ ਹੈ, ਤਿਸ ਨਾਲ ਮਿਲਿਆ ਹਾਂ।

**ਹਰਿ ਕੇ ਲੋਗਾ ਮੈ ਤਉ ਮਤਿ ਕਾ ਭੋਰਾ ॥**

**ਜਉ ਤਨੁ ਕਾਸੀ ਤਜਹਿ ਕਬੀਰਾ ਰਮਈਐ ਕਹਾ ਨਿਹੋਰਾ ॥੧॥ਰਹਾਉ॥**

(੧) ਹੇ ਹਰੀ ਦੇ ਲੋਕੋ ! ਤੁਹਾਡੀ ਸਮਝ ਅਨੁਸਾਰ ਮੈਂ ਤਾਂ ਮਤੀ ਦਾ ਭੋਰਾ—ਭੋਲਾ ਹਾਂ।

ਯਾਂ-ਭੋਰਾ-ਥੋਹੜਾ ਮਤ ਵਾਲਾ ਹਾਂ।

ਯਾਂ-ਮੈਂ ਆਪਣੀ ਸਮਝ ਮੁਤਾਬਕ ਮਤੀ ਦਾ ਭੋਰਾ-ਪ੍ਰਕਾਸ਼ਵਾਨ ਹਾਂ। ਜੇ ਕਰ ਮੈਂ (ਕਬੀਰ) ਕਾਂਸ਼ੀ ਵਿਚ ਸਰੀਰ ਨੂੰ ਤਿਆਗਾਂ ਤਾਂ ਫਿਰ ਰਮਈਐ-ਪਰਮੇਸ਼ਰ ਦਾ ਅਸਾਡੇ ਉੱਤੇ ਕੀ ਨਿਹੋਰਾ=ਅਹਿਸਾਨ ਹੋਵੇਗਾ, ਕਿਉਂਕਿ ਕਾਂਸ਼ੀ ਵਿਚ ਤਾਂ ਸ਼ਿਵਾਂ ਨੇ ਸਾਰਿਆਂ ਲਈ ਮੋਖ ਦਾ ਸਦਾ ਵਰਤ ਲਗਾਇਆ ਹੋਇਆ ਹੈ, ਜੋ ਇੱਥੇ ਮਰੇਗਾ ਓਹ ਮੁਕਤ ਹੋਵੇਗਾ*।

ਤਾਂ ਪਰਮੇਸ਼ਰ ਦੀ ਭਗਤੀ ਕਰਨ ਦਾ ਫਿਰ ਕੀ ਲਾਭ ਹੋਇਆ? ਜੇਕਰ ਹੜੰਬੇ ਧਰਤੀ ਤੇ ਰਹਿ ਕੇ ਮੈਂ ਮਰ ਕੇ ਮੋਖ ਨੂੰ ਪ੍ਰਾਪਤ ਹੋਵਾਂਗਾ, ਤਦ ਹੀ ਮੈਂ ਪਰਮੇਸ਼ਰ ਦੀ ਪ੍ਰੇਮਾ ਭਗਤੀ ਦਾ ਪ੍ਰਤਾਪ ਜਾਣਾਂਗਾ ॥੧॥

## --ਦੂਜਾ ਅਰਥ--

ਪੁਨਾ-ਕਬੀਰ ਜੀ ਨੇ ਕਹਾ-ਕਿਹਾ, ਜੇ ਕਰ ਮੈਂ ਕਾਂਸ਼ੀ ਵਿਚ ਸਰੀਰ ਤਿਆਗਾਂ ਤਾਂ ਫਿਰ ਰਮਈਏ ਨੂੰ ਨਿਹੋਰਾ-ਉਲਾਂਭਾ ਹੀ ਦਿਵਾਉਣਾ ਹੈ, ਕਿਉਂਕਿ ਲੋਕਾਂ ਨੇ ਏਹੀ ਆਖਣਾ ਹੈ, "ਕਿ ਕਬੀਰ ਕਾਂਸ਼ੀ ਵਿਚ ਰਹਿ ਕੇ ਮੋਖਸ਼ ਹੋਇਆ ਹੈ ਪਰਮੇਸ਼ਰ ਦੀ ਭਗਤੀ ਵਿਚ ਕੋਈ ਬਲ ਨਹੀਂ।"

**ਕਹਤੁ ਕਬੀਰੁ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ ॥**

ਕਬੀਰ ਜੀ ਕਥਨ ਕਰਦੇ ਹਨ, ਹੇ ਦੁਨੀਆਂ ਦੇ ਲੋਕੋ! ਤੁਸੀਂ ਸੁਣਨਾ ਕਰੋ, ਕੋਈ ਭੀ ਭਰਮ ਵਿਚ ਲੱਗ ਕੇ ਨਾ ਭੁੱਲਣਾ ਕਰੋ।

**ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ ॥੨॥੩॥**

ਜੇਕਰ ਹਿਰਦੇ ਵਿਚ ਰਾਮ ਨਾਮ ਹੋਵੇ ਤਾਂ ਫਿਰ ਕਾਂਸ਼ੀ ਕੀ ਤੇ ਊਖਰੁ-ਕੱਲਰ ਵਾਲੀ ਧਰਤੀ ਕੀ ਤੇ ਮਗਹਰੁ=ਹੜੰਬਾ ਕੀ, ਚਾਹੇ ਕਿਸੀ ਜ਼ਮੀਨ ਉੱਪਰ ਭੀ ਸਰੀਰ ਛੁੱਟ ਜਾਵੇ ਓਹ ਅਵੱਸ਼ ਮੋਖ ਹੁੰਦਾ ਹੈ† ॥੨॥੩॥

---

*ਯਥਾ-"ਕਾਸ਼ੀ ਮਰਨਾਂਤ ਮੁਕਤੇ।"

ਤਥਾ:-'ਜੈਸੇ ਊਚ ਨੀਚ ਮੀਚ ਕਾਸ਼ੀ ਬੀਚ ਮੋਖ ਲਹੇ,
ਤੀਨੋਂ ਦੇਵ ਵਰ ਦੀਨੋਂ ਸੋਲਾ ਤੀਨੋਂ ਮਾਨ ਹੈ ॥ ੨੦ ॥'

ਦੋ:-'ਬੇਦ ਸ਼ਾਸਤ੍ਰ ਜੁਗ ਕਾਲ ਤ੍ਰੈ ਸੁਰ ਨਰ ਵਾ ਦ੍ਵੈ ਲੋਕ।
ਹੈ ਪ੍ਰਮਾਨ ਉਨੀਸ ਮਹਿ ਮੁਕਤਿ ਦ੍ਵਾਰ ਸ਼ਿਵ ਓਕ ॥ ੨੧ ॥'

[ਸਾਰੁਕਤਾਵਲੀ ਧਿਆ ੧੫

"ਦੇਹ ਪਤਤੁਵਾ ਕਾਸ਼ਜਾਸ਼ ਪਚਸਜ ਗ੍ਰਹੇ ਅਥਵਾ।
ਗਜਾਨਸ਼ੰ ਪ੍ਰਾਪਤੀ ਸਮਯੇ ਸਰਬ ਥਾ ਮੁਕਤ ਏਵਸ : ॥ ੧ ॥"

†ਭਾਵ-ਗਿਆਨਵਾਨ ਅੰਤ ਸਮੇਂ ਆਪਣਾ ਸਰੀਰ ਚਾਹੇ ਕਾਂਸ਼ੀ ਵਿਚ, ਚਾਹੇ ਚੰਡਾਲ ਦੇ ਘਰ ਪਤਤੁ=ਤਿਆਗਣਾ ਕਰੇ, ਪਰ ਬੰਧ ਭ੍ਰਾਂਤੀ ਦੀ ਨਵਿਰਤੀ ਹੋਣ ਨਾਲ ਗਿਆਨਵਾਨ ਸਰਬ ਥਾ ਵਿਦੇਹ ਮੁਕਤ ਰੂਪ ਹੈ। [ਪਿਤਾਂਬਰੀ ਵਿਚਾਰ ਸਾਗਰ ਸੱਤਵਾਂ ਤਰੰਗ ਪੰਨਾ ੨੯੯]

**ਉਥਾਨਕਾ:**--ਇੱਕ ਦਿਨ ਕਬੀਰ ਜੀ ਪਾਸ ਲੋਈ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਸੁਆਮੀ ਜੀ ! ਘਰ ਵਿਚ ਤੰਗੀ ਬਹੁਤ ਸਾਰੀ ਹੈ ਆਪ ਪਰਮੇਸ਼ਰ ਪਾਸੋਂ ਕੁਝ ਪਦਾਰਥ ਮੰਗ ਲਵੋ।" ਇਹ ਗੱਲ ਸੁਣ ਕੇ ਕਬੀਰ ਜੀ ਨੇ ਕਿਹਾ–

(ਰਹਾਉ ਦੀ ਤੁਕ ਤੋਂ ਅਰਥ ਸ਼ੁਰੂ ਕਰਨਾ)

"ਕਿਆ ਮਾਂਗਉ ਕਿਛੁ ਥਿਰੁ ਨਾਹੀ ॥"

ਮੈਂ ਪਰਮੇਸ਼ਰ ਪਾਸੋਂ ਕੀ ਮੰਗਾਂ, ਕਿਉਂਕਿ ਕੋਈ ਪਦਾਰਥ ਥਿਰ ਰਹਿਣ ਵਾਲਾ ਨਹੀਂ ਹੈ।

**ਇੰਦ੍ਰ ਲੋਕ ਸਿਵ ਲੋਕਹਿ ਜੈਬੋ ॥ ਓਛੇ ਤਪ ਕਰਿ ਬਾਹੁਰਿ ਐਬੋ ॥੧॥**

ਤਪ ਜਾਂ ਪੁੰਨਾਂ ਦੇ ਬਲ ਕਰਕੇ ਜੇ ਕੋਈ ਇੰਦਰ ਲੋਕ, ਯਾਂ ਸ਼ਿਵ ਲੋਕ ਵਿਚ ਚਲਿਆ ਭੀ ਜਾਵੇ ਤਾਂ ਓਛੇ–ਤੁਛ ਤਪ ਦੇ ਹੋਣ ਕਰ ਕੇ ਭਾਵ ਸ਼ਕਾਮ ਤਪ ਦੇ ਕਰਨ ਨਾਲ ਬਾਹਰਿ ਐਬੋ–ਫਿਰ ਸੰਸਾਰ ਵਿਚ ਆਉਂਦਾ ਹੈ।

ਪੁੰਨਾਂ ਦੇ ਪ੍ਰਤਾਪ ਨਾਲ ਜਦ ਇਹ ਜੀਵ ਸਵਰਗ ਵਿਚ ਜਾਂਦਾ ਹੈ ਤਦ ਇਸ ਦੇ ਗਲ ਵਿਚ ਫੁੱਲਾਂ ਦੀ ਮਾਲਾ ਪਹਿਰਾਈ ਜਾਂਦੀ ਹੈ। ਇੱਕ ਸਾਲ ਪਿੱਛੋਂ ਉਸ ਦਾ ਇੱਕ ਫੁੱਲ ਸੁੱਕ ਜਾਂਦਾ ਹੈ, ਜਦ ਸਾਰੇ ਫੁੱਲ ਸੁੱਕ ਜਾਂਦੇ ਹਨ ਤਦ ਗਿਰਾਈਮਾਨ ਹੁੰਦਾ ਹੈ* ॥ ੧ ॥

**ਕਿਆ ਮਾਂਗਉ ਕਿਛੁ ਥਿਰੁ ਨਾਹੀ ॥ ਰਾਮ ਨਾਮ ਰਖੁ ਮਨ ਮਾਹੀ ॥੧॥ਰਹਾਉ॥**

ਹੇ ਲੋਈ ! ਮੈਂ ਪਰਮੇਸ਼ਰ ਪਾਸੋਂ ਕੀ ਮੰਗਾਂ ? ਕਿਉਂਕਿ ਕੋਈ ਪਦਾਰਥ ਵੀ ਸੰਸਾਰ ਵਿਚ ਇਸਥਿਤ ਰਹਿਣ ਵਾਲਾ ਨਹੀਂ ਹੈ, ਇਸ ਲਈ ਇਨ੍ਹਾਂ ਪਦਾਰਥਾਂ ਦੇ ਖਿਆਲ ਛੱਡ ਕੇ ਤੂੰ ਮਨ ਦੇ ਵਿਚ ਰਾਮ ਨਾਮ ਨੂੰ ਚੇਤੇ ਰੱਖਣਾ ਕਰ ॥ ੧ ॥

**ਸੋਭਾ ਰਾਜ ਬਿਭੈ ਬਡਿਆਈ ॥**

ਇਸ ਸੰਸਾਰ ਦੀ ਸੋਭਾ, ਰਾਜ ਬਿਭੈ–ਰਾਜ ਬਿਭੂਤੀ ਅਤੇ ਪ੍ਰਲੋਕ ਦੀ ਵਡਿਆਈ।

**ਅੰਤਿ ਨ ਕਾਹੂ ਸੰਗ ਸਹਾਈ ॥੨॥**

ਅੰਤਿ–ਪ੍ਰਾਣਾਂ ਦੇ ਵਿਜੋਗ ਕਾਲ ਵਿਚ ਇਹ ਕਿਸੀ ਦੇ ਨਾਲ ਸਹਾਇਕ ਨਹੀਂ ਹੁੰਦੀ ॥ ੨ ॥

**ਪੁਤ੍ਰ ਕਲਤ੍ਰ ਲਛਮੀ ਮਾਇਆ ॥**

ਪੁੱਤਰ ਦੀ ਕਲਤ੍ਰ–ਇਸਤ੍ਰੀ ਭਾਵ ਨੁਖਾ, ਲਛਮੀ–ਆਪਣੀ ਇਸਤਰੀ ਅਤੇ ਮਾਇਆ।

**ਇਨ ਤੇ ਕਹੁ ਕਵਨੈ ਸੁਖੁ ਪਾਇਆ ॥੩॥**

ਕਹੋ ਖਾਂ, ਇਨ੍ਹਾਂ ਤੋਂ ਕਿਸ ਨੇ ਸੁਖ ਪਾਇਆ ਹੈ ? ਭਾਵ ਕਿਸੀ ਨੇ ਨਹੀਂ ਪਾਇਆ ॥ ੩ ॥

---

*ਯਥਾ:–ਖੀਨੇ ਪੁੰਨੇ ਮਾਰਤ ਲੋਕਹ ਚਰਤੀ ॥
ਪੁੰਨ ਕਰਮਾਂ ਦੇ ਖੀਣ ਹੋਣ ਤੇ ਮਾਤ ਲੋਕ ਵਿਚ ਚਰਤੀ–ਗਿਰਾਇਆ ਜਾਂਦਾ ਹੈ।

## ਕਹਤ ਕਬੀਰ ਅਵਰ ਨਹੀ ਕਾਮਾ ॥

ਕਬੀਰ ਜੀ ਕਹਿੰਦੇ ਹਨ, ਨਾਮ ਤੋਂ ਬਿਨਾਂ ਹੋਰ ਕੋਈ ਪਦਾਰਥ ਕੰਮ ਆਉਣ ਵਾਲਾ ਨਹੀਂ ਹੈ।

## ਹਮਰੈ ਮਨ ਧਨ ਰਾਮ ਕੋ ਨਾਮਾ ॥੪॥੪॥

ਇਸ ਕਰਕੇ ਅਸਾਡੇ ਮਨ ਵਿਚ ਇੱਕ ਰਾਮ ਦਾ ਨਾਮ ਹੀ ਧੰਨਤਾ ਜੋਗ ਧਨ ਹੈ ॥੪॥੪॥

ਹੁਣ ਨਾਮ ਦੀ ਮਹਿਮਾ ਵਰਨਣ ਕਰਦੇ ਹਨ-

## ਰਾਮ ਸਿਮਰਿ ਰਾਮ ਸਿਮਰਿ ਰਾਮ ਸਿਮਰਿ ਭਾਈ ॥

(੧) ਹੇ ਭਾਈ! ਮਨ ਕਰਕੇ ਰਾਮ ਨੂੰ ਸਿਮਰ, ਬਾਨੀ ਦੁਆਰਾ ਰਾਮ ਨੂੰ ਸਿਮਰ, ਸਰੀਰ ਕਰ ਕੇ ਰਾਮ ਨੂੰ ਸਿਮਰ।

(੨) ਹੇ ਭਾਈ! ਰਾਮ ਨੂੰ ਸਿਮਰ, ਰਾਮ ਨੂੰ ਸਿਮਰ, ਰਾਮ ਨੂੰ ਸਿਮਰ। ਤਿੰਨ ਵੇਰ ਆਖਣ ਨਾਲ ਨਿਸਚੇ ਅਰਥ ਹੁੰਦਾ ਹੈ।

(੩) ਜੋ ਰਾਮ ਸਾਰੇ ਰਮਿਆ ਹੋਇਆ ਹੈ, ਜਿਸ ਰਾਮ ਦਾ ਸਿਮਰਨ ਸਿਮਰਨੇ ਯੋਗ ਹੈ,
ਹੇ ਭਾਈ! ਉਸ ਰਾਮ ਨੂੰ ਤੂੰ ਸਿਮਰਨਾ ਕਰ, ਕਿਉਂਕਿ-

## ਰਾਮ ਨਾਮ ਸਿਮਰਨ ਬਿਨੁ ਬੂਡਤੇ ਅਧਿਕਾਈ ॥੧॥ਰਹਾਉ॥

ਰਾਮ ਨਾਮ ਸਿਮਰਨ ਤੋਂ ਬਿਨਾਂ ਅਧਿਕਾਈ—ਅਧਿਕ ਬਿਭੂਤੀ ਵਾਲੇ, ਵਾ ਅਧਿਕ ਕਰਮ ਧਰਮ ਕਰਨ ਵਾਲੇ ਸੰਸਾਰ ਸਮੁੰਦਰ ਵਿਚ ਬੂਡਤੇ—ਡੁੱਬਦੇ ਜਾਂਦੇ ਹਨ ॥ ੧ ॥

## ਬਨਿਤਾ ਸੁਤ ਦੇਹ ਗ੍ਰੇਹ ਸੰਪਤਿ ਸੁਖਦਾਈ ॥
## ਇਨ੍ਹ ਮੈ ਕਛੁ ਨਾਹਿ ਤੇਰੋ ਕਾਲ ਅਵਧ ਆਈ ॥੧॥

ਬਨਿਤਾ=ਇਸਤ੍ਰੀ, ਸੁਤ—ਪੁੱਤਰ, ਦੇਹ=ਸਰੀਰ, ਗ੍ਰੇਹ—ਘਰ, ਸੰਪਤਿ=ਹਾਥੀ ਘੋੜੇ ਆਦਿਕ ਮਾਲ, ਵਾ:-ਇਤਿਆਦੀ ਸੰਪਦਾ ਜੋ ਸੁਖਦਾਈ ਮੰਨੀ ਬੈਠਾ ਹੈਂ, ਜਿਸ ਵੇਲੇ ਤੇਰੇ ਕਾਲ ਦੀ ਅਉਧ ਆਈ, ਭਾਵ ਮੌਤ ਦਾ ਦਿਨ ਆ ਗਿਆ ਉਸ ਵੇਲੇ ਇਨ੍ਹਾਂ ਵਿੱਚੋਂ ਤੇਰਾ ਕੁਛ ਵੀ ਨਹੀਂ ਹੋਵੇਗਾ ॥ ੧ ॥

ਯਥਾ:-"ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥
ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥"
[ਜੈਤਸਰੀ ਮ: ੫ ਪੰਨਾ ੭੦੦

ਫਿਰ ਨਾਮ ਦੀ ਵਿਸ਼ੇਸ਼ਤਾ ਦੱਸਦੇ ਹਨ-

## ਅਜਾਮਲ ਗਜ ਗਨਿਕਾ ਪਤਿਤ ਕਰਮ ਕੀਨੇ ॥

ਜੋ ਪਹਿਲੇ ਬੜਾ ਵਿੱਦਵਾਨ ਪੰਡਿਤ ਹੋਣ ਕਰਕੇ ਰਾਜ ਦਰਬਾਰ ਵਿਚ ਜਾ ਕੇ ਕਥਾ ਕਰਦਾ ਹੁੰਦਾ ਸੀ, ਫਿਰ ਵੇਸ਼ਵਾ ਨਾਲ ਮਿਲਾਪ ਹੋਣ ਕਰਕੇ ਇਸ ਦਾ ਨਾਮ 'ਅਜਾਮਲ' ਪੈ ਗਿਆ। ਭਗਤਮਾਲ ਵਿਚ

ਇਸ ਦੀ ਸਾਖੀ ਸਪਸ਼ਟ ਹੈ।

ਗਜ–ਹਾਥੀ, ਗਨਿਕਾ–ਵੇਸ਼ਵਾ, ਇਨ੍ਹਾਂ ਨੇ ਸਾਰੀ ਉਮਰ ਪਤਿਤ–ਪਾਪ ਕਰਮ ਕੀਤੇ ਸਨ, ਪਰ–

## ਤੇਊ ਉਤਰਿ ਪਾਰਿ ਪਰੇ ਰਾਮ ਨਾਮ ਲੀਨੇ ॥੨॥

(ਅੰਤ ਨੂੰ ਸੰਤਾਂ ਦੀ ਕਿਰਪਾ ਨਾਲ) ਰਾਮ ਨਾਮ ਲੈਣ ਕਰਕੇ ਤੇਊ=ਉਹ ਸੰਸਾਰ ਸਮੁੰਦਰ ਤੋਂ ਉਤਰਕੇ ਪਾਰ ਪੈ ਗਏ ॥ ੨ ॥

## ਸੂਕਰ ਕੂਕਰ ਜੋਨਿ ਭ੍ਰਮੇ ਤਊ ਲਾਜ ਨ ਆਈ ॥

ਹੇ ਭਾਈ ! ਜਿਸ ਵੇਲੇ ਤੁਸੀਂ ਸੂਕਰ=ਸੂਰ ਕੂਕਰ=ਕੁੱਤੇ ਆਦਿ ਜੂਨੀਆਂ ਵਿਚ ਭਰਮਦੇ ਫਿਰਦੇ ਸੀ, ਤਿਸ ਵੇਲੇ ਤੁਹਾਨੂੰ ਸ਼ਰਮ ਨਹੀਂ ਆਈ ਤੇ ਹੁਣ ਆਖਦੇ ਹੋ ਮਾਲਾ ਫੇਰਦਿਆਂ ਜਾਂ ਗੁਰਦੁਆਰੇ ਜਾਂਦਿਆਂ ਸ਼ਰਮ ਆਉਂਦੀ ਹੈ।

## ਰਾਮ ਨਾਮ ਛਾਡਿ ਅੰਮ੍ਰਿਤ ਕਾਹੇ ਬਿਖੁ ਖਾਈ ॥੩॥

ਰਾਮ ਨਾਮ ਰੂਪੀ ਅੰਮ੍ਰਿਤ ਨੂੰ ਛੱਡ ਕੇ ਕਿਸ ਵਾਸਤੇ ਵਿਸ਼ਿਆਂ ਰੂਪੀ ਬਿਖੁ–ਜ਼ਹਿਰ ਨੂੰ ਖਾਈ ਜਾਂਦੇ ਹੋ ॥੩॥

## ਤਜਿ ਭਰਮ ਕਰਮ ਬਿਧਿ ਨਿਖੇਧ ਰਾਮ ਨਾਮੁ ਲੇਹੀ ॥

ਵਿਧੀ ਕਰਮ ਜੋ ਸ਼ਾਸਤ੍ਰ ਅਨੁਸਾਰ ਹਨ, ਨਿਖੇਧ ਕਰਮ ਜੋ ਸ਼ਾਸਤ੍ਰ ਤੋਂ ਵਿਰੁੱਧ ਹਨ ਇਨ੍ਹਾਂ ਦੋਹਾਂ ਹੀ ਕਰਮਾਂ ਨੂੰ ਭਰਮ ਰੂਪ ਜਾਣ ਕੇ ਤਿਆਗ ਦੇਹ, ਕਿਉਂਕਿ–

'ਪਾਪ ਕਰਮ ਹੈ ਲੋਹਿ ਕੀ ਪੁੰਨ ਸਵਰਨ ਕੀ ਜਾਨ।
ਦੋਨੋਂ ਬੰਧਨ ਰੂਪ ਹੈਂ ਨਿਸਚੇ ਲੇਹੁ ਪਛਾਨ।'

ਵਾ–ਨਾ ਕਰਨ ਯੋਗ ਜੋ ਨਿਖੇਧ ਕਰਮ ਹਨ, ਉਨ੍ਹਾਂ ਨੂੰ ਭਰਮ ਰੂਪ ਜਾਣਕੇ ਤਿਆਗ ਦੇਹ ਤੇ ਵਿਧੀ ਕਰਮ ਜੋ ਰਾਮ ਦਾ ਨਾਮ ਹੈ ਤਿਸਨੂੰ ਲੈਣਾ ਕਰ (ਜਪਣਾ ਕਰ)।

## ਗੁਰ ਪ੍ਰਸਾਦਿ ਜਨ ਕਬੀਰ ਰਾਮੁ ਕਰਿ ਸਨੇਹੀ ॥੪॥੫॥

ਕਬੀਰ ਜਨ ਜੀ ਕਥਨ ਕਰਦੇ ਹਨ, ਹੇ ਭਾਈ ! ਗੁਰਾਂ ਦੀ ਕਿਰਪਾ ਨਾਲ ਤੂੰ ਰਾਮ ਵਿਚ ਸਨੇਹੀ– ਪ੍ਰੇਮ ਕਰ ॥੪॥੫॥

# ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ

## ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ:**--ਇੱਕ ਵੇਰ ਨਾਮਦੇਵ ਜੀ ਸਮੇਤ ਪ੍ਰਵਾਰ ਤੀਰਥ ਯਾਤਰਾ ਕਰਨ ਚਲੇ ਗਏ। ਪਿੱਛੋਂ ਇੱਕ ਸ਼ਾਹੂਕਾਰ ਨੇ ਆਪਣਾ ਮਕਾਨ ਬਣਾਂਦਿਆਂ ਹੋਇਆਂ ਮਿਸਤਰੀ ਦੀ ਸਲਾਹ ਦੇਣ ਤੇ "ਕਿ ਜੇਕਰ ਇਹ ਛੱਪਰੀ ਵਾਲੀ ਜਗ੍ਹਾ ਵਿਚ ਮਿਲ ਪਵੇ ਤਾਂ ਮਕਾਨ ਬੜਾ ਚੰਗਾ ਬਣੇਗਾ।" ਸ਼ਾਹੂਕਾਰ ਨੂੰ ਧਨ

ਦਾ ਹੰਕਾਰ ਸੀ ਕਿ ਇਹ ਗਰੀਬ (ਭਗਤ) ਮੇਰਾ ਕੀ ਕਰੇਗਾ। ਜੇਕਰ ਬਹੁਤ ਕੁਝ ਕਰੇਗਾ ਤਾਂ ਕੀਮਤ ਲੈ ਲਵੇਗਾ ਹੋਰ ਕੀ ਕਰੇਗਾ। ਇਹ ਗੱਲ ਸੋਚ ਕੇ ਸ਼ਾਹੂਕਾਰ ਨੇ ਮਜ਼ਦੂਰਾਂ ਨੂੰ ਹੁਕਮ ਦੇ ਦਿੱਤਾ, ਕਿ "ਇਸ ਨੂੰ ਢਾਹ ਕੇ ਜਗ੍ਹਾ ਸਾਫ਼ ਕਰ ਦਿਓ।" ਮਜ਼ਦੂਰਾਂ ਨੇ ਕਹੀਆਂ ਲੈ ਕੇ ਝੱਟ ਜਗ੍ਹਾ ਸਾਫ ਕਰ ਦਿੱਤੀ ਤੇ ਉਹ ਜ਼ਮੀਨ ਆਪਣੀ ਜ਼ਮੀਨ ਨਾਲ ਰਲਾ ਲਈ। ਉਸ ਜਗ੍ਹਾ ਦੇ ਰਲਣ ਕਰਕੇ ਸ਼ਾਹੂਕਾਰ ਦਾ ਮਕਾਨ ਬੜਾ ਆਲੀਸ਼ਾਨ ਬਣ ਗਿਆ ਤੇ ਵਿਚ ਰਹਿਣ ਲੱਗ ਪਏ। ਕੁਝ ਸਮੇਂ ਤੋਂ ਬਾਅਦ ਜਦ ਨਾਮਦੇਵ ਜੀ ਆਏ ਤਾਂ ਕੀ ਵੇਖਦੇ ਹਨ ਕਿ ਛੰਨ ਕੋਈ ਨਹੀਂ ਤੇ ਇੱਕ ਆਲੀਸ਼ਾਨ ਮਕਾਨ ਬਣਿਆਂ ਹੋਇਆ ਹੈ। ਪੁੱਛਣ ਤੋਂ ਕਿਸੀ ਨੇ ਕਿਹਾ, "ਤੇਰੀ ਛੰਨ ਤੋੜ ਤਾੜ ਕੇ ਇਸ ਸ਼ਾਹੂਕਾਰ ਨੇ ਆਪਣੀ ਜ਼ਮੀਨ ਨਾਲ ਮਿਲਾ ਲਈ ਹੈ।"

ਲੋਕਾਂ ਤੋਂ ਇਹ ਗੱਲ ਸੁਣਕੇ ਸ਼ਾਹੂਕਾਰ ਪਾਸ ਆ ਕੇ ਨਾਮਦੇਵ ਜੀ ਆਖਦੇ ਹਨ-

**ਗਹਰੀ ਕਰਿਕੈ ਨੀਵ ਖੁਦਾਈ ਊਪਰਿ ਮੰਡਪ ਛਾਏ ॥**

ਹੇ ਭਾਈ! ਤੈਂ ਨੇ ਕਿਸ ਜੀਵਨ ਪਿੱਛੇ ਗਹਰੀ=ਡੂੰਘੀ ਕਰ ਕੇ ਨੀਵ=ਨੀਂਹ ਖੁਦਾਈ=ਪੁਟਵਾਈ ਹੈ ਤੇ ਉੱਪਰ ਕੰਧਾਂ ਉਸਾਰਕੇ ਸੋਹਣੇ ਸੋਹਣੇ ਮੰਡਪ ਛਾਏ=ਮੰਦਰ ਬਣਾਏ ਹਨ। ਇਹ ਦੱਸ-

**ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥ ੧ ॥**

ਮਾਰ ਕੰਡੇ* ਰਿਖੀ ਨਾਲੋਂ ਕੌਣ ਅਧਿਕਾਈ=ਵੱਡੀ ਉਮਰਾ ਵਾਲਾ ਹੋਣਾ ਹੈ, ਜਿਸ ਨੇ ਆਪਣੀ ਲੱਖਾਂ ਵਰ੍ਹਿਆਂ ਦੀ ਉਮਰਾ ਮੂੰਡ=ਸਿਰ ਉੱਤੇ ਤ੍ਰਿਣ ਧਰਿ=ਕੱਖਾਂ ਦੇ ਦੱਥਿਆਂ ਨੂੰ ਰੱਖ ਕੇ ਬਲਾਏ=ਬਿਤੀਤ ਕੀਤੀ ਹੈ।

ਯਥਾ-"ਕਰਨ ਤਪਸਯਾ ਬਨ ਵਿਖੇ ਵਖਤ ਗੁਜਾਰਨ ਪਿੰਨੀ ਸਾਗੇ।
ਲਖ ਵਰ੍ਹਿਆਂ ਦੀ ਆਰਜਾ ਕੋਠੇ ਕੋਟ ਨ ਮੰਡਪ ਸਾਜੇ।"

[ਭਾ: ਗੁਰਦਾਸ ਜੀ ਵਾਰ ੧ ਪਉੜੀ ੫

ਇਹ ਗਲ ਸੁਣਕੇ ਸ਼ਾਹੂਕਾਰ ਨੇ ਬੜਾ ਰੋਹਬ ਪਾਇਆ ਤੇ ਆਖਿਆ, "ਜਾਹ! ਜਿਸ ਮਿੱਤਰ ਨੂੰ ਬੁਲਾਉਣਾ ਈ ਬੁਲਾ ਲਿਆ। ਬਹੁਤੀਆਂ ਗੱਲਾਂ ਕਰਨ ਦੀ ਕੋਈ ਲੋੜ ਨਹੀਂ।" ਨਾਮਦੇਵ ਜੀ ਨੇ ਕਿਹਾ-

**ਹਮਰੋ ਕਰਤਾ ਰਾਮੁ ਸਨੇਹੀ ॥**

ਅਸਾਡਾ ਸਨੇਹੀ=ਪ੍ਰੇਮੀ ਤਾਂ ਰਾਮ ਕਰਤਾ ਹੈ, ਉਸ ਤੋਂ ਬਿਨਾਂ ਅਸਾਡਾ ਹੋਰ ਕੌਣ ਹੈ?

**ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ ॥ ੧ ॥ ਰਹਾਉ ॥**

ਹੇ ਪੁਰਖਾ! ਤੂੰ ਕਿਸ ਵਾਸਤੇ ਹੰਕਾਰ ਕਰਦਾ ਹੈਂ? ਇਹ ਤੇਰੀ ਝੂਠੀ ਦੇਹ ਨਾਸ ਹੋ ਜਾਏਗੀ।

ਯਥਾ-"ਤੂ ਕਾਂਇ ਗਰਬਹਿ ਬਾਵਲੀ ॥ ਜੈਸੇ ਭਾਦਉ ਖੂੰਬ ਰਾਜੁ ਤੂ ਤਿਸਤੇ ਖਰੀ ਉਤਾਵਲੀ ॥"

[ਪੰਨਾ ੧੧੯੬

*ਮਾਰਕੰਡੇ ਰਿਖੀ ਦੀ ਕਥਾ ਪਦਮ ਪੁਰਾਣ ਵਿਚ ਹੈ।

**(ਪੰਨਾ ੬੯੩) ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥**
**ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝ ਨ ਖਾਈ ॥ ੨ ॥**

ਦੁਰਜੋਧਨ ਵਰਗੇ ਸੌ ਭਾਈ ਕੈਰੋਂ ਸਨ, ਜੋ ਮੇਰੀ ਮੇਰੀ ਕਰਦੇ ਮਰ ਖਪ ਗਏ। ਦੁਰਯੋਧਨ ਰਾਜਾ ਇੰਨਾਂ ਹੰਕਾਰੀ ਹੋਇਆ ਹੈ ਕਿ ਜਿਸ ਦਾ ਕੁਝ ਬਿਆਨ ਨਹੀਂ।

੧. ਇੱਕ ਸਮੇਂ ਸ੍ਰੀ ਕ੍ਰਿਸ਼ਨ ਜੀ ਜਦ ਪਾਂਡਵਾਂ ਵੱਲੋਂ ਵਕੀਲ ਬਣਕੇ ਕੈਰਵਾਂ ਪਾਸ ਗਏ ਕਿ ਰਾਜ ਦਾ ਕੁਝ ਹਿੱਸਾ ਪਾਂਡਵਾਂ ਨੂੰ ਦੇ ਦਿਓ, ਤਦ ਦੁਰਯੋਧਨ ਨੇ ਰਾਜ ਦਾ ਹਿੱਸਾ ਦੇਣਾ ਤਾਂ ਕਿਧਰੇ ਰਿਹਾ ਪੰਜ ਪਿੰਡ ਦੇਣੇ ਵੀ ਮਨਜ਼ੂਰ ਨਾ ਕੀਤੇ ਅਤੇ ਇਹ ਆਖਿਆ, ਕਿ ਸਾਰੀ ਧਰਤੀ ਮੇਰੀ ਹੈ ਮੈਂ ਤਾਂ ਇੱਕ ਸੂਈ ਦੇ ਨੱਕੇ ਜਿੰਨੀ ਵੀ ਧਰਤੀ ਦੇਣ ਨੂੰ ਤਿਆਰ ਨਹੀਂ ਹਾਂ।

ਜਿਸ ਵੇਲੇ ਮਹਾਂ ਭਾਰਤ ਦਾ ਯੁੱਧ ਕਰਦਿਆਂ ਹੋਇਆਂ ਅਰਜਨ ਨੇ ਭੀਸ਼ਮ ਪਿਤਾਮਾ ਨੂੰ ਬਾਣ ਮਾਰਿਆ ਤਾਂ ਮੂਰਛਾ ਹੋ ਗਏ ਉਸ ਵੇਲੇ ਸੂਰਜ ਦਖਣਾਇਨ ਸੀ ਤੇ ਭੀਸ਼ਮ ਪਿਤਾਮਾ ਜੀ ਯੋਗੀਰਾਜ ਸਨ।

ਯੋਗੀ ਨੂੰ ਹਮੇਸ਼ਾਂ ਹੀ ਦੇਸ਼ ਕਾਲ ਵਸਤੂ ਦੀ ਅਪੇਖਿਆ ਬਣੀ ਰਹਿੰਦੀ ਹੈ। ਜੇਕਰ ਸੂਰਜ ਦਖਣਾਇਨ ਹੋਵੇ ਤਾਂ ਯੋਗੀ ਜਨ ਆਪਣੇ ਪ੍ਰਾਣਾਂ ਨੂੰ ਤਿਆਗਦੇ ਨਹੀਂ, ਏਸੇ ਕਾਰਨ ਹੀ ਭੀਸ਼ਮ ਪਿਤਾਮਾ ਨੇ ਅਰਜਨ ਪਾਸੋਂ ਸਿਹਜਾ ਮੰਗੀ ਸੀ* । ਤਦ ਅਰਜਨ ਨੇ ਖੂਬ ਮਖਮਲੀ ਸਿਹਜਾ ਮੰਗਵਾਕੇ ਵਿਛਾ ਦਿੱਤੀ। ਜਦ ਭੀਸ਼ਮ ਪਿਤਾਮਾ ਨੇ ਮਖਮਲੀ ਸਿਹਜਾ ਵੇਖੀ ਤਾਂ ਇਨਕਾਰ ਕਰ ਦਿੱਤਾ ਤੇ ਆਖਿਆ–

ਹੇ ਪ੍ਰੇਯ ਅਰਜਨ ! ਇਸ ਜਗ੍ਹਾ ਇਹ ਸਿਹਜਾ ਸੂਰਮੇ ਵਾਸਤੇ ਨਹੀਂ ਚਾਹੀਦੀ, ਕਿਉਂਕਿ ਰਣਭੂਮਿ ਵਿਖੇ ਜੋਧਿਆਂ ਦੀ ਸਿਹਜਾ ਬਾਣਾਂ ਦੀ ਹੁੰਦੀ ਹੈ। ਜੇਕਰ ਤੇਰੇ ਪਾਸੋਂ ਹੋ ਸਕੇ ਤਾਂ ਤੂੰ ਬਾਣਾਂ ਦੀ ਸਿਹਜਾ ਦੇਹ। ਕਿਉਂਕਿ ਇਹ ਸਮਾਂ ਬੜਾ ਨਾਜ਼ਕ ਹੈ ਜੇਕਰ ਸੂਰਮਾ ਰਣਭੂਮੀ ਨੂੰ ਛੱਡ ਕੇ ਘਰ ਵੱਲ ਮੁੜੇ ਤਾਂ ਕਾਇਰ ਬਣਦਾ ਹੈ ਤੇ ਜੇਕਰ ਚੰਗੀਆਂ ਸਿਹਜਾ ਵਿਛਾ ਕੇ ਸੌਂਵੇਂ ਤਾਂ ਭੀ ਨਹੀਂ ਸੋਭਦਾ।" ਉਸ ਵੇਲੇ ਅਰਜਨ ਨੇ ਬਿਅੰਤ ਹੀ ਬਾਣ ਇਕੱਠੇ ਕਰਕੇ ਇੱਕ ਬਾਣਾਂ ਦੀ ਸਿਹਜਾ ਵਿਛਾ ਕੇ ਉਸ ਉਤੇ ਭੀਸ਼ਮ ਪਿਤਾਮਾ ਨੂੰ ਲਿਟਾ ਦਿੱਤਾ। ਪੰਜ ਮਹੀਨੇ ਦੇ ਕਰੀਬ ਉਸ ਬਾਣਾਂ ਦੀ ਸਿਹਜਾ ਉੱਤੇ ਪਏ ਰਹੇ। ਜਿਸ ਵੇਲੇ ਭੀਸ਼ਮ ਪਿਤਾਮਾ ਨੂੰ ਕੁਝ ਸੁਰਤ ਆਈ ਤਦ ਉਹਨਾਂ ਨੇ ਦੁਰਯੋਧਨ ਨੂੰ ਯਾਦ ਕੀਤਾ ਤੇ ਉਧਰੋਂ ਦੁਰਯੋਧਨ ਨੂੰ ਭੀ ਲਾਲਸਾ ਹੋਈ ਕਿ ਮੈਂ ਭੀਸ਼ਮ ਪਿਤਾਮਾ ਜੀ ਦੇ ਦਰਸ਼ਨ ਕਰਾਂ। ਜਿੱਥੇ ਦੁਰਯੋਧਨ ਦਾ ਡੇਰਾ ਸੀ, ਉਥੋਂ ਅਠਤਾਲੀ ਕੋਹ ਦੇ ਫ਼ਾਸਲੇ ਉੱਪਰ ਭੀਸ਼ਮ ਪਿਤਾਮਾ ਜੀ ਤੀਰਾਂ ਦੀ ਸਿਹਜਾ ਉੱਤੇ ਪਏ ਹੋਏ ਸਨ। ਜਿਸ ਵੇਲੇ ਦੁਰਯੋਧਨ ਨੇ ਭੀਸ਼ਮ ਪਿਤਾਮਾ ਦੇ ਪਾਸ ਜਾਣ ਦਾ ਖਿਆਲ ਕੀਤਾ, ਤਿਸ ਵੇਲੇ ਧੁੱਪ ਦਾ ਬੜਾ ਜ਼ੋਰ ਸੀ ਹੁਕਮ ਦੇ ਕੇ ਝਟਪਟ ਸਭ ਸੈਨਾ ਦੇ ਹੱਥ ਵਿਚ ਛਤ੍ਰ ਫੜਾ ਦਿੱਤੇ। ਉਸ ਵੇਲੇ ਸਾਰੀ ਫੌਜ ਨੇ ੪੮ ਕੋਹਾਂ ਵਿਚ ਛਤ੍ਰਾਂ ਦੀ ਛਾਂ ਕਰ ਦਿੱਤੀ ਤੇ ਉਸ ਛਾਂ ਦੇ ਹੇਠਾਂ ਹੇਠਾਂ ਰਾਜਾ ਦੁਰਯੋਧਨ ਭੀਸ਼ਮ ਪਿਤਾਮਾ ਜੀ ਦੇ ਪਾਸ ਪਹੁੰਚ ਗਿਆ। ਓਹੀ ਗੱਲ ਇਥੇ ਸਪਸ਼ਟ ਕੀਤੀ ਹੈ ਕਿ–

---

*ਇਹ ਪਰਸੰਗ ਮਹਾਂ ਭਾਰਤ ਭੀਸ਼ਮ ਪਰਬ ਵਿਚ ਕਥਨ ਕੀਤਾ ਹੈ।

"ਬਾਰਹ ਜੋਜਨ ਛਤ੍ਰੁ ਚਲੈ ਥਾ"

ਬਾਰ੍ਹਾਂ ਜੋਜਨ ਕਹੀਏ ੪੮ ਕੋਹ ਛਤਰਾਂ ਦੀ ਛਾਂ ਹੇਠੋਂ ਚਲਦਾ ਗਿਆ।

੨. ਜੰਗ ਹੋਣ ਤੋਂ ਪਹਿਲਾਂ ਜਿਸ ਵੇਲੇ ਰਾਜਿਆਂ ਨੂੰ ਵੇਖਣ ਚਲਿਆ ਹੈ ਕਿ ਮੇਰੇ ਅਧੀਨ ਕਿਤਨੇ ਕੁ ਰਾਜੇ ਹਨ ਤਾਂ ਅਠਤਾਲੀ ਕੋਹ ਛਤਰਾਂ ਦੀ ਛਾਂ ਹੇਠਾਂ ਹੀ ਚਲਾ ਗਿਆ, ਭਾਵ ਇਤਨੇ ਰਾਜੇ ਇਸ ਦੇ ਅਧੀਨ ਸਨ, ਜੋ ਅਠਤਾਲੀ ਕੋਹਾਂ ਵਿਚ ਕੇਵਲ ਰਾਜੇ ਲੋਕ ਹੀ ਛਤਰ ਫੜਕੇ ਇਸ ਦਾ ਸੁਆਗਤ ਕਰਦੇ ਰਹੇ।

ਚਾਰ ਕੋਹਾਂ ਦਾ ਇੱਕ ਜੋਜਨ ਹੁੰਦਾ ਹੈ ਤੇ ਬਾਰ੍ਹਾਂ ਚਉਕੇ ਅਠਤਾਲੀ, (ਅਠਤਾਲੀ ਕੋਹਾਂ) ਵਿਚ ਇੱਕ ਦੁਰਯੋਧਨ ਰਾਜੇ ਦੇ ਸਿਰ ਉੱਤੇ ਹੀ ਛਤਰ ਝੁਲੀਂਦਾ ਸੀ ਹੋਰ ਕਿਸੀ ਰਾਜੇ ਦੇ ਸਿਰ ਉੱਤੇ ਛੱਤ੍ਰ ਨਹੀਂ ਝੂਲਦਾ ਸੀ। ਐਸਾ ਜੋ ਪ੍ਰਤਾਪੀ ਰਾਜਾ ਹੈ, ਜਿਸ ਵੇਲੇ ਉਹ ਮਰਿਆ ਹੈ ਤਾਂ–

"ਦੇਹੀ ਗਿਰਝ ਨ ਖਾਈ ॥੨॥"

(੧) ਉਸ ਦੀ ਦੇਹ ਗਿਰਝਾਂ ਨੇ ਭੀ ਹੰਕਾਰੀ ਅਤੇ ਪਾਪਾਤਮਾ ਜਾਣਕੇ ਨਹੀਂ ਖਾਧੀ, ਕਿਉਂਕਿ ਸਭਾ ਦੇ ਵਿਚ ਜਿਹੜਾ ਔਰਤ ਨੂੰ ਨੰਗਿਆਂ ਕਰਨਾ ਹੈ ਇਸਤੋਂ ਉੱਗਰ ਹੋਰ ਕੋਈ ਪਾਪ ਨਹੀਂ ਤੇ ਇਸਨੇ ਨਿਸ਼ੰਕ ਹੋ ਕੇ ਸਭਾ ਵਿਚ ਦਰੋਪਤੀ ਨੂੰ ਨੰਗਿਆਂ ਕਰਨ ਦਾਂ ਹੁਕਮ ਕੀਤਾ ਸੀ, ਜਿਸ ਕਰਕੇ ਗਿਰਝਾਂ ਨੇ ਭੀ ਇਸਦੀ ਦੇਹ ਨਹੀਂ ਖਾਧੀ, ਕਿਉਂਕਿ ਇਹ ਨਿਯਮ ਹੈ ਜੋ ਪੁਰਸ਼ ਹੰਕਾਰੀ ਅਤੇ ਪਾਪਾਤਮਾ ਹੁੰਦਾ ਹੈ ਉਸਦੀ ਦੇਹ ਕੁੱਤਿਆਂ ਵਾਂਗ ਰੁਲਦੀ ਰਹਿੰਦੀ ਹੈ ਅਤੇ ਕਾਂ ਕੁੱਤੇ ਗਿਰਝਾਂ ਆਦਿਕ ਕੋਈ ਭੀ ਉਸਨੂੰ ਖਾਂਦੇ ਨਹੀਂ।

ਕੈਰਵਾਂ ਪਾਂਡਵਾਂ ਦਾ ਜੁਧ ਅਠਾਰ੍ਹਵੇਂ ਦਿਨ ਖਤਮ ਹੋਇਆ, ਅਠਾਰ੍ਹਵੇਂ ਦਿਨ ਜਦ ਦੁਰਯੋਧਨ ਮਰ ਗਿਆ ਤਾਂ ਇਸ ਦਾ ਸਿਸਕਾਰ ਕਰਨ ਵਾਲਾ ਕੋਈ ਨਾ ਰਿਹਾ ਤੇ ਇਸਦੀ ਦੇਹ ਰਨ ਭੂਮਿ ਵਿਚ ਪਈ ਸੀ। ਫਿਰਦਾ ਫਿਰਦਾ ਜੰਗਲ ਵਿਚ ਇਕ ਗਿਦੜ ਆ ਪਹੁੰਚਿਆ। ਉਸਨੇ ਆਪਣੀ ਖੁਰਾਕ ਸਮਝਕੇ ਦੁਰਯੋਧਨ ਦੇ ਸਰੀਰ ਨੂੰ ਸੁੰਘਿਆ, ਸਾਰੇ ਅੰਗਾਂ ਨੂੰ ਸੁੰਘਦੇ ਹੋਏ ਨੇ ਇਸ ਤਰ੍ਹਾਂ ਕਿਹਾ–

ਹਸਤੇਨ ਦਾਨ ਵਿਵਰਜਤੇ, ਸ੍ਰੁਤੀਪੁਟੇ ਸ੍ਰਗਜ ਚੈ ਦ੍ਰੋਹਣੇ, ਨੇਤ੍ਰੇ ਸਾਧੂ ਬਿਲੋਕਨੇਨ
ਰਹਤੇ, ਪਦੇਨ ਤੀਰਥ ਅਗਤੇ, ਉਣੰਜੈ ਰਚਤ ਬਿਰੰਚ ਸੁ ਧਰੰ ਗੁਭੇਣ ਤੂੰਗਛਰੋ,
ਰੇ ਰੇ ਜੰਬਕ ਮੁਚ ਮੁਚ ਸਈਸੈ ਨੀਚੰ ਸੁਨਿੰਦਜੰ ਬਪੂ ॥ [ਸਲੋਕ ਮਹਾਂ ਭਾਰਤ

ਅਰਥ:–ਹੱਥਾਂ ਨਾਲ ਕਦੇ ਦਾਨ ਨਹੀਂ ਕੀਤਾ, ਕੰਨਾਂ ਦੇ ਨਾਲ ਹਰੀ ਜਸ ਸ੍ਰਵਣ ਨਹੀਂ ਕੀਤਾ, ਹਿਰਦਾ ਸਾਰੀ ਉਮਰ ਛਲ ਨਾਲ ਭਰਿਆ ਰਹਿਆ, ਨੇਤ੍ਰਾਂ ਨਾਲ ਸਾਧੂਆਂ ਦੇ ਦਰਸ਼ਨ ਨਹੀਂ ਕੀਤੇ, ਪੈਰਾਂ ਨਾਲ ਤੁਰਕੇ ਕਦੇ ਇਸਨੇ ਤੀਰਥ ਯਾਤ੍ਰਾ ਨਹੀਂ ਕੀਤੀ, ਬ੍ਰਹਮਾ ਨੇ ਉਣੰਜਾ ਕ੍ਰੋੜ ਜੋਜਨ ਪ੍ਰਿਥਵੀ ਰਚੀ ਹੈ ਤਿਸ ਵਿਚ ਇਹ ਪੁਰਸ਼ ਸਾਰੀ ਉਮਰ ਵੱਡਾ ਭਾਰੀ ਹੰਕਾਰੀ ਹੋਕੇ ਵਿਚਰਦਾ ਰਿਹਾ, ਹੇ ਗਿਦੜ ਹੇ ਗਿਦੜ! ਇਸ ਨੂੰ ਛਡ ਇਸ ਨੂੰ ਛਡ ਇਹ ਨੀਚ ਪੁਰਸ਼ ਹੈ ਨਿੰਦਨ ਯੋਗ ਹੈ ਅਤੇ ਨਿੰਦਿਆ ਦਾ ਹੀ ਸਰੂਪ ਹੈ।

(੨) ਦੇਹੀ ਗਿਰਝ ਨ ਖਾਈ ॥੨॥

ਬੱਜਰ ਦੀ ਦੇਹ ਹੋਣ ਕਰਕੇ ਗਿਰਝਾਂ ਨੇ ਨਾ ਖਾਧੀ।

ਦੇਹ ਬੱਜਰ ਦੀ ਕਿਵੇਂ ਹੋਈ? ਹੁਣ ਉਹ ਪ੍ਰਸੰਗ ਸੁਣੋ–

ਜਿਸ ਵੇਲੇ ਰਾਜਾ ਦੁਰਯੋਧਨ ਨੇ ਸੁਣਿਆਂ ਕਿ ਭੀਮਸੈਨ ਨੇ ਮੈਨੂੰ ਮਾਰਨਾ ਹੈ ਤਾਂ ਉਸੀ ਵੇਲੇ ਦੁਰਯੋਧਨ ਨੇ ਰਾਜਾ ਯੁਧਿਸ਼ਟਰ ਪਾਸ ਆ ਕੇ ਬੇਨਤੀ ਕੀਤੀ, "ਹੇ ਰਾਜਨ! ਦੁਸ਼ਮਣ ਤੋਂ ਮੇਰਾ ਬਚਾਉ

ਕਿਵੇਂ ਹੋ ਸਕਦਾ ਹੈ ?" (ਰਾਜਾ ਯੁਧਿਸ਼ਟਰ ਜੀ ਧਰਮਾਤਮਾ ਅਤੇ ਸਚਿਆਰ ਪੁਰਸ਼ ਸਨ, ਜੋ ਭੀ ਸ਼ਰਨ ਆ ਜਾਵੇ ਉਸ ਨੂੰ ਸਿੱਧਾ ਰਸਤਾ ਹੀ ਦੱਸਦੇ ਸਨ) ਉਸ ਵੇਲੇ ਰਾਜੇ ਦੁਰਯੋਧਨ ਨੂੰ ਕਿਹਾ, "ਕਿ ਤੇਰੀ ਮਾਤਾ (ਗੰਧਾਰੀ) ਪਤਿਬ੍ਰਤ ਧਰਮ ਵਾਲੀ ਹੈ, ਕਿਉਂਕਿ ਉਸ ਨੇ ਆਪਣੇ ਪਤੀ ਦੇ ਮਰਨ ਤੋਂ ਬਾਅਦ ਆਪਣੀਆਂ ਅੱਖਾਂ ਉਤੇ ਪੱਟੀ ਬੰਨ੍ਹੀ ਹੋਈ ਹੈ ਹੋਰ ਕਿਸੀ ਪੁਰਸ਼ ਨੂੰ ਤੱਕਿਆ ਨਹੀਂ। ਜੇਕਰ ਤੂੰ ਉਸਦੇ ਅੱਗੋਂ ਨੰਗਾ ਹੋ ਕੇ ਲੰਘ ਜਾਵੇਂ ਤੇ ਉਸਦੀ ਦ੍ਰਿਸ਼ਟੀ ਤੇਰੇ ਸਰੀਰ ਉੱਤੇ ਪੈ ਜਾਵੇ ਤਾਂ ਤੇਰਾ ਸਾਰਾ ਸਰੀਰ ਬੱਜਰ ਦਾ ਹੋ ਜਾਵੇਗਾ ਜਿਸ ਕਰਕੇ ਫਿਰ ਤੈਨੂੰ ਕੋਈ ਮਾਰ ਨਹੀਂ ਸਕੇਗਾ।"

ਇਹ ਗੱਲ ਸੁਣਕੇ ਰਾਜਾ ਦੁਰਯੋਧਨ ਨੇ ਮਾਤਾ ਜੀ ਪਾਸ ਆ ਕੇ ਬੇਨਤੀ ਕੀਤੀ, "ਕਿ ਐਸ ਵੇਲੇ ਮੇਰੇ ਉੱਪਰ ਬੜੀ ਭਾਰੀ ਮੁਸੀਬਤ ਆਈ ਹੈ, ਉਸ ਮੁਸੀਬਤ ਨੂੰ ਤੇਰੇ ਬਿਨਾਂ ਹੋਰ ਕੋਈ ਦੂਰ ਨਹੀਂ ਕਰ ਸਕਦਾ, ਤੂੰ ਇਹ ਕਿਰਪਾ ਕਰ ਜਿਸ ਵੇਲੇ ਮੈਂ ਤੇਰੇ ਅਗੋਂ ਨੰਗਾ ਹੋ ਕੇ ਲੰਘਾਂ ਤਾਂ ਤੂੰ ਆਪਣੀ ਮੇਹਰ ਦੀ ਨਜ਼ਰ ਨਾਲ ਤੱਕੀਂ, ਜਿਸਤੇ ਮੇਰੀ ਦੇਹ ਬੱਜਰ ਦੀ ਹੋ ਜਾਵੇ।"

ਮਾਤਾ ਨੇ ਮੋਹ ਵਿਚ ਫਸ ਕੇ ਕਿਹਾ, "ਚੰਗਾ ਹੇ ਪੁੱਤਰ! ਜਿਵੇਂ ਤੂੰ ਕਹੇਂ ਉਸੇ ਤਰ੍ਹਾਂ ਹੀ ਹੋਵੇਗਾ।" ਇਹ ਗੱਲ ਮਾਤਾ ਤੋਂ ਮੰਨਵਾ ਕੇ ਆਪਣੇ ਰਾਜ ਮੰਦਰਾਂ ਵਿਚ ਆ ਗਿਆ।

ਜਦ ਇਸ ਗੱਲ ਦਾ ਪਤਾ ਕ੍ਰਿਸ਼ਨ ਜੀ ਨੂੰ ਲੱਗਾ ਤਾਂ ਕ੍ਰਿਸ਼ਨ ਜੀ ਨੇ ਵਿਚਾਰਿਆ ਇਹ ਬੜਾ ਮਾੜਾ ਕੰਮ ਹੋਇਆ ਹੈ, ਉਸੀ ਵੇਲੇ ਸ੍ਰੀ ਕ੍ਰਿਸ਼ਨ ਜੀ ਤੁਰ ਪਏ ਤੇ ਰਾਹ ਵਿਚ ਦੁਰਯੋਧਨ ਨੂੰ ਮਿਲ ਪਏ। ਪੁੱਛਿਆ; "ਹੇ ਰਾਜਨ! ਆਪ ਕਿੱਥੇ ਜਾ ਰਹੇ ਹੋ ?" ਤਾਂ ਦੁਰਯੋਧਨ ਨੇ ਸਾਰੀ ਗੱਲ ਸੁਣਾਈ ਕਿ ਮੈਂ ਆਪਣੀ ਮਾਤਾ ਜੀ ਦੇ ਪਾਸ ਜਾ ਰਿਹਾ ਹਾਂ। ਤਾਂ ਕ੍ਰਿਸ਼ਨ ਜੀ ਨੇ ਕਿਹਾ, "ਹੇ ਰਾਜਨ! ਬਚਪਨ ਵਿਖੇ ਤਾਂ ਕੋਈ ਹਰਜ ਨਹੀਂ ਹੁੰਦਾ, ਪਰ ਵੱਡਿਆਂ ਹੋ ਕੇ ਜਿਹੜਾ ਮਾਤਾ ਨੂੰ ਆਪਣਾ ਨੰਗੇਜ ਦਿਖਾਉਣਾ ਹੈ ਇਹ ਸ਼ਾਸਤ੍ਰ ਵਿਚ ਉੱਗਰ ਪਾਪ ਕਿਹਾ ਹੈ ਤੇ ਤੂੰ ਰਾਜਾ ਹੋ ਕੇ ਬੇ-ਨਿਆਂ ਵਾਲੀ ਗੱਲ ਕਰ ਰਿਹਾ ਹੈਂ, ਪਤਾ ਨਹੀਂ ਤੂੰ ਕਿਹੜੇ ਨਰਕ ਵਿਚ ਪਏਂਗਾ।"

ਇਹ ਗੱਲ ਸੁਣਕੇ ਰਾਜਾ ਸੋਚੀਂ ਪੈ ਗਿਆ ਤਾਂ ਕ੍ਰਿਸ਼ਨ ਜੀ ਨੇ ਕਿਹਾ–"ਹੇ ਰਾਜਨ! ਜੇ ਤੂੰ ਜ਼ਰੂਰ ਜਾਣਾ ਹੈ ਤਾਂ ਆਪਣੇ ਨੰਗੇਜ ਨੂੰ ਫੁੱਲਾਂ ਦੀ ਮਾਲਾ ਨਾਲ ਢਕ ਕੇ ਜਾਹ।" ਤਿਸ ਵੇਲੇ ਰਾਜਾ ਨੇ ਕ੍ਰਿਸ਼ਨ ਜੀ ਦਾ ਬਚਨ ਮੰਨਕੇ ਫੁੱਲਾਂ ਦੀ ਮਾਲਾ ਮੰਗਵਾਕੇ ਆਪਣਾ ਨੰਗੇਜ ਢਕ ਲਿਆ ਤੇ ਮਾਤਾ ਜੀ ਦੇ ਅੱਗੋਂ ਜਾ ਲੰਘਿਆ। ਮਾਤਾ ਜੀ ਦੀ ਨਜ਼ਰ ਪੈਣ ਨਾਲ ਉਸੀ ਵੇਲੇ ਸਾਰਾ ਸਰੀਰ ਬੱਜਰ ਦਾ ਹੋ ਗਿਆ ਅਤੇ ਜਿੱਥੇ ਜਿੱਥੇ ਫੁੱਲਾਂ ਦੀ ਮਾਲਾ ਸੀ ਉਹ ਨਾ ਹੋਇਆ। ਓਥੋਂ ਹੀ ਭੀਮ ਸੈਨ ਨੇ ਇਸ ਨੂੰ ਫੜਕੇ ਦੋ ਟੋਟੇ ਕਰ ਦਿੱਤਾ ਸੀ।

## ਸਰਬ ਸੋਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥

ਜੇਕਰ ਧਨ ਨਾਲ ਪ੍ਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੋਵੇ ਤਾਂ ਰਾਵਣ ਦੀ ਸਾਰੀ ਲੰਕਾ ਸੋਨੇ ਦੀ ਹੈਸੀ। ਐਸੇ ਰਾਵਣ ਤੋਂ ਭੀ ਹੋਰ ਅਧਿਕਾਈ=ਅਧਿਕ, ਅਰਥਾਤ ਵੱਡੀ ਬਿਭੂਤੀ ਵਾਲਾ ਕੋਈ ਹੋਣਾ ਹੈ, ਅਰਥਾਤ ਕੋਈ ਨਹੀਂ।

## ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥੩॥

(੧) ਕੀ ਹੋ ਗਿਆ ਜੇਕਰ ਰਾਵਣ ਨੇ ਆਪਣੇ ਦਰਵਾਜ਼ੇ ਉੱਪਰ ਹਾਥੀ ਘੋੜੇ ਬੰਨ੍ਹ ਲਏ, ਪਰ ਰਾਵਣ ਦੀ ਸਾਰੀ ਬਿਭੂਤੀ ਇੱਕ ਖਿਨ ਵਿਚ ਪਰਾਈ ਹੋ ਗਈ, ਕਿਉਂਕਿ ਰਾਵਣ ਨੂੰ ਮਾਰ ਕੇ ਸਾਰੀ ਲੰਕਾ ਦਾ ਰਾਜ ਸ੍ਰੀ ਰਾਮ ਚੰਦਰ ਜੀ ਨੇ ਭਭੀਖਣ ਨੂੰ ਦੇ ਦਿੱਤਾ ਸੀ।

(੨) ਕੀ ਹੋ ਗਿਆ ਜੇਕਰ ਤੈਨੇ ਦਰਵਾਜ਼ੇ ਉੱਪਰ ਹਾਥੀ ਬੰਨ੍ਹ ਲਏ, ਇਹ ਸਾਰੀ ਬਿਭੂਤੀ ਇੱਕ ਖਿਨ ਵਿੱਚ ਪਰਾਈ ਹੋ ਜਾਣੀ ਹੈ ॥੩॥

ਇਹ ਗੱਲ ਸੁਣਕੇ ਉਸ ਸ਼ਾਹੂਕਾਰ ਨੇ ਕਈ ਤਰ੍ਹਾਂ ਦੇ ਠੱਠੇ ਮਖੌਲ ਕੀਤੇ ਤਾਂ ਨਾਮਦੇਵ ਜੀ ਨੇ ਕਿਹਾ–

**ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥**

ਹੇ ਭਾਈ ! ਦੁਰਬਾਸ਼ਾ ਰਿਖੀ ਨਾਲ ਠਗਉਰੀ=ਮਸ਼ਕਰੀ ਕਰਨ ਨਾਲ ਜਾਦਵਾਂ ਨੇ ਇਹ ਫਲ ਪਾਇਆ ਜੋ ਆਪਣੀ ਸਾਰੀ ਬੰਸ ਦਾ ਅਭਾਵ ਕਰ ਲੀਤਾ ।

ਇੱਕ ਸਮੇਂ ਸ੍ਰੀ ਦੁਰਬਾਸ਼ਾ ਰਿਖੀ ਜੀ ਆਪਣੀ ਮੌਜ ਵਿਚ ਨਦੀ ਦੇ ਕਿਨਾਰੇ ਉੱਪਰ ਬੈਠੇ ਸਮਾਧੀ ਵਿਚ ਲਿਵ ਲੀਨ ਸਨ । ਜਾਦਵਾਂ ਨੂੰ ਪਤਾ ਲੱਗਾ ਕਿ ਕ੍ਰਿਸ਼ਨ ਜੀ ਦੇ ਗੁਰੂ ਆਏ ਹਨ । ਤਿਸ ਵੇਲੇ ਸਭ ਜਾਦਵਾਂ ਨੇ ਰਲਕੇ ਇੱਕ 'ਜਾਮਵੰਤੀ' ਦੇ ਪੁੱਤਰ 'ਸਾਂਭੇ' ਨੂੰ ਇਸਤ੍ਰੀ ਦਾ ਰੂਪ ਬਣਾਕੇ ਸੋਹਣੇ ਸੋਹਣੇ ਔਰਤਾਂ ਵਾਲੇ ਕੱਪੜੇ ਪੁਆਏ ਤੇ ਉਸ ਦੇ ਪੇਟ ਨਾਲ ਲੋਹੇ ਦੀ ਬਾਟੀ ਬੰਨ੍ਹ ਕੇ ਦੁਰਬਾਸ਼ਾ ਰਿਖੀ ਜੀ ਦੇ ਪਾਸ ਚਲੇ ਗਏ । ਦੁਰਬਾਸ਼ਾ ਰਿਖੀ ਨੂੰ ਨਮਸ਼ਕਾਰ ਕਰ ਕੇ ਬੇਨਤੀ ਕੀਤੀ ਰਿਖੀ ਜੀ ! ਇਸ ਗਰਭਵਤੀ ਇਸਤ੍ਰੀ ਦੇ ਪੇਟੋਂ ਕੀ ਹੋਵੇਗਾ, ਲੜਕੀ ਜਾਂ ਲੜਕਾ ? ਰਿਖੀ ਜੀ ਪਹਿਲਾਂ ਤਾਂ ਚੁੱਪ ਰਹੇ, ਪ੍ਰੰਤੂ ਬਾਰੰ-ਬਾਰ ਕਹਿਣ ਨਾਲ ਰਿਖੀ ਜੀ ਨੇ ਕਿਹਾ, ਹਾਸਾ ਮਖੌਲ ਆਪੋ ਜਿੱਡਿਆਂ ਨਾਲ ਕਰਨਾ ਚਾਹੀਦਾ ਹੈ ਅਸਾਨੂੰ ਬੁਲਾਕੇ ਕੀ ਲੈਣਾ ਹੈ ਜਾਓ ਚਲੇ ਜਾਓ, ਪਰੰਤੂ ਬਾਲ ਹਠ ਹੋਣ ਕਰਕੇ ਰਿਖੀ ਜੀ ਦੇ ਕਹਿਣ ਉੱਪਰ ਵੀ ਓਹ ਜਾਦਵਾਂ ਦੇ ਬਾਲਕ ਨਾ ਹਟੇ । ਆਖਰਕਾਰ ਬਾਰ-ਬਾਰ ਸਤਾਉਣ ਕਰਕੇ ਰਿਖੀ ਜੀ ਨੇ ਗੁੱਸੇ ਵਿਚ ਆ ਕੇ ਇਹ ਬਚਨ ਉਚਾਰਿਆ–

"ਇਸ ਵਿਚੋਂ ਉਹ ਪੈਦਾ ਹੋਵੇਗਾ ਜੋ ਤੁਹਾਡੀ ਸਾਰੀ ਕੁਲ ਦਾ ਨਾਸ ਕਰੇਗਾ* ।"

ਇਹ ਗੱਲ ਸੁਣਕੇ ਸਭ ਜਾਦਵ ਹੈਰਾਨ ਹੋ ਗਏ ਤੇ ਆ ਕੇ ਸਾਰੀ ਗੱਲ ਕ੍ਰਿਸ਼ਨ ਜੀ ਨੂੰ ਦੱਸੀ । ਤਿਸ ਵੇਲੇ ਕ੍ਰਿਸ਼ਨ ਜੀ ਨੇ ਕਿਹਾ, ਇਹ ਤੁਸੀਂ ਬੜਾ ਮਾੜਾ ਕੰਮ ਕੀਤਾ ਹੈ । ਹੁਣ ਰਿਖੀ ਜੀ ਨੇ ਜੋ ਸਰਾਪ ਦਿੱਤਾ ਹੈ ਉਹ ਅਵੱਸ਼ਜ ਤੁਹਾਨੂੰ ਭੋਗਣਾ ਪਏਗਾ ।

ਯਥਾ:–"ਨਾਨਕ ਵੀਚਾਰਹਿ ਸੰਤ ਮੁਨਿ ਜਨਾਂ ਚਾਰਿ ਵੇਦ ਕਹੰਦੇ ॥
ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥
ਪਰਗਟ ਪਾਹਾਰੈ ਜਾਪਦੇ ਸਭਿ ਲੋਕ ਸੁਣੰਦੇ ॥
ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ ॥
ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥
ਓਇ ਵੇਚਾਰੇ ਕਿਆ ਕਰਹਿ ਜਾਂ ਭਾਗ ਧੁਰਿ ਮੰਦੇ ॥
ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ ॥
ਵੈਰੁ ਕਰਨਿ ਨਿਰਵੈਰ ਨਾਲਿ ਧਰਮਿ ਨਿਆਇ ਪਚੰਦੇ ॥
ਜੋ ਜੋ ਸੰਤ ਸਰਾਪਿਆ ਸੇ ਫਿਰਹਿ ਭਵੰਦੇ ॥
ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ ॥ ੩੧ ॥"

[ਗਉੜੀ ਵਾਰ ਪੰਨਾ ੩੧੬

---

*ਇਹ ਕਥਾ ਵਿਸ਼ਨ ਪੁਰਾਣ ਅੰਸੂ ੫ ਅਧਿਆਇ ੩੭ ਵਿਚ ਪੜ੍ਹੋ ।

ਤਿਸ ਵੇਲੇ ਕ੍ਰਿਸ਼ਨ ਜੀ ਨੇ ਉਹ ਲੋਹੇ ਦਾ ਬਾਟਾ (ਜਾਂ ਤਸਲਾ) ਰਿਤਵਾਕੇ ਜਲ ਪਰਵਾਹ ਕਰ ਦਿੱਤਾ ਬਾਕੀ ਜਿਹੜਾ ਫਾਲਾ ਬਚਿਆ ਸੀ ਉਹ ਵੀ ਜਮਨਾ ਨਦੀ ਵਿਚ ਸੁਟ ਦਿੱਤਾ। ਉਸ ਫਾਲੇ ਨੂੰ ਦੇਵਨੇਤ ਨਾਲ ਮੱਛੀ ਨਿਗਲ ਗਈ। ਉਸ ਮੱਛੀ ਨੂੰ ਸ਼ਿਕਾਰੀ ਨੇ ਜਾਲ ਵਿਚ ਫਸਾਕੇ ਘਰ ਲਿਆਂਦਾ, ਜਦ ਚੋਫਾੜ ਕੀਤੀ ਤਾਂ ਵਿਚੋਂ ਉਹ ਫਾਲਾ ਨਿਕਲਿਆ। ਉਸ ਫਾਲੇ ਨੂੰ ਚੰਗਾ ਸਮਝਕੇ ਉਸ ਨੇ ਬਾਣ ਅੱਗੇ ਲਗਾ ਲਿਆ।

ਦੂਜੇ ਪਾਸੇ ਪਰਮੇਸ਼ਰ ਦੀ ਐਸੀ ਕੁਦਰਤ ਹੋਈ ਕਿ ਉਹ ਰੇਤੇ ਹੋਏ ਲੋਹੇ ਤੋਂ ਵਿਭਾਸ ਛੇਤਰ ਵਿਚ ਇੱਕ ਖਾਸ ਤਰ੍ਹਾਂ ਦੀ ਅਜੇਹੀ ਦੱਭ ਪੈਦਾ ਹੋਈ ਜੋ ਬੜੀ ਲੰਮੀ ਤੇ ਤਲਵਾਰ ਵਰਗੀ ਤਿੱਖੀ ਸੀ ਅਤੇ ਇਸ ਤਰਫੋਂ ਸਾਰੇ ਜਾਦਵ ਵਿਭਾਸ ਛੇਤਰ ਵਿਚ ਇਕੱਠੇ ਹੋ ਕੇ ਸ਼ਰਾਬ ਪੀ ਕੇ ਜੂਏ ਦੀ ਖੇਡ੍ਹ ਖੇਡ੍ਹਣ ਲੱਗ ਪਏ। ਸ਼ਰਾਬ ਦੇ ਲੋਰ ਵਿਚ ਹੀ ਹੱਸਦੇ ਖੇਡ੍ਹਦੇ ਗਾਲਮ-ਗਾਲੀ ਹੋ ਗਏ, ਫਿਰ ਹੱਥੋਪਾਈ ਹੋ ਕੇ ਘਸੁੰਨ-ਮੁੱਕੀਆਂ ਮਾਰਨ ਲੱਗ ਪਏ। ਅੰਤ ਨੂੰ ਉਹ ਦੱਭ ਪੁੱਟ ਪੁੱਟਕੇ ਇੱਕ ਦੂਜੇ ਦੀ ਮਾਰ ਕੁਟਾਈ ਤੱਕ ਪਹੁੰਚ ਗਏ।

"ਸਾਧੂ ਬੋਲੇ ਸਹਜ ਸੁਭਾਇ। ਸਾਧੂ ਕਾ ਬੋਲਿਆ ਬਿਰਥਾ ਨ ਜਾਇ॥"

ਅਨੁਸਾਰ ਸਾਰੇ ਜਾਦਵ ਹਰੀਹਰ ਹੋ ਗਏ। ਬਾਕੀ ਇੱਕ ਕ੍ਰਿਸ਼ਨ ਜੀ ਬਚੇ, ਉਹ ਫਿਰ ਜੰਗਲ ਵਿਚ ਆ ਕੇ ਗੋਡੇ ਉਤੇ ਪੈਰ ਪਸਾਰ ਕੇ ਬਿਰਾਜਮਾਨ ਹੋ ਗਏ। ਆਪ ਜੀ ਦੇ ਸੱਜੇ ਪੈਰ ਵਿਚ ਪਦਮ ਸੀ, ਉਹ ਧੁੱਪ ਦੇ ਲਿਸ਼ਕਾਰੇ ਨਾਲ ਬੜਾ ਚਮਕਦਾ ਸੀ। ਉਸ ਚਮਕ ਨੂੰ ਦੂਰੋਂ ਹੀ ਵੇਖਕੇ ਸ਼ਿਕਾਰੀ ਨੇ ਸਮਝਿਆ ਕਿ ਇਹ ਹਰਨ ਦੀ ਅੱਖ ਹੈ, ਬਸ ਇਸ ਖਿਆਲ ਦੇ ਹੁੰਦਿਆਂ ਹੀ ਖਿੱਚ ਕੇ ਤੀਰ ਮਾਰਿਆ ਜੋ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦੇ ਪਵਿੱਤਰ ਚਰਨਾਂ ਵਿਚ ਆ ਵੱਜਾ। ਜਿਸ ਵਕਤ ਸ਼ਿਕਾਰੀ ਸ਼ਿਕਾਰ ਫੜਨ ਵਾਸਤੇ ਦੌੜ ਕੇ ਪਾਸ ਆਇਆ ਤਾਂ ਸ੍ਰੀ ਕ੍ਰਿਸ਼ਨ ਜੀ ਨੂੰ ਬਾਣ ਵੱਜਾ ਵੇਖਕੇ ਰੋਣ ਲੱਗ ਪਿਆ। ਉਸ ਨੂੰ ਰੋਂਦਾ ਵੇਖ ਕੇ ਕ੍ਰਿਸ਼ਨ ਜੀ ਨੇ ਕਿਹਾ, "ਰੋਂਦਾ ਕਿਉਂ ਹੈਂ? ਇਹ ਹੋਣਹਾਰ ਹੀ ਐਸੀ ਸੀ। ਪਿਛਲੇ ਜੁਗ ਵਿਚ ਅਸਾਂ ਨੇ ਰਾਮਚੰਦਰ ਰੂਪ ਹੋ ਕੇ ਤੈਨੂੰ ਬਾਲੀ ਰੂਪ ਵਿਚ ਲੁਕ ਕੇ ਬਾਣ ਮਾਰਿਆ ਸੀ, ਉਸ ਦਾ ਬਦਲਾ ਤੂੰ ਲੈਣਾ ਸੀ, ਉਹ ਇਸ ਜਨਮ ਵਿਚ ਤੂੰ ਬੱਧਕ ਬਣ ਕੇ ਲੈ ਲੀਤਾ ਹੈ ਇਸ ਕਰਕੇ ਤੂੰ ਕੋਈ ਅਫਸੋਸ ਨਾ ਕਰ।"

ਯਥਾ:–"ਜਾਇ ਸੁੱਤਾ ਪਰਭਾਸ ਵਿਚ, ਗੋਡੇ ਉਤੇ ਪੈਰ ਪਸਾਰੇ।
ਚਰਣ ਕਮਲ ਵਿਚ ਪਦਮ ਹੈ, ਝਿਲਮਿਲ ਝਲਕੈ ਵਾਂਗੀ ਤਾਰੇ।
ਬਧਕ ਆਇਆ ਭਾਲਦਾ, ਮਿਰਗੈ ਜਾਣ ਬਾਣ ਲੈ ਮਾਰੇ।
ਦਰਸ਼ਨ ਡਿਠੋਸੁ ਜਾਇਕੈ, ਕਰਨ ਪਲਾਵ ਕਰੇ ਪੁਕਾਰੇ।
ਗਲ ਵਿਚ ਲੀਤਾ ਕ੍ਰਿਸ਼ਨ ਜੀ, ਅਵਗੁਣ ਕੀਤੇ ਹਰਿ ਨ ਚਿਤਾਰੇ।"

[ਭਾ: ਗੁਰਦਾਸ ਜੀ ਵਾਰ ੧੦ ਪਉੜੀ ੨੩

ਤਥਾ "ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥"

[ਆਸਾ ਮਹਲਾ ੧ ਪਟੀ ਪੰਨਾ ੪੩੩

ਤੇਰਾ ਅਸਾਡਾ ਲੇਖਾ ਅੱਜ ਨਿਬੜ ਗਿਆ ਹੈ, ਹੁਣ ਅਸੀਂ ਬੈਕੁੰਠ ਧਾਮ ਵਿਚ ਚਲਦੇ ਹਾਂ।

ਸਾਧ ਸੰਗਤ ਜੀ ! ਵੇਖੋ ਸੰਤਾਂ ਨਾਲ ਮਸਕਰੀ ਕਰਨ ਨਾਲ ਸਾਰੀ ਜਾਦਵ ਵੰਸ ਦਾ ਅਭਾਵ ਹੋ ਗਿਆ ਹੈ। ਇਹ ਕੁਲ ਅੱਗੇ ਪ੍ਰਚੱਲਤ ਨਹੀਂ ਹੋਈ*।

**ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ ॥੪॥੧॥**

ਮੈਂ ਆਪਣੇ ਸੇਵਕ ਜਨ ਦੇ ਉੱਪਰ ਪ੍ਰਭੂ ਨੇ ਬੜੀ ਕਿਰਪਾ ਕੀਤੀ ਹੈ ਜੋ ਮੈਂ ਨਾਮਦੇਵ ਹਰੀ ਦੇ ਗੁਣ ਗਾਂਵਦਾ ਹਾਂ ।੪।੧।

**ਉਥਾਨਕਾ:**—ਗੋਬਿੰਦ ਲੋਕਾਂ ਨੇ ਭਗਤ ਨਾਮਦੇਵ ਜੀ ਪਾਸ ਬੇਨਤੀ ਕੀਤੀ, "ਕਿ ਆਪ ਕਿਵੇਂ ਤਰੇ ਹੋ ਅਤੇ ਅਸੀਂ ਸੰਸਾਰ ਸਮੁੰਦਰ ਤੋਂ ਕਿਸ ਤਰ੍ਹਾਂ ਤਰੀਏ ?" ਉੱਤਰ—

**ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ ॥**

ਗੁਰ ਕਿਰਪਾ ਦੁਆਰੇ ਮੈਂਨੇ ਦਸ ਬੈਰਾਗਨਿ—ਇੰਦ੍ਰੀਆਂ ਵਸ ਵਿੱਚ ਕੀਤੀਆਂ ਹਨ ਅਤੇ ਪੰਜ ਕਾਮ ਆਦਿਕਾਂ ਦਾ ਨਾਮ ਨਿਸ਼ਾਨ ਹੀ ਮਿਟਾ ਦਿਤਾ ਹੈ।

**ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ ॥੧॥**

ਸੱਤਰ ਤੇ ਦੋ ਬਹੱਤਰ ਜੋ ਮਨ ਦੀਆਂ ਕੋਠੀਆਂ ਹਨ, ਏਹ ਸਰਿ—ਸਰੋਵਰ ਵਾਂਗ ਨਾਮ-ਅੰਮ੍ਰਿਤ ਨਾਲ ਭਰਨੀਆਂ ਕੀਤੀਆਂ ਹਨ ਅਤੇ ਵਿਸ਼ੇ ਵਿਕਾਰਾਂ ਨੂੰ ਮਾਰ ਕੇ ਕੱਢ ਦਿੱਤਾ ਹੈ।

**ਪਾਛੈ ਬਹੁਰਿ ਨ ਆਵਨੁ ਪਾਵਉ ॥**

(੧) ਗੁਰਾਂ ਪਾਸੋਂ ਨਾਮ ਅੰਮ੍ਰਿਤ ਦੀ ਪ੍ਰਾਪਤੀ ਹੋ ਜਾਣ ਤੋਂ ਪਾਛੈ=ਪਿੱਛੇ ਜਨਮਾਂ ਦਾ ਅਭਾਵ ਹੋਣ ਨਾਲ ਫਿਰ ਆਵਣਾ ਨਹੀਂ ਪਾਂਵਦੇ।

(੨) ਪਾਛੈ=ਸੰਸਾਰ ਵਿਚ ਫਿਰ ਆਵਣਾ ਨਹੀਂ ਪਾਂਵਦੇ ਜੇਕਰ ਤੁਸੀਂ ਵੀ ਐਸੇ ਸਾਧਨਾਂ ਨੂੰ ਕਰੋਗੇ

---

ਏਸੇ ਕਰਕੇ ਕਿਹਾ ਹੈ—

*ਸੰਤਨ ਸੇਤੀ ਮਸਕਰੀ, ਕੁਲ ਡੋਬਨ ਕੀ ਰੀਤ।
ਭਾਗਵਾਨ ਸੇਵਾ ਕਰੇ, ਹੁਜਤਾਂ ਕਰੇ ਪਲੀਤ।
ਸਾਧ ਸਤਾਵੈ ਕਰਨੀ ਕਾਚਾ। ਕੁਸਲ ਨਹੀ ਤਹਿ ਮਨਸਾ ਬਾਚਾ।
ਜਗੰਨਾਥ ਦੁਰਮਤ ਕੇ ਘਾਲੇ। ਆਇ ਜਗਤ ਮਹਿ ਖਾਲੀ ਚਾਲੇ।

ਤਥਾ:—ਕਪਲ ਮੁਨ ਸੰਤਾਇ ਸੇ ਸਗਰ ਸੁਤ ਭਸਮ ਭਏ,
ਦੁਰਬਾਸਾ ਰਿਖ ਸੰਤਾਇ ਜਾਦਵ ਕੁਲ ਖਪਾਇਓ ਹੈ।
ਅਗਸਤ ਮੁਨ ਸੰਤਾਇ ਸੇ ਸਮੁੰਦਰ ਤੇ ਸੋਖ ਲੀਨੋ,
ਗੋਤਮ ਰਿਖ ਸੰਤਾਇ ਸੇ ਸਹੰਸਰ ਭਗ ਪਾਇਓ ਹੈ।
ਕਰਨੀ ਪ੍ਰੀਛਤ ਕੀ ਕਿਸਮਤ ਮੈ ਆਨ ਪਰੀ,
ਕੋਟ ਜਤਨ ਕੀਏ ਤੌ ਭੀ ਸਰਪ ਨੇ ਡਸਾਇਓ ਹੈ।
ਬਿਧਨਾ ਕੇ ਬਨਾਇਬੇ ਕੋ ਕਵੀ ਕਬ ਲਗ ਬਰਨਨ ਕਰੇ,
ਸਾਧੂ ਕੇ ਸੰਤਾਇ ਸੇ ਕਿਸ ਨੇ ਸੁਖ ਪਾਇਓ ਹੈ।

ਤਾਂ ਤੁਹਾਡੇ ਜਨਮਾਂ ਦਾ ਵੀ ਅਭਾਵ ਹੋ ਜਾਏਗਾ।

## ਅੰਮ੍ਰਿਤ ਬਾਨੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥੧॥ਰਹਾਉ॥

ਨਾਮ-ਅੰਮ੍ਰਿਤ ਬਾਨੀ ਨੂੰ ਹਿਰਦੇ ਕਰਕੇ ਉਚਾਰਦੇ ਹਾਂ ਅਤੇ ਆਪਣੇ ਚੰਚਲ ਆਤਮ ਕਉ—ਮਨ ਨੂੰ ਸਮਝਾਉਂਦੇ ਹਾਂ। ਜੇਕਰ ਤੁਹਾਨੂੰ ਵੀ ਇੱਛਾ ਹੈ ਤਾਂ ਤੁਸੀਂ ਵੀ ਨਾਮ ਰੂਪੀ ਅੰਮ੍ਰਿਤ ਬਾਨੀ ਨੂੰ ਹਿਰਦੇ ਨਾਲ ਉਚਾਰੋ ਅਤੇ ਚੰਚਲ ਆਤਮ ਮਨ ਨੂੰ ਸਮਝਾਵੋ ॥ ੧ ॥

ਯਥਾ–"ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥੧॥
ਠਾਕੁਰੁ ਗਾਈਐ ਆਤਮ ਰੰਗਿ ॥"

[ਧਨਾਸਰੀ ਮ: ੫ ਪੰਨਾ ੬੮੦

## ਬਜਰ ਕੁਠਾਰੁ ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ ॥

(੧) ਰਾਮ ਨਾਮ, ਯਾਂ ਗੁਰ ਉਪਦੇਸ਼ ਰੂਪ ਕੁਠਾਰੁ=ਕੁਹਾੜੇ ਨਾਲ, ਬੱਜਰ ਵਤ ਅਛੇਦ ਜੋ ਮੋਹ ਰੂਪ ਬ੍ਰਿਛ ਹੈ ਤਿਸ ਨੂੰ ਛੀਨਾਂ=ਕੱਟਣਾ ਕੀਤਾ ਹੈ।

(੨) ਗੁਰ ਉਪਦੇਸ਼ ਹੀ ਇੱਕ ਬੱਜਰ ਦਾ ਕੁਹਾੜਾ ਹੈ ਤਿਸ ਕਰਕੇ ਮੋਹ ਨੂੰ ਕੱਟਣਾ ਕੀਤਾ ਹੈ ਅਤੇ ਪਾਵਉ—ਚਰਨਾਂ ਨਾਲ ਲੱਗ ਕੇ ਮਿੰਨਤਿ ਕਰਿ—ਬੇਨਤੀਆਂ ਕਰਦੇ ਹਾਂ। ਜੇ ਤੁਹਾਨੂੰ ਭੀ ਤਰਨ ਦੀ ਇੱਛਾ ਹੈ ਤਾਂ ਤੁਸੀਂ ਭੀ ਬੇਨਤੀਆਂ ਕਰੋ।

## ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰ ਪਾਵਉ ॥੨॥

### —ਪਹਿਲਾ ਅਰਥ—

ਸੰਸਾਰ ਵੱਲੋਂ ਉਲਟੇ, ਭਾਵ ਹਟੇ ਹੋਏ ਵਿਰਕਤ ਜੋ ਸੰਤ ਮਹਾਤਮਾਂ ਹਨ, ਉਹਨਾਂ ਦੇ ਭੀ ਅਸੀਂ ਸੇਵਕ ਹਾਂ ਅੰਤੇ ਗ੍ਰਿਹਸਤੀ ਭਗਤਾਂ ਤੋਂ ਭੀ ਅਸੀਂ ਡਰ ਪੈਂਦੇ ਹਾਂ।

(ਕਬੀਰ, ਰਵਿਦਾਸ ਆਦਿਕ ਸਭ ਗ੍ਰਿਹਸਤੀ ਭਗਤ ਹੋਏ ਹਨ)

### —ਦੂਜਾ ਅਰਥ—

ਭਗਤਨ ਤੇ ਡਰ ਪਾਵਉ—ਸੰਤਾਂ ਦੇ ਜੋ ਸੇਵਕ ਭਗਤ ਹਨ ਉਹਨਾਂ ਤੋਂ ਭੀ ਅਸੀਂ ਡਰ ਪੈਂਦੇ ਹਾਂ, ਕਿਉਂਕਿ ਸੇਵਕਾਂ ਦਾ ਦਰਜਾ ਸੰਤਾਂ ਨਾਲੋਂ ਵੀ ਉੱਚਾ ਕਥਨ ਕੀਤਾ ਹੈ।

"ਹਰਿ ਜੀ ਸੇ, ਹਰਿ ਜਨ ਬਡੇ ਯਹੀ ਨੇਤ ਭਗਵਾਨ।
ਰਾਮ ਗਏ ਪੁਲ ਬਾਂਧ ਕੇ ਕੂਦ ਪਰੇ ਹਨੂੰਮਾਨ।"

### —ਤੀਜਾ ਅਰਥ—

ਜਿਵੇਂ ਅਸੀਂ ਸੰਸਾਰ ਤੋਂ ਉਲਟਕੇ ਸੰਤਾਂ ਦੇ ਸੇਵਕ ਬਣੇ ਹਾਂ ਤਿਵੇਂ ਤੁਸੀਂ ਭੀ ਭਗਤਾਂ ਤੋਂ ਡਰ ਪੈਣਾ ਕਰੋ।

## —ਚੌਥਾ ਅਰਥ—

ਭਗਤਨ ਤੇ ਡਰ ਪਾਵਉ ॥

ਸਰੀਰ ਦੇ ਜੋ ਖਟ ਭਗ ਹਨ ਉਹਨਾਂ ਤੋਂ ਡਰ ਪੈਂਦੇ ਹਾਂ। ਖਟ ਭਗ ਇਹ ਹਨ—

"ਜਨਮ, ਅਸਤ, ਅਰ ਵਿਰਧਿ ਪੁਨ ਬਿਪ੍ਰਨ ਛਯ ਤਨ ਨਾਸ।
ਖਟ ਵਿਕਾਰ ਏਹ ਦੇਹ ਕੇ ਆਤਮ ਸ੍ਵਯੰ ਪ੍ਰਕਾਸ਼ ॥ ੭ ॥

[ਵਿਚਾਰ ਮਾਲਾ ਧਿਆਇ ੫

ਜਨਮ—ਮਾਤਾ ਦੇ ਉਦਰ ਵਿਚੋਂ ਜਨਮ ਹੋਣਾ। ਅਸਤ—ਸੰਸਾਰ ਵਿਚ ਇਸਥਿਤ ਹੋਣਾ। ਵਿਰਧਿ—ਵਧਣਾ। ਬਿਪ੍ਰਨ—ਪ੍ਰਣਮ ਜਾਣਾ, ਹੋਰ ਦਾ ਹੋਰ ਹੁੰਦੇ ਜਾਣਾ। ਛਯ—ਖੀਣ ਹੋਣਾ। ਤਨ ਨਾਸ—ਸਰੀਰ ਦਾ ਅੰਤ ਹੋ ਜਾਣਾ।

## —ਪੰਜਵਾਂ ਅਰਥ—

ਭਗਤਨੀ ਜੋ ਮਾਇਆ ਹੈ, ਉਸ ਤੋਂ ਅਸੀਂ ਡਰ ਪੈਂਦੇ ਹਾਂ।

**ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ ॥**

ਇਸ ਜਨਮ ਮਰਨ ਰੂਪ ਸੰਸਾਰ ਤੋਂ ਤਦ ਹੀ ਛੁਟਕਾਰਾ ਹੁੰਦਾ ਹੈ, ਜਦ ਮਾਇਆ ਵਿਖੇ ਲੰਪਟ ਨਾ ਹੋਵੇ।

**ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥ ੩ ॥**

ਮਾਤਾ ਦੀ ਗਰਭ ਜੂਨੀ ਦਾ ਨਾਮੁ—ਕਾਰਨ* ਹੀ ਮਾਇਆ ਹੈ, ਤਿਸ ਤਜਿ—ਤਿਸ ਮਾਇਆ ਨੂੰ ਤਿਆਗਕੇ ਪਰਮੇਸ਼ਰ ਦਾ ਦਰਸ਼ਨ ਪਾਉਣਾ ਕਰੋ ॥ ੩ ॥

**ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ ॥**

ਮਾਇਆ ਦੀ ਇੱਛਾ ਨੂੰ ਇਤੁ—ਿ ਤੀ ਭਾਵ ਸਮਾਪਤੀ ਕਰਕੇ, ਵਾ ਇਸ ਮਨੁੱਖਾ ਜਨਮ ਕਰਕੇ ਜੋ ਪੁਰਸ਼ ਪਰਮੇਸ਼ਰ ਦੀ ਭਗਤੀ ਕਰਦਾ ਹੈ, ਤਿਸਨੇ ਸਾਰੇ ਡਰ ਦੂਰ ਕਰ ਦਿੱਤੇ ਹਨ।

**ਕਹਤ ਨਾਮਦੇਉ ਬਾਹਰਿ ਕਿਆ ਭਰਮਹੁ**
**ਇਹੁ ਸੰਜਮ ਹਰਿ ਪਾਈਐ ॥ ੪ ॥ ੨ ॥**

ਨਾਮਦੇਵ ਜੀ ਕਥਨ ਕਰਦੇ ਹਨ, ਘਰ ਤੋਂ ਬਾਹਰ ਜੰਗਲਾਂ ਵਿਚ ਕਿਸ ਵਾਸਤੇ ਭਰਮਹੁ=ਫਿਰਦੇ ਹੋ ? ਇਹੁ ਸੰਜਮ—ਇਸ ਜੁਗਤੀ ਕਰਕੇ ਘਰ ਬੈਠਿਆਂ ਹੀ ਹਰੀ ਨੂੰ ਪਾਵਣਾ ਕਰੋ ॥ ੪ ॥ ੨ ॥

**ਉਥਾਨਕਾ :**—ਗੋਬਿੰਦ ਲੋਕਾਂ ਨੇ ਬੇਨਤੀ ਕੀਤੀ, "ਕਿ ਪਰਮੇਸ਼ਰ ਦਾ ਨਾਮ ਆਪ ਨੂੰ ਕਿਤਨਾ ਪਿਆਰਾ ਲੱਗ ਰਿਹਾ ਹੈ ?" ਉੱਤਰ—

---

*'ਨਾਮੁ' ਦਾ ਅਰਥ 'ਕਾਰਨ' ਸੰਕੇਤੀ ਅਰਥ ਹੈ।

**ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ ॥**

ਜਿਵੇਂ ਮਾਰਵਾੜ ਦੇਸ਼ (ਜੋਧਪੁਰ ਰਿਆਸਤ ਵਿਚ, ਬੀਕਾਨੇਰ ਆਦਿਕ ਸ਼ਹਿਰਾਂ) ਵਿਚ ਪਾਣੀ ਘਟ ਹੋਣ ਕਰਕੇ ਹਰ ਇੱਕ ਆਦਮੀ ਨੂੰ, ਨੀਰੁ=ਜਲ ਬਹੁਤਾ ਬਾਲਹਾ–ਪਿਆਰਾ ਲੱਗਦਾ ਹੈ ਅਤੇ ਕਰਹਲਾ–ਊਂਠ ਨੂੰ ਬ੍ਰਿਛਾਂ ਦੀਆਂ ਬੇਲਿ–ਵੇਲਾਂ ਬਾਲਹਾ–ਪਿਆਰੀਆਂ ਲੱਗਦੀਆਂ ਹਨ।

**ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੧ ॥**

ਜਿਵੇਂ ਕੁਰੰਕ=ਹਰਨ ਨੂੰ ਨਿਸਿ–ਰਾਤ ਦੇ ਸਮੇਂ ਘੰਡੇ ਹੇੜੇ ਦਾ ਨਾਦੁ–ਸ਼ਬਦ ਬਾਲਹਾ–ਪਿਆਰਾ ਲੱਗਦਾ ਹੈ, ਤਿਉ–ਤਿਵੇਂ ਹੀ ਮੇਰੇ ਮਨ ਵਿਚ ਰਾਮਈਆ–ਪਰਮੇਸ਼ਰ ਦਾ ਨਾਮ ਪਿਆਰਾ ਲੱਗ ਰਿਹਾ ਹੈ ॥ ੧ ॥

**ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥ ੧ ॥ ਰਹਾਉ ॥**

ਹੇ ਮੇਰੇ ਰਾਮ ! ਤੇਰਾ ਨਾਮ ਰੂੜੋ–ਸੁੰਦਰ ਹੈ, ਤੇਰਾ ਰੂਪੁ–ਅਕਾਰ ਵੀ ਰੂੜੋ=ਸੁੰਦਰ ਹੈ, ਰੰਗ ਵੀ ਅਤਸੇ ਕਰਕੇ ਰੂੜੋ–ਸੁੰਦਰ ਹੈ ॥ ੧ ॥

**ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ ॥**

ਜਿਵੇਂ ਧਰਣੀ ਕਉ–ਧਰਤੀ ਨੂੰ ਇੰਦ੍ਰ–ਬੱਦਲ ਬਾਲਹਾ–ਪਿਆਰਾ ਲੱਗਦਾ ਹੈ ਅਤੇ ਜਿਵੇਂ ਭਵਰਲਾ–ਭੌਰਿਆਂ ਨੂੰ ਕੁਸਮ–ਫੁੱਲਾਂ ਦੀ ਬਾਸੁ–ਸੁਗੰਧੀ ਪਿਆਰੀ ਲੱਗਦੀ ਹੈ।

**ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੨ ॥**

ਜਿਵੇਂ ਕੋਇਲ ਨੂੰ ਅੰਬ (ਦਾ ਬੂਰਾ) ਬਾਲਹਾ–ਪਿਆਰਾ ਲੱਗਦਾ ਹੈ, ਤਿਉ–ਤਿਵੇਂ ਹੀ ਮੇਰੇ ਮਨ ਵਿਚ ਰਮਈਏ ਦਾ ਨਾਮ ਪਿਆਰਾ ਲੱਗ ਰਿਹਾ ਹੈ ॥ ੨ ॥

**ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ ॥**

ਜਿਵੇਂ ਚਕਵੀ ਨੂੰ ਸੂਰੁ–ਸੂਰਜ ਬਾਲਹਾ–ਪਿਆਰਾ ਹੈ ਅਤੇ ਹੰਸੁਲਾ–ਹੰਸਾਂ ਨੂੰ ਮਾਨ ਸਰੋਵਰ ਪਿਆਰਾ ਹੈ।

**ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੩ ॥**

ਜਿਵੇਂ ਪਤਿਬ੍ਰਤ ਤਰੁਣੀ–ਇਸਤ੍ਰੀ ਕਉ–ਨੂੰ ਆਪਣਾ ਪਤੀ ਬਾਲਹਾ–ਪਿਆਰਾ ਹੈ, ਤਿਉ–ਤਿਵੇਂ ਹੀ ਮੇਰੇ ਮਨ ਵਿਚ ਰਮਈਏ ਦਾ ਨਾਮ ਪਿਆਰਾ ਲੱਗ ਰਿਹਾ ਹੈ ॥ ੩ ॥

**ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ ॥**

ਜਿਵੇਂ ਬਾਰਿਕ–ਬੱਚੇ ਨੂੰ ਖੀਰੁ=ਦੁੱਧ ਬਾਲਹਾ–ਪਿਆਰਾ ਲੱਗਦਾ ਹੈ।

ਯਥਾ :–"ਜੇ ਸਉ ਖੇਲ ਖੇਲਾਈਐ ਬਾਲਕੁ ਰਹਿ ਨ ਸਕੈ ਬਿਨੁ ਖੀਰੇ ॥"

[ਵਡਹੰਸ ਮ: ੫ ਪੰਨਾ ੫੬੪

ਤਥਾ :–"ਅਗਨਿ ਮਰੈ ਜਲੁ ਪਾਈਐ ਜਿਉ ਬਾਰਿਕ ਦੂਧੈ ਮਾਇ ॥"

[ਸਿਰੀ ਰਾਗ ਮ: ੧ ਪੰਨਾ ੬੩

ਅਤੇ ਜਿਵੇਂ ਪਪੀਹੇ ਦੇ ਮੂੰਹ ਵਿਚ ਜਲਧਰਾ–ਸ੍ਵਾਂਤੀ ਬੂੰਦ ਪੈ ਜਾਵੇ ਤਾਂ ਉਹ ਅਨੰਦ ਹੁੰਦਾ ਹੈ।

## ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੪ ॥

ਜਿਵੇਂ ਮੱਛੀ ਨੂੰ ਨੀਰੁ ਬਾਲਹਾ–ਜਲ ਪਿਆਰਾ (ਲੱਗਦਾ) ਹੈ, ਤਿਉ–ਤਿਵੇਂ ਹੀ ਮੇਰੇ ਮਨ ਵਿਚ ਰਮਈਏ (ਪਰਮਾਤਮਾ) ਦਾ ਨਾਮ ਪਿਆਰਾ (ਲੱਗ ਰਿਹਾ) ਹੈ।

ਯਥਾ :–"ਜਿਉ ਮਛੁਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ ॥
ਤਿਉ ਹਰਿ ਬਿਨੁ ਸੰਤ ਨ ਜੀਵਈ ਬਿਨੁ ਹਰਿ ਨਾਮੈ ਮਰਿ ਜਾਇ ॥"

[ਸੂਹੀ ਮ: ੪ ਪੰਨਾ ੭੫੯

ਤਥਾ–"ਜਿਉ ਮਛੁਲੀ ਬਿਨੁ ਨੀਰੈ ਬਿਨਸੈ ਤਿਉ ਨਾਮੈ ਬਿਨੁ ਮਰਿ ਜਾਈ ॥

[ਸੋਰਠਿ ਮਹਲਾ ੪ ਪੰਨਾ ੬੦੭

"ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥੧੨॥"

[ਜੈਤਸਰੀ ਵਾਰ ਪੰਨਾ ੭੦੮

## ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ ॥

ਸਾਰੇ ਸਾਧਨ ਕਰਨ ਵਾਲੇ ਸਾਧਿਕ–ਜਗਿਆਸੂ, ਚੌਰਾਸੀ ਸਿੱਧ ਤੇ ਮੰਨਣ ਸੀਲ ਜੋ ਮੁਨੀ ਹਨ, ਇਹ ਸਾਰੇ ਹੀ ਉਸ ਪ੍ਰਮੇਸ਼ਰ ਨੂੰ ਚਾਹੁੰਦੇ ਹਨ, ਪਰੰਤੂ ਕਾਹੂ–ਕਿਸੇ ਵਿਰਲੇ ਨੇ ਹੀ ਉਸ ਪ੍ਰਮੇਸ਼ਰ ਨੂੰ ਡੀਠੁਲਾ–ਦੇਖਿਆ ਹੈ।

## ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥ ੫ ॥ ੩ ॥

(੧) ਨਾਮਦੇਵ ਜੀ ਕਹਿੰਦੇ ਹਨ, ਸਾਰੇ ਭਵਨਾਂ ਵਿਖੇ ਜਿਤਨਾਕੁ ਤੇਰਾ ਨਾਮ (ਲੋਕਾਂ ਨੂੰ) ਪਿਆਰਾ ਹੈ, ਉਤਨਾ ਹੀ (ਇੱਕ ਮੈਂ) ਨਾਮਦੇਵ ਦੇ ਮਨ ਵਿਚ, ਹੇ ਬੀਠੁਲਾ ! ਤੇਰਾ ਨਾਮ ਪਿਆਰਾ ਹੈ।

(੨) ਸਾਰੇ ਚੌਦਾਂ ਭਵਨਾਂ ਵਿਖੇ ਜਿਵੇਂ ਤਮਾਮ ਪੁਰਸ਼ਾਂ ਨੂੰ ਆਪੋ ਆਪਣਾ ਨਾਮ ਅਤੇ ਰੂਪ ਬਾਲਹਾ–ਪਿਆਰਾ ਲੱਗਦਾ ਹੈ, ਤਿਉ–ਤਿਵੇਂ ਹੀ ਮੈਂ ਨਾਮਦੇਵ ਦੇ ਮਨ ਵਿਚ ਤਿਸ ਬੀਠੁਲ ਦਾ ਨਾਮ ਪਿਆਰਾ ਲੱਗ ਰਿਹਾ ਹੈ ॥੫॥੩॥

**ਉਥਾਨਕਾ :**–ਇੱਕ ਦਿਨ ਭਗਤ ਨਾਮਦੇਵ ਜੀ ਨੇ ਆਪਣੇ ਗੁਰੂ ਗਿਆਨ ਦੇਵ ਜੀ ਪਾਸ ਆ ਕੇ ਬੇਨਤੀ ਕੀਤੀ, "ਜਗਤ ਦੀ ਉਤਪਤੀ ਕਿਵੇਂ ਹੋਈ ਹੈ ?"

ਗਿਆਨ ਦੇਵ ਜੀ ਨੇ ਕਿਹਾ–"ਹੇ ਪ੍ਰਿਯ ਸ਼ਿਸ਼ ! ਜਗਤ ਦੀ ਉਤਪਤੀ ਵਿਚ ਕਈ ਕਾਰਨ ਹਨ।" ਹੁਣ ਤੂੰ ਸੰਖੇਪ ਮਾਤਰ ਸੁਣਨਾ ਕਰ–

## ਪਹਿਲ ਪੁਰੀਏ ਪੁੰਡਰਕ ਵਨਾ ॥

(੧) (ਪੁਰਾਣਕ ਮਤ ਅਨੁਸਾਰ) ਪਹਿਲੇ ਪੁਰੀਏ–ਪੂਰਨ ਪਰਮਾਤਮਾ ਤੋਂ ਪੁੰਡਰਕ–ਕਵਲ (ਫੁੱਲ) ਵਨਾ=ਬਣਿਆਂ ।

## ਤਾਚੇ ਹੰਸਾ ਸਗਲੇ ਜਨਾ ॥

ਤਾਚੇ=ਤਿਸ ਕਵਲ ਫੁੱਲ ਤੋਂ ਹੰਸ ਵਾਹਨ ਵਾਲਾ ਬ੍ਰਹਮਾ ਹੋਇਆ, ਬ੍ਰਹਮਾ ਤੋਂ ਫਿਰ ਸਾਰੇ ਜਨ ਪੈਦਾ ਹੋਏ ।

(੨) ਪਹਿਲੇ ਪ੍ਰਮਾਤਮਾ ਤੋਂ ਪੁਰੀਏ–ਪੁਰੀਆਂ ਵਾਲਾ ਵਿਸ਼ਨੂੰ ਹੋਇਆ, ਵਿਸ਼ਨੂੰ ਤੋਂ ਫਿਰ ਪੁੰਡਰਕ–ਕਵਲ (ਫੁੱਲ) ਵਨਾ–ਬਣਿਆਂ।

ਤਿਸ ਕਵਲ ਫੁੱਲ ਤੋਂ ਹੰਸ ਵਾਹਨ ਵਾਲਾ ਬ੍ਰਹਮਾ ਅਤੇ ਬ੍ਰਹਮਾ ਤੋਂ ਫਿਰ ਸਾਰੇ ਜਨ ਪੈਦਾ ਹੋਏ ।

## ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥ ੧ ॥

(ਹੁਣ ਸਾਂਖਯ ਮਤ ਅਨੁਸਾਰ ਕਹਿੰਦੇ ਹਨ) ਹਰ ਪ੍ਰਕਾਰ ਦੀ ਜੋ ਨਾਚਨਾ=ਸ੍ਰਿਸ਼ਟੀ ਹਰ ਏਕ ਪਰਕਾਰ ਨਾਲ ਨਾਚੰਤੀ–ਨੱਚ ਰਹੀ ਹੈ, ਇਹ ਕ੍ਰਿਸ੍ਨਾ ਤੇ ਜਾਨਊ–ਪਰਧਾਨ ਤੋਂ ਉਤਪਤ ਹੋਈ ਜਾਣਨਾ ਕਰ ॥ ੧ ॥

## ਪਹਿਲ ਪੁਰਸਾ ਬਿਰਾ ॥

(ਵੇਦਾਂਤ ਮਤ ਅਨੁਸਾਰ) ਪਹਿਲੇ ਪੁਰਸਾ–ਪ੍ਰਮਾਤਮਾ ਤੋਂ ਬਿਰਾ–ਬਾਣੀ ਹੋਈ,

"ਏਕੋਂਹਿ ਬਹੁ ਸਜਾਮ ਪ੍ਰਜਾਯੇਯ।"

## ਅਥੋਨ ਪੁਰਸਾ ਦਮਰਾ ॥

(ਵੇਦਾਂਤ ਮਤ ਅਨੁਸਾਰ) ਅਥੋਨ–ਤਿਸ ਤੋਂ ਉਪ੍ਰੰਤ ਪੁਰਸਾ ਪ੍ਰਮਾਤਮਾ ਤੋਂ ਦਮਰਾ–ਮਾਇਆ, ਵਾ ਤ੍ਰਿਧਾ ਹੰਕਾਰ ਹੋਇਆ ।

## ਅਸਗਾ ਅਸ ਉਸਗਾ ॥ ਹਰਿ ਕਾ ਬਾਗਰਾ

(ਵੇਦਾਂਤ ਮਤ* ਅਨੁਸਾਰ) ਅਸਗਾ=ਮਾਇਆ ਦਾ ਜਿਸ ਵੇਲੇ ਉਸਗਾ=ਪ੍ਰਮਾਤਮਾ ਨਾਲ ਅਸ–ਮਿਲਾਪ ਹੋਇਆ ਤਾਂ ਇਹ ਹਰੀ ਦਾ ਸੰਸਾਰ ਬਾਗ ਉਤਪੰਨ ਹੋਇਆ ।

ਫਿਰ ਨਾਮਦੇਵ ਜੀ ਨੇ ਪ੍ਰਸ਼ਨ ਕੀਤਾ, "ਇਨ੍ਹਾਂ ਸਾਰਿਆਂ ਵਿਚੋਂ ਅਸਲੀ ਮਤ ਕੇਹੜਾ ਹੈ ?"

---

*ਇਸ ਜਗ੍ਹਾ ਵੇਦਾਂਤੀਆਂ ਦੇ ਤਿੰਨ ਮਤ ਦੱਸੇ ਹਨ, ਉਂਞ ਜਗਤ ਦੀ ਉਤਪਤੀ ਵਿਚ ਵੇਦਾਂਤੀਆਂ ਦੇ ੩੬੦ ਮਤ ਹਨ ।

ਤਾਂ ਗਿਆਨ ਦੇਵ ਜੀ ਨੇ ਕਿਹਾ, ਤੈਨੂੰ ਪਹਿਲੇ ਕਿਹਾ ਸੀ, ਕਿ ਜਗਤ ਦੀ ਉਤਪਤੀ ਵਿਚ ਬਹੁਤ ਮਤਭੇਦ ਹਨ।"

ਪੁਨਾ–ਨਾਮਦੇਵ ਜੀ ਨੇ ਕਿਹਾ–

## –ਦੂਜਾ ਅਰਥ–

ਪਹਿਲ ਪੁਰੀਏ ਪੁੰਡਰ ਕਵਨਾ* ॥

ਪੁਰੀਏ–ਪੂਰਨ ਪ੍ਰਮਾਤਮਾ ਤੋਂ ਪਹਿਲੇ ਕਵਨਾ–ਕੌਣ ਪੁੰਡਰ–ਪ੍ਰਕਾਸ਼ਿਆ ਹੈ ? ਤਾਂ ਗੁਰੂ ਗਿਆਨ ਦੇਵ ਜੀ ਨੇ ਕਿਹਾ–"ਤੂੰ ਆਪਣੇ ਹਿਰਦੇ ਵਿਚ ਕੀ ਨਿਸਚੇ ਕੀਤਾ ਹੈ ?" ਤਾਂ ਨਾਮਦੇਵ ਜੀ ਨੇ ਕਿਹਾ–

ਤਾਚੇ ਹੰਸਾ ਸਗਲੇ ਜਨਾਂ ॥

ਮੈਂ ਤਾਂ ਇਹ ਨਿਸਚੇ ਕੀਤਾ ਹੈ, ਤਾਚੇ–ਤਿਸ ਪੂਰਨ ਪ੍ਰਮਾਤਮਾ ਤੋਂ ਹੰਸ ਵਾਹਨ ਵਾਲਾ ਬ੍ਰਹਮਾ ਹੋਇਆ ਹੈ, ਅੱਗੋਂ ਉਸ ਤੋਂ ਸਾਰੇ ਜਨ ਉਤਪੰਨ ਹੋਏ ਹਨ। ਤਾਂ ਗੁਰੂ ਗਿਆਨ ਦੇਵ ਜੀ ਨੇ ਕਿਹਾ, "ਇਹ ਮੱਤ ਠੀਕ ਨਹੀਂ।"

ਕ੍ਰਿਸ੍ਨਾ ਤੇ ਜਾਨਊ, ਹਰਿ ਹਰਿ ਨਾਚੰਤੀ ਨਾਚਨਾ ॥ ੧ ॥

ਹਰ ਪ੍ਰਕਾਰ ਦੀ ਨਾਚਨਾ–ਸ੍ਰਿਸ਼ਟੀ ਜੋ ਹਰ ਏਕ ਪ੍ਰਕਾਰ ਨਾਲ ਨਾਚੰਤੀ–ਨੱਚ ਰਹੀ ਹੈ ਇਹ ਕ੍ਰਿਸਨਾ ਤੇ ਜਾਨਊ–ਮਾਇਆ ਸਬਲ ਤੋਂ ਜਾਨਣਾ ਕਰ ॥੧॥

ਪ੍ਰਸ਼ਨ–"ਜਿਸ ਮਾਇਆ ਸਬਲ ਤੋਂ ਸਾਰੇ ਜਗਤ ਦੀ ਉਤਪੱਤੀ ਹੋ ਰਹੀ ਹੈ, ਉਸ ਦੀ ਪ੍ਰਾਪਤੀ ਕਿਵੇਂ ਹੋਵੇ ?" ਉੱਤਰ–

ਪਹਿਲ ਪੁਰੀਏ ਪੁੰਡਰਕ ਵਨਾ ॥

ਸਭ ਸਾਧਨਾਂ ਤੋਂ ਪਹਿਲਾਂ ਅੰਤਹਕਰਣ ਰੂਪ ਪੁਰੀਏ–ਪੁਰੀ ਨੂੰ ਪੁੰਡਰਕ–ਕੌਲ ਫੁੱਲ ਦੇ ਵਨਾ–ਰੰਗ ਵਾਂਗ ਚਿੱਟਾ ਕਰੇ, ਕਿਉਂਕਿ ਅੰਤਹਕਰਣ ਵਿਚ ਤਿੰਨ ਦੋਸ਼ ਹਨ–

੧. ਮਲ, ੨. ਵਿਖੇਪ, ੩. ਅਵਰਨ ।

ਨਿਸ਼ਕਾਮ ਕਰਮ, ਉਪਾਸ਼ਨਾ ਦੁਆਰਾ ਮਲ, ਵਿਖੇਪ ਨੂੰ ਦੂਰ ਕਰੇ।

ਤਾਚੇ ਹੰਸਾ ਸਗਲੇ ਜਨਾਂ ॥

ਤਾ+ਚੇ–ਤਿਸ ਤੋਂ ਉਪਰੰਤ ਸਾਰਿਆਂ ਮਹਾਤਮਾਂ ਜਨਾਂ ਦੀ ਸਤਿਸੰਗਤ ਨਾਲ ਮਿਲ ਕੇ ਹੰਸਾਂ ਵਾਂਗ ਦੁੱਧ ਪਾਣੀ=ਆਤਮਾ ਅਨਾਤਮਾ ਦਾ ਵਿਵੇਚਨ ਕਰੇ, ਭਾਵ ਬਿਬੇਕ ਨੂੰ ਧਾਰੇ।

ਪ੍ਰਸ਼ਨ–"ਬਿਬੇਕ ਦਾ ਕੀ ਸਰੂਪ ਹੈ ?" ਉੱਤਰ–

ਕ੍ਰਿਸ੍ਨਾ ਤੇ ਜਾਨਊ, ਹਰਿ ਹਰਿ ਨਾਚੰਤੀ ਨਾਚਨਾ ॥ ੧ ॥

ਹਰ ਪ੍ਰਕਾਰ ਦੀ ਨਾਚਨਾ–ਸ੍ਰਿਸ਼ਟੀ ਜੋ ਹਰ ਪ੍ਰਕਾਰ ਨਾਚੰਤੀ=ਨੱਚ ਰਹੀ ਹੈ। ਏਹ ਕ੍ਰਿਸਨਾ–ਮਾਇਆ ਮਾਤ੍ਰ ਜਾਣੇ, ਭਾਵ ਅਨਾਤਮ ਰੂਪ ਸਮਝੇ। ਏਹੋ ਬਿਬੇਕ ਦਾ ਸਰੂਪ ਹੈ।

---

*ਪਾਠ 'ਪੁੰਡਰਕ' ਵਨਾ ਹੀ ਕਰਨਾ ਹੈ। ਸਿਰਫ ਅਰਥ ਵਾਸਤੇ ਦੂਜਾ ਪਾਠ ਮੰਨਿਆਂ ਹੈ।

ਜਿਵੇਂ-ਵਿਚਾਰ ਸਾਗਰ ਦੇ ਆਰੰਭ ਵਿਚ ਲਿਖਿਆ ਹੈ-

'ਅਬਿਨਾਸ਼ੀ ਆਤਮ ਅਚੱਲ, ਜਗ ਤਾ ਤੇ ਪ੍ਰਤਿਕੂਲ ।
ਐਸੋ ਗਯਾਨ ਵਿਵੇਕ ਹੈ, ਸਭ ਸਾਧਨ ਕੋ ਮੂਲ ॥ ੧੩ ॥'

ਪਹਿਲ ਪੁਰਸਾ ਬਿਰਾ ॥

ਪਹਿਲੇ ਬਿਬੇਕ ਨੂੰ ਧਾਰ ਕੇ ਪੁਰਸ਼ ਨੂੰ ਚਾਹੀਦਾ ਹੈ ਫਿਰ ਬਿਰਾ-ਵੈਰਾਗ* ਧਾਰਨ ਕਰੇ ।

ਅਥੋਨ ਪੁਰਸਾ ਦਮਰਾ ॥

ਅਥੋਨ-ਤਿਸ ਤੋਂ ਉਪਰੰਤ ਪੁਰਸ਼ ਨੂੰ ਚਾਹੀਦਾ ਹੈ ਦਮਰਾ-ਇੰਦ੍ਰੀਆਂ ਦਾ ਦਮਨ ਕਰੇ, ਭਾਵ ਖਟ ਸੰਪਤੀ†ਧਾਰੇ ।

ਪੁਨਾ-ਮੁਕਤੀ ਦੀ ਇੱਛਾ ਧਾਰੇ, ਅਰਥਾਤ ਇਨ੍ਹਾਂ ਚਾਰ ਸਾਧਨਾਂ ਸਪੰਨ ਹੋ ਕੇ ਆਪਣੇ ਗੁਰਾਂ ਪਾਸ ਆਵੇ ਤਾਂ ਗੁਰੂ ਅਧਿਕਾਰੀ ਜਗਿਆਸੂ ਸਮਝਕੇ ਐਸੇ ਮਹਾਂ ਵਾਕ ਦਾ ਉਪਦੇਸ਼ ਦੇਂਦੇ ਹਨ-

ਅਸਗਾ ਅਸ ਉਸਗਾ ॥

ਅਸ-ਜੀਵ ਵਿਚ ਜੋ ਗਾ=ਪ੍ਰਕਾਸ਼, ਭਾਵ ਕੁਟੱਸਥ ਹੈ ਅਤੇ ਉਸ-ਈਸ਼ਵਰ ਵਿਖੇ ਜੋ ਗਾ-ਪ੍ਰਕਾਸ਼ ਭਾਵ ਅਦ੍ਵੈਨੰਦ ਹੈ, ਇਨ੍ਹਾਂ ਦੋਹਾਂ ਦੀ ਅਸ-ਮਿਲੌਣੀ ਕਰੇ ।

---

*ਵੈਰਾਗ ਦਾ ਸਰੂਪ ਇਹ ਹੈ-

'ਬ੍ਰਹਮ ਲੋਗ ਲੌ ਭੋਗ ਜੋ, ਚਹੈ ਸਭਨ ਕੋ ਤਯਾਗ ।
ਵੇਦ ਅਰਥ ਗਿਆਤਾ ਮੁਨੀ, ਕਹਤ ਤਾਹਿ ਵੈਰਾਗ ॥ ੧੪ ॥

ਤਥਾ :-'ਬ੍ਰਹਮ ਲੋਕ ਸੁਖ ਭੋਗ ਭੂ ਕਾਗ ਛਰਦ ਸਮ ਜਾਨ ।
ਅਵਧ ਇਹੈ ਵੈਰਾਗ ਕੀ ਹਰਿ ਚਰਨੋਂ ਚਿਤ ਮਾਨ ।'

†ਖਟ ਸੰਪਤੀ ਦਾ ਵੇਰਵਾ-

'ਸ਼ਮ ਦਮ ਸ਼ਰਧਾ ਤੀਸਰੀ, ਸਮਾਧਾਨ ਉਪਰਾਮ ।
ਛਠੀ ਤਤਿਛਿਯਾ ਜਾਨੀਏ ਭਿੰਨ ਭਿੰਨ ਯਹ ਨਾਮ ॥ ੧੫ ॥

(ਸਮ) 'ਮਨ ਵਿਸ਼ਿਅਨ ਤੇ ਰੋਕਨੋਂ ਸਮ ਤਿਹਿੰ ਕਹਤ ਸੁਧੀਰ ।'
(ਦਮ) 'ਇੰਦ੍ਰੀਯ ਗਨ ਕੋ ਰੋਕਨੋਂ, ਦਮ ਭਾਖਤ ਬੁਧ ਵੀਰ ॥੧੬॥'
(ਸ਼ਰਧਾ) 'ਸਤਯ ਵੇਦ ਗੁਰ ਵਾਕਯ ਹੈ ਸ਼ਰਧਾ ਅਸ ਵਿਸ੍ਵਾਸ਼ ।'
(ਸਮਾਧਾਨ) ਸਮਾਧਾਨ ਤਾ ਕੂੰ ਕਹਤ, ਮਨ ਵਿਖੇਪ ਕੇ ਨਾਸ਼ ॥੧੭॥
(ਉਪ੍ਰਾਮ) ਸਾਧਨ ਸਹਿਤ ਕਰਮ ਸਭਿ ਤਿਆਗੇ । ਲਖ ਵਿਖ ਸਮ ਵਿਸ਼ਿਅਨ ਤੇ ਭਾਗੇ ।
ਦ੍ਰਿਗ ਨਾਰੀ ਲਖਿ ਹ੍ਵੈ ਜਿਯ ਗਲਾਨਾ । ਇਹ ਲਛਣ ਉਪ੍ਰਾਮ ਬਖਾਨਾ ॥੧੮॥
(ਤਤਖਿਆ) ਆਤਪ ਸ਼ੀਤ ਛੁਧਾ ਤ੍ਰਿਖਾ, ਇਨ ਕੋ ਸਹਿਨ ਸੁਭਾਵ ।
ਤਾਹਿ ਤਤਿਛਿਆ ਕਹਤ ਹੈਂ, ਕੋਵਿਦ ਮੁਨ ਵਰ ਰਾਵ ॥੧੯॥

[ਵਿਚਾਰ ਸਾਗਰ ਤਰੰਗ ੧

**ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥ ੧ ॥ ਰਹਾਉ ॥**

(ਤਾਂ ਐਸੇ ਨਿਸਚੇ ਕਰਦਾ ਹੈ ਕਿ) ਇਹ ਸਾਰਾ ਸੰਸਾਰ ਹਰੀ ਦਾ ਬਾਗਰਾ–ਬਾਗ ਹੈ। ਜਿਵੇਂ ਪਿੰਧੀ–ਟਿੰਡਾਂ ਵਿਚ ਸਾਗਰਾ–ਜਲ ਨੱਚਦਾ ਹੈ, ਤਿਵੇਂ ਮੂਰਧਨ ਦੁਆਰਾ ਪ੍ਰਵੇਸ਼ ਕਰਕੇ ਸਭ ਦੇਹਾਂ ਰੂਪ ਟਿੰਡਾਂ ਵਿਚ ਪਰਮਾਤਮਾ ਆਪ ਹੀ ਨਾਚੈ–ਚੇਸ਼ਟਾ ਕਰ ਰਿਹਾ ਹੈ ॥੧॥

**ਨਾਚੰਤੀ ਗੋਪੀ ਜੰਨਾ ॥**

(੧) ਉਸੀ ਚੇਤਨ ਦੇਵ ਦੀ ਸੱਤਾ ਨਾਲ ਸਭ ਗੋਪੀ–ਇੰਦ੍ਰੀਆਂ ਤੇ ਜੰਨਾ=ਪੁਰਸ਼ ਨੱਚ ਰਹੇ ਹਨ।

(੨) ਗੋਪੀ–ਇੰਦ੍ਰੀਆਂ ਜੰਨਾ–ਅੰਤਹਕਰਨ, ਵਾ:–ਸਭ ਜੰਨਾ–ਪੁਰਸ਼ਾਂ ਦੀਆਂ ਗੋਪੀ–ਇੰਦ੍ਰੀਆਂ ਨੱਚ ਰਹੀਆਂ ਹਨ ਅਰਥਾਤ ਚੇਸ਼ਟਾ ਕਰ ਰਹੀਆਂ ਹਨ।

**ਨਈਆ ਤੇ ਬੈਰੇ ਕੰਨਾ ॥**

ਨਈਆ–ਨਿਅੰਤਾ, ਪ੍ਰੇਰਕ। ਬੈਰੇ–ਬਗੈਰ। ਕੰਨਾ–ਕੰ+ਨਾ–ਇੱਕ ਨਹੀਂ। ਉਸ ਪ੍ਰੇਰਕ ਤੋਂ ਬਗੈਰ ਕੋਈ ਇੱਕ ਵੀ ਹੋਰ ਨਹੀਂ ਹੈ, ਭਾਵ ਸਭ ਦਾ ਪ੍ਰੇਰਕ ਉਹ ਪ੍ਰਮਾਤਮਾ ਹੀ ਹੈ। ਐਸੇ 'ਮਹਾਂ ਵਾਕ' ਦਾ ਉਪਦੇਸ਼ ਸੁਣਕੇ ਨਾਮਦੇਵ ਜੀ ਕਹਿੰਦੇ ਹਨ–

**ਤਰਕੁ ਨ ਚਾ ॥ ਭ੍ਰਮੀਆ ਚਾ ॥**
**ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥੨॥ [ਪੰਨਾ ੬੯੪]**
**ਪਿੰਧੀ ਉਭ ਕਲੇ ਸੰਸਾਰਾ ॥ ਭ੍ਰਮਿ ਭ੍ਰਮਿ ਆਏ ਤੁਮਚੇ ਦੁਆਰਾ ॥**
**ਤੂ ਕੁਨੁ ਰੇ ॥ ਮੈ ਜੀ ॥ ਨਾਮਾ ॥ ਹੋ ਜੀ ॥**
**ਆਲਾ ਤੇ ਨਿਵਾਰਣਾ ਜਮ ਕਾਰਣਾ ॥ ੩ ॥ ੪ ॥**

(ਅੱਗੋਂ ਅੰਨਵੇਂ ਤੁਕਾਂ ਵੱਲ ਧਿਆਨ ਰੱਖਣਾ)

ਭ੍ਰਮੀਆ ਚਾ ॥

ਹੇ ਗੁਰੋ ! ਇਸ ਤਰ੍ਹਾਂ ਆਪ ਜੀ ਦੇ ਉਪਦੇਸ਼ ਨੂੰ ਸੁਣਕੇ ਚਾ–ਪੁਨਾ ਮੈਨੂੰ ਭਰਮ ਹੋ ਗਿਆ ਹੈ। ਆਪ ਕਹਿੰਦੇ ਹੋ ਪ੍ਰਮਾਤਮਾ ਬਗੈਰ ਹੋਰ ਕੋਈ ਨਹੀਂ, ਮੇਰੀ ਸਮਝ ਅਨੁਸਾਰ ਸਭ ਕੁਝ ਹੈ।

ਗੁਰੂ ਗਿਆਨ ਦੇਵ ਜੀ ਆਖਦੇ ਹਨ, "ਹੇ ਪੁੱਤਰ ਨਾਮਦੇਵ ! ਜੋ ਉਪਦੇਸ਼ ਮੈਂ ਤੈਨੂੰ ਦਿੱਤਾ ਹੈ ਉਹ ਠੀਕ ਹੈ।"

ਤਰਕੁ ਨ ਚਾ ॥

ਉਸ ਵਿਚ ਚਾ–ਪੁਨਾ ਤਰਕ ਨਾ ਕਰ, ਭਾਵ ਸੰਸਾ ਨਾ ਕਰ।

ਨਾਮਦੇਵ ਆਖਦਾ ਹੈ, ਹੇ ਗੁਰੋ ! ਆਪ ਕਹਿੰਦੇ ਹੋ ਤਰਕ ਨਾ ਕਰ, ਮੈਂ ਤਾਂ ਸੰਸਿਆਂ ਦੀ ਨਵਿਰਤੀ ਵਾਸਤੇ ਹੀ–

ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ ॥

ਭ੍ਰਮਿ ਭ੍ਰਮਿ=ਭਟਕਦਾ ਫਿਰਦਾ, ਵਾ :-ਭਰਮ ਦਾ ਭਰਮਾਇਆ ਹੋਇਆ ਆਪ ਦੇ ਦੁਆਰੇ ਆਇਆ ਹਾਂ। ਆਪ ਮੇਰੇ ਤੇ ਕਿਰਪਾ ਕਰੋ । ਤਾਂ ਗਿਆਨ ਦੇਵ ਜੀ ਨੇ ਕਿਹਾ, "ਤੂੰ ਫਿਰ ਕੀ ਆਖਦਾ ਹੈਂ, ਤੇਰਾ ਕੀ ਪਰਯੋਜਨ ਹੈ।" ਨਾਮਦੇਵ ਆਖਦਾ ਹੈ-

ਪਿੰਧੀ ਉਭ ਕਲੇ ਸੰਸਾਰਾ ॥

ਜਿਵੇਂ ਹਰਟ ਦੀਆਂ ਕਲੇ=ਕਲਾਂ ਨਾਲ ਪਿੰਧੀ=ਟਿੰਡਾਂ ਕਦੇ ਉਭ=ਉੱਚੀਆਂ ਕਦੇ ਨੀਵੀਆਂ ਜਾਂਦੀਆਂ ਹਨ ਤਿਵੇਂ ਅਗਿਆਨ ਰੂਪ ਹਰਟ ਦੀਆਂ ਪੁੰਨਾਂ ਪਾਪਾਂ ਰੂਪੀ ਕਲਾਂ ਕਰਕੇ ਜੀਵਾਂ ਰੂਪ ਟਿੰਡਾਂ ਸੰਸਾਰ ਰੂਪ ਖੂਹ ਵਿਚ ਪਈਆਂ ਹੋਈਆਂ ਕਦੇ ਉਭ=ਉੱਚੇ ਸਵਰਗ ਨੂੰ ਜਾਂਦੀਆਂ ਹਨ ਕਦੇ ਹੇਠਾਂ ਪਤਾਲ, ਭਾਵ ਨਰਕ ਨੂੰ ਜਾਂਦੀਆਂ ਹਨ ਤੇ ਆਪ ਆਖਦੇ ਹੋ ਪ੍ਰੇਰਕ ਪ੍ਰਮਾਤਮਾਂ ਤੋਂ ਬਗੈਰ ਹੋਰ ਕੋਈ ਨਹੀਂ। ਇਹ ਸੰਸਾ ਮੈਨੂੰ ਬੜਾ ਭਾਰੀ ਹੈ।

ਗਿਆਨ ਦੇਵ ਜੀ ਨੇ ਸਮਝਿਆ ਇਸ ਦੀ ਨਿਗ੍ਹਾ ਅਜੇ ਹੇਠਲੇ ਦਰਜੇ ਤੇ ਹੈ ਉੱਚੇ ਮਹਾਂਵਾਕ ਦਾ ਉਪਦੇਸ਼ ਇਹ ਗ੍ਰਹਿਣ ਨਹੀਂ ਕਰ ਸਕਦਾ। ਤਾਂ ਪੁੱਛਿਆ-

ਤੂ ਕੁਨੁ ਰੇ ॥

"ਤੂੰ ਕੌਣ ਹੈਂ ? ਭਾਵ ਤੈਨੇ ਆਪਣੇ ਆਪ ਨੂੰ ਕੀ ਨਿਸਚੇ ਕੀਤਾ ਹੈ ?" ਉੱਤਰ-

ਮੈ ਜੀ ॥ ਨਾਮਾ ॥ ਹੋ ਜੀ ॥

ਹੇ ਮਹਾਰਾਜ ਜੀ ! 'ਨਾਮਦੇਵ' ਮੇਰਾ ਨਾਮ ਹੈ ਤੇ ਹਾਂ ਮੈਂ 'ਜੀਵ'।

ਗੁਰਾਂ ਆਖਿਆ-ਚੰਗਾ ! ਫੇਰ ਜੀਵ ਬਣਿਆਂ ਰਹੁ, ਅਸਾਨੂੰ ਕੁਝ ਨਾ ਕਹੁ।

ਇਹ ਬਚਨ ਸੁਣਦਿਆਂ ਸਾਰ ਚਰਨੀਂ ਪੈ ਕੇ ਬੇਨਤੀ ਕਰਦਾ ਹੈ-

ਆਲਾ ਤੇ ਨਿਵਾਰਣਾ ਜਮ ਕਾਰਣਾ ॥ ੩ ॥ ੪ ॥

ਜਮਾਂ ਦੀ ਪ੍ਰਾਪਤੀ ਦਾ ਕਾਰਨ ਜੋ ਸੰਸਾਰ ਆਲਾ=ਘਰ ਹੈ ਇਹ ਮੇਰਾ ਨਿਵਾਰਣਾ=ਦੂਰ ਕਰੋ।

ਗੁਰਾਂ ਆਖਿਆ-ਹੇ ਪੁੱਤਰ ! ਇਸ ਦੀ ਨਵਿਰਤੀ ਵਾਸਤੇ ਜੋ ਉਪਦੇਸ਼ ਅਸਾਂ ਨੇ ਦੇਣਾ ਸੀ, ਉਹ ਤੈਨੂੰ ਦੇ ਚੁਕੇ ਹਾਂ ਕਿ ਨਿਅੰਤਾ ਤੋਂ ਬਗੈਰ ਹੋਰ ਕੋਈ ਨਹੀਂ ਹੈ। ਇਸੇ ਉੱਤੇ ਭਗਵਾਨ ਕ੍ਰਿਸ਼ਨ ਜੀ ਵੱਲੋਂ ਪ੍ਰਮਾਣ ਸੁਣ-

ਆਲਾ ਤੇ ਨਿਵਾਰਣਾ ਜਮ ਕਾਰਣਾ ॥

ਜਨਮ ਮਰਨ ਦੀ ਪ੍ਰਾਪਤੀ ਦਾ ਕਾਰਨ ਜੋ ਸੰਸਾਰ ਘਰ, ਤਿਸ ਦੇ ਨਵਿਰਤ ਕਰਨ ਵਾਲੇ-

ਕੇਸਵਾ ਬਚਉਨੀ, ਅਈਏ ਮਈਏ ਏਕ ਆਨ ਜੀਉ ॥ ੨ ॥

ਜੋ ਕੇਸਵਾ=ਕ੍ਰਿਸ਼ਨ ਮਹਾਰਾਜ ਜੀ ਹਨ ਉਹਨਾਂ ਦਾ ਬਚਉਨੀ=ਬਚਨ ਗੀਤਾ ਵਿਚ ਅਰਜਨ ਦੇ ਪ੍ਰਤੀ ਐਸੇ ਹੈ-

ਹੇ ਪਿਆਰੇ ਅਰਜਨ ! ਅਈਏ=ਆਪਣੇ ਤੇ ਮਈਏ=ਮੇਰੇ ਵਿਚ ਇੱਕ ਪਰਮਾਤਮਾ ਨੂੰ ਲਿਆਉਣਾ ਕਰ, ਭਾਵ ਇੱਕ ਰੂਪ ਜਾਨਣਾ ਕਰ।

## —ਦੂਜਾ ਅਰਥ—

ਕੇਸਵਾ=ਪਰਮਾਤਮਾ ਦਾ ਬਚਨ ਵੇਦਾਂ ਵਿਚ ਇਸ ਤਰ੍ਹਾਂ ਲਿਖਿਆ ਹੋਇਆ ਹੈ ਕਿ ਅਈਏ—ਹੇ ਜੀਵ, ਮਈਏ—ਮੇਰੇ ਵਿਚ ਇੱਕ ਨੂੰ ਲਿਆਉਣਾ ਕਰ, 'ਤਤ ਤ੍ਵੰ ਮਸੀ' ਅਰਥਾਤ ਜੀਵ ਈਸ਼ ਨੂੰ ਅਭੇਦ ਰੂਪ ਨਿਸਚੇ ਕਰ।

ਐਸਾ ਉਪਦੇਸ਼ ਸੁਣਕੇ ਵੀ ਨਾਮਦੇਵ ਜੀ ਦਾ ਚਿੱਤ ਪ੍ਰਸੰਨ ਨਾ ਹੋਇਆ ਤਾਂ ਗੁਰੂ ਗਿਆਨ ਦੇਵ ਜੀ ਨੇ ਉਪਾਸ਼ਨਾਂ ਦਾ ਉਪਦੇਸ਼ ਦਿੱਤਾ ਕਿ ਤੂੰ ਅਕਾਲ ਪੁਰਖ ਅੱਗੇ ਇਸ ਤਰ੍ਹਾਂ ਬੇਨਤੀ ਕਰ।

## —ਤੀਜਾ ਅਰਥ—

ਹੇ ਕੇਸਵਾ—ਅਕਾਲ ਪੁਰਖ ਮਈਏ—ਮੈਂ ਇੱਕ ਆਪ ਜੀ ਦੇ ਪਵਿੱਤ੍ਰ ਚਰਨਾਂ ਦੀ ਆਨ=ਸ਼ਰਨ ਵਿਚ ਅਈਏ=ਆਇਆ ਹਾਂ, ਆਪ ਸੰਸਾਰ ਤੋਂ ਬਚਉਨੀ—ਬਚਾਉਣਾ ਕਰੋ।

## —ਚੌਥਾ ਅਰਥ—

ਹੇ ਅਕਾਲ ਪੁਰਖ! ਮੈਂ ਇੱਕ ਆਪ ਦੀ ਸ਼ਰਨ ਆਇਆ ਹਾਂ। ਤੁਸੀਂ ਆਪ ਅਈਏ=ਆ ਕੇ ਮਈਏ=ਮੈਨੂੰ ਬਚਾਉਣਾ ਕਰੋ।

ਐਸਾ ਉਪਦੇਸ਼ ਸੁਣ ਕੇ ਨਾਮਦੇਵ ਜੀ ਬਹੁਤ ਖੁਸ਼ ਹੋਏ ਤੇ ਅਗਲੇ ਸ਼ਬਦ ਵਿਚ ਭਗਵਾਨ ਦੀ ਉਸਤਤੀ ਕਥਨ ਕਰਦੇ ਹਨ—

### ਪਤਿਤ ਪਾਵਨ ਮਾਧਉ ਬਿਰਦੁ ਤੇਰਾ ॥

ਹੇ ਮਾ+ਧਉ—ਮਾਇਆ ਪਤੀ ਅਕਾਲ ਪੁਰਖ! ਆਪ ਜੀ ਦਾ ਬਿਰਦੁ—ਧਰਮ ਪਤਿਤ ਪਾਵਨ—ਪਾਪੀਆਂ ਦੇ ਪਵਿੱਤ੍ਰ ਕਰਨ ਵਾਲਾ ਹੈ।

### ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ ॥ ੧ ॥

ਵੈ ਮੁਨਿ—ਉਹ ਮੁਨੀ ਅਤੇ ਉਹ ਭਗਤ ਜਨ ਧੰਨਤਾ ਦੇ ਯੋਗ ਹਨ, ਜਿਨ੍ਹਾਂ ਨੇ ਮੇਰੇ ਹਰੀ ਪ੍ਰਭੂ ਨੂੰ ਧਿਆਇਆ ਹੈ॥ ੧॥

### ਮੇਰੈ ਮਾਥੈ ਲਾਗੀਲੇ ਧੂਰਿ ਗੋਬਿੰਦ ਚਰਨਨ ਕੀ ॥

ਗੋਬਿੰਦ ਦੇ ਪਵਿੱਤ੍ਰ ਚਰਨਾਂ ਦੀ ਧੂੜੀ ਮੇਰੇ ਮੱਥੇ ਉੱਤੇ ਲਾਗੀਲੇ=ਪ੍ਰਾਪਤ ਹੋਵੇ।

### ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥ ੧ ॥ ਰਹਾਉ ॥

ਸੁਰਿ=ਦੇਵਤੇ, ਮਨੁੱਖ ਅਤੇ ਮੁਨੀ ਜਨ ਤਿਨਹੂ ਤੇ—ਤਿੰਨ੍ਹਾਂ ਤੋਂ ਹੰਕਾਰ ਦੀ ਵਜ੍ਹਾ ਕਰਕੇ ਜੋ ਚਰਨ ਧੂੜੀ ਦੂਰ ਹੈ॥ ੧॥

### ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ ॥

ਹੇ ਮਾਧੋ! ਤੂੰ ਦੀਨ—ਗਰੀਬਾਂ ਦਾ ਪੱਖੀ ਤੇ ਦਿਆਲੂ ਹੈਂ ਅਤੇ ਹੰਕਾਰੀਆਂ ਦੇ ਹੰਕਾਰ ਨੂੰ

ਪਰਹਾਰੀ=ਦੂਰ ਕਰਨ ਵਾਲਾ ਹੈਂ ।

**ਚਰਨ ਸਰਨ ਨਾਮਾ ਬਲਿ ਤਿਹਾਰੀ ॥ ੨ ॥ ੫ ॥**

ਮੈਂ ਨਾਮਦੇਵ ਤਿਹਾਰੀ=ਆਪ ਜੀ ਦੇ ਚਰਨਾਂ ਦੀ ਸ਼ਰਨ ਗ੍ਰਹਿਣ ਕਰਦਾ ਹੋਇਆ ਆਪ ਜੀ ਤੋਂ ਬਲਿਹਾਰ ਤੇ ਕੁਰਬਾਨ ਜਾਂਦਾ ਹਾਂ ॥ ੨ ॥ ੫ ॥

## ਧਨਾਸਰੀ ਭਗਤ ਰਵਿਦਾਸ ਜੀ ਕੀ
## ੧ ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ:**—ਭਗਤੀ ਦੇ ਪ੍ਰਤਾਪ ਦੁਆਰਾ ਇਕ ਸਮੇਂ ਜਦ ਭਗਵਾਨ ਨੇ ਰਵਿਦਾਸ ਜੀ ਨੂੰ ਆ ਕੇ ਦਰਸ਼ਨ ਦਿੱਤਾ, ਤਦ ਭਗਤ ਜੀ ਨੇ ਹੱਥ ਜੋੜਕੇ ਨਮਸ਼ਕਾਰ ਕੀਤੀ ਅਤੇ ਸੁਖ-ਸਾਂਦ ਦੀ ਖਬਰ ਪੁਛੀ, ਪਰ ਭਗਤ ਦੀ ਪ੍ਰੀਖਿਆ ਲੈਣ ਵਾਸਤੇ ਭਗਵਾਨ ਜੀ ਚੁਪ-ਚਾਪ ਹੀ ਰਹੇ, ਅੱਗੋਂ ਕੋਈ ਜਵਾਬ ਨਾ ਦਿੱਤਾ, ਤਾਂ ਰਵਿਦਾਸ ਜੀ ਨੇ ਕਿਹਾ—

"ਹਉ ਬਲਿ ਬਲਿ ਜਾਉ ਰਮਈਆ ਕਾਰਨੇ ਕਾਰਨ ਕਵਨ ਅਬੋਲ ॥"

ਹੇ ਕਾਰਨ ਰੂਪ ਰਾਮ ! ਮੈਂ ਆਪ ਜੀ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ, ਆਪ ਜੀ ਦੇ ਅਬੋਲ= ਚੁਪ ਹੋਣ ਦਾ ਕੀ ਕਾਰਨ ਹੈ ?

**ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥**

ਮੇਰੇ ਸਰੀਖਾ ਹੋਰ ਕੋਈ ਦੀਨੁ=ਗਰੀਬ ਨਹੀਂ ਅਤੇ ਆਪ ਜੈਸਾ ਹੋਰ ਕੋਈ ਦਿਆਲੂ ਨਹੀਂ, ਹੁਣ ਆਪ ਮੇਰਾ ਪਤੀਆਰੁ=ਪਤੀਆਵਾ, ਅਰਥਾਤ ਪਰਤਾਵਾ ਕੀ ਲੈਣਾ ਕਰਦੇ ਹੋ ?

**ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥ ੧ ॥**

ਤੋਰ=ਆਪ ਜੀ ਦੇ ਮਿੱਠੇ ਮਿੱਠੇ ਬਚਨਾਂ ਉਤੇ ਮੋਰ=ਮੇਰਾ ਮਨ ਮੰਨਿਆਂ ਗਿਆ ਹੈ, ਇਸ ਕਰਕੇ (ਮੈਂ) ਜਨ ਨੂੰ ਬ੍ਰਹਮਾਤਮਾਂ ਦਾ ਅਭੇਦ ਨਿਸਚੇ ਰੂਪ ਪੂਰਨ ਗਿਆਨ ਦੇਣਾ ਕਰੋ ॥੧॥

**ਹਉ ਬਲਿ ਬਲਿ ਜਾਉ ਰਮਈਆ ਕਾਰਨੇ**

ਹੇ ਸਾਰਿਆਂ ਵਿਖੇ ਰਮਈਆ=ਰਮੇ ਹੋਏ ਅਤੇ ਸਭ ਦਾ ਕਾਰਨ ਰੂਪ ਰਾਮ ! ਮੈਂ ਆਪ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ ।

**ਕਾਰਨ ਕਵਨ ਅਬੋਲ ॥ ਰਹਾਉ ॥**

ਆਪ ਜੀ ਦੇ ਅਬੋਲ=ਚੁਪ ਹੋਣ ਦਾ ਕਾਰਨ ਕਵਨ=ਕਿਹੜਾ ਹੈ ?

**ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥**

ਹੇ ਮਾ+ਧਉ=ਮਾਇਆ ਪਤੀ [ਅਕਾਲ ਪੁਰਖ] ! ਤੁਹਾਥੋਂ ਵਿਛੜਿਆਂ ਹੋਇਆਂ ਬਹੁਤ ਸਾਰੇ ਜਨਮ ਬਿਤੀਤ ਹੋ ਗਏ ਸਨ, ਹੁਣ ਗੁਰਾਂ ਦੀ ਕਿਰਪਾ ਦੁਆਰਾ ਇਹ ਮਨੁੱਖਾ ਜਨਮ ਤੁਹਾਡੇ ਲੇਖੇ ਲਗਾ ਦਿੱਤਾ

ਹੈ, ਹੁਣ ਤਾਂ ਆਪ ਬੋਲ ਪਵੋ।

**ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥੧॥**

ਰਵਿਦਾਸ ਭਗਤ ਜੀ ਕਹਿੰਦੇ ਹਨ, ਹੇ ਵਾਹਿਗੁਰੂ! ਮੈਂ ਤਾਂ ਆਪ ਜੀ ਦੇ ਦਰਸ਼ਨ ਦੀ ਆਸਾ ਵਿਚ ਲੱਗਕੇ ਹੀ ਜੀਂਊਦਾ ਹਾਂ। ਆਪ ਜੀ ਦੇ ਦਰਸ਼ਨ ਦੇਖਿਆਂ ਚਿਰੰਕਾਲ ਹੋ ਗਿਆ ਸੀ, ਪਰ ਇਹ ਵੀ ਸ਼ੁਕਰ ਹੈ ਜੋ ਆਪ ਜੀ ਦਾ ਦਰਸ਼ਨ ਤਾਂ ਹੋ ਗਿਆ ਹੈ। ਹੁਣ ਆਪ ਜੀ ਦੀ ਮਰਜ਼ੀ ਹੈ, ਬੋਲੋ, ਚਾਹੇ ਨਾ ਬੋਲੋ ਅਸਾਡਾ ਕੋਈ ਜ਼ੋਰ ਤਾਂ ਨਹੀਂ ॥ ੨ ॥ ੧ ॥

ਇਤਨੀ ਗੱਲ ਸੁਣਕੇ ਭਗਵਾਨ ਜੀ ਬੋਲ ਪਏ ਤੇ ਆਖਦੇ ਹਨ, "ਹੇ ਰਵਿਦਾਸ! ਮੇਰੈ ਨਾਲ ਤੇਰਾ ਪਿਆਰ ਕਿੰਨਾ ਕੁ ਹੈ?" ਤਾਂ ਰਵਿਦਾਸ ਜੀ ਕਥਨ ਕਰਦੇ ਹਨ-

**ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥**

ਹੇ ਭਗਵਾਨ! ਚਿੱਤ ਵਿਚ ਆਪ ਜੀ ਦਾ ਸਿਮਰਨ ਕਰਦਾ ਹਾਂ, ਨੈਨ–ਅੱਖਾਂ ਨਾਲ (ਆਪ ਜੀ ਦਾ) ਦਰਸ਼ਨ ਅਵਿਲੋਕਨੋ–ਦੇਖਦਾ ਹਾਂ ਅਤੇ ਸ੍ਰਵਨ=ਕੰਨਾਂ ਨੂੰ ਸੁਜਸੁ–ਸਰੇਸ਼ਟ ਜਸ ਰੂਪ ਬਾਣੀ ਨਾਲ ਪੂਰਨ ਕਰ ਰੱਖਦਾ ਹਾਂ।

**ਮਨੁ ਸੁਮਧੁਕਰੁ ਕਰਉ ਚਰਨ ਹਿਰਦੇ ਧਰਉ**
**ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥ ੧ ॥**

ਮੈਨੇ ਆਪਣੇ ਮਨ ਨੂੰ ਸੁ-ਮਧੁਕਰੁ–ਸਰੇਸ਼ਟ ਭੌਰਾ ਕਰਉ–ਕੀਤਾ ਹੈ ਤੇ ਚਰਨਾਂ ਨੂੰ ਹਿਰਦੇ ਵਿਚ ਧਾਰਦਾ, ਭਾਵ ਚਰਨ-ਕਮਲਾਂ ਦਾ ਧਿਆਨ ਹਿਰਦੇ ਵਿਚ ਵਸਾਉਂਦਾ ਹਾਂ ਅਤੇ ਰਸਨਾ ਨਾਲ ਅੰਮ੍ਰਿਤ ਰੂਪ ਰਾਮ ਨਾਮ ਨੂੰ ਭਾਖਉ–ਕਥਨ ਕਰਦਾ ਹਾਂ ॥ ੧ ॥

"ਸੁ-ਮਧੁਕਰੁ" ਸੰਬੰਧਕ ਕਰਨਾ ਜੀ!

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥**
**ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥ ੧ ॥ ਰਹਾਉ ॥**

ਹੇ ਗੋਬਿੰਦ ਪਰਮਾਤਮਾ! ਮੇਰੀ ਪ੍ਰੀਤੀ ਆਪ ਨਾਲੋਂ ਜਿਨਿ ਘਟੈ–ਮਤਾਂ ਘਟੇ, ਅਰਥਾਤ ਕਦੇ ਭੀ ਨਾ ਟੁੱਟੇ। ਮੈਂ ਤਾਂ ਇਹ ਪ੍ਰੀਤੀ ਮਹਿੰਗੇ ਮੁੱਲ ਤੋਂ ਲੀਤੀ ਹੈ, ਜੀਅ ਸਟੈ–ਜੀਅ ਦੇ ਵੱਟੇ ਸੱਟੇ, ਅਰਥਾਤ ਜੀਅ ਦੇ ਬਦਲੇ ਵਿਚ ਲਈ ਹੈ, ਕਿਉਂਕਿ ਆਪਣਾ ਆਪ ਛੱਡਣ ਕਰਕੇ ਹੀ ਤੇਰੀ ਪਰਾਪਤੀ ਹੈ।

ਯਥਾ–"ਆਪੁ ਗਵਾਈਐ ਤਾ ਸਹੁ ਪਾਈਐ ਅਉਰ ਕੈਸੀ ਚਤੁਰਾਈ ॥"

[ਤਿਲੰਗ ਮ: ੧ ਪੰਨਾ ੭੨੨

ਵਾ :–ਜੀਵਤ ਭਾਵ ਨੂੰ ਸੁੱਟ ਕੇ ਲੀਤੀ ਹੈ।

ਯਥਾ :–"ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥

ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥ ੨੦ ॥''

[ਵਾਰਾਂ ਤੋਂ ਵਧੀਕ ਮ: ੧ ਪੰਨਾ ੧੪੧੨

## ਸਾਧਸੰਗਤਿ ਬਿਨਾ ਭਾਉ ਨਹੀ ਊਪਜੈ
## ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥

ਸਾਧੂਆਂ ਮਹਾਤਮਾਂ ਦੀ ਸਤਿਸੰਗਤ ਕੀਤੇ ਬਿਨਾਂ ਪਰਮੇਸ਼ਰ ਦਾ ਭਾਉ=ਪ੍ਰੇਮ ਉਤਪੰਨ ਨਹੀਂ ਹੁੰਦਾ ਅਤੇ ਭਾਵ=ਪ੍ਰੇਮ ਤੋਂ ਬਿਨਾਂ ਤੇਰੀ ਭਗਤੀ ਕੀਤੀ ਹੋਈ ਪ੍ਰਵਾਨ ਨਹੀਂ ਹੁੰਦੀ।

ਯਥਾ-''ਖੋਜਤ ਖੋਜਤ ਸੁਨੀ ਇਹ ਸੋਇ ॥ ਸਾਧ ਸੰਗਤਿ ਬਿਨੁ ਤਰਿਓ ਨ ਕੋਇ ॥''

[ਆਸਾ ਮ: ੫ ਪੰਨਾ ੩੭੩

ਤਥਾ-''ਸੰਤ ਜਨਾ ਕੈ ਸੰਗਿ ਮਿਲੁ ਬਉਰੇ ਤਉ ਪਾਵਹਿ ਮੋਖ ਦੁਆਰੁ ॥
ਬਿਨੁ ਸਤਸੰਗ ਸੁਖੁ ਕਿਨੈ ਨ ਪਾਇਆ, ਜਾਇ ਪੂਛਹੁ ਬੇਦ ਬੀਚਾਰੁ ॥''

[ਸਾਰਗ ਮ: ੪ ਪੰਨਾ ੧੨੦੦

''ਸਾਧ ਸੰਗਤਿ ਬਿਨੁ ਭ੍ਰਮਿ ਮੁਈ ਕਰਤੀ ਕਰਮ ਅਨੇਕ ॥''

[ਰਾਮਕਲੀ ਮ: ੫ ਪੰਨਾ ੯੨੮

''ਭਗਤਿ ਬਿਨੁ ਬਿਰਥੇ ਜਨਮੁ ਗਇਓ ॥
ਸਾਧ ਸੰਗਤਿ ਭਗਵਾਨ ਭਜਨ ਬਿਨੁ ਕਹੀ ਨ ਸਚੁ ਰਹਿਓ॥''

[ਗਉੜੀ ਕਬੀਰ ਜੀ ਪੰਨਾ ੩੩੬

## ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ
## ਪੈਜ ਰਾਖਹੁ ਰਾਜਾ ਰਾਮ ਮੇਰੀ ॥ ੨ ॥ ੨ ॥

ਰਵਿਦਾਸ ਭਗਤ ਜੀ ਕਹਿੰਦੇ ਹਨ, ਹੇ ਹਰੀ ਰਾਜਾ ਰਾਮ! ਆਪ ਜੀ ਦੇ ਨਾਲ ਇਕ ਮੇਰੀ ਬੇਨਤੀ ਹੈ ਕਿ ਲੋਕ ਸਾਰੇ ਮੈਨੂੰ ਭਗਤ ਭਗਤ ਆਖਦੇ ਹਨ।

ਯਥਾ-''ਭਗਤ ਭਗਤ ਜਗ ਵੱਜਿਆ ਚਹੁੰ ਚੱਕਾਂ ਦੇ ਵਿਚ ਚਮਰੇਟਾ ॥''

[ਭਾ: ਗੁਰਦਾਸ ਜੀ ਵਾਰ ੧੦ ਪਉੜੀ ੧੭

ਕਿਧਰੇ ਮੇਰੀ ਭਗਤੀ ਵਿਚੇ ਹੀ ਨਾ ਰਹਿ ਜਾਏ। ਤੋੜ ਚਾੜ੍ਹ ਕੇ ਮੇਰੀ ਪੈਜ=ਪੱਤ ਆਬਰੋ ਰੱਖਣਾ ਕਰੋ ॥ ੨ ॥ ੨ ॥

**ਉਥਾਨਕਾ:**—ਰਵਿਦਾਸ ਜੀ ਨੇ ਕਿਹਾ, ''ਹੇ ਭਗਵਾਨ! ਆਪ ਮੇਰੇ ਨਾਲ ਬੋਲਦੇ ਕਿਉਂ ਨਹੀਂ ਸੀ, ਮੇਰੇ ਵਿਚ ਕੀ ਕਸੂਰ ਹੈ?''

ਭਗਵਾਨ ਨੇ ਕਿਹਾ, ''ਤੈਨੇ ਮੇਰੀ ਆਰਤੀ ਨਹੀਂ ਕੀਤੀ, ਇਸ ਕਰਕੇ ਮੈਂ ਚੁਪ ਰਿਹਾ ਹਾਂ।''

ਰਵਿਦਾਸ ਜੀ ਨੇ ਕਿਹਾ, ''ਸਭ ਲੋਕ ਆਪੋ ਆਪਣੇ ਮੱਤਾਂ ਅਨੁਸਾਰ ਆਰਤੀ ਕਰਦੇ ਹਨ, ਪਰ

ਮੈਂਨੇ ਤੇਰੇ ਨਾਮ ਜਪਣ ਰੂਪ ਆਰਤੀ ਕੀਤੀ ਹੈ।"

**ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥**

ਹੇ ਮੁਰਾਰੇ—ਮੁਰ ਦੈਂਤ ਦੇ ਅਰੀ (ਪਰਮਾਤਮਾ)! ਆਪ ਜੀ ਦਾ ਨਾਮ ਜਪਣਾ ਹੀ ਤੇਰੀ ਆਰਤੀ ਹੈ ਅਤੇ ਆਪ ਜੀ ਦਾ ਨਾਮ ਜਪਣਾ ਹੀ ਆਪ ਜੀ ਨੂੰ ਮਜਨੁ=ਇਸ਼ਨਾਨ ਕਰਾਉਣਾ ਹੈ। ਇਕ ਹਰੀ ਦਾ ਨਾਮ ਹੀ ਆਰਤੀ ਦਾ ਸਾਰਾ ਸਾਜ ਠਾਟ ਹੈ।

**ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥ ੧ ॥ ਰਹਾਉ ॥**

ਹਰੀ ਦੇ ਨਾਮ ਤੋਂ ਬਿਨਾਂ ਹੋਰ ਪ੍ਰਤੱਖ ਸਾਰੇ ਪਸਾਰੇ ਝੂਠੇ ਹਨ ॥੧॥

**ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ**

ਹੇ ਮੁਰਾਰੀ! ਆਪ ਜੀ ਦਾ ਜੋ ਨਾਮ ਜਪਣਾ ਹੈ, ਏਹੀ ਆਪ ਜੀ ਦੇ ਹੇਠਾਂ ਆਸਣ ਵਿਛਾਇਆ ਹੈ। ਆਪ ਜੀ ਦਾ ਨਾਮ ਹੀ ਉਰਸਾ* ਹੈ।

**ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥**

ਆਪ ਜੀ ਦਾ ਜੋ ਨਾਮ ਜਪਣਾ ਹੈ ਏਹੀ ਕੇਸਰ ਲੈ ਕੇ ਆਪ ਜੀ ਉਤੇ ਛਿਟਕਾਰੇ=ਛਿੜਕਣਾ ਕੀਤਾ ਹੈ।

**ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ**

ਹੇ ਮੁਰਾਰੀ! ਆਪ ਜੀ ਦਾ ਨਾਮ ਹੀ ਅੰਭੁਲਾ=ਜਲ ਹੈ, ਤੇਰਾ ਨਾਮ ਹੀ ਚੰਦਨ ਹੈ।

**ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥ ੧ ॥**

ਆਪ ਜੀ ਦੇ ਨਾਮ ਦਾ ਜੋ ਜਪਣਾ ਹੈ ਏਹੋ ਚੰਦਨ ਦਾ ਘਸਿ=ਘਸਾਉਣਾ ਹੈ ਅਤੇ ਆਪ ਜੀ ਦੇ ਨਾਮ ਨੂੰ ਜੋ ਚਾਰੇ=ਉਚਾਰਨ ਕਰਦੇ ਹਾਂ ਏਹੀ ਆਪ ਉਤੇ ਚੰਦਨ ਨੂੰ ਚਾਰੇ=ਚਾੜ੍ਹਦੇ ਹਾਂ ॥੧॥

**ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ**

ਤੇਰਾ ਨਾਮ ਹੀ ਦੀਵਾ ਹੈ।

ਯਥਾ :—"ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥" [ਪੰਨਾ ੩੫੮

ਤੇਰਾ ਨਾਮ ਹੀ ਬੱਤੀ ਹੈ ਅਤੇ—

**ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥**

ਤੇਰਾ ਨਾਮ ਹੀ ਤੇਲ ਲੈ ਕੇ ਉਸ ਦੀਵੇ ਦੇ ਵਿਚ ਪਸਾਰੇ—ਪਾਇਆ ਹੈ।

---

*ਚੰਦਨ ਰਗੜਨ ਦੀ ਗੋਲ ਨਿੱਕੀ ਸਿਲ, ਚਕਲੇ ਦੀ ਸ਼ਕਲ ਵਰਗੀ ਨੂੰ ਹੀ 'ਉਰਸਾ' ਆਖਦੇ ਹਨ।

ਯਥਾ :—"ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ॥"

[ਗੂਜਰੀ ਮ: ੧ ਪੰਨਾ ੪੮੯

**ਨਾਮ ਤੇਰੇ ਕੀ ਜੋਤਿ ਲਗਾਈ**

ਤੇਰੇ ਨਾਮ ਦੀ ਹੀ ਜੋਤਿ ਲਗਾਈ–ਅੱਗ ਲਗਾਈ, ਭਾਵ ਤੀਲੀ ਬਾਲ ਕੇ ਆਰਤੀ ਜਗਾਈ ਹੈ।

**ਭਇਓ ਉਜਿਆਰੋ ਭਵਨ ਸਗਲਾਰੇ॥ ੨॥**

ਜਿਸ ਕਰਕੇ ਸਗਲਾਰੇ–ਸਾਰੇ, ਭਵਨ–ਚੌਦਾਂ ਭਵਨਾਂ ਵਿਚ ਗਿਆਨ ਦਾ ਭਇਓ ਉਜਿਆਰੋ–ਪ੍ਰਕਾਸ਼ ਹੋਇਆ ਹੈ॥ ੨॥

**ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ**

ਤੇਰਾ ਨਾਮ ਹੀ ਤਾਗਾ ਹੈ, ਤੇਰਾ ਨਾਮ ਹੀ ਫੁੱਲਾਂ ਦੀ ਮਾਲਾ ਹੈ, ਨਾਮ ਤੋਂ ਬਿਨਾਂ–

**ਭਾਰ ਅਠਾਰਹ ਸਗਲ ਜੂਠਾਰੇ॥**

ਅਠਾਰਾਂ ਭਾਰ ਬਨਾਸਪਤੀ ਦੇ ਹੋਰ ਸਾਰੇ ਫੁੱਲ ਜੂਠਾਰੇ–ਜੂਠੇ ਹਨ।

**ਤੇਰੋ ਕੀਆ ਤੁਝਹਿ ਕਿਆ ਅਰਪਉ**

ਹੇ ਪਰਮੇਸ਼ਰ! ਜਾਂ ਸਭ ਕੁਝ ਤੇਰਾ ਹੀ ਕੀਤਾ ਹੋਇਆ ਹੈ ਤਾਂ ਫਿਰ ਕੇਹੜਾ ਪਦਾਰਥ ਤੈਨੂੰ ਅਰਪਣ ਕਰਾਂ।

**ਨਾਮੁ ਤੇਰਾ ਤੁਹੀ ਚਵਰ ਢੋਲਾਰੇ॥ ੩॥**

ਤੇਰਾ ਨਾਮ ਜਪਣਾ ਹੀ ਤੇਰੇ ਉੱਤੇ ਚੌਰ ਢੋਲਾਰੇ–ਝੁਲਾ ਰਹੇ ਹਾਂ॥ ੩॥

**ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ॥**

ਦਸ ਅਠਾ–ਦਸ ਤੇ ਅੱਠ–ਅਠਾਰਾਂ ਪੁਰਾਣ, ਅਠਸਠੇ–੬੮ ਤੀਰਥ ਅਤੇ ਚਾਰ ਖਾਣੀਆਂ–ਅੰਡਜ, ਜੇਰਜ, ਸੇਤਜ, ਉਤਭੁਜ* ਇਹੈ ਵਰਤਣਿ–ਏਸੇ ਵਰਤਣ ਵਿਚ ਸਾਰਾ ਸੰਸਾਰ ਲੱਗ ਰਿਹਾ ਹੈ।

**–ਦੂਜਾ ਅਰਥ–**

ਚਾਰ ਵੇਦ, ਛੇ ਸ਼ਾਸਤਰ, ਅੱਠ ਵਿਆਕਰਣ ਇਤਿਆਦਿਕ ਗ੍ਰੰਥਾਂ ਦਾ ਪੜ੍ਹਨਾ ਤੇ ਅੱਠੇ ਪਹਿਰ ਤੀਰਥਾਂ ਉੱਪਰ ਫਿਰਨਾ ਤੇ ਚਾਰ ਖਾਣੀਆਂ, ਹੇ ਸਠੇ–ਮੂਰਖ ਪੁਰਸ਼ਾ! ਇਹ ਇੱਕ ਸਾਰੇ ਸੰਸਾਰ ਦਾ

---

*ਜੋ ਸ੍ਰਿਸ਼ਟੀ ਅੰਡਿਆਂ ਤੋਂ ਪੈਦਾ ਹੋਵੇ ਉਸ ਨੂੰ 'ਅੰਡਜ ਖਾਣੀ' ਕਹਿੰਦੇ ਹਨ।
ਜਿਵੇਂ, ਪੰਛੀ, ਸਰਪ ਆਦਿਕ।
ਜੋ ਸ੍ਰਿਸ਼ਟੀ ਜ਼ੇਰ ਤੋਂ ਅਰਥਾਤ ਬੀਰਜ ਤੋਂ ਪੈਦਾ ਹੋਵੇ ਉਸ ਨੂੰ 'ਜੇਰਜ ਖਾਣੀ' ਕਹਿੰਦੇ ਹਨ।
ਜਿਵੇਂ, ਮਨੁੱਖ, ਪਸ਼ੂ ਆਦਿਕ।
ਜੋ ਸ੍ਰਿਸ਼ਟੀ ਪਸੀਨੇ ਤੋਂ ਪੈਦਾ ਹੋਵੇ ਉਸ ਨੂੰ 'ਸੇਤਜ ਖਾਣੀ' ਕਹਿੰਦੇ ਹਨ।
ਚਿੱਚੜ, ਜੂਆਂ ਆਦਿਕ।
ਜੋ ਸ੍ਰਿਸ਼ਟੀ ਬ੍ਰਿਛ ਖੇਤੀਆਂ ਆਦਿਕ ਹੈ ਉਸ ਨੂੰ 'ਉਤਭੁਜ ਖਾਣੀ' ਕਹਿੰਦੇ ਹਨ।

ਵਸਤ ਵਲੇਵਾ ਹੈ।

## ਕਹੈ ਰਵਿਦਾਸੁ ਨਾਮੁ ਤੇਰੋ ਆਰਤੀ

ਰਵਿਦਾਸ ਭਗਤ ਜੀ ਕਹਿੰਦੇ ਹਨ–ਹੇ ਹਰੀ! ਤੇਰਾ ਨਾਮ ਹੀ ਆਰਤੀ ਹੈ ਅਤੇ–

## ਸਤਿਨਾਮੁ ਹੈ ਹਰਿ ਭੋਗ ਤੁਹਾਰੇ ॥ ੪ ॥ ੩ ॥

ਸਤਿਨਾਮੁ ਮੰਤਰ ਦਾ ਜਪਣਾ ਹੀ ਹੇ ਹਰੀ! ਆਪ ਜੀ ਨੂੰ ਭੋਗ ਲਗਾਉਣ ਵਾਸਤੇ ਤੁਹਾਰੇ=ਆਪ ਜੀ ਅੱਗੇ ਭੋਗ–ਪਦਾਰਥ ਲਿਆ ਰੱਖਿਆ ਹੈ ॥ ੪ ॥ ੩ ॥

ਰਵਿਦਾਸ ਭਗਤ ਜੀ ਨੇ ਇਹ ਆਰਤੀ ਨਿਰਗੁਣ ਬ੍ਰਹਮ ਦੀ ਕੀਤੀ ਹੈ।

ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਨਿਰਗੁਣ ਬ੍ਰਹਮ ਦੀ ਆਰਤੀ ਕੀਤੀ ਹੈ–

"ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥"

[ਪੰਨਾ ੬੬੩

## (ਪੰਨਾ ੬੯੫) ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ

## ੧ ੳ ਸਤਿਗੁਰ ਪ੍ਰਸਾਦਿ ॥

**ਪਹਿਲੀ ਉਥਾਨਕਾ:**–ਤ੍ਰਿਲੋਚਨ ਭਗਤ ਜੀ ਨੂੰ ਵਿਆਹ ਕੀਤਿਆਂ ਕਈ ਸਾਲ ਬੀਤ ਗਏ, ਪਰੰਤੂ ਘਰ ਵਿਚ ਸੰਤਾਨ ਬਿਲਕੁਲ ਨਾ ਹੋਈ। ਤ੍ਰਿਲੋਚਨ ਜੀ ਦੀ ਇਸਤਰੀ, ਪਹਿਲੇ ਤਾਂ ਸ਼ਰਮ ਵਿਚ ਰਹੀ, ਫਿਰ ਔਲਾਦ ਦੇ ਵਾਸਤੇ ਨਾ ਕਰਨੇ ਯੋਗ ਕਰਤਵ੍ਯ ਵੀ ਕੀਤੇ, ਕਿਉਂ ਕਿ ਔਰਤਾਂ ਦਾ ਇਹ ਆਦੋਂ ਸੁਭਾਵ ਚਲਿਆ ਆਇਆ ਹੈ, ਘਰ ਵਿਚ ਸੰਤਾਨ ਦੀ ਪੈਦਾਇਸ਼ ਵਾਸਤੇ ਮੜ੍ਹੀਆਂ ਮਸਾਣਾਂ ਆਦਿਕਾਂ ਦਾ ਪੂਜਨ ਕਰਨਾ, ਕਿਉਂਕਿ ਗ੍ਰਿਹਸਤੀ ਦਾ ਘਰ ਪੁੱਤਰ ਕਰ ਕੇ ਹੀ ਸ਼ੋਭਦਾ ਹੈ।

ਯਥਾ–"ਤੋਇ[1] ਬਿਨਾਂ ਤਾਲ[2] ਜੈਸੇ, ਰੂਪ ਬਿਨਾ ਬਾਪ[3] ਜੈਸੇ,
ਭਾਗ ਬਿਨਾਂ ਭਾਲ[4] ਜੈਸੇ, ਰੈਣ[5] ਬਿਨਾਂ ਚੰਦ ਦੇ।
ਦੀਪ[6] ਬਿਨਾਂ ਧਾਮ[7] ਜੈਸੇ, ਰੂਪ ਬਿਨਾਂ ਬਾਮ[8] ਜੈਸੇ,
ਕਾਜ ਬਿਨਾਂ ਦਾਮ ਜੈਸੇ, ਬਾਣੀ ਬਿਨਾਂ ਛੰਦ ਦੇ।
ਫੂਲ ਬਿਨਾਂ ਬਾਸ[9] ਦੇ, ਬਪਾਰੀ ਬਿਨਾਂ ਰਾਸ[10] ਦੇ,
ਸਰੀਰ ਬਿਨਾਂ ਸਾਸ ਦੇ, ਸਮੀਰ[11] ਬਿਨਾਂ ਗੰਧ ਦੇ।
ਗੋਬਿੰਦ ਭਗਤ ਬਿਨ ਮਾਨੁਖ ਸਰੀਰ ਜੈਸੇ,
ਤੈਸੇ ਬਰਬਾਦ ਹੇਤ, ਬੰਸ ਬਿਨਾਂ ਨੰਦ[12] ਦੇ।

---

੧ ਜਲ। ੨ ਸਰੋਵਰ। ੩ ਸਰੀਰ। ੪ ਮੱਥਾ। ੫ ਰਾਤ। ੬ ਦੀਵੇ। ੭ ਘਰ। ੮ ਇਸਤਰੀ। ੯ ਸੁਗੰਧੀ। ੧੦ ਪੂੰਜੀ। ੧੧ ਹਵਾ। ੧੨ ਪੁੱਤਰ।

ਇਸ ਮੰਤਵ ਨੂੰ ਮੁੱਖ ਰੱਖੀਦਿਆਂ ਹੋਇਆਂ ਤ੍ਰਿਲੋਚਨ ਦੀ ਇਸਤ੍ਰੀ ਨੇ ਪੁੱਤਰ ਪ੍ਰਾਪਤੀ ਵਾਸਤੇ ਬੜੇ ਬੜੇ ਯਤਨ ਕੀਤੇ, ਆਖਰਕਾਰ ਜਦ ਕਿਸੇ ਯਤਨ ਨਾਲ ਤ੍ਰਿਲੋਚਨ ਦੇ ਘਰ ਪੁੱਤਰ ਹੋ ਗਿਆ ਤਾਂ ਬਹੁਤ ਹੀ ਖੁਸ਼ੀਆਂ ਕੀਤੀਆਂ ਗਈਆਂ, ਪਰ ਰੱਬ ਦੀ ਨੇਤ ਐਸੀ ਹੋਈ ਕਿ ਕੁਝ ਦਿਨਾਂ ਪਿੱਛੋਂ ਉਹ ਬੱਚਾ ਮਰ ਗਿਆ। ਉਸ ਵੇਲੇ ਤ੍ਰਿਲੋਚਨ ਦੀ ਇਸਤ੍ਰੀ ਭੁੱਬਾਂ ਮਾਰ ਮਾਰ ਕੇ ਰੋਈ ਤੇ ਰੱਬ ਨੂੰ ਬੁਰਾ ਭਲਾ ਕਹਿਣ ਲੱਗ ਪਈ, 'ਕਿ ਰੱਬ ਦੀ ਅਸਾਡੇ ਨਾਲ ਬੜੀ ਭਾਰੀ ਈਰਖਾ ਹੈ ਜੋ ਪਹਿਲੇ ਤਾਂ ਅਸਾਡੇ ਘਰ ਪੁੱਤਰ ਹੋਣ ਹੀ ਨਹੀਂ ਦੇਂਦਾ ਸੀ ਤੇ ਜੇ ਹੁਣ ਅਸੀਂ ਆਪਣੇ ਯਤਨਾਂ ਨਾਲ ਪੈਦਾ ਕੀਤਾ ਹੈ ਤਾਂ ਉਸ ਨੇ ਮਾਰ ਦਿੱਤਾ।'

ਇਸਤਰੀ ਦੇ ਮੂੰਹੋਂ ਇਸ ਤਰ੍ਹਾਂ ਨਿੰਦਿਆ ਦੇ ਬਚਨ ਸੁਣਕੇ ਤਿਸ ਨੂੰ ਸਮਝਾਉਣ ਲਈ ਤ੍ਰਿਲੋਚਨ ਜੀ ਇਹ ਸ਼ਬਦ ਉਚਾਰਦੇ ਹਨ। ਜਿਵੇਂ ਸ੍ਰੀ ਮੁਖਵਾਕ ਹੈ–

ਅਤਿ ਪਿਆਰਾ ਪਵੈ ਖੂਹਿ ਕਿਹੁ ਸੰਜਮੁ ਕਰਣਾ॥ [ਪਨਾ ੬੯੫]

ਜੇ ਕੋਈ ਪਿਆਰਾ ਖੂਹ ਵਿਚ ਜਾ ਪਵੇ ਤਾਂ ਉਸ ਦੇ ਕੱਢਣ ਦਾ ਕੋਈ ਸਾਧਨ ਕਰਨਾ ਚਾਹੀਦਾ ਹੈ। ਇਸਤ੍ਰੀ ਪਤਿਬ੍ਰਤ ਧਰਮ ਵਾਲੀ ਹੋਣ ਕਰਕੇ ਭਗਤ ਤ੍ਰਿਲੋਚਨ ਨੂੰ ਅਤੀ ਪਿਆਰੀ ਹੈ ਤੇ ਹਰਖ ਸੋਗ ਰੂਪੀ ਖੂਹ ਵਿਚ ਡਿਗ ਰਹੀ ਹੈ। ਭਗਤ ਜੀ ਅਨੇਕਾਂ ਦ੍ਰਿਸਟਾਂਤਾਂ ਰਾਹੀਂ ਇਸ ਨੂੰ ਬਾਹਰ ਕੱਢਦੇ ਹਨ।

**ਦੂਜੀ ਉਥਾਨਕਾ:**–ਤ੍ਰਿਲੋਚਨ ਜੀ ਸੰਤਾਂ ਭਗਤਾਂ ਦੀ ਸੇਵਾ ਕਰਦੇ ਕਰਦੇ ਬੁੱਢੇ ਹੋ ਗਏ, ਪਰ ਮਨ ਸੇਵਾ ਕਰਨ ਲਈ ਅਜੇ ਜੁਆਨ ਸੀ। ਸਰੀਰ ਦੇ ਕਮਜ਼ੋਰ ਹੋਣ ਕਰਕੇ ਮਜ਼ਬੂਰ ਸਨ, ਲੜਕਾ ਕੋਈ ਹੈਸੀ ਨਹੀਂ ਅਤੇ ਸੰਤਾਂ ਦੀ ਸੇਵਾ ਜਾਰੀ ਰੱਖਣ ਲਈ ਸੋਚਿਆ ਕਿ ਕੋਈ ਨੌਕਰ ਰੱਖਿਆ ਜਾਵੇ, ਨੌਕਰ ਦੀ ਤਲਾਸ਼ ਵਿਚ ਭਗਤ ਜੀ ਡੰਗੋਰੀ ਫੜਕੇ ਆਪ ਬਾਜ਼ਾਰ ਵੱਲ ਤੁਰ ਪਏ। ਭਗਤ ਤ੍ਰਿਲੋਚਨ ਦਾ ਪ੍ਰੇਮ ਵੇਖਕੇ ਭਗਵਾਨ ਆਪ ਨੌਕਰ ਦਾ ਰੂਪ ਧਾਰ ਕੇ ਭਗਤ ਜੀ ਨੂੰ ਘਰੋਂ ਨਿਕਲਦਿਆਂ ਹੀ ਰਸਤੇ ਵਿਚ ਆ ਮਿਲੇ। ਉਸ ਵੇਲੇ ਪਾਟੇ ਹੋਏ ਕੱਪੜੇ ਤੇ ਪੈਰਾਂ ਵਿਚ ਟੁੱਟੀ ਹੋਈ ਜੁੱਤੀ ਪਾਈ ਹੋਈ ਸੀ।

ਯਥਾ–'ਆਪ ਪ੍ਰਭੂ ਟਹਿਲੂਆ ਰੂਪ ਧਰਿ ਦੁਵਾਰ ਪਰ,
ਫਟੀ ਇਕ ਕਾਮਰੀ ਪਨਹੀਆ ਟੂਟੀ ਪਾਇ ਹੈ।
ਨਿਕਸਤ ਪੂਛੇਂ, 'ਅਹੋ! ਕਹਾਂ ਤੇ ਪਧਾਰੇ ਆਪ,
ਬਾਪ ਮਹਿਤਾਰੀ ਔਰ ਦੇਖਿਯੇ ਨ ਗਾਂਵ ਹੈ।'
ਬਾਪ ਮਹਿਤਾਰੀ ਮੇਰੇ ਕੋਊ ਨਾਂਹਿ ਸਾਚ ਕਹੋਂ,
ਗਹੋਂ ਮੈਂ ਟਹਿਲ ਜੋ ਪੈ ਮਿਲਤ ਸੁਭਾਵ ਹੈ।'

ਤ੍ਰਿਲੋਚਨ ਜੀ ਨੇ ਉਸ ਤੋਂ ਪੁੱਛਿਆ, "ਭਾਈ! ਤੈਂਨੇ ਅਸਾਡੇ ਪਾਸ ਨੌਕਰੀ ਕਰਨੀ ਹੈ?"

ਤਾਂ ਭਗਵਾਨ ਨੇ ਕਿਹਾ, "ਮੇਰਾ ਹੋਰ ਕੰਮ ਕੀ ਹੈ। ਪਿੱਛੇ ਨੌਕਰੀ ਕਰਦਾ ਆਇਆ ਹਾਂ, ਅਗਾਂਹ ਕਰਨੀ ਹੈ।"

ਤ੍ਰਿਲੋਚਨ ਜੀ ਨੇ ਪੁੱਛਿਆ, "ਤੂੰ ਕਿਸਦੀ ਨੌਕਰੀ ਕਰਦਾ ਰਿਹਾ ਹੈਂ?"

ਉੱਤਰ–"ਮੈਂ ਚਾਰੇ ਬਰਨਾਂ ਦੀ ਨੌਕਰੀ ਕਰਨੀ ਜਾਣਦਾ ਹਾਂ।"

ਤ੍ਰਿਲੋਚਨ ਜੀ ਨੇ ਕਿਹਾ, "ਕਿ ਤੂੰ ਇਹ ਦੱਸ, ਸੰਤਾਂ ਦੀ ਸੇਵਾ ਕਰਨੀ ਜਾਣਦਾ ਹੈਂ, ਕਿ ਨਹੀਂ?" ਕਿਉਂਕਿ–

"ਚਤਰ ਬਰਨ ਕੀ ਚਾਕਰੀ ਆਵੈ ਕਿਤੈ ਨ ਕਾਮ॥
ਸੇਵਾ ਸੰਤਨ ਕੀ ਭਲੀ ਜੋ ਅੰਤ ਮਿਲਾਵੈ ਰਾਮ॥"

ਭਗਵਾਨ ਨੇ ਕਿਹਾ-"ਸੰਤਾਂ ਦੀ ਸੇਵਾ ਤਾਂ ਚੰਗੀ ਤਰ੍ਹਾਂ ਕਰਨੀ ਜਾਣਦਾ ਹਾਂ, ਜਿਸ ਤਰ੍ਹਾਂ ਆਪ ਕਹੋਗੇ ਤੁਹਾਡੀ ਮਰਜੀ ਅਨੁਸਾਰ ਮੈਂ ਸੇਵਾ ਕਰਾਂਗਾ।"

ਤ੍ਰਿਲੋਚਨ ਨੇ ਪੁੱਛਿਆ-"ਤੇਰਾ ਨਾਮ ਕੀ ਹੈ ?"

ਭਗਵਾਨ ਨੇ ਕਿਹਾ, "ਅੰਤਰਜਾਮੀ ਮੇਰਾ ਨਾਮ ਹੈ।"

ਤ੍ਰਿਲੋਚਨ ਨੇ ਕਿਹਾ, "ਤੇਰਾ ਮਾਂ ਪਿਉ ਕੇਹੜਾ ਹੈ ? ਅਤੇ ਰਹਿੰਦਾ ਕਿੱਥੇ ਹੈਂ ?"

ਭਗਵਾਨ ਨੇ ਕਿਹਾ, "ਮੇਰਾ ਮਾਂ ਪਿਉ ਕੋਈ ਨਹੀਂ ਅਰ ਰਹਿਣ ਦਾ ਇੱਕ ਟਿਕਾਣਾ ਕੋਈ ਨਹੀਂ ਹੈ, ਹਰ ਜਗ੍ਹਾ ਉੱਪਰ ਮੈਂ ਮਿਲ ਸਕਦਾ ਹਾਂ।"

ਤ੍ਰਿਲੋਚਨ ਜੀ ਨੇ ਪੁੱਛਿਆ, "ਤਨਖਾਹ ਕੀ ਲਵੇਂਗਾ ?"

ਭਗਵਾਨ ਨੇ ਕਿਹਾ, "ਪੈਸਾ ਮੈਂ ਬਿਲਕੁਲ ਨਹੀਂ ਲਵਾਂਗਾ, ਰੋਟੀ ਕੱਪੜਾ ਦੇ ਦੇਣਾ ਓਸੇ ਉੱਪਰ ਮੈਂ ਖੁਸ਼ ਹੋ ਕੇ ਤੁਹਾਡੀ ਮਰਜ਼ੀ ਅਨੁਸਾਰ ਸੇਵਾ ਕਰਾਂਗਾ, ਪਰੰਤੂ ਮੇਰੀਆਂ ਦੋ ਤਿੰਨ ਗੱਲਾਂ ਯਾਦ ਰੱਖਣੀਆਂ ਕਿ-

੧. ਕੰਮ ਕਰਦਿਆਂ ਹੋਇਆਂ ਮੈਨੂੰ ਕੋਈ ਕੁਝ ਕਹੇ ਨਾ।

੨. ਇੱਕ ਵਾਰ ਜਿਤਨਾ ਭੋਜਨ ਮੈਨੂੰ ਦਿਓਗੇ ਉਤਨਾ ਹੀ ਛਕ ਲਵਾਂਗਾ ਦੁਬਾਰਾ ਆਪਣੇ ਮੂੰਹੋਂ ਨਹੀਂ ਮੰਗਾਂਗਾ।

੩. ਜੇ ਕੋਈ ਮੇਰੀ ਨਿੰਦਿਆ ਕਰੇਗਾ ਤਾਂ ਮੈਂ ਉਸੇ ਵੇਲੇ ਚਲਿਆ ਜਾਵਾਂਗਾ।"

ਇਹ ਤਿੰਨੇ ਗੱਲਾਂ ਮਨਜ਼ੂਰ ਕਰਕੇ ਤ੍ਰਿਲੋਚਨ ਜੀ ਉਸ ਨੂੰ ਘਰ ਲੈ ਆਏ ਤੇ ਘਰ ਵਾਲੀ ਨੂੰ ਆ ਕੇ ਕਿਹਾ-"ਅੱਜ ਇਹ ਨੌਕਰ ਸੇਵਾ ਵਾਸਤੇ ਲੈ ਆਂਦਾ ਹੈ, ਅੰਤਰਜਾਮੀ ਇਸ ਦਾ ਨਾਮ ਹੈ, ਗੁਣ ਇਸ ਵਿਚ ਬਹੁਤ ਹਨ।" ਪਤੀ ਪਾਸੋਂ ਗੁਣ ਤੇ ਨਾਮ ਬਗੈਰਾ ਸੁਣਕੇ ਬੜੀ ਪ੍ਰਸੰਨ ਹੋਈ। ਅੰਤਰਜਾਮੀ ਨੂੰ ਕਹਿਣ ਲੱਗੀ, "ਜੇਕਰ ਤੂੰ ਅਸਾਡੀ ਮਨ-ਮਰਜ਼ੀ ਦਾ ਕੰਮ ਕਰੇਂਗਾ ਤਾਂ ਅਸੀਂ ਤੇਰੀ ਨਿੰਦਿਆ ਕਿਉਂ ਕਰਾਂਗੇ ?"

ਘਰ ਵਿਚ ਭਗਵਾਨ ਦੇ ਆਉਣ ਕਰਕੇ ਸਾਰੀਆਂ ਬਰਕਤਾਂ ਆ ਗਈਆਂ ਤੇ ਭਗਤਣੀ ਦੇ ਕਹੇ ਅਨੁਸਾਰ ਸੇਵਾ ਟਹਿਲ ਵਿਖੇ ਜੁੜ ਗਏ ਅਤੇ ਭਗਤਣੀ ਦੇ ਮਨ ਦੇ ਸੰਕਲਪ ਅਨੁਸਾਰ ਭਗਵਾਨ ਜੀ ਉਸ ਦੇ ਸਾਰੇ ਕੰਮ ਆਪੇ ਪੂਰੇ ਕਰੀ ਜਾਣ।

ਇੱਕ ਦਿਨ ਸੰਤ ਮੰਡਲੀ ਨੂੰ ਘਰ ਵਿਚ ਆਇਆਂ ਦੇਖਕੇ ਭਗਤਨੀ ਨੇ ਸੰਕਲਪ ਕੀਤਾ ਕਿ ਅੰਤਰਜਾਮੀ ਨੂੰ ਕਹਿਕੇ ਪਹਿਲੇ ਆਟਾ ਪਿਸਾ ਲਵਾਂ ਫਿਰ ਹੋਰ ਕੰਮ ਕਰਾਵਾਂਗੀ। ਇਹ ਸੰਕਲਪ ਕਰਕੇ ਜਦ ਅੰਦਰ ਆਈ ਤਾਂ ਕੀ ਵੇਖਦੀ ਹੈ ਕਿ ਦਾਣਿਆਂ ਦੀ ਜਗ੍ਹਾ ਆਟਾ ਪਿਆ ਹੈ। ਬਿਨਾਂ ਕਹੇ ਆਪਣੇ ਆਪ ਸਾਰਾ ਕੰਮ ਕਰਦਿਆਂ ਜਾਣਕੇ ਭਗਤਣੀ ਅੰਤਰਜਾਮੀ ਉੱਪਰ ਬਹੁਤ ਪ੍ਰਸੰਨ ਹੋਈ। ਸੋਚਦੀ ਹੈ ਕਿ ਇਹ ਵਿਚਾਰਾ ਸਵੇਰ ਤੋਂ ਲੈ ਕੇ ਸ਼ਾਮ ਤੱਕ ਕੰਮ ਕਰੀ ਜਾਂਦਾ ਹੈ ਤੇ ਖਾਣ ਵਾਸਤੇ ਮੈਂ ਜਿੰਨਾਂ ਕੁ ਦੇਂਦੀ ਹਾਂ ਓਨਾਂ ਹੀ ਖਾ ਕੇ ਖੁਸ਼ ਰਹਿੰਦਾ ਹੈ, ਹੋਰ ਕੁਝ ਮੰਗਦਾ ਨਹੀਂ, ਮਤਾਂ ਭੁੱਖਾ ਨਾ ਰਹਿੰਦਾ ਹੋਵੇ, ਇਸ ਲਈ ਅੱਜ ਮੈਂ ਸੰਤਾਂ ਦੀ ਸੇਵਾ ਕਰਨ ਤੋਂ ਪਹਿਲਾਂ ਇਸ ਨੂੰ ਭੋਜਨ ਛਕਾ ਕੇ ਰਜਾ ਲਵਾਂ।

ਸੰਤਾਂ ਵਾਸਤੇ ਚੰਗੇ ਚੰਗੇ ਪਦਾਰਥ ਜਦ ਤਿਆਰ ਕਰ ਲਏ ਤਾਂ ਅੰਤਰਜਾਮੀ ਨੂੰ ਸੱਦ ਕੇ ਆਖਦੀ ਹੈ, "ਅਜ ਪਹਿਲੇ ਤੂੰ ਪ੍ਰਸ਼ਾਦਿ ਛਕ ਲੈ, ਜਿਤਨਾ ਖਾ ਸਕਦਾ ਹੈਂ ਖਾ ਲੈ।"

ਇਤਨੀ ਗੱਲ ਆਖਕੇ ਆਪਣੇ ਸਾਹਮਣੇ ਅੰਤਰਜਾਮੀ ਨੂੰ ਬੈਠਾਕੇ ਥਾਲ ਪਰੋਸ ਦਿੱਤਾ, ਆਪ ਪਕਾ ਪਕਾ ਕੇ ਦੇਂਦੀ ਰਹੀ, ਅੰਤਰਜਾਮੀ ਛਕਦੇ ਰਹੇ, ਆਖਿਰ ਪਰਾਤ ਵਾਲਾ ਸਾਰਾ ਆਟਾ ਅਤੇ ਹੋਰ ਮਿੱਠੇ ਪਦਾਰਥ ਜੋ ਸੰਤਾਂ ਵਾਸਤੇ ਤਿਆਰ ਕੀਤੇ ਸਨ, ਉਹ ਸਾਰੇ ਛਕ ਗਏ, ਪਰ ਫਿਰ ਵੀ ਤ੍ਰਿਪਤ ਨਾ ਹੋਏ। ਕਿਉਂਕਿ ਜੋ ਪਰਲੋ ਸਮੇਂ ਸਾਰੀ ਸ੍ਰਿਸ਼ਟੀ ਨੂੰ ਆਪਣੇ ਪੇਟ ਵਿਚ ਸਮਾ ਕੇ ਰੱਜੇ ਨਹੀਂ ਇਸ ਭਗਤਣੀ ਪਾਸੋਂ ਕਿਵੇਂ ਰੱਜ ਸਕਦੇ ਹਨ ?

ਯਥਾ-ਕੀਰਤਿ ਮ੍ਰਿਗੇਸ਼ ਜਨ, ਨਾਰਹੂੰ ਨ ਪਾਯੋ ਭੇਦ,
ਪ੍ਰਲਯ ਦਿਨ ਖਾਇ ਸਭ, ਤਬ ਨ ਅਘਾਇ ਹੈਂ।
ਸ਼ਿਵ ਔ ਬਿਰੰਚ ਪੁਨ, ਸ਼ੁਕ੍ਰ ਹੂੰ ਤੇ ਆਦਿ ਲੈਕੇ,
ਸਭ ਹੀ ਸੁਰ ਇਨ ਹੀ ਕੇ, ਪੇਟ ਮੇਂ ਸਮਾਏ ਹੈਂ।
ਵੇਦ ਅਰ ਪੁਰਾਣ, ਨੇਤ ਨੇਤ ਹੀ ਪੁਕਾਰੇ ਜਾ ਕੋ,
ਸੋਊ ਦਾਸ ਭੇਖ ਧਾਰ, ਮੇਰੇ ਗ੍ਰਿਹ ਆਏ ਹੈਂ।
ਭੋਲੀ ਤੀਅ ਕਹਾਂ ਜਾਨੇ, ਹਰਿ ਜੂ ਕੇ ਖੇਲਨ ਕੋ,
ਕਈ ਬਾਰ ਧਾਤਾ, ਸ਼ਿਵ ਨਾਰਦ ਭੁਲਾਏ ਹੈਂ।

[ਨਰਾਇਣ ਹਰੀ ਉਪਦੇਸ਼ ਪੰਨਾ ੩੧੯

ਉਸ ਵੇਲੇ ਅੱਕ ਥੱਕ ਕੇ ਮਨ ਵਿਚ ਕੁੜ੍ਹਦੀ ਹੋਈ ਘਰੋਂ ਬਾਹਰ ਨਿਕਲਕੇ ਨਾਲ ਦੀ ਗੁਆਂਢਣ ਪਾਸ ਜਾ ਬੈਠੀ, ਗੁਆਂਢਣ ਨੇ ਇਸ ਦਾ ਉਦਾਸ ਚਿਹਰਾ ਵੇਖਕੇ ਪੁੱਛਿਆ, "ਭੈਣੇ! ਅੱਜ ਕੀ ਗੱਲ ਹੈ ? ਤੇਰੇ ਮੱਥੇ ਤੋਂ ਪਤਾ ਲੱਗਦਾ ਹੈ ਕਿ ਅੱਜ ਤੇਰੇ ਮਨ ਵਿਚ ਕੋਈ ਬੜੀ ਚਿੰਤਾ ਹੈ।"

ਭਗਤਣੀ ਨੇ ਕਿਹਾ, "ਭੈਣੇ! ਨੌਕਰ ਰੱਖਿਆ ਤਾਂ ਸੁਖ ਵਾਸਤੇ ਸੀ, ਪਰ ਉਹ ਤਾਂ ਛਠੀਆਂ ਦਾ ਭੁੱਖਾ ਆ ਗਿਆ ਹੈ, ਜਿਤਨਾ ਪਦਾਰਥ ਘਰ ਤਿਆਰ ਕੀਤਾ ਸੀ ਉਹ ਸਾਰਾ ਹੀ ਖਾ ਗਿਆ ਹੈ, ਪਰ ਰੱਜਿਆ ਫਿਰ ਭੀ ਨਹੀਂ।"

ਭਗਵਾਨ ਜੀ ਆਪਣੇ ਨਿੰਦਿਆ ਦੇ ਬਚਨ ਸੁਣਕੇ ਚਲੇ ਗਏ, ਕਿਉਂਕਿ ਜਿਸ ਦੇ ਆਸਰੇ ਤ੍ਰਿਲੋਕੀ ਦੇ ਸਾਰੇ ਜੀਵ ਅੰਨ ਛਕਦੇ ਹਨ, ਉਸ ਨੂੰ ਕਹਿਣਾ 'ਛਠੀਆਂ ਦਾ ਭੁੱਖਾ' ਇਹੋ ਹੀ ਨਿੰਦਿਆ ਹੈ।

ਜਿਸ ਵੇਲੇ ਭਗਤਣੀ ਆਪਣੇ ਘਰ ਆਈ ਤਾਂ ਕੀ ਦੇਖਿਆ ਸਾਰਾ ਕੰਮ ਓਥੇ ਦਾ ਓਥੇ ਪਿਆ ਹੈ ਤੇ ਨੌਕਰ ਘਰ ਕੋਈ ਨਹੀਂ ਹੈ ਤਾਂ ਆਪ ਛੇਤੀ ਛੇਤੀ ਭੋਜਨ ਤਿਆਰ ਕਰਕੇ ਸੰਤਾਂ ਨੂੰ ਛਕਾਇਆ। ਭੋਜਨ ਛਕਕੇ ਜਦ ਸੰਤ ਚਲੇ ਗਏ ਤਦ ਭਗਤ ਜੀ ਨੇ ਪੁੱਛਿਆ, "ਅੱਜ ਅੰਤਰਜਾਮੀ ਕਿੱਥੇ ਹੈ, ਜੋ ਦੇਖਿਆ ਨਹੀਂ।" ਭਗਤਣੀ ਨੇ ਸਾਰੀ ਗੱਲ ਦੱਸਕੇ ਕਿਹਾ, "ਕਿ ਉਹ ਤਾਂ ਛਠੀਆਂ ਦਾ ਭੁੱਖਾ ਸੀ ਜੋ ਸਾਰਾ ਕੁਝ ਖਾ ਕੇ ਵੀ ਰੱਜਿਆ ਨਹੀਂ। ਹੁਣ ਪਤਾ ਨਹੀਂ ਜੋ ਕਿੱਥੇ ਚਲਾ ਗਿਆ ਹੈ।" ਉਸ ਵੇਲੇ ਭਗਤ ਤ੍ਰਿਲੋਚਨ ਜੀ ਨੇ ਅੰਤਰਯਾਮਤਾ ਨਾਲ ਦੇਖਿਆ ਕਿ ਉਹ ਤਾਂ ਭਗਵਾਨ ਆਪ ਹੀ ਨੌਕਰ ਦਾ ਰੂਪ ਧਾਰਕੇ ਮੇਰੇ ਗ੍ਰਿਹ

ਵਿਖੇ ਰਹਿਕੇ ਸੰਤਾਂ ਦੀ ਸੇਵਾ ਕਰਦਾ ਰਿਹਾ ਹੈ, ਅਜ ਆਪਣੀ ਨਿੰਦਿਆ ਦੇ ਬਚਨ ਸੁਣਕੇ ਲੋਪ ਹੋ ਗਿਆ ਹੈ। ਭਗਵਾਨ ਦੇ ਲੋਪ ਹੋਣ ਉਪਰ ਜਦ ਭਗਤਣੀ ਦੇ ਸਾਰੇ ਸੁਖ ਦੂਰ ਹੋ ਗਏ ਤਾਂ ਪਹਿਲੇ ਤੋਂ ਭੀ ਬਹੁਤ ਨਿੰਦਿਆ ਕਰਨ ਲਗ ਪਈ, ਉਸ ਵੇਲੇ ਭਗਵਾਨ ਦੀ ਨਿੰਦਿਆ ਸੁਣਕੇ ਆਪਣੀ ਸੁਪਤਨੀ ਨੂੰ ਦੁੱਖ ਸੁਖ ਉਸ ਦੇ ਕਰਮਾਂ ਦਾ ਫਲ ਜਣਾਉਂਦੇ ਹੋਏ ਤਾੜਕੇ ਉਪਦੇਸ਼ ਦੇਂਦੇ ਹਨ—

## ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥

ਹੇ ਭੁੱਲੀ ਹੋਈ ਗਵਾਰੀ—ਮੂਰਖ ਇਸਤ੍ਰੀ! ਹੋਰ ਲੋਕ ਤਾਂ ਸਾਰੇ ਉਸ ਦੀ ਉਸਤਤੀ ਕਰਦੇ ਹਨ।

ਯਥਾ:-"ਉਸਤਤਿ ਕਰਹਿ ਅਨੇਕ ਜਨ ਅੰਤੁ ਨ ਪਾਰਾਵਾਰ ॥
ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ ॥"

[ਗਉੜੀ ਸੁਖਮਨੀ ਪੰਨਾ ੨੭੫

ਤਥਾ-"ਪਿਤਾ ਮੇਰੋ ਬਡੋ ਧਨੀ ਅਗਮਾ ॥ ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥"

[ਗੂਜਰੀ ਮਹਲਾ ੫ ਪੰਨਾ ੫੦੭

ਤੇ ਤੂੰ ਉਸ ਪਰਮੇਸ਼ਰ ਦੀ ਨਿੰਦਿਆ ਕਿਉਂ ਕਰਦੀ ਹੈਂ?

"ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥"

[ਸੂਹੀ ਮ: ੩ ਪੰਨਾ ੭੫੫

## ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥ ੧ ॥ ਰਹਾਉ ॥

ਰੀ=ਹੇ ਇਸਤ੍ਰੀ! ਦੁਕ੍ਰਿਤੁ ਸੁਕ੍ਰਿਤੁ—ਪਾਪ ਪੁੰਨ ਰੂਪ ਕਰਮ ਥਾਰੋ—ਤੇਰਾ ਆਪਣਾ ਹੀ ਕੀਤਾ ਹੋਇਆ ਹੈ, ਇਸ ਕਰਕੇ ਦੁਕ੍ਰਿਤੁ—ਪਾਪਾਂ ਕਰਕੇ ਦੁੱਖ ਅਤੇ ਸੁਕ੍ਰਿਤੁ=ਪੁੰਨਾਂ ਕਰਕੇ ਸੁਖ ਦੀ ਪ੍ਰਾਪਤੀ ਹੁੰਦੀ ਹੈ, ਕਿਉਂਕਿ ਭੋਗੇ ਤੋਂ ਬਗੈਰ ਕਰਮ ਫਲ ਕਦੇ ਮਿਟ ਨਹੀਂ ਸਕਦੇ।

"ਯਥਾ ਧੇਨੂ ਸਹਸਰੇਸ਼ੂ ਵਤਸੋ ਵਿੰਦਤੇ ਸੁਇ ਮਾਤ੍ਰਮ।
ਤਥਾ ਸੁਭਾਸ਼ੁਭ ਕ੍ਰਿਤਮ ਕਰਮ ਕਰਤਾਰਮਨੂ ਗੱਛਤੀ।" [ਮਹਾਂ ਭਾਰਤ

ਜਿਵੇਂ ਹਜ਼ਾਰ ਗਊਆਂ ਵਿਚ ਬਛੜਾ ਆਪਣੀ ਮਾਤਾ ਨੂੰ ਪਹਿਚਾਣ ਕੇ ਉਸ ਦੇ ਪਾਸ ਜਾਂਦਾ ਹੈ, ਤਿਵੇਂ ਹੀ ਸੁਭਾਸ਼ੁਭ ਕਰਮ ਕਰਤਾ ਦੇ ਪਾਸ ਚਲਾ ਜਾਂਦਾ ਹੈ। ਪੁਰਸ਼ ਦੇ ਖੜ੍ਹੇ ਹੋਣ ਉੱਪਰ ਕਰਮ ਨਾਲ ਨਾਲ ਹੀ ਖੜ੍ਹੇ ਹੋ ਜਾਂਦੇ ਹਨ ਅਰ ਚਲਣ ਕਰਕੇ ਨਾਲ ਨਾਲ ਹੀ ਚਲਦੇ ਹਨ।

ਤਾਤਪਰਜ ਇਹ ਹੈ-ਜਿਵੇਂ ਪੁਰਸ਼ ਦਾ ਪਰਛਾਵਾਂ ਪੁਰਸ਼ ਦੇ ਨਾਲ ਰਹਿੰਦਾ ਹੈ। ਉਸੀ ਤਰ੍ਹਾਂ ਕਰਮ ਭੀ ਨਾਲ ਰਹਿੰਦੇ ਹਨ*।

ਇਸ ਵਾਸਤੇ ਹੇ ਸੁਭੱਦਰੇ! ਤੂੰ ਭੀ ਆਪਣੇ ਕਰਮ ਦਾ ਫਲ ਸਮਝਕੇ ਆਪਣੇ ਚਿੱਤ ਨੂੰ ਸ਼ਾਂਤ ਕਰ।

*ਇਹ ਪ੍ਰਕਰਣ ਭੀਸ਼ਮ ਪਿਤਾਮਾ ਜੀ ਨੇ ਕਹਿਕੇ ਰਾਜੇ ਯੁਧਿਸ਼ਟਰ ਜੀ ਦੇ ਚਿੱਤ ਨੂੰ ਸ਼ਾਂਤ ਕੀਤਾ ਹੈ।

ਇਸਤ੍ਰੀ ਨੇ ਦੋਨੋਂ ਹੱਥ ਜੋੜਕੇ ਕਿਹਾ, "ਪਤੀ ਦੇਵ ਜੀ ! ਆਪ ਮੇਰੀ ਇੱਕ ਸ਼ੰਕਾ ਦੂਰ ਕਰੋ।" ਤਾਂ ਭਗਤ ਜੀ ਨੇ ਕਿਹਾ, "ਕਹੋ।"

ਇਸਤ੍ਰੀ ਬੋਲੀ, "ਆਪ ਜੀ ਨੇ ਕਿਹਾ ਹੈ, ਕਰਮਾਂ ਦਾ ਫਲ ਅਮਿਟ ਹੈ ਭੋਗੇ ਬਗੈਰ ਮਿਟਦਾ ਨਹੀਂ। ਕੀ ਆਪ ਵਰਗੇ ਪੂਰਨ ਭਗਤ ਹੋ ਕੇ ਭੀ ਮੇਰੇ ਕੀਤੇ ਕਰਮ ਨਹੀਂ ਮੇਟ ਸਕਦੇ ?" ਤਾਂ ਭਗਤ ਜੀ ਨੇ ਕਿਹਾ "ਕਰਮ, ਫਲ ਦਿਤੇ ਬਿਨਾਂ ਕਿਸੇ ਦੇ ਨਹੀਂ ਮਿਟ ਸਕਦੇ।"

ਯਥਾ-"ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥"

[ਦਖਣੀ ਓਅੰਕਾਰ ਪੰਨਾ ੯੩੭

ਫਿਰ ਇਸਤਰੀ ਨੇ ਪੁੱਛਿਆ, "ਕੀ ਦੇਵਤਿਆਂ ਨੂੰ ਭੀ ਕਰਮ ਫਲ ਭੋਗਣਾ ਪੈਂਦਾ ਹੈ ?"

ਉੱਤਰ-"ਹਾਂ ! ਸਭਨਾਂ ਸਰੀਰਾਂ ਨੂੰ ਕਰਮਾਂ ਦਾ ਫਲ ਭੋਗਣਾ ਪੈਂਦਾ ਹੈ।"

ਜਿਸ ਵੇਲੇ ਗੱਲਾਂ ਬਾਤਾਂ ਕਰਦਿਆਂ ਕਰਦਿਆਂ ਸੰਧਿਆ ਪੈ ਗਈ ਤਦ ਅਕਾਸ਼ ਵਿਚ ਚੰਦਰਮਾਂ ਚੜ੍ਹਿਆ ਵੇਖ ਕੇ ਭਗਤ ਜੀ ਕਹਿਣ ਲੱਗੇ-

ਦੇਖ ! ਅੱਜ ਤੀਜ ਦਾ ਚੰਦਰਮਾ ਹੈ। ਕਲ੍ਹ ਦੂਜ ਥਿਤ ਬਿਤੀਤ ਹੋ ਚੁਕੀ ਹੈ। ਦੂਜ ਦੇ ਦਿਨ ਚੰਦਰਮਾ ਨੂੰ ਦੇਵਤਾ ਸਮਝਕੇ ਸਭ ਲੋਕ ਨਮਸ਼ਕਾਰਾਂ ਕਰਦੇ ਹਨ।

ਫੇਰ ਕਲ੍ਹ ਨੂੰ ਜੋ ਦਿਨ ਆਵੇਗਾ ਉਹ ਭਾਦ੍ਰਵ ਸੁਦੀ ਚੌਥ ਦਾ ਹੋਵੇਗਾ (ਜਿਸ ਨੂੰ ਪੱਥਰ ਚੌਥ ਭੀ ਕਹਿੰਦੇ ਹਨ) ਉਸ ਦਿਨ ਸਭ ਲੋਕ ਚੰਦਰਮਾ ਨੂੰ ਪੱਥਰ ਮਾਰਦੇ ਹਨ। ਵਸ ਲਗਦਿਆਂ ਉਸ ਦਿਨ ਕੋਈ ਭੀ ਚੰਦ੍ਰਮਾ ਦਾ ਦਰਸ਼ਨ ਨਹੀਂ ਕਰਦਾ। ਜੇ ਕਿਸੇ ਕਾਰਨ ਚੌਥ ਦੇ ਚੰਦਰਮਾ ਦਾ ਦਰਸ਼ਨ ਕਿਸੇ ਨੂੰ ਹੋ ਭੀ ਜਾਵੇ ਤਾਂ ਉਸ ਨੂੰ ਕਲੰਕ ਲੱਗਦਾ ਹੈ, ਕਿਉਂਕਿ ਇਹ ਆਪ ਹੀ ਕਰਮ ਫਲ ਨਾਲ ਕਲੰਕਤ ਹੈ। ਬਹੁਤ ਸਾਰੇ ਜਤਨ ਕਰਨ ਨਾਲ ਭੀ ਚੰਦਰਮਾ ਦਾ ਕਲੰਕ ਦੂਰ ਨਹੀਂ ਹੋਇਆ। ਆਪਣੇ ਕਲੰਕ ਦੇ ਦੂਰ ਕਰਨ ਵਾਸਤੇ ਚੰਦਰਮਾ-

## ਸੰਕਰਾ ਮਸਤਕਿ ਬਸਤਾ

ਸੰਕਰਾ-ਸ਼ਿਵਾਂ ਦੇ ਮਸਤਕਿ-ਮੱਥੇ ਉੱਪਰ ਬਸਤਾ-ਵਸ ਰਿਹਾ ਹੈ।

ਇੱਕ ਸਮੇਂ ਚੰਦਰਮਾ ਨੇ ਹਿਮਾਲੇ ਪਰਬਤ ਉੱਪਰ ਜਾ ਕੇ ਸ਼ਿਵਾਂ ਦਾ ਅਰਾਧਣ ਕੀਤਾ, ਕਿਉਂਕਿ ਸ਼ਿਵ ਮਹਾਰਾਜ ਜੀ ਮੁਕਤੀ ਦੇਣ ਨੂੰ ਸਮਰਥ ਹਨ ਜਿਨ੍ਹਾਂ ਨੇ ਆਪਣੀ ਕਾਂਸ਼ੀ ਨਗਰੀ ਵਿਚ ਮਰਨ ਵਾਲਿਆਂ ਲਈ ਮੁਕਤੀ ਦਾ ਸਦਾ ਵਰਤ ਲਗਾਇਆ ਹੋਇਆ ਹੈ। ਜਿਸ ਵੇਲੇ ਚੰਦਰਮਾ ਦੀ ਘੋਰ ਤਪੱਸਿਆ ਦੇਖਕੇ ਸ਼ਿਵ ਮਹਾਰਾਜ ਜੀ ਪ੍ਰਸੰਨ ਹੋਏ ਤਾਂ ਕਿਹਾ, "(ਵਰੰਬ੍ਰ)-ਵਰ ਮੰਗ, ਤੂੰ ਕੀ ਚਾਹੁੰਦਾ ਹੈਂ ?"

ਚੰਦਰਮਾ ਨੇ ਕਿਹਾ, "ਹੋਰ ਕੁਝ ਨਹੀਂ ਚਾਹੁੰਦਾ, ਇੱਕ ਏਹੀ ਮੰਗ ਹੈ ਕਿ ਮੇਰਾ ਕਲੰਕ ਦੂਰ ਹੋ ਜਾਵੇ।"

ਮਹਾਂਦੇਵ ਜੀ ਨੇ ਕਿਹਾ, "ਇਹ ਤੇਰਾ ਪ੍ਰਾਰਬਧ ਕਰਮ ਹੈ, ਇਹ ਤੈਨੂੰ ਅਵੱਸ਼ਜ ਭੋਗਣਾ ਪਵੇਗਾ।"

ਯਥਾ-ਅਵੱਸ਼ਜ ਮੇਵ ਭੋਕਤਬਯੰ ਕ੍ਰਿਤਮ ਕਰਮ ਸ਼ੁਭਾਸ਼ੁਭੰ।
ਨ ਭੁਕਤੰ ਖੀਯਤੇ ਕਰਮ ਕਲਪ ਕੋਟਿ ਸਤਈ: ਅਪਿ।

ਤੂੰ ਕੁਝ ਹੋਰ ਮੰਗ ਲੈ, ਉਸ ਦੀ ਪ੍ਰਾਪਤੀ ਲਈ ਮੈਂ ਤੈਨੂੰ ਵਰ ਦੇਣ ਲਈ ਤਿਆਰ ਹਾਂ। ਤਾਂ ਚੰਦਰਮਾਂ

ਨੇ ਵਿਚਾਰਿਆ, ਸ਼ਿਵਾਂ ਦੀਆਂ ਜੜਾਵਾਂ ਵਿਖੇ ਗੰਗਾ ਚਲ ਰਹੀ ਹੈ ਜੋ ਕੁਲ ਪਾਪਾਂ ਦੇ ਨਾਸ ਕਰਨ ਵਾਲੀ ਹੈ ਜੇ ਮੈਂ ਉਸ ਵਿਚ ਇਸ਼ਨਾਨ ਕਰਾਂਗਾ ਤਾਂ ਮੇਰਾ ਭੀ ਕਲੰਕ ਦੂਰ ਕਰ ਦੇਵੇਗੀ। ਇਹ ਗੱਲ ਵਿਚਾਰਕੇ ਚੰਦਰਮਾਂ ਨੇ ਕਿਹਾ, "ਮਹਾਂਦੇਵ ਜੀ! ਤੁਸੀਂ ਮੈਨੂੰ ਆਪਣੇ ਮਸਤਕ ਵਿਚ ਨਿਵਾਸ ਕਰਨ ਲਈ ਜਗ੍ਹਾ ਬਖਸ਼ ਦਿਓ।"

ਸ਼ਿਵਾਂ ਨੇ ਕਿਹਾ, "ਤੂੰ ਮੇਰੇ ਮੱਥੇ ਉੱਪਰ ਰਹਿਣਾ ਚਾਹੁੰਦਾ ਹੈਂ ਤਾਂ ਦੂਜ ਥਿਤ ਦਾ ਚੰਦਰਮਾ ਹੋ ਕੇ ਰਹੋ, ਕਲੰਕ ਰੂਪ ਨਾਲ ਮੈਂ ਤੈਨੂੰ ਆਪਣੇ ਮੱਥੇ ਤੇ ਨਹੀਂ ਰਹਿਣ ਦੇਵਾਂਗਾ। ਉਸ ਦਿਨ ਤੋਂ ਦੂਜ ਥਿਤ ਦਾ ਚੰਦਰਮਾ ਹੋ ਕੇ ਆਪਣੇ ਕਲੰਕ ਦੀ ਨਵਿਰਤੀ ਵਾਸਤੇ ਸ਼ਿਵਾਂ ਦੇ ਮੱਥੇ ਤੇ ਰਹਿਣ ਲੱਗ ਪਿਆ*।

## ਸੁਰਸਰੀ ਇਸਨਾਨ ਰੇ ॥

ਪਾਪ ਨਾਸਨੀ ਜੋ ਸੁਰਸਰੀ—ਗੰਗਾ ਹੈ ਉਸ ਵਿਖੇ ਨਿਤਾਪ੍ਰਤੀ ਇਸ਼ਨਾਨ ਕਰਦਾ ਰਹਿੰਦਾ ਹੈ। ਜਿਸ ਗੰਗਾ ਦਾ ਮਹਾਤਮ ਸ਼ਾਸਤ੍ਰ ਵਿਚ ਇਸ ਪਰਕਾਰ ਕਥਨ ਕੀਤਾ ਹੈ-

ਯਥਾ-'ਦ੍ਰਿਸ਼ਟਾ ਜਨਮ ਸ਼ਤੰ ਪਾਪੰ, ਪੀਤ੍ਵਾ ਜਨਮ ਸ਼ਤੰ ਦ੍ਵਯੰ।
ਸਨਾਤਾ ਜਨਮ ਸਹਸ੍ਰਾਣਿ, ਹੰਤੀ ਗੰਗਾ ਕਲਉਯੁਗੇ†।'

ਅਰਥ-ਗੰਗਾ ਜੀ ਦੇ ਦ੍ਰਿਸ਼ਟਾ—ਦੇਖਣ ਕਰਕੇ ਹੀ, ਅਰਥਾਤ ਸ਼ਰਧਾ ਭਾਵਨਾ ਨਾਲ ਦਰਸ਼ਨ ਕੀਤਿਆਂ ਸ਼ਤੰ—ਸੌ ਜਨਮ ਦੇ ਪਾਪ ਕਰਮ ਦੂਰ ਹੁੰਦੇ ਹਨ ਅਤੇ ਗੰਗਾ ਜਲ ਦੇ ਪੀਤ੍ਵਾ—ਪੀਣ ਨਾਲ ਭਾਵ ਆਚਮਨ ਕਰਨ ਨਾਲ ਦ੍ਵਯੰ ਸ਼ਤੰ—ਦੋ ਸੌ ਜਨਮ ਦੇ ਪਾਪ ਕਰਮ ਦੂਰ ਹੁੰਦੇ ਹਨ ਅਤੇ ਗੰਗਾ ਜੀ ਦੇ ਵਿਚ ਸ਼ਰਧਾ ਭਾਵ ਨਾਲ ਸਨਾਤਾ—ਇਸ਼ਨਾਨ ਕਰਨ ਨਾਲ ਸਹਸ੍ਰਾਣਿ—ਹਜ਼ਾਰ ਜਨਮ ਦੇ ਪਾਪ ਕਰਮ ਦੂਰ ਹੁੰਦੇ ਹਨ। ਇਸ ਪ੍ਰਕਾਰ ਕਲਉਯੁਗੇ-ਕਲਯੁਗ ਵਿਖੇ ਗੰਗਾ ਮਾਤਾ ਆਪਣੇ ਦਾਸਾਂ ਦੇ ਪਾਪਾਂ ਨੂੰ ਹੰਤੀ—ਨਾਸ ਕਰਨ ਵਾਲੀ ਹੈ।

ਤਥਾ-'ਪੀਓ ਹੀ ਗੰਗਾਹੰ ਹਰਤਾ ਮਿਰਗਾਂਹ ਪੁਨਰੇਵ ਨ ਚਾਗਾਹੰ ਯਦਿ ਚਾਪਿ ਚਾ ਗਾਹੰ।
ਕਰੇ ਰਥ ਗਾਹੰ ਸੈਨੰ ਭੁਯੰਗਮ ਜਾਣੀ ਬਿਹੰਗਮ ਚਰਨੇ ਚ ਗੰਗੰ।'

ਅਰਥ-ਜੋ ਗੰਗਾ ਦੇ ਪਵਿੱਤਰ ਜਲ ਨੂੰ ਪੀਂਦਾ ਹੈ, ਉਸ ਦਾ ਸਰੀਰ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ। ਜੇ ਸਰੀਰ ਧਾਰਨ ਦੀ ਲੋੜ ਪੈ ਵੀ ਜਾਵੇ ਤਾਂ ਉਹ ਸੁੰਦਰ ਵਿਸ਼ਨੂੰ ਦਾ ਰੂਪ ਧਾਰਦਾ ਹੈ। ਜਿਸ ਵਿਸ਼ਨੂੰ ਦੇ ਕਰੇ=ਹੱਥ ਵਿਚ ਸੁਦਰਸ਼ਨ ਚੱਕ੍ਰ ਹੈ, ਜਿਸ ਦੀ ਸੈਨੰ—ਸਿਹਜਾ ਭੁਯੰਗਮ—ਸ਼ੇਸ਼ਨਾਗ ਦੀ ਹੈ, ਜਾਣੀ—ਵਾਹਨ ਜਿਸ ਦਾ ਬਿਹੰਗਮ-ਗਰੁੜ ਪੰਛੀ ਹੈ ਤੇ ਗੰਗਾ ਜਿਸ ਦੇ ਚਰਨਾਂ ਵਿਚ ਰਹਿੰਦੀ ਹੈ।

ਤਥਾ-"ਜਿਉ ਮੀਹਿ ਵੁਠੇ ਗਲੀਆ ਨਾਲਿਆਂ ਟੋਭਿਆ ਕਾ ਜਲੁ ਜਾਇ ਪਵੈ
ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰ ਪਾਵਨੁ ਹੋਇ ਜਾਵੈ॥"

[ਬਿਲਾਵਲ ਵਾਰ ਪੰਨਾ ੮੫੫

---

*ਇਹ ਪ੍ਰਸੰਗ ਸਕੰਧ ਪੁਰਾਣ ਵਿਚ ਲਿਖਿਆ ਹੈ।

†ਇਹ ਸਲੋਕ ਪਦਮ ਪੁਰਾਣ ਤੇ ਪਤਾਲ ਖੰਡ ਪ੍ਰਯਾਗ ਮਹਾਤਮ ਵਿਚ ਲਿਖਿਆ ਹੈ।

"ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥"

[ਮਲਾਰ ਪੰਨਾ ੧੨੯੩

"ਗੰਗਾ ਕੇ ਸੰਗ ਸਲਿਤਾ ਬਿਗਰੀ ॥ ਸੋ ਸਲਿਤਾ ਗੰਗਾ ਹੋਇ ਨਿਬਰੀ ॥"

[ਭੈਰਉ ਕਬੀਰ ਜੀ ਪੰਨਾ ੧੧੫੮

'ਯਾਵਤ ਅਸਥੀ ਮਨੁਸ਼ਸਜ ਗੰਗਾ ਤੋਇਸ਼ੁ ਤਿਸ਼ਠਤੀ ।
ਤਾਵਤ ਵਰਸ਼ ਸਹਸ੍ਰਾਣੀ ਸੁਰਗ ਲੋਕੇ ਮਹੀਅਤੇ ।'

ਅਰਥ–ਯਾਵਤ–ਜਿਤਨਾ ਚਿਰ ਮਨੁੱਖ ਦੀ ਅਸਥੀ–ਹੱਡੀ ਗੰਗਾ ਤੋਇਸ਼ੂ–ਗੰਗਾ ਜਲ ਵਿਚ ਤਿਸ਼ਠਤੀ–ਇਸਥਿਤ ਹੁੰਦੀ ਹੈ । ਤਾਵਤ=ਉਤਨੇ ਸਹਸ੍ਰਾਣੀ–ਹਜ਼ਾਰੋਂ ਬਰਸ ਇਹ ਮਨੁੱਖ ਸਵਰਗ ਲੋਕ ਵਿਚ ਮਹੀਅਤੇ–ਵਡਿਆਈ ਸਤਿਕਾਰ ਦੇ ਸਹਿਤ ਰਹਿੰਦਾ ਹੈ ।

ਤਥਾ–"ਚੰਦਨ ਵਾਸ ਵਣਾਸਪਤ ਸਭ ਚੰਦਨ ਹੋਵੈ ॥
ਅਸਟ ਧਾਤ ਇਕ ਧਾਤ ਹੋਇ ਸੰਗ ਪਾਰਸ ਢੋਵੈ ॥
ਨਦੀਆ ਨਾਲੇ ਵਾਹੜੇ ਮਿਲ ਗੰਗ ਗੰਗੋਵੈ ॥"

[ਭਾਈ ਗੁਰਦਾਸ ਜੀ ਵਾਰ ੨ ਪੌੜੀ ੧੬

ਜਦ ਕਿਤਨੇ ਹੀ ਸਾਲ ਸ਼ਿਵਾਂ ਦੇ ਮੱਥੇ ਉੱਪਰ ਰਹਿਕੇ ਗੰਗਾ ਜਲ ਵਿਖੇ ਇਸ਼ਨਾਨ ਕਰਦਾ ਰਿਹਾ ਤਦ ਗੰਗਾ ਜੀ ਨੇ ਚੰਦ੍ਰਮਾ ਦੇ ਪ੍ਰੇਮ ਨੂੰ ਵੇਖਕੇ ਅਤੇ ਉਸ ਦੀ ਸ਼ਰਧਾ ਭਗਤੀ ਉੱਪਰ ਪ੍ਰਸੰਨ ਹੋ ਕੇ ਕਿਹਾ "ਵਰੰਬੂ–ਵਰ ਮੰਗ ।" ਤਾਂ ਚੰਦ੍ਰਮਾ ਨੇ ਕਿਹਾ, "ਹੇ ਮਾਤਾ ! ਤੂੰ ਮੇਰਾ ਕਲੰਕ ਦੂਰ ਕਰ ਦੇਹ ।"

ਇਹ ਗੱਲ ਸੁਣਕੇ ਮਾਤਾ ਗੰਗਾ ਨੇ ਕਿਹਾ, ਕਿ ਮੈਂ ਤੀਬਰ ਪ੍ਰਾਰਬਧ ਕੋਟੀ ਵਿਚ ਆਏ ਹੋਏ ਕਰਮ ਫਲ ਨੂੰ ਦੂਰ ਨਹੀਂ ਕਰ ਸਕਦੀ, ਇਸ ਵਾਸ਼ਤੇ ਤੂੰ ਕੋਈ ਹੋਰ ਵਰ ਮੰਗ ਲੈ ।

ਚੰਦ੍ਰਮਾ ਨੇ ਕਿਹਾ–ਮੈਨੂੰ ਫਿਰ ਵਿਸ਼ਨੂੰ ਭਗਵਾਨ ਜੀ ਦੀ ਅਨਿਨ ਭਗਤੀ ਦਾ ਵਰ ਦੇਣਾ ਕਰ ।

ਗੰਗਾ ਨੇ ਕਿਹਾ–'ਤਥਾਅਸਤੂ ।'

ਤਿਸ ਵੇਲੇ ਚੰਦ੍ਰਮਾ ਕਈ ਸਾਲ ਵਿਸ਼ਨੂੰ ਭਗਵਾਨ ਜੀ ਦੀ ਅਨਿਨ ਭਗਤੀ ਕਰਦਾ ਰਿਹਾ, ਜੋ ਅਨਿਨ ਭਗਤੀ ਵਿਸ਼ਨੂੰ ਮਹਾਰਾਜ ਜੀ ਨੂੰ ਅਤਿ ਪਿਆਰੀ ਹੈ ।

ਯਥਾ–ਅਪੀ ਚੇਤ ਸੁ ਦੁਰਾਚਾਰੋ ਭਜਤੇ ਮਾਮ ਅਨੰਨਜ ਭਾਕ ॥
ਸਾਧੂ ਰੇਵ ਸ ਮੰਤਵਜ: ਸਮਜਗ੍ਰੂ ਵਿਯਵਸਿਤੋ ਹਿ ਸਹ ॥੩੦॥

[ਗੀਤਾ ਧਿਆਇ ੯

ਹੇ ਅਰਜਨ ! ਚੇਤ–ਜੇ ਕੋਈ ਅਪੀ=ਨਿਸਚੇ ਕਰਕੇ ਦੁਰਾਚਾਰੀ ਭੀ ਹੋਵੇ ਤੇ ਅਨਿਨ ਭਾਵ ਨਾਲ ਮਾਮ–ਮੇਰਾ ਭਾਕ–ਭਗਤ ਹੋ ਕੇ ਮੈਨੂੰ ਇੱਕ ਰਸ ਭਜਦਾ ਹੈ । ਰੇਵ ਕਹੀਏ ਏਵ, ਏਵ–ਨਿਸਚੇ ਕਰਕੇ ਸ=ਉਸ ਨੂੰ ਸਾਧੂ ਰੂਪ ਹੀ ਮੰਤਵਜ–ਮੰਨਣਾ ਕਰੋ, ਕਿਉਂਕਿ ਸਹ–ਉਹ, ਹਿ–ਨਿਸਚੇ ਕਰਕੇ ਸਮਜਗ੍ਰੂ–ਯਥਾਰਥ ਵਿਯਵਸਿਤੋ=ਵਿਸ਼ਵਾਸ, ਭਾਵ ਨਿਸਚੇ ਵਾਲਾ ਹੈ ।

ਤਾਂ ਭਗਵਾਨ ਅਤੀ ਪ੍ਰਸੰਨ ਹੋਏ ਤੇ ਪ੍ਰਗਟ ਹੋ ਕੇ ਕਿਹਾ, "ਵਰੰਬੂ–ਵਰ ਮੰਗ, ਕੀ ਚਾਹੁੰਦਾ ਹੈਂ ?"

ਤਾਂ ਚੰਦ੍ਰਮਾ ਨੇ ਆਪਣੇ ਹਿਰਦੇ ਵਿਚ ਵਿਚਾਰਿਆ ਕਿ ਜੇ ਮੈਂ ਪਹਿਲਾਂ ਹੀ ਆਪਣੇ ਕਲੰਕ ਦੀ ਨਿਵਿਰਤੀ ਵਾਸਤੇ ਵਰ ਮੰਗਿਆ ਤਾਂ ਭਗਵਾਨ ਜੀ ਭੀ ਗੰਗਾ ਅਤੇ ਸ਼ਿਵਾਂ ਵਾਂਗ ਜਵਾਬ ਦੇ ਦੇਣਗੇ, ਇਸ ਵਾਸਤੇ ਮੈਂ ਕੋਈ ਹੋਰ ਹੀ ਵਰ ਮੰਗਾਂ। ਇਹ ਵਿਚਾਰਕੇ ਚੰਦ੍ਰਮਾ ਨੇ ਬੇਨਤੀ ਕੀਤੀ ਮਹਾਰਾਜ! ਜੇ ਆਪ ਪ੍ਰਸੰਨ ਹੋਏ ਹੋ ਤਾਂ ਆਪ ਮੇਰੀ ਕੁਲ ਵਿਚ ਅਵਤਾਰ ਧਾਰਨਾ ਕਰੋ, ਅਰਥਾਤ ਚੰਦ੍ਰਬੰਸੀ ਕਹਾਓ।

ਤਾਂ ਭਗਵਾਨ ਜੀ ਨੇ ਕਿਹਾ, ਤਥਾਅਸਤੂ ਅਸੀਂ ਕ੍ਰਿਸ਼ਨ ਰੂਪ ਹੋਕੇ ਦੁਆਪਰ ਦੇ ਅੰਤ ਵਿਚ ਤੇਰੀ ਕੁਲ ਵਿਖੇ ਅਵਤਾਰ ਧਾਰਾਂਗੇ। ਓਹੀ ਗੱਲ ਭਗਤ ਜੀ ਹੁਣ ਪੰਗਤੀ ਵਿਚ ਸਪਸ਼ਟ ਕਰਦੇ ਹਨ-

## ਕੁਲ ਜਨ ਮਧੇ ਮਿਲ੍ਹਿਓ ਸਾਰਗਪਾਨ ਰੇ ॥

ਤਿਸ ਚੰਦ੍ਰਮਾ ਦੀ ਕੁਲ ਮਧੇ—ਕੁਲ ਵਿਖੇ ਸਾਰਗਪਾਨ—ਪ੍ਰਮਾਤਮਾ ਨੇ ਕ੍ਰਿਸ਼ਨ ਰੂਪ ਵਿਖੇ ਜਨ ਮਿਲ੍ਹਿਓ—ਜਨਮ ਭਾਵ ਅਵਤਾਰ ਲੈਣਾ ਕੀਤਾ। ਸੋ ਕ੍ਰਿਸ਼ਨ ਜੀ ਮਹਾਰਾਜ ਸੋਲਾਂ ਕਲਾਂ ਸੰਪੂਰਨ ਬੜੀ ਉੱਚੀ ਹਸਤੀ ਵਾਲੇ ਹੋਏ ਹਨ, ਜਿਨ੍ਹਾਂ ਨੇ ਗੋਕਲ ਦੀ ਰੱਖਿਆ ਵਾਸਤੇ ਆਪਣੀ ਚੀਚੀ ਉਂਗਲੀ ਉੱਪਰ ਗੁਵਰਧਨ ਪਰਬਤ ਚੁਕਕੇ ਇੰਦਰ ਦਾ ਮਾਨ ਦੂਰ ਕੀਤਾ ਹੈ।*

ਅਤੇ ਗੁਆਲਿਆਂ ਅਰ ਵੱਛਿਆਂ ਦੀ ਰੱਖਿਆ ਵਾਸਤੇ 'ਕਾਲੀਨਾਗ' ਨੂੰ ਮਥਿਆ ਹੈ ਫਿਰ ਦੁਹਸ਼ਾਸਨ ਦੀ ਸਭਾ ਵਿਚ ਨਗਨ ਹੋਣ ਤੋਂ ਸਾੜ੍ਹੀਆਂ ਦੁਆਰਾ ਦਰੋਪਤਾਂ ਦੀ ਲਾਜ ਰੱਖੀ ਅਤੇ ਰਾਜੇ ਕੰਸ ਦੀ ਮਾਲਣ ਜੋ ਕੁੱਬੀ ਸੀ, ਉਸਦੇ ਪੈਰ ਉੱਪਰ ਆਪਣਾ ਅੰਗੂਠਾ ਰੱਖਕੇ ਉਸਦੇ ਕੁੱਬ ਨੂੰ ਦੂਰ ਕੀਤਾ ਹੈ। ਇਤਿਆਦਿਕ ਅਨੇਕਾਂ ਕੌਤਕ ਕੀਤੇ† ਹਨ।

ਜਦ ਵਿਸ਼ਨੂੰ ਭਗਵਾਨ ਜੀ ਚੰਦ੍ਰਮਾ ਕੁਲ ਵਿਚ ਕ੍ਰਿਸ਼ਨ ਰੂਪ ਹੋ ਕੇ ਪ੍ਰਗਟ ਹੋਏ ਤਾਂ ਚੰਦ੍ਰਮਾ ਨੇ ਆ ਕੇ ਬੇਨਤੀ ਕੀਤੀ-ਮਹਾਰਾਜ! ਮੇਰਾ ਕਲੰਕ ਦੂਰ ਕਰੋ। ਤਾਂ ਭਗਵਾਨ ਨੇ ਕਿਹਾ—ਹੇ ਚੰਦ੍ਰਮਾ! ਜੋ ਪ੍ਰਾਰਬਧ ਕੋਟੀ ਵਿਚ ਕਰਮ ਆ ਚੁਕਾ ਹੈ ਉਸਨੂੰ ਮੈਂ ਭੀ ਦੂਰ ਨਹੀਂ ਕਰ ਸਕਦਾ ਉਹ ਤੈਨੂੰ ਭੋਗਣਾ ਹੀ ਪਵੇਗਾ, ਕਿਉਂਕਿ ਤੇਰਾ ਇਹ ਕੋਈ ਤੀਬਰ ਕਰਮ ਐਸਾ ਕੀਤਾ ਹੋਇਆ ਹੈ ਜਿਸਨੂੰ ਕੋਈ ਦੂਰ ਨਹੀਂ ਕਰ ਸਕਦਾ। ਜੇਕਰ ਮੈਂ ਭੀ ਭਾਦਰੋਂ ਸੁਦੀ ਚੌਥ ਦਾ ਚੰਦ੍ਰਮਾ ਦੇਖ ਲਵਾਂ ਤਾਂ ਉਮੀਦ ਹੈ ਮੈਂ ਭੀ ਕਲੰਕਤ ਹੋ ਜਾਵਾਂਗਾ। ਸਮਾਂ ਪਾ ਕੇ ਓਹੀ ਗੱਲ ਬਣ ਗਈ।

ਇੱਕ ਸਮੇਂ ਕ੍ਰਿਸ਼ਨ ਭਗਵਾਨ ਜੀ ਨੂੰ ਭਾਦਰੋਂ ਸੁਦੀ ਚੌਥ ਦੇ ਚੰਦ੍ਰਮਾ ਦਾ ਦਰਸ਼ਨ ਹੋ ਗਿਆ ਤਾਂ ਸਤ੍ਰਾਜਿਤ ਜਾਦਵ ਨੇ ਭਗਵਾਨ ਜੀ ਨੂੰ ਮਣੀ ਚੁਰਾਉਣ ਦਾ ਕਲੰਕ ਲਗਾ ਦਿੱਤਾ। ਉਹ ਪ੍ਰਸੰਗ ਇਸ ਤਰ੍ਹਾਂ ਹੈ-

ਇੱਕ ਸਮੇਂ ਸਤ੍ਰਾਜਿਤ ਜਾਦਵ ਨੇ ਸੂਰਜ ਦੀ ਭਾਰੀ ਤਪਸਿਆ ਕਰ ਕੇ ਇੱਕ ਮਣੀ ਪਰਾਪਤ ਕੀਤੀ, ਜਿਸ ਮਣੀ ਦਾ ਪ੍ਰਕਾਸ਼ ਸੂਰਜ ਸਮਾਨ ਸੀ।

---

*ਇਹ ਪ੍ਰਸੰਗ ਦਸਮ ਗ੍ਰੰਥ ਬਚਿੱਤ੍ਰ ਨਾਟਕ ਕ੍ਰਿਸ਼ਨਾਵਤਾਰ ਵਿਚ ੩੩੫ ਦੋਹਿਰੇ ਤੋਂ ਸ਼ੁਰੂ ਹੁੰਦਾ ਹੈ।

†ਜੋ ਭਾਗਵਤ ਦੇ ਦਸਵੇਂ ਸਕੰਧ ਵਿਚ ਪ੍ਰਸਿੱਧ ਹਨ।

"ਇਤ ਸੂਰਜ ਸੇਵਾ ਕਰੀ ਸਤ੍ਰਾਜਿਤ ਬਲਵਾਨ ॥
ਰਵਿ ਤਿਹ ਕੋ ਤਬ ਮਨ ਦਈ ਉੱਜਲ ਆਪ ਸਮਾਨ" ॥ ੨੦੩੬ ॥
[ਦਸਮ ਗ੍ਰੰਥ ਪੰਨਾ ੫੧੨

ਉਸ ਮਣੀ ਨੂੰ ਸਦਾ ਹੀ ਪ੍ਰਾਣਾਂ ਤੋਂ ਪਿਆਰੀ ਜਾਣਕੇ ਆਪਣੇ ਪਾਸ ਰੱਖਦਾ ਸੀ। ਇੱਕ ਦਿਨ ਉਸ ਮਣੀ ਨੂੰ ਆਪਣੇ ਗਲ ਵਿਚ ਪਾ ਕੇ ਕ੍ਰਿਸ਼ਨ ਭਗਵਾਨ ਜੀ ਪਾਸ ਗਿਆ ਤਾਂ ਜਾਦਵਾਂ ਨੇ ਦੂਰੋਂ ਵੇਖਕੇ ਕਿਹਾ, ਮਹਾਰਾਜ ਜੀ! ਆਪ ਜੀ ਦੇ ਦਰਸ਼ਨਾਂ ਨੂੰ ਸੂਰਜ ਆ ਰਿਹਾ ਹੈ।

ਜਿਸ ਵੇਲੇ ਸਤ੍ਰਾਜਿਤ ਪਾਸ ਆ ਕੇ ਪਹੁੰਚਿਆ ਤਾਂ ਕ੍ਰਿਸ਼ਨ ਜੀ ਨੇ ਦੇਖਕੇ ਕਿਹਾ, ਇਹ ਸੂਰਜ ਨਹੀਂ, ਪਰ ਸੂਰਜ ਦੇ ਸਮਾਨ ਪ੍ਰਕਾਸ਼ ਵਾਲੀ ਮਣੀ ਹੈ। ਉਸ ਦੀ ਸੋਭਾ ਦੇਖ ਕੇ ਸਾਰੇ ਜਾਦਵ ਕ੍ਰਿਸ਼ਨ ਜੀ ਸਮੇਤ ਮੋਹਤ ਹੋ ਗਏ ਅਰ ਜਾਦਵਾਂ ਦੀ ਪ੍ਰੇਰਨਾ ਅਨੁਸਾਰ ਕ੍ਰਿਸ਼ਨ ਭਗਵਾਨ ਜੀ ਨੇ ਮਣੀ ਦੀ ਮੰਗ ਕਰ ਦਿੱਤੀ, ਪਰੰਤੂ ਸਤ੍ਰਾਜਿਤ ਨੇ ਅੱਗੋਂ ਕੋਈ ਉੱਤਰ ਨਾ ਦਿੱਤਾ, ਚੁੱਪ ਚੁਪਾਤੇ ਉੱਠ ਕੇ ਘਰ ਆ ਗਿਆ ਅਰ ਆਪਣੇ ਭਾਈ **'ਪ੍ਰਸੇਨ'** ਨੂੰ ਸਾਰੀ ਗੱਲ ਆ ਕੇ ਦੱਸੀ ਕਿ ਕ੍ਰਿਸ਼ਨ ਜੀ ਨੇ ਅੱਜ ਮੇਰੇ ਪਾਸੋਂ ਮਣੀ ਦੀ ਮੰਗ ਕੀਤੀ ਹੈ, ਪਰ ਮੈਂ ਜਵਾਬ ਕੋਈ ਨਹੀਂ ਦਿੱਤਾ, ਚੁੱਪ ਕਰਕੇ ਆ ਗਿਆ ਹਾਂ, ਤਾਂ ਇਹ ਗੱਲ ਸੁਣਕੇ 'ਪ੍ਰਸੇਨ' ਨੇ ਸਤ੍ਰਾਜਿਤ ਪਾਸੋਂ ਮਣੀ ਲੈ ਕੇ ਆਪਣੇ ਪਾਸ ਰੱਖ ਲਈ ਕਿ ਮਤਾਂ ਇਸ ਪਾਸੋਂ ਕ੍ਰਿਸ਼ਨ ਜੀ ਖੋਹ ਨਾ ਲੈਣ। ਪ੍ਰਸੇਨ ਭੀ ਮਣੀ ਨੂੰ ਹਰਦਮ ਆਪਣੇ ਪਾਸ ਹੀ ਰੱਖਦਾ ਸੀ।

ਇੱਕ ਦਿਨ ਪ੍ਰਸੇਨ (ਘੋੜੇ ਉੱਪਰ ਅਸਵਾਰ ਹੋ ਕੇ) ਸ਼ਿਕਾਰ ਖੇਡ੍ਹਣ ਗਿਆ ਤਾਂ ਉਸ ਮਣੀ ਨੂੰ ਪੱਗ ਪੱਲੇ ਬੰਨ੍ਹਕੇ ਨਾਲ ਲੈ ਗਿਆ। ਅੱਗੇ ਜੰਗਲ ਵਿਚ ਜਾਂਦਿਆਂ ਉਸ ਦਾ ਸ਼ੇਰ ਨਾਲ਼ ਮੁਕਾਬਲਾ ਹੋ ਗਿਆ। ਸ਼ੇਰ ਪ੍ਰਸੇਨ ਨੂੰ ਤੇ ਘੋੜੇ ਨੂੰ ਮਾਰਕੇ ਪ੍ਰਸੇਨ ਵਾਲੀ ਪੱਗ ਨੂੰ ਮਣੀ ਸਮੇਤ ਕੋਈ ਖਾਣ ਵਾਲੀ ਚੀਜ਼ ਜਾਣਕੇ ਮੂੰਹ ਵਿਚ ਲੈਕੇ ਤੁਰ ਪਿਆ ਅੱਗੋਂ ਸ਼ੇਰ ਨੂੰ ਜਾਮਵੰਤ (ਭਾਲੂ) ਮਿਲ ਪਿਆ। ਓਥੇ ਦੋਹਾਂ ਦਾ ਆਪਸ ਵਿਚ ਬੜਾ ਭਾਰੀ ਮੁਕਾਬਲਾ ਹੋਇਆ। ਆਖਰ ਜਾਮਵੰਤ ਨੇ ਸ਼ੇਰ ਨੂੰ ਮਾਰ ਲਿਆ ਅਰ ਮਣੀ ਸਮੇਤ ਪੱਗ ਨੂੰ ਲੈ ਕੇ ਆਪਣੀ ਗੁਫਾ ਵਿਚ ਵੜ ਗਿਆ।

ਇਸ ਤਰਫ ਜਦ ਪ੍ਰਸੇਨ ਘਰ ਨਾ ਆਇਆ ਤਾਂ ਸਤ੍ਰਾਜਿਤ ਨੂੰ ਬੜਾ ਭਾਰੀ ਫਿਕਰ ਹੋ ਗਿਆ! ਬਹੁਤ ਸਾਰੀ ਤਲਾਸ਼ ਕਰਨ ਤੋਂ ਬਾਦ ਜਦ ਪਤਾ ਨਾ ਲੱਗਾ ਤਾਂ ਉਸ ਦੇ ਮਨ ਵਿਚ ਇਹ ਨਿਸਚਾ ਹੋ ਗਿਆ ਕਿ ਮੇਰੇ ਭਾਈ ਪ੍ਰਸੇਨ ਨੂੰ ਕ੍ਰਿਸ਼ਨ ਭਗਵਾਨ ਨੇ ਮਣੀ ਲੈਣ ਦੇ ਲਾਲਚ ਕਰਕੇ ਮਾਰ ਦਿੱਤਾ ਹੋਣਾ ਹੈ। ਭਰਾ ਦੇ ਵਿਯੋਗ ਕਰਕੇ ਜਦ ਬਹੁਤ ਉਦਾਸ ਹੋ ਗਿਆ ਤਾਂ ਘਰ ਵਾਲੀ ਨੇ ਪੁੱਛਿਆ–ਪਤੀ ਦੇਵ ਜੀ! ਕੀ ਕਾਰਨ ਹੈ? ਕਈ ਦਿਨਾਂ ਤੋਂ ਆਪ ਜੀ ਦਾ ਚਿੱਤ ਕਿਉਂ ਉਦਾਸ ਹੈ? ਤੁਹਾਡੇ ਮਨ ਵਿਚ ਕੀ ਚਿੰਤਾ ਹੈ?

ਸਤ੍ਰਾਜਿਤ ਨੇ ਕਿਹਾ–ਮੈਨੂੰ ਇਉਂ ਪ੍ਰਤੀਤ ਹੁੰਦਾ ਹੈ ਕਿ ਮੇਰੇ ਭਰਾ ਨੂੰ ਮਣੀ ਦੇ ਲਾਲਚ ਵਿਚ ਆ ਕੇ ਕ੍ਰਿਸ਼ਨ ਜੀ ਨੇ ਮਾਰ ਦਿੱਤਾ ਹੈ, ਕਿਉਂਕਿ ਮੈਂ ਬਥੇਰਾ ਲੱਭ ਚੁੱਕਾ ਹਾਂ, ਪਰ ਉਹ ਲੱਭਣ ਵਿਚ ਨਹੀਂ ਆਉਂਦਾ। ਇਹ ਗੱਲ ਸੁਣਕੇ ਉਸ ਨੇ ਅੱਗੋਂ ਆਪਣੀਆਂ ਸਹੇਲੀਆਂ ਪਾਸ ਦੱਸ ਦਿੱਤੀ। ਸਹੇਲੀਆਂ ਨੇ ਅੱਗੋਂ ਆਪੋ ਆਪਣੀ ਘਰੀਂ ਕਹਿ ਦਿੱਤੀ। ਇਸ ਤਰ੍ਹਾਂ ਚਲਦੀ ਚਲਦੀ ਇਹ ਗੱਲ ਕ੍ਰਿਸ਼ਨ ਜੀ ਪਾਸ

ਜਾ ਪਹੁੰਚੀ ਕਿ ਸਤ੍ਰਾਜਿਤ ਨੇ ਅਸਾਡੇ ਉੱਪਰ ਆਪਣੇ ਭਰਾ ਦੀ ਮੌਤ ਤੇ ਚੋਰੀ ਦਾ ਕਲੰਕ ਲਗਾ ਦਿੱਤਾ ਹੈ।

ਉਸ ਵੇਲੇ ਕ੍ਰਿਸ਼ਨ ਜੀ ਇਸ ਕਲੰਕ ਨੂੰ ਦੂਰ ਕਰਨ ਵਾਸਤੇ ਜਿਸ ਪਾਸੇ ਪ੍ਰਸੇਨ ਸ਼ਿਕਾਰ ਖੇਡ੍ਹਣ ਗਿਆ ਸੀ, ਉਸੇ ਪਾਸੇ ਉਸ ਦੀ ਤਲਾਸ਼ ਵਾਸਤੇ ਚਲ ਪਏ। ਅੱਗੇ ਜੰਗਲ ਵਿਚ ਜਾਂਦਿਆਂ ਹੋਇਆਂ ਪ੍ਰਸੇਨ ਦੀ ਲਾਸ਼ ਪਈ ਦੇਖੀ ਅਰ ਸ਼ੇਰ ਦੇ ਪੈਰਾਂ ਦੇ ਖੁਰ ਦੇਖੇ, ਇਸ ਤੋਂ ਨਿਸਚੇ ਹੋ ਗਿਆ ਕਿ ਇਸ ਨੂੰ ਸ਼ੇਰ ਨੇ ਮਾਰ ਦਿੱਤਾ ਹੈ। ਉਸ ਤੋਂ ਅੱਗੇ ਗਏ ਤਾਂ ਸ਼ੇਰ ਭੀ ਮਰਿਆ ਪਿਆ ਦੇਖਿਆ ਤੇ ਭਾਲੂ ਦੇ ਪੈਰਾਂ ਦੇ ਨਿਸ਼ਾਨ ਦੇਖੇ, ਜਿਸ ਤੋਂ ਨਿਸਚੇ ਹੋ ਗਿਆ ਕਿ ਇਸ ਜਗ੍ਹਾ ਸ਼ੇਰ ਦਾ ਤੇ ਭਾਲੂ ਦਾ ਆਪਸ ਵਿਚ ਟਾਕਰਾ ਹੋਇਆ ਹੈ ਤੇ ਭਾਲੂ ਨੇ ਸ਼ੇਰ ਨੂੰ ਮਾਰ ਦਿੱਤਾ ਹੈ। ਤਦ ਉਸਦੇ ਖੁਰੇ ਨੂੰ ਲੈ ਕੇ ਕ੍ਰਿਸ਼ਨ ਜੀ ਚਲਦੇ ਗਏ। ਚਲਦਿਆਂ ਚਲਦਿਆਂ ਇੱਕ ਪਹਾੜ ਦੀ ਗੁਫਾ ਵਿਚ ਜਾ ਵੜੇ, ਉਸ ਗੁਫਾ ਵਿਚ ਸੂਰਜ ਸਮਾਨ ਪ੍ਰਕਾਸ਼ ਹੋ ਰਿਹਾ ਸੀ। ਜਾਂ ਅੱਗੇ ਗਏ ਤਾਂ ਉਹ ਮਣੀ ਵੇਖ ਲਈ ਤੇ ਜਾਮਵੰਤ ਭਾਲੂ ਨੇ ਕ੍ਰਿਸ਼ਨ ਜੀ ਨੂੰ ਜਦ ਗੁਫਾ ਵਿਚ ਆਉਂਦਾ ਦੇਖਿਆ ਤਾਂ ਉਹ ਬੜਾ ਕ੍ਰੋਧਵਾਨ ਹੋ ਗਿਆ। ਫਿਰ ਦੋਹਾਂ ਦੀ ਆਪਸ ਵਿਚ ਬੜੀ ਲੜਾਈ ਸ਼ੁਰੂ ਹੋ ਗਈ। ਲਗਾਤਾਰ ੨੮ ਦਿਨ ਜੰਗ ਹੁੰਦਾ ਰਿਹਾ। ਦੋਹਾਂ ਵਿੱਚੋਂ ਕੋਈ ਭੀ ਨਾ ਹਾਰਿਆ, ਆਖਿਰ ਕ੍ਰਿਸ਼ਨ ਜੀ ਨੇ ਵਿਚਾਰਿਆ ਕਿ ਇਹ ਸ੍ਰੀ ਰਾਮਚੰਦਰ ਜੀ ਦਾ ਉਪਾਸ਼ਕ ਹੈ, ਓਹੀ ਰੂਪ ਧਾਰੀਏ ਤਾਂ ਇਹ ਨਿਵੇਂਗਾ ਤੇ ਜੰਗ ਦੀ ਸਮਾਪਤੀ ਹੋਵੇਗੀ।

ਇਉਂ ਵਿਚਾਰਕੇ ਜਦ ਕ੍ਰਿਸ਼ਨ ਜੀ ਨੇ ਸ੍ਰੀ ਰਾਮਚੰਦਰ ਜ਼ੀ ਦਾ ਰੂਪ ਧਾਰਿਆ ਤਾਂ ਜਾਮਵੰਤ (ਭਾਲੂ) ਸਭ ਹਥਿਆਰ ਛੱਡ ਕੇ ਚਰਨਾਂ ਉੱਪਰ ਡਿਗ ਪਿਆ। ਆਪਣੇ ਕੀਤੇ ਵਧੀਕ ਕਰਮ ਦੀ ਮੁਆਫੀ ਮੰਗੀ ਅਰ ਆਪਣੀ ਲੜਕੀ ਜਾਮਵੰਤੀ ਦਾ ਵਿਆਹ ਕ੍ਰਿਸ਼ਨ ਜੀ ਦੇ ਨਾਲ ਕਰ ਦਿਤਾ। ਵਿਆਹ ਸਮੇਂ ਉਸ ਮਣੀ ਨੂੰ ਦਾਜ ਵਿਚ ਰੱਖਕੇ ਕ੍ਰਿਸ਼ਨ ਜੀ ਨੂੰ ਅਰਪਣ ਕਰ ਦਿਤਾ। ਜਾਮਵੰਤੀ ਤੇ ਮਣੀ ਨੂੰ ਲੈ ਕੇ ਕ੍ਰਿਸ਼ਨ ਜੀ ਆਪਣੇ ਮੰਦਰਾਂ ਵਿਚ ਆ ਗਏ ਤੇ ਸਤ੍ਰਾਜਿਤ ਨੂੰ ਆਪਣੇ ਪਾਸ ਬੁਲਾ ਕੇ ਪ੍ਰਸੇਨ ਦੇ ਮਰਨ ਦਾ ਤੇ ਮਣੀ ਗੁਆਚਣ ਦਾ ਸਾਰਾ ਹਾਲ ਸੁਣਾ ਕੇ ਉਹ ਮਣੀ ਸਤ੍ਰਾਜਿਤ ਨੂੰ ਵਾਪਸ ਦੇ ਕੇ ਕਿਹਾ ਕਿ ਤੈਨੇ ਐਵੇਂ ਹੀ ਬਿਨਾਂ ਕਾਰਨ ਤੋਂ ਅਸਾਨੂੰ ਦੋਸ਼ ਲਗਾਉਣਾ ਕੀਤਾ ਹੈ, ਤੇਰੇ ਲਈ ਇਹ ਚੰਗਾ ਨਹੀਂ। ਉਸ ਵੇਲੇ ਸਤ੍ਰਾਜਿਤ ਨੇ ਸ਼ਰਮਸਾਰ ਹੋ ਕੇ ਮਣੀ ਲੈ ਲਈ ਅਰ ਆਪਣੀ ਗਲਤੀ ਮਹਿਸੂਸ ਕਰਦਿਆਂ ਹੋਇਆਂ ਬੜਾ ਭਾਰੀ ਪਸਚਾਤਾਪ ਕੀਤਾ। ਬਾਅਦ ਵਿਚ ਕ੍ਰਿਸ਼ਨ ਜੀ ਦੀ ਪ੍ਰਸੰਨਤਾ ਲੈਣ ਵਾਸਤੇ ਸਤ੍ਰਾਜਿਤ ਨੇ ਆਪਣੀ ਲੜਕੀ 'ਸਤਭਾਮਾ' ਦਾ ਵਿਆਹ ਕ੍ਰਿਸ਼ਨ ਜੀ ਨਾਲ ਕਰ ਦਿਤਾ। ਮਣੀ ਭੀ ਦਾਜ ਵਿਚ ਰੱਖ ਕੇ ਕ੍ਰਿਸ਼ਨ ਜੀ ਨੂੰ ਅਰਪਣ ਕਰ ਦਿਤੀ, ਪਰੰਤੂ ਉਹ ਮਣੀ ਕ੍ਰਿਸ਼ਨ ਜੀ ਨੇ ਆਪਣੇ ਪਾਸ ਨਹੀਂ ਰੱਖੀ, ਇਹ ਗੱਲ ਕਹਿਕੇ ਉਸ ਨੂੰ ਵਾਪਸ ਦੇ ਦਿੱਤੀ ਕਿ ਤੈਨੇ ਸੂਰਜ ਦੀ 'ਉਪਾਸ਼ਨਾ ਕਰਕੇ ਲੀਤੀ ਹੈ, ਦੇਵਤੇ ਦੀ ਦਿੱਤੀ ਹੋਈ ਵਸਤੂ ਨੂੰ ਅਸੀਂ ਅੰਗੀਕਾਰ ਨਹੀਂ ਕਰਦੇ। ਇਸ ਤਰ੍ਹਾਂ ਨਾਲ ਮਣੀ ਵਾਪਸ ਦੇ ਕੇ ਤੇ ਸਤਭਾਮਾ ਨੂੰ ਨਾਲ ਲੈ ਕੇ ਆਪਣੇ ਮੰਦਰਾਂ ਵਿਚ ਆ ਪਹੁੰਚੇ।

ਇਸ ਸਾਰੇ ਪਰਸੰਗ ਦੇ ਕਹਿਣ ਦਾ ਭਾਵ ਇਹ ਹੈ ਕਿ ਚਾਹੇ ਕੋਈ ਭੀ ਪੁਰਸ਼ ਭਾਦਰੋਂ ਸੁਦੀ ਚੌਥ ਦੇ ਚੰਦਰਮਾਂ ਨੂੰ ਦੇਖ ਲਏ ਤਾਂ ਉਸ ਨੂੰ ਕੋਈ ਨਾ ਕੋਈ ਕਲੰਕ ਜ਼ਰੂਰ ਲੱਗ ਜਾਂਦਾ ਹੈ, ਜਿਵੇਂ ਕ੍ਰਿਸ਼ਨ ਜੀ ਨੂੰ ਲੱਗਾ ਹੈ।

ਯਥਾ–'ਚਾਂਦ ਚੌਥ ਕੋ ਦੇਖਿਓ ਮੋਹਨ ਭਾਦਰੋਂ ਮਾਸ।
ਤਾਂ ਤੇ ਲਗਿਓ ਕਲੰਕ ਜਿਹ ਮਨ ਅਤਿ ਭਯੋ ਉਦਾਸ।'

ਹੁਣ ਕਲੰਕ ਦੀ ਨਵਿਰਤੀ ਦਾ ਉਪਾਵ ਭੀ ਦੱਸਦੇ ਹਨ–

'ਜੋ ਭਾਦਰੋਂ ਕੀ ਚੌਥ ਕੋ ਚਾਂਦ ਨਿਹਾਰੇ ਕੋਇ।
ਯਿਹ ਪ੍ਰਸੰਗ ਸ੍ਰਵਨ ਸੁਨੇ ਤਾਹਿ ਕਲੰਕ ਨ ਹੋਇ।'

(ਭਾਗਵਤ ਪੁਰਾਣ ੧੦ ਸਕੰਧ ਧਿਆ ੫੭)*

## ਕਰਮ ਕਰਿ ਕਲੰਕੁ ਮਫੀਟਸਿ ਰੀ ॥ ੧ ॥

ਪਰੰਤੂ ਰੀ–ਹੇ ਸੁਭਦਰੇ ! ਉਸ ਚੰਦ੍ਰਮਾ ਨੇ ਕੋਈ ਐਸਾ ਮੰਦ ਕਰਮ ਕੀਤਾ ਹੈ ਜਿਸ ਕਰਕੇ ਉਸਦਾ ਕਲੰਕ ਬਹੁਤ ਸਾਰੇ ਯਤਨਾਂ ਦੇ ਕਰਨ ਤੋਂ ਬਾਅਦ ਭੀ ਮਫੀਟਸਿ–ਅਮਿਟ ਹੀ ਰਿਹਾ ॥ ੧ ॥

ਭਗਤਣੀ ਨੇ ਕਿਹਾ, "ਸੁਆਮੀ ਜੀ ! ਚੰਦ੍ਰਮਾ ਨੇ ਐਸਾ ਕੀ ਕਰਮ ਕੀਤਾ ਹੈ ਜੋ ਇਤਨੇ ਯਤਨਾਂ ਦੇ ਕਰਨ ਨਾਲ ਭੀ ਨਹੀਂ ਮਿਟਿਆ ?" ਤਾਂ ਭਗਤ ਜੀ ਨੇ ਕਿਹਾ–

**ਪਹਿਲਾ ਭਾਵ**–ਇੱਕ ਸਮੇਂ ਦੇਵ ਲੋਕ ਦੇ ਰਾਜੇ ਇੰਦਰ ਨੇ ਜਦ ਚੰਦ੍ਰਮਾ ਪਾਸੋਂ ਗੌਤਮ ਰਿਖੀ ਦੀ ਇਸਤ੍ਰੀ ਅਹਿਲਿਆ ਦੀ ਸਿਫਤ ਸੁਣਕੇ ਉਸਦੇ ਸੁੰਦਰ ਚੇਹਰੇ ਮੋਹਰੇ ਨੂੰ ਦੇਖਿਆ ਤਾਂ ਕਾਮ ਵਸ ਹੋਣ ਨਾਲ ਇੰਦਰ ਨੂੰ ਸਭ ਸੁੱਧ ਬੁੱਧ ਭੁੱਲ ਗਈ।

ਦੋਹਰਾ–'ਦਿਪਤ ਦੀਪ ਦੁਤਿ ਬਪੁ ਪਿਖੀ ਬਾਸਵ ਭਯੋ ਪਤੰਗ** ॥
ਕਾਮ ਸਿੰਘ ਗਰਜਨ ਕਰਾ ਧੀਰਜ ਭਯੋ ਕੁਰੰਗ† ॥ ੪੩ ॥'

ਇੰਦਰ ਨੇ ਚੰਦ੍ਰਮਾ ਤੋਂ ਪੁੱਛਿਆ, ਕਿ ਅਹਿਲਿਆ ਨਾਲ ਮਿਲਾਪ ਕਿਸ ਵਜ੍ਹਾ ਨਾਲ ਹੋ ਸਕਦਾ ਹੈ ?

ਚੰਦ੍ਰਮਾ ਨੇ ਕਿਹਾ–ਹੇ ਰਾਜਨ ! ਉਸਦਾ ਪਤੀ (ਗੌਤਮ ਰਿਖੀ) ਕੁੱਕੜ ਦੀ ਬਾਂਗ ਸੁਣ ਕੇ ਅੰਮ੍ਰਿਤ ਵੇਲੇ ਉੱਠਕੇ ਪਹਿਰ ਰਾਤ ਰਹਿੰਦੀ ਨੂੰ ਗੋਦਾਵਰੀ ਗੰਗਾ ਵਿਚ ਇਸ਼ਨਾਨ ਕਰਨ ਜਾਂਦਾ ਹੈ। ਉਸ ਵੇਲੇ ਤੋਂ ਬਗੈਰ ਉਸਦੇ ਇਕੱਲੇ ਹੋਣ ਦਾ ਹੋਰ ਕੋਈ ਸਮਾਂ ਨਹੀਂ।

ਇੰਦਰ ਨੇ ਕਿਹਾ- ਹੇ ਚੰਦ੍ਰਮਾ ! ਤੂੰ ਮੇਰੀ ਮੱਦਦ ਕਰ। ਰਿਖੀ ਦੇ ਉੱਠਣ ਸਮੇਂ ਤੋਂ ਪਹਿਲਾਂ ਹੀ ਤੂੰ ਕੁੱਕੜ ਬਣਕੇ ਬਾਂਗ ਦੇਵੀਂ।

ਰਾਜੇ ਇੰਦ੍ਰ ਦਾ ਕਹਿਣਾ ਮੰਨਕੇ ਚੰਦ੍ਰਮਾ ਨੇ ਦੂਜੀ ਰਾਤ ਕੁੱਕੜ ਦਾ ਰੂਪ ਧਾਰ ਕੇ ਅੱਧੀ ਰਾਤ ਨੂੰ ਜਾ ਬਾਂਗ ਦਿੱਤੀ। ਉਸ ਨੂੰ ਸੁਣ ਕੇ ਗੋਤਮ ਰਿਖੀ ਉੱਠ ਕੇ ਪਰਨਾ ਲੈ ਕੇ ਇਸ਼ਨਾਨ ਕਰਨ ਤੁਰ ਪਿਆ। ਪਿੱਛੋਂ ਇੰਦਰ ਨੇ ਆ ਕੇ ਅਹਿਲਿਆ ਨਾਲ ਮਿਲ ਕੇ ਮਨ ਭਾਉਂਦੀਆਂ ਖੁਸ਼ੀਆਂ ਕੀਤੀਆਂ।

---

*ਇਹ ਸਾਰਾ ਪ੍ਰਸੰਗ ਦਸਮੇਸ਼ ਪਿਤਾ ਜੀ ਨੇ ਭੀ ਸੰਖੇਪ ਨਾਲ ਦਸਮ ਗ੍ਰੰਥ, ਕ੍ਰਿਸ਼ਨਾ ਅਵਤਾਰ ਵਿੱਚ ਕਥਨ ਕੀਤਾ ਹੈ। ਪੰਨਾ ੪੧੨, ੨੦੩੫ ਦੋਹਰੇ ਤੋਂ ਹੁੰਦਾ ਹੈ।

**ਅਹਿਲਿਆ ਦੇ (ਬਪੁ) ਸਗੀਰ ਦੀ ਸੁੰਦਰਤਾ ਦੀਵੇ ਦੇ (ਦਿਪਤ) ਪ੍ਰਕਾਸ਼ ਵਾਂਗ ਵੇਖੀ (ਬਾਸਵ) ਇੰਦਰ (ਪਤੰਗ) ਭੰਬਟ ਹੋ ਗਿਆ। †ਹਰਨ।

'ਮਿਲਿ ਮਯੰਕ[1] ਸੰਗ ਘਾਤ[2] ਬਿਚਾਰੀ। ਗਮਨੇ ਅਰਧ ਰਾਤ੍ਰਿ ਛਲ ਧਾਰੀ।
ਅਰਨਚੂੜ[3] ਕੋ ਤਨੁ ਸ਼ਸ਼ਿ ਭਯੋ। ਜਾਇ ਸਮੀਪ ਸ਼ਬਦ[4] ਨਿਜ ਕਯੋ॥ ੪੬॥
ਗੋਤਮ ਲਖੀ ਭਈ ਅਬ ਪ੍ਰਾਤਾ। ਮੱਜਨ ਕਰਨ ਚਲਾ ਅਧਿ ਰਾਤਾ।
ਸੁਨਾਸੀਰ ਲਖਿ ਸੂਨ ਨਿਸੰਕਾ[5]। ਮਿਲਯੋ ਅਹਿਲਯਾ ਕੋ ਭਰਿ ਅੰਕਾ॥੪੭॥'

ਜਿਸ ਵੇਲੇ ਗੋਤਮ ਰਿਖੀ ਗੰਗਾ ਵਿਚ ਇਸ਼ਨਾਨ ਕਰਨ ਵੜਿਆ ਤਾਂ ਗੰਗਾ ਨੇ ਕਿਹਾ–ਰਿਖੀ ਜੀ! ਤੁਹਾਡੇ ਇਸ਼ਨਾਨ ਦਾ ਵੇਲਾ ਨਹੀਂ ਹੈ, ਅਜੇ ਤਾਂ ਅੱਧੀ ਰਾਤ ਦਾ ਸਮਾਂ ਹੈ, ਤੁਹਾਡੇ ਘਰ ਚੋਰ ਆਇਆ ਹੋਇਆ ਹੈ, ਜਲਦੀ ਜਾਓ ਤੇ ਆਪਣੇ ਘਰ ਦੀ ਸੰਭਾਲ ਕਰੋ।

'ਗੋਤਮ ਕੋ ਸੁਧਿ ਸੁਰਸਰਿ ਦੀਨੀ। ਹਟਯੋ ਤਹਾਂ ਤੇ ਰਿਸ ਬਹੁ ਕੀਨੀ॥ ੪੮॥'

ਇਹ ਗੱਲ ਸੁਣਕੇ ਰਿਖੀ ਗਿੱਲਾ ਪਰਨਾ ਨਿਚੋੜਦਾ ਹੋਇਆ ਬੜੇ ਗੁੱਸੇ ਵਿਚ ਦੌੜਿਆ। ਘਰ ਦੇ ਪਾਸ ਪਹੁੰਚਕੇ ਦੇਖਿਆ,* ਕਿ ਚੰਦ੍ਰਮਾ ਕੁੱਕੜ ਬਣਕੇ ਮੁਨਾਰੇ ਤੇ ਬੈਠਾ ਬੋਲ ਰਿਹਾ ਹੈ। ਸਾਰੀ ਸ਼ੈਤਾਨੀ ਚੰਦ੍ਰਮਾ ਦੀ ਜਾਣਕੇ ਗੁੱਸੇ ਵਿਚ ਆ ਕੇ ਬੜੇ ਜ਼ੋਰ ਨਾਲ ਗਿੱਲਾ ਪਰਨਾ ਚਲਾ ਕੇ ਮਾਰਿਆ ਅਤੇ ਉਸ ਨੂੰ ਦਾਗ਼ ਦੇ ਸਹਿਤ, ਭਾਵ ਕਲੰਕਤ ਕਰ ਦਿੱਤਾ ਜਿਸ ਦੇ ਕਲੰਕ ਨੂੰ ਅੱਜ ਤੱਕ ਕੋਈ ਦੂਰ ਨਹੀਂ ਕਰ ਸਕਿਆ।†

---

*ਜੋ ਹਜ਼ੂਰ ਸਾਹਿਬ ਦੇ ਪਾਸ ਹੀ ਗੋਦਾਵਰੀ ਗੰਗਾ ਦੇ ਕੰਢੇ ਤੇ ਸੀ।

†ਇਸ ਤੋਂ ਅੱਗੇ ਸਾਖੀ ਇਸ ਤਰ੍ਹਾਂ ਹੈ:–

ਜਦੋਂ ਗੋਤਮ ਅੰਦਰ ਜਾਣ ਲਗਾ ਤਾਂ ਆਪਣੀ ਲੜਕੀ 'ਅੰਜਨੀ' ਨੂੰ ਪਹਿਰੇ ਤੇ ਖੜ੍ਹਿਆਂ ਦੇਖ ਕੇ ਪੁੱਛਿਆ ਕਿ ਅੰਦਰ ਕੌਣ ਹੈ?

ਅੰਜਨੀ ਨੇ ਹੌਲੀ ਜੇਹੀ ਅਵਾਜ਼ ਨਾਲ ਕਿਹਾ, 'ਮਾਜਾਰ'*।

ਉਸ ਵੇਲੇ 'ਅੰਜਨੀ' ਨੂੰ ਆਪਣੀ ਮਾਂ ਅਹਿਲਿਆ ਦੇ ਪਾਪ ਕਰਮ ਵਿਚ ਮਿਲੀ ਜਾਣ ਕੇ ਰਿਖੀ ਨੇ ਸਰਾਪ ਦੇ ਦਿੱਤਾ ਕਿ–

'ਤੇਰੇ ਕੁਆਰੀ ਦੇ ਪੇਟੋਂ ਬੱਚਾ ਪੈਦਾ ਹੋਵੇਗਾ।' ਅੰਦਰ ਜਾ ਕੇ ਇੰਦਰ ਨੂੰ ਦੇਖਿਆ ਤਾਂ ਕਿਹਾ, "ਤੂੰ ਇਤਨੀ ਬਿਭੂਤੀ ਪਾ ਕੇ ਵੀ ਤ੍ਰਿਪਤ ਨਹੀਂ ਹੋਇਆ ਅਤੇ ਰਿਖੀਆਂ ਦੇ ਘਰ ਦਾ ਭੀ ਲਿਹਾਜ਼ ਨਾ ਕੀਤਾ। ਜਾਹ ਤੇਰੇ ਸਰੀਰ ਉੱਪਰ ਹਜ਼ਾਰ 'ਭਗ' ਹੋ ਜਾਵੇ।" ਰਿਖੀ ਪਾਸੋਂ ਸਰਾਪ ਦੇ ਬਚਨ ਸੁਣ ਕੇ ਇੰਦਰ ਦਾ ਸਰੀਰ ਫਿਟ ਗਿਆ, ਭਾਵ ਹਜ਼ਾਰ ਹੀ ਭਗ ਹੋ ਗਈ।

ਸਤਿਮੰਨੂ[6] ਅਵਿਲੋਕਯੋ ਜਬ ਹੀ। ਕੋਪਿਕ ਰਿਖੀ ਸ੍ਰਾਪ ਦਿਯ ਤਬਹੀ।
ਇਕ ਭਗ ਕਾਰਨ ਇਹ ਠਾਂ ਆਯੋ। ਨਹੀਂ ਰਿਖਨ ਤੇ ਨੈਕੁ ਡਰਾਯੋ॥੪੯॥
ਭਗ ਸਹੰਸ੍ਰ[7] ਹੋਵਹਿੰ ਤਨ ਤੇਰੇ। ਭਯੋ ਸ੍ਰਾਪ, ਨਹਿੰ ਜਾਵਹਿ ਡੇਰੇ।

(ਬਾਕੀ ਫੁਟਨੋਟ ਅਗਲੇ ਸਫੇ ਤੇ)

---

*ਮਾਜਾਰ ਦੇ ਕਈ ਅਰਥ ਹਨ–ਚੋਰ, ਬਿੱਲਾ ਅਤੇ ਮਾਂ ਦਾ ਯਾਰ ਭੀ ਬਣ ਸਕਦਾ ਹੈ।

[1]ਚੰਦ੍ਰਮਾ। [2]ਦਾਉ। [3]ਕੁੱਕੜ ਦਾ ਸਰੀਰ ਭਾਵ ਕੁੱਕੜ ਬਣ ਗਿਆ। [4]ਅਵਾਜ਼ (ਬਾਂਗ) ਦੇਣਾ ਕੀਤੀ। [5]ਇੰਦ੍ਰ (ਘਰ) (ਸੂਨ) ਖਾਲੀ (ਲਖਿ) ਜਾਣ ਕੇ ਨਿਸ਼ੰਕ ਹੋ ਕੇ। [6]ਇੰਦ੍ਰ ਨੂੰ। [7]ਹਜ਼ਾਰ।

ਇਸ ਸਾਰੀ ਵਾਰਤਾ ਦਾ ਭਾਵ ਇਹ ਹੈ ਕਿ ਗੌਤਮ ਰਿਖੀ ਦੇ ਗਿੱਲੇ ਪਰਨੇ ਵਾਲਾ ਦਾਗ, ਭਾਵ ਕਲੰਕ ਅਜ ਤਕ ਚੰਦਰਮਾ ਦਾ ਕੋਈ ਦੂਰ ਨਹੀਂ ਕਰ ਸਕਿਆ, ਸਗੋਂ ਹੋਰਨਾਂ ਨੂੰ ਭੀ ਕਲੰਕ ਲੱਗਾ ਹੈ।

(ਪਿਛਲੇ ਸਫੇ ਦੇ ਫੁਟਨੋਟ ਦੀ ਬਾਕੀ)

ਅਤਿ ਕਰੂਪ ਤਿਹ ਬਨਾ ਸਰੀਰਾ। ਜਸ ਅਘ, ਤਸ ਫਲ ਪਾਇ ਐਧੀਰਾ ॥ ੫੦ ॥

[ਨਾਨਕ ਪ੍ਰਕਾਸ਼ ਉਤ੍ਰਾਰਧ ਧਿ: ੨੩

ਉਸ ਸਮੇਂ ਆਪਣੇ ਆਪਣੇ ਕੀਤੇ ਕਰਮ ਨੂੰ ਯਾਦ ਕਰ ਕੇ ਰੋਣਾ ਕੀਤਾ।

'ਸਹੰਸਰ ਦਾਨੁ ਦੇ ਇੰਦ੍ਰ ਰੋਆਇਆ ॥' [ਪੰਨਾ ੯੫੩

"ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥ ੧ ॥"

[ਪ੍ਰਭਾਤੀ ਮ: ੧ ਪੰਨਾ ੧੩੪੩

ਆਪਣੀ ਇਸਤਰੀ ਅਹਿਲਿਆ ਨੂੰ ਕਿਹਾ, "ਜਾਹ, ਪੱਥਰ ਜਾ ਕੇ ਬਣ। ਰਿਖੀਆਂ ਦੇ ਪਾਸ ਰਹਿ ਕੇ ਵੀ ਤੇਰੇ ਅੰਦਰੋਂ ਵਿਕਾਰਾਂ ਦੀ ਵਾਸ਼ਨਾਂ ਨਾ ਮਿਟੀ।"

ਅਹਿਲਿਆ ਨੇ ਬੇਨਤੀ ਕੀਤੀ, ਕਿ ਸੁਆਮੀ ਜੀ! ਜਿਸ ਪਰਕਾਰ ਦਾ ਮੈਂਨੇ ਕਰਮ ਕੀਤਾ ਹੈ, ਉਸ ਦਾ ਫਲ ਤਾਂ ਆਪ ਜੀ ਦੇ ਸਰਾਪ ਦੁਆਰਾ ਮੈਨੂੰ ਅਵੱਸ਼ ਭੋਗਣਾ ਪਏਗਾ, ਪਰ ਇਹ ਦੱਸੋ ਉਸ ਪੱਥਰ ਜੂਨ ਤੋਂ ਮੇਰੀ ਕਲਿਆਣ ਕਦੋਂ ਹੋਵੇਗੀ?

ਗੌਤਮ ਰਿਖੀ ਨੇ ਕਿਹਾ, ਜਦੋਂ ਤ੍ਰੇਤੇ ਜੁਗ ਵਿਚ ਭਗਵਾਨ ਸ੍ਰੀ ਰਾਮਚੰਦਰ ਜੀ ਅਵਤਾਰ ਧਾਰਨਗੇ, ਉਹਨਾਂ ਦੇ ਚਰਨ ਛੁਹਣ ਨਾਲ ਤੂੰ ਪੱਥਰ ਜੂਨੀ ਤੋਂ ਛੁਟੇਂਗੀ।

ਅਹਿਲਿਆ ਨੇ ਕਿਹਾ, ਮਹਾਰਾਜ! ਅਜੇ ਤਾਂ ਦੁਆਪਰ ਜੁਗ ਆਵੇਗਾ, ਫੇਰ ਕਿਤੇ ਤ੍ਰੇਤੇ ਨੇ ਆਉਣਾ ਹੈ। ਮੈਨੂੰ ਇਤਨਾ ਚਿਰ ਆਪਣੇ ਚਰਨਾਂ ਤੋਂ ਵਿਛੋੜਨਾ ਨਾ ਕਰੋ।

ਰਿਖੀ ਨੇ ਪਰਸੰਨ ਹੋ ਕੇ ਕਿਹਾ, ਪਹਿਲਾਂ ਤ੍ਰੇਤਾ ਜੁਗ ਆਵੇਗਾ, ਫੇਰ ਦੁਆਪਰ ਆਵੇਗਾ। ਇਉਂ ਜੁਗ ਹੀ ਬਦਲਾ ਦਿੱਤਾ। ਤ੍ਰੇਤੇ ਜੁਗ ਵਿਚ ਭਗਵਾਨ ਸ੍ਰੀ ਰਾਮਚੰਦਰ ਜੀ ਨੇ ਬਨਵਾਸ ਜਾਂਦਿਆਂ ਰਾਹ ਵਿਚ ਆਪਣੇ ਚਰਨ ਛੁਹਾ ਕੇ 'ਅਹਿਲਿਆ' ਨੂੰ ਮੁਕਤ ਕੀਤਾ।

"ਗੋਤਮ ਨਾਰਿ ਅਹਿਲਿਆ ਤਿਸਨੋ ਦੇਖ ਇੰਦ੍ਰ ਲੋਭਾਣਾ।
ਪਰ ਘਰ ਜਾਇ ਸਰਾਪ ਲੈ ਹੋਇ ਸਹਸ ਭਗ ਪਛੋਤਾਣਾ।
ਸਤੀ ਸੱਤਹੁੰ ਟਲ ਸਿਲਾ ਹੋਇ ਨਦੀ ਕਿਨਾਰੇ ਬਾਝ ਪਰਾਣਾ।
ਰਘੁਪਤਿ ਚਰਣ ਛੁਹੰਦਿਆ ਚਲੀ ਸੁਰਗ ਪੁਰ ਸਣੇ ਬਿਬਾਣਾ।

[ਭਾਈ ਗੁਰਦਾਸ ਜੀ ਵਾਰ ੧੦

ਅੰਜਨੀ ਆਪਣੇ ਪਿਤਾ ਗੌਤਮ ਦੇ ਪਾਸੋਂ ਸੁਭਾਅ ਦੇ ਬਚਨ ਸੁਣ ਕੇ ਓਥੇ ਗੁਫਾ ਬਣਾ ਕੇ ਤਪੱਸਿਆ ਕਰਨ ਲੱਗ ਪਈ ਹਜ਼ੂਰ ਸਾਹਿਬ ਤੋਂ ਸੱਤਾਂ ਮੀਲਾਂ ਉਪਰ ਜੋ ਸ਼ਿਕਾਰ ਘਾਟ ਵਾਲੀ ਜਗ੍ਹਾ ਹੈ, ਜਿੱਥੇ ਦਸਮ

(ਬਾਕੀ ਫੁਟਨੋਟ ਅਗਲੇ ਸਫੇ ਤੇ)

ਇਸ ਤੇ ਹੇ ਭਗਤਣੀ ! ਦੁਖ ਸੁਖ ਨੂੰ ਆਪਣੇ ਕਰਮਾਂ ਦਾ ਫਲ ਜਾਣ ਕੇ ਪ੍ਰਸੰਨ ਰਹਿਣਾ ਕਰ ।

**ਭਾਵ ਦੂਜਾ**–ਕਲੰਕ ਚੰਦ੍ਰਮਾ ਦੇ ਸਿਰ ਉੱਪਰ ਹੋਰ ਭੀ ਹੈ ਵਧਣ ਘਟਣ ਵਾਲਾ । ਜਿਸ ਵੇਲੇ ਚੰਦਰਮਾ ਤੇ ਹੋਰ ਦੇਵਤੇ ਆਪਣੇ ਗੁਰੂ ਬ੍ਰਹਸਪਤੀ ਜੀ ਪਾਸ ਵਿੱਦਿਆ ਪੜ੍ਹਨ ਜਾਂਦੇ ਸਨ ਤਾਂ ਉਸ ਵੇਲੇ ਚੰਦਰਮਾ ਉਹਨਾਂ ਦੇ ਘਰ ਦੀ ਸੇਵਾ ਭੀ ਕਰਦਾ ਹੁੰਦਾ ਸੀ । ਵਿੱਦਿਆ ਗੁਰੂ ਜੀ ਦੇ ਘਰ ਵਿਚ ਬਾਰੰ-ਬਾਰ ਆਉਣ ਜਾਣ ਕਰਕੇ ਚੰਦਰਮਾ ਦਾ ਤੇ ਬ੍ਰਹਸਪਤਿ ਦੀ ਇਸਤ੍ਰੀ 'ਤਾਰਾ' ਦਾ ਆਪਸ 'ਵਿਚ ਪ੍ਰੇਮ ਭਾਵ ਹੋ ਗਿਆ, ਜਿਸ ਪ੍ਰੇਮ ਦੁਆਰਾ ਦੋਹਾਂ ਦਾ ਆਪਸ ਵਿਚ ਸਬੰਧ ਹੋਣ ਤੇ ਬੁੱਧ ਨਾਮੇ ਪੁੱਤਰ ਪੈਦਾ ਹੋ ਗਿਆ । ਉਸ ਬੁੱਧ ਨੂੰ ਚੰਦਰਮਾ ਆਪਣੀ ਗੋਦ ਵਿਚ ਬਿਠਾ ਕੇ ਆਪਣਾ ਪੁੱਤਰ ਸਮਝਕੇ ਖਿਡ੍ਹਾਇਆ ਕਰੇ ਤੇ ਪਾਲਣ ਦਾ ਸਾਰਾ ਵਿਹਾਰ ਕਰੇ ।

ਇੱਕ ਦਿਨ ਬ੍ਰਹਸਪਤੀ ਨੇ ਗੁੱਸੇ ਵਿਚ ਆ ਕੇ ਕਿਹਾ, "ਤੂੰ ਇਸ ਬੱਚੇ ਦੇ ਮਗਰ ਬਹੁਤਾ ਨਾ ਪਿਆ ਕਰ ।" ਤਾਂ ਚੰਦਰਮਾ ਨੇ ਕਿਹਾ, "ਇਹ ਤੁਹਾਡਾ ਪੁੱਤਰ ਨਹੀਂ, ਇਹ ਤਾਂ ਮੇਰਾ ਪੁੱਤਰ ਹੈ ।" ਤਾਂ ਬ੍ਰਹਸਪਤੀ ਨੇ ਕਿਹਾ, ਮੇਰੇ ਪਾਸ ਰਹਿਕੇ ਅਤੇ ਮੇਰੇ ਪਾਸੋਂ ਹੀ ਵਿੱਦਿਆ ਪੜ੍ਹਕੇ ਤੂੰ ਮੇਰੀ ਇਸਤਰੀ ਤੋਂ ਪੁੱਤਰ ਪੈਦਾ ਕੀਤਾ ਹੈ, ਇਸ ਵਾਸਤੇ ਤੂੰ ਮਹਾਂ ਪਾਪੀ ਹੈਂ, ਜੋ ਆਪਣੀ ਮਾਤਾ ਨਾਲ ਤੈਂਨੇ ਬਿਭਚਾਰ ਕਰਕੇ ਪੁੱਤਰ ਪੈਦਾ ਕੀਤਾ ਹੈ, ਜਾਹ ਤੇਰਾ ਪ੍ਰਤਾਪ ਨਸ਼ਟ ਹੋ ਜਾਏਗਾ ਅਤੇ ਤੂੰ ਵਧਦਾ ਘਟਦਾ ਰਹੇਂਗਾ । ਇਹ ਵਧਣ ਘਟਣ ਦਾ ਕਲੰਕ ਤੇਰੇ ਮੱਥੇ ਉੱਪਰ ਹਮੇਸ਼ਾਂ ਬਣਿਆਂ ਰਹੇਗਾ ।

ਬ੍ਰਹਸਪਤੀ ਜੀ ਦੇ ਸਰਾਪ ਕਰਕੇ ਜੋ ਕਲੰਕ ਚੰਦਰਮਾ ਦੇ ਮੱਥੇ ਲੱਗਾ ਹੈ ਉਸ ਨੂੰ ਹੁਣ ਤੱਕ ਕੋਈ ਮੇਟ ਨਹੀਂ ਸਕਿਆ, ਇਸ ਤੇ ਉਹ ਕਲੰਕ ਅਮਿਟ ਰਿਹਾ ਹੈ । ਮੱਸਿਆ ਤੋਂ ਬਾਅਦ ਇੱਕ ਇੱਕ ਕਲਾ ਕਰ ਕੇ ਵਧਦਾ ਹੈ ਤੇ ਪੂਰਨਮਾਸ਼ੀ ਤੋਂ ਬਾਅਦ ਇੱਕ ਇੱਕ ਕਲਾ ਘਟਣ ਲੱਗ ਜਾਂਦੀ ਹੈ ।

ਪੁਨਾ-ਭਗਤਣੀ ਨੇ ਬੇਨਤੀ ਕੀਤੀ ਕਿ ਸੁਆਮੀ ਜੀ ! ਜਿਸ ਤਰ੍ਹਾਂ ਚੰਦਰਮਾ ਨੇ

---

(ਪਿਛਲੇ ਸਫੇ ਦੇ ਫੁਟਨੋਟ ਦੀ ਬਾਕੀ)

ਪਾਤਿਸ਼ਾਹ ਜੀ ਨੇ ਸਿਆਲਕੋਟ ਦੇ ਵਾਸੀ ਮੂਲੇ ਖੱਤਰੀ ਦਾ ਸਹੇ ਦੀ ਜੂਨ ਤੋਂ ਉਧਾਰ ਕੀਤਾ ਸੀ, ਉਸ ਦੇ ਪਾਸ ਹੀ ਅੰਜਨੀ ਦਾ ਸਥਾਨ ਹੈ ।

ਏਧਰੋਂ ਜਦ ਮੋਹਨੀ ਅਵਤਾਰ ਨੂੰ ਦੇਖ ਕੇ ਸ਼ਿਵਜੀ ਦਾ ਬੀਰਜ ਪਾਤ ਹੋਇਆ ਤਾਂ ਨਾਰਦ ਮੁਨੀ ਨੇ ਨੜੇ ਵਿਚ ਪਾ ਲਿਆ ਅਤੇ ਗੋਤਮ ਰਿਖੀ ਦਾ ਸਰਾਪ ਪੂਰਾ ਕਰਨ ਵਾਸਤੇ ਅੰਜਨੀ ਪਾਸ ਜਾ ਪੁੱਜਾ । ਗੁਫਾ ਤੋਂ ਬਾਹਰ ਇੱਕ ਛੇਕ ਦੇ ਰਸਤੇ ਪੁੱਛਣ ਲੱਗਾ ਕਿ ਤੈਂਨੇ ਕਿਸੇ ਪਾਸੋਂ ਗੁਰ ਮੰਤਰ ਵੀ ਲਿਆ ਹੈ ਜਾਂ ਤੂੰ ਆਪਣੇ ਆਪ ਹੀ ਤਪੱਸਿਆ ਕਰ ਰਹੀ ਹੈਂ ?

ਅੰਜਨੀ ਨੇ ਕਿਹਾ, "ਗੁਰ ਮੰਤਰ ਤਾਂ ਅਜੇ ਤੱਕ ਮੈਂ ਕਿਸੇ ਪਾਸੋਂ ਨਹੀਂ ਲਿਆ ।"

ਤਾਂ ਨਾਰਦ ਨੇ ਕਿਹਾ, "ਮੇਰੇ ਵੱਲ ਕੰਨ ਕਰ, ਮੈਂ ਤੈਨੂੰ ਗੁਰ ਮੰਤਰ ਦੇਂਦਾ ਹਾਂ ।"

ਅੰਜਨੀ ਨੇ ਗੁਫਾ ਵਿਚ ਬੈਠਿਆਂ ਹੀ ਆਪਣਾ ਕੰਨ ਨਾਰਦ ਵੱਲ ਕਰ ਦਿੱਤਾ ਤਾਂ ਨਾਰਦ ਮੁਨੀ ਨੇ ਬਾਹਰ ਤੋਂ ਹੀ ਨੜੇ ਰਾਹੀਂ ਬੀਰਜ ਛੇਕ ਦੇ ਰਸਤੇ ਫੂਕ ਨਾਲ ਅੰਜਨੀ ਦੇ ਕੰਨ ਵਿਚ ਪਾ ਦਿੱਤਾ, ਜਿਸ ਤੋਂ ਹਨੂਮਾਨ ਦੀ ਪੈਦਾਇਸ਼ ਹੋਈ ।

ਆਪਣੇ ਕੀਤੇ ਕਰਮ ਦਾ ਫਲ ਭੋਗਿਆ ਹੈ, ਇਸ ਤਰ੍ਹਾਂ ਕਿਸੇ ਹੋਰ ਨੇ ਭੀ ਭੋਗਿਆ ਹੈ ਜਾਂ ਨਹੀਂ ?

ਤ੍ਰਿਲੋਚਨ ਜੀ ਨੇ ਕਿਹਾ, "ਹਾਂ, ਅਰੁਣ ਨੇ ਭੋਗਿਆ ਹੈ।"

ਭਗਤਣੀ ਨੇ ਕਿਹਾ, "ਅਰੁਣ ਕੌਣ ਹੈ ? ਮੈਂ ਤਾਂ ਉਸ ਨੂੰ ਜਾਣਦੀ ਨਹੀਂ, ਆਪ ਕਿਰਪਾ ਕਰਕੇ ਦੱਸੋ।" ਤਾਂ ਭਗਤ ਤ੍ਰਿਲੋਚਨ ਜੀ ਨੇ ਕਿਹਾ–

## ਬਿਸ੍ਵ ਕਾ ਦੀਪਕੁ ਸ੍ਵਾਮੀ ਤਾਚੇ ਰੇ ਸੁਆਰਥੀ

ਸਾਰੇ ਬਿਸ੍ਵ=ਸੰਸਾਰ ਦਾ ਦੀਪਕ ਜੋ ਸੂਰਜ ਹੈ ਅਤੇ ਜੋ ਸਾਰਿਆਂ ਦਾ ਸੁਆਮੀ ਹੈ*, ਤਾਚੇ=ਤਿਸ ਸੂਰਜ ਦੇ ਰਥ ਨੂੰ ਚਲਾਉਣ ਵਾਲਾ ਸੂਰਜ ਦਾ ਸੁਆਰਥੀ–ਰਥਵਾਹੀ 'ਅਰੁਣ' ਹੈ।

## ਪੰਖੀ ਰਾਇ ਗਰੁੜ ਤਾਚੇ ਬਾਧਵਾ ॥

ਸਭ ਪੰਛੀਆਂ ਦਾ ਰਾਇ–ਰਾਜਾ ਜੋ ਗਰੁੜ ਹੈ ਵਿਸ਼ਨੂੰ ਮਹਾਰਾਜ ਜੀ ਦਾ ਵਾਹਨ ਤਾਚੇ ਬਾਧਵਾ– ਤਿਸ ਗਰੁੜ ਦਾ ਇਹ 'ਅਰੁਣ' ਸਬੰਧੀ ਹੈ, ਅਰਥਾਤ ਗਰੁੜ ਦਾ ਸਕਾ ਭਰਾ ਹੈ, ਕਿਉਂਕਿ ਇਹ ਗਰੁੜ ਤੇ ਅਰੁਣ ਦੋਨੋਂ ਸਕੇ ਭਾਈ ਹਨ, ਪਿਤਾ ਕੱਛਪ ਰਿਖੀ ਤੇ ਮਾਤਾ ਬਨਿਤਾ ਤੋਂ ਪੈਦਾ ਹੋਏ ਹਨ, ਪਰੰਤੂ–

## ਕਰਮ ਕਰਿ ਅਰੁਣ ਪਿੰਗੁਲਾ ਰੀ ॥ ੨ ॥

ਇਸ ਨੇ ਕਰਮ ਕੋਈ ਪੂਰਬਲੇ ਜਨਮ ਵਿਚ ਐਸਾ ਕੀਤਾ ਹੈ, ਜਿਸ ਤੇ ਅਰੁਣ ਪਿੰਗਲਾ ਹੀ ਰਿਹਾ ॥ ੨ ॥

ਇਸਨੇ ਰਥ ਚਲਾਂਵਦਿਆਂ ਚਲਾਂਵਦਿਆਂ ਕਈ ਵਾਰ ਸੂਰਜ ਨੂੰ ਪ੍ਰਸੰਨ ਕਰਕੇ ਆਪਣੇ ਪਿੰਗਲਪਣੇ ਦੀ ਨਵਿਰਤੀ ਵਾਸਤੇ ਬੇਨਤੀ ਕੀਤੀ ਹੈ ਅਤੇ ਇਸ ਦੇ ਭਾਈ ਗਰੁੜ ਨੇ ਭੀ ਵਿਸ਼ਨੂੰ ਭਗਵਾਨ ਜੀ ਨੂੰ ਪ੍ਰਸੰਨ ਕਰਕੇ ਪ੍ਰਾਰਥਨਾ ਕੀਤੀ ਕਿ ਮਹਾਰਾਜ ਜੀ ! ਆਪ ਕਿਰਪਾ ਕਰਕੇ ਮੇਰੇ ਵੱਡੇ ਭਾਈ ਅਰੁਣ ਦਾ ਪਿੰਗਲਪਣਾ ਦੂਰ ਕਰ ਦਿਓ, ਪਰ ਸੂਰਜ ਨੇ ਅਰੁਣ ਨੂੰ ਅਤੇ ਵਿਸ਼ਨੂੰ ਭਗਵਾਨ ਨੇ ਗਰੁੜ ਨੂੰ ਜਵਾਬ ਦਿੱਤਾ ਕਿ ਜੋ ਕਰਮ ਪ੍ਰਾਰਬਧ ਕੋਟੀ ਵਿਚ ਆ ਗਿਆ ਹੈ ਉਸ ਨੂੰ ਅਸੀਂ ਨਹੀਂ ਮਿਟਾ ਸਕਦੇ। ਇਹ ਪ੍ਰਾਰਬਧ ਕਰਮ ਦਾ ਫਲ ਜ਼ਰੂਰ ਭੋਗਣਾ ਪਵੇਗਾ।

ਇਸ ਪਰਕਾਰ ਦੇ ਬਚਨ ਭਗਤ ਤ੍ਰਿਲੋਚਨ ਜੀ ਪਾਸੋਂ ਸੁਣਕੇ ਭਗਤਣੀ ਨੇ ਬੇਨਤੀ ਕੀਤੀ ਕਿ ਸੁਆਮੀ ਜੀ ! ਅਰੁਣ ਕਿਸ ਕਰਮ ਕਰਕੇ ਪਿੰਗਲਾ ਹੋਇਆ ਹੈ ? ਤਾਂ ਭਗਤ ਜੀ ਨੇ ਕਿਹਾ–

## ਸਾਖੀ ਅਰੁਣ ਦੀ

ਪਿਛਲੇ ਜਨਮ ਵਿਖੇ ਇਸਦਾ ਮਨੁੱਖ ਸਰੀਰ ਹੈ, ਬਚਪਨ ਵਿਚ ਇਸ ਦਾ ਸੁਭਾਵ ਬੜਾ ਚੰਚਲ ਸੀ, ਉਸੇ ਸੁਭਾਵ ਅਨੁਸਾਰ ਇਸ ਨੇ ਅੱਕ ਉੱਪਰ ਬੈਠਣ ਵਾਲੇ ਟਿੱਡੇ ਦੀਆਂ ਲੱਤਾਂ ਤੋੜੀਆਂ ਸਨ, ਉਹ ਕਰਮ

*ਕਿਉਂਕਿ ਪੰਜਾਂ ਈਸ਼ਵਰਾਂ ਵਿਚ ਸੂਰਜ ਦੀ ਗਿਣਤੀ ਭੀ ਹੈ। ਪੰਜ ਈਸ਼ਵਰ ਇਹ ਹਨ–੧. ਸ਼ਿਵ ੨. ਗਣੇਸ਼, ੩. ਅਸ਼ਟਭੁਜੀ ਦੇਵੀ, ੪. ਵਿਸ਼ਨੂੰ, ੫. ਸੂਰਜ। ਇਸ ਕਰਕੇ ਸੂਰਜ ਨੂੰ ਸਾਰਿਆਂ ਦਾ ਸੁਆਮੀ ਕਿਹਾ ਹੈ।

ਕੀਤਾ ਹੋਇਆ ਇਸਦਾ ਪ੍ਰਾਰਬਧ ਕੋਟੀ ਵਿਚ ਆ ਗਿਆ ਜਿਸ ਕਰਕੇ ਇਹ ਪਿੰਗਲਾ ਹੋਇਆ ਹੈ।

ਇਕ ਸਮੇਂ 'ਕੱਸਪ' ਰਿਖੀ ਦੇ ਪਾਸ ਉਸਦੀ ਘਰ ਵਾਲੀ 'ਬਨਿਤਾ' ਨੇ ਸੰਤਾਨ ਉਤਪਤੀ ਵਾਸਤੇ ਬੇਨਤੀ ਕੀਤੀ, ਕਿ ਆਪ ਐਸੀ ਕਿਰਪਾ ਕਰੋ ਜਿਸ ਤੇ ਘਰ ਵਿਚ ਸੰਤਾਨ ਪੈਦਾ ਹੋ ਜਾਏ। ਤਾਂ ਕੱਸਪ ਰਿਖੀ ਨੇ ਪ੍ਰਸੰਨ ਹੋ ਕੇ ਵਰ ਦਿੱਤਾ ਕਿ ਤੇਰੇ ਘਰ ਵਿਚ ਦੋ ਬੱਚੇ ਪੈਦਾ ਹੋਣਗੇ।

ਸੰਮਾਂ ਪਾ ਕੇ ਜਦ ਰਿਖੀ ਦੇ ਵਰ ਤੋਂ ਬਨਿਤਾ ਦੇ ਪੇਟ ਚੋਂ ਦੋ ਅੰਡੇ ਨਿਕਲੇ, ਤਾਂ ਕੱਸਪ ਰਿਖੀ ਨੇ ਕਿਹਾ-ਇਨ੍ਹਾਂ ਦੋ ਅੰਡਿਆਂ ਨੂੰ ਹਜ਼ਾਰ ਬਰਸ ਤੋਂ ਪਹਿਲਾਂ ਨਹੀਂ ਤੋੜਨਾ, ਸੰਭਾਲ ਕੇ ਰੱਖਣਾ। ਸਤਿਜੁਗ ਦਾ ਸਮਾਂ ਸੀ ਜਦ ਪੰਜ ਸੌ ਬਰਸ ਅੰਡੇ ਰੱਖਿਆਂ ਬੀਤ ਗਏ ਤਾਂ ਮਾਤਾ ਦਾ ਮੋਹ ਜਾਗ ਆਇਆ ਤੇ ਵਿਚਾਰਿਆ, ਸਮਾਂ ਬਹੁਤ ਹੋ ਗਿਆ ਹੈ ਕਿਧਰੇ ਬੱਚੇ ਪਏ ਪਏ ਮਰ ਹੀ ਨਾ ਜਾਣ, ਇਉਂ ਜਾਣਕੇ ਜਦ ਇਕ ਅੰਡਾ ਤੋੜਿਆ ਤਾਂ ਕੀ ਵੇਖਿਆ ਕਿ ਲੱਕ ਤੱਕ ਉੱਪਰਲਾ ਧੜ ਸਾਰਾ ਬਣਿਆਂ ਹੋਇਆ ਹੈ ਤੇ ਅਜੇ ਲੱਤਾ ਨਹੀਂ ਬਣੀਆਂ, ਬਾਕੀ ਦੇ ਹੇਠਲੇ ਅੰਗ ਅਜੇ ਬਣਨੇ ਸਨ।

ਅਰੁਣ ਨੇ ਕਿਹਾ—ਹੇ ਮਾਤਾ! ਇਹ ਤੂੰ ਬੜਾ ਬੁਰਾ ਕੰਮ ਕੀਤਾ ਹੈ ਜੋ ਪੰਜ ਸੌ ਬਰਸ ਤੈਨੇ ਪਹਿਲੇ ਹੀ ਅੰਡੇ ਨੂੰ ਤੋੜ ਕੇ ਮੈਨੂੰ ਕੱਢ ਲੀਆ ਹੈ, ਅਜੇ ਤਾਂ ਮੇਰੀਆਂ ਲੱਤਾਂ ਹੀ ਨਹੀਂ ਬਣੀਆਂ।

ਇਹ ਬਚਨ ਸੁਣਕੇ ਬੜੀ ਘਬਰਾਈ ਤੇ ਆਪਣੇ ਸੁਆਮੀ ਕੱਸ਼ਪ ਰਿਖੀ ਜੀ ਦੇ ਪਾਸ ਪੁੱਜੀ ਤੇ ਆਖਣ ਲੱਗੀ, "ਮੈਂ ਨੇ ਅਜ ਅੰਡਾ ਤੋੜ ਲਿਆ ਹੈ ਤੇ ਉਸ ਵਿੱਚੋਂ ਪਿੰਗਲਾ ਬੱਚਾ ਨਿਕਲਿਆ ਹੈ।"

ਇਹ ਸੁਣਕੇ ਰਿਖੀ ਜੀ ਨੇ ਕਿਹਾ, ਹੁਣ ਕੀ ਹੋ ਸਕਦਾ ਹੈ, ਕਰਮਾਂ ਦੇ ਅਧੀਨ ਹੈ, ਜੋ ਕੁਝ ਹੋਣਾ ਸੀ ਸੋ ਹੋ ਗਿਆ ਹੈ, ਤੂੰ ਕਿਸੇ ਕਿਸਮ ਦੀ ਚਿੰਤਾ ਨਾ ਕਰ। ਇਹ ਤਾਂ ਹੁਣ ਇਸੇ ਤਰ੍ਹਾਂ ਪਿੰਗਲਾ ਹੀ ਰਹੇਗਾ, ਪਰ ਦੂਜਾ ਅੰਡਾ ਅਜੇ ਨਾ ਤੋੜੀਂ। ਰਿਖੀ ਜੀ ਦਾ ਬਚਨ ਮੰਨਕੇ ਜਦ ਹਜ਼ਾਰ ਬਰਸ ਪੂਰਾ ਹੋਣ ਤੋਂ ਦੂਜਾ ਅੰਡਾ ਤੋੜਿਆ ਤਾਂ ਉਸ ਵਿੱਚੋਂ ਗਰੁੜ ਨਿਕਲਿਆ। ਜਿਸ ਗਰੁੜ ਨੇ ਆਪਣੇ ਭਾਈ ਅਰੁਣ ਦੇ ਪਿੰਗਲੇ-ਪਨ ਨੂੰ ਹਟਾਉਣ ਲਈ ਅਨੇਕਾਂ ਹੀ ਯਤਨ ਕੀਤੇ, ਪਰੰਤੂ ਅਰੁਣ ਪਿੰਗਲਾ ਹੀ ਰਿਹਾ, ਕਿਉਂਕਿ—

"ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰ ॥ ੧੯ ॥" [ਪੰਨਾ ੭੫੬

ਇਸ ਵਜ੍ਹਾ ਨਾਲ ਕਰਮਾਂ ਦਾ ਫਲ ਅਮਿਟ ਹੈ। ਇਹ ਗੱਲ ਜਾਣਕੇ ਤੂੰ ਹਰਖ ਸੋਗ ਤੋਂ ਰਹਿਤ ਹੋਣਾ ਕਰ। ਆਪਣੇ ਸੁਆਮੀ ਭਗਤ ਤ੍ਰਿਲੋਚਨ ਜੀ ਪਾਸੋਂ ਇਸ ਤਰ੍ਹਾਂ ਦੇ ਬਚਨ ਸੁਣਕੇ ਕੁਝ ਕੁ ਧੀਰਜ ਆ ਗਿਆ, ਪਰੰਤੂ ਫਿਰ ਬੇਨਤੀ ਕੀਤੀ ਕਿ ਸੁਆਮੀ ਜੀ! ਹੋਰ ਭੀ ਜਿਸ ਨੇ ਕਰਮਾਂ ਦਾ ਫਲ ਭੋਗਿਆ ਹੈ ਉਸ ਦੀ ਕਥਾ ਸੁਣਾਓ। ਤਾਂ ਭਗਤ ਜੀ ਨੇ ਕਿਹਾ, ਹੁਣ ਸ਼ਿਵਾਂ ਦਾ ਪ੍ਰਸੰਗ ਸੁਣ। ਜਿਸ ਤਰ੍ਹਾਂ ਉਹਨਾਂ ਨੂੰ ਕਰਮਾਂ ਦਾ ਫਲ ਭੋਗਣਾ ਪਿਆ ਹੈ—

## ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ

ਰੀ—ਹੇ ਇਸਤਰੀ! ਜੋ ਸ਼ਿਵ ਅਨੇਕ ਪਰਕਾਰ ਦੇ ਪਾਤਿਕ—ਪਾਪ ਕਰਮਾਂ ਨੂੰ ਹਰਤਾ—ਨਾਸ ਕਰਨ ਵਾਲਾ ਹੈ ਅਤੇ ਤ੍ਰਿਭਵਣ ਨਾਥੁ—ਤਿੰਨਾਂ ਲੋਕਾਂ ਦਾ ਸੁਆਮੀ ਹੈ, ਪਰ ਉਸ ਨੇ ਜੋ ਬ੍ਰਹਮ ਹੱਤਿਆ ਰੂਪ ਕਰਮ ਕੀਤਾ ਹੈ, ਉਸ ਦੋਸ਼ ਦੀ ਨਵਿਰਤੀ ਵਾਸਤੇ—

## ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ ॥

ਰੀ=ਹੇ ਇਸਤ੍ਰੀ ! ਸ਼ਿਵਾਂ ਨੇ ਤੀਰਥਾਂ ਹੀ ਤੀਰਥਾਂ ਉੱਪਰ ਇਤਨਾ ਭ੍ਰਮਤਾ=ਫਿਰਨਾ ਕੀਤਾ ਜੋ ਤੀਰਥਾਂ ਦਾ ਪਾਰੁ=ਪਾਰਾਵਾਰ ਨਾ ਲੈਣਾ ਕੀਤਾ, ਭਾਵ ਤੀਰਥਾਂ ਦਾ ਅੰਤ ਨਾ ਲੈ ਸਕਿਆ ।

## ਕਰਮ ਕਰਿ ਕਪਾਲੁ ਮਫੀਟਸਿ ਰੀ ॥੩॥

(੧) ਰੀ=ਹੇ ਇਸਤ੍ਰੀ ! ਉਸ ਸ਼ਿਵ ਨੇ ਐਸਾ ਕਰਮ ਕੀਤਾ ਹੈ, ਜੋ ਸ਼ਿਵਾਂ ਦੇ ਹੱਥ ਉੱਪਰ ਕਪਾਲੀ ਅਮਿਟ ਰਹੀ ॥ ੩ ॥

ਇਹ ਗੱਲ ਸੁਣਕੇ ਭਗਤਣੀ ਨੇ ਕਿਹਾ, ਸੁਆਮੀ ਜੀ ! ਇਹੋ ਜਿਹਾ ਸ਼ਿਵਾਂ ਨੇ ਕੀ ਕਰਮ ਕੀਤਾ ਹੈ ਜਿਸ ਕਰ ਕੇ ਉਹਨਾਂ ਦੇ ਹੱਥ ਉੱਪਰ ਕਪਾਲੀ ਅਮਿਟ ਰਹੀ ਹੈ ? ਉੱਤਰ

## ਸਾਖੀ-ਬ੍ਰਹਮਾ ਤੇ ਸ਼ਿਵਾਂ ਦੀ

੧. ਇੱਕ ਸਮੇਂ ਬ੍ਰਹਮ ਲੋਕ ਵਿਚ ਦੇਵਤਿਆਂ ਦੀ ਸਭਾ ਵਿਖੇ ਬ੍ਰਹਮਾ ਜੀ ਕਥਾ ਕਰ ਰਹੇ ਸਨ । ਕਥਾ ਕਰਦਿਆਂ ਕਰਦਿਆਂ ਕਿਸੇ ਪਰਕਰਣ ਅਨੁਸਾਰ ਇਸਤਰੀ ਦੇ ਸੋਲਾਂ ਸ਼ਿੰਗਾਰਾਂ ਦਾ ਜ਼ਿਕਰ ਚਲ ਪਿਆ । ਜਦ ਸੋਲਾਂ ਸ਼ਿੰਗਾਰਾਂ ਦਾ ਵਿਸਥਾਰ ਕਰ ਚੁਕੇ ਤਾਂ ਮਨ ਵਿਚ ਸੰਕਲਪ ਹੋਇਆ, ਐਸੇ ਸੋਲਾਂ ਸ਼ਿੰਗਾਰਾਂ ਵਾਲਾ ਭੀ ਕੋਈ ਸਰੀਰ ਮੇਰੀ ਸਭਾ ਵਿਚ ਬੈਠਾ ਹੋਇਆ ਹੈ ਜਾਂ ਨਹੀਂ ? ਇਸ ਸੰਕਲਪ ਅਨੁਸਾਰ ਜਦ ਸਰੀਰਾਂ ਉੱਪਰ ਨਿਗਾਹ ਮਾਰੀ ਤਾਂ ਉਸ ਵੇਲੇ ਇਸ ਨੇ ਆਪਣੀ ਲੜਕੀ ਦੇ ਸਰੀਰ ਵਿਖੇ ਹੀ ਸੋਲਾਂ ਸ਼ਿੰਗਾਰ ਦੇਖੇ ।*

ਇਹ ਸੋਲਾਂ ਸ਼ਿੰਗਾਰ ਈਸ਼ਵਰ ਦੀ ਕਿਰਪਾ ਨਾਲ ਅਕਿਰਤਮ ਹੀ ਪੁੰਨੀ ਸਰੀਰ ਉੱਪਰ ਹੁੰਦੇ ਹਨ । ਆਪਣੀ ਲੜਕੀ ਦੇ ਸੁੰਦਰ ਸਰੂਪ ਨੂੰ ਤੱਕ ਕੇ ਬ੍ਰਹਮਾ ਦਾ ਮਨ ਚਲਾਇਮਾਨ ਹੋ ਗਿਆ ।

ਯਥਾ-ਬੇਦ ਪਠੇ ਚਤੁਰਾਨਨ ਜੂ ਰਤ ਕੇ ਹਿਤ ਸੌਂ ਦੁਹਤਾ ਪ੍ਰਤਿ ਧਾਯੋ ॥

ਜਦ ਉਸਦੀ ਲੜਕੀ ਨੇ ਆਪਣੇ ਪਿਤਾ ਦੀ 'ਨਿਗ੍ਹਾ ਬਦਲੀ ਦੇਖੀ ਤਾਂ ਆਪਣੇ ਧਰਮ ਨੂੰ ਬਚਾਉਣ ਵਾਸਤੇ ਦੂਸਰੇ ਪਾਸੇ ਹੋ ਗਈ। ਬ੍ਰਹਮਾ ਨੇ ਆਪਣਾ ਮੁਖ ਫੇਰਨ ਦੀ ਬਜਾਏ ਦੂਸਰਾ ਸਿਰ ਹੀ ਉਸ ਤਰਫ ਹੋਰ ਲਗਾ ਲਿਆ । ਜਦ ਲੜਕੀ ਤੀਜੇ ਪਾਸੇ ਹੋਈ ਤਾਂ ਬ੍ਰਹਮਾ ਨੇ ਤੀਜਾ ਸਿਰ ਪੈਦਾ ਕਰ ਲਿਆ । ਫੇਰ ਲੜਕੀ ਚੌਥੇ ਪਾਸੇ ਹੋਈ ਤਾਂ ਬ੍ਰਹਮਾ ਨੇ ਚੌਥਾ ਸਿਰ ਕਰ ਲਿਆ, ਭਾਵ ਜਿਸ ਪਾਸੇ ਲੜਕੀ ਗਈ, ਉਸੇ

---

*ਉਹ ਸੋਲਾਂ ਸ਼ਿੰਗਾਰ ਇਹ ਹਨ-

ਤ੍ਰੈ ਕਾਲੇ, ਦੋ ਉਜਲੇ, ਪਤਲੇ ਪੰਜ ਪ੍ਰਕਾਰ ।
ਚਾਰ ਪੁਸ਼ਟ ਦੋ ਕਠਨ ਹੈਂ, ਯੇ ਸੋਲਾਂ ਸਿੰਗਾਰ ।

ਤ੍ਰੈ ਕਾਲੇ=ਸਿਰ ਦੇ ਕੇਸ, ਅੱਖਾਂ ਦੀਆਂ ਧੀਰੀਆਂ, ਥਣਾਂ ਦੀਆਂ ਨੋਕਾਂ
ਦੋ ਉਜਲੇ-ਨਹੂੰ ਤੇ ਦੰਦ । ਪਤਲੇ ਪੰਜ ਪ੍ਰਕਾਰ-ਹੋਠ, ਨੱਕ, ਗਿਚੀ, ਲੱਕ, ਉਂਗਲਾਂ
ਚਾਰ ਪੁਸਟ-ਦੋ ਬਾਹਵਾਂ ਦੇ ਡੌਲੇ, ਤੇ ਦੋਵੇਂ ਪਟ
ਦੋ ਕਠਨ-ਦੋ ਅਸਥਨ ਕਰੜੇ

ਤਰਫ ਉਸਨੇ ਆਪਣਾ ਮੂੰਹ ਕਰ ਲਿਆ। ਫਿਰ ਸਤਰੂਪਾਂ* (ਸੁਰੱਸਤੀ) ਲੜਕੀ ਆਪਣੇ ਧਰਮ ਨੂੰ ਬਚਾਉਣ ਲਈ ਉੱਪਰ ਅਕਾਸ਼ ਨੂੰ ਉਡੀ।

ਤਾਂ ਬ੍ਰਹਮਾ ਨੇ ਆਪਣਾ ਪੰਜਵਾਂ ਸਿਰ ਬਣਾ ਲਿਆ। ਜਦ ਬ੍ਰਹਮਾ ਨੇ ਉਸਦੇ ਪਕੜਨ ਦਾ ਯਤਨ ਕੀਤਾ ਤਾਂ ਪਾਸ ਬੈਠੇ ਸ਼ਿਵਾਂ ਦੇ ਮਨ ਵਿਚ ਬੜਾ ਗੁੱਸਾ ਆਇਆ, ਜੋ ਰੋਕ ਨਾ ਸਕਿਆ ਤੇ ਤ੍ਰਿਸੂਲ ਨਾਲ ਬ੍ਰਹਮਾ ਦਾ ਪੰਜਵਾਂ ਸਿਰ ਕੱਟ ਦਿਤਾ।

ਯਥਾ-"ਸ਼ਿਵ ਸੀਸ ਬਰੰਚ ਕੇ ਕਾਟ ਬਿਗਾਏ ॥"

ਬ੍ਰਹਮਾ ਬ੍ਰਾਹਮਣ ਸੀ ਉਸ ਦੇ ਸਿਰ ਵੱਢਣ ਕਰ ਕੇ ਬ੍ਰਹਮ ਹੱਤਿਆ ਦੇ ਦੋਸ਼ ਕਰ ਕੇ ਸ਼ਿਵਾਂ ਦੇ ਹੱਥ ਨਾਲ ਉਹ ਕਪਾਲੀ, ਅਰਥਾਤ ਬ੍ਰਹਮਾ ਦਾ ਪੰਜਵਾਂ ਸਿਰ ਲੱਗ ਗਿਆ।

ਦੂਜਾ ਕਾਰਨ-ਇਹ ਭੀ ਦੱਸਦੇ ਹਨ, ਕਿ ਜਦ ਬ੍ਰਹਮਾ ਨੇ ਆਪਣਾ ਮਨੋਰਥ ਪੂਰਾ ਹੁੰਦਾ ਨਾ ਜਾਣਿਆਂ ਤਾਂ ਕ੍ਰੋਧ ਵਿਚ ਆ ਕੇ ਉਸ ਨੇ ਸਰਾਪ ਦੇ ਦਿਤਾ ਕਿ ਹੇ ਸ਼ਿਵ! ਇਹ ਕਪਾਲੀ ਤੇਰੇ ਹੱਥ ਉੱਪਰ ਚਿੰਮੜੀ ਰਹੇਗੀ ਅਤੇ ਭੀਖ ਮੰਗ ਮੰਗਕੇ ਤੂੰ ਖਾਏਂਗਾ।'

ਤੀਜਾ ਕਾਰਨ-ਇਹ ਭੀ ਦੱਸਦੇ ਹਨ ਜਿਸ ਵੇਲੇ ਸ਼ਿਵਾਂ ਨੇ ਆਪਣੇ ਤ੍ਰਿਸੂਲ ਨਾਲ ਬ੍ਰਹਮਾ ਦਾ ਪੰਜਵਾਂ ਸਿਰ ਕੱਟਿਆ ਤਾਂ ਸ਼ਿਵਾਂ ਦਾ ਆਪਣਾ ਮਨ ਭੀ ਬ੍ਰਹਮਾ ਦੀ ਸੁੰਦਰ ਲੜਕੀ ਉੱਪਰ ਮੋਹਿਤ ਹੋ ਗਿਆ, ਜਿਸ ਕਰ ਕੇ ਉਸ ਦੇ ਆਪਣੇ ਹੱਥ ਉੱਪਰ ਕਪਾਲੀ ਲੱਗ ਗਈ, ਇਸ ਦੇ ਉਤਾਰਨ ਵਾਸਤੇ ਸ਼ਿਵਾਂ ਨੇ ਬੜੇ ਯਤਨ ਕੀਤੇ ਅਤੇ ਤੀਰਥਾਂ ਉੱਪਰ ਭੀ ਬਹੁਤ ਫਿਰਿਆ।

"ਤੀਰਥ ਤੀਰਥ ਭ੍ਰਮਤਾ ਲਹੈ ਨ ਪਾਰੁ ਰੀ ॥"

ਜਦ ਫਿਰਦੇ ਫਿਰਦੇ ਮਹਾਂਦੇਵ ਜੀ ਕਪਾਲ ਮੋਚਨ ਤੀਰਥ ਤੋਂ ਕੁਝ ਕੁ ਮੀਲ ਉਰੇ ਪਹੁੰਚੇ ਤਾਂ ਰਾਤ ਓਥੇ ਠਹਿਰੇ। ਉਸ ਸਥਾਨ ਤੇ ਇੱਕ ਬ੍ਰਾਹਮਣ ਰਹਿੰਦਾ ਸੀ ਜਿਸ ਨੇ ਆਪਣੇ ਪਾਸ ਗਊ ਰੱਖੀ ਹੋਈ ਸੀ, ਜਦ ਉਸ ਗਊ ਦਾ ਵੱਛਾ ਦੋ ਤਿੰਨ ਸਾਲ ਦਾ ਹੋ ਗਿਆ ਤਾਂ ਬ੍ਰਾਹਮਣ ਨੇ ਵਿਚਾਰਿਆ ਕਿ ਇਸ ਨੂੰ ਖੱਸੀ ਕਰ ਕੇ ਬੈਲ ਬਣਾ ਲਵਾਂ, ਪਰ ਇਹ ਗੱਲ ਜਦ ਵੱਛੇ ਦੀ ਕੰਨੀਂ ਪਈ ਕਿ ਕਲ੍ਹ ਨੂੰ ਇਸ ਨੇ ਮੈਨੂੰ ਖੱਸੀ ਅਰਥਾਤ ਨਮਰਦ ਕਰ ਦੇਣਾ ਹੈ, ਜਿਸ ਕਰ ਕੇ ਮੈਂ ਬੜਾ ਦੁੱਖ ਪਾਵਾਂਗਾ। ਰਾਤ ਦੇ ਸਮੇਂ ਇਹ ਸਾਰੀ ਗੱਲ ਉਸ ਵੱਛੇ ਨੇ ਆਪਣੀ (ਮਾਂ) ਗਊ ਨੂੰ ਦੱਸੀ, ਕਿ ਇਸ ਬ੍ਰਾਹਮਣ ਨੇ ਕਲ੍ਹ ਮੈਨੂੰ ਨਮਰਦ ਕਰ ਦੇਣਾ ਹੈ, ਇਸ ਲਈ ਮੈਨੇ ਇਸ ਬ੍ਰਾਹਮਣ ਨੂੰ ਮਾਰ ਦੇਣਾ ਹੈ।

(ਮਾਤਾ) ਗਊ ਨੇ ਕਿਹਾ, ਜੇ ਤੂੰ ਇਸ ਨੂੰ ਮਾਰੇਂਗਾ ਤਾਂ ਬ੍ਰਹਮ ਹੱਤਿਆ ਦਾ ਦੋਸ਼ ਤੈਨੂੰ ਲੱਗੇਗਾ।

---

*ਕਈ ਇਸ ਦਾ ਨਾਮ 'ਤਿਲੋਤਮਾ' ਭੀ ਆਖਦੇ ਹਨ, ਪਰੰਤੂ ਭਾਈ ਗੁਰਦਾਸ ਜੀ ਨੇ ਇਸ ਦਾ ਨਾਮ 'ਸੁਰੱਸਤੀ' ਲਿਖਿਆ ਹੈ।

ਯਥਾ-ਚਾਰੇ ਬੇਦ ਬਖਾਣਦਾ ਚਤਰ ਮੁਖੀ ਹੋਇ ਖਰਾ ਸਿਆਣਾ।
ਲੋਕਾਂ ਨੂੰ ਸਮਝਾਇਦਾ ਵੇਖ ਸੁਰੱਸਤੀ ਰੂਪ ਲੋਭਾਣਾ।
[ਭਾਈ ਗੁਰਦਾਸ ਜੀ ਵਾਰ ੧੨ ਪੌੜੀ ੭

ਅੱਗੋਂ ਵੱਛੇ ਨੇ ਕਿਹਾ–"ਬ੍ਰਹਮ ਹੱਤਿਆ ਦੀ ਨਵਿਰਤੀ ਦਾ ਜਤਨ ਮੇਰੇ ਪਾਸ ਹੈ, ਕਿਉਂਕਿ ਇਸ ਜਗ੍ਹਾ ਤੋਂ ਥੋਹੜੇ ਫਾਸਲੇ ਉੱਪਰ ਇੱਕ ਤੀਰਥ ਹੈ ਉਸ ਵਿਚ ਇਸ਼ਨਾਨ ਕਰਨ ਨਾਲ ਬ੍ਰਹਮ ਹੱਤਿਆ ਦੂਰ ਹੋ ਜਾਂਦੀ ਹੈ।"

ਪਰ ਇਹ ਸਾਰੀ ਗੱਲ ਸ਼ਿਵਜੀ ਰਾਤ ਨੂੰ ਸੁਣਦੇ ਰਹੇ। ਜਦ ਸਵੇਰ ਹੋਈ ਤੇ ਬ੍ਰਾਹਮਣ ਵੱਛੇ ਨੂੰ ਫੜਨ ਵਾਸਤੇ ਆਇਆ ਤਾਂ ਰਾਤ ਦੀ ਕੀਤੀ ਸਲਾਹ ਅਨੁਸਾਰ ਵੱਛੇ ਨੇ ਬ੍ਰਾਹਮਣ ਦਾ ਪੇਟ ਸਿੰਗਾਂ ਨਾਲ ਪਾੜ ਦਿੱਤਾ। ਉਸ ਵੇਲੇ ਬ੍ਰਹਮ ਹੱਤਿਆ ਦੇ ਦੋਸ਼ ਕਰ ਕੇ ਵੱਛੇ ਦਾ ਰੰਗ ਕਾਲਾ ਹੋ ਗਿਆ। ਉਸ ਬ੍ਰਹਮ ਹੱਤਿਆ ਦੇ ਦੋਸ਼ ਦੀ ਨਵਿਰਤੀ ਵਾਸਤੇ ਉਸ ਤੀਰਥ ਉੱਪਰ ਪਹੁੰਚਿਆ, ਨਾਲ ਹੀ ਸ਼ਿਵਜੀ ਮਹਾਰਾਜ ਆਏ। ਜਦ ਵੱਛੇ ਨੇ ਤੀਰਥ ਵਿਖੇ ਪ੍ਰਵੇਸ਼ ਕੀਤਾ ਤਾਂ ਉਸ ਦਾ ਰੰਗ ਚਿੱਟਾ ਹੋ ਗਿਆ, ਜਿਸ ਤੋਂ ਇਹ ਮਾਲੂਮ ਹੋ ਗਿਆ ਕਿ ਬ੍ਰਹਮ ਹੱਤਿਆ ਦਾ ਦੋਸ਼ ਨਵਿਰਤ ਹੋ ਗਿਆ ਹੈ।

ਇਹ ਗੱਲ ਵੇਖ ਕੇ ਸ਼ਿਵਜੀ ਨੇ ਭੀ ਉਸ ਤੀਰਥ ਵਿਚ ਪ੍ਰਵੇਸ਼ ਕਰ ਕੇ ਇਸ਼ਨਾਨ ਕੀਤਾ ਤਾਂ ਉਹਨਾਂ ਦੇ ਹੱਥ ਉੱਪਰ ਜੋ ਬ੍ਰਹਮਾ ਦਾ ਪੰਜਵਾਂ ਸਿਰ, ਅਰਥਾਤ ਕਪਾਲੀ ਲੱਗੀ ਹੋਈ ਸੀ ਉਹ ਉਤਰ ਗਈ, ਪਰ ਕਪਾਲੀ ਦਾ ਚਿੰਨ੍ਹ ਦੂਰ ਨਹੀਂ ਹੋਇਆ ਉਹ ਉਸੇ ਤਰ੍ਹਾਂ ਸ਼ਿਵਾਂ ਦੇ ਹੱਥ ਉੱਪਰ ਬਣਿਆਂ ਰਿਹਾ। ਸ਼ਿਵਾਂ ਦੇ ਹੱਥ 'ਚੋਂ ਕਪਾਲੀ ਦੇ ਮੋਚਨ–ਉਤਰਨੇ ਕਰ ਕੇ ਉਸ ਤੀਰਥ ਦਾ ਨਾਮ 'ਕਪਾਲ ਮੋਚਨ' ਪ੍ਰਸਿੱਧ ਹੋ ਗਿਆ।

• ਜੋ ਜਗਾਧਰੀ ਸਟੇਸ਼ਨ ਤੋਂ ੧੪ ਮੀਲ ਦੇ ਫਾਸਲੇ ਉੱਪਰ ਹੈ।

ਤੀਰਥ ਦੇ ਇੱਕ ਪਾਸੇ ਕਾਲੇ ਰੰਗ ਵਾਲੇ ਵੱਛੇ ਦੀ ਮੂਰਤੀ ਹੈ। ਦੂਜੇ ਪਾਸੇ ਚਿੱਟੇ ਰੰਗ ਵਾਲੇ ਵੱਛੇ ਦੀ ਮੂਰਤੀ ਭੀ ਹੈ। ਸ਼ਿਵਾਂ ਨੇ ਉੱਪਰਲੇ ਦੱਸੇ ਪ੍ਰਕਰਣ ਅਨੁਸਾਰ ਆਪਣੇ ਹੱਥ ਉੱਪਰ ਲੱਗੀ ਹੋਈ ਕਪਾਲੀ ਦੇ ਚਿੰਨ੍ਹ ਮੇਟਣ ਵਾਸਤੇ ਭਾਵੇਂ ਅਨੇਕ ਪ੍ਰਕਾਰ ਦੇ ਜਤਨ ਭੀ ਕੀਤੇ ਉੱਪਰ ਤਾਂ ਭੀ ਉਸ ਦਾ ਜੋ ਕਰਮ ਪ੍ਰਾਰਬਧ ਕੋਟੀ ਵਿਚ ਆ ਚੁਕਾ ਸੀ, ਉਹ ਅਮਿਟ ਹੀ ਰਿਹਾ।

**ਦੂਜਾ ਭਾਵ**–ਬ੍ਰਹਮ ਹੱਤਿਆ ਕਰਨ ਰੂਪ ਜੋ ਤੀਬਰ ਕਰਮ ਕੀਤਾ ਸੀ ਤੇ ਸਰਾਪ ਮਿਲਿਆ ਸੀ, ਇਸ ਕਰ ਕੇ ਉਹ ਕਲੰਕ ਅਮਿਟ ਰਿਹਾ, ਇਸ ਵਾਸਤੇ ਤੂੰ ਆਪਣੇ ਮਨ ਵਿਚ ਧੀਰਜ ਧਾਰ ਕੇ ਹਰਖ ਸ਼ੋਕ ਤੋਂ ਰਹਿਤ ਹੋ ਜਾਹ ॥ ੩ ॥

ਤ੍ਰਿਲੋਚਨ ਭਗਤ ਜੀ ਦੀ ਇਸਤਰੀ ਨੇ ਕਿਹਾ, "ਸੁਆਮੀ ਜੀ! ਕੋਈ ਹੋਰ ਪ੍ਰਸੰਗ ਸੁਣਾਓ ਜਿਸ ਕਰਕੇ ਮਨ ਨੂੰ ਹੋਰ ਵਧੇਰੇ ਧੀਰਜ ਆਵੇ।"

ਤਾਂ ਤ੍ਰਿਲੋਚਨ ਭਗਤ ਜੀ ਨੇ ਸਮੁੰਦਰ ਦਾ ਪ੍ਰਸੰਗ ਸੁਣਾਇਆ, ਹੇ ਸੁਭੱਦਰੇ!'

**ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ ॥**

ਜਿਸ ਸਮੁੰਦਰ 'ਚੋਂ ਦੇਵਤਿਆਂ ਦੈਂਤਾਂ ਦੇ ਰਿੜਕਣ ਨਾਲ ਚੌਦਾਂ ਪਰਕਾਰ ਦੇ ਰਤਨ ਨਿਕਲੇ ਹਨ। ਚੌਦਾਂ ਰਤਨ ਇਹ ਹਨ–

[1]ਸ੍ਰੀ [2]ਮਣਿ [3]ਰੰਭਾ [4]ਵਾਰਣੀ [5]ਅਮੀ [6]ਸੰਖ [7]ਗਜਰਾਜ।
[8]ਬਿਖ [9]ਧੇਨ [10]ਸਸੀ [11]ਕਲਪਤਰੂ [12]ਧਨੁਖ [13]ਧਨੰਤਰ [14]ਬਾਜ।

ਇਹ ਚੌਦਾਂ ਰਤਨਾਂ 'ਚੋਂ ਅੱਠ ਰਤਨਾਂ ਦੇ ਨਾਮ ਉੱਪਰਲੀ ਮੂਲ ਪੰਗਤੀ ਵਿਚ ਲਿਖੇ ਹਨ। ਹੁਣ ਪੰਗਤੀ ਦਾ ਅਰਥ ਸੁਣੋ–

## ਅੰਮ੍ਰਿਤ

ਜਿਸ ਅੰਮ੍ਰਿਤ ਦੀ ਇੱਕ ਬੂੰਦ ਨਾਲ ਆਦਮੀ ਅਮਰ ਹੋ ਜਾਂਦਾ ਹੈ ਅਤੇ ਇੱਕੋ ਬੂੰਦ ਕੌੜੇ ਨੂੰ ਮਿੱਠਾ ਕਰ ਦੇਂਦੀ ਹੈ, ਉਹ ਅੰਮ੍ਰਿਤ ਭੀ ਸਮੁੰਦਰ 'ਚੋਂ ਨਿਕਲਿਆ ਹੈ।

## ਸਸੀਅ

ਚੰਦਰਮਾ ਭੀ ਸਮੁੰਦਰ 'ਚੋਂ ਨਿਕਲਿਆ ਹੈ, ਉਸ ਚੰਦਰਮਾ ਵਿਚ ਭੀ ਗ੍ਰੰਥਕਾਰਾਂ ਨੇ ਅੰਮ੍ਰਿਤ ਮੰਨਿਆਂ ਹੈ ਜਿਸ ਦੀਆਂ ਕਿਰਨਾਂ ਕਰ ਕੇ ਖੇਤੀਆਂ ਵਿਚ ਰਸ ਪਹੁੰਚਦਾ ਹੈ।

## ਧੇਨ

ਕਾਮਧੇਨ ਗਊ ਭੀ ਸਮੁੰਦਰ ਵਿਚੋਂ ਨਿਕਲੀ ਹੈ, ਜੋ ਮਨ ਇੱਛਤ ਪਦਾਰਥਾਂ ਨੂੰ ਦੇਂਦੀ ਹੈ।

## ਲਛਿਮੀ

ਵਿਸ਼ਨੂੰ ਭਗਵਾਨ ਦੀ ਘਰ ਵਾਲੀ ਲੱਛਮੀ ਭੀ ਸਮੁੰਦਰ 'ਚੋਂ ਨਿਕਲੀ ਹੈ।

## ਕਲਪਤਰ

ਕਲਪ ਬ੍ਰਿਛ ਵੀ ਸਮੁੰਦਰ 'ਚੋਂ ਨਿਕਲਿਆ ਹੈ, ਜੋ ਸਭ ਫਲਾਂ ਦੇ ਦੇਣ ਵਾਲਾ ਹੈ।

## ਸਿਖਰਿ

(੧) ਉੱਚਸ੍ਰਵਾ ਘੋੜਾ ਭੀ ਸਮੁੰਦਰ ਵਿਚੋਂ ਨਿਕਲਿਆ ਹੈ, (ਜਿਸ ਨੂੰ ਸਤਮੁਖੀਆ ਘੋੜਾ ਭੀ ਆਖਦੇ ਹਨ)।

## ਸੁਨਾਗਰ

ਚਤਰ ਧਨਵੰਤ ਵੈਦ ਭੀ ਸਮੁੰਦਰ 'ਚੋਂ ਨਿਕਲਿਆ ਹੈ।

## ਸਿਖਰ ਸੁਨਾਗਰ

(੨) ਸਿਖਰਿ–ਉਤਕ੍ਰਿਸ਼ਟ, ਸੁਨਾਗਰ=ਐਰਾਵਤ ਹਾਥੀ ਭੀ ਸਮੁੰਦਰ ਵਿਚੋਂ ਨਿਕਲਿਆ ਹੈ।

## ਨਦੀ ਚੇ ਨਾਥੰ ॥

ਪੁਨਾ–ਉਹ ਸਮੁੰਦਰ ਸਾਰੀਆਂ ਨਦੀਆਂ ਦਾ ਨਾਥੰ–ਸੁਆਮੀ ਹੈ, ਕਿਉਂਕਿ ਨੌਂ ਸੌ ਨੜਿੰਨਵੇਂ ਨਦੀਆਂ ਸਮੁੰਦਰ ਵਿਚ ਸਮਾਂਵਦੀਆਂ ਹਨ, ਪਰੰਤੂ–

## ਕਰਮ ਕਰਿ ਖਾਰੂ ਮਫੀਟਸਿ ਰੀ ॥ ੪ ॥

ਰੀ–ਹੇ ਇਸਤਰੀ! ਉਸ ਸਮੁੰਦਰ ਨੇ ਕਰਮ ਐਸਾ ਕੀਤਾ ਹੈ, ਜਿਸ ਤੇ ਉਸ ਦਾ ਖਾਰਪਣਾ

ਮਫੀਟਸਿ—ਅਮਿਟ ਰਿਹਾ।

ਇਸ ਖਾਰਪੁਣੇ ਦੀ ਨਵਿਰਤੀ ਵਾਸਤੇ ਸਮੁੰਦਰ ਨੇ ਇਹਨਾਂ ਵੱਡਿਆਂ ਵੱਡਿਆਂ ਨੂੰ ਆਪਣਾ ਸਬੰਧੀ ਭੀ ਬਣਾਇਆ ਹੈ।

ਜਿਵੇਂ ਵਿਸ਼ਨੂੰ ਭਗਵਾਨ ਨੂੰ 'ਲਛਮੀ' ਅਤੇ ਇੰਦਰ ਰਾਜੇ ਨੂੰ 'ਰੰਭਾ' ਦੇ ਕੇ ਆਪਣਾ ਜਵਾਈ ਬਣਾਇਆ ਹੈ ਅਤੇ ਇੰਦਰ ਰਾਜੇ ਨੂੰ ਕਾਮਧੇਨ ਗਊ ਤੇ ਕਲਪ ਬ੍ਰਿਛ ਤੇ ਐਰਾਵਤ ਹਾਥੀ ਦੇ ਕਰਕੇ ਆਪਣਾ ਹਿਤਕਾਰੀ ਸਬੰਧੀ ਬਣਾਇਆ ਹੈ।

ਤਿਵੇਂ ਹੀ ਮਹਾਂਦੇਵ ਜੀ ਨੂੰ ਚੰਦਰਮਾ, ਦੇਵਤਿਆਂ ਨੂੰ ਅੰਮ੍ਰਿਤ, ਸੂਰਜ ਨੂੰ ਸਤਮੁਖੀਆ ਘੋੜਾ ਵਿਸ਼ਨੂੰ ਨੂੰ ਕੌਸ਼ਤਕ ਮਣੀ, ਸਾਰੰਗ ਨਾਮਾ ਧਨੁਖ ਤੇ ਸੰਖ ਦੇ ਕੇ ਆਪਣਾ ਮਿੱਤਰ ਬਣਾਇਆ ਹੈ ਅਰ ਜਗਤ ਦੀ ਭਲਿਆਈ ਵਾਸਤੇ ਧਨੰਤਰ ਵੈਦ ਦਿੱਤਾ ਹੈ।

ਯਥਾ—'ਸ੍ਰੀ ਮਨਿ ਸਾਰੰਗ ਸੰਖ ਦੀਓ ਹਰਿ ਚੰਦ੍ਰ ਹਲਾਹਲ ਰੁਦ੍ਰ ਦੀਓ ਹੈ।
ਐਰਾਵਤ ਰੰਭਾ ਕਲਪਤਰ ਇਨ ਸਾਥ ਸੁਧਾ ਇੰਦਰ ਕੋ ਦੀਓ ਹੈ।
ਹੈ ਰਵਿ ਕੋ ਮਦੁ ਦੈਤਨ ਕੋ, ਅਰ ਧੇਨੁ ਰਿਖੀਸਰ ਲੇ ਜੁ ਗਇਓ ਹੈ।
ਧਨੰਤਰ ਕਾਢ ਦੀਓ ਜਗ ਕਾਰਨ ਦੁਖ ਰੋਗ ਬਿਦਾਰਨ ਵੈਦ ਭਇਓ ਹੈ।'

ਪਰ ਜਿਸ ਵੇਲੇ ਸਮੁੰਦਰ ਉੱਪਰ ਬਿਪਤਾ ਪਈ ਤਾਂ ਉਸ ਵੇਲੇ ਸਮੁੰਦਰ ਦੀ ਕਿਸੇ ਨੇ ਭੀ ਸਹਾਇਤਾ ਨਾ ਕੀਤੀ। ਯਥਾ—

'ਜਿਨ ਕੀ ਹੈ ਸੁਤਾ ਹਰਿ ਕੇ ਗ੍ਰਿਹ ਸੁੰਦਰ, ਈਸ਼ ਕੇ ਸੀਸ ਮੇਂ ਚੰਦ੍ਰ ਪ੍ਰਬੀਨਾ।
ਇੰਦ੍ਰ ਗਜਿੰਦ੍ਰ ਦੀਓ ਹਯ ਭਾਨੁ ਕੋ, ਕਮਲ ਕੋ ਦਾਨ ਪ੍ਰਜਾਪਤਿ ਦੀਨਾ।
ਸ੍ਰੀ ਮੁਨੀਯੋਂ ਸੇ ਬਿਗੜੀ ਜਬ ਹੀ, ਅਰਧ ਦੋਇ ਚੁਲੂ ਤਿਸਕਾ ਭਰ ਲੀਨਾ।
ਐਸੇ ਬਿਪਤ ਪੜੀ ਵਡਿਓਂ ਪਰ, ਸਿੰਧੁ ਸਹਾਇ ਕਿਨਹੂ ਨਹੀਂ ਕੀਨਾ।'

ਆਪਣੇ ਸੁਆਮੀ ਤ੍ਰਿਲੋਚਨ ਭਗਤ ਦੇ ਇਸ ਤਰ੍ਹਾਂ ਬਚਨ ਸੁਣਕੇ, ਫਿਰ ਭਗਤਣੀ ਨੇ ਬੇਨਤੀ ਕੀਤੀ ਕਿ—

ਮਹਾਰਾਜ! ਸਮੁੰਦਰ ਨੇ ਇਹੋ ਜਿਹਾ ਕੀ ਕਰਮ ਕੀਤਾ ਹੈ ਜਿਸ ਕਰਕੇ ਉਸਦਾ ਫਲ ਉਸ ਨੂੰ ਅਵੱਸ਼ਜ ਭੋਗਣਾ ਪਿਆ ਅਤੇ ਅਨੇਕਾਂ ਜਤਨਾਂ ਦੇ ਕੀਤਿਆਂ ਭੀ ਉਸ ਦਾ ਖਾਰਾਪਨ ਦੂਰ ਨਾ ਹੋ ਸਕਿਆ? ਤਾਂ ਭਗਤ ਜੀ ਨੇ ਕਿਹਾ—

ਇੱਕ ਸਮੇਂ ਜੋ ਸਮੁੰਦਰ ਦੇ ਕਿਨਾਰੇ ਛੱਪਰੀਆਂ ਬਣਾ ਕੇ ਰਹਿਣ ਵਾਲੇ ਰਿਸ਼ੀ ਮੁਨੀ ਸਨ, ਉਹਨਾਂ ਨੇ ਆਪਸ ਵਿਖੇ ਮਿਲ ਕਰ ਯੱਗ ਕਰਨ ਦੀ ਵਿਚਾਰ ਕੀਤੀ। ਇਸਦੀ ਸੰਪੂਰਣਤਾ ਵਾਸਤੇ ਦੇਵਤੇ ਸੱਦੇ ਅਤੇ ਕਾਮਧੇਨ ਗਊ ਭੀ ਮੰਗਵਾ ਲਈ। ਯੱਗ ਦੀ ਸੰਪੂਰਨਤਾ ਵਾਸਤੇ ਸਾਰਿਆਂ ਨੂੰ ਅੱਡੋ ਅੱਡ ਕੰਮ ਸੌਂਪ ਦਿੱਤੇ। ਉਸ ਵੇਲੇ ਕਿਸੇ ਨੇ ਕੋਈ ਤੇ ਕਿਸੇ ਕੋਈ ਡੀਊਟੀ ਸੰਭਾਲੀ। ਸਮੁੰਦਰ ਨੂੰ ਕਿਹਾ, ਕਿ ਤੂੰ ਜਲਾਂ ਦਾ ਰਾਜਾ ਹੈਂ, ਇਸ ਲਈ ਤੂੰ ਯੱਗ ਵਿਖੇ ਜਲ ਭਰਨ ਦੀ ਸੇਵਾ ਕਰ। ਤਾਂ ਸਮੁੰਦਰ ਨੇ ਹੰਕਾਰ ਵਿਚ ਆਕੇ ਕਿਹਾ, ਕਿ ਮੈਂ ਸਾਰੀਆਂ ਨਦੀਆਂ ਦਾ ਮਾਲਕ—

'ਨਦੀ ਚੇ ਨਾਥੰ' ਤੇ ਤੁਸੀਂ ਕੰਗਲੇ, ਮੰਗ ਕੇ ਭਿਖਿਆ ਅੰਨ ਖਾਣ ਵਾਲੇ ਮੈਂ ਤੁਹਾਡੇ ਅੱਗੇ ਇਹ ਝਿਊਰਾਂ ਵਾਲਾ ਨੀਚ ਕਰਮ ਕਰਾਂ ਪਾਣੀ ਭਰਨ ਦਾ ?

ਇਉਂ ਹੰਕਾਰ ਦੇ ਸਹਿਤ ਹੋਰ ਵੀ ਬਹੁਤ ਸਾਰੇ ਰਿਸ਼ੀਆਂ ਨੂੰ ਅਪਮਾਨ ਦੇ ਸ਼ਬਦ ਕਹੇ, ਉਨ੍ਹਾਂ ਵਿਚੋਂ ਸ਼ਾਂਤ ਚਿੱਤ ਮਹਾਤਮਾਂ ਤਾਂ ਚੁੱਪ ਕਰ ਗਏ, ਪਰ ਕੁਛ ਤੇਜ ਸੁਭਾਵ ਵਾਲੇ ਬੋਲਣ ਲੱਗੇ, ਪਰ ਸ਼ਾਂਤ ਚਿੱਤ ਵਾਲੇ ਭਜਨ ਨੰਦੀ ਮਹਾਤਮਾ ਨੇ ਤੇਜ ਸੁਭਾਵ ਵਾਲੇ ਸੰਤਾਂ ਨੂੰ ਰੋਕ ਦਿੱਤਾ ਕਿ ਐਹੋ ਜਿਹੇ ਸਮਾਗਮ ਵਿੱਚ ਕਲੇਸ਼ ਪਾਵਣਾ ਚੰਗਾ ਨਹੀਂ।

ਉਨ੍ਹਾਂ ਸੰਤਾਂ ਦੇ ਬਚਨ ਸੁਣਕੇ ਤਮੋ-ਗੁਣੀ ਸੁਭਾਵ ਦੇ ਮਹਾਤਮਾ ਰੁਕ ਤਾਂ ਗਏ, ਪਰ ਮਨ ਵਿਚ ਗੁੱਸਾ ਰੱਖਿਆ। ਏਧਰੋਂ ਸਮੁੰਦਰ ਨੇ ਮਨ ਵਿਖੇ ਖਿਆਲ ਕੀਤਾ ਕਿ ਦੇਖੋ ਇਹ ਕੰਗਲੇ ਮੰਗਕੇ ਖਾਣ ਵਾਲੇ ਸਾਧ, ਮੇਰੇ ਉੱਪਰ ਵੀ ਹੁਕਮ ਕਰਦੇ ਹਨ। ਦੇਖਾਂ ਤਾਂ ਸਹੀ ਇਨ੍ਹਾਂ ਵਿਚ ਕੋਈ ਤਾਕਤ ਵਾਲਾ ਮਹਾਂ ਪੁਰਸ਼ ਵੀ ਹੈ ਕਿ ਸਾਰੇ ਹੀ ਪੇਟ ਪਾਲਤੂ ਹਨ। ਇਉਂ ਮਨ ਵਿਖੇ ਕੁਟਲਤਾਈ ਧਾਰਨ ਕੀਤੀ ਅਤੇ ਆਪਣੀ ਮਰਯਾਦਾ ਨੂੰ ਛੱਡਕੇ ਰਾਤਰੀ ਨੂੰ ਉਛਲਿਆ ਅਤੇ ਕਿਨਾਰੇ ਤੇ ਰਹਿਣ ਵਾਲੇ ਰਿਸ਼ੀਆਂ ਨੂੰ ਸਮੇਤ ਛੱਪਰੀਆਂ ਦੇ ਰੋੜ੍ਹ ਦਿੱਤਾ। ਸਵੇਰ ਤੱਕ ਆਪਣੀ ਮਰਯਾਦਾ ਵਿਚ ਆ ਗਿਆ। ਕਿਤਨੇ ਰਿਸ਼ੀ ਤਾਂ ਡੁੱਬਕੇ ਮਰ ਗਏ ਅਤੇ ਕਿਤਨੇ ਕੁ ਗੋਤੇ ਖਾਂਦੇ ਹੋਏ ਬਾਹਰ ਨਿਕਲੇ। ਜਦ ਸਵੇਰਾ ਹੋਇਆ ਤਾਂ ਸਮੁੰਦਰ ਦੇ ਜਲ ਦੀ ਮਾਰ 'ਚੋਂ ਬਚੇ ਹੋਏ ਰਿਸ਼ੀ ਇਕੱਠੇ ਹੋਏ ਅਤੇ ਸਭਨਾਂ ਨੇ ਮਿਲਕੇ ਸੋਚਿਆ ਕਿ ਕਿਤਨੇ ਸਮੇਂ ਤੋਂ ਇਸ ਜਗ੍ਹਾ ਨਿਵਾਸ ਕਰਦੇ ਹਾਂ, ਕਦੇ ਵੀ ਸਮੁੰਦਰ ਦਾ ਜਲ ਆਪਣੀਆਂ ਵੇਲਾਂ ਤੋਂ ਬਾਹਰ ਨਹੀਂ ਸੀ ਆਇਆ, ਪਰ ਅੱਜ ਕੀ ਕਾਰਣ ਹੈ ?

ਤਾਂ ਸਭ ਮਹਾਤਮਾਂ ਨੇ ਆਪੋ ਆਪਣੀ ਸਰਬੱਗਤਾ ਦੁਆਰਾ ਸਮੁੰਦਰ ਦਾ ਭਾਵ ਸਮਝ ਲਿਆ ਕਿ ਇਸ ਨੇ ਬੜੇ ਬੜੇ ਆਪਣੇ ਸਬੰਧੀ ਬਣਾ ਲਏ ਅਤੇ ਸਭਨਾਂ ਨਾਲ ਮਿੱਤ੍ਰਤਾ ਗੰਢ ਲਈ ਜਿਸ ਕਰਕੇ ਇਹ ਹੰਕਾਰੀ ਹੋ ਗਿਆ ਹੈ, ਤਾਂ ਤੇ ਇਸ ਸੰਤ ਦ੍ਰੋਹੀ ਨੂੰ ਇਸਦੀ ਕੀਤੀ ਦਾ ਫਲ ਭੁਗਤਾਣਾ ਚਾਹੀਦਾ ਹੈ, ਪਰ ਕਈ ਸ਼ਾਂਤ ਚਿੱਤ ਮਹਾਤਮਾ ਕਹਿਣ ਲੱਗੇ ਅਸੀਂ ਸਾਰੇ ਇਸ ਦੇ ਕਿਨਾਰੇ ਉੱਪਰ ਰਹਿੰਦੇ ਹਾਂ ਅਤੇ ਇਸ ਤੋਂ ਹਰ ਪ੍ਰਕਾਰ ਜਲ ਦਾ ਸੁਖ ਪਾਂਵਦੇ ਹਾਂ, ਇਸ ਲਈ ਇਸਦਾ ਅਪਰਾਧ ਖਿਮਾਂ ਕਰ ਦੇਣਾ ਚਾਹੀਦਾ ਹੈ। ਪਰ ਕਈ ਗਰਮ ਸੁਭਾਵ ਵਾਲੇ ਸੰਤ ਕਹਿਣ ਲੱਗੇ, ਇਸ ਅਪ੍ਰਾਧੀ ਨੂੰ ਦੰਡ ਦੇਣਾ ਯੋਗ ਹੈ, ਨਹੀਂ ਤਾਂ ਕਿਸੇ ਹੋਰ ਨੂੰ ਵੀ ਦੁੱਖ ਦੇਵੇਗਾ। ਐਸੇ ਕਹਿ ਕਰ ਜੋ ਅਗਸਤ ਮੁਨੀ ਜੀ ਵੈਰਾਟ ਭਗਵਾਨ ਦੇ ਉਪਾਸ਼ਕ ਸਨ, ਉਹਨਾਂ ਨੇ ਆਪਣੇ ਉਪਾਸ਼ਜ ਦਾ ਧਿਆਨ ਧਾਰਨ ਕਰਕੇ ਵੈਰਾਟ ਰੂਪ ਧਾਰਨ ਕੀਤਾ ਅਤੇ ਸਮੁੰਦਰ ਨੂੰ ਤਾੜਨਾ ਕੀਤੀ, ਕਿ-"ਹੇ ਸੰਤ ਦ੍ਰੋਹੀ ! ਤੂੰ ਹੁਣ ਆਪਣੇ ਕੁਕਰਮ ਦਾ ਫਲ ਪਾਵਣਾ ਕਰ, ਮੈਂ ਤੈਨੂੰ ਦੰਡ ਦੇਂਦਾ ਹਾਂ।" ਜਦ ਸਮੁੰਦਰ ਫੇਰ ਵੀ ਨਰਮ ਨਾ ਹੋਇਆ ਤਦ ਸਮੁੰਦਰ ਨੂੰ ਢਾਈ ਚੁਲੀਆਂ ਵਿਚ ਪੀ ਲਿਆ। ਸਮੁੰਦਰ ਦੇ ਸੁਕ ਜਾਣੇ ਉੱਪਰ ਬਿਤਾਲੀ (੪੨) ਲੱਖ ਜੂਨਾਂ ਦੇ ਜੀਵ ਜੋ ਜਲ ਵਿਚ ਹੀ ਰਹਿੰਦੇ ਹਨ, ਉਹ ਤੜਫਣ ਲੱਗੇ ਤਾਂ ਸਮੁੰਦਰ ਨੇ ਸਭ ਦੇਵਤਿਆਂ ਪਾਸੋਂ ਮੱਦਦ ਮੰਗੀ, ਪਰ ਕਿਸੇ ਨੇ ਵੀ ਉਸਦੀ ਸਹਾਇਤਾ ਨਾ ਕੀਤੀ ਅਤੇ ਕਿਹਾ, ਤੈਨੇ ਜਿਨ੍ਹਾਂ ਮਹਾਤਮਾਂ ਦੀ ਬੇਅਦਬੀ ਕੀਤੀ ਹੈ, ਹੁਣ ਉਨ੍ਹਾਂ ਦੇ ਪਾਸੋਂ ਹੀ ਜਾ ਕੇ ਮੁਆਫੀ ਮੰਗ।

ਇਸ ਪ੍ਰਕਾਰ ਸਮੁੰਦਰ ਸਭ ਦੇਵਤਿਆਂ ਪਾਸੋਂ ਨਿਰਾਸ਼ ਹੋ ਕੇ ਅਖੀਰ ਨੂੰ ਮਹਾਂਪੁਰਸ਼ਾਂ ਪਾਸ ਪੁੱਜਾ ਅਤੇ ਨਿੰਮ੍ਰਤਾ ਸਹਿਤ ਬੇਨਤੀ ਕੀਤੀ ਕਿ ਮੈਨੂੰ ਮੁਆਫ ਕਰ ਦੇਵੋ। ਤਦੋਂ ਸਾਰੇ ਮਹਾਤਮਾਂ ਦੇ ਕਹਿਣ ਕਰਕੇ ਅਗਸਤ ਮੁਨੀ ਨੇ ਪੀਤਾ ਹੋਇਆ ਸਮੁੰਦਰ ਪਿਸ਼ਾਬ ਰਸਤੇ ਖਾਰਾ ਕਰਕੇ ਕੱਢਿਆ ਅਤੇ ਸਰਾਪ ਦਿੱਤਾ ਕਿ ਅੱਜ ਤੋਂ ਤੂੰ ਖਾਰਾ ਹੀ ਰਹੇਂਗਾ। ਇਹ ਤੇਰਾ ਪ੍ਰਾਰਬਧ ਕਰਮ ਬਣ ਚੁਕਾ ਹੈ, ਇਸ ਨੂੰ ਹੁਣ ਕੋਈ ਵੀ ਮਿੱਠਾ ਨਹੀਂ ਕਰ ਸਕੇਗਾ।

ਇਹ ਸੁਣਕੇ ਭਾਵੇਂ ਸਮੁੰਦਰ ਨੇ ਸਭ ਦੇਵਤਿਆਂ ਪਾਸ ਆਪਣੇ ਖਾਰੇਪਨ ਨੂੰ ਦੂਰ ਕਰਨ ਵਾਸਤੇ ਬੇਨਤੀ ਕੀਤੀ, ਪਰ ਉਨ੍ਹਾਂ ਪਾਸੋਂ ਇਹੋ ਹੀ ਜਵਾਬ ਮਿਲਿਆ ਕਿ ਅਸੀਂ ਤੇਰੇ ਇਸ ਪ੍ਰਾਰਬਧ ਕਰਮ ਨੂੰ ਮੇਟ ਨਹੀਂ ਸਕਦੇ। ਸੋ ਅੱਜ ਤੱਕ ਸਮੁੰਦਰ ਖਾਰਾ ਹੀ ਹੈ।

ਭਗਤ ਤ੍ਰਿਲੋਚਨ ਜੀ ਕਹਿਣ ਲੱਗੇ-ਹੇ ਇਸਤਰੀ! ਪ੍ਰਮੇਸ਼ਰ ਦੀ ਭਾਵੀ ਅਮਿਟ ਹੈ, ਇਸ ਵਾਸਤੇ ਤੂੰ ਵੀ ਦੁਖ ਸੁਖ ਨੂੰ ਭਾਵੀ ਦੇ ਅਧੀਨ ਸਮਝਕੇ ਪ੍ਰਸੰਨ ਰਹਿਣਾ ਕਰ।

ਤਾਂ ਭਗਤਨੀ ਨੇ ਫਿਰ ਬੇਨਤੀ ਕੀਤੀ, ਕਿ ਮਹਾਰਾਜ! ਤੁਹਾਡੇ ਬਚਨਾਂ ਨੂੰ ਸੁਣਕੇ ਇਹ ਨਿਸਚੇ ਹੋ ਗਿਆ ਹੈ ਕਿ ਸੁੱਖ ਦੁਖ ਮੇਰੇ ਆਪਣੇ ਕੀਤੇ, ਹੀ ਕਰਮਾਂ ਦਾ ਫਲ ਹੈ ਜਿਸ ਕਰਕੇ ਪ੍ਰਮੇਸ਼ਰ ਨੂੰ ਦੋਸ਼ ਦੇਣਾ ਨਹੀਂ ਬਣਦਾ। ਇਹ ਬਚਨ ਸੁਣ ਕੇ ਭਗਤ ਤ੍ਰਿਲੋਚਨ ਜੀ ਪ੍ਰਸੰਨ ਹੋ ਕੇ ਪੰਜਵਾਂ ਦ੍ਰਿਸ਼ਟਾਂਤ ਦੇ ਕੇ ਉਸ ਦੇ ਨਿਸਚੇ ਨੂੰ ਪ੍ਰਪੱਕ ਕਰਦੇ ਹਨ।

## ਦਾਧੀਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ

ਹੇ ਸੁਭੱਦਰੇ! ਸ੍ਰੀ ਰਾਮਚੰਦ੍ਰ ਜੀ ਦੇ ਜਿਸ ਅਨਿਨ ਸੇਵਕ ਹਨੂਮਾਨ ਨੇ ਸ੍ਰੀ ਰਾਮਚੰਦਰ ਜੀ ਦੀ ਆਗਿਆ ਨੂੰ ਪਾ ਕੇ ਲੰਕਾ ਵਿਚ ਜਾ ਕੇ ਰਾਵਣ ਦੇ-

ਦਾਧੀਲੇ ਲੰਕਾ ਗੜੁ-ਸੁਨਹਿਰੀ ਕਿਲ੍ਹੇ ਨੂੰ ਅਤੇ ਭਗਤ ਭਭੀਸ਼ਨ ਦੇ ਘਰ ਤੋਂ ਬਗੈਰ ਸਾਰੀ ਲੰਕਾ ਨੂੰ ਦਾਧੀ=ਸਾੜਨਾ ਕੀਤਾ ਹੈ ਅਤੇ ਸੀਤਾ ਦੀ ਖਬਰ ਲੈਣ ਗਿਆਂ-

ਉਪਾੜੀਲੇ ਰਾਵਣ ਬਣੁ-ਰਾਵਣ ਦੇ ਅਸ਼ੋਕ ਬਾਗ ਨੂੰ ਉਪਾੜੀਲੇ=ਪੁੱਟ ਦਿੱਤਾ। ਜਿਸ ਵੇਲੇ ਅਸ਼ੋਕ ਬਾਗ ਨੂੰ ਪੁੱਟਿਆ ਦੇਖਿਆ ਤਾਂ ਮਾਲੀ ਨੇ ਰਾਵਣ ਪਾਸ ਆ ਕੇ ਪੁਕਾਰ ਕੀਤੀ ਤਾਂ ਰਾਵਣ ਨੇ ਹਨੂੰਮਾਨ ਨੂੰ ਪਕੜਨ ਵਾਸਤੇ 'ਅਛ' ਨਾਮੇ ਪੁੱਤਰ ਨੂੰ ਭੇਜਿਆ। ਜਦ ਉਹ ਹਨੂੰਮਾਨ ਨੂੰ ਫੜਨ ਲੱਗਾ ਤਾਂ ਆਪਸ ਵਿਚ ਯੁਧ ਹੋ ਗਿਆ, ਉਸ ਜੰਗ ਵਿਖੇ ਹਨੂੰਮਾਨ ਨੇ 'ਅੱਛ' ਨੂੰ ਮਾਰ ਦਿੱਤਾ।

ਫੇਰ ਰਾਵਣ ਨੇ ਆਪਣੇ 'ਮੇਘਨਾਦ' ਨਾਮੇ ਪੁੱਤਰ ਨੂੰ ਭੇਜਿਆ ਤਾਂ ਮੇਘਨਾਦ ਨੇ ਬ੍ਰਹਮ ਫਾਸ ਮੰਤਰ ਦੁਆਰਾ ਹਨੂੰਮਾਨ ਨੂੰ ਫੜਕੇ ਆਪਣੇ ਪਿਤਾ ਰਾਵਣ ਦੀ ਕਚਹਿਰੀ ਵਿਚ ਪੇਸ਼ ਕਰ ਦਿੱਤਾ। ਰਾਵਣ ਨੇ ਆਪਣੇ ਪਾਸ ਬੈਠੇ ਹੋਏ ਅਹਿਲਕਾਰਾਂ ਤੇ ਵਜ਼ੀਰਾਂ ਨੂੰ ਪੁੱਛਿਆ, ਕਿ ਇਸ ਨੂੰ ਕਿਸ ਸਜ਼ਾ ਦੁਆਰਾ ਮਾਰਨਾ ਚਾਹੀਦਾ ਹੈ?

ਆਪੋ ਆਪਣੇ ਖਿਆਲ ਸਭਨਾਂ ਨੇ ਦੱਸੇ। ਉਸ ਵੇਲੇ ਹਨੂੰਮਾਨ ਨੇ ਕਿਹਾ, "ਮੇਰੀ ਮੌਤ ਦਾ ਮੈਨੂੰ ਪਤਾ ਹੈ, ਜੇ ਤੁਸੀਂ ਮੈਨੂੰ ਮਾਰਨਾ ਚਾਹੁੰਦੇ ਹੋ ਤਾਂ ਮੇਰੀ ਪੂਛ ਨਾਲ ਬਹੁਤ ਸਾਰੀ ਰੂਈਂ ਲਪੇਟ ਕੇ ਤੇਲ ਵਿਚ ਭਿਉਂਕੇ ਅੱਗ ਲਗਾ ਦਿਓ ਮੈਂ ਆਪ ਹੀ ਸੜਕੇ ਮਰ ਜਾਵਾਂਗਾ।"

ਇਹ ਗੱਲ ਸੁਣਕੇ ਸਾਰਿਆਂ ਨੇ ਚਾਉ ਤੇ ਹੈਰਾਨਗੀ ਸਹਿਤ ਹੋ ਕੇ ਰੂਈਂ ਤੇ ਤੇਲ ਮੰਗਵਾ ਲਿਆ ਤੇ ਹਨੂੰਮਾਨ ਦੀ ਪੂਛ ਨਾਲ ਰੂਈਂ ਲਪੇਟਕੇ ਤੇਲ ਨਾਲ ਭਿਉਂਕੇ ਅੱਗ ਲਗਾ ਦਿੱਤੀ। ਉਸ ਸਮੇਂ ਹਨੂੰਮਾਨ ਨੇ ਆਪਣੇ ਇਰਦ ਗਿਰਦ ਖਲੋਤੇ ਲੋਕਾਂ ਦੇ ਮੂੰਹਾਂ ਵੱਲ ਆਪਣੀ ਪੂਛ ਫੇਰਕੇ ਲੋਕਾਂ ਦੀ ਦਾਹੜੀ ਸਾੜ ਦਿੱਤੀ।

ਜਦ ਰਾਵਣ ਦੇ ਹੁਕਮ ਨਾਲ ਸਿਪਾਹੀ ਹਨੂੰਮਾਨ ਨੂੰ ਫੜਨ ਲੱਗੇ ਤਾਂ ਛਾਲ ਮਾਰ ਕੇ ਮੰਦਰ ਦੀ ਅਟਾਰੀ ਉੱਪਰ ਜਾ ਬੈਠਾ। ਜਦ ਓਥੇ ਸਿਪਾਹੀ ਪਹੁੰਚੇ ਤਾਂ ਦੂਜੀ ਅਟਾਰੀ ਉੱਪਰ ਜਾ ਬੈਠਾ। ਇਉਂ ਸਾਰੇ ਫਿਰ ਫਿਰ ਕੇ ਸਾਰੀ ਲੰਕਾ ਗੜ੍ਹ ਨੂੰ ਸਾੜ ਦਿੱਤਾ।

ਜਿਸ ਵੇਲੇ ਲੰਕਾ ਵਿਚ ਜੰਗ ਹੋਣ ਸਮੇਂ ਮੇਘਨਾਦ ਨੇ ਬਰਛੀ ਮਾਰੀ ਤਾਂ ਲਛਮਣ ਮੂਰਛਾ ਹੋ ਗਿਆ, ਉਸ ਵੇਲੇ ਸ੍ਰੀ ਰਾਮਚੰਦਰ ਜੀ ਨੇ ਹਨੂੰਮਾਨ ਨੂੰ ਸੰਜੀਵਨੀ ਬੂਟੀ ਲੈਣ ਵਾਸਤੇ ਭੇਜਿਆ ਤਾਂ ਰਾਮਚੰਦਰ ਜੀ ਦੀ ਪ੍ਰਸੰਨਤਾ ਵਾਸਤੇ ਰਾਤੋ ਰਾਤ ਹੀ ਪਹਾੜ ਤੇ ਪਹੁੰਚਕੇ ਸੰਜੀਵਨੀ ਬੂਟੀ ਵਾਲੇ ਪਹਾੜ ਨੂੰ ਚੁੱਕ ਲਿਆਇਆ। ਉਹ ਪ੍ਰਸੰਗ ਹੁਣ ਕਥਨ ਕਰਦੇ ਹਨ-

## ਸਲਿ ਬਿਸਲਿ ਆਣਿ ਤੋਖੀਲੇ ਹਰੀ ॥

ਸਲਿ=ਦੁੱਖਾਂ ਤੋਂ ਬਿਸਲਿ=ਰਹਿਤ ਕਰਨ ਵਾਲੀ ਸੰਜੀਵਨੀ ਬੂਟੀ ਆਣਿ=ਲਿਆਕੇ ਹਰੀ ਸਰੂਪ ਸ੍ਰੀ ਰਾਮਚੰਦਰ ਜੀ ਨੂੰ ਤੋਖੀਲੇ=ਪ੍ਰਸੰਨ ਕੀਤਾ, ਪਰ-

## ਕਰਮ ਕਰਿ ਕਛਉਟੀ ਮਫੀਟਸਿ ਰੀ ॥੫॥

ਰੀ=ਹੇ ਸੁਭੱਦਰੇ! ਹਨੂੰਮਾਨ ਨੇ ਪਿਛਲੇ ਜਨਮ ਵਿਖੇ ਐਸਾ ਕਰਮ ਕੀਤਾ, ਜਿਸ ਦਾ ਫਲ ਉਸਦੇ ਪਹਿਨਣ ਲਈ ਲੱਕ ਵਿੱਚ ਕੇਵਲ ਕਛਉਟੀ=ਕੱਛ, ਮਫੀਟਸਿ=ਅਮਿਟ ਰਹੀ ਹੈ, ਭਾਵ ਉਸ ਨੂੰ ਸਾਰੀ ਜ਼ਿੰਦਗੀ ਇੱਕ ਕੱਛ ਵਿਚ ਹੀ ਬਿਤੀਤ ਕਰਨੀ ਪਈ। ਜੇ ਹੋਰ ਕੋਈ ਕੱਪੜਾ ਪਹਿਰਦਾ ਸੀ ਤਾਂ ਉਸਦੇ ਸਰੀਰ ਨੂੰ ਅੱਗ ਲੱਗ ਜਾਂਦੀ ਸੀ ॥੫॥

ਪੁਨਾ-ਭਗਤਣੀ ਨੇ ਆਪਣੇ ਸੁਆਮੀ ਤ੍ਰਿਲੋਚਨ ਭਗਤ ਜੀ ਪਾਸੋਂ ਹਨੂੰਮਾਨ ਦੇ ਪਿਛਲੇ ਜਨਮ ਵਿਚ ਕੀਤੇ ਕਰਮ ਦਾ ਫਲ ਅਮਿਟ ਹੋਣ ਦਾ ਕਾਰਨ ਪੁੱਛਿਆ, ਤਾਂ ਭਗਤ ਜੀ ਨੇ ਦੱਸਿਆ-

## ਸਾਖੀ-ਹਨੂੰਮਾਨ ਦੀ

ਪਿਛਲੇ ਜਨਮ ਵਿਖੇ ਹਨੂੰਮਾਨ ਜੀ ਮਨੁਖ ਸਰੀਰ ਵਿਖੇ ਸਨ, ਜਿਸ ਵੇਲੇ ਆਪਣੀ ਹੋਸ਼ ਵਿਖੇ ਆਏ ਤਾਂ ਕੁਸੰਗਤ ਦੇ ਪ੍ਰਭਾਵ ਨਾਲ ਚੋਰੀ ਕਰਨ ਦਾ ਨਖਿਧ ਸੁਭਾਵ ਪੈ ਗਿਆ ਜੋ ਕਿ ਰਸਤੇ ਵਿਚ ਆਉਂਦੇ ਜਾਂਦੇ ਰਾਹੀਆਂ ਦੇ ਕੱਪੜੇ ਉਤਾਰ ਕੇ ਮਾਇਆ, ਨਗਦੀ, ਜ਼ੇਵਰ ਵਗੈਰਾ ਲੁੱਟ ਕੇ ਘਰ ਵਿਚ ਲੈ ਜਾਂਦਾ ਸੀ। ਇਸ ਤਰ੍ਹਾਂ ਇਸ ਨੂੰ ਨੀਚ ਕੰਮ ਕਰਦਿਆਂ ਕਾਫੀ ਸਮਾਂ ਬਿਤੀਤ ਹੋ ਗਿਆ।

ਇੱਕ ਸਮੇਂ ਇੱਕ ਪੂਰਨ ਮਹਾਤਮਾਂ ਨਦੀ ਦੇ ਕਿਨਾਰੇ ਕੱਪੜੇ ਲਾਹ ਕੇ ਇਸ਼ਨਾਨ ਲਈ ਜਲ ਵਿਚ ਪ੍ਰਵੇਸ਼ ਕਰ ਗਏ। ਉਸ ਸਮੇਂ ਇਹ ਚੋਰ ਉਸ ਰਿਖੀ ਦੇ ਕੱਪੜੇ ਚੱਕ ਕੇ ਦੌੜ ਗਿਆ।

ਜਿਸ ਵੇਲੇ ਮਹਾਤਮਾ ਇਸ਼ਨਾਨ ਕਰਕੇ ਜਲ ਤੋਂ ਬਾਹਰ ਆਏ ਤਾਂ ਕੀ ਵੇਖਿਆ ਕਿ ਮੇਰੇ ਕੱਪੜੇ ਚੁੱਕ ਕੇ ਇੱਕ ਆਦਮੀ ਦੌੜਿਆ ਜਾ ਰਿਹਾ ਹੈ ਤਾਂ ਉਹਨਾਂ ਨੇ ਉੱਚੀ ਅਵਾਜ਼ ਨਾਲ ਕਿਹਾ, "ਓ ਭਲਿਆ ਲੋਕਾ ! ਅਸਾਡੇ ਕੱਪੜੇ ਲੈ ਕੇ ਤੂੰ ਕਿਉਂ ਦੌੜਿਆ ਜਾ ਰਿਹਾ ਹੈਂ ? ਅਸਾਡੇ ਪਾਸ ਤਾਂ ਇਹੀ ਕੱਪੜੇ ਸਨ, ਕੋਈ ਬਹੁਤੇ ਮੁੱਲ ਦੇ ਭੀ ਨਹੀਂ ਹਨ। ਇਹਨਾਂ ਵਿਚ ਕੋਈ ਮਾਇਆ ਵਗੈਰਾ ਭੀ ਨਹੀਂ ਹੈ, ਇਸ ਕਰਕੇ ਅਸਾਨੂੰ ਵਾਪਸ ਦੇ ਜਾਹ।" ਜਦ ਮਹਾਤਮਾ ਨੇ ਦੋ ਤਿੰਨ ਵਾਰ ਅਵਾਜ਼ਾਂ ਦੇ ਕੇ ਪੂਰਬੋਕਤ ਬਚਨਾਂ ਨਾਲ ਕਿਹਾ, ਪਰ ਉਸ ਨੇ ਸੁਣ ਕੇ ਭੀ ਅਨ-ਸੁਣਿਆਂ ਕਰ ਛੱਡਿਆ ਤੇ ਕੋਈ ਉੱਤਰ ਨਾ ਦਿੱਤਾ, ਕੱਪੜੇ ਲੈ ਕੇ ਦੌੜ ਗਿਆ ਤਿਸ ਵੇਲੇ ਉਸ ਤਪੱਸਵੀ ਮਹਾਤਮਾ ਨੇ ਕ੍ਰੋਧ ਨਾਲ ਇਸ ਨੂੰ ਸਰਾਪ ਦੇ ਦਿੱਤਾ ਕਿ–

ਹੇ ਦੁਸ਼ਟ ! ਜਿਸ ਤਰ੍ਹਾਂ ਤੈਨੇ ਅਸਾਡੇ ਸਰੀਰ ਉੱਪਰ ਇੱਕ ਕੱਛ ਛੱਡੀ ਹੈ, ਏਸੇ ਕਰਕੇ ਤੈਨੂੰ ਭੀ ਅਗਲੇ ਜਨਮ ਵਿਖੇ ਇੱਕ ਕੱਛ ਹੀ ਮਿਲੇਗੀ। ਭਾਵੇਂ ਤੂੰ ਪਰਮੇਸ਼ਰ ਦਾ ਅਨਿਨ ਭਗਤ ਭੀ ਹੋ ਜਾਵੇਂ, ਪਰ ਤਾਂ ਭੀ ਕੱਛ ਤੋਂ ਬਿਨਾਂ ਹੋਰ ਕੱਪੜਾ ਨਹੀਂ ਮਿਲੇਗਾ। ਬਹੁਤੇ ਕੱਪੜੇ ਪਹਿਰਨ ਨਾਲ ਤੇਰੇ ਸਰੀਰ ਨੂੰ ਅੱਗ ਜੇਹੀ ਜਲਨਤਾ ਲੱਗ ਜਾਏਗੀ।

ਸੋ ਉਹਨਾਂ ਪੂਰਨ ਮਹਾਤਮਾਂ ਦੇ ਬਚਨਾਂ ਦੁਆਰਾ ਸ੍ਰੀ ਰਾਮਚੰਦਰ ਜੀ ਦੀ ਸੇਵਾ ਕਰਨੇ ਉੱਪਰ ਭੀ ਪ੍ਰਾਰਬਧ ਕੋਟੀ ਵਿਚ ਆਇਆ ਹੋਇਆ ਕਰਮ ਹਨੂੰਮਾਨ ਦਾ ਅਮਿਟ ਰਿਹਾ, ਭਾਵ ਕੱਛ ਤੋਂ ਇਲਾਵਾ ਹੋਰ ਕੋਈ ਬਸਤਰ ਨਾ ਮਿਲਿਆ।

ਜਿਸ ਵੇਲੇ ਆਪਣੇ ਭਾਈ ਲਛਮਣ ਨੂੰ ਮੂਰਛਤ ਹੋਇਆ ਦੇਖਿਆ ਤਾਂ ਸ੍ਰੀ ਰਾਮਚੰਦਰ ਮਹਾਰਾਜ ਜੀ ਨੇ ਹਨੂੰਮਾਨ ਨੂੰ ਆਪਣੇ ਪਾਸ ਬੁਲਾ ਕੇ ਕਿਹਾ–ਹੇ ਹਨੂੰਮਾਨ ! ਆਪ ਕਲ੍ਹ ਦੇ ਸੂਰਜ ਚੜ੍ਹਨ ਤੋਂ ਪਹਿਲਾਂ ਪਹਿਲਾਂ ਸੰਜੀਵਣੀ ਬੂਟੀ ਲਿਆਕੇ ਲਛਮਣ ਨੂੰ ਸੁਰਜੀਤ ਕਰੋ। ਜਿਸ ਵੇਲੇ ਸੰਜੀਵਣੀ ਬੂਟੀ ਲਿਆਕੇ ਲਛਮਣ ਨੂੰ ਸੁਰਜੀਤ ਕਰੇਂਗਾ ਤਾਂ ਉਸ ਵੇਲੇ ਜੋ ਅਸਾਡੇ ਪਾਸ ਹੋਵੇਗਾ ਉਹ ਸਰਬੰਸ ਦਾਨ ਤੈਨੂੰ ਦਿੱਤਾ ਜਾਵੇਗਾ। ਜਦ ਸ੍ਰੀ ਰਾਮਚੰਦਰ ਜੀ ਮਹਾਰਾਜ ਦੇ ਹੁਕਮ ਨੂੰ ਸੁਣਕੇ ਹਨੂੰਮਾਨ 'ਦਰੋਣਾਗਿਰ' ਪਹਾੜ ਉੱਪਰ ਸੰਜੀਵਣੀ ਬੂਟੀ ਲੈਣ ਚਲਾ ਗਿਆ ਤਾਂ ਓਥੇ ਰਾਵਣ ਨੇ ਕਿਸੇ ਦੂਤ ਦੁਆਰਾ ਸਭ ਬੂਟੀਆਂ ਨੂੰ ਪ੍ਰਕਾਸ਼ਵਾਨ ਕਰ ਦਿਤਾ। ਹਨੂੰਮਾਨ ਨੇ ਸੰਜੀਵਣੀ ਬੂਟੀ ਦੀ ਤਲਾਸ਼ ਬਹੁਤ ਕੀਤੀ, ਪਰ ਸੰਜੀਵਣੀ ਬੂਟੀ ਦਾ ਪੂਰਾ ਪੂਰਾ ਨਿਰਣਾ ਨਾ ਹੋਣ ਕਰ ਕੇ ਸਾਰਾ ਪਹਾੜ ਹੀ ਚੁੱਕ ਕੇ ਲੈ ਆਇਆ ਜੋ ਸੱਠ ਲੱਖ ਜੋਜਨ ਕੋਹ ਦੂਰ ਸੀ।

"ਸਾਠ ਲਾਖ ਜੋਜਨ ਹੈ ਕੋਸਾ। ਕੌਣ ਜਾਇ ਜੀਅ ਹੈ ਨ ਭਰੋਸਾ॥ ੧੫੨॥"

**'ਸਖੈਨ'** ਨਾਮੇ ਵੈਦਜ ਨੇ ਉਹਨਾਂ ਬੂਟੀਆਂ 'ਚੋਂ ਸੰਜੀਵਣੀ ਬੂਟੀ ਪਛਾਣ ਕੇ ਲਛਮਣ ਦੇ ਜ਼ਖ਼ਮ ਉੱਪਰ ਲਗਾ ਕੇ ਉਸ ਨੂੰ ਸੁਰਜੀਤ ਕਰ ਦਿੱਤਾ।

"ਹੀਏ ਘਾਉ ਕੋ ਜਬਹਿ ਲਗਾਈ। ਲਛਮਨ ਸ੍ਵਾਸਨ ਲਈ ਜੰਭਾਈ॥ ੨੫੯॥"

[ਹਨੂੰਮਾਨ ਨਾਟਕ ਧਿਆਇ ੧੩

ਤਾਂ ਸ੍ਰੀ ਰਾਮਚੰਦਰ ਜੀ ਬਹੁਤ ਪ੍ਰਸੰਨ ਹੋਏ। ਜਿਸ ਵੇਲੇ ਸੰਜੀਵਣੀ ਬੂਟੀ ਲੈ ਕੇ ਹਨੂੰਮਾਨ ਸ੍ਰੀ ਰਾਮਚੰਦਰ ਜੀ ਪਾਸ ਆਇਆ, ਤਿਸ ਵੇਲੇ ਸ੍ਰੀ ਰਾਮਚੰਦਰ ਇਸ਼ਨਾਨ ਕਰਕੇ ਹੱਥ ਵਿਚ ਗਿੱਲੀ ਕੱਛ ਲੈ ਕੇ ਨਚੋੜ ਰਹੇ ਸਨ ਤੇ ਹਨੂੰਮਾਨ ਨੂੰ ਮੱਥਾ ਟੇਕਦਿਆਂ ਦੇਖ ਕੇ ਸ੍ਰੀ ਰਾਮਚੰਦਰ ਜੀ ਨੇ ਪ੍ਰਸੰਨ ਹੋ ਕੇ ਕਿਹਾ–ਹੇ ਹਨੂੰਮਾਨ! ਜੋ ਤੂੰ ਮੇਰੇ ਉੱਤੇ ਅੱਜ ਉਪਕਾਰ ਕੀਤਾ ਹੈ, ਇਸ ਨੂੰ ਮੈਂ ਸਾਰੀ ਜ਼ਿੰਦਗੀ ਭੁਲਾ ਨਹੀਂ ਸਕਦਾ।

"ਸੁਨ ਕਪਿ ਤੋਹਿ ਸਮਾਨ ਉਪਕਾਰੀ। ਨਹਿ ਕੋਈ ਸੁਰ ਨਰ ਮੁਨਿ ਤਨ ਧਾਰੀ।
ਪਰ ਤੇ ਉਪਕਾਰ ਕਰੂੰ ਕਾ ਤੋਰਾ। ਸਨਮੁਖ ਹੋਇ ਨ ਸਕਤ ਮਨ ਮੋਰਾ।"

[ਰਾਮਾਇਣ

ਸੰਜੀਵਣੀ ਬੂਟੀ ਲਿਆਉਣ ਸਮੇਂ ਜੋ ਤੈਨੂੰ ਸਰਬੰਸ ਦਾਨ ਦੇਣ ਵਾਸਤੇ ਕਿਹਾ ਸੀ, ਕਿ ਜਦ ਤੂੰ ਬੂਟੀ ਲੈ ਕੇ ਆਏਂਗਾ ਉਸ ਸਮੇਂ ਅਸਾਡੇ ਪਾਸ ਜੋ ਕੁਝ ਹੋਵੇਗਾ ਸੋ ਤੇਰੇ ਅਰਪਣ ਕਰਾਂਗੇ। ਸਚਮੁੱਚ ਜੇ ਮੈਂ ਇਸ ਵੇਲੇ ਰਾਜ ਸਿੰਘਾਸਣ ਤੇ ਬੈਠਾ ਹੁੰਦਾ ਤਾਂ ਉਹ ਰਾਜ ਸਿੰਘਾਸਣ ਤੈਨੂੰ ਅਰਪ ਦੇਣਾ ਸੀ, ਪਰ ਇਸ ਵੇਲੇ ਮੇਰੇ ਪਾਸ ਤਾਂ ਇੱਕ ਕੱਛ ਹੀ ਸਰਬੰਸ ਹੈ, ਸੋ ਤੂੰ ਅੰਗੀਕਾਰ ਕਰ ਲੈ। ਇਹ ਬਚਨ ਕਹਿ ਕੇ ਸ੍ਰੀ ਰਾਮ-ਚੰਦਰ ਜੀ ਨੇ ਆਪਣੇ ਹੱਥ ਦੀ ਕੱਛ ਹਨੂੰਮਾਨ ਨੂੰ ਦੇਂਦਿਆਂ ਕਿਹਾ–ਹੇ ਹਨੂੰਮਾਨ! ਇਸ ਵਿਚ ਮੇਰਾ ਕੋਈ ਦੋਸ਼ ਨਹੀਂ, ਕਿਉਂਕਿ ਤੇਰੀ ਪ੍ਰਾਰਬਧ ਵਿਚ ਇਹ ਕੱਛ ਹੀ ਲਿਖੀ ਹੈ ਸੋ ਤੈਨੂੰ ਮਿਲ ਗਈ ਹੈ।

ਹੇ ਭਗਤਣੀ! ਵਿਚਾਰਕੇ ਦੇਖ ਲੈ, ਹਨੂੰਮਾਨ ਦਾ ਕੀਤਾ ਕਰਮ ਜਿਵੇਂ ਅਮਿਟ ਰਿਹਾ ਹੈ ਤਿਵੇਂ ਤੂੰ ਭੀ ਆਪਣੇ ਮਨ ਵਿਚ ਇਹ ਪ੍ਰਪੱਕ ਨਿਸਚੇ ਕਰ ਲੈ ਕਿ ਇਹ ਸੁਖ ਦੁਖ ਮੇਰੇ ਹੀ ਕੀਤੇ ਪੂਰਬਲੇ ਕਰਮਾਂ ਦਾ ਫਲ ਹੈ।

## ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ

ਰੀ=ਹੇ ਘਰ=ਘਰ ਵਾਲੀ ਗੇਹਣਿ=ਇਸਤ੍ਰੀ! ਪੂਰਬਲੇ ਜਨਮ ਦਾ ਕ੍ਰਿਤ–ਕੀਤਾ ਹੋਇਆ ਕਰਮ ਭੋਗੇ ਬਿਨਾਂ ਮਿਟਦਾ ਨਹੀਂ, ਚਾਹੇ ਕੋਈ ਕਿਤਨਾ ਜਤਨ ਭੀ ਕਰ ਲਵੇ।

ਯਥਾ–"ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ॥"

[ਸਿਰੀ ਰਾਗੁ ਵਾਰ ਪੰਨਾ ੮੯

ਤਥਾ–"ਪੂਰਬ ਲਿਖਿਆ ਸੁ ਮੇਟਣਾ ਨ ਜਾਇ॥"

[ਸਿਰੀ ਰਾਗੁ ਕੀ ਵਾਰ ਪੰਨਾ ੮੯

"ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਮੇਟਣਾ ਨ ਜਾਇ॥
ਨਾਨਕ ਸੇ ਜਨ ਪੂਰਨ ਹੋਏ ਜਿਨ ਹਰਿ ਭਾਣਾ ਭਾਇ॥"

[ਮਲਾਰ ਮ: ੩ ਪੰਨਾ ੧੨੮੬

ਮ: ੫॥ "ਜੋ ਧੁਰਿ ਲਿਖਿਆ ਲੇਖੁ ਪ੍ਰਭ ਮੇਟਣਾ ਨ ਜਾਇ॥
ਰਾਮ ਨਾਮੁ ਧਨੁ ਵਖਰੋ ਨਾਨਕ ਸਦਾ ਧਿਆਇ॥"

[ਗਉੜੀ ਕੀ ਵਾਰ ਪੰਨਾ ੩੧੫

'ਕਹੇ ਮੁਨੀਸ਼ ਹਿਮਵੰਤ ਸੁਣ ਜੋ ਵਿਧਿ ਲਿਖਾ ਲਿਲਾਰ।
ਦੇਵ ਦਨੁਜ ਨਰ ਨਾਗ ਮੁਨਿ ਕੋਊ ਨ ਮੇਟਨਹਾਰ।'
'ਸੁਖ ਦੁਖ ਯਾ ਜਗ ਭੀਤਰ ਜੋਈ। ਕਰਮ ਅਧੀਨ ਸਦਾ ਨਰ ਹੋਈ।
ਜੋ ਜੋ ਫਲ ਆਵੈ ਜਗ ਮਾਹੀ। ਭੋਗੇ ਤਾਹਿ ਸ੍ਵੈਅਸਤ ਮਨ ਮਾਹੀ।
ਦੇਸ ਕਾਲ ਕੀ ਸੰਗਤ ਪਾਇ। ਯਾਂ ਬਿਧ ਕੇ ਨਰ ਕਰਮ ਕਮਾਇ।
ਸੁਭਾਸੁਭ ਤਾ ਫਲ ਭੋਗੇ ਸੋਈ। ਨਾਹਿ ਕਦਾਚਿਤ ਉਲਟੋ ਹੋਈ।
ਭਲੋ ਬੁਰੋ ਫਲ ਜੋ ਕੁਛ ਹੋਈ। ਹਰਖ ਬਿਬਾਦ ਕਰੇ ਨਹਿ ਕੋਈ।
ਵਿਧਾਤਾ ਨੇ ਰਚ ਦੀਨੋ ਜੋਈ। ਸੋ ਅਲੰਗ ਸੁਰਾਸੁਰ ਹੋਈ।'
'ਖਾਰਾ ਕੀਓ ਸਮੁੰਦਰ, ਸ੍ਰਾਪ ਦੇ ਲਛਮਣ ਮਾਰਿਓ।
ਬਲ ਰਾਜਾ ਕੋ ਛਲਿਓ, ਬਾਲੀ ਬਿਨ ਦੋਖ ਬਿਦਾਰਿਓ।
ਹਰੀ ਚੰਦ ਜਲ ਭਰੇ, ਭੂਪ ਨਲ ਬਿਪਤਾ ਪਈ।
ਪਾਂਡਵ ਸੁਤ ਪ੍ਰਦੇਸ, ਕਾਲ ਪ੍ਰੀਛਤ ਕੋ ਖਈ।
ਸਾਲਗਰਾਮ ਸਿਲਾ ਭਇਓ, ਤਾਂ ਅਵਰ ਜਗਤ ਕੀ ਕਿਆ ਚਲੀ।
ਜਤਨ ਕੀਯੇ ਨਾਹਨ ਮਿਟੈ, ਕਰਮ ਰੇਖ ਸਭ ਤੇ ਬਲੀ।'

**ਤਾਰੇ ਮੋਹਿ ਜਾਪੀਅਲੇ ਰਾਮਚੇ ਨਾਮੰ ॥**
**ਬਦਤਿ ਤ੍ਰਿਲੋਚਨ ਰਾਮ ਜੀ ॥ ੬ ॥ ੧ ॥**

ਤਾਂਚੇ—ਇਸ ਕਰਕੇ ਤ੍ਰਿਲੋਚਨ ਭਗਤ ਜੀ ਬਦਤਿ—ਉਚਾਰਦੇ ਹਨ ਕਿ ਹੇ ਸੁਭੱਦਰੇ! ਮੇਰੇ ਨਾਲ ਮਿਲਕੇ ਤੂੰ ਸਾਰਿਆਂ ਵਿਖੇ ਰਾਮ—ਰਮੇ ਹੋਏ ਰਾਮ ਚੇ ਨਾਮੰ—ਰਾਮ ਦੇ ਨਾਮ ਨੂੰ ਜੀਅ ਵਿਖੇ ਜਾਪੀਅਲੇ—ਜਪਣਾ ਕਰ, ਜਿਸ ਤੇ ਸੁਖ ਦੁਖ ਤੋਂ ਰਹਿਤ ਹੋ ਕੇ ਆਪਣੇ ਜੀਅ ਵਿਖੇ ਰਾਮ—ਅਰਾਮਤਾਈ ਭਾਵ ਸ਼ਾਂਤੀ ਪ੍ਰਾਪਤ ਕਰੇਂਗੀ ॥ ੬ ॥ ੧ ॥

## ਸ੍ਰੀ ਸੈਣੁ ॥

ਸੈਣ ਭਗਤ ਜੀ ਬਾਧਵ ਗੜ੍ਹ ਵਿੱਚ ਜੋ 'ਰੀਵਾ' ਰਿਆਸਤ ਹੈ, ਉਸ ਦੇ ਰਾਜੇ 'ਰਾਜਾ ਰਾਮ' ਦੇ ਨਾਈ ਸਨ। ਆਪ ਰਾਜਾ ਜੀ ਨੂੰ ਮੁੱਠੀ ਚਾਪੀ ਤੇ ਮਾਲਸ਼ ਵਗੈਰਾ ਕਰ ਕੇ ਇਸ਼ਨਾਨ ਕਰਾਉਣ ਤੇ ਕੱਪੜੇ ਪਹਿਰਾਉਣ ਆਦਿਕ ਦੀ ਸੇਵਾ ਕਰਦੇ ਹੁੰਦੇ ਸਨ ਅਤੇ ਵਿਆਹ ਆਦਿਕ ਮੰਗਲਾਂ ਦੇ ਸਮੇਂ ਤੇ ਮਰਨ ਸਮੇਂ ਵਿਖੇ ਬੁੱਤੀਆਂ ਵਗੈਰਾ ਦੇਣ ਦਾ ਕੰਮ ਭੀ ਨਿਭਾਉਂਦੇ ਸਨ। ਪਰ ਕੰਮ ਕਰਨ ਤੋਂ ਵੇਹਲੇ ਹੋ ਕੇ ਕੁਝ ਸਮਾਂ ਰੋਜ਼ਾਨਾ ਹੀ ਭਗਤੀ ਵੱਲ ਦੇਂਦੇ ਸਨ। ਦਿਨ ਦਿਨ ਪ੍ਰਤੀ ਆਪ ਜੀ ਦੀ ਰੁਚੀ ਪਰਮਾਤਮਾ ਵੱਲ ਵਧੇਰੇ ਹੋ ਗਈ।

ਆਪ ਰਾਮਾਨੰਦ ਜੀ ਦੇ ਪਰਮ ਸੇਵਕ ਸਨ। ਉਹਨਾਂ ਦੇ ਬਣਾਏ ਹੋਏ ਭਜਨਾਂ ਨੂੰ ਬੜੇ ਪਿਆਰ ਨਾਲ

ਪੜ੍ਹਦੇ ਅਤੇ ਉਹਨਾਂ ਦੇ ਖਿਆਲਾਂ ਦੇ ਸਾਂਚੇ ਵਿੱਚ ਆਪਣਾ ਜੀਵਨ ਢਾਲਣ ਦਾ ਜਤਨ ਕਰਨ ਲੱਗ ਪਏ। ਇਸ ਤਰ੍ਹਾਂ ਕਰਦਿਆਂ ਕਰਦਿਆਂ ਥੋਹੜੇ ਸਮੇਂ ਵਿਚ ਹੀ ਚੰਗੀ ਆਤਮਕ ਉੱਨਤੀ ਕਰ ਗਏ। ਜਿੱਥੇ ਆਪ ਭਜਨ-ਸਿਮਰਨ ਅਤੇ ਕੀਰਤਨ ਦੇ ਪ੍ਰੇਮੀ ਸਨ, ਓਥੇ ਮਹਾਂ ਪੁਰਸ਼ਾਂ ਦੀ ਸੇਵਾ ਦੇ ਭੀ ਆਸ਼ਕ ਸਨ। ਆਏ ਗਏ ਅਭਿਆਗਤਾਂ ਤੇ ਸੰਤਾਂ ਦੀ ਬੜੀ ਸੇਵਾ ਕਰਦੇ ਹੁੰਦੇ ਸਨ, ਇਸ ਲਈ ਬਹੁਤ ਸਾਰੇ ਸਾਧੂ ਮਹਾਤਮਾਂ ਦੂਰੋਂ ਦੂਰੋਂ ਚੱਲਕੇ ਦਰਸ਼ਨ ਦੇਣ ਲੱਗ ਪਏ।

ਇੱਕ ਦਿਨ ਸੈਣ ਨਾਈ ਜੀ ਰਾਜ ਦੁਆਰੇ ਵੱਲ ਜਾ ਰਹੇ ਸਨ ਤਾਂ ਅੱਗੋਂ ਕੁਝ ਸਾਧੂ ਮਿਲ ਪਏ, ਉਹਨਾਂ ਦੇ ਪ੍ਰੇਮ ਕਰਕੇ ਮੁੜ ਘਰ ਨੂੰ ਪਰਤ ਪਏ। ਘਰ ਅਪੜਕੇ ਸਾਧੂਆਂ ਦੀ ਸੇਵਾ ਵਿਚ ਜੁਟ ਪਏ। ਪ੍ਰਸ਼ਾਦਿ ਪਾਣੀ ਛਕ ਕੇ ਜਦ ਸਾਰੇ ਵੇਹਲੇ ਹੋ ਗਏ ਤਾਂ ਸਾਰੀ ਸੰਤ-ਮੰਡਲੀ ਜੁੜ ਬੈਠੀ। ਪਹਿਲੇ ਕੁਝ ਸਮਾਂ ਆਪਸ ਵਿਚ ਆਤਮਕ ਵਿਚਾਰ ਹੁੰਦੀ ਰਹੀ। ਮੁੜ ਰੈਣ-ਸਬਾਈ ਕੀਰਤਨ ਵਿਚ ਅਜਿਹੇ ਮਗਨ ਹੋ ਗਏ ਜੁ ਰਾਜੇ ਦੀ ਸੇਵਾ ਵਿਚ ਜਾਣਾ ਹੀ ਭੁੱਲ ਗਏ। ਜਿਵੇਂ ਭੌਰਾ ਮਕਰੰਦ ਰਸ ਵਿਚ ਮਗਨ ਹੋਇਆ ਹੋਇਆ ਸਭ ਕੁਝ ਭੁੱਲ ਜਾਂਦਾ ਹੈ, ਤਿਵੇਂ ਸੈਣ ਨਾਈ ਜੀ ਸੰਤਾਂ ਦੀ ਸੰਗਤ ਵਿੱਚ ਕੀਰਤਨ ਦਾ ਅਨੰਦ ਮਾਣਦੇ ਹੋਏ ਸਭ ਕੁਝ ਭੁੱਲ ਗਏ।

ਦੂਜੇ ਦਿਨ ਜਦ ਸੰਤ ਪ੍ਰਾਹੁਣੇ ਵਿਦਾ ਹੋ ਗਏ, ਤਦ ਸੈਣ ਜੀ ਵੇਹਲੇ ਹੋ ਕੇ ਰਾਜਾ ਦੇ ਪਾਸ ਭੁੱਲ ਬਖਸ਼ਾਉਣ ਲਈ ਪੁੱਜੇ।

ਆਪਣੀ ਸਾਰੀ ਗੱਲ ਦੱਸਕੇ ਕਿਹਾ, "ਮੇਰੀ ਭੁੱਲ, ਖਿਮਾਂ ਕੀਤੀ ਜਾਵੇ। ਕਲ੍ਹ ਮੈਂ ਆਪ ਜੀ ਦੀ ਸੇਵਾ ਵਿਚ ਹਾਜ਼ਰ ਨਹੀਂ ਹੋ ਸਕਿਆ।"

ਰਾਜੇ ਨੇ ਕਿਹਾ, "ਖਿਮਾਂ ਕਾਹਦੀ ਮੰਗਦਾ ਹੈਂ ? ਤੂੰ ਤਾਂ ਹੁਣੇ ਮੇਰੇ ਪਾਸੋਂ ਉਠ ਕੇ ਗਿਆ ਹੈਂ। ਜਿਵੇਂ ਅੱਜ ਦੀ ਰਾਤ ਤੈਨੇ ਸੇਵਾ ਕਰਕੇ ਮੇਰੇ ਮਨ ਨੂੰ ਪ੍ਰਸੰਨ ਕੀਤਾ ਹੈ, ਮੈਂ ਕੁਝ ਕਹਿ ਹੀ ਨਹੀਂ ਸਕਦਾ।"

ਉਸ ਵੇਲੇ ਸੈਣ ਜੀ ਨੇ ਕਿਹਾ-ਮਹਾਰਾਜ ! ਮੈਂ ਤਾਂ ਕਲ੍ਹ ਆਪ ਜੀ ਦੀ ਸੇਵਾ ਵਿੱਚ ਆਇਆ ਹੀ ਨਹੀਂ। ਕੀ ਆਪ ਮੇਰੀ ਗੈਰ ਹਾਜ਼ਰੀ ਨੂੰ ਇਸ ਢੰਗ ਨਾਲ ਮੁਆਫ ਕਰਨਾ ਚਾਹੁੰਦੇ ਹੋ ?

ਜਿਸ ਵੇਲੇ ਰਾਜੇ ਨੂੰ ਸਾਰੇ ਬ੍ਰਿਤਾਂਤ ਦਾ ਪਤਾ ਲੱਗਾ ਕਿ ਸੈਣ ਜੀ ਤਾਂ ਸਚਮੁਚ ਕਲ੍ਹ ਆਏ ਹੀ ਨਹੀਂ ਸਨ, ਪਰ ਉਹਨਾਂ ਦੀ ਥਾਵੇਂ ਕੋਈ ਹੋਰ ਵਿਅਕਤੀ ਆਪ ਹੀ ਸੈਣ ਨਾਈ ਦਾ ਰੂਪ ਧਾਰਕੇ ਸੈਣ ਨਾਈ ਵਾਲਾ ਸਾਰਾ ਕੰਮ ਕਰ ਗਿਆ ਹੈ, ਉਸ ਵੇਲੇ ਰਾਜਾ ਆਪ ਸੈਣ ਜੀ ਦਾ ਸੇਵਕ ਬਣ ਗਿਆ ਤੇ ਸਿਰੋਪਾ ਵਜੋਂ ਇੱਕ ਸੁੰਦਰ ਪੁਸ਼ਾਕ ਸੈਣ ਨਾਈ ਨੂੰ ਪੁਆ ਦਿੱਤੀ।

ਭਾਈ ਗੁਰਦਾਸ ਜੀ ਇਸ ਪ੍ਰਸੰਗ ਨੂੰ ਇਉਂ ਵਰਨਨ ਕਰਦੇ ਹਨ :-

"ਸੁਣ ਪਰਤਾਪ ਕਬੀਰ ਦਾ, ਦੂਜਾ ਸਿਖ ਹੋਆ ਸੈਣ ਨਾਈ।
ਪ੍ਰੇਮ ਭਗਤਿ ਰਾਤੀ ਕਰੈ, ਭਲਕੇ ਰਾਜ ਦੁਆਰੈ ਜਾਈ।
ਆਏ ਸੰਤ ਪ੍ਰਾਹੁਣੇ, ਕੀਰਤਨ ਹੋਆ ਰੈਣ ਸਬਾਈ।
ਛੱਡ ਨ ਸਕੈ ਸੰਤ ਜਨ, ਰਾਜ ਦੁਆਰ ਨ ਸੇਵ ਕਮਾਈ।
ਸੈਣ ਰੂਪ ਹਰਿ ਹੋਇ ਕੈ, ਆਇਆ ਰਾਣੇ ਨੋਂ ਰੀਝਾਈ।

ਸਾਧ ਜਨਾਂ ਨੋਂ ਵਿਦਾ ਕਰ, ਰਾਜ ਦੁਆਰ ਗਇਆ ਸ਼ਰਮਾਈ।
ਰਾਣੇ ਦੂਰਹੁੰ ਸੱਦ ਕੈ, ਗਲਹੁੰ ਕਵਾਇ ਖੋਲ੍ਹ ਪੈਨ੍ਹਾਈ।
ਵਸ ਕੀਤਾ ਹਉਂ ਤੁਧ ਅੱਜ, ਬੋਲੈ ਰਾਜਾ ਸੁਣੇ ਲੁਕਾਈ।
ਪ੍ਰਗਟ ਕਰੈ ਭਗਤ ਵਡਿਆਈ ॥ ੧੬ ॥" [ਵਾਰ ੧੦

ਭਗਤ ਸੈਣ ਨਾਈ ਜੀ ਭੀ ਰਾਜੇ ਪਾਸੋਂ ਇਹ ਗੱਲ ਸੁਣਕੇ ਕਿ ਜਿਵੇਂ ਰਾਤ ਨੂੰ ਤੈਨੇ ਸੇਵਾ ਕਰਕੇ ਮੇਰੇ ਮਨ ਨੂੰ ਪ੍ਰਸੰਨ ਕੀਤਾ ਹੈ, ਉਸ ਦਾ ਮੈਂ ਬਿਆਨ ਨਹੀਂ ਕਰ ਸਕਦਾ। ਤਾਂ ਬੜਾ ਹੈਰਾਨ ਹੋ ਕੇ ਸੋਚਦਾ ਹੈ ਕਿ ਭਗਵਾਨ ਤੋਂ ਬਿਨਾਂ ਇਹ ਕੰਮ ਹੋਰ ਕੋਈ ਨਹੀਂ ਕਰ ਸਕਦਾ ਰਾਜੇ ਤੋਂ ਛੁੱਟੀ ਲੈ ਕੇ ਘਰ ਆ ਕੇ ਭਗਵਾਨ ਦੇ ਗੁਣ ਗਾਉਂਦੇ ਹੋਏ ਉਸ ਦੇ ਧਿਆਨ ਵਿਚ ਹੀ ਜੁੜ ਗਏ ਤੇ ਉਸ ਦਿਨ ਤੋਂ ਸਭ ਕੁਝ ਛੱਡ ਕੇ ਸਦਾ ਹੀ ਪਰਮੇਸ਼ਰ ਦੀ ਭਗਤੀ ਕਰਨ ਲੱਗ ਪਏ।

**ਉਥਾਨਕਾ**--ਇੱਕ ਸਮੇਂ ਜਦ ਪਰਮੇਸ਼ਰ ਨੇ ਸੈਣ ਜੀ ਦੀ ਪ੍ਰੇਮਾ ਭਗਤੀ ਤੇ ਪ੍ਰਸੰਨ ਹੋ ਕੇ ਪ੍ਰਤੱਖ ਦਰਸ਼ਨ ਦਿੱਤਾ ਤਾਂ ਅੱਗੋਂ ਸੈਣ ਜੀ ਨੇ ਬੜੇ ਸਤਿਕਾਰ ਸਹਿਤ ਉੱਠ ਕੇ ਨਮਸ਼ਕਾਰ ਕੀਤੀ ਅਤੇ ਭਗਵਾਨ ਦੇ ਸਰਗੁਣ ਸਰੂਪ ਦੀ ਵਿਧੀ ਪੂਰਬਕ ਆਰਤੀ ਕੀਤੀ।

## ਧੂਪ ਦੀਪ ਘ੍ਰਿਤ ਸਾਜਿ ਆਰਤੀ ॥

### –ਪਹਿਲਾ ਅਰਥ–

ਧੂਪ* ਧੁਖਾ ਕੇ ਦੀਵੇ ਵਿਚ ਘਿਉ ਤੇ ਬੱਤੀਆਂ ਪਾ ਕੈ, ਕੇਸਰ ਰਗੜ ਕੇ, ਸਿਹਰੇ ਲੈ ਕੇ ਆਰਤੀ ਦਾ ਸਮਾਨ ਸਜਾ ਕੇ–

## ਵਾਰਨੇ ਜਾਉ ਕਮਲਾਪਤੀ ॥ ੧ ॥

ਹੇ ਕਮਲਾਪਤੀ–ਲਛਮੀ ਪਤੀ (ਵਿਸ਼ਨੂੰ ਭਗਵਾਨ) ਜੀ! ਮੈਂ ਆਪ ਜੀ ਦੇ ਉੱਪਰੋਂ ਵਾਰਨੇ–ਬਲਿਹਾਰ (ਕੁਰਬਾਨ) ਜਾਉ–ਜਾਂਦਾ ਹਾਂ ॥ ੧ ॥

ਯਥਾ–"ਧੂਪ ਦੀਪ ਸੇਵਾ ਗੋਪਾਲ ॥ ਅਨਿਕ ਬਾਰ ਬੰਦਨ ਕਰਤਾਰ ॥"
[ਗੋਂਡ ਮ: ੫ ਪੰਨਾ ੮੬੬

ਸ੍ਰੀ ਪੰਚਮ ਪਿਤਾ ਜੀ ਆਖਦੇ ਹਨ–ਧੂਪ ਧੁਖਾਕੇ, ਦੀਪਕ ਬਾਲਕੇ ਮੈਂ ਗੋਪਾਲ ਦੀ ਸੇਵਾ ਕਰਦਾ ਹਾਂ ਤੇ ਅਨੇਕ ਵਾਰ ਕਰਤਾਰ ਨੂੰ ਬੰਦਨ–ਨਮਸ਼ਕਾਰ ਕਰਦਾ ਹਾਂ।

### –ਦੂਜਾ ਅਰਥ–

ਧੂਪ–ਜਸ, ਦੀਪ–ਗਿਆਨ, ਘ੍ਰਿਤ–ਪ੍ਰੇਮ।

*ਦੇਖੋ ਈਸਾਈ ਮਤ ਦੀ 'ਬਾਈਬਲ' ਕਾਂਡ ੩੦ ਆਇਤ ੭, ਧੂਪ ਧੁਖਾਣ ਦੀ ਰੀਤੀ ਬਹੁਤ ਪੁਰਾਤਨ ਹੈ। ਇਸ ਨੂੰ ਲਾਭਦਾਇਕ ਜਾਣ ਕੇ ਸਾਰਿਆਂ ਮਤਾਂ ਨੇ ਅੰਗੀਕਾਰ ਕੀਤਾ ਹੈ।

ਇਹਨਾਂ ਨਾਲ ਬ੍ਰਿਤੀ ਰੂਪ ਆਰਤੀ ਸਜਾ ਕੇ, ਭਾਵ ਬ੍ਰਹਮਾਕਾਰ ਬ੍ਰਿਤੀ ਕਰ ਕੇ ਲਛਮੀ ਪਤੀ-ਪਰਮਾਤਮਾ ! ਮੈਂ ਆਪ ਤੋਂ ਬਲਿਹਾਰ (ਕੁਰਬਾਨ) ਜਾਂਦਾ ਹਾਂ।

**ਮੰਗਲਾ ਹਰਿ ਮੰਗਲਾ ॥ ਨਿਤ ਮੰਗਲੁ ਰਾਜਾ ਰਾਮਰਾਇ ਕੋ ॥੧॥ ਰਹਾਉ ॥**

(੧) ਹੇ ਹਰੀ ਰਾਮਰਾਇ-ਪ੍ਰਕਾਸ਼ ਰੂਪ ! ਮੈਂ ਪਿੱਛੇ ਭੀ ਆਪ ਜੀ ਦਾ ਮੰਗਲ ਕਰਦਾ ਸਾਂ। ਹੇ ਹਰੀ ਰਾਜਾ ! ਹੁਣ ਭੀ ਆਪ ਜੀ ਦੇ ਮੰਗਲਾਂ ਨੂੰ ਕਰਦਾ ਹਾਂ, ਅੱਗੋਂ ਭੀ ਹੇ ਹਰੀ ਰਾਜਾ ! ਆਪ ਜੀ ਦੇ ਮੰਗਲਾਂ ਨੂੰ ਕਰਾਂਗਾ।

(੨) ਹੇ ਹਰੀ ਰਾਜੇ ! ਸਭ ਮੰਗਲਾਂ 'ਚੋਂ ਆਪ ਜੀ ਦਾ ਮੰਗਲ ਸਰੇਸ਼ਟ ਹੈ, ਇਸ ਲਈ ਮੈਂ ਨਿਤਾਪ੍ਰਤੀ ਹੇ ਰਾਮਰਾਇ ! ਆਪ ਜੀ ਦੇ ਮੰਗਲ ਨੂੰ ਹੀ ਉਚਾਰਨ ਕਰਦਾ ਹਾਂ।

(੩) ਹਰਿ-ਤਮਾਮ ਮੰਗਲਾਂ 'ਚੋਂ ਉਹ ਮੰਗਲ ਸਰੇਸ਼ਟ ਹੈ, ਜੋ ਨਿਤਾਪ੍ਰਤੀ ਰਾਮਰਾਜੇ ਦਾ ਮੰਗਲ ਉਚਾਰਨ ਕਰਨਾ ਹੈ ॥ ੧ ॥

**ਊਤਮੁ ਦੀਅਰਾ ਨਿਰਮਲ ਬਾਤੀ ॥ ਤੁਹੀਂ ਨਿਰੰਜਨੁ ਕਮਲਾਪਾਤੀ ॥੨॥**

ਹੇ ਲਛਮੀ ਪਤੀ ਨਿਰੰਜਨ ਦੇਵ ! ਤੂੰ ਆਪ ਹੀ ਸਭ ਕੁਝ ਹੋ ਰਿਹਾ ਹੈਂ।

ਵਾ-ਨਿਰੰਜਨ ਹੋਣ ਕਰਕੇ ਤੂੰ ਨਿਰਗੁਣ ਸਰੂਪ ਹੈਂ, ਤੇ ਕਮਲਾਪਤੀ ਹੋਣ ਕਰਕੇ ਤੂੰ ਸਰਗੁਣ ਸਰੂਪ ਹੋ ਰਿਹਾ ਹੈਂ।

ਊਤਮੁ ਦੀਅਰਾ-ਚੰਗਾ ਦੀਵਾ ਰੂਪ ਭੀ ਤੇ ਨਿਰਮਲ ਬੱਤੀ ਰੂਪ ਭੀ, ਤੁਸੀਂ ਆਪ ਹੀ ਹੋ ਰਹੇ ਹੋ।

ਵਾ-ਗਿਆਨ ਰੂਪੀ ਉੱਤਮ ਦੀਵਾ ਭੀ ਆਪ ਹੋ ਤੇ ਨਿਰਮਲ ਬਾਤੀ-ਰਸਨਾ ਨਾਲ ਨਾਮ ਦਾ ਉਚਾਰਨ ਰੂਪ ਨਿਰਮਲ ਬੱਤੀ ਭੀ ਤੁਸੀਂ ਆਪ ਹੀ ਹੋ।

**ਰਾਮਾ ਭਗਤਿ ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ ਬਖਾਨੈ ॥ ੩ ॥**

(੧) ਹੇ ਰਾਮ ਜੀ ! ਆਪ ਜੀ ਦੀ ਭਗਤੀ ਨੂੰ ਮੇਰੇ ਪੂਰਨ ਗੁਰੂ ਰਾਮਾਨੰਦ ਜੀ ਚੰਗੀ ਤਰ੍ਹਾਂ ਜਾਣਦੇ ਹਨ ਅਤੇ ਮੇਰੇ ਗੁਰੂ ਰਾਮਾ ਨੰਦ ਜੀ ਆਪਣੇ ਉਪਦੇਸ਼ ਦੁਆਰਾ ਪਰਮਾਨੰਦੁ-ਪਰਮ ਅਨੰਦ ਸਰੂਪ ਪਰਮੇਸ਼ਰ ਨੂੰ ਸਾਰੇ ਪੂਰਨ ਕਥਨ ਕਰਦੇ ਹਨ।

(੨) ਹੇ ਰਾਮਾ-ਰਾਮ ਜੀ ! ਆਪ ਜੀ ਦੀ ਰਾਮ-ਅਰਾਮ ਦੇਣ ਵਾਲੀ ਭਗਤੀ ਦੇ ਅਨੰਦ ਨੂੰ ਆਪ ਜੀ ਦੇ ਭਗਤ ਹੀ ਜਾਣਦੇ ਹਨ ਅਤੇ ਉਹ ਭਗਤ ਪਰਮਾਨੰਦੁ-ਪਰਮਾਤਮਾ ਨੂੰ ਸਾਰੇ ਵਿਆਪਕ ਬਖਾਨੈ-ਕਥਨ ਕਰਦੇ ਹਨ ॥ ੩ ॥

**ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥ ਸੈਣੁ ਭਣੈ ਭਜੁ ਪਰਮਾਨੰਦੇ ॥੪॥੧॥**

ਅੰਨਵੇ:-ਸੈਣ ਨਾਈ ਜੀ ਭਣੈ-ਆਖਦੇ ਹਨ, ਹੇ ਪਰਮਾਨੰਦ ਵਾਹਿਗੁਰੂ ! ਅਸੀਂ ਆਪ ਜੀ ਦੇ ਪਵਿਤ੍ਰ ਨਾਮ ਨੂੰ ਭਜੁ-ਜਪਦੇ ਹਾਂ।

ਹੇ ਮਦਨ ਮੂਰਤਿ-ਸੁੰਦਰ ਮੂਰਤੀ ਵਾਲੇ ਗੋਬਿੰਦ ! ਆਪ ਮੈਨੂੰ ਭੈਦਾਇਕ ਸੰਸਾਰ ਸਮੁੰਦਰ ਤੋਂ

ਤਾਰਨਾ ਕਰੋ ॥ ੪ ॥ ੧॥

# ਪੀਪਾ

ਪੀਪਾ ਜੀ 'ਗਗਰੌਨ' ਦੇ ਰਾਜਾ ਸਨ ਜੋ ਕੋਟੇ ਤੋਂ ੪੫ ਮੀਲ ਪੂਰਬ ਵੱਲ ਹੈ। ਆਪ ਜੀ ਦਾ ਜਨਮ ੧੪੮੩ ਬਿਕ੍ਰਮੀ ਵਿਚ ਹੋਇਆ । ਪਹਿਲੇ ਆਪ ਦੁਰਗਾ ਦੇਵੀ ਦੇ ਭਗਤ ਸਨ ਅਰ ਆਏ ਗਏ ਸੰਤਾਂ ਅਭਿਆਗਤਾਂ ਦੀ ਸੇਵਾ ਕਰਦੇ ਹੁੰਦੇ ਸਨ ।

ਇੱਕ ਦਿਨ ਪੂਰਨ ਮਹਾਤਮਾ ਆ ਗਏ ਉਹਨਾਂ ਪਾਸ ਰਾਜੇ ਨੇ ਦੇਵੀ ਦੀ ਬੜੀ ਸਿਫਤ ਕੀਤੀ। ਮਹਾਤਮਾ ਵਿਸ਼ਨ ਉਪਾਸ਼ਕ ਸਨ। ਦੋਹਾਂ ਦੀ ਉਪਾਸ਼ਨਾ ਵੱਖੋ ਵੱਖ ਹੋਣ ਕਰਕੇ, ਆਪਸ ਵਿਚ ਖਿਆਲ ਨਹੀਂ ਸਨ ਮਿਲਦੇ। ਆਖਰ ਮਹਾਤਮਾਂ ਨੇ ਰਾਜੇ ਦੀ ਦ੍ਵੈਤ ਭਾਵਨਾ ਦੂਰ ਕਰਨ ਵਾਸਤੇ ਇੱਕ ਦਿਨ ਪਰਮਾਤਮਾ ਅੱਗੇ ਪ੍ਰਾਰਥਨਾ ਕੀਤੀ–

"ਹੇ ਭਗਵਨ ! ਇਹ ਪੀਪਾ ਦੇਵੀ ਦਾ ਭਗਤ ਹੈ, ਆਪ ਜੀ ਵਿਖੇ ਅਤੇ ਆਪ ਜੀ ਦੇ ਸਰੂਪ ਸ੍ਰੀ ਰਾਮਚੰਦਰ, ਸ੍ਰੀ ਕ੍ਰਿਸ਼ਨ ਜੀ ਆਦਿਕਾਂ ਵਿਖੇ ਪ੍ਰੇਮ ਨਹੀਂ ਰੱਖਦਾ। ਆਪ ਇਸ ਦੀ ਬੁੱਧੀ 'ਚੋਂ ਇਹ ਦ੍ਵੈਤ ਭਾਵਨਾ ਦੂਰ ਕਰ ਦਿਓ, ਸਾਰਿਆਂ ਵਿਚ ਇੱਕ ਦਾ ਹੀ ਜਲਵਾ ਦੇਖੇ।"

ਤਦ ਸੁਪਨੇ ਵਿਖੇ ਰਾਜੇ ਦੀ ਛਾਤੀ ਉੱਪਰ ਅਸਵਾਰ ਹੋ ਕੇ ਭਿਆਨਕ ਸਰੂਪ ਵਿਖਾਕੇ ਰਾਜੇ ਨੂੰ ਸਾਧੂ ਦੀ ਸ਼ਰਨ ਵਿਚ ਪੈਣ ਦੀ ਪ੍ਰੇਰਨਾ ਕੀਤੀ। ਦੂਜੇ ਦਿਨ ਪੀਪਾ ਜੀ ਨੇ ਸਵੇਰ ਸਾਰ ਉਸ ਸਾਧੂ ਦੀ ਚਰਨ-ਸ਼ਰਨ ਵਿਚ ਪੈ ਕੇ ਅਦ੍ਵੈਤ-ਵਾਦ ਦੀ ਸਿੱਖਿਆ ਲੀਤੀ ਅਤੇ ਉਸ ਸਾਧੂ ਦੀ ਪ੍ਰੇਰਨਾ ਨਾਲ ਆਪ ਰਾਮਾਨੰਦ ਜੀ ਦੇ ਚਰਨਾਂ ਵਿਚ ਪੁੱਜੇ। ਸੇਵਾ ਭਾਵ ਨਾਲ ਪ੍ਰਸੰਨ ਕਰਕੇ ਗੁਰਦੀਖਿਆ ਲੈ ਕੇ ਪਰਮ-ਪਦ ਦੀ ਪ੍ਰਾਪਤੀ ਕੀਤੀ। ਫਿਰ ਪੀਪਾ ਜੀ ਨੇ ਆਪਣੇ ਨਗਰ ਵਿਚ ਭਗਤੀ ਦਾ ਜੀਵਨ ਬਿਤੀਤ ਕੀਤਾ।

ਪੁਨਾ–ਆਪਣੇ ਉਪਦੇਸ਼ਟਾ ਗੁਰੂ ਰਾਮਾ ਨੰਦ ਜੀ ਨੂੰ ਆਪਣੀ ਰਾਜਧਾਨੀ ਵਿਚ ਸੱਦ ਕੇ ਰਾਣੀਆਂ ਨੂੰ ਭੀ ਉਪਦੇਸ਼ ਕਰਾਇਆ।

ਆਪ ਆਪਣਾ ਜੀਵਨ ਵੈਰਾਗ ਮਈ ਬਿਤੀਤ ਕਰਨ ਲਈ ਆਪਣੇ ਰਾਜ-ਭਾਗ ਨੂੰ ਛੱਡ ਕੇ ਬਾਹਰ ਜਾਣ ਨੂੰ ਤਿਆਰ ਹੋ ਗਏ। ਰਾਣੀਆਂ ਭੀ ਤਿਆਰ ਹੋ ਗਈਆਂ, ਪਰ ਸਭ ਤੋਂ ਛੋਟੀ ਰਾਣੀ 'ਸੀਤਾ' ਨਾਮ ਕਰਕੇ ਆਪਣੇ ਗਹਿਣੇ ਕੱਪੜੇ ਲਾਹਕੇ ਨਾਲ ਜਾਣ ਲਈ ਤਿਆਰ ਹੋ ਗਈ। ਰਾਜਾ ਤੇ ਸੀਤਾ ਰਾਣੀ ਪਹਿਲੇ ਦੁਆਰਕਾ ਵਿਚ ਆਏ। ਇਥੇ ਆ ਕੇ ਲੋਕਾਂ ਤੋਂ ਪੁੱਛਿਆ, "ਕ੍ਰਿਸ਼ਨ ਜੀ ਕਿੱਥੇ ਹਨ ?"

ਲੋਕਾਂ ਆਖਿਆ–ਕ੍ਰਿਸ਼ਨ ਲੀਲ੍ਹਾ ਦੀ ਸੱਤਵੀਂ ਰਾਤ ਦੇ ਬਾਅਦ ਕ੍ਰਿਸ਼ਨ ਜੀ ਸਮੁੰਦਰ ਵਿਚ ਲੀਨ ਹੋ ਗਏ ਸਨ। ਇਹ ਗੱਲ ਸੁਣ ਕੇ ਰਾਜਾ ਤੇ ਰਾਣੀ ਨੇ ਜਲ ਵਿਚ ਛਾਲ ਮਾਰ ਦਿੱਤੀ। ਤੇ ਭਗਵਾਨ ਨੇ ਉਸੀ ਵੇਲੇ ਦੋਹਾਂ ਨੂੰ ਦੋ ਰੂਪ ਧਾਰ ਕੇ ਦਰਸ਼ਨ ਭੀ ਦਿੱਤਾ ਤੇ ਪਾਣੀ ਵਿਚੋਂ ਭੀ ਬਾਹਰ ਕੱਢ ਲਿਆ।

ਫੇਰ-ਤੀਰਥ ਯਾਤਰਾ ਕਰਦੇ ਹੋਏ ਪੀਪਾ ਜੀ ਧਰਮ ਪਤਨੀ ਸਮੇਤ ਕਿਸੇ ਜੰਗਲ 'ਚੋਂ ਲੰਘੇ। ਉੱਥੇ ਆਪ ਨੂੰ ਚੋਰ, ਡਾਕੂ ਤੇ ਬਿਆਧ ਮਿਲ ਪਏ। ਪਾਸ ਆ ਕੇ ਆਖਦੇ ਹਨ, ਤੁਹਾਡੇ ਪਾਸ ਜੋ ਕੁਝ ਹੈ ਇੱਥੇ ਰੱਖ ਦਿਓ, ਨਹੀਂ ਤਾਂ ਫੜਕੇ ਮਾਰ ਦਿਆਂਗੇ।

ਪੀਪਾ ਜੀ ਨੇ ਕਿਹਾ, ਅਸੀਂ ਤਾਂ ਯਾਤਰੂ ਪ੍ਰਦੇਸੀ ਹਾਂ, ਅਸਾਡੇ ਪਾਸ ਹੋਰ ਧਨ ਪਦਾਰਥ ਤਾਂ ਕੋਈ ਨਹੀਂ ਹੈ, ਇੱਕ ਗੋਬਿੰਦ ਦਾ ਨਾਮ ਧਨ ਹੈ ਇਹ ਲੈਣਾ ਹੋਵੇ ਤਾਂ ਲੈ ਸਕਦੇ ਹੋ। ਇਹ ਗੱਲ ਸੁਣ ਕੇ ਚੋਰ, ਡਾਕੂ, ਬਿਆਧ ਸਭ ਹੈਰਾਨ ਹੋ ਗਏ। ਈਸ਼ਵਰ ਸਬੰਧੀ ਗੱਲਾਂ ਸੁਣ ਕੇ ਮੋਮ ਦਿਲ ਹੋ ਗਏ ਤੇ ਮਾਰਨ ਦੀ ਥਾਂਵੇਂ ਪ੍ਰਣਾਮ ਕਰ ਕੇ ਚਲੇ ਗਏ। ਜਦ ਪੀਪਾ ਜੀ ਦੀ ਬ੍ਰਿਤੀ ਸਭ ਕਰਮਾਂ ਧਰਮਾਂ ਤੋਂ ਉੱਪਰ ਉੱਠ ਗਈ ਤਾਂ ਉੱਚੀ ਅਵਸਥਾ ਵਿਚ ਜੁੜ ਕੇ ਭਗਤ ਜੀ ਨੇ ਹੇਠਲਾ ਸ਼ਬਦ* ਉਚਾਰਿਆ :-

**ਉਥਾਨਕਾ:** -ਬਾਹਰਲੀ ਪੂਜਾ ਦਾ ਖੰਡਣ ਤੇ ਅੰਤਰੀਵ ਪੂਜਾ ਦੀ ਵਿਸ਼ੇਸ਼ਤਾ ਦੱਸਦੇ ਹਨ-

## ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥

(੧) ਇਹ ਪੱਥਰਾਂ ਦੇ ਬਣਾਏ ਹੋਏ ਦੇਵਾ-ਦੇਵਤਾ ਕਾਯਉ-ਕਿਆ ਹਨ ਅਤੇ (ਇੱਟਾਂ ਚੂਨੇ ਦੇ ਬਣਾਏ ਹੋਏ) ਮੰਦਰ ਕਾਇਅਉ-ਕੀ ਹਨ, ਭਾਵ ਕੁਝ ਨਹੀਂ ਅਤੇ ਜੰਗਮ ਭੇਖ ਵਿਚ ਸਥਿਤ ਹੋ ਕੇ ਤੀਰਥ ਜਾਤੀ-ਯਾਤਰਾ ਕਰਨੀ ਕਾਇਅਉ-ਕੀ ਹੈ, ਭਾਵ ਕੁਝ ਨਹੀਂ।

## ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥ ੧ ॥

ਧੂਪ ਧੁਖਾਉਣਾ, ਦੀਵੇ ਬਾਲਕੇ ਆਰਤੀ ਕਰਨੀ, ਨਈਬੇਦਾ-ਗੁੜ ਆਦਿਕ ਮਿੱਠਾ ਭੋਜਨ ਨਈਬੇਦਾ-ਅਰਪਣ ਕਰਨਾ, ਭਾਵ ਭੋਗ ਆਦਿਕ ਦੇ ਵਿਸਥਾਰ ਕਰਨੇ ਕਾਇਅਉ-ਕਿਆ ਹਨ, ਭਾਵ ਕੁਝ ਭੀ ਨਹੀਂ ਹੈ। (ਤੁਲਸੀ ਦੇ) ਪਾਤੀ-ਪੱਤੇ ਲੈ ਕੇ (ਠਾਕੁਰ ਦੀ) ਪੂਜਾ ਕਰਨੀ ਕਾਇਅਉ-ਕਿਆ ਹੈ (ਜੇਕਰ ਪ੍ਰੇਮ ਨਹੀਂ)।

(੨) ਬ੍ਰਹਮ ਗਿਆਨ ਅਵਸਥਾ ਵਿਚ ਇਸ ਤਰ੍ਹਾਂ ਨਿਸਚੇ ਹੋ ਜਾਂਦਾ ਹੈ, ਕਿ ਕਾਇਆਂ ਦੇ ਰਚਣ ਵਾਲਾ ਪਰਮਾਤਮਾ ਹੀ ਦੇਵਤਾ ਹੈ, ਕਾਇਆਂ ਦੇ ਰਚਣ ਵਾਲਾ ਪਰਮਾਤਮਾ ਹੀ ਦੇਵਲ ਮੰਦਰ ਹੈ। ਕਾਇਆਂ ਦੇ ਰਚਨ ਵਾਲਾ ਪਰਮਾਤਮਾ ਹੀ ਜੰਗਮ ਹੋ ਕੇ ਯਾਤਰਾ ਕਰ ਰਿਹਾ ਹੈ। ਕਾਇਆਂ ਦੇ ਰਚਨ ਵਾਲਾ ਪਰਮਾਤਮਾ ਹੀ ਧੂਪ, ਦੀਪ ਤੇ ਨਈਬੇਦਾ-ਗੁੜ ਆਦਿਕ ਮਿਸਟਾਨ ਭੋਜਨ ਆਦਿਕ ਰੂਪ ਹੋ ਰਿਹਾ ਹੈ। ਕਾਇਆਂ ਵਾਲਾ ਚੇਤਨ ਹੀ ਤੁਲਸੀ ਦੇ ਪੱਤੇ ਤੇ ਪੂਜਾ ਆਦਿ ਰੂਪ ਹੋ ਰਿਹਾ ਹੈ।

ਅਥਵਾ-ਕਾਇਆਂ ਤਾਂ ਇੱਕ ਮੰਦਰ ਹੈ ਤੇ ਕਾਇਆਂ ਵਾਲਾ ਚੇਤਨ ਉਸ ਵਿਚ ਦੇਵਤਾ ਹੈ ਜੋ

---

*ਨੋਟ-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਪੀਪਾ ਜੀ ਦਾ ਹੋਰ ਕੋਈ ਸ਼ਬਦ ਨਹੀਂ ਹੈ।

ਪੂਜਣ ਯੋਗ ਹੈ।

ਯਥਾ–ਆਪ ਹੀ ਮੰਦਰੁ ਆਪਹਿ ਸੇਵਾ॥ ਆਪ ਹੀ ਪੂਜਾਰੀ ਆਪ ਹੀ ਦੇਵਾ॥

[ਬਿਲਾਵਲੁ ਮਹਲਾ ੫ ਪੰਨਾ ੮੦੩

## ਕਾਇਆ ਬਹੁ ਖੰਡ ਖੋਜਤੇ ਨਵਨਿਧਿ ਪਾਈ॥

ਹੱਥ ਪੈਰ ਆਦਿਕ ਬਹੁਤ ਖੰਡ–ਹਿੱਸਿਆਂ ਵਾਲੀ ਕਾਇਆਂ ਵਿਚ ਖੋਜਦਿਆਂ ਖੋਜਦਿਆਂ ਆਤਮਾਂ ਰੂਪੀ ਨੌ ਨਿੱਧੀ ਪਾਵਣੀ ਕੀਤੀ ਹੈ।

## ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥ ੧॥ ਰਹਾਉ॥

ਮੇਰੇ ਸ੍ਵੈ ਸਰੂਪ ਵਿਚ ਨਾ ਕੁਝ ਆਇਬੋ–ਆਂਵਦਾ ਹੈ ਅਤੇ ਨਾ ਕੁਝ ਜਾਇਬੋ–ਜਾਂਦਾ ਹੈ, ਰਾਮ ਦੀ ਦੁਹਾਈ=ਸੌਂਹ ਖਾ ਕੇ ਆਖਦਾ ਹਾਂ, ਭਾਵ ਮੈਨੇ ਜੋ ਕੁਝ ਭੀ ਕਿਹਾ ਹੈ, ਇਸ ਵਿਚ ਰੰਚਕ ਮਾਤਰ ਝੂਠ ਨਹੀਂ ਹੈ॥ ੧॥

## ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥

ਜੋ ਪ੍ਰਮਾਤਮਾ ਬ੍ਰਹਮੰਡ ਵਿਚ ਪੂਰਨ ਹੈ ਓਹੀ ਪਰਮਾਤਮਾ ਇਸ ਪਿੰਡੇ–ਸਰੀਰ ਵਿਚ ਹੈ ਸਮੱਸਟੀ ਵਿਅੱਸਟੀ ਰੂਪ ਕਰਕੇ।

ਯਥਾ–"ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ॥
ਗੁਰ ਪਰਸਾਦੀ ਪਾਈਐ ਅੰਤਰਿ ਕਪਟ ਖੁਲਾਹੀ॥"

[ਆਸਾ ਮਹਲਾ ੪ ਪੰਨਾ ੪੨੫

ਤਥਾ–"ਇਸੁ ਕਾਇਆ ਅੰਦਰਿ ਵਸਤੁ ਅਸੰਖਾ॥ ਗੁਰਮੁਖਿ ਸਾਚੁ ਮਿਲੈ ਤਾ ਵੇਖਾ॥"

[ਮਾਝ ਮਹਲਾ ੩ ਪੰਨਾ ੧੧੦

ਜੋ ਇਸ ਸਰੀਰ ਵਿਚ ਚੰਗੀ ਤਰ੍ਹਾਂ ਖੋਜ ਲੈਂਦਾ ਹੈ, ਓਹੀ ਗੁਰਮੁਖ ਜਨ ਪਰਮਾਤਮਾ ਨੂੰ ਪਾ ਲੈਂਦਾ ਹੈ।

ਯਥਾ–"ਜੋ ਪ੍ਰਭ ਖੋਜਹਿ ਸੇਈ ਪਾਵਹਿ ਹੋਰ ਫੂਟਿ ਮੂਏ ਅਹੰਕਾਰੀ॥"

[ਰਾਮਕਲੀ ਮ: ੩ ਪੰਨਾ ੯੧੧

## ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥ ੨॥ ੩॥

ਪੀਪਾ ਭਗਤ ਜੀ ਪ੍ਰਣਵੈ–ਉਚਾਰਦੇ ਹਨ, ਕਿ ਪਰਮ ਤਤੁ–ਸਿਧਾਂਤ ਰੂਪ ਜੋ ਅਕਾਲ ਪੁਰਖ ਹੈ, ਉਸ ਨੂੰ ਪੂਰਾ ਸਤਿਗੁਰੂ ਪ੍ਰਾਪਤ ਹੋਵੇ ਤਾਂ ਲਖਾਵੈ=ਵਿਖਾ ਸਕਦਾ ਹੈ॥ ੨॥ ੧॥

## ਧੰਨਾ ॥

ਧੰਨੇ ਭਗਤ ਨੂੰ ਦਰਸ਼ਨ ਦੇ ਕੇ ਭਗਵਾਨ ਨੇ ਕਿਹਾ, "ਹੋਰ ਸਭਨਾਂ ਨੇ ਆਰਤੀ ਕੀਤੀ ਹੈ ਤੇ ਤੂੰ ਮੇਰੀ ਆਰਤੀ ਕਿਉਂ ਨਹੀਂ ਕੀਤੀ ?"

"ਉੱਤਰ-"ਹੋਰਨਾਂ ਨੇ ਤਾਂ ਆਰਤੀ ਕੀਤੀ ਹੈ, ਪਰ ਮੈਂ ਆਪ ਦਾ ਆਰਤਾ ਕਰਦਾ ਹਾਂ, ਪਿਛਲੀ ਕਸਰ ਕੱਢ ਦੇਂਦਾ ਹਾਂ।"

**ਗੋਪਾਲ ਤੇਰਾ ਆਰਤਾ ॥**
**ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥ ੧ ॥ ਰਹਾਉ ॥**

### -ਪਹਿਲਾ ਅਰਥ-

ਹੇ ਗੋਪਾਲ ! ਮੈਂ ਆਪ ਦਾ ਆਰਤਾ ਕਰਦਾ ਹਾਂ, ਜੋ ਗੁਰਮੁਖ-ਜਨ ਆਪ ਦੀ ਤਨੋ ਮਨੋ ਹੋ ਕੇ ਭਗਤੀ ਕਰਦੇ ਹਨ ਤੁਸੀਂ ਉਹਨਾਂ ਦੇ ਸਾਰੇ ਕੰਮ ਸਵਾਰਦੇ ਹੋ।

ਯਥਾ-"ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ ॥
ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ ॥"
[ਸੋਰਠਿ ਮਹਲਾ ੩ ਪੰਨਾ ੬੩੮

ਜਦ ਇਤਨੇ ਅੱਖਰ ਆਖਕੇ ਭਗਤ ਜੀ ਰੁਕ ਗਏ ਤੇ ਕਹਿਣ ਲੱਗੇ "ਹੇ ਭਗਵਾਨ ! ਪਹਿਲੇ ਆਪ ਮੇਰਾ ਕੰਮ ਪੂਰਾ ਕਰੋ, ਫਿਰ ਮੈਂ ਆਪ ਜੀ ਦਾ ਆਰਤਾ ਕਰਾਂਗਾ।"

ਤਾਂ ਭਗਵਾਨ ਨੇ ਕਿਹਾ, "ਦੱਸ ਤੂੰ ਕੀ ਚਾਹੁੰਦਾ ਹੈਂ ?"

ਭਗਤ ਧੰਨੇ ਜੀ ਨੇ ਕਿਹਾ-"ਮੈਂ ਆਪਣੇ ਸਰੀਰਕ ਨਿਰਬਾਹ ਵਾਸਤੇ ਭਗਤ ਕਬੀਰ ਜੀ ਵਾਂਗ ਖਾਣ ਪੀਣ ਲਈ ਕੁਝਕੁ ਪਦਾਰਥ ਮੰਗਦਾ ਹਾਂ।"

ਤਾਂ ਭਗਵਾਨ ਨੇ ਕਿਹਾ, "ਜੋ ਤੇਰੇ ਮਨ ਵਿਚ ਇੱਛਾ ਹੈ ਉਹ ਤੂੰ ਦੱਸ, ਮੈਂ ਤੈਨੂੰ ਦੇਂਦਾ ਹਾਂ।" ਤਾਂ ਭਗਤ ਧੰਨੇ ਜੀ ਨੇ ਕਿਹਾ-

**ਦਾਲਿ ਸੀਧਾ ਮਾਗਉ ਘੀਉ ॥**
**ਹਮਰਾ ਖੁਸੀ ਕਰੈ ਨਿਤ ਜੀਉ ॥**

ਮੈਂ ਆਪ ਜੀ ਕੋਲੋਂ ਦਾਲ, ਸੀਧਾ=ਆਟਾ ਤੇ ਘਿਉ ਮੰਗਦਾ ਹਾਂ। ਜੇ ਆਪ ਬਖਸ਼ੋਗੇ ਤਾਂ ਅਸਾਡਾ ਜੀ ਨਿਤਾਪ੍ਰਤੀ ਖੁਸ਼ੀਆਂ ਨੂੰ ਧਾਰਨ ਕਰੇਗਾ।

**ਪਨ੍ਹੀਆ ਛਾਦਨੁ ਨੀਕਾ ॥**

ਪੈਰਾਂ ਵਿਚ ਪਨ੍ਹੀਆ-ਜੁੱਤੀ ਤੇ ਉੱਪਰ ਵਾਸਤੇ ਨੀਕਾ-ਚੰਗਾ ਛਾਦਨੁ-ਕੱਪੜਾ ਹੋਵੇ ਅਤੇ-

## ਅਨਾਜੁ ਮਗਉ ਸਤ ਸੀ ਕਾ ॥ ੧ ॥

ਸੱਤਾਂ ਸਿਆੜਾਂ ਨੂੰ ਪਾ ਕੇ ਜੋ ਬੀਜਿਆ ਹੋਇਆ ਅੰਨ ਹੈ ਉਹ ਅਨਾਜੁ—ਅੰਨ ਮੈਂ ਆਪ ਜੀ ਪਾਸੋਂ ਮੰਗਦਾ ਹਾਂ, ਕਿਉਂ ਜੁ ਇਹ ਅੰਨ ਸਵਾਦੀ ਹੁੰਦਾ ਹੈ।

## ਗਊ ਭੈਸ ਮਗਉ ਲਾਵੇਰੀ ॥

ਦੁੱਧ ਪੀਣ ਲਈ ਗਊ ਤੇ ਭੈਂਸ ਦੋਨੋਂ ਲਵੇਰੀਆਂ ਮੰਗਦਾ ਹਾਂ।

## ਇਕ ਤਾਜਨਿ ਤੁਰੀ ਚੰਗੇਰੀ ॥

ਚੜ੍ਹਨ ਵਾਸਤੇ ਇੱਕ ਤਾਜਨ ਜਾਤ ਦੀ, ਭਾਵ ਖੁਰਾਸਾਨੀ ਚੰਗੀ ਤੁਰੀ—ਘੋੜੀ ਮੰਗਦਾ ਹਾਂ। ਜੇ ਆਪ ਜੀ ਦੀ ਕਿਰਪਾ ਨਾਲ ਸਾਰੇ ਪਦਾਰਥ ਪ੍ਰਾਪਤ ਹੋ ਗਏ ਤਾਂ ਇਨ੍ਹਾਂ ਦੀ ਸੰਭਾਲ ਲਈ ਇੱਕ ਔਰਤ ਵੀ ਚਾਹੀਦੀ ਹੈ।

## ਘਰ ਕੀ ਗੀਹਨਿ ਚੰਗੀ ॥
## ਜਨੁ ਧੰਨਾ ਲੇਵੈ ਮੰਗੀ ॥ ੨ ॥ ੧ ॥

ਘਰ ਦੀ ਸੰਭਾਲ ਲਈ ਸੁਸ਼ੀਲ ਤੇ ਪਤੀਬ੍ਰਤਾ ਜੋ ਚੰਗੀ ਇਸਤ੍ਰੀ ਹੈ ਉਸ ਨੂੰ ਮੈਂ ਧੰਨਾ ਜਨ ਮੰਗ ਲੈਂਦਾ ਹਾਂ, ਕਿਉਂ ਜੁ ਐਸੀ ਇਸਤ੍ਰੀ ਨਾ ਦੇਣੀ ਜੋ ਪਾਣੀ ਦੇ ਮੰਗਿਆਂ ਪੱਥਰ ਮਾਰੇ।

ਯਥਾ—"ਪਾਨੀ ਕੇ ਮਾਂਗਤ ਪਾਥਰ ਮਾਰਤ ਨਾਰਿ ਕਿਧੌਂ ਘਰ ਨਾਹਰ ਆਨੀ ॥"

[ਦਸਮ, ਚਰਿੱਤ੍ਰ ੪੦ ਪੰਨਾ ੮੬੬

ਉਸ ਵਕਤ ਭਗਵਾਨ ਨੇ ਸਭ ਕੁਝ ਦੇ ਦਿੱਤਾ।

## —ਦੂਜਾ ਅਰਥ—

## ਗੋਪਾਲ ਤੇਰਾ ਆਰਤਾ ॥

ਹੇ ਗੋਪਾਲ ! ਸਰਬ ਓਰ ਤੋਂ ਮੈਂ ਤੇਰੇ ਵਿਖੇ ਆ+ਰਤਾ=ਆ ਕੇ ਰੱਤਾ ਹਾਂ।

ਵਾ—ਮੈਂ ਆਪ ਜੀ ਦਾ ਆਰਤ=ਦੁਖੀ ਭਗਤ ਹਾਂ। ਭਗਤ ਚਾਰ ਪਰਕਾਰ ਦੇ ਹੁੰਦੇ ਹਨ—

੧. ਅਰਥਾ ਅਰਥੀ—ਭਾਵ ਪਦਾਰਥਾਂ ਦੀ ਇੱਛਾ ਵਾਲਾ।

ਯਥਾ—"ਕਬੀਰ ਕਾਮ ਪਰੇ ਹਰਿ ਸਿਮਰੀਐ ॥" [ਪੰਨਾ ੧੩੭੩

੨. ਆਰਤ ਭਗਤ—ਜਿਵੇਂ ਧ੍ਰੂ ਭਗਤ ਦੁਖੀ ਹੋ ਕੇ ਬਾਹਰ ਜਾ ਕੇ ਭਗਤੀ ਕਰਨ ਲੱਗਾ।

੩. ਜਗਿਆਸੂ ਭਗਤ—ਜੋ ਮੁਕਤੀ ਦੀ ਇੱਛਾ ਵਾਲਾ ਹੈ।

੪. ਗਿਆਨੀ ਭਗਤ—ਜੋ ਗਿਆਨਵਾਨ ਹੋ ਕੇ ਫਿਰ ਭਗਤੀ ਕਰਦਾ ਹੈ, ਬਾਬਾ ਬੁੱਢਾ ਜੀ ਵਾਂਗ।

ਜਿਵੇਂ ਭਗਵਾਨ ਕ੍ਰਿਸ਼ਨ ਜੀ ਨੇ ਗੀਤਾ ਵਿਚ ਅਰਜਨ ਪ੍ਰਤੀ ਕਿਹਾ ਹੈ—

'ਚਤੁਰ ਵਿਧਾ ਭਜੰਤੇ ਮਾਂ ਜਨਾਹ ਸੁਕ੍ਰਿਤੀਨਾ ਅਰਜੁਨ ।
ਆਰਤੋ ਜਗਿਆਸੁਰ ਅਰਥਾ ਅਰਥੀ ਗਿਆਨੀ ਚ ਭਰਤ ਰਸ਼ਭ ॥ ੧੬ ॥'
[ਗੀਤਾ ਧਿਆ ੭

ਹੇ ਭਰਥ ਕੁਲ ਵਿਖੇ ਰਸ਼ਭ–ਸਰੇਸ਼ਟ ਅਰਜਨ ! ਸੁਕ੍ਰਿਤੀਨਾ–ਉੱਤਮ ਕਰਮ ਵਾਲੇ ਅਰਥਾ ਅਰਥੀ ਤੇ ਆਰਤ ਤੇ ਜਗਿਆਸੂ ਤੇ ਗਿਆਨੀ ਐਸੇ ਚਤੁਰ+ਵਿਧਾ=ਚਾਰ ਪ੍ਰਕਾਰ ਦੇ ਭਗਤ-ਜਨ ਮਾਂ–ਮੈਨੂੰ ਭਜੰਤੇ–ਯਾਦ ਕਰਦੇ ਹਨ।

## ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ਰਹਾਉ॥

ਜੋ ਪੁਰਸ਼ ਆਪ ਜੀ ਦੀ ਭਗਤੀ ਨੂੰ ਕਰਦੇ ਹਨ ਤੁਸੀਂ ਉਹਨਾਂ ਦੇ ਸਾਰੇ ਕੰਮ ਸਵਾਰਦੇ ਹੋ, ਇਸ ਕਰਕੇ ਮੇਰੇ ਕੰਮ ਭੀ ਆਪ ਸਵਾਰਨਾ ਕਰੋ ।

## ਦਾਲਿ

ਆਧਿ, ਬਿਆਧਿ, ਉਪਾਧਿ ਰੂਪ ਤਿੰਨਾਂ ਰੋਗਾਂ ਨੂੰ ਦਾਲਿ–ਦਲਣਾ ਮੰਗਦਾ ਹਾਂ, ਕਿਉਂਕਿ ਅਰੋਗਤਾ ਦੇ ਸਹਿਤ ਹੋਣ ਕਰਕੇ ਹੀ ਆਪ ਜੀ ਦੀ ਆਰਤੀ ਕੀਤੀ ਜਾਵੇਗੀ।

## ਸੀਧਾ

ਆਪਣੇ ਕੁਟਲ ਮਨ ਨੂੰ ਸਿੱਧਾ ਹੋਇਆ ਮੰਗਦਾ ਹਾਂ, ਤਾਂ ਕਿ ਆਪ ਜੀ ਦੇ ਵਿਚ ਜੁੜ ਜਾਵੇ ।

## ਮਾਗਉ ਘੀਉ ॥

ਘੀਉ ਪ੍ਰੇਮ ਕਰਨਾ ਮੰਗਦਾ ਹਾਂ, ਕਿਉਂਕਿ ਪ੍ਰੇਮ ਤੋਂ ਬਗੈਰ ਆਰਤੀ ਨਹੀਂ ਹੋ ਸਕਦੀ।

## ਹਮਰਾ ਖੁਸੀ ਕਰੈ ਨਿਤ ਜੀਉ ॥

ਤਾਂ ਅਸਾਡਾ ਜੀਅ ਨਿਤਾਪ੍ਰਤੀ ਖੁਸ਼ੀਆਂ ਨੂੰ ਕਰੇਗਾ।

## ਪਨ੍ਹੀਆ

ਆਪ ਜੀ ਦੀ ਪਨ੍ਹੀਆ–ਸ਼ਰਨ ਮੰਗਦਾ ਹਾਂ।

## ਛਾਦਨੁ ਨੀਕਾ ॥

ਸਾਰਿਆਂ ਤੋਂ ਨੀਕਾ–ਚੰਗਾ ਖਿਮਾ ਰੂਪੀ, ਵਾ :–ਪ੍ਰੇਮ ਰੂਪੀ ਕੱਪੜਾ, ਅਥਵਾ :–
"ਪਰਮੇਸਰੁ ਪਟੁ ਲੇਈ ॥" [ਪੰਨਾ ੩੫੯
ਪਰਮੇਸ਼ਰ ਪਰਮੇਸ਼ਰ ਨਾਮ ਉਚਾਰਨ ਰੂਪੀ ਬਸਤ੍ਰ ਮੰਗਦਾਂ ਹਾਂ।
ਵਾ–ਕਾਮ ਆਦਿਕਾਂ ਦਾ ਛਾਦਨੁ–ਕੱਟਣਾ ਮੰਗਦਾ ਹਾਂ, ਨੀਕਾ–ਭਲੀ ਪ੍ਰਕਾਰ।

## ਅਨਾਜੁ ਮਗਉ ਸਤ ਸੀਕਾ॥

(੧) ਅਨ+ਅਜੁ–ਹੋਰ ਅੱਜ ਇਹ ਮੰਗਦਾ ਹਾਂ ਕਿ ਸੱਤ ਦਾ ਸਿੱਕਾ ਚਲੇ, ਭਾਵ ਸੱਚ ਦਾ ਹੀ ਬੋਲ

ਬੁਲਾਰਾ ਹੋਵੇ ।

(੨) ਅਜੁ—ਮਾਇਆ ਤੋਂ ਅਨ=ਰਹਿਤ ਹੋਣਾ ਮੰਗਦਾ ਹਾਂ ਤੇ ਸੱਤ ਤੇ ਸੀਕਾ—ਸੀਲ ਸੁਭਾਵ ਦਾ ਗ੍ਰਹਿਣ ਕਰਨਾ ਮੰਗਦਾ ਹਾਂ ।

## ਗਊ ਭੈਸ ਮਗਊ ਲਾਵੇਰੀ ॥

ਭੈ+ਸ—ਭੈ ਦੇ ਸਹਿਤ ਹੋ ਕੇ ਆਪ ਦੇ ਗੁਣਾਂ ਦੇ ਗਊ—ਗਾਇਨ ਕਰਨ ਵਿਚ ਲਾਵੇਰੀ=ਲਿਵ ਲਗਾਉਣੀ ਮੰਗਦਾ ਹਾਂ ।

## ਇਕ ਤਾਜਨਿ ਤੁਰੀ ਚੰਗੇਰੀ ॥

ਤੁਰੀਆਵਸਥਾ ਵਿਚ ਲਿਜਾਣ ਵਾਲੀ, ਸਭ ਸਾਧਨਾਂ ਤੋਂ ਚੰਗੀ ਜੋ ਏਕਤਾ ਹੈ, ਉਸ ਨੂੰ ਮੈਂ ਜਨ ਮੰਗਦਾ ਹਾਂ ।

ਵਾ—ਏਕਤਾ ਤੋਂ ਜਨਿ—ਉਤਪੰਨ ਹੋਈ ਹੋਈ ਜੋ ਚੰਗੀ ਤੁਰੀਆਵਸਥਾ ਹੈ, ਉਸ ਨੂੰ ਮੈਂ ਮੰਗਦਾ ਹਾਂ ।

## ਘਰ ਕੀ ਗੀਹਨਿ ਚੰਗੀ ॥

ਅੰਤਹਕਰਣ ਰੂਪੀ ਘਰ ਦੀ ਚੰਗੀ ਗੀਹਨਿ—ਔਰਤ ਜੋ ਆਤਮ ਵਿਸ਼ੈਣੀ ਬੁੱਧੀ ਹੈ ।

## ਜਨੁ ਧੰਨਾ ਲੇਵੈ ਮੰਗੀ ॥ ੨ ॥

ਧੰਨਾ ਭਗਤ ਜੀ ਕਥਨ ਕਰਦੇ ਹਨ—ਮੈਂ ਜਨ ਉਸ ਨੂੰ ਮੰਗ ਲੈਣਾ ਕਰਦਾ ਹਾਂ ॥ ੨ ॥ ੧ ॥

## ਧਨਾਸਰੀ ਰਾਗ ਸਮਾਪਤੰ ॥

ਨੋਟ—ਧਨਾਸਰੀ ਰਾਗ ਵਿਖੇ—

| | | | |
|---|---|---|---|
| ੫ ਸ਼ਬਦ | ਕਬੀਰ | ਜੀ ਦੇ ਹਨ । | |
| ੫ ਸ਼ਬਦ | ਨਾਮਦੇਵ | ਜੀ ਦੇ ਹਨ । | |
| ੩ ਸ਼ਬਦ | ਰਵਿਦਾਸ | ਜੀ ਦੇ ਹਨ । | |
| ੧ ਸ਼ਬਦ | ਤ੍ਰਿਲੋਚਨ | ਜੀ ਦਾ ਹੈ । | |
| ੧ ਸ਼ਬਦ | ਸੈਣ ਨਾਈ | ਜੀ ਦਾ ਹੈ । | |
| ੧ ਸ਼ਬਦ | ਪੀਪੇ ਭਗਤ | ਜੀ ਦਾ ਹੈ । | |
| ੧ ਸ਼ਬਦ | ਧੰਨੇ | ਜੀ ਦਾ ਹੈ । | |

———

ਕੁਲ ਸ਼ਬਦ ੧੭ ਹਨ ।



# ਰਾਗੁ ਜੈਤਸਰੀ [ਪੰਨਾ ੬੯੬]

**ਜੈਤਸਰੀ ਮਹਲਾ ੪* ਘਰੁ ੧ ਚਉਪਦੇ ੧ ਓ ਸਤਿਗੁਰ ਪ੍ਰਸਾਦਿ ॥**

**ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ ॥**

ਮੇਰੇ ਹਿਰਦੇ ਵਿਚ ਰਤਨ ਵਾਂਗ ਅਮੋਲਕ ਹਰੀ ਨਾਮ ਵਸਿਆ ਹੈ, ਕਿਉਂਕਿ ਮੇਰੇ ਸਿਰ ਉੱਤੇ ਗੁਰਾਂ ਨੇ ਹੱਥ ਰੱਖਿਆ ਹੋਇਆ ਹੈ।

**ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ ॥ ੧ ॥**

ਜਨਮਾਂ ਜਨਮਾਂ ਦੇ ਕਿਲਬਿਖ—ਪਾਪ ਤੇ ਦੁਖ ਦੂਰ ਹੋ ਗਏ ਹਨ, ਗੁਰਾਂ ਨੇ ਅਜੇਹਾ ਨਾਮ ਦਿੱਤਾ ਹੈ, ਜਿਸ ਕਰਕੇ ਸਾਰਾ ਰਿਨੁ—ਕਰਜਾ ਲਹਿ ਗਿਆ ਹੈ।

**ਮੇਰੇ ਮਨ ਭਜੁ ਰਾਮ ਨਾਮੁ ਸਭਿ ਅਰਥਾ ॥**

ਹੇ ਮੇਰੇ ਮਨ! ਰਾਮ ਨਾਮ ਨੂੰ ਭਜੁ—ਜਪਣਾ ਕਰ, ਜਿਸ ਨਾਲ ਤੇਰੇ ਸਾਰੇ ਅਰਥਾ—ਮਤਲਬ ਪੂਰੇ ਹੋ ਜਾਣਗੇ।

**ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਬਿਨੁ ਨਾਵੈ ਜੀਵਨੁ ਬਿਰਥਾ ॥ ਰਹਾਉ ॥**

ਪੂਰਿਆਂ ਗੁਰਾਂ ਨੇ ਅਸਾਨੂੰ ਹਰੀ ਨਾਮ ਦ੍ਰਿੜ੍ਹ ਕਰਵਾਇਆ ਹੈ, ਕਿਉਂਕਿ ਨਾਮ ਤੋਂ ਬਿਨਾਂ ਸਾਰਾ ਜੀਵਨ ਵਿਅਰਥ ਜਾਂਦਾ ਹੈ ॥ ਰਹਾਉ ॥

**ਬਿਨੁ ਗੁਰ ਮੂੜ ਭਏ ਹੈ ਮਨਮੁਖ ਤੇ ਮੋਹ ਮਾਇਆ ਨਿਤ ਫਾਥਾ ॥**

ਗੁਰਾਂ ਤੋਂ ਬਿਨਾਂ ਮਨਮੁਖ ਮੂਰਖ ਹੋ ਰਹੇ ਹਨ, ਅਤੇ ਉਹ ਮੂਰਖ ਟੋਲਾ ਨਿਤਾਪ੍ਰਤੀ ਮਾਇਆ ਦੇ ਮੋਹ ਵਿਚ ਫਾਥਾ—ਫਸ ਰਿਹਾ ਹੈ।

---

*ਇਹ ਇੱਕ ਸੰਪੂਰਨ ਜਾਤੀ ਦੀ ਰਾਗਣੀ ਹੈ। ਧੌਲ, ਬੈਰਾਗੀ ਤੇ ਦੇਸਕਾਰ ਤਿੰਨਾਂ ਦੇ ਮੇਲ ਤੋਂ ਬਣਦੀ ਹੈ, ਦਿਨ ਦੇ ਤੀਜੇ ਪਹਿਰ ਗਾਈ ਜਾਂਦੀ ਹੈ। ਇਸਦਾ ਮੌਸਮ ਸਿਸਰ ਰੁੱਤ ਹੈ, ਬਹੁਤ ਹੀ ਖੁਸ਼ੀ ਪ੍ਰਗਟ ਕਰਦੀ ਹੈ, "ਸੁਰਤਾਲ ਸਮੂਹ", ਵਿਚ ਇਸਨੂੰ ਮਾਲਕੌਂਸ ਦੀ ਨੂੰਹ ਮੰਨਿਆਂ ਹੈ।

"ਨਾਦ ਬਿਨੋਦ" ਵਿਚ ਜੈਤਸਰੀ ਨੂੰ ਖਾੜਵ ਜਾਤੀ ਦੀ ਰਾਗਣੀ ਲਿਖਿਆ ਹੈ।

ਧਨਾਸਰੀ, ਧਾਨੀ ਤੇ ਮਾਲਸਿਰੀ ਦੇ ਮੇਲ ਤੋਂ ਬਣਦੀ ਹੈ। ਤੀਜੇ ਪਹਿਰ ਦੇ ਪਿੱਛੋਂ ਗਾਈ ਜਾਂਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੈਤਸਰੀ ਦਾ ਯਾਰਵਾਂ ਨੰਬਰ ਹੈ।

**ਤਿਨ ਸਾਧੂ ਚਰਣ ਨ ਸੇਵੇ ਕਬਹੂ ਤਿਨ ਸਭੁ ਜਨਮੁ ਅਕਾਥਾ ॥ ੨ ॥**

ਉਨ੍ਹਾਂ ਨੇ ਕਦੇ ਭੀ ਸੰਤਾਂ ਦੇ ਚਰਨਾਂ ਦੀ ਸੇਵਾ ਨਹੀਂ ਕੀਤੀ, ਇਸ ਲਈ ਉਨ੍ਹਾਂ ਦਾ ਸਾਰਾ ਜਨਮ ਅਕਾਥਾ—ਵਿਅਰਥ ਗਿਆ ਹੈ ॥ ੨ ॥

**ਜਿਨ ਸਾਧੂ ਚਰਣ ਸਾਧ ਪਗ ਸੇਵੇ ਤਿਨ ਸਫਲਿਓ ਜਨਮੁ ਸਨਾਥਾ ॥**

ਜਿਨ੍ਹਾਂ ਨੇ ਸੰਤਾਂ ਦੇ ਚਰਣ—ਕਰਤੱਬ ਨੂੰ ਧਾਰਿਆ ਹੈ,

ਯਥਾ :—"ਸੰਤ ਆਚਰਣ ਸੰਤ ਚੋ ਮਾਰਗੁ ਸੰਤਚ ਓਲ੍ਹਗ ਓਲ੍ਹਗਣੀ ॥ ੨ ॥" (ਪੰਨਾ ੪੮੬)

ਅਤੇ ਸੰਤਾਂ ਦੇ ਪੈਰਾਂ ਨੂੰ ਸੇਵਿਆ ਹੈ, ਅਥਵਾ :—ਜਿਨ੍ਹਾਂ ਨੇ ਸੰਤਾਂ ਦੇ ਚਰਨ ਪਰਸੇ ਹਨ, ਤੇ ਸੰਤਾਂ ਦੇ ਚਰਨਾਂ ਨੂੰ ਸੇਵਿਆ ਹੈ, ਉਹ ਸ+ਨਾਥਾ—ਸਹਿਤ ਸੁਆਮੀ ਦੇ ਹੋਏ ਹਨ। ਇਸ ਕਰਕੇ ਓਹਨਾਂ ਦਾ ਜਨਮ ਸਫਲਾ ਹੈ।

**ਮੋਕਉ ਕੀਜੈ ਦਾਸੁ ਦਾਸ ਦਾਸਨ ਕੋ ਹਰਿ ਦਇਆ ਧਾਰਿ ਜਗੰਨਾਥਾ ॥ ੩ ॥**

ਹੇ ਜਗਤ ਦੇ ਸੁਆਮੀ ਹਰੀ ! ਕਿਰਪਾ ਦ੍ਰਿਸ਼ਟੀ ਧਾਰਕੇ ਮੈਂ ਦਾਸ ਨੂੰ ਦਾਸਾਂ ਦਾ ਦਾਸ ਕਰ ਦਿਉ ॥੩॥

**ਹਮ ਅੰਧੁਲੇ ਗਿਆਨ ਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ ॥**

ਅਸੀਂ ਸਰੂਪ ਗਿਆਨ ਤੋਂ ਰਹਿਤ ਹੋਣ ਕਰਕੇ ਅਗਿਆਨੀ ਅੰਨ੍ਹੇ ਹਾਂ, ਤੇਰੀ ਕਿਰਪਾ ਤੋਂ ਬਿਨਾਂ ਸੰਸਾਰ ਮਾਰਗ ਵਿਚ ਗੁਰਸਿੱਖੀ ਦੇ ਰਸਤੇ ਵਿਚ ਕਿਵੇਂ ਚੱਲ ਸਕਦੇ ਹਾਂ।

**ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ ॥ ੪ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਅੰਧੁਲੇ—ਅੰਨ੍ਹੇ ਅਗਿਆਨੀ ਕਉ—ਨੂੰ ਗੁਰ ਉਪਦੇਸ਼ ਰੂਪੀ ਅੰਚਲੁ—ਪੱਲਾ ਫੜਾ ਦਿਓ, ਜਿਨ੍ਹਾਂ ਗੁਰਾਂ ਨਾਲ ਮਿਲਕੇ, ਮੈਂ ਆਪ ਜੀ ਦੇ ਰਸਤੇ ਚਲਣਾ ਕਰਾਂ।

ਅਥਵਾ :—ਜਿਨ੍ਹਾਂ ਦੇ ਆਸਰੇ ਚਲਕੇ, ਮੈਂ ਆਪ ਜੀ ਨੂੰ ਮਿਲੰਥਾ—ਮਿਲ ਜਾਵਾਂਗਾ ॥ ੪ ॥ ੧ ॥

**ਜੈਤਸਰੀ ਮਹਲਾ ੪ ॥ ਹੀਰਾ ਲਾਲੁ ਅਮੋਲਕੁ ਹੈ ਭਾਰੀ ਬਿਨੁ ਗਾਹਕ ਮੀਕਾ ਕਾਖਾ ॥**

ਜਿਵੇਂ ਹੀਰਾ ਤੇ ਲਾਲ ਬੜਾ ਭਾਰੀ ਅਮੋਲਕ ਹੁੰਦਾ ਹੈ, ਤਿਵੇਂ ਪ੍ਰਭੂ ਦਾ ਨਾਮ ਹੀਰਿਆਂ ਲਾਲਾਂ ਵਾਂਗ ਬੜਾ ਅਮੋਲਕ ਹੈ, ਪਰ ਅਧਿਕਾਰੀ ਜੋਗਿਆਸੂ ਰੂਪ ਗਾਹਕ ਤੋਂ ਬਿਨਾਂ ਕੱਖਾਂ ਵਿਚ ਮੀਕਾ—ਮਿਲ ਗਿਆ ਹੈ, ਯਾਂ ਮੀਕਾ—ਇੱਕ ਕੱਖ ਦਾ ਹੋ ਰਿਹਾ ਹੈ।

ਯਥਾ :—"ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ ॥" (ਪੰਨਾ ੧੦੮੬)

**ਰਤਨ ਗਾਹਕੁ ਗੁਰੁ ਸਾਧੂ ਦੇਖਿਓ ਤਬ ਰਤਨੁ ਬਿਕਾਨੋ ਲਾਖਾ ॥ ੧ ॥**

ਜਿਸ ਵੇਲੇ ਰਤਨ ਰੂਪ ਨਾਮ ਦਾ ਗਾਹਕ ਗੁਰਾਂ ਨੇ ਸਾਧਨਾ ਸਪੰਨ ਉਤਮ ਜਗਿਆਸੂ ਵੇਖਿਆ, ਤਿਸ ਵੇਲੇ ਰਤਨ ਰੂਪ ਨਾਮ ਲੱਖ ਮੁੱਲ ਦਾ ਹੋ ਕੇ ਵਿਕਿਆ (ਅਰਥਾਤ ਅਧਿਕਾਰੀ ਜਗਿਆਸੂ ਨੇ ਤਨ ਮਨ ਦੇ ਕੇ ਉਪਦੇਸ਼ ਲੀਤਾ)।

**ਮੇਰੈ ਮਨਿ ਗੁਪਤ ਹੀਰੁ ਹਰਿ ਰਾਖਾ ॥**

ਮੇਰੇ ਹੀ ਮਨ ਵਿਚ ਹਰੀ ਨੇ ਇਹ ਨਾਮ ਰੂਪ ਹੀਰਾ ਗੁਪਤ—ਲੁਕਾ ਕੇ ਰੱਖਿਆ ਹੋਇਆ ਸੀ।

**ਦੀਨ ਦਇਆਲਿ ਮਿਲਾਇਓ ਗੁਰੁ ਸਾਧੂ ਗੁਰਿ ਮਿਲਿਐ ਹੀਰੁ ਪਰਾਖਾ ॥ਰਹਾਉ॥**

ਜਿਸ ਵੇਲੇ ਦੀਨ ਦਿਆਲ ਪਰਮਾਤਮਾ ਨੇ ਸਾਧੂ—ਸਰੇਸ਼ਟ ਗੁਰਾਂ ਨਾਲ ਮਿਲਾਇਆ, ਤਾਂ ਸਤਿਗੁਰਾਂ ਨਾਲ ਮਿਲਕੇ ਨਾਮ ਰੂਪ ਹੀਰੇ ਨੂੰ ਪਰਾਖਾ—ਪਰਖ ਲੀਤਾ ॥ ਰਹਾਉ ॥

**ਮਨਮੁਖ ਕੋਠੀ ਅਗਿਆਨੁ ਅੰਧੇਰਾ ਤਿਨ ਘਰਿ ਰਤਨੁ ਨ ਲਾਖਾ ॥**

ਮਨਮੁਖ ਦੀ ਅੰਤਹ ਕਰਨ ਰੂਪ ਕੋਠੀ ਵਿਚ ਅਗਿਆਨ ਦਾ ਅਨ੍ਹੇਰਾ ਹੈ, ਇਸ ਕਰਕੇ ਉਸਨੇ ਅੰਤਹ ਕਰਨ ਰੂਪ ਘਰ ਵਿਚ ਰਤਨ ਰੂਪ ਨਾਮ ਨੂੰ ਲਾਖਾ—ਲਖਿਆ (ਜਾਣਿਆ) ਨਹੀਂ।

**ਤੇ ਊਜੜਿ ਭਰਮਿ ਮੁਏ ਗਾਵਾਰੀ ਮਾਇਆ ਭੁਅੰਗ ਬਿਖੁ ਚਾਖਾ ॥ ੨ ॥**

ਉਹ ਮੂਰਖ (ਸੰਸਾਰ) ਉਜਾੜ ਵਿਚ ਭਰਮਿ—ਭੌਂਦੇ ਹੀ ਮਰ ਗਏ ਹਨ, ਕਿਉਂਕਿ ਉਨ੍ਹਾਂ ਨੇ ਮਾਇਆ ਰੂਪ ਭੁਅੰਗ—ਸੱਪਣੀ ਦਾ ਵਿਸ਼ਿਆਂ ਰੂਪੀ ਬਿਖੁ—ਜ਼ਹਿਰ ਖਾ ਲਿਆ ਹੈ।

ਅਥਵਾ :—ਮਾਇਆ ਰੂਪ ਜ਼ਹਿਰੀਲੇ ਸੱਪ ਨੇ ਉਨ੍ਹਾਂ ਨੂੰ ਖਾ ਲਿਆ ਹੈ ॥ ੨ ॥

**ਹਰਿ ਹਰਿ ਸਾਧ ਮੇਲਹੁ ਜਨ ਨੀਕੇ ਹਰਿ ਸਾਧੂ ਸਰਣਿ ਹਮ ਰਾਖਾ ॥**

ਹੇ ਹਰਿ ਹਰਿ ! ਚੰਗਿਆਂ ਸੰਤ ਜਨਾਂ ਨਾਲ ਮੈਨੂੰ ਮੇਲਣਾ ਕਰੋ, ਅਤੇ ਹਰੀ ਨਾਮ ਜਪਣ ਵਾਲਿਆਂ ਸੰਤਾਂ ਦੀ ਸ਼ਰਨ ਵਿਚ ਅਸਾਨੂੰ ਰੱਖਣਾ ਕਰੋ।

**ਹਰਿ ਅੰਗੀਕਾਰੁ ਕਰਹੁ ਪ੍ਰਭ ਸੁਆਮੀ ਹਮ ਪਰੇ ਭਾਗਿ ਤੁਮ ਪਾਖਾ ॥ ੩ ॥**

ਹੇ ਹਰੀ ਪ੍ਰਭੂ ਸੁਆਮੀ ! ਮੇਰਾ ਹਰ ਤਰ੍ਹਾਂ ਨਾਲ ਅੰਗੀਕਾਰੁ—ਪੱਖ ਕਰੋ, ਅਸੀਂ ਸੰਸਾਰ ਵੱਲੋਂ ਭੱਜ ਕੇ ਤੁਹਾਡੀ ਪਾਖਾ—ਸ਼ਰਨ ਵਿਚ ਪਏ ਹਾਂ।

**ਜਿਹਵਾ ਕਿਆ ਗੁਣ ਆਖਿ ਵਖਾਣਹ ਤੁਮ ਵਡ ਅਗਮ ਵਡ ਪੁਰਖਾ ॥**

ਮੈਂ ਆਪਣੀ ਇੱਕ ਜਿਹਵਾ ਨਾਲ ਆਪ ਜੀ ਦੇ ਕੇਹੜੇ ਕੇਹੜੇ ਗੁਣ ਆਖਿ—ਆਖ ਕੇ ਵਖਾਣਹ—ਕਥਨ ਕਰਾਂ, ਆਪ ਵੱਡਿਆਂ ਤੋਂ ਵੱਡੇ ਅਗੰਮ ਪੁਰਖ ਹੋ।

[ਪੰਨਾ ੬੯੭]

**ਜਨ ਨਾਨਕ ਹਰਿ ਕਿਰਪਾ ਧਾਰੀ ਪਾਖਾਣੁ ਡੁਬਤ ਹਰਿ ਰਾਖਾ ॥ ੪ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਦਾਸ ਉੱਤੇ ਹਰੀ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ, ਅਤੇ ਪੱਥਰ ਵਾਂਗ ਡੁੱਬਦੇ ਨੂੰ ਹਰਿ—ਹਰ ਤਰ੍ਹਾਂ ਕਰਕੇ ਰਾਖਾ—ਰੱਖ ਲਿਆ ਹੈ ॥ ੪ ॥ ੨ ॥

## ਜੈਤਸਰੀ ਮਃ ੪ ॥

**ਹਮ ਬਾਰਿਕ ਕਛੂਅ ਨ ਜਾਨਹ ਗਤਿ ਮਿਤਿ ਤੇਰੇ ਮੂਰਖ ਮੁਗਧ ਇਆਨਾ ॥**

ਹੇ ਪ੍ਰਭੂ ! ਅਸੀਂ ਤੇਰੇ ਬਾਲਕੇ ਮੂਰਖ=ਸ਼ਾਸਤ੍ਰ ਗਿਆਤ ਤੋਂ ਰਹਿਤ ਹਾਂ, ਮੁਗਧ=ਬਿਵਹਾਰਕ ਗਿਆਤ ਤੋਂ ਰਹਿਤ, ਇਆਨਾ=ਪ੍ਰਮਾਰਥ ਗਿਆਤ ਤੋਂ ਭੀ ਰਹਿਤ ਹਾਂ। ਇਸ ਕਰਕੇ ਆਪ ਜੀ ਦੀ ਗਤਿ=ਪ੍ਰਾਪਤੀ ਦੀ ਮਰਯਾਦਾ ਨੂੰ ਕੁਝ ਜਾਣਦੇ ਨਹੀਂ ਹਾਂ।

**ਹਰਿ ਕਿਰਪਾ ਧਾਰਿ ਦੀਜੈ ਮਤਿ ਊਤਮ ਕਰਿ ਲੀਜੈ ਮੁਗਧੁ ਸਿਆਨਾ ॥ ੧ ॥**

ਹੇ ਹਰੀ ! ਕਿਰਪਾ ਦ੍ਰਿਸ਼ਟੀ ਧਾਰਕੇ ਉੱਤਮ ਮਤੀ ਦੇਣਾ ਕਰੋ,
ਮੈਂ ਮੂਰਖ ਨੂੰ ਸਿਆਣਾ ਬਣਾ ਲਵੋ ॥ ੧ ॥

**ਮੇਰਾ ਮਨੁ ਆਲਸੀਆ ਉਘਲਾਨਾ ॥**

ਆਲਸੀਆਂ ਵਾਂਗ ਮੇਰਾ ਆਲਸੀ ਮਨ, ਮੋਹ ਦੀ ਨੀਂਦ ਵਿਚ ਉਘਲਾਂਦਾ ਸੀ। ਪਰ-

**ਹਰਿ ਹਰਿ ਆਨਿ ਮਿਲਾਇਓ ਗੁਰੁ ਸਾਧੂ ਮਿਲਿ ਸਾਧੂ ਕਪਟ ਖੁਲਾਨਾ ॥ਰਹਾਉ॥**

ਹਰਿ ਹਰਿ ਨੇ ਸਾਧੂ=ਸਰੇਸ਼ਟ ਗੁਰਾਂ ਨਾਲ ਆਨਿ=ਲਿਆ ਮਿਲਾਇਆ ਹੈ,
ਸਾਧੂ=ਸਰੇਸ਼ਟ ਗੁਰਾਂ ਨਾਲ ਮਿਲਦਿਆਂ ਹੀ (ਪੰਜਾਂ ਕੋਸ਼ਾਂ ਰੂਪੀ) ਕਪਟ=ਤਖਤੇ ਖੁਲਾਨਾ=ਖੁੱਲ੍ਹ ਗਏ ਹਨ ॥ ਰਹਾਉ ॥

**ਗੁਰ ਖਿਨੁ ਖਿਨੁ ਪ੍ਰੀਤਿ ਲਗਾਵਹੁ ਮੇਰੈ ਹੀਅਰੈ ਮੇਰੇ ਪ੍ਰੀਤਮ ਨਾਮੁ ਪਰਾਨਾ ॥**

ਹੇ ਗੁਰੋ ! ਮੇਰੇ ਹਿਰਦੇ ਅੰਦਰ ਛਿਨ ਛਿਨ ਕਾਲ ਨਾਮ ਦੀ ਪ੍ਰੀਤੀ ਬਹੁਤੀ ਲਗਾਉਣਾ ਕਰੋ, ਕਿਉਂਕਿ ਮੇਰੇ ਪ੍ਰੀਤਮ ਦਾ ਨਾਮ ਹੀ ਪ੍ਰਾਣਾਂ ਦਾ ਆਸਰਾ ਹੈ। ਵਾ:-ਮੇਰੇ ਪ੍ਰਾਣਾਂ ਦਾ ਆਸਰਾ ਹੀ ਪ੍ਰੀਤਮ ਦਾ ਨਾਮ ਹੈ।

**ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ ਜਿਉ ਅਮਲੀ ਅਮਲਿ ਲੁਭਾਨਾ ॥ ੨ ॥**

ਹੇ ਮੇਰੇ ਸੁਆਮੀ ! ਆਪ ਜੀ ਦੇ ਨਾਮ ਤੋਂ ਬਿਨਾਂ ਮਰ ਹੀ ਜਾਈਦਾ ਹੈ, ਜਿਵੇਂ ਅਮਲੀ ਦਾ ਮਨ ਅਮਲ ਵਿਚ ਲੁਭਾਇਮਾਨ ਹੁੰਦਾ ਹੈ, ਤਿਵੇਂ ਮੇਰਾ ਮਨ ਨਾਮ ਵਿਚ ਲੁਭਾਇਮਾਨ ਹੋ ਰਿਹਾ ਹੈ ॥ ੨ ॥

**ਜਿਨ ਮਨਿ ਪ੍ਰੀਤਿ ਲਗੀ ਹਰਿ ਕੇਰੀ ਤਿਨ ਧੁਰਿ ਭਾਗ ਪੁਰਾਨਾ ॥**

ਜਿਨ੍ਹਾਂ ਦੇ ਮੱਥੇ ਉੱਤੇ ਧੁਰ ਤੋਂ ਹੀ ਪੁਰਾਣੇ ਭਾਗ ਹਨ, ਉਹਨਾਂ ਦੇ ਮਨ ਵਿਚ ਹਰੀ ਦੀ ਪ੍ਰੀਤੀ ਲੱਗੀ ਹੈ।

**ਤਿਨ ਹਮ ਚਰਣ ਸਰੇਵਹ ਖਿਨੁ ਖਿਨੁ ਜਿਨ ਹਰਿ ਮੀਠ ਲਗਾਨਾ ॥ ੩ ॥**

ਅਸੀਂ ਖਿਨ ਖਿਨ ਕਾਲ ਵਿਚ ਉਹਨਾਂ ਦੇ ਚਰਨਾਂ ਦੀ ਸੇਵਾ ਕਰਦੇ ਹਾਂ, ਜਿਨ੍ਹਾਂ ਨੇ ਮੈਨੂੰ ਹਰੀ ਦਾ ਨਾਮ ਮੀਠ=ਪਿਆਰਾ ਲਗਾਇਆ ਹੈ ॥ ੩ ॥

## ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ ਜਨੁ ਬਿਛੁਰਿਆ ਚਿਰੀ ਮਿਲਾਨਾ ॥

ਹਰਿ ਹਰਿ ਸੁਆਮੀ ਨੇ ਮੇਰੇ ਉਤੇ ਕਿਰਪਾ ਦ੍ਰਿਸ਼ਟੀ ਕੀਤੀ ਹੈ, ਇਸ ਕਰਕੇ–

ਦਾਸ ਨੂੰ ਚਿਰਾਂ ਦਾ ਵਿੱਛੁੜਿਆ ਹੋਇਆ ਹਰੀ ਮਿਲ ਪਿਆ ਹੈ।

ਵਾ :–ਚਿਰੰਕਾਲ ਦੇ ਵਿੱਛੁੜੇ ਹੋਏ ਮੈਂ ਸੇਵਕ ਨੂੰ ਹਰੀ ਨੇ ਆਪਣੇ ਨਾਲ ਮਿਲਾ ਲਿਆ ਹੈ।

## ਧਨੁ ਧਨੁ ਸਤਿਗੁਰੁ ਜਿਨਿ ਨਾਮੁ ਦ੍ਰਿੜਾਇਆ
## ਜਨੁ ਨਾਨਕੁ ਤਿਸੁ ਕੁਰਬਾਨਾ ॥ ੪ ॥ ੩ ॥

ਗੁਰੂ ਜੀ ਕਥਨ ਕਰਦੇ ਹਨ, ਉਹ ਸਤਿਗੁਰੂ ਧੰਨ ਧੰਨ ਹਨ, ਜਿਨ੍ਹਾਂ ਨੇ ਨਾਮ ਸਿਮਰਨ ਦ੍ਰਿੜ੍ਹ ਕਰਵਾਇਆ ਹੈ, ਮੈਂ ਜਨ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ ॥ ੪ ॥ ੩ ॥

## ਜੈਤਸਰੀ ਮਹਲਾ ੪ ॥

## ਸਤਿਗੁਰੁ ਸਾਜਨੁ ਪੁਰਖੁ ਵਡ ਪਾਇਆ ਹਰਿ ਰਸਕਿ ਰਸਕਿ ਫਲ ਲਾਗਿਬਾ ॥

ਵੱਡੇ ਸੱਜਣ ਸਤਿਗੁਰ ਪੁਰਖਾਂ ਤੋਂ ਉਪਦੇਸ਼ ਪਾਇਆ ਹੈ, ਹਰੀ ਰਸਕ ਅੰਦਰ ਰਸਕਿ=ਪ੍ਰੇਮ ਕਰਨ ਨਾਲ ਗਿਆਨ ਫਲ ਲੱਗਾ ਹੈ।

## ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ ਗੁਰਬਚਨੀ ਬਿਸੁ ਹਰਿ ਕਾਢਿਬਾ ॥ ੧ ॥

ਇਹ ਪ੍ਰਾਣੀ ਮਾਇਆ ਰੂਪੀ ਭੁਇਅੰਗ=ਸੱਪ ਦਾ ਗ੍ਰਸਿਆ ਹੋਇਆ ਹੈ, ਜਿਸ ਨੇ ਗੁਰ ਬਚਨਾਂ ਦੁਆਰੇ ਹਰੀ ਨਾਮ ਜਪਿਆ ਹੈ ਉਸ ਨੇ ਵਿਸ਼ਿਆਂ ਰੂਪੀ ਬਿਸੁ=ਜ਼ਹਿਰ ਨੂੰ ਕਾਢਿਬਾ=ਕੱਢ ਦਿੱਤਾ ਹੈ।

## ਮੇਰਾ ਮਨੁ ਰਾਮ ਨਾਮ ਰਸਿ ਲਾਗਿਬਾ ॥

ਹੁਣ ਮੇਰਾ ਮਨ ਰਾਮ ਨਾਮ ਦੇ ਰਸ ਵਿਚ ਲਾਗਿਬਾ–ਲੱਗਾ ਹੋਇਆ ਹੈ।

## ਹਰਿ ਕੀਏ ਪਤਿਤ ਪਵਿਤ੍ਰ ਮਿਲਿ ਸਾਧ ਗੁਰ
## ਹਰਿ ਨਾਮੈ ਹਰਿ ਰਸੁ ਚਾਖਿਬਾ ॥ ਰਹਾਉ ॥

ਜਿਸ ਵੇਲੇ ਸਾਧ=ਸਰੇਸ਼ਟ ਗੁਰਾਂ ਨਾਲ ਮਿਲਕੇ ਮੈਂ ਹਰਿ ਹਰਿ ਨਾਮ ਦਾ ਰਸ ਚੱਖਿਆ ਤਾਂ ਹਰੀ ਨੇ ਮੈਂ ਪਤਿਤ=ਪਾਪੀ ਨੂੰ ਪਵਿੱਤ੍ਰ ਕਰ ਲਿਆ ਹੈ ॥ ਰਹਾਉ ॥

## ਧਨੁ ਧਨੁ ਵਡਭਾਗ ਮਿਲਿਓ ਗੁਰੁ ਸਾਧੂ
## ਮਿਲਿ ਸਾਧੂ ਲਿਵ ਉਨਮਨਿ ਲਾਗਿਬਾ ॥

ਉਸ ਵਡਭਾਗੀ ਨੂੰ ਜਗਤ ਵਿਚ ਧੰਨ ਧੰਨ ਹੁੰਦੀ ਹੈ, ਜਿਸ ਨੂੰ ਸਾਧੂ–ਸਰੇਸ਼ਟ ਗੁਰੂ ਮਿਲਿਆ ਹੈ, ਸਰੇਸ਼ਟ ਗੁਰਾਂ ਨਾਲ ਮਿਲਕੇ ਉਸ ਦੀ ਲਿਵ ਉਨਮਨਿ–ਤੁਰੀਆ ਪਦ ਵਿਚ ਲੱਗੀ ਹੈ।

**ਤ੍ਰਿਸਨਾ ਅਗਨਿ ਬੁਝੀ ਸਾਂਤਿ ਪਾਈ ਹਰਿ ਨਿਰਮਲ ਨਿਰਮਲ ਗੁਨ ਗਾਇਬਾ ॥੨॥**

ਉਸ ਦੀ ਤ੍ਰਿਸ਼ਨਾਂ ਰੂਪ ਅੱਗ ਬੁਝ ਗਈ ਹੈ ਅਤੇ ਸ਼ਾਂਤੀ ਪਾ ਲਈ ਹੈ, ਕਿਉਂਕਿ ਉਸ ਨੇ ਨਿਰਮਲ— ਪਵਿੱਤਰ ਹਰੀ ਦੇ ਪਵਿੱਤਰ ਗੁਨ—ਗੁਣਾਂ ਨੂੰ ਗਾਇਬਾ—ਗਾਇਆ ਹੈ ॥ ੨ ॥

**ਤਿਨ ਕੇ ਭਾਗ ਖੀਨ ਧੁਰਿ ਪਾਏ ਜਿਨ ਸਤਿਗੁਰ ਦਰਸੁ ਨ ਪਾਇਬਾ ॥**

ਉਹਨਾਂ ਦੇ ਭਾਗ ਧੁਰ ਤੋਂ ਹੀ ਖੀਨ—ਭੈੜੇ ਲਿਖ ਪਾਏ ਹਨ, ਜਿਨ੍ਹਾਂ ਨੇ ਸਤਿਗੁਰਾਂ ਦਾ ਦਰਸ਼ਨ ਕਰਨਾ ਨਹੀਂ ਪਾਇਆ।

**ਤੇ ਦੂਜੈ ਭਾਇ ਪਵਹਿ ਗ੍ਰਭ ਜੋਨੀ ਸਭੁ ਬਿਰਥਾ ਜਨਮੁ ਤਿਨ ਜਾਇਬਾ ॥ ੩ ॥**

ਉਹ ਦ੍ਵੈਤ ਭਾ ਕਰਕੇ ਮਾਂ ਦੀ ਗਰਭ ਜੂਨੀ ਵਿਚ ਪਵਹਿ—ਪੈਂਦੇ ਹਨ, ਉਹਨਾਂ ਦਾ ਸਾਰਾ ਜਨਮ ਵਿਅਰਥ ਚਲਿਆ ਜਾਇਬਾ—ਜਾਂਦਾ ਹੈ ॥ ੩ ॥

**ਹਰਿ ਦੇਹੁ ਬਿਮਲ ਮਤਿ ਗੁਰ ਸਾਧ ਪਗ ਸੇਵਹ ਹਮ ਹਰਿ ਮੀਠ ਲਗਾਇਬਾ ॥**

ਹੇ ਹਰੀ ! ਮੈਨੂੰ ਬਿਮਲ—ਉੱਜਲ ਮਤਿ—ਬੁੱਧੀ ਦੇਣਾ ਕਰੋ,ਜੋ ਉਹਨਾਂ ਸਾਧ—ਸਰੇਸ਼ਟ ਗੁਰਾਂ ਦੇ ਚਰਨਾਂ ਦੀ ਸੇਵਾ ਕਰਾਂ, ਜਿਨ੍ਹਾਂ ਨੇ ਮੈਨੂੰ ਹਰੀ ਨਾਮ ਮੀਠ—ਪਿਆਰਾ ਲਗਾਇਆ ਹੈ।

**ਜਨੁ ਨਾਨਕੁ ਰੇਣ ਸਾਧ ਪਗ ਮਾਗੈ ਹਰਿ ਹੋਇ ਦਇਆਲੁ ਦਿਵਾਇਬਾ ॥੪॥੪॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਦਾਸ ਸੰਤਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ,
ਹੇ ਹਰੀ ! ਆਪ ਦਿਆਲੂ ਹੋ ਕੇ ਉਹ ਧੂੜ ਮੈਨੂੰ ਦਿਵਾਇਬਾ—ਦਿਵਾਣਾ ਕਰੋ ॥ ੪ ॥ ੪ ॥

**ਜੈਤਸਰੀ ਮਹਲਾ ੪ ॥**

**ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥**

ਜਿਨ੍ਹਾਂ ਦੇ ਹਿਰਦੇ ਵਿਚ ਹਰੀ ਨਾਮ ਨਹੀਂ ਵਸਿਆ, ਉਹਨਾਂ ਦੀ ਮਾਂ ਨੂੰ ਹਰੀ ਬਾਂਝਾ—ਸੰਢ ਕੀਜੈ—ਕਰ ਦੇਂਦਾ, ਤਾਂ ਚੰਗਾ ਸੀ।

**ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ ॥ ੧ ॥**

ਨਾਮ ਤੋਂ ਬਿਨਾਂ ਉਹਨਾਂ ਦੀ ਦੇਹ ਸੁੰਞੀ—ਖਾਲੀ ਫਿਰਦੀ ਹੈ, ਅਤੇ ਉਹ ਖਪ ਖਪ ਕੇ ਕਰਾਂਝਾ— ਕਰੰਝੂਏ ਦੇ ਬਨ ਸੰਸਾਰ ਵਿਚ ਨਿਸਫਲ ਮਰ ਗਏ ਹਨ। ਵਾ :—ਕਰਾਂਝਾ—ਕ੍ਰਿਝ-ਕ੍ਰਿਝ ਕੇ ਮਰ ਗਏ ਹਨ।
ਵਾ :—ਕਰਾਂਝਾ—ਕਜੀਆਂ ਵਿਚ ਭਾਵ ਧੰਦਿਆਂ ਵਿਚ ਖਪ ਖਪ ਕੇ ਮਰ ਗਏ ਹਨ ॥ ੧ ॥

**ਮੇਰੇ ਮਨ ਜਪਿ ਰਾਮ ਨਾਮੁ ਹਰਿ ਮਾਝਾ ॥**

ਹੇ ਮੇਰੇ ਮਨ ! ਹਿਰਦੇ ਮਾਝਾ—ਵਿਚ ਹਰੀ ਰਾਮ ਦੇ ਨਾਮ ਨੂੰ ਜਪਣਾ ਕਰ।

**ਹਰਿ ਹਰਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ**
**ਗੁਰਿ ਗਿਆਨੁ ਦੀਓ ਮਨੁ ਸਮਝਾ ॥ ਰਹਾਉ ॥**

ਕ੍ਰਿਪਾਲੂ ਹਰਿ ਹਰਿ ਨੇ ਕਿਰਪਾ ਦ੍ਰਿਸ਼ਟੀ ਧਾਰੀ ਤਾਂ ਗੁਰਾਂ ਨੇ ਪ੍ਰਭੂ ਦਾ ਗਿਆਨ ਦਿੱਤਾ, ਜਿਸ ਗਿਆਨ ਕਰਕੇ ਮਨ ਨੂੰ ਸਮਝਾ—ਸਮਝ ਆ ਗਈ ॥ ਰਹਾਉ ॥

**ਹਰਿ ਕੀਰਤਿ ਕਲਜੁਗਿ ਪਦੁ ਊਤਮੁ ਹਰਿ ਪਾਈਐ ਸਤਿਗੁਰ ਮਾਝਾ ॥**

ਕਲਜੁਗ ਵਿਚ ਹਰੀ ਦੀ ਕੀਰਤੀ ਉੱਤਮ-ਪਦ ਦੇ ਦੇਣ ਵਾਲੀ ਹੈ, ਸਤਿਗੁਰਾਂ ਦੇ (ਹਿਰਦੇ) ਮਾਝਾ—ਵਿਚੋਂ ਹਰੀ ਦੀ ਓਹ ਕੀਰਤੀ ਪ੍ਰਾਪਤ ਹੁੰਦੀ ਹੈ।

**ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਗੁਪਤੁ ਨਾਮੁ ਪਰਗਾਝਾ ॥੨॥**

ਮੈਂ ਆਪਣਿਆਂ ਸਤਿਗੁਰਾਂ ਤੋਂ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਗੁਪਤ ਨਾਮ ਮੈਨੂੰ ਪਰਗਾਝਾ—ਪ੍ਰਗਟ ਕਰ ਦਿੱਤਾ ਹੈ ॥ ੨ ॥

**ਦਰਸਨੁ ਸਾਧ ਮਿਲਿਓ ਵਡਭਾਗੀ ਸਭਿ ਕਿਲਬਿਖ ਗਏ ਗਵਾਝਾ ॥**

ਵਡਭਾਗੀਆਂ ਨੂੰ ਸੰਤਾਂ ਦਾ ਦਰਸ਼ਨ ਮਿਲਿਆ ਹੈ, ਸਾਰੇ ਕਿਲਬਿਖ—ਪਾਪ ਗਏ ਗਵਾਝਾ—ਗਏ ਗਵਾਤੇ ਹੋ ਗਏ ਹਨ। ਅਥਵਾ :-ਜੋ ਪਾਪ ਗੁਆਣੇ ਯੋਗ ਸਨ, ਉਹ ਦੂਰ ਚਲੇ ਗਏ।

[ਪੰਨਾ ੬੯੮]

**ਸਤਿਗੁਰੁ ਸਾਹੁ ਪਾਇਆ ਵਡ ਦਾਣਾ ਹਰਿ ਕੀਏ ਬਹੁ ਗੁਣ ਸਾਝਾ ॥ ੩ ॥**

ਜਿਸ ਵੇਲੇ ਬੜੇ ਦਨਾਈ ਵਾਲੇ ਗੁਰੂ ਰੂਪ ਸ਼ਾਹ ਨੂੰ ਪਾਇਆ, ਤਾਂ ਹਰੀ ਦੇ ਬਹੁਤੇ ਗੁਣਾਂ ਦੀ ਸਾਝਾ—ਭਾਈ ਵਾਲੀ ਕੀਤੀ ॥ ੩ ॥

**ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ ॥**

ਜਗ ਜੀਵਨਿ—ਪਰਮਾਤਮਾ ਨੇ ਜਿਨ੍ਹਾਂ ਉੱਤੇ ਕਿਰਪਾ ਦ੍ਰਿਸ਼ਟੀ ਕੀਤੀ ਹੈ, ਉਹਨਾਂ ਨੇ ਮਨ ਦੇ ਮਾਝਾ—ਵਿਚ ਉਰਿ—ਵਿਸ਼ੇਸ਼ ਕਰਕੇ ਹਰੀ ਨਾਮ ਨੂੰ ਧਾਰਿਆ ਹੈ।

**ਧਰਮਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥ ੪ ॥ ੫ ॥**

ਗੁਰੂ ਜੀ ਕਥਨ ਕਰਦੇ ਹਨ, ਉਹਨਾਂ ਨੇ ਆਪਣਿਆਂ ਕਰਮਾਂ ਦਾ ਲੇਖਾ ਸਮਝ ਕੇ ਧਰਮ ਰਾਜਾ ਦੇ ਦਰਬਾਰ ਦੇ ਸਾਰੇ ਕਾਗਜ਼ ਪਾੜ ਦਿੱਤੇ ਹਨ ॥ ੪ ॥ ੫ ॥

**ਜੈਤਸਰੀ ਮਹਲਾ ੪ ॥**

**ਸਤਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ ॥**

ਜਿਸ ਵਡਭਾਗੀ ਨੇ ਸੰਤਾਂ ਦੀ ਸਤ ਸੰਗਤ ਕਰਨੀ ਪਾਈ ਹੈ, ਉਸ ਦਾ ਚਲਤੌ—ਚੰਚਲ ਮਨ

ਅਰੂੜਾ—ਇਸਥਿਤ ਹੋ ਗਿਆ ਹੈ।

**ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰਿ ਰਸਿ ਲੀੜਾ ॥੧॥**

ਜਿਨ੍ਹਾਂ ਨੇ ਹਰੀ ਨਾਮ ਸਿਮਰਨ ਰੂਪ ਅੰਮ੍ਰਿਤ ਧਾਰਾ ਦੇ ਰਸ ਨੂੰ ਲੀੜਾ—ਲੀੜ੍ਹਿਆ ਭਾਵ ਪੀਤਾ ਹੈ, ਉਹਨਾਂ ਨੂੰ ਨਿਤਾਪ੍ਰਤੀ ਅਨਹਦ ਧੁਨ ਦੇ "ਸੁਧੋ ਹੰ ਬੁੱਧੋ ਹੰ ਆਦਿਕ" ਬਾਜੇ ਬੱਜਦੇ ਹਨ ॥ ੧ ॥

**ਮੇਰੇ ਮਨ ਜਪਿ ਰਾਮਨਾਮੁ ਹਰਿ ਰੂੜਾ ॥**

ਮੇਰੇ ਮਨ ਨੇ ਰੂੜਾ—ਸੁੰਦਰ ਹਰੀ ਦਾ ਰਾਮ ਨਾਮ ਜਪਿਆ ਹੈ।

**ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ**
**ਹਰਿ ਮਿਲਿਓ ਲਾਇ ਝਪੀੜਾ ॥ ਰਹਾਉ ॥**

ਸਤਿਗੁਰਾਂ ਨੇ ਮੇਰੇ ਮਨ ਤਨ ਵਿਚ ਪ੍ਰੀਤੀ ਲਗਾਈ ਹੈ, ਜਿਸ ਕਰਕੇ ਮੈਨੂੰ ਹਰੀ ਲਾਇ ਝਪੀੜਾ—ਜੱਫੀ ਪਾ ਕੇ ਮਿਲਿਆ ਹੈ ॥ ਰਹਾਉ ॥

**ਸਾਕਤ ਬੰਧ ਭਏ ਹੈ ਮਾਇਆ ਬਿਖੁ ਸੰਚਹਿ ਲਾਇ ਜਕੀੜਾ ॥**

ਸਾਕਤ ਪੁਰਸ਼ ਮਾਇਆ ਦੇ ਬੰਧਨਾਂ ਵਿਚ ਬੰਧ ਭਏ—ਬੰਨ੍ਹੇ ਹੋਏ ਹਨ, ਜਕੀੜਾ—ਹਠ ਲਗਾ ਕੇ ਬਿਖੁ—ਵਿਸ਼ਿਆਂ ਰੂਪੀ ਜ਼ਹਿਰ ਨੂੰ ਸੰਚਹਿ—ਇਕੱਠਾ ਕਰਦੇ ਹਨ।

**ਹਰਿ ਕੈ ਅਰਥਿ ਖਰਚਿ ਨਹ ਸਾਕਹਿ ਜਮਕਾਲੁ ਸਹਹਿ ਸਿਰਿ ਪੀੜਾ ॥੨॥**

ਆਪਣੇ ਭਲੇ ਅਰਥਿ—ਵਾਸਤੇ ਹਰੀ ਦੇ ਨਮਿੱਤ ਖਰਚ ਨਹੀਂ ਸਕਦੇ, ਇਸ ਲਈ ਅੰਤ ਨੂੰ ਜਮਕਾਲ ਦੀ ਪੀੜਾ ਨੂੰ ਸਿਰ ਉੱਤੇ ਸਹਾਰਦੇ ਹਨ ॥ ੨ ॥

**ਜਿਨ ਹਰਿ ਅਰਥਿ ਸਰੀਰੁ ਲਗਾਇਆ ਗੁਰ ਸਾਧੂ**
**ਬਹੁ ਸਰਧਾ ਲਾਇ ਮੁਖਿ ਧੂੜਾ ॥**

ਜਿਨ੍ਹਾਂ ਨੇ ਹਰੀ ਦੇ ਅਰਥਿ—ਲੇਖੇ ਸਰੀਰ ਨੂੰ ਲਗਾਇਆ ਹੈ, ਅਤੇ ਬੜੀ ਸ਼ਰਧਾ ਨਾਲ ਗੁਰੂ ਤੇ ਸੰਤਾਂ ਦੀ ਚਰਨ ਧੂੜ ਨੂੰ ਮੂੰਹ ਉੱਪਰ ਲਗਾਇਆ ਹੈ।

**ਹਲਤਿ ਪਲਤਿ ਹਰਿ ਸੋਭਾ ਪਾਵਹਿ ਹਰਿ ਰੰਗੁ ਲਗਾ ਮਨਿ ਗੂੜਾ ॥ ੩ ॥**

ਉਹ ਪੁਰਸ਼ ਲੋਕ ਪ੍ਰਲੋਕ ਵਿਚ ਹਰ ਤਰ੍ਹਾਂ ਦੀ ਸੋਭਾ ਨੂੰ ਪਾਉਂਦੇ ਹਨ, ਕਿਉਂਕਿ ਉਹਨਾਂ ਦੇ ਮਨ ਵਿਚ ਹਰੀ ਦਾ ਗੂੜ੍ਹਾ ਰੰਗੁ—ਪ੍ਰੇਮ ਲੱਗਾ ਹੈ ॥ ੩ ॥

**ਹਰਿ ਹਰਿ ਮੇਲਿ ਮੇਲਿ ਜਨ ਸਾਧੂ ਹਮ ਸਾਧ ਜਨਾ ਕਾ ਕੀੜਾ ॥**

ਹੇ ਹਰਿ ਹਰਿ ! ਅਸਾਨੂੰ ਸੰਤ ਜਨਾਂ ਦੇ ਮੇਲ ਵਿਚ ਮੇਲਣਾ ਕਰ, ਮੈਂ ਸੰਤ ਜਨਾਂ ਦਾ ਕੀੜਾ—ਦਾਸ ਹਾਂ।

**ਜਨ ਨਾਨਕ ਪ੍ਰੀਤਿ ਲਗੀ ਪਗ ਸਾਧ ਗੁਰ**
**ਮਿਲਿ ਸਾਧੂ ਪਾਖਾਣੁ ਹਰਿਓ ਮਨੁ ਮੂੜਾ ॥ ੪ ॥ ੬ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਦੀ ਸਾਧ-ਸਰੇਸ਼ਟ ਗੁਰਾਂ ਦੇ ਚਰਨਾਂ ਨਾਲ ਪ੍ਰੀਤੀ ਲੱਗੀ ਹੈ, ਸਾਧੂ-ਸਰੇਸ਼ਟ ਗੁਰਾਂ ਨਾਲ ਮਿਲਣ ਕਰਕੇ ਪੱਥਰ ਵਾਂਗ ਮੂਰਖ ਮਨ ਦਾ ਕਠੋਰ ਸੁਭਾਅ ਹਰਿਓ-ਦੂਰ ਹੋ ਗਿਆ ਹੈ ॥ ੪ ॥ ੬ ॥

**ਜੈਤਸਰੀ ਮਹਲਾ ੪ ਘਰੁ ੨ ॥ ੴ ਸਤਿਗੁਰ ਪ੍ਰਸਾਦਿ ॥**

**ਹਰਿ ਹਰਿ ਸਿਮਰਹੁ ਅਗਮ ਅਪਾਰਾ ॥ ਜਿਸੁ ਸਿਮਰਤ ਦੁਖੁ ਮਿਟੈ ਹਮਾਰਾ ॥**

ਉਸ ਅਗਮ ਅਪਾਰ ਹਰਿ ਹਰਿ ਨੂੰ ਸਿਮਰਨਾ ਕਰੋ। ਜਿਸ ਦੇ ਸਿਮਰਨੇ ਕਰਕੇ ਹਮਾਰਾ-ਸਭਨਾਂ ਦਾ ਦੁੱਖ ਮਿਟ ਜਾਂਦਾ ਹੈ।

**ਹਰਿ ਹਰਿ ਸਤਿਗੁਰ ਪੁਰਖੁ ਮਿਲਾਵਹੁ ਗੁਰਿ ਮਿਲਿਐ ਸੁਖੁ ਹੋਈ ਰਾਮ ॥੧॥**

ਰਾਮ-ਹੇ ਭਾਈ! ਹਰਿ ਹਰਿ ਨਾਮ ਦੇ ਦਾਤੇ ਸਤਿਗੁਰ ਪੁਰਖਾਂ ਨਾਲ ਆਪਣੇ ਆਪ ਨੂੰ ਮਿਲਾਵੋ, ਕਿਉਂਕਿ ਗੁਰੂ ਦੇ ਮਿਲਿਆਂ ਹੀ ਸੁਖ ਪ੍ਰਾਪਤ ਹੁੰਦਾ ਹੈ ॥ ੧ ॥

**ਹਰਿ ਗੁਣ ਗਾਵਹੁ ਮੀਤ ਹਮਾਰੇ ॥ ਹਰਿ ਹਰਿ ਨਾਮੁ ਰਖਹੁ ਉਰ ਧਾਰੇ ॥**

ਹੇ ਮੇਰੇ ਮਿੱਤਰੋ! ਹਰੀ ਦੇ ਗੁਣ ਗਾਵਣਾ ਕਰੋ। ਅਤੇ ਹਰਿ ਹਰਿ ਨਾਮ ਨੂੰ ਹਿਰਦੇ ਵਿਚ ਧਾਰ ਰੱਖੋ।

**ਹਰਿ ਹਰਿ ਅੰਮ੍ਰਿਤ ਬਚਨ ਸੁਣਾਵਹੁ ਗੁਰ ਮਿਲਿਐ ਪਰਗਟੁ ਹੋਈ ਰਾਮ ॥ ੨ ॥**

ਹਰਿ ਹਰਿ ਦੇ ਅੰਮ੍ਰਿਤ ਰੂਪ ਬਚਨਾਂ ਦੇ ਸੁਣਨੇ ਵਿਚ ਆਵੋ। ਗੁਰਾਂ ਨਾਲ ਮਿਲਣ ਕਰਕੇ ਰਾਮ ਪ੍ਰਭੂ ਪ੍ਰਗਟ ਹੁੰਦਾ ਹੈ ॥ ੨ ॥

**ਮਧੁਸੂਦਨ ਹਰਿ ਮਾਧੋ ਪ੍ਰਾਨਾ ॥ ਮੇਰੈ ਮਨਿ ਤਨਿ ਅੰਮ੍ਰਿਤ ਮੀਠ ਲਗਾਨਾ ॥**

ਮਧੂ ਦੈਂਤ ਦੇ ਸੂਦਨ-ਨਾਸ ਕਰਨ ਵਾਲਾ ਜੋ ਪ੍ਰਾਣ ਰੂਪ ਹਰੀ ਹੈ। ਉਸ ਮਾਧੋ ਦਾ ਨਾਮ-ਅੰਮ੍ਰਿਤ ਮੇਰੇ ਮਨ ਤਨ ਵਿਚ ਮੀਠ-ਮੀਠਾ ਭਾਵ ਪਿਆਰਾ ਲੱਗ ਆਇਆ ਹੈ।

**ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਪੁਰਖੁ ਨਿਰੰਜਨੁ ਸੋਈ ਰਾਮ ॥ ੩ ॥**

ਹੇ ਹਰਿ ਹਰਿ! ਦਇਆ ਦ੍ਰਿਸ਼ਟੀ ਕਰਕੇ ਉਹਨਾਂ ਗੁਰਾਂ ਨਾਲ ਮੇਲੋ, ਜਿਹੜੇ ਗੁਰੂ ਉਸ ਨਿਰੰਜਨ ਰਾਮ ਪੁਰਖ ਦਾ ਸਰੂਪ ਹਨ ॥ ੩ ॥

**ਹਰਿ ਹਰਿ ਨਾਮੁ ਸਦਾ ਸੁਖ ਦਾਤਾ ॥ ਹਰਿ ਕੈ ਰੰਗਿ ਮੇਰਾ ਮਨੁ ਰਾਤਾ ॥**

ਹਰਿ ਹਰਿ ਦਾ ਨਾਮ ਸਿਮਰਨ ਸਦਾ ਹੀ ਸੁਖ ਦੇਣ ਵਾਲਾ ਹੈ। ਹਰੀ ਦੇ ਪ੍ਰੇਮ ਰੰਗ ਵਿਚ ਮੇਰਾ ਮਨ

ਰਾਤਾ—ਰੰਗਿਆ ਗਿਆ ਹੈ।

**ਹਰਿ ਹਰਿ ਮਹਾ ਪੁਰਖੁ ਗੁਰੁ ਮੇਲਹੁ**
**ਗੁਰ ਨਾਨਕ ਨਾਮਿ ਸੁਖੁ ਹੋਈ ਰਾਮ ॥ ੪ ॥ ੧ ॥ ੭ ॥**

(੧) ਗੁਰੂ ਜੀ ਕਥਨ ਕਰਦੇ ਹਨ, ਹੇ ਹਰਿ ਹਰਿ! ਮਹਾਂ ਪੁਰਖ ਜੋ ਸਤਿਗੁਰੂ ਹਨ, ਉਹਨਾਂ ਨਾਲ ਮੇਲੋ, ਕਿਉਂਕਿ ਗੁਰਾਂ ਦੁਆਰੇ ਨਾਮ ਜਪਣ ਕਰਕੇ ਸੁਖ ਪ੍ਰਾਪਤ ਹੁੰਦਾ ਹੈ।

(੨) ਹੇ ਮਹਾਂ ਪੁਰਖ ਗੁਰੋ! ਮੈਨੂੰ ਹਰ ਤਰ੍ਹਾਂ ਕਰਕੇ ਹਰੀ ਰਾਮ ਨਾਮੀ ਨਾਲ ਮੇਲ ਦਿਓ ਤਾਂ ਮੈਨੂੰ ਸੁਖ ਹੋਵੇਗਾ ॥ ੪ ॥ ੧ ॥ ੭ ॥

**ਜੈਤਸਰੀ ਮਃ ੪ ॥**

**ਹਰਿ ਹਰਿ ਹਰਿ ਹਰਿ ਨਾਮੁ ਜਪਾਹਾ ॥ ਗੁਰਮੁਖਿ ਨਾਮੁ ਸਦਾ ਲੈ ਲਾਹਾ ॥**

(੧) ਹਰ ਵੇਲੇ ਹਰੀ ਦੇ ਹਰਿ ਹਰਿ ਨਾਮ ਨੂੰ ਜਪਦਾ ਹਾਂ।

(੨) ਹਰਿ—ਹਰ ਇੱਕ ਦੇ ਹਰਿ—ਹਰਿਆਂ ਕਰਨ ਵਾਲਾ ਜੋ ਹਰਿ—ਹਰੀ ਹੈ, ਉਸ ਹਰਿ—ਹਰੀ ਦੇ ਨਾਮ ਨੂੰ ਜਪਦਾ ਹਾਂ। ਸਦਾ ਲਾਭ ਦੇਣ ਵਾਲਾ ਨਾਮ ਮੁਖ ਗੁਰਾਂ ਪਾਸੋਂ ਲਿਆ ਹੈ।

**ਹਰਿ ਹਰਿ ਹਰਿ ਹਰਿ ਭਗਤਿ ਦ੍ਰਿੜਾਵਹੁ ਹਰਿ ਹਰਿ ਨਾਮੁ ਉਮਾਹਾ ਰਾਮ ॥ ੧ ॥**

ਹਰ ਤਰ੍ਹਾਂ ਹਰਿਆਂ ਕਰਨ ਵਾਲੀ ਹਰਿ ਹਰਿ ਦੀ ਭਗਤੀ ਆਪਣੇ ਮਨ ਨੂੰ ਦ੍ਰਿੜ੍ਹ ਕਰਾਵੋ, ਅਤੇ ਹਰਿ ਹਰਿ ਰਾਮ ਨਾਮ ਦਾ ਉਤਸ਼ਾਹ ਧਾਰਨਾ ਕਰੋ ॥ ੧ ॥

**ਹਰਿ ਹਰਿ ਨਾਮੁ ਦਇਆਲੁ ਧਿਆਹਾ ॥ ਹਰਿ ਕੈ ਰੰਗਿ ਸਦਾ ਗੁਣ ਗਾਹਾ ॥**

ਦਿਆਲੂ ਦੇ ਹਰਿ ਹਰਿ ਨਾਮ ਨੂੰ ਧਿਆਹਾ—ਧਿਆਉਣਾ ਕਰੋ। ਰੰਗਿ—ਪ੍ਰੇਮ ਕਰਕੇ ਹਰੀ ਦੇ ਗੁਣ ਸਦਾ ਗਾਹਾ—ਗਾਉਣਾ ਕਰੋ।

**ਹਰਿ ਹਰਿ ਹਰਿ ਜਸੁ ਘੂਮਰਿ ਪਾਵਹੁ ਮਿਲਿ ਸਤਸੰਗਿ ਉਮਾਹਾ ਰਾਮ ॥੨॥**

(੧) ਹੇ ਭਾਈ! ਹਰਿ ਹਰਿ ਨਾਮ, ਤੇ ਹਰੀ ਜਸ ਰੂਪੀ ਘੂਮਰਿ—ਲੁੱਡੀ ਪਾਵੋ, ਸਤਸੰਗ ਵਿਚ ਮਿਲਿਆਂ ਰਾਮ ਨਾਮ ਦਾ ਉਤਸ਼ਾਹ ਹੁੰਦਾ ਹੈ।

(੨) ਹਰੀ ਦੇ ਸਤਸੰਗ ਵਿਚ ਮਿਲਕੇ ਬੜੇ ਉਤਸ਼ਾਹ ਨਾਲ ਹਰਿ—ਹਰ ਵੇਲੇ ਹਰੀ ਦੇ ਜਸ ਕਰਨ ਰੂਪ ਘੂਮਰਿ—ਲੁੱਡੀ, ਯਾ ਗਿੱਧਾ ਪਾਵੋ ॥ ੨ ॥

**ਆਉ ਸਖੀ ਹਰਿ ਮੇਲਿ ਮਿਲਾਹਾ ॥ ਸੁਣਿ ਹਰਿ ਕਥਾ ਨਾਮੁ ਲੈ ਲਾਹਾ ॥**

ਹੇ ਭਾਈ! ਆਓ ਹਰੀ ਦੀਆਂ ਮਹਾਤਮਾਂ ਰੂਪ ਸਖੀਆਂ ਦੇ ਮੇਲ ਵਿਚ ਆਪਣੇ ਆਪ ਨੂੰ ਮਿਲਾਓ। ਹਰੀ ਦੀ ਕਥਾ ਸੁਣ ਕੇ ਨਾਮ ਦਾ ਲਾਹਾ—ਲਾਭ ਲੈਣਾ ਕਰੋ।

[ਪੰਨਾ ੬੯੯]

**ਹਰਿ ਹਰਿ ਕ੍ਰਿਪਾ ਧਾਰਿ ਗੁਰ ਮੇਲਹੁ ਗੁਰਿ ਮਿਲਿਐ ਹਰਿ ਓੁਮਾਹਾ ਰਾਮ ॥ ੩ ॥**

ਹੇ ਹਰਿ ਹਰਿ ! ਕਿਰਪਾ ਦ੍ਰਿਸ਼ਟੀ ਧਾਰਕੇ ਗੁਰਾਂ ਨਾਲ ਮੇਲਣਾ ਕਰੋ, ਕਿਉਂਕਿ ਗੁਰਾਂ ਨਾਲ ਮਿਲਿਆਂ ਹੀ ਹਰੀ ਰਾਮ ਦਾ ਉਮਾਹਾ—ਉਤਸ਼ਾਹ ਹੁੰਦਾ ਹੈ ॥ ੩ ॥

**ਕਰਿ ਕੀਰਤਿ ਜਸੁ ਅਗਮ ਅਥਾਹਾ ॥ ਖਿਨੁ ਖਿਨੁ ਰਾਮ ਨਾਮੁ ਗਾਵਾਹਾ ॥**

ਅਗਮ ਅਥਾਹ ਹਰੀ ਦੀ ਜਸ ਦਾਇਕ ਕੀਰਤੀ ਕਰ,

ਵਾ :—ਜਸ ਦੇ ਕਰਾਉਣ ਵਾਲੇ ਕਰਮਾਂ ਵਿਚ ਰਤਿ—ਪ੍ਰੀਤੀ ਕਰ। ਅਤੇ ਖਿਨ ਖਿਨ ਕਾਲ ਵਿਚ ਰਾਮ ਨਾਮ ਨੂੰ ਗਾਵਾਹਾ—ਗਾਵਣਾ ਕਰ।

**ਮੋ ਕਉ ਧਾਰਿ ਕ੍ਰਿਪਾ ਮਿਲੀਐ ਗੁਰ ਦਾਤੇ**
**ਹਰਿ ਨਾਨਕ ਭਗਤਿ ਓੁਮਾਹਾ ਰਾਮ ॥ ੪ ॥ ੨ ॥ ੮ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਨਾਮ ਦਾਤੇ ਗੁਰੋ ! ਕਿਰਪਾ ਦ੍ਰਿਸ਼ਟੀ ਧਾਰ ਕੇ ਮੈਨੂੰ ਮਿਲਣਾ ਕਰੋ, ਜੋ ਹਰੀ ਰਾਮ ਦੀ ਭਗਤੀ ਦਾ ਉਤਸ਼ਾਹ ਪ੍ਰਾਪਤ ਹੋਵੇ ॥ ੪ ॥ ੨ ॥ ੮ ॥

**ਜੈਤਸਰੀ ਮਃ ੪ ॥**

**ਰਸਿ ਰਸਿ ਰਾਮੁ ਰਸਾਲੁ ਸਲਾਹਾ ॥ ਮਨੁ ਰਾਮਨਾਮਿ ਭੀਨਾ ਲੈ ਲਾਹਾ ॥**

(੧) ਸਾਰਿਆਂ ਰਸਾਂ ਵਿਚ ਰਸਿਆ ਹੋਇਆ ਜੋ ਰਸਾਲੁ—ਸੁੰਦਰ ਰਾਮ ਹੈ, ਉਸ ਨੂੰ ਸਲਾਹੁਣਾ ਕਰ।
(੨) ਪ੍ਰੇਮ ਰਸ ਵਿਚ ਰਸਿ—ਤਦਾਕਾਰ ਹੋ ਕੇ ਸੁੰਦਰ ਰਾਮ ਨੂੰ ਸਲਾਹੁਣਾ ਕਰ।
ਰਾਮ ਨਾਮ ਵਿਚ ਮਨ ਨੂੰ ਭੀਨਾ—ਤਦਾਕਾਰ ਕਰਕੇ ਲਾਭ ਨੂੰ ਲੈਣਾ ਕਰ।

**ਖਿਨੁ ਖਿਨੁ ਭਗਤਿ ਕਰਹ ਦਿਨੁ ਰਾਤੀ ਗੁਰਮਤਿ ਭਗਤਿ ਓੁਮਾਹਾ ਰਾਮ ॥੧॥**

ਹੇ ਭਾਈ ! ਜੇ ਕਰ ਛਿਨ ਛਿਨ ਕਾਲ ਗੁਰ ਸਿੱਖਿਆ ਦੁਆਰੇ ਦਿਨ ਰਾਤ ਭਗਤੀ ਕਰੇਂਗਾ ਤਾਂ ਰਾਮ ਦੀ ਭਗਤੀ ਦਾ ਉਮਾਹਾ—ਉਤਸ਼ਾਹ ਹੋਵੇਗਾ ॥ ੧ ॥

**ਹਰਿ ਹਰਿ ਗੁਣ ਗੋਵਿੰਦ ਜਪਾਹਾ ॥ ਮਨੁ ਤਨੁ ਜੀਤਿ ਸਬਦੁ ਲੈ ਲਾਹਾ ॥**

ਤੂੰ ਆਪ ਹਰਿ ਹਰਿ ਨਾਮ ਨੂੰ ਜਪਣਾ ਕਰ, ਤੇ ਹੋਰਨਾਂ ਪਾਸੋਂ ਗੋਬਿੰਦ ਦੇ ਗੁਣਾਂ ਨੂੰ ਜਪਾਉਣਾ ਕਰ। ਗੁਰਾਂ ਤੋਂ ਸਬਦੁ—ਉਪਦੇਸ਼ ਲੈ ਕੇ ਮਨ ਤਨ ਦੇ ਜੀਤਿ—ਜਿੱਤਣ ਦਾ ਲਾਹਾ—ਲਾਭ ਲੈਣਾ ਕਰ।

**ਗੁਰਮਤਿ ਪੰਚ ਦੂਤ ਵਸਿ ਆਵਹਿ ਮਨਿ ਤਨਿ ਹਰਿ ਓੁਮਾਹਾ ਰਾਮ ॥ ੨ ॥**

ਗੁਰ ਸਿੱਖਿਆ ਕਰਕੇ ਹੀ ਪੰਜ ਕਾਮ ਆਦਿਕ ਦੂਤ ਵਸੀਕਾਰ ਹੋ ਆਵਹਿ—ਆਉਂਦੇ ਹਨ, ਅਤੇ ਮਨ ਤਨ ਵਿਚ ਹਰੀ ਰਾਮ ਦਾ ਉਤਸ਼ਾਹ ਹੁੰਦਾ ਹੈ ॥ ੨ ॥

**ਨਾਮੁ ਰਤਨੁ ਹਰਿਨਾਮੁ ਜਪਾਹਾ ॥ ਹਰਿ ਗੁਣ ਗਾਇ ਸਦਾ ਲੈ ਲਾਹਾ ॥**

(੧) ਰਤਨ ਵਾਂਗ ਅਮੋਲਕ ਜੋ ਨਾਮ ਹੈ, ਉਸ ਹਰੀ ਨਾਮ ਨੂੰ ਜਪਣਾ ਕਰ ।

(੨) ਨਾਮੁ=ਪ੍ਰਸਿੱਧ ਹਰੀ ਨਾਮ ਰਤਨ ਨੂੰ ਜਪਣਾ ਕਰ ।

ਹਰੀ ਗੁਣਾਂ ਨੂੰ ਗਾ ਕੇ ਸਦਾ ਲਾਭ ਲੈਣਾ ਕਰ । ਤੇ ਬੇਨਤੀਆਂ ਕਰ–

**ਦੀਨ ਦਇਆਲ ਕ੍ਰਿਪਾ ਕਰਿ ਮਾਧੋ ਹਰਿ ਹਰਿ ਨਾਮ ਉਮਾਹਾ ਰਾਮ ॥ ੩ ॥**

ਹੇ ਦੀਨ ਦਿਆਲ ਮਾਧੋ ! ਕਿਰਪਾ ਦ੍ਰਿਸ਼ਟੀ ਕਰ, ਜੋ ਹਰਿ ਹਰਿ ਨਾਮ ਦਾ ਉਤਸ਼ਾਹ ਪ੍ਰਾਪਤ ਹੋਵੇ ॥੩॥

**ਜਪਿ ਜਗਦੀਸੁ ਜਪਉ ਮਨ ਮਾਹਾ ॥ ਹਰਿ ਹਰਿ ਜਗੰਨਾਥੁ ਜਗਿ ਲਾਹਾ ॥**

ਜਪਣੇ ਯੋਗ ਜਗਤ ਦੇ ਈਸ਼ਵਰ ਦੇ ਨਾਮ ਨੂੰ ਮਨ ਵਿਚ ਜਪਣਾ ਕਰੋ । ਸਾਰੇ ਜਗੰ=ਜਗਤ ਦਾ ਨਾਥੁ=ਸੁਆਮੀ ਜੋ ਹਰਿ ਹਰਿ ਹੈ, ਉਸ ਦਾ ਨਾਮ ਜਗਿ=ਜਗਤ ਵਿਚ ਲਾਭ ਰੂਪ ਹੈ ।

**ਧਨੁ ਧਨੁ ਵਡੇ ਠਾਕੁਰ ਪ੍ਰਭ ਮੇਰੇ ਜਪਿ ਨਾਨਕ ਭਗਤਿ ਉਮਾਹਾ ਰਾਮ॥੪॥੩॥੯॥**

ਗੁਰੂ ਜੀ ਕਥਨ ਕਰਦੇ ਹਨ, ਮੇਰੇ ਪ੍ਰਭੂ ਠਾਕੁਰ ਸਾਰਿਆਂ ਤੋਂ ਵੱਡੇ ਤੇ ਧੰਨਤਾ ਦੇ ਯੋਗ ਹਨ, ਉਸ ਦੀ ਪ੍ਰੇਮਾ ਭਗਤੀ ਨੂੰ ਜਪ ਤਾਂ ਤੈਨੂੰ ਉਮਾਹਾ=ਉਤਸ਼ਾਹ ਹੋਵੇਗਾ ।

ਅਥਵਾ :–ਭਗਤ ਜਨਾਂ ਨੇ ਉਤਸ਼ਾਹ ਨਾਲ ਉਸ ਦੇ ਰਾਮ ਨਾਮ ਨੂੰ ਜਪਿਆ ਹੈ ॥ ੪ ॥ ੩ ॥ ੯ ॥

## ਜੈਤਸਰੀ ਮਹਲਾ ੪ ॥

**ਆਪੇ ਜੋਗੀ ਜੁਗਤਿ ਜੁਗਾਹਾ ॥ ਆਪੇ ਨਿਰਭਉ ਤਾੜੀ ਲਾਹਾ ॥**

ਉਹ ਨਿਰਭਉ ਪ੍ਰਭੂ ਆਪ ਹੀ ਜੋਗੀ ਰੂਪ ਹੋ ਕੇ ਜੋਗ ਦੀ ਜੁਗਤੀ ਵਿਚ ਜੁੜ ਰਿਹਾ ਹੈ ।

ਆਪ ਹੀ ਨਿਰਭਉ ਹੋ ਕੇ ਤਾੜੀ=ਸਮਾਧੀ ਲਗਾਂਵਦਾ ਹੈ ।

**ਆਪੇ ਹੀ ਆਪਿ ਆਪਿ ਵਰਤੈ ਆਪੇ ਨਾਮਿ ਉਮਾਹਾ ਰਾਮ ॥ ੧ ॥**

ਪਿੱਛੇ ਵੀ ਆਪ ਵਰਤ ਰਿਹਾ ਸੀ, ਹੁਣ ਭੀ ਆਪ ਵਰਤ ਰਿਹਾ ਹੈ, ਅੱਗੇ ਭੀ ਸਾਰੇ ਆਪ ਵਰਤੇਗਾ, ਉਹ ਰਾਮ ਆਪ ਹੀ ਰਾਮ ਨਾਮ ਦਾ ਉਮਾਹਾ=ਉਤਸ਼ਾਹ ਦੇਂਦਾ ਹੈ ॥ ੧ ॥

**ਆਪੇ ਦੀਪ ਲੋਅ ਦੀਪਾਹਾ ॥ ਆਪੇ ਸਤਿਗੁਰੁ ਸਮੁੰਦੁ ਮਥਾਹਾ ॥**

(੧) ਆਪ ਹੀ ਸੱਤਾਂ ਦੀਪਾਂ ਤੇ ਚੌਦਾਂ ਲੋਕਾਂ ਦੇ ਦੀਪਾਹਾ=ਪ੍ਰਕਾਸ਼ਣੇ ਵਾਲਾ ਹੈ ।

(੨) ਆਪ ਹੀ ਲੋਅ=ਲੋਕਾਂ ਵਿਚ ਦੀਪ=ਦੀਪਕ ਵਾਂਗ ਦੀਪਾਹਾ=ਪ੍ਰਕਾਸ਼ ਰਿਹਾ ਹੈ ।

(੧) ਆਪ ਹੀ ਸਤਿ=ਤ੍ਰੈ ਕਾਲ ਅਬਾਧ ਗੁਰੁ=ਚੇਤਨ ਪ੍ਰਭੂ,ਪ੍ਰਤੱਖ ਸਮੁੰਦਰ ਨੂੰ ਮਥਾਹਾ=ਰਿੜਕਦਾ ਹੈ ।

(੨) ਆਪ ਹੀ ਸਤਿਗੁਰੂ ਰੂਪ ਹੋ ਕੇ ਵੇਦ ਰੂਪ ਸਮੁੰਦਰ ਨੂੰ ਮਥਦਾ ਹੈ ।

**ਆਪੇ ਮਥਿ ਮਥਿ ਤਤੁ ਕਢਾਏ ਜਪਿ ਨਾਮੁ ਰਤਨੁ ਉਮਾਹਾ ਰਾਮ ॥੨॥**

(੧) ਆਪ ਹੀ ਦੇਵਤਿਆਂ ਦੈਂਤਾਂ ਨਾਲ ਮਿਲਕੇ ਪ੍ਰਤੱਖ ਸਮੁੰਦਰ ਨੂੰ ਮਥ ਮਥ ਕੇ ਚੌਦਾਂ ਰਤਨ ਕੱਢੇ ਹਨ,

(੨) ਆਪ ਹੀ ਸਤਿਗੁਰੂ ਰੂਪ ਹੋ ਕੇ ਵੇਦਾਂ ਰੂਪ ਸਮੁੰਦਰ ਨੂੰ ਮਥਿ ਮਥਿ–ਵਿਚਾਰ ਵਿਚਾਰਕੇ ਤਤੁ–ਸਿਧਾਂਤ ਰੂਪ ਰਤਨ ਕੱਢੇ ਹਨ। ਆਪ ਹੀ ਰਤਨ ਰੂਪ ਰਾਮ ਨਾਮ ਜਪਣ ਦਾ ਉਮਾਹਾ–ਉਤਸ਼ਾਹ ਦੇਂਦਾ ਹੈ ॥ ੨ ॥

**ਸਖੀ ਮਿਲਹੁ ਮਿਲਿ ਗੁਣ ਗਾਵਾਹਾ ॥ ਗੁਰਮੁਖਿ ਨਾਮੁ ਜਪਹੁ ਹਰਿ ਲਾਹਾ ॥**

ਹੇ (ਜਗਿਆਸੂ ਰੂਪ) ਸਖੀਓ ! ਮਿਲਹੁ–ਇਕੱਤ੍ਰ ਹੋਵੋ, ਆਪਸ ਵਿਚ ਮਿਲਕੇ ਹਰੀ ਗੁਣਾਂ ਨੂੰ ਗਾਵਣਾ ਕਰੋ, ਗੁਰਾਂ ਦੁਆਰੇ ਹਰੀ ਨਾਮ ਨੂੰ ਜਪਣਾ ਕਰੋ, ਏਹੋ ਮਨੁੱਖ ਜਨਮ ਦਾ ਲਾਭ ਹੈ।

"ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥" [ਪੰਨਾ ੧੧੫੯

**ਹਰਿ ਹਰਿ ਭਗਤਿ ਦ੍ਰਿੜੀ ਮਨਿ ਭਾਈ ਹਰਿ ਹਰਿ ਨਾਮੁ ਉਮਾਹਾ ਰਾਮ ॥ ੩ ॥**

ਹਰਿ ਹਰਿ ਦੀ ਭਗਤੀ ਦ੍ਰਿੜ੍ਹ ਕਰਨੀ ਹੀ ਮਨ ਵਿਚ ਚੰਗੀ ਲੱਗੀ ਹੈ, ਇਸ ਲਈ ਹਰ ਵੇਲੇ ਹਰੀ ਨਾਮ ਸਿਮਰਨ ਕਰਨ ਦਾ ਉਤਸ਼ਾਹ ਬਣਿਆਂ ਰਹਿੰਦਾ ਹੈ ॥ ੩ ॥

**ਆਪੇ ਵਡ ਦਾਨਾ ਵਡ ਸਾਹਾ ॥ ਗੁਰਮੁਖਿ ਪੂੰਜੀ ਨਾਮੁ ਵਿਸਾਹਾ ॥**

ਜੋ ਆਪ ਹੀ ਵੱਡਾ ਦਾਨਾ ਤੇ ਵੱਡਾ ਸ਼ਾਹ ਹੈ। ਮੁਖੀ ਗੁਰਾਂ ਨੂੰ ਸ਼ਰਧਾ ਰੂਪ ਪੂੰਜੀ ਦੇ ਕੇ ਉਸ ਦੇ ਨਾਮ ਨੂੰ ਵਿਸਾਹਾ–ਖਰੀਦਿਆ ਹੈ।

**ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ ਗੁਣ ਨਾਨਕ ਨਾਮੁ ਉਮਾਹਾ ਰਾਮ ॥੪॥੪॥੧੦॥**

ਹੇ ਪ੍ਰਭੂ ! ਹਰਿ ਹਰਿ ਨਾਮ ਦੀ ਦਾਤ ਦੇਣਾ ਕਰੋ ਮੈਨੂੰ ਏਹੋ ਭਾਂਵਦੀ ਹੈ, ਏਸੇ ਨਾਮ ਕਰਕੇ ਗੁਣਾਂ ਦਾ ਉਤਸ਼ਾਹ ਬਣਿਆਂ ਰਹਿੰਦਾ ਹੈ ॥ ੪ ॥ ੪ ॥ ੧੦ ॥

**ਜੈਤਸਰੀ ਮਹਲਾ ੪ ॥**

**ਮਿਲਿ ਸਤਸੰਗਤਿ ਸੰਗਿ ਗੁਰਾਹਾ ॥ ਪੂੰਜੀ ਨਾਮੁ ਗੁਰਮੁਖਿ ਵੇਸਾਹਾ ॥**

(੧) ਸਤ ਸੰਗਤ ਵਿਚ ਮਿਲਕੇ ਗੁਰਾਂ ਦਾ ਸੰਗ ਕਰ।

(੨) ਸਤ ਸੰਗਤ ਤੇ ਗੁਰਾਂ ਨਾਲ ਮਿਲਣਾ ਕਰ। ਮੁਖੀ ਗੁਰਾਂ ਨੂੰ ਸ਼ਰਧਾ ਰੂਪੀ ਪੂੰਜੀ ਦੇ ਕੇ ਨਾਮ ਨੂੰ ਵੇਸਾਹਾ–ਖਰੀਦਣਾ ਕਰ।

**ਹਰਿ ਹਰਿ ਕ੍ਰਿਪਾ ਧਾਰਿ ਮਧੁਸੂਦਨ ਮਿਲਿ ਸਤਸੰਗਿ ਉਮਾਹਾ ਰਾਮ ॥ ੧ ॥**

ਹੇ ਮਧਸੂਦਨ ਹਰਿ ਹਰਿ ! ਅਜੇਹੀ ਕਿਰਪਾ ਧਾਰਨਾ ਕਰ, ਜੋ ਰਾਮ ਦੀ ਸਤਸੰਗ ਵਿਚ ਮਿਲਣ ਦਾ ਉਤਸ਼ਾਹ ਬਣਿਆਂ ਰਹੇ ॥ ੧ ॥

**ਹਰਿ ਗੁਣ ਬਾਨੀ ਸ੍ਰਵਣਿ ਸੁਣਾਹਾ ॥ ਕਰਿ ਕਿਰਪਾ ਸਤਿਗੁਰੂ ਮਿਲਾਹਾ ॥**

ਅਨ੍ਵੈ ਅਰਥ :–ਹੇ ਹਰੀ ! ਕਿਰਪਾ ਦ੍ਰਿਸ਼ਟੀ ਕਰਕੇ ਸਤਿਗੁਰਾਂ ਨਾਲ ਮਿਲਾਉਣਾ ਕਰ, ਤਾਂ ਕਿ-ਤੇਰੇ ਗੁਣਾਂ ਵਾਲੀ ਨਾਮ ਬਾਨੀ ਸ੍ਰਵਣਿ–ਕੰਨਾਂ ਵਿਚ ਸੁਣਦਾ ਰਹਾਂ ।

**ਗੁਣ ਗਾਵਹ ਗੁਣ ਬੋਲਹ ਬਾਨੀ ਹਰਿ ਗੁਣ ਜਪਿ ਉਮਾਹਾ ਰਾਮ ॥ ੨ ॥**

ਜੋ ਗੁਣਾਂ ਨੂੰ ਗਾਂਵਦੇ ਹਨ, ਤੇ ਗੁਣਾਂ ਵਾਲੀ ਬਾਨੀ ਬੋਲਦੇ ਹਨ । ਉਹਨਾਂ ਦੁਆਰੇ ਹਰੀ ਗੁਣਾਂ ਨੂੰ ਜਪ ਤਾਂ ਰਾਮ ਦਾ ਉਤਸ਼ਾਹ ਹੋਵੇਗਾ ॥ ੨ ॥

**ਸਭਿ ਤੀਰਥ ਵਰਤ ਜਗ ਪੁੰਨ ਤੋੁਲਾਹਾ ॥ ਹਰਿ ਹਰਿ ਨਾਮ ਨ ਪੂਜਹਿ ਪੂਜਾਹਾ ॥**

ਸਾਰਿਆਂ ਤੀਰਥਾਂ ਦਾ ਇਸ਼ਨਾਨ, (ਇਕਾਦਸ਼ ਆਦਿਕ) ਵਰਤ, ਯੱਗ ਤੇ ਦਾਨ ਤੇ ਪੁੰਨ ਇਤਆਦਿਕ ਸਾਰੇ ਕਰਮ ਕਰਨੇ ਤੋੁਲਾਹਾ–ਵਿਚਾਰ ਕੇ ਦੇਖੇ ਹਨ । ਪਰ ਹਰਿ ਹਰਿ ਨਾਮ ਸਿਮਰਨ ਦੇ ਬਰਾਬਰ ਇਹ ਪੂਜਾਇਆਂ ਪੂੰਜਦੇ ਨਹੀਂ ਹਨ ।

ਯਥਾ :–"ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ, ਰਾਮ ਨਾਮ ਸਰਿ ਤਊ ਨ ਪੂਜੈ ॥ ੧ ॥
... ... ... ... ... ... ...
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥ ੨ ॥"
[ਪੰਨਾ ੯੭੩

**ਹਰਿ ਹਰਿ ਅਤੁਲੁ ਤੋਲੁ ਅਤਿ ਭਾਰੀ ਗੁਰਮਤਿ ਜਪਿ ਉਮਾਹਾ ਰਾਮ ॥ ੩ ॥**

ਹਰਿ ਹਰਿ ਦਾ ਤੋਲ ਅਤੁੱਲ ਹੈ, ਤੇ ਅਤਿਅੰਤ ਭਾਰੀ ਹੈ, ਜੋ ਬੜੇ ਫਲ ਦੇ ਦੇਣ ਵਾਲਾ ਹੈ, ਗੁਰ ਸਿੱਖਿਆ ਦੁਆਰੇ ਉਤਸ਼ਾਹ ਨਾਲ ਰਾਮ ਨਾਮ ਜਪਣਾ ਕਰ ॥ ੩ ॥

**ਸਭਿ ਕਰਮ ਧਰਮ ਹਰਿ ਨਾਮੁ ਜਪਾਹਾ ॥ ਕਿਲਵਿਖ ਮੈਲੁ ਪਾਪ ਧੋਵਾਹਾ ॥**

ਹਰੀ ਨਾਮ ਦੇ ਜਪਣ ਕਰਕੇ ਸਾਰੇ ਕਰਮ ਧਰਮ ਸਫਲ ਹੁੰਦੇ ਹਨ । ਤੇ ਪਰਮੇਸ਼ਰ ਦਾ ਨਾਮ ਹੀ ਚਾਰੇ ਕਿਲਵਿਖਾਂ ਨੂੰ ਅਤੇ ਪਾਪਾਂ ਦੀ ਮੈਲ ਨੂੰ ਧੋ ਦੇਂਦਾ ਹੈ ।

**ਦੀਨ ਦਇਆਲ ਹੋਹੁ ਜਨ ਊਪਰਿ ਦੇਹੁ ਨਾਨਕ ਨਾਮੁ ਉਮਾਹਾ ਰਾਮ॥੪॥੫॥੧੧॥**

ਗੁਰੂ ਜੀ ਕਥਨ ਕਰਦੇ ਹਨ, ਹੇ ਰਾਮ ! ਮੈਂ ਦੀਨ ਸੇਵਕ ਜਨ ਉੱਤੇ ਆਪ ਦਿਆਲੂ ਹੋਵੋ, ਅਤੇ ਨਾਮ (ਜਪਣ) ਦਾ ਉਤਸ਼ਾਹ (ਬਖਸ਼) ਦਿਉ ॥ ੪ ॥ ੫ ॥ ੧੧ ॥

## [ਪੰਨਾ ੭੦੦] ਜੈਤਸਰੀ ਮਹਲਾ ੫ ਘਰੁ ੩

**੧ ਓ ਸਤਿਗੁਰ ਪ੍ਰਸਾਦਿ ॥ ਕੋਈ ਜਾਨੈ ਕਵਨੁ ਈਹਾ ਜਗਿ ਮੀਤੁ ॥**

ਕੋਈ ਜਾਣਦਾ ਹੈ ? ਕਿ ਇਸ ਜਗਤ ਵਿਚ ਕੌਣ ਕੋਈ ਕਿਸੇ ਦਾ ਮਿੱਤਰ ਹੈ।

**ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ ॥੧॥ਰਹਾਉ॥**

ਜਿਸ ਉੱਤੇ ਪ੍ਰਭੂ ਕ੍ਰਿਪਾਲੂ ਹੁੰਦਾ ਹੈ ਓਹੀ ਇਸ ਬਿਧੀ ਨੂੰ ਸਮਝਦਾ ਹੈ, ਅਤੇ ਓਸੇ ਦੀ ਮਰਯਾਦਾ ਪਵਿੱਤਰ ਹੈ ॥ ੧ ॥ ਰਹਾਉ ॥

**ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥**

ਮਾਂ, ਪਿਉ, ਬਨਿਤਾ–ਇਸਤਰੀ, ਸੁਤ=ਪੁੱਤਰ, ਬੰਧਪ–ਸਬੰਧੀ, ਇਸਟ ਮੀਤ–ਪਿਆਰੇ ਮਿੱਤਰ ਅਤੇ ਭਾਈ–ਭਰਾ। ਇਹ ਸਾਰੇ :–

**ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥੧॥**

ਪੂਰਬ=ਪਿਛਲੇ ਜਨਮ ਦੇ ਸੰਜੋਗਾਂ ਕਰਕੇ ਮਿਲੇ ਹੋਏ ਹਨ, ਅੰਤ ਸਮੇਂ ਉੱਪਰ ਇਹਨਾਂ ਵਿਚੋਂ ਕੋਈ ਭੀ ਸਹਾਇਕ ਨਹੀਂ ਹੁੰਦਾ ॥ ੧ ॥

**ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ ॥**

ਮੁਕਤਿ ਮਾਲ–ਮੋਤੀਆਂ ਦੀ ਮਾਲਾ, ਕਨਿਕ–ਸੋਨਾ, ਲਾਲ ਤੇ ਹੀਰਾ ਇਤਿਆਦਿਕ ਸਾਰੀ ਮਨ ਰੰਜਨ–ਪਰਮਾਤਮਾ ਦੀ ਮਾਇਆ ਹੈ।

ਅਥਵਾ :–ਇਹ ਮਾਇਆ ਮਨ ਨੂੰ ਰੰਜਨ=ਪ੍ਰਸੰਨ ਕਰਨ ਵਾਲੀ ਹੈ।

**ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ ॥ ੨ ॥**

ਹਾਇ ਮਾਇਆ ! ਹਾਇ ਮਾਇਆ !! ਕਰਦਿਆਂ ਉਮਰਾ ਬੀਤਦੀ ਜਾਂਦੀ ਹੈ, ਉਸ ਵਿਚੋਂ ਅੱਜ ਤੱਕ ਕਿਸੇ ਨੇ ਭੀ ਸੰਤੋਖ ਨਹੀਂ ਪਾਇਆ ॥ ੨ ॥

**ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਂਗਾ ॥**

ਹਸਤਿ–ਹਾਥੀ, ਰੱਥ, ਤੇ ਪਵਨ ਤੇਜ=ਹਵਾ ਨਾਲੋਂ ਤੇਜ ਅਸ੍ਵ–ਘੋੜੇ ਇਨ੍ਹਾਂ ਦਾ ਧਣੀ=ਮਾਲਕ ਹੋਵੇ, ਭੂਮਨ–ਜ਼ਿਮੀਂਦਾਰਾ ਭੀ ਹੋਵੇ, ਅਤੇ ਚਤੁਰਾਂਗਾ=ਚਾਰ ਪਰਕਾਰ ਦੀ ਫੌਜ ਭੀ ਹੋਵੇ।

**ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ ॥ ੩ ॥**

ਪਰ ਅੰਤ ਨੂੰ ਇਹਨਾਂ ਵਿਚੋਂ ਕੁਝ ਭੀ ਨਾਲ ਨਹੀਂ ਚਲਦਾ, ਜੀਵ ਨੰਗਾ ਹੀ ਉੱਠ ਕੇ ਸਿਧਾਇਓ–ਤੁਰ ਜਾਂਦਾ ਹੈ ॥ ੩ ॥

**ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ ਤਾ ਕੈ ਹਰਿ ਹਰਿ ਗਾਈਐ ॥**

ਹਰੀ ਦੇ ਜੋ ਪਿਆਰੇ ਸੰਤ ਹਨ, ਪ੍ਰਭੂ ਦੇ ਪ੍ਰੀਤਮ ਉਹਨਾਂ ਦੇ ਨਾਲ ਮਿਲਕੇ ਹਰਿ ਹਰਿ ਦੇ ਗੁਣ ਗਾਵਨਾ ਕਰੋ।

**ਨਾਨਕ ਈਹਾ ਸੁਖੁ ਆਗੈ ਮੁਖ ਊਜਲ ਸੰਗਿ ਸੰਤਨ ਕੈ ਪਾਈਐ ॥ ੪ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਸੰਤਾਂ ਦੇ ਸੰਗ ਕਰਕੇ ਹੀ ਈਹਾ—ਇਸ ਲੋਕ ਵਿਚ ਸੁਖ ਪਾਈਦਾ ਹੈ ਅਤੇ ਅੱਗੇ ਜਾ ਕੇ ਮੂੰਹ ਉੱਜਲਾ ਹੁੰਦਾ ਹੈ ॥ ੪ ॥ ੧ ॥

**ਜੈਤਸਰੀ ਮਹਲਾ ੫ ਘਰੁ ੩ ਦੁਪਦੇ ੴ ਸਤਿਗੁਰ ਪ੍ਰਸਾਦਿ ॥**

ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਗੁਰੂ ਜੀ ਕਥਨ ਕਰਦੇ ਹਨ, ਜਗਿਆਸੂ ਰੂਪ ਸਖੀ ਕਹਿੰਦੀ ਹੈ :—

**ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ ॥**

(੧) ਹੇ ਸੰਤੋ ! ਮੈਨੂੰ ਪ੍ਰਿਅ=ਪਤੀ ਪਰਮਾਤਮਾ ਦਾ ਸੰਦੇਸਾ ਕਹਿ ਦੇਵੋ, ਕਹਿ ਦੇਵੋ।

(੨) ਪਤੀ ਪਰਮਾਤਮਾ ਦਾ ਸੰਦੇਸਾ ਕਹਿ ਦੇਵੋ, ਕਿ ਪਤੀ ਪਰਮਾਤਮਾ ਕਹੀਅਉ—ਕਿੱਥੇ ਵਸਦਾ ਹੈ।

**ਬਿਸਮੁ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ ਸਹੀਅਉ ॥ ੧ ॥ ਰਹਾਉ ॥**

ਮੈਂ ਬਹੁਤ ਤਰ੍ਹਾਂ ਨਾਲ ਸੁਣਦਿਆਂ ਸੁਣਦਿਆਂ ਬਿਸਮੁ—ਹੈਰਾਨ ਹੋ ਗਈ ਹਾਂ,

ਹੇ ਸੁਹਾਗਣ ਸਹੀਅਉ—ਸਖੀਓ ! ਤੁਸੀਂ ਸਹੀਅਉ—ਸਚੋ ਸਚ ਦੱਸ ਦਿਉ ॥ ੧ ॥ ਰਹਾਉ ॥

**ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ ॥**

ਕੋਈ ਕਹਿੰਦਾ ਹੈ ਕਿ ਸਾਰਿਆਂ ਤੋਂ ਬਾਹਰ ਹੀ ਬਾਹਰ ਹੈ, ਅਤੇ ਕੋਈ ਕਹਿੰਦਾ ਹੈ ਕਿ ਸਾਰਿਆਂ ਦੇ ਮਹੀਅਉ—ਵਿਚ ਵਸਦਾ ਹੈ।

**ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ ॥ ੧ ॥**

ਉਸ ਦਾ ਕੋਈ ਬਰਨੁ—ਰੰਗ ਨਹੀਂ ਦਿਸਦਾ, ਵਾ :—ਚਾਰਾਂ ਵਰਨਾਂ ਵਿਚੋਂ ਕੋਈ ਵਰਨ ਨਹੀਂ ਦਿਸਦਾ, ਨਾ ਹੀ ਕੋਈ ਚਿੰਨ੍ਹ ਜਾਣਿਆਂ ਜਾਂਦਾ ਹੈ, ਹੇ ਸੁਹਾਗਣੀਓ ! ਮੈਨੂੰ ਸੱਚ ਸਮਝਾ ਦਿਓ।

ਅਥਵਾ :—ਹੇ ਸੁਹਾਗਣੀਓ ! ਮੈਨੂੰ ਸਤਿ ਸਰੂਪ ਪਰਮਾਤਮਾ ਸਮਝਾ ਦਿਓ।

ਅੱਗੋਂ ਸੰਤ ਉੱਤਰ ਦੇਂਦੇ ਹਨ—

**ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ ॥**

ਹੇ ਜਗਿਆਸੂ ਰੂਪ ਸਖੀ ! ਸਰਬ ਨਿਵਾਸੀ—ਪਰਮਾਤਮਾ ਹਰੇਕ ਦੇ ਘਟ ਘਟ ਵਿਚ ਵਸ ਰਿਹਾ ਹੈ,

ਅਥਵਾ :-ਸਾਰਿਆਂ ਪਦਾਰਥਾਂ ਵਿਚ ਨਿਵਾਸ ਕਰ ਰਿਹਾ ਹੈ ਅਤੇ ਸਾਰਿਆਂ ਘਟਾਂ ਘਟਾਂ ਵਿਚ ਵਸ ਰਿਹਾ ਹੈ, ਪਰ ਉਸ ਨੂੰ ਲੇਪ ਕੋਈ ਨਹੀਂ ਹੈ, ਸਭ ਤੋਂ ਅਲਪਹੀਅਉ=ਅਸੰਗ ਹੈ।

**ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ ॥ ੨ ॥ ੧ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਲੋਕੋ ! ਸੁਣਨਾ ਕਰੋ, ਵਿਸ਼ੇਸ਼ ਕਰਕੇ ਉਹ ਪ੍ਰਭੂ ਸੰਤਾਂ ਦੀ ਜਿਹਵਾ ਉੱਪਰ ਵਸਦਾ ਹੈ ॥ ੨ ॥ ੧ ॥ ੨ ॥

ਯਥਾ-"ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥ ਨਾਨਕ ਜਨ ਕਾ ਦਾਸਨਿ ਦਸਨਾ ॥੪॥"
[ਪੰਨਾ ੨੬੩

**ਜੈਤਸਰੀ ਮਃ ੫ ॥ ਧੀਰਉ ਸੁਨਿ ਧੀਰਉ ਪ੍ਰਭ ਕਉ ॥ ੧ ॥ ਰਹਾਉ ॥**

ਪ੍ਰਭੂ ਦੇ ਧੀਰਜ ਨੂੰ ਸੁਣ ਕੇ ਮੇਰਾ ਮਨ ਧੀਰਉ=ਧੀਰਜ ਨੂੰ ਪ੍ਰਾਪਤ ਹੋਇਆ ਹੈ।

**ਜੀਅ ਪ੍ਰਾਨ ਮਨੁ ਤਨੁ ਸਭੁ ਅਰਪਉ ਨੀਰਉ ਪੇਖਿ ਪ੍ਰਭ ਕਉ ਨੀਰਉ ॥੧॥**

ਪ੍ਰਭੂ ਨੂੰ ਨਜ਼ਦੀਕ ਦੇਖ ਕੇ ਪ੍ਰਭੂ ਨੂੰ ਨਜ਼ਦੀਕ ਦੇਖਕੇ,

ਵਾ :-ਨੀਰਉ=ਨਿਕਟ ਵਰਤੀ ਪ੍ਰਭੂ ਨੂੰ ਆਪਣੇ ਨੀਰਉ=ਨੇੜੇ ਦੇਖ ਕੇ ਜੀਅ=ਜਿੰਦ, ਪ੍ਰਾਣ, ਮਨ ਤਨ ਆਦਿਕ ਆਪਣਾ ਸਭ ਕੁਝ ਅਰਪਨ ਕਰ ਦਿੱਤਾ ਹੈ ॥ ੧ ॥

**ਬੇਸੁਮਾਰ ਬੇਅੰਤੁ ਬਡ ਦਾਤਾ ਮਨਹਿ ਗਹੀਰਉ ਪੇਖਿ ਪ੍ਰਭ ਕਉ ॥ ੨ ॥**

ਜੋ ਪ੍ਰਭੂ ਬੇ-ਸ਼ੁਮਾਰ (ਗਿਣਤੀ ਤੋਂ ਰਹਿਤ) ਬੇਅੰਤ ਤੇ ਵੱਡਾ ਦਾਤਾ ਹੈ, ਉਸ ਪ੍ਰਭੂ ਨੂੰ ਮਨ ਦੇ ਵਿਚੋਂ ਹੀ ਦੇਖਕੇ ਗਹੀਰਉ=ਗ੍ਰਹਿਣ ਕੀਤਾ ਹੈ।

ਵਾ :-ਉਸ ਪ੍ਰਭੂ ਨੂੰ ਦੇਖਕੇ ਮੇਰਾ ਮਨ ਸ਼ੁਭ ਗੁਣਾਂ ਦਾ ਗਹੀਰਉ=ਖਜ਼ਾਨਾ ਹੋ ਗਿਆ ਹੈ ॥ ੨ ॥

**ਜੋ ਚਾਹਉ ਸੋਈ ਸੋਈ ਪਾਵਉ ਆਸਾ ਮਨਸਾ ਪੂਰਉ ਜਪਿ ਪ੍ਰਭ ਕਉ ॥ ੩ ॥**

ਜੋ ਜੋ ਕੁਝ ਚਾਹੁੰਦਾ ਹਾਂ ਓਹੀ ਓਹੀ ਪਾਂਵਦਾ ਹਾਂ, ਆਪਣੇ ਪ੍ਰਭੂ ਨੂੰ ਜਪ ਕੇ ਇਸ ਲੋਕ ਦੇ ਪਦਾਰਥਾਂ ਦੀ ਆਸਾ ਨੂੰ ਅਤੇ ਪਰਲੋਕ ਦੇ ਪਦਾਰਥਾਂ ਦੀ ਮਨਸਾ=ਵਾਸ਼ਨਾਂ ਨੂੰ ਪੂਰਨ ਕਰਦਾ ਹਾਂ।

ਵਾ :-ਮਨਸਾ=ਬੁੱਧੀ ਦੀ ਆਸਾ ਨੂੰ ਪੂਰਨ ਕਰਦਾ ਹਾਂ ॥ ੩ ॥

**ਗੁਰਪ੍ਰਸਾਦਿ ਨਾਨਕ ਮਨਿ ਵਸਿਆ**

**ਦੂਖਿ ਨ ਕਬਹੂ ਝੂਰਉ ਬੁਝਿ ਪ੍ਰਭ ਕਉ ॥ ੪ ॥ ੨ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਉਹ ਪ੍ਰਭੂ ਅਸਾਡੇ ਮਨ ਵਿਚ ਵਸਿਆ ਹੋਇਆ ਹੈ, ਗੁਰਾਂ ਦੀ ਕਿਰਪਾ ਦ੍ਰਿਸ਼ਟੀ ਨਾਲ ਉਸ ਪ੍ਰਭੂ ਨੂੰ ਬੁੱਝ ਲੈਣ ਕਰਕੇ ਕਦੇ ਭੀ ਦੁੱਖਾਂ ਵਿਚ ਝੂਰਦਾ ਨਹੀਂ ਹਾਂ ॥ ੪ ॥ ੨ ॥ ੩ ॥

**ਜੈਤਸਰੀ ਮਹਲਾ ੫ ॥ ਲੋੜੀਦੜਾ ਸਾਜਨੁ ਮੇਰਾ ॥**

ਜਗਿਆਸੂ ਆਖਦਾ ਹੈ, ਹੇ ਸੰਤੋ ! ਮੇਰਾ ਸੱਜਣ ਜੋ ਪਰਮਾਤਮਾ ਹੈ, ਉਹ ਮੈਨੂੰ ਪ੍ਰਾਪਤ ਹੋਇਆ

ਲੋੜੀਦੜਾ=ਚਾਹੀਦਾ ਹੈ। ਇਹ ਗੱਲ ਸੁਣਕੇ, ਸੰਤਾਂ ਨੇ ਕਿਹਾ-

**ਘਰਿ ਘਰਿ ਮੰਗਲ ਗਾਵਹੁ ਨੀਕੇ ਘਟਿ ਘਟਿ ਤਿਸਹਿ ਬਸੇਰਾ ॥ ੧ ॥ ਰਹਾਉ ॥**

ਉਸ ਨੀਕੇ=ਸੁੰਦਰ ਪ੍ਰਭੂ ਦੇ ਨੀਕੇ=ਚੰਗੇ ਮੰਗਲਾਂ ਨੂੰ ਘਰ ਘਰ ਵਿਚ ਗਾਵਣਾ ਕਰੋ, ਕਿਉਂਕਿ ਉਸ ਦਾ ਹਰੇਕ ਘਟ ਘਟ ਦੇ ਵਿਚ ਬਸੇਰਾ=ਨਿਵਾਸ ਹੈ ॥ ੧ ॥ ਰਹਾਉ ॥

**ਸੂਖਿ ਅਰਾਧਨੁ ਦੂਖਿ ਅਰਾਧਨੁ ਬਿਸਰੈ ਨ ਕਾਹੂ ਬੇਰਾ ॥**

ਸੁਖਾਂ ਵਿਚ ਭੀ ਅਰਾਧਣਾ ਕਰ, ਦੁੱਖਾਂ ਵਿਚ ਭੀ ਅਰਾਧਣਾ ਕਰ, ਉਹ ਕਿਸੇ ਵੇਲੇ ਭੀ ਭੁੱਲੇ ਨਾ।

**ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥ ੧ ॥**

ਉਸ ਦਾ ਨਾਮ ਜਪਣ ਕਰਕੇ ਕ੍ਰੋੜਾਂ ਸੂਰਜਾਂ ਵਰਗਾ ਗਿਆਨ ਦਾ ਪ੍ਰਕਾਸ਼ ਹੁੰਦਾ ਹੈ, ਅਤੇ ਭਰਮ ਰੂਪ ਅਨ੍ਹੇਰਾ ਬਿਨਸੈ=ਦੂਰ ਹੋ ਜਾਂਦਾ ਹੈ ॥ ੧ ॥

**ਥਾਨਿ ਥਨੰਤਰਿ ਸਭਨੀ ਜਾਈ ਜੋ ਦੀਸੈ ਸੋ ਤੇਰਾ ॥**

ਵਸੋਂ ਦੇ ਬਾਹਰਲੇ ਥਾਨਿ=ਅਸਥਾਨਾਂ ਉੱਪਰ ਤੇ ਥਨੰਤਰਿ=ਅੰਦਰਲੇ ਅਸਥਾਨਾਂ ਉੱਪਰ ਤੇ ਬਾਹਰ-ਲੀਆਂ ਸਭ ਜਾਈ=ਜਗ੍ਹਾਂ ਉੱਪਰ ਜੋ ਭੀ ਜੀਵ ਦਿਸ ਰਿਹਾ ਹੈ, ਸੋ ਤੇਰਾ ਹੀ ਰੂਪ ਹੈ।

**ਸੰਤ ਸੰਗਿ ਪਾਵੈ ਜੋ ਨਾਨਕ ਤਿਸੁ ਬਹੁਰਿ ਨ ਹੋਈ ਹੈ ਫੇਰਾ ॥੨॥੩॥੪॥**

ਗੁਰੂ ਜੀ ਕਥਨ ਕਰਦੇ ਹਨ, ਜੋ ਪੁਰਸ਼ ਸੰਤਾਂ ਦੇ ਸਤਸੰਗ ਨੂੰ ਪਾਉਂਦਾ ਹੈ,

ਵਾ :-ਸੰਤਾਂ ਦੇ ਸੰਗ ਕਰਕੇ ਪ੍ਰਭੂ ਨੂੰ ਪਾਉਂਦਾ ਹੈ, ਉਸ ਨੂੰ ਮੁੜ ਕੇ ਸੰਸਾਰ ਦਾ ਫੇਰਾ ਨਹੀਂ ਹੁੰਦਾ ॥ ੨ ॥ ੩ ॥ ੪ ॥

**[ਪੰਨਾ ੭੦੧] ਜੈਤਸਰੀ ਮਹਲਾ ੫ ਘਰੁ ੪ ਦੁਪਦੇ**

**ੴ ਸਤਿਗੁਰ ਪ੍ਰਸਾਦਿ ॥ ਅਬ ਮੈ ਸੁਖੁ ਪਾਇਓ ਗੁਰ ਆਗ੍ਹਿ ॥**

ਅਬ=ਹੁਣ ਮੈਂ ਗੁਰਾਂ ਦੀ ਆਗ੍ਹਿ=ਆਗਿਆ ਮੰਨ ਕੇ ਸੁਖ ਪਾਇਆ ਹੈ।

**ਤਜੀ ਸਿਆਨਪ ਚਿੰਤ ਵਿਸਾਰੀ ਅਹੰ ਛੋਡਿਓ ਹੈ ਤਿਆਗ੍ਹਿ ॥੧॥ਰਹਾਉ॥**

ਆਪਣੀ ਬੁੱਧੀ ਦੀ ਸਿਆਣਪ ਛੱਡ ਦਿੱਤੀ ਹੈ, ਚਿੰਤਾ ਭੁਲਾ ਦਿੱਤੀ ਹੈ, ਅਤੇ ਹੰਕਾਰ ਨੂੰ ਭੀ ਤਿਆਗ ਛੱਡਿਆ ਹੈ ॥ ੧ ॥ ਰਹਾਉ ॥

**ਜਉ ਦੇਖਉ ਤਉ ਸਗਲ ਮੋਹਿ ਮੋਹੀਅਉ ਤਉ ਸਰਨਿ ਪਰਿਓ ਗੁਰ ਭਾਗਿ ॥**

ਜਦ ਮੈਂ ਸੰਸਾਰ ਵੱਲ ਦੇਖਿਆ ਤਾਂ ਪ੍ਰਤੀਤ ਹੋਇਆ ਕਿ ਸਾਰਾ ਜਗਤ ਹੀ ਮੋਹਿ=ਮੋਹ ਵਿਚ ਮੋਹੀਅਉ=ਮੋਹਿਆ ਹੋਇਆ ਹੈ, ਤਦ ਮੈਂ ਭਾਗਿ=ਭਾਗਾਂ ਕਰਕੇ ਯਾਂ ਦੌੜ ਕੇ ਗੁਰਾਂ ਦੀ ਸ਼ਰਨ ਵਿਚ ਜਾ ਪਿਆ।

**ਕਰਿ ਕਿਰਪਾ ਟਹਲ ਹਰਿ ਲਾਇਓ ਤਉ ਜਮਿ ਛੋਡੀ ਮੋਰੀ ਲਾਗਿ ॥ ੧ ॥**

ਜਦ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਮੈਨੂੰ ਹਰੀ ਦੀ ਸੇਵਾ ਟਹਲ ਵਿਚ ਲਗਾ ਦਿੱਤਾ, ਤਦ ਜਮ ਨੇ ਮੇਰੀ ਲਾਗ ਛੱਡ ਦਿੱਤੀ, ਅਰਥਾਤ ਮੇਰਾ ਪਿੱਛਾ ਕਰਨਾ ਛੱਡ ਦਿੱਤਾ ॥ ੧ ॥

**ਤਰਿਓ ਸਾਗਰੁ ਪਾਵਕ ਕੋ ਜਉ ਸੰਤ ਭੇਟੇ ਵਡਭਾਗਿ ॥**

ਜਦ ਵੱਡਿਆਂ ਭਾਗਾਂ ਕਰਕੇ ਵਡਭਾਗੀ ਸੰਤ ਮਿਲੇ ਤਾਂ ਪਾਵਕ=ਅੱਗ ਦੇ ਸਮੁੰਦਰ (ਸੰਸਾਰ) ਤੋਂ ਤਰ ਗਿਆ ਹਾਂ ।

**ਜਨ ਨਾਨਕ ਸਰਬ ਸੁਖ ਪਾਏ ਮੋਰੋ ਹਰਿ ਚਰਨੀ ਚਿਤੁ ਲਾਗਿ ॥੨॥੧॥੫॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਜਨ ਨੇ ਸਾਰੇ ਸੁਖ ਪਾਏ ਹਨ, ਕਿਉਂਕਿ ਹਰੀ ਦੇ ਚਰਨਾਂ ਨਾਲ ਮੇਰਾ ਚਿੱਤ ਲੱਗ ਗਿਆ ਹੈ ॥ ੨ ॥ ੧ ॥ ੫ ॥

**ਜੈਤਸਰੀ ਮਹਲਾ ੫ ॥ ਮਨ ਮਹਿ ਸਤਿਗੁਰ ਧਿਆਨੁ ਧਰਾ ॥**

ਜਿਸ ਵੇਲੇ ਮਨ ਵਿਚ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਧਿਆਨ ਨੂੰ ਧਾਰਨਾ ਕੀਤਾ ।

**ਦ੍ਰਿੜਿਓ ਗਿਆਨੁ ਮੰਤ੍ਰੁ ਹਰਿ ਨਾਮਾ ਪ੍ਰਭ ਜੀਉ ਮਇਆ ਕਰਾ ॥੧॥ਰਹਾਉ॥**

ਤਾਂ ਪ੍ਰਭੂ ਜੀ ਨੇ ਦਇਆ ਦ੍ਰਿਸ਼ਟੀ ਨੂੰ ਕਰ ਦਿੱਤਾ, ਜਿਸ ਦੇ ਸਹਾਰੇ ਹਰੀ ਨਾਮ ਮੰਤਰ ਨੂੰ ਜਪ ਕੇ ਗਿਆਨ ਨੂੰ ਦ੍ਰਿੜ੍ਹ ਕਰ ਲਿਆ ਹੈ ॥ ੧ ॥ ਰਹਾਉ ॥

**ਕਾਲ ਜਾਲ ਅਰੁ ਮਹਾ ਜੰਜਾਲਾ ਛੁਟਕੇ ਜਮਹਿ ਡਰਾ ॥**

ਕਾਲ ਦਾ ਜਾਲ—ਫਾਹਾ, ਅਤੇ ਮਹਾਂ ਮੋਹ ਦਾ ਜੰਜਾਲ, ਤੇ ਜਮਾਂ ਦਾ ਡਰ ਛੁਟ ਗਿਆ ਹੈ ।

**ਆਇਓ ਦੂਖ ਹਰਣ ਸਰਣ ਕਰੁਣਾਪਤਿ ਗਹਿਓ ਚਰਣ ਆਸਰਾ ॥ ੧ ॥**

ਦੁੱਖਾਂ ਦੇ ਹਰਣ—ਦੂਰ ਕਰਨ ਵਾਲੇ ਗੁਰਾਂ ਦੀ ਸ਼ਰਨ ਵਿਚ ਆਇਆ ਹਾਂ, ਅਤੇ ਕਰੁਣਾ ਪਤਿ= ਕਿਰਪਾ ਦੇ ਪਤੀ (ਪਰਮੇਸ਼ਰ) ਦੇ ਚਰਣਾਂ ਦਾ ਆਸਰਾ ਗਹਿਓ=ਫੜਿਆ ਹੈ ॥ ੧ ॥

**ਨਾਵ ਰੂਪ ਭਇਓ ਸਾਧ ਸੰਗੁ ਭਵਨਿਧਿ ਪਾਰਿ ਪਰਾ ॥**

ਸੰਤਾਂ ਦਾ ਸਤਸੰਗ ਹੀ ਨੌਕਾ ਰੂਪ ਪਰਾਪਤ ਹੋਇਆ ਹੈ, ਉਸ ਦੇ ਆਸਰੇ ਹੋ ਕੇ ਮੈਂ ਸੰਸਾਰ ਸਮੁੰਦਰ ਤੋਂ ਪਾਰ ਲੰਘ ਗਿਆ ਹਾਂ ।

**ਅਪਿਉ ਪੀਓ ਗਤੁ ਥੀਓ ਭਰਮਾ ਕਹੁ ਨਾਨਕ ਅਜਰੁ ਜਰਾ ॥੨॥੨॥੬॥**

ਗੁਰੂ ਜੀ ਕਥਨ ਕਰਦੇ ਹਨ, ਨਾਮ ਅਪਿਉ=ਅੰਮ੍ਰਿਤ ਪੀਤਾ ਹੈ ਜਿਸ ਕਰਕੇ ਸਾਰਾ ਭਰਮ ਗਤੁ ਥੀਓ—ਨਾਸ ਹੋ ਗਿਆ ਹੈ, ਅਤੇ ਅਜਰੁ=ਕਾਮ ਆਦਿਕਾਂ ਨੂੰ ਜਰੁ—ਵੱਸ ਕਰ ਲਿਆ ਹੈ,

ਵਾ :—ਅਜਰ ਵਸਤੂ ਨੂੰ ਜਰਨਾ ਕੀਤਾ ਹੈ ॥ ੨ ॥ ੨ ॥ ੬ ॥

**ਜੈਤਸਰੀ ਮਹਲਾ ੫ ॥ ਜਾ ਕਉ ਭਏ ਗੋਵਿੰਦ ਸਹਾਈ ॥**

ਗੋਬਿੰਦ ਜੀ ਆਪ ਜਾ ਕਉ—ਜਿਨ੍ਹਾਂ ਦੀ ਸਹਾਇਤਾ ਕਰਨੇ ਨੂੰ ਖੜ੍ਹੇ ਹੋ ਗਏ ਹਨ।

**ਸੂਖ ਸਹਜ ਆਨੰਦ ਸਗਲ ਸਿਉ ਵਾ ਕਉ ਬਿਆਧਿ ਨ ਕਾਈ ॥੧॥ਰਹਾਉ॥**

ਉਹ ਅਚੁੱਤ ਸੁਖ ਦੇ ਸਾਰੇ ਅਨੰਦਾਂ ਦੇ ਸਹਿਤ ਹੋਏ ਹਨ, ਵਾ ਕਉ—ਉਹਨਾਂ ਨੂੰ ਕੋਈ ਬਿਆਧਿ—ਪੀੜਾ ਨਹੀਂ ਰਹੀ ॥ ੧ ॥ ਰਹਾਉ ॥

**ਦੀਸਹਿ ਸਭ ਸੰਗਿ ਰਹਹਿ ਅਲੇਪਾ ਨਹ ਵਿਆਪੇ ਉਨ ਮਾਈ ॥**

ਉਹ ਤਨ ਕਰਕੇ ਸਾਰਿਆਂ ਦੇ ਨਾਲ ਰਹਿੰਦੇ ਹੋਏ ਨਿਗਾਹ ਆਉਂਦੇ ਹਨ, ਪਰ ਮਨ ਕਰਕੇ ਸਭ ਤੋਂ ਅਲੇਪ ਹਨ, ਕਿਉਂਕਿ ਉਹਨਾਂ ਨੂੰ ਮਾਇਆ ਵਿਆਪਦੀ ਨਹੀਂ ਹੈ।

**ਏਕੈ ਰੰਗਿ ਤਤ ਕੇ ਬੇਤੇ ਸਤਿਗੁਰ ਤੇ ਬੁਧਿ ਪਾਈ ॥ ੧ ॥**

ਇੱਕ ਵਿਚ ਰੰਗਿ=ਪ੍ਰੇਮ ਕਰਕੇ ਉਹ ਤਤ—ਸਿਧਾਂਤ ਦੇ ਬੇਤੇ—ਜਾਨਣ ਵਾਲੇ ਹੋਏ ਹਨ, ਪਰ ਇਹ ਪਵਿੱਤਰ ਬੁੱਧੀ ਉਹਨਾਂ ਨੇ ਸਤਿਗੁਰਾਂ ਤੋਂ ਪਾਈ ਹੈ ॥ ੧ ॥

**ਦਇਆ ਮਇਆ ਕਿਰਪਾ ਠਾਕੁਰ ਕੀ ਸੇਈ ਸੰਤ ਸੁਭਾਈ ॥**

ਮਨ, ਬਾਣੀ, ਸਰੀਰ ਕਰਕੇ ਜਿਨ੍ਹਾਂ ਉੱਤੇ ਠਾਕੁਰ ਦੀ ਕਿਰਪਾ ਹੋਈ ਹੈ

ਅਥਵਾ :—ਦਇਆ ਦੇ ਕਰਨ ਵਾਲਾ ਮਇਆ ਸਰੂਪ ਜੋ ਠਾਕੁਰ ਹੈ, ਉਸ ਦੀ ਜਿਨ੍ਹਾਂ ਉੱਤੇ ਕਿਰਪਾ ਦ੍ਰਿਸ਼ਟੀ ਹੋਈ ਹੈ, ਓਹੀ ਸੰਤ ਸੁਭਾਈ=ਸ਼ੋਭਾ ਵਾਲੇ ਹਨ।

**ਤਿਨ ਕੈ ਸੰਗਿ ਨਾਨਕ ਨਿਸਤਰੀਐ ਜਿਨ ਰਸਿ ਰਸਿ ਹਰਿ ਗੁਨ ਗਾਈ॥੨॥੩॥੭॥**

ਗੁਰੂ ਜੀ ਕਥਨ ਕਰਦੇ ਹਨ, ਉਹਨਾਂ ਦੇ ਸੰਗ ਕਰਕੇ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ, ਜਿਨ੍ਹਾਂ ਨੇ ਰਸਿ—ਪ੍ਰੇਮ-ਰਸ ਵਿਚ ਰਸਿ—ਤਦਾਕਾਰ ਹੋ ਕੇ ਹਰੀ ਦੇ ਗੁਣ ਗਾਏ ਹਨ ॥ ੨ ॥ ੩ ॥ ੭ ॥

**ਜੈਤਸਰੀ ਮਹਲਾ ੫ ॥ ਗੋਬਿੰਦ ਜੀਵਨ ਪ੍ਰਾਨ ਧਨ ਰੂਪ ॥**

ਹੇ ਗੋਬਿੰਦ ! ਜੀਵਨ=ਜੀਵਾਂ ਦੇ, ਯਾਂ ਮੇਰੇ ਜੀਵਨ ਰੂਪ ਪ੍ਰਾਣ ਤੇ ਧਨ ਰੂਪ ਤੂੰ ਹੀ ਹੈਂ।

**ਅਗਿਆਨ ਮੋਹ ਮਗਨ ਮਹਾ ਪ੍ਰਾਨੀ ਅੰਧਿਆਰੇ ਮਹਿ ਦੀਪ ॥ ੧ ॥ ਰਹਾਉ ॥**

ਜੋ ਪ੍ਰਾਣੀ ਮਹਾਂ ਮੋਹ ਵਿਚ ਮਗਨ—ਮਸਤ ਹੈ, ਉਸ ਨੂੰ ਅਗਿਆਨ ਰੂਪ ਅਨ੍ਹੇਰੇ ਵਿਚ ਤੂੰ ਹੀ ਗਿਆਨ ਰੂਪ ਦੀਵਾ ਦੇਣ ਵਾਲਾ ਹੈਂ ॥ ੧ ॥ ਰਹਾਉ ॥

**ਸਫਲ ਦਰਸਨੁ ਤੁਮਰਾ ਪ੍ਰਭ ਪ੍ਰੀਤਮ ਚਰਨ ਕਮਲ ਆਨੂਪ ॥**

ਹੇ ਪ੍ਰੀਤਮ ਪ੍ਰਭੂ ! ਆਪ ਜੀ ਦਾ ਦਰਸ਼ਨ ਸਫਲ—ਸਹਿਤ ਫਲਾਂ ਦੇ ਹੈ, ਅਤੇ ਆਪ ਜੀ ਦੇ ਚਰਨ ਕਮਲ ਆਨੂਪ—ਉੱਪਮਾਂ ਤੋਂ ਰਹਿਤ ਹਨ।

**ਅਨਿਕ ਬਾਰ ਕਰਉ ਤਿਹ ਬੰਦਨ ਮਨਹਿ ਚਰ੍ਹਾਵਉ ਧੂਪ ॥ ੧ ॥**

ਉਹਨਾਂ ਚਰਨਾਂ ਉੱਤੇ ਮੈਂ ਅਨੇਕਾਂ ਵਾਰੀ ਬੰਦਨਾ ਕਰਦਾ ਹਾਂ, ਮਨ ਨੂੰ ਜੇਹੜਾ ਅਰਪਣ ਕਰਦਾ ਹਾਂ, ਏਹੋ ਧੂਪ ਧੁਖਾਉਂਦਾ ਹਾਂ। ਅਥਵਾ :-ਮਨ ਪਾਸੋਂ ਜੇਹੜਾ ਨਾਮ ਚਰ੍ਹਾਵਉ-ਉਚਰਾਵਨਾ ਹੈ, ਏਹੋ ਧੂਪ ਚੜ੍ਹਾਉਂਦਾ ਹਾਂ ॥ ੧ ॥

**ਹਾਰਿ ਪਰਿਓ ਤੁਮ੍ਹਰੈ ਪ੍ਰਭ ਦੁਆਰੈ ਦ੍ਰਿੜ੍ਹ ਕਰਿ ਗਹੀ ਤੁਮਾਰੀ ਲੂਕ ॥**

ਹੇ ਪ੍ਰਭੂ ! ਹਾਰ ਕੇ ਤੁਹਾਡੇ ਦਰ ਤੇ ਪਿਆ ਹਾਂ, ਅਤੇ ਦ੍ਰਿੜ੍ਹ ਮਨ ਹੋਕੇ ਆਪ ਜੀ ਦੀ ਲੂਕ-ਸ਼ਰਨ ਗਹੀ=ਫੜੀ ਹੈ।

**ਕਾਢਿ ਲੇਹੁ ਨਾਨਕ ਅਪੁਨੇ ਕਉ ਸੰਸਾਰ ਪਾਵਕ ਕੇ ਕੂਪ ॥ ੨ ॥ ੪ ॥ ੮ ॥**

ਗੁਰੂ ਜੀ ਕਥਨ ਕਰਦੇ ਹਨ, ਆਪਣੇ ਦਾਸ ਨੂੰ ਪਾਵਕ=ਅੱਗ ਦੇ ਕੂਪ-ਖੂਹ (ਸੰਸਾਰ) ਵਿਚੋਂ ਬਾਹਰ ਕੱਢ ਲੈਣਾ ਕਰੋ ॥ ੨ ॥ ੪ ॥ ੮ ॥

**ਜੈਤਸਰੀ ਮਹਲਾ ੫ ॥ ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥**

ਅਜੇਹਾ ਕੋਈ ਸੰਤ ਜਨ ਹੈ ? ਜੋ ਮੈਨੂੰ ਹਰੀ ਨਾਲ ਜੋੜ ਦੇਣਾ ਕਰੇ।

**ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ ॥ ੧ ॥ ਰਹਾਉ ॥**

ਮੈਂ ਉਸ ਦੇ ਚਰਨ ਫੜਾਂਗਾ, ਰਸਨਾਂ ਨਾਲ ਸ਼ੁਭ ਬਾਣੀ ਬਕਉ-ਬੋਲਾਂਗਾ, ਭਾਵ ਉਸ ਦਾ ਜਸ ਉਚਾਰਾਂਗਾ, ਅਤੇ ਆਪਣੇ ਪ੍ਰਾਣ ਉਸ ਨੂੰ ਅਕੋਰਿ-ਭੇਟਾ ਚੜ੍ਹਾ ਦਿਆਂਗਾ ॥ ੧ ॥ ਰਹਾਉ ॥

ਅੱਗੋਂ ਸੰਤਾਂ ਨੇ ਕਿਹਾ-

**ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ ॥**

ਅਸਥੂਲ ਤਨ ਨੂੰ ਨਿਰਮਲ ਕਰਨਾ ਅਰਥਾਤ ਵਿਸ਼ਿਆਂ ਤੋਂ ਰਹਿਤ ਕਰਨਾ ਇਹ ਕਿਆਰਾ ਕਰ, ਤੇ ਮਨ ਨੂੰ ਜੇਹੜਾ ਹਰੀ ਨਾਲ ਸੰ=ਭਲੀ ਪਰਕਾਰ ਜੋਰਿ=ਜੋੜਨਾ ਹੈ ਏਹੋ ਬਲਦ ਜੋੜਨਾ ਕਰ ਤੇ ਬੁੱਧੀ ਰੂਪ ਧਰਤੀ ਨੂੰ ਨਾਮ ਰੂਪੀ ਜਲ ਸਿੰਚੈ-ਸਿੰਚਣਾ ਕਰ।

**ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ ॥ ੧ ॥**

ਪ੍ਰਭੂ ਦੀ ਕਿਰਪਾ ਨਾਲ ਮਹਾਂ ਵਿਸ਼ੇ ਵਿਕਾਰਾਂ ਵੱਲੋ ਬਿਰਤੀ ਨੂੰ ਤੋੜਨਾ ਕਰ ਤਾਂ ਇਸ ਆਤਮ-ਰਸ ਵਿਚ ਮਗਨੁ-ਮਸਤ ਹੋਵੇਂਗਾ ॥ ੧ ॥ ਤੇ ਇਸ ਤਰ੍ਹਾਂ ਬੇਨਤੀ ਕਰ-

**ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮ੍ਹਰੀ ਓਰਿ ॥**

ਹੇ ਦੀਨ ਦੁੱਖ ਭੰਜਨ ਪ੍ਰਭੂ ! ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ, ਅਤੇ ਆਪ ਜੀ ਦੀ ਓਰਿ=ਤਰਫ ਹੀ ਚਿਤਵਉ-ਦੇਖਦਾ ਹਾਂ।

**ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥੨॥੫॥੯॥**

ਗੁਰੂ ਜੀ ਕਥਨ ਕਰਦੇ ਹਨ, ਹੇ ਸੁਆਮੀ ਜੀ ! ਆਪ ਜੀ ਦਾ ਸਿਮਰਨ ਹੀ ਅਭੈ ਪਦ ਦੇ ਦੇਣ ਵਾਲਾ ਹੈ, ਇਸ ਕਰਕੇ ਹੇ ਪ੍ਰਭੂ ! ਆਪਣੇ ਸਿਮਰਨ ਦਾ ਦਾਨ ਦੇ ਕੇ ਮੇਰੇ ਬੰਧਨ ਛੋਰਿ=ਖੋਲ੍ਹ ਦੇ ॥੨॥੫॥੯॥

[ਪੰਨਾ ੭੦੨] **ਜੈਤਸਰੀ ਮਹਲਾ ੫ ॥**

ੴ ਦ੍ਰਿਸ਼ਟਾਂਤ ਦੇ ਕੇ, ਆਪਣੀ ਪ੍ਰੀਤੀ ਦਾ ਵਰਨਨ ਕਰਦੇ ਹਨ-

**ਚਾਤ੍ਰਿਕ ਚਿਤਵਤ ਬਰਸਤ ਮੇਂਹ ॥**

ਜਿਵੇਂ ਚਾਤ੍ਰਿਕ=ਪਪੀਹਾ ਮੇਘਾਂ ਦਾ ਵਰਸਨਾ ਚਿਤਵਦਾ ਹੈ, ਕਿ ਹੁਣੇ ਮੀਂਹ ਵਸੇਗਾ ਤਿਵੇਂ ਮੈਂ ਭੀ ਆਪ ਜੀ ਨੂੰ ਚਿਤਵਦਾ ਰਹਿੰਦਾ ਹਾਂ।

**ਕ੍ਰਿਪਾ ਸਿੰਧੁ ਕਰੁਣਾ ਪ੍ਰਭੁ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਂਹ ॥੧॥ਰਹਾਉ॥**

ਹੇ ਕਿਰਪਾ ਦੇ ਸਮੁੰਦਰ ਪ੍ਰਭੂ ! ਆਪ ਕਰੁਣਾ=ਕਿਰਪਾ ਦ੍ਰਿਸ਼ਟੀ ਧਾਰਨਾ ਕਰੋ, ਹਰ ਤਰ੍ਹਾਂ ਨਾਲ ਮੈਨੂੰ ਪ੍ਰੇਮਾ ਭਗਤੀ ਦਾ ਨੇਂਹ=ਪ੍ਰੇਮ ਬਖਸ਼ੋ ॥ ੧ ॥ ਰਹਾਉ ॥

**ਅਨਿਕ ਸੂਖ ਚਕਵੀ ਨਹੀ ਚਾਹਤ ਅਨਦ ਪੂਰਨ ਪੇਖਿ ਦੇਂਹ ॥**

ਜਿਵੇਂ ਚਕਵੀ ਹੋਰ ਅਨੇਕ ਪ੍ਰਕਾਰ ਦੇ ਸੁਖਾਂ ਨੂੰ ਨਹੀਂ ਚਾਹੁੰਦੀ, ਦੇਂਹ=ਸੂਰਜ ਨੂੰ ਵੇਖਕੇ ਪੂਰਨ ਅਨੰਦ ਹੁੰਦੀ ਹੈ। ਤਿਵੇਂ ਜਗਿਆਸੂ ਰੂਪ ਚਕਵੀ ਸੰਸਾਰ ਸੁਖਾਂ ਨੂੰ ਨਹੀਂ ਚਾਹੁੰਦੀ, ਗੁਰੂ ਰੂਪ ਸੂਰਜ ਨੂੰ ਵੇਖਕੇ ਪੂਰਨ ਅਨੰਦ ਨੂੰ ਪ੍ਰਾਪਤ ਹੁੰਦੀ ਹੈ। ਜੋ ਕਿ ਬ੍ਰਹਮ ਰੂਪ ਚਕਵੇ ਨਾਲ ਮਿਲਾਪ ਹੋ ਜਾਂਦਾ ਹੈ।

**ਆਨ ਉਪਾਵ ਨ ਜੀਵਤ ਮੀਨਾ ਬਿਨੁ ਜਲ ਮਰਨਾ ਤੇਂਹ ॥ ੧ ॥**

ਜਿਵੇਂ ਮੱਛੀ ਹੋਰ ਕਿਸੇ ਉਪਾਵ ਨਾਲ ਜੀਊਂਦੀ ਨਹੀਂ ਹੈ, ਕਿਉਂਕਿ ਪਾਣੀ ਤੋਂ ਬਿਨਾਂ ਤੇਂਹ=ਉਸ ਦਾ ਮਰਨਾ ਹੁੰਦਾ ਹੈ। ਤਿਵੇਂ ਜਗਿਆਸੂ (ਰੂਪ ਮੱਛੀ) ਦਾ ਨਾਮ (ਜਲ) ਤੋਂ ਬਿਨਾਂ ਮਰਨਾ ਹੁੰਦਾ ਹੈ ॥ ੧ ॥

**ਹਮ ਅਨਾਥ ਨਾਥ ਹਰਿ ਸਰਣੀ ਅਪੁਨੀ ਕ੍ਰਿਪਾ ਕਰੇਂਹ ॥**

ਹੇ ਸਾਰਿਆਂ ਦੇ ਨਾਥ=ਸੁਆਮੀ ਹਰੀ ! ਅਸੀਂ ਅਨਾਥ ਆਪ ਜੀ ਦੀ ਸ਼ਰਨ ਆਏ ਹਾਂ, ਆਪ ਅਸਾਡੇ ਉੱਤੇ ਆਪਣੀ ਕਿਰਪਾ ਦ੍ਰਿਸ਼ਟੀ ਕਰੇਂਹ=ਕਰੋ।

**ਚਰਣ ਕਮਲ ਨਾਨਕੁ ਆਰਾਧੈ ਤਿਸੁ ਬਿਨੁ ਆਨ ਨ ਕੇਂਹ ॥੨॥੬॥੧੦॥**

ਗੁਰੂ ਜੀ ਕਥਨ ਕਰਦੇ ਹਨ, ਅਸੀਂ ਆਪ ਜੀ ਦੇ ਚਰਨ-ਕਮਲਾਂ ਨੂੰ ਆਰਾਧਦੇ ਹਾਂ, ਤਿਸ ਆਪ ਜੀ ਤੋਂ ਬਿਨਾਂ ਆਨ=ਹੋਰ ਕੇਂਹ=ਕੁਝ ਅਸਾਨੂੰ ਨਹੀਂ ਭਾਉਂਦਾ।

ਅਥਵਾ :-ਤਿਸ ਆਪ ਜੀ ਤੋਂ ਬਿਨਾਂ ਅਸਾਡਾ ਹੋਰ ਕੋਈ ਰਾਖਾ ਨਹੀਂ ਹੈ ॥ ੨ ॥ ੬ ॥ ੧੦ ॥

**ਜੈਤਸਰੀ ਮਹਲਾ ੫ ॥ ਮਨਿ ਤਨਿ ਬਸਿ ਰਹੇ ਮੇਰੇ ਪ੍ਰਾਨ ॥**

ਮੇਰੇ ਪ੍ਰਾਣ ਰੂਪ ਪਰਮਾਤਮ ਦੇਵ ਮੇਰੇ ਮਨ ਵਿਚ ਤੇ ਮੇਰੇ ਤਨ ਵਿਚ ਵਸ ਰਹੇ ਹਨ।

**ਕਰਿ ਕਿਰਪਾ ਸਾਧੂ ਸੰਗਿ ਭੇਟੇ ਪੂਰਨ ਪੁਰਖ ਸੁਜਾਨ ॥ ੧ ॥ ਰਹਾਉ ॥**

ਸਾਧੂਆਂ ਦੇ ਸੰਗ ਕਰਕੇ ਤੇ ਸਾਧੂਆਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਸੁਜਾਨ—ਚਤੁਰ ਪੂਰਨ ਪੁਰਖ ਮਿਲ ਪਏ ਹਨ ॥ ੧ ॥ ਰਹਾਉ ॥

**ਪ੍ਰੇਮ ਠਗਉਰੀ ਜਿਨ ਕਉ ਪਾਈ ਤਿਨ ਰਸੁ ਪੀਅਉ ਭਾਰੀ ॥**

ਜਿਨ੍ਹਾਂ ਨੂੰ ਸਤਿਗੁਰਾਂ ਨੇ ਪ੍ਰੇਮ ਰੂਪੀ ਠੱਗ ਬੂਟੀ ਪਾਈ ਹੈ, ਉਹਨਾਂ ਨੇ ਇਸ ਭਾਰੀ (ਅੰਮ੍ਰਿਤ) ਰਸ ਨੂੰ ਪੀਤਾ ਹੈ।

**ਤਾ ਕੀ ਕੀਮਤਿ ਕਹਣੁ ਨ ਜਾਈ ਕੁਦਰਤਿ ਕਵਨ ਹਮ੍ਾਰੀ ॥ ੧ ॥**

ਉਹਨਾਂ ਦੀ ਕੀਮਤਿ—ਉਪਮਾਂ ਕਿਸੇ ਪਾਸੋਂ ਭੀ ਕਹੀ ਨਹੀਂ ਜਾਂਦੀ, ਫਿਰ ਅਸਾਡੀ ਕਵਨ—ਕੀ ਕੁਦਰਤਿ—(ਸ਼ਕਤੀ) ਤਾਕਤ ਹੈ, ਜੋ ਅਸੀਂ ਕਹਿ ਸਕੀਏ ॥ ੧ ॥

**ਲਾਇ ਲਏ ਲੜਿ ਦਾਸ ਜਨ ਅਪੁਨੇ ਉਧਰੇ ਉਧਰਨਹਾਰੇ ॥**

ਆਪਣੇ ਸੇਵਕ ਜਨ ਜਾਣਕੇ ਜੋ ਗੁਰਾਂ ਨੇ ਆਪਣੇ ਲੜਿ—ਪੱਲੇ ਨਾਲ ਲਗਾ ਲਏ ਹਨ, ਉਹ ਉਧਰਨੇ ਵਾਲੇ ਸੰਸਾਰ-ਸਮੁੰਦਰ ਤੋਂ ਤਰ ਗਏ ਹਨ।

**ਪ੍ਰਭੁ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਓ ਨਾਨਕ ਸਰਨਿ ਦੁਆਰੇ ॥੨॥੭॥੧੧॥**

ਗੁਰੂ ਜੀ ਕਥਨ ਕਰਦੇ ਹਨ, ਗੁਰੂ ਦੁਆਰੇ ਦੀ ਸ਼ਰਨ ਵਿਚ ਆ ਕੇ ਮਨ ਕਰਕੇ ਪ੍ਰਭੂ ਨੂੰ ਸਿਮਰਿਆ, ਬਾਣੀ ਦੁਆਰੇ ਪ੍ਰਭੂ ਨੂੰ ਸਿਮਰਿਆ, ਤਨ ਕਰਕੇ ਪ੍ਰਭੂ ਨੂੰ ਸਿਮਰਿਆ ਤਾਂ ਹੀ ਸੁਖ ਨੂੰ ਪਾਇਆ ਹੈ ॥ ੨ ॥ ੭ ॥ ੧੧ ॥

**ਜੈਤਸਰੀ ਮਹਲਾ ੫ ॥**

ਇਸ ਸ਼ਬਦ ਵਿਚ ਪ੍ਰਭੂ ਦੇ ਸਨਮੁਖ ਬੇਨਤੀ ਕਰਦੇ ਹਨ—

**ਆਏ ਅਨਿਕ ਜਨੰਮ ਭ੍ਰਮਿ ਸਰਣੀ ॥**

ਹੇ ਗਰੀਬ ਨਿਵਾਜ ਜੀਉ ! ਅਨੇਕਾਂ ਜਨਮਾਂ ਵਿਚ ਭੌਂਦੇ ਭੌਂਦੇ ਹੁਣ ਤੁਹਾਡੀ ਸ਼ਰਣੀ ਆਏ ਹਾਂ।

**ਉਧਰੁ ਦੇਹ ਅੰਧ ਕੂਪ ਤੇ ਲਾਵਹੁ ਅਪੁਨੀ ਚਰਣੀ ॥ ੧ ॥ ਰਹਾਉ ॥**

ਇਸ ਅੰਨ੍ਹੇ ਖੂਹ (ਸੰਸਾਰ) ਤੋਂ ਉਧਾਰ ਦੇਹ—ਦਿਉ ਅਤੇ ਆਪਣੀ ਚਰਨੀਂ ਲਾ ਲਵੋ ॥੧॥ਰਹਾਉ॥

**ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ ਨਾਹਿਨ ਨਿਰਮਲ ਕਰਣੀ ॥**

ਗਿਆਨ ਧਿਆਨ ਆਦਿਕ ਸਾਧਨ ਕਰਨੇ ਨਹੀਂ ਜਾਣਦਾ, ਕੁਝ ਚੰਗੇ ਕਰਮ ਕਰਨੇ ਭੀ ਨਹੀਂ ਜਾਣਦਾ,

ਅਤੇ ਨਾਂ ਹੀ ਕੋਈ ਪਵਿੱਤ੍ਰ ਕਰਤਬਤਾ ਕੀਤੀ ਹੈ।

**ਸਾਧ ਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ ॥ ੧ ॥**

ਕਿਰਪਾ ਕਰਕੇ ਮੈਨੂੰ ਸਤ ਸੰਗਤ ਦੇ ਅੰਚਲਿ=ਪੱਲੇ ਨਾਲ ਲਾ ਦਿਓ, ਜਿਸ ਕਰਕੇ ਆਸਾ ਤ੍ਰਿਸ਼ਨਾ ਰੂਪੀ, ਯਾਂ ਸੰਸਾਰ ਤੇ ਮਾਇਆ ਰੂਪ ਬਿਖਮ=ਕਠਨ ਨਦੀ ਤਰਣੀ=ਤਰੀ ਜਾਵੇ ॥ ॥

**ਸੁਖ ਸੰਪਤਿ ਮਾਇਆ ਰਸ ਮੀਠੇ ਇਹ ਨਹੀ ਮਨ ਮਹਿ ਧਰਣੀ ॥**

ਜੋ ਸੁਖਾਂ ਦੀ ਸੰਪਦਾ ਤੇ ਮਾਇਆ ਦੇ ਮਿੱਠੇ ਰਸ ਹਨ, ਇਹਨਾਂ ਦੀ ਪ੍ਰੀਤੀ ਮਨ ਵਿਚ ਨਹੀਂ ਧਾਰਨਾ ਕੀਤੀ।

**ਹਰਿ ਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ**
**ਹਰਿ ਨਾਮ ਰੰਗ ਆਭਰਣੀ ॥ ੨ ॥ ੯ ॥ ੧੨ ॥**

(੧) ਗੁਰੂ ਜੀ ਕਥਨ ਕਰਦੇ ਹਨ, ਰੰਗ=ਪ੍ਰੇਮ ਨਾਲ ਹਰੀ ਨਾਮ ਸਿਮਰਨ ਕਰਨ ਰੂਪ ਆਭਰਣੀ= ਗਹਿਣਿਆਂ ਨੂੰ ਪਾ ਕੇ ਤੇ ਹਰੀ (ਪਤੀ) ਦੇ ਦਰਸ਼ਨ ਕਰਕੇ ਮੈਂ ਦਾਸ ਤ੍ਰਿਪਤੀ ਨੂੰ ਪਾਉਂਦਾ ਹਾਂ।

(੨) ਸਤਸੰਗ ਰੂਪ ਆਭਰਣੀ=ਮੱਟੀ ਹੈ, ਹਰੀ ਨਾਮ ਰੂਪੀ ਜ਼ਲ ਹੈ ਭਗਤੀ ਰੂਪੀ ਰੰਗ ਹੈ, ਇਸ ਵਿਚ ਮਨ ਰੂਪ ਕੱਪੜਾ ਰੰਗ ਕੇ, ਅਤੇ ਹਰੀ ਦੇ ਦਰਸ਼ਨ ਨੂੰ ਕਰਕੇ ਮੈਂ ਦਾਸ ਤ੍ਰਿਪਤੀ ਨੂੰ ਪਾਉਂਦਾ ਹਾਂ ॥ ੨ ॥ ੯ ॥ ੧੨ ॥

**ਜੈਤਸਰੀ ਮਹਲਾ ੫ ॥ ਹਰਿ ਜਨ ਸਿਮਰਹੁ ਹਿਰਦੈ ਰਾਮ ॥**

ਹੇ ਹਰੀ ਜਨੋਂ ! ਹਿਰਦੇ ਵਿਚ ਪ੍ਰਭੂ ਦਾ ਨਾਮ ਸਿਮਰਨਾ ਕਰੋ। ਕਿਉਂਕਿ-

**ਹਰਿਜਨ ਕਉ ਅਪਦਾ ਨਿਕਟਿ ਨ ਆਵੈ ਪੂਰਨ ਦਾਸ ਕੇ ਕਾਮ ॥੧॥ ਰਹਾਉ ॥**

ਹਰੀ ਜਨਾਂ ਕਉ=ਦੇ ਨੇੜੇ ਬਿਪਤਾ ਨਹੀਂ ਆਉਂਦੀ, ਦਾਸ ਦੇ ਸਾਰੇ ਕੰਮ ਭੀ ਪੂਰੇ ਹੋ ਜਾਂਦੇ ਹਨ ॥ ੧ ॥ ਰਹਾਉ ॥

**ਕੋਟਿ ਬਿਘਨ ਬਿਨਸਹਿ ਹਰਿ ਸੇਵਾ ਨਿਹਚਲੁ ਗੋਵਿਦ ਧਾਮ ॥**

ਹਰੀ ਦੀ ਸੇਵਾ ਕਰਨ ਵਾਲੇ ਦੇ ਕ੍ਰੋੜਾਂ ਬਿਘਨ ਨਾਸ ਹੋ ਜਾਦੇ ਹਨ, ਅਤੇ ਅਚੱਲ ਗੋਬਿੰਦ ਦਾ ਸਰੂਪ ਘਰ ਪ੍ਰਾਪਤ ਹੁੰਦਾ ਹੈ।

**ਭਗਵੰਤ ਭਗਤ ਕਉ ਭਉ ਕਿਛੁ ਨਾਹੀ ਆਦਰੁ ਦੇਵਤ ਜਾਮ ॥ ੧ ॥**

ਭਗਵੰਤ ਦੇ ਭਗਤ ਨੂੰ ਕੁਝ ਡਰ ਨਹੀਂ ਲੱਗਦਾ, ਕਿਉਂਕਿ ਉਸਨੂੰ ਜਮ ਭੀ ਆਦਰ ਦੇਂਦਾ ਹੈ ॥੧॥

**ਤਜਿ ਗੋਪਾਲ ਆਨ ਜੋ ਕਰਣੀ ਸੋਈ ਸੋਈ ਬਿਨਸਤ ਖਾਮ ॥**

ਗੋਪਾਲ ਦੇ ਸਿਮਰਨ ਨੂੰ ਤਿਆਗ ਕੇ ਆਨ=ਹੋਰ ਜੋ ਭੀ ਕਰਣੀ ਹੈ, ਉਹ ਖਾਮ=ਕੱਚੀ ਹੈ, ਫਿਰ

ਉਹ ਨਾਸ ਹੋ ਜਾਣ ਵਾਲੀ ਹੈ।

**ਚਰਨ ਕਮਲ ਹਿਰਦੈ ਗਹੁ ਨਾਨਕ ਸੁਖ ਸਮੂਹ ਬਿਸਰਾਮ ॥੨॥੯॥੧੩॥**

ਗੁਰੂ ਜੀ ਕਥਨ ਕਰਦੇ ਹਨ, ਹੇ ਪੁਰਸ਼ਾ ! ਹਿਰਦੇ ਵਿਚ ਚਰਨ-ਕਮਲਾਂ ਦੀ ਓਟ ਫੜ, ਤਦ ਸਮੂਹ ਸੁਖਾਂ ਵਿਚ ਬਿਸਰਾਮ ਪਾਵੇਂਗਾ ॥ ੨ ॥ ੯ ॥ ੧੩ ॥

**ਜੈਤਸਰੀ ਮਹਲਾ ੯**

**ੴ ਸਤਿਗੁਰ ਪ੍ਰਸਾਦਿ ॥ ਭੂਲਿਓ ਮਨੁ ਮਾਇਆ ਉਰਝਾਇਓ ॥**

ਸਰੂਪ ਤੋਂ ਭੁੱਲਾ ਹੋਇਆ ਮਨ ਮਾਇਆ ਵਿਚ ਉਰਝਾਇਓ=ਉਲਝ (ਫਸ) ਰਿਹਾ ਹੈ।

**ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥੧॥ਰਹਾਉ॥**

ਮਾਇਆ ਦੇ ਲਾਲਚ ਵਿਚ ਲੱਗ ਕੇ ਇਸ ਨੇ ਜੋ ਜੋ ਕਰਮ ਕੀਤਾ ਹੈ, 'ਤਿਸ ਤਿਸ ਕਰਮ ਵਿਚ ਇਸ ਨੇ ਆਪਣੇ ਆਪ ਨੂੰ ਬੰਨ੍ਹਾ ਲਿਆ ਹੈ ॥ ੧ ॥ ਰਹਾਉ ॥

**ਸਮਝ ਨ ਪਰੀ ਬਿਖੈ ਰਸ ਰਚਿਓ ਜਸੁ ਹਰਿ ਕੋ ਬਿਸਰਾਇਓ ॥**

ਭਲੇ ਬੁਰੇ ਦੀ ਸਮਝ ਨਹੀਂ ਪਈ, ਵਿਸ਼ਿਆਂ ਦੇ ਰਸ ਵਿਚ ਰਚੇ ਹੋਏ ਨੇ ਹਰੀ ਦਾ ਜਸ ਕਰਨਾ ਭੁਲਾ ਦਿੱਤਾ ਹੈ।

**ਸੰਗਿ ਸੁਆਮੀ ਸੋ ਜਾਨਿਓ ਨਾਹਿਨ ਬਨੁ ਖੋਜਨ ਕਉ ਧਾਇਓ ॥ ੧ ॥**

ਜੋ ਸੁਆਮੀ ਹਰ ਵੇਲੇ ਦਾ ਸੰਗੀ ਹੈ, ਉਸ ਨੂੰ ਜਾਣਿਆਂ ਨਹੀਂ ਅਤੇ ਜੰਗਲ ਵਿਚ ਪ੍ਰਭੂ ਦੇ ਖੋਜਨ=ਲੱਭਣ ਨੂੰ ਉੱਠ ਦੌੜਿਆ ਹੈ ॥ ੧ ॥

**[ਪੰਨਾ ੭੦੩]**

**ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ ਨ ਪਾਇਓ ॥**

ਨਾਮ ਰੂਪ ਰਤਨ ਅੰਤਹ ਕਰਨ ਦੇ ਵਿਚ ਹੀ ਹੈ, ਪਰ ਉਸ ਦਾ ਗਿਆਨ ਇਸ ਨੇ ਪਾਇਆ ਨਹੀਂ ਹੈ।

**ਜਨ ਨਾਨਕ ਭਗਵੰਤ ਭਜਨ ਬਿਨੁ ਬਿਰਥਾ ਜਨਮੁ ਗਵਾਇਓ ॥੨॥੧॥**

ਗੁਰੂ ਜੀ ਕਥਨ ਕਰਦੇ ਹਨ, ਭਗਵੰਤ ਦੇ ਭਜਨ-ਸਿਮਰਨ ਤੋਂ ਬਿਨਾਂ ਹੋ ਕੇ ਜੀਵ ਨੇ ਆਪਣੇ ਅਮੋਲਕ ਜਨਮ ਨੂੰ ਵਿਅਰਥ ਗਵਾ ਲਿਆ ਹੈ ॥ ੨ ॥ ੧ ॥

**ਜੈਤਸਰੀ ਮਹਲਾ ੯ ॥ ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥**

ਹੇ ਹਰਿ ਜੀਉ ! ਮੇਰੀ ਪਤਿ=ਇੱਜ਼ਤ ਰੱਖ ਲਵੋ।

**ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨ ਗਹੀ ਕਿਰਪਾ ਨਿਧਿ ਤੇਰੀ॥੧॥ਰਹਾਉ॥**

ਮੇਰੇ ਹਿਰਦੇ ਵਿਚ ਜਮਾਂ ਦਾ ਡਰ ਹੋ ਰਿਹਾ ਹੈ, ਇਸ ਲਈ ਹੇ ਕਿਰਪਾ ਨਿਧੀ ਪ੍ਰਭੂ ! ਮੈਂ ਤੇਰੀ

ਸ਼ਰਨ ਗਹੀ=ਫੜੀ ਹੈ ॥ ੧ ॥ ਰਹਾਉ ॥

## ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ ॥

ਮੈਂ ਮਹਾ ਪਤਿਤ—ਬੜਾ ਪਾਪੀ, ਮੂਰਖ ਤੇ ਲੋਭੀ ਹਾਂ, ਅਤੇ ਪਾਪ ਕਰਮ ਕਰਦਾ ਕਰਦਾ ਹੁਣ ਹਾਰ ਗਿਆ ਹਾਂ।

## ਭੈ ਮਰਬੇ ਕੋ ਬਿਸਰਤ ਨਾਹਨਿ ਤਿਹ ਚਿੰਤਾ ਤਨੁ ਜਾਰਾ ॥ ੧ ॥

ਮਰਨ ਦਾ ਡਰ ਭੁੱਲਦਾ ਨਹੀਂ ਹੈ ਓਸੇ ਦੀ ਚਿੰਤਾ ਨੇ ਤਨ ਨੂੰ ਜਾਰਾ=ਸਾੜ ਦਿੱਤਾ, ਭਾਵ ਸੁਕਾ ਦਿੱਤਾ ਹੈ ॥ ੧ ॥

## ਕੀਏ ਉਪਾਵ ਮੁਕਤਿ ਕੇ ਕਾਰਨਿ ਦਹ ਦਿਸਿ ਕਉ ਉਠਿ ਧਾਇਆ ॥

ਮੁਕਤੀ ਦੇ ਵਾਸਤੇ ਮੈਂ ਅਨੇਕਾਂ ਜਤਨ ਕੀਤੇ ਹਨ, ਅਤੇ ਦਸੋ ਦਿਸਾਂ ਨੂੰ ਭੀ ਉੱਠ ਕੇ ਦੌੜ ਆਇਆ ਹਾਂ।

## ਘਟ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ ॥ ੨ ॥

ਉਹ ਨਿਰੰਜਨ ਅੰਤਹ ਕਰਨ ਦੇ ਵਿਚ ਹੀ ਵੱਸ ਰਿਹਾ ਹੈ, ਪਰ ਮੈਂ ਉਸ ਦਾ ਮਰਮੁ—ਭੇਦ ਨਹੀਂ ਪਾਇਆ ॥ ੨ ॥

## ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ ॥

ਮੇਰੇ ਵਿਚ ਕੋਈ ਗੁਣ ਨਹੀਂ ਹੈ, ਨਾ ਹੀ ਕੁਝ ਜਪ ਤਪ ਕੀਤਾ ਹੈ, ਹੁਣ ਮੈਂ ਕੇਹੜਾ ਕਰਮ ਕਰਾਂ।

"ਜਾਪ ਨ ਤਾਪ ਨ ਕਰਮ ਕੀਤਿ ॥ ਆਵੈ ਨਾਹੀ ਕਛੂ ਰੀਤਿ ॥" [ਬਸੰਤ, ਪੰਨਾ ੧੧੯੨

## ਨਾਨਕ ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭ ਦੀਜੈ ॥ ੩ ॥ ੨ ॥

ਗੁਰੂ ਜੀ ਕਥਨ ਕਰਦੇ ਹਨ ਹੇ ਪ੍ਰਭੂ! (ਸੰਸਾਰ ਵੱਲੋਂ) ਹਾਰ (ਥੱਕ ਕੇ) ਤੁਹਾਡੀ ਸ਼ਰਨ ਆ ਕੇ ਪਿਆ ਹਾਂ, ਆਪ ਮੈਨੂੰ ਅਭੈ—ਨਿਰਭੈ ਪਦਵੀ ਦਾ ਦਾਨ ਦੇਣਾ ਕਰੋ ॥ ੩ ॥ ੨ ॥

ਯਥਾ:–"ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ॥" [ਪੰਨਾ ੭੧੩

## ਜੈਤਸਰੀ ਮਹਲਾ ੯ ॥ ਮਨ ਰੇ ਸਾਚਾ ਗਹੋ ਬਿਚਾਰਾ ॥

ਹੇ ਮਨ! ਤੂੰ ਸੱਚੇ ਵਿਚਾਰ ਨੂੰ ਗਹੋ—ਪਕੜਨਾ ਕਰ।

## ਰਾਮ ਨਾਮ ਬਿਨੁ ਮਿਥਿਆ ਮਾਨੋ ਸਗਰੋ ਇਹੁ ਸੰਸਾਰਾ ॥ ੧ ॥ ਰਹਾਉ ॥

ਰਾਮ ਦੇ ਨਾਮ ਤੋਂ ਬਿਨਾਂ ਇਸ ਸਾਰੇ ਸੰਸਾਰ ਨੂੰ ਮਿੱਥਿਆ ਕਰ ਕੇ ਮੰਨ ॥ ੧ ॥ ਰਹਾਉ ॥

## ਜਾ ਕਉ ਜੋਗੀ ਖੋਜਤ ਹਾਰੇ ਪਾਇਓ ਨਾਹਿ ਤਿਹ ਪਾਰਾ ॥

ਜਿਸ ਨੂੰ ਜੋਗੀ ਖੋਜਦੇ ਹੋਏ ਹਾਰ ਗਏ ਹਨ, ਪਰ ਉਸ ਦਾ ਪਾਰਾਵਾਰ ਨਹੀਂ ਪਾਇਆ।

**ਸੋ ਸੁਆਮੀ ਤੁਮ ਨਿਕਟਿ ਪਛਾਨੋ ਰੂਪ ਰੇਖ ਤੇ ਨਿਆਰਾ ॥**

ਉਸ ਸੁਆਮੀ ਨੂੰ ਤੁਸੀਂ ਨੇੜੇ ਪਛਾਣੋ, ਜੋ ਰੂਪ ਰੇਖ ਆਦਿਕਾਂ ਤੋਂ ਅਸੰਗ ਹੈ।

**ਪਾਵਨ ਨਾਮੁ ਜਗਤ ਮੈ ਹਰਿ ਕੋ ਕਬਹੂ ਨਾਹਿ ਸੰਭਾਰਾ ॥**

ਜਗਤ ਵਿਚ ਜੋ ਹਰੀ ਦਾ ਪਵਿੱਤ੍ਰ ਨਾਮ ਹੈ, ਉਸ ਨੂੰ ਕਦੇ ਭੀ ਸਿਮਰਿਆ ਨਹੀਂ ਹੈ।

**ਨਾਨਕ ਸਰਨਿ ਪਰਿਓ ਜਗ ਬੰਦਨ ਰਾਖਹੁ ਬਿਰਦੁ ਤੁਹਾਰਾ ॥ ੨ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਸਾਰੇ ਜਗਤ ਕਰਕੇ ਬੰਦਨ–ਨਮਸਕਾਰ ਕਰਨੇ ਜੋਗ ਪ੍ਰਭੂ! ਮੈਂ ਆਪ ਜੀ ਦੀ ਸਰਨਿ–ਸ਼ਰਨ ਵਿਚ ਪਿਆ ਹਾਂ, ਆਪ ਮੈਨੂੰ ਰੱਖ ਲਓ ਕਿਉਂਕਿ ਸ਼ਰਨ ਪਏ ਦੀ ਲਾਜ ਰੱਖਣੀ ਇਹ ਆਪ ਜੀ ਦਾ ਬਿਰਦ ਹੈ ॥ ੨ ॥ ੩ ॥

**ਜੈਤਸਰੀ ਮਹਲਾ ੫ ਛੰਤ ਘਰੁ ੧ ੧ ੴ ਸਤਿਗੁਰ ਪ੍ਰਸਾਦਿ ॥**

**ਸਲੋਕ ॥ ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥**

ਰਾਤ ਦਿਨ ਦਰਸ਼ਨ ਦੀ ਪਿਆਸੀ ਹੋ ਕੇ ਪ੍ਰਭੂ ਦੇ ਰਾਹ ਨੂੰ ਰਾਤ ਦਿਨ ਲਗਾਤਾਰ ਚਿਤਵਉ– ਦੇਖਦੀ ਰਹਿੰਦੀ ਸਾਂ।

**ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹੁਣ ਗੁਰਾਂ ਨੇ ਭਰਮ ਰੂਪ, ਯਾਂ ਪੰਜਾਂ ਕੋਸ਼ਾਂ ਰੂਪੀ ਕਪਟ–ਬੂਹੇ ਖੋਲ੍ਹ ਕੇ ਹਰੀ ਮਿੱਤਰ ਦੇ ਨਾਲ ਮੈਨੂੰ ਮੇਲ ਦਿੱਤਾ ਹੈ ॥ ੧ ॥

**ਛੰਤ ॥ ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ ॥**

ਹੇ ਅਸਾਡੇ ਸਜਣ–ਪਰਮਾਤਮਾ ਦੇ ਯਾਰ ਸਤਿਗੁਰੋ! ਸੁਣਨਾ ਕਰੋ, ਮੈਂ ਇੱਕ ਬੇਨਤੀ ਕਰਦੀ ਹਾਂ।

**ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ ॥**

ਉਸ ਮ੍ਰਨ ਦੇ ਮੋਹਣੇ ਵਾਲੇ ਪਿਆਰੇ ਲਾਲ ਨੂੰ ਮੈਂ ਖੋਜੰਤੀਆ=ਲੱਭਦੀ ਫਿਰਉ–ਫਿਰਦੀ ਹਾਂ।

**ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ ॥**

ਉਸ ਪਿਆਰੇ ਪ੍ਰਭੂ ਦਾ ਪਤਾ ਦੱਸ ਦਿਓ, ਮੈਂ ਸਿਰ ਲਾਹ ਕੇ ਤੁਹਾਡੇ ਚਰਨਾਂ ਉੱਪਰ ਧਰ ਦਿਆਂਗੀ, ਇੱਕ ਮੈਂ ਭੋਲੀ ਨੂੰ ਭੋਰੀ–ਰੰਚਕ ਮਾਤ੍ਰ ਦਰਸ਼ਨ ਕਰਾ ਦਿਓ ਜਿਸ ਕਰਕੇ ਗਿਆਨ ਰੂਪੀ ਭੋਰੀ=ਦਿਨ ਚੜ੍ਹੇ।

**ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ ॥**

ਅਸਾਡੇ ਨੇਤਰ ਪਿਆਰੇ ਪਿਰੀ ਦੇ ਰੰਗ ਵਿਚ ਰੰਗਾਰੇ–ਰੰਗੇ ਗਏ ਹਨ, ਉਸ ਨੂੰ ਮਿਲੇ ਤੋਂ ਬਿਨਾਂ ਇੱਕ

ਤਿਲ ਮਾਤਰ ਭੀ ਧੀਰਜ ਨਹੀਂ ਹੋ ਸਕਦਾ।

**ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ ॥**

ਪ੍ਰਭੂ ਦੇ ਨਾਲ ਅਸਾਡਾ ਮਨ ਇਸ ਤਰ੍ਹਾਂ ਲੀਨ ਹੋਇਆ ਹੈ; ਜਿਵੇਂ ਮੱਛੀ ਦਾ ਪਾਣੀ ਨਾਲ ਹੁੰਦਾ ਹੈ, ਅਤੇ ਪਪੀਹੇ ਵਾਂਗ ਦਰਸ਼ਨਾਂ ਲਈ ਤਿਸੰਤੀਆ—ਤਰਸਦਾ ਹੈ।

ਵਾ :—ਪਪੀਹੇ ਵਾਂਗ ਦਰਸ਼ਨਾਂ ਦੀ ਪਿਆਸ ਵਾਲਾ ਹੋ ਰਿਹਾ ਹੈ।

**ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਵੇਲੇ ਮੈਂ (ਜਨ ਨੇ) ਪੂਰਿਆਂ ਗੁਰਾਂ ਨੂੰ ਪਾਇਆ,

ਵਾ :—ਗੁਰਾਂ ਦੁਆਰੇ ਪੂਰਾ ਪ੍ਰਭੂ ਪਾਇਆ ਤਾਂ ਪਦਾਰਥਾਂ ਦੀ ਸਾਰੀ ਤ੍ਰੇਹ ਬੁਝ ਗਈ ਹੈ ॥ ੧ ॥

**ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ ॥**

ਹੇ ਯਾਰ=ਸੰਤੋ ! ਤੁਸੀਂ ਸਾਰੀਆਂ ਮੇਰੇ ਪਿਆਰੇ ਦੀਆਂ ਸਖੀਆਂ ਹੋ, ਮੂ—ਮੈਂ ਤੁਹਾਡੇ ਵਿਚੋਂ ਕਿਸੇ ਜੇਹੀ ਭੀ ਨਹੀਂ ਹਾਂ।

**ਯਾਰ ਵੇ ਹਿਕ ਡੂੰ ਹਿਕਿ ਚਾੜੈ ਹਉ ਕਿਸੁ ਚਿਤੇਹੀਆ ॥**

ਯਾਰ ਵੇ—ਹੇ ਸੰਤੋ ! ਜਦ ਕਿ ਤੁਸੀਂ ਇਕ ਤੋਂ ਇਕ ਚੜ੍ਹਦੀਆਂ ਹੋ, ਤਾਂ ਹਉ—ਮੈਂ ਕਿਸ ਤਰ੍ਹਾਂ ਪਿਆਰੇ ਦੇ ਚੇਤੇ ਰਹਿ ਸਕਦੀ ਹਾਂ।

**ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ ॥**

ਤੁਸੀਂ ਇੱਕ ਤੋਂ ਇੱਕ ਚੜ੍ਹਦੀਆਂ ਹੋ ਕੇ ਮੇਰੇ ਪਿਆਰੇ ਪ੍ਰਭੂ ਨਾਲ ਨਿੱਤ ਹੀ ਅਨੇਕਾਂ ਭੋਗ ਬਿਲਾਸ ਕਰਦੀਆਂ ਹੋ।

**ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣ ਤਾਸਾ ॥**

ਉਹਨਾਂ ਅਨੰਦੀ ਕੌਤਕਾਂ ਨੂੰ ਵੇਖਕੇ ਮੇਰੇ ਮਨ ਵਿਚ ਭੀ ਉਤਸ਼ਾਹ ਉੱਠਦਾ ਹੈ, ਤੇ ਆਖਦੀ ਹਾਂ— ਮੈਂ ਉਸ ਸ਼ੁਭ-ਗੁਣਾਂ ਦੇ ਖਜ਼ਾਨੇ ਪ੍ਰਭੂ ਨੂੰ ਕਦ ਪਾਵਾਂਗੀ।

**ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆ ॥**

ਜਿਨ੍ਹਾਂ ਨੇ ਮੇਰਾ ਪਿਆਰਾ ਪ੍ਰਭੂ ਰਿਝਾਇਆ ਪ੍ਰਸੰਨ (ਖੁਸ਼) ਕਰ ਲਿਆ ਹੈ, ਮੈਂ ਉਹਨਾਂ ਦੇ ਅੱਗੇ ਆਪਣਾ ਮਨ ਡੇਂਹੀਆ—ਦੇਂਦੀ ਹਾਂ। ਤੇ ਇਸ ਤਰ੍ਹਾਂ ਆਖਦੀ ਹਾਂ—

**ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਸੁਹਾਗਣੀ ! ਮੇਰੀ ਬੇਨਤੀ ਸੁਣਕੇ ਮੈਨੂੰ ਰਾਹ ਦੱਸ ਦਿਓ ਤਾਂ ਕਿ ਮੈਂ ਭੀ ਡਿਖਾ—ਵੇਖ ਲਵਾਂ, ਕਿ ਪਤੀ ਦੀ ਪ੍ਰਾਪਤੀ ਦਾ ਅਨੰਦ ਕੇਹੀਆ—ਕੇਹੋ ਜੇਹਾ ਹੈ ॥ ੨ ॥

## [ਪੰਨਾ ੭੦੪]

### ਯਾਰ ਵੇ ਪਿਰੁ ਆਪਣ ਭਾਣਾ ਕਿਛੂ ਨੀਸੀ ਛੰਦਾ ॥

ਯਾਰ ਵੇ=ਹੇ ਸੰਤੋ ! ਪਤੀ ਆਪਣੇ ਭਾਣੇ ਅਨੁਸਾਰ ਕਰਦਾ ਹੈ, ਉਸ ਨੂੰ ਕਿਸੇ ਦਾ ਭੀ ਕੁਝ ਛੰਦਾ=ਮੁਲਾਜਾ ਨੀਸੀ=ਨਹੀਂ ਹੈ ।

### ਯਾਰ ਵੇ ਤੈ ਰਾਵਿਆ ਲਾਲਨੁ ਮੂ ਦਸਿ ਦਸੰਦਾ ॥

ਯਾਰ ਵੇ=ਹੇ ਸੰਤ ਸੱਜਣੋ ! ਤੁਸਾਂ ਨੇ ਲਾਲਨੁ=ਪਿਆਰੇ ਦਾ ਅਨੰਦ ਮਾਣਿਆਂ ਹੈ, ਮੈਂ ਸੁਆਲੀ ਪੁੱਛਦਾ ਹਾਂ, ਮੈਨੂੰ ਭੀ ਰਾਹ ਦੱਸ ਦਿਓ ।

### ਲਾਲਨੁ ਤੈ ਪਾਇਆ ਆਪੁ ਗਵਾਇਆ ਜੈ ਧਨ ਭਾਗ ਮਥਾਣੇ ॥

ਲਾਲਨੁ=ਪਿਆਰੇ ਪ੍ਰਭੂ ਨੂੰ ਉਸ ਨੇ ਪਾਇਆ ਹੈ ਜਿਸ ਨੇ ਆਪੁ=ਆਪਾ ਭਾ ਹੰਕਾਰ ਗਵਾਇਆ ਹੈ, ਅਤੇ ਜੈ=ਜਿਸ (ਜਗਿਆਸੂ ਰੂਪ) ਧਨ=ਇਸਤ੍ਰੀ ਦੇ ਮਥਾਣੇ=ਮੱਥੇ ਦੇ ਉੱਤਮ ਭਾਗ ਹਨ ।

### ਬਾਂਹ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ ॥

ਬੁੱਧੀ ਰੂਪ ਭੁਜਾਂ ਤੋਂ ਫੜਕੇ ਠਾਕੁਰ ਨੇ ਮੈਨੂੰ ਆਪਣੀ ਵੱਲ ਘਿਧੀ-ਖਿੱਚ ਲਿਆ ਹੈ, ਉਸ ਨੇ ਮੇਰਾ ਗੁਣ ਔਗੁਣ ਕੁਝ ਭੀ ਨਹੀਂ ਪਛਾਣਿਆਂ ।

### ਗੁਣ ਹਾਰੁ ਤੈ ਪਾਇਆ ਰੰਗੁ ਲਾਲੁ ਬਣਾਇਆ ਤਿਸੁ ਹਭੋ ਕਿਛੁ ਸੁਹੰਦਾ ॥

ਜਿਸ ਨੇ ਸ਼ੁਭ ਗੁਣਾਂ ਦਾ ਹਾਰ ਪਾਇਆ ਹੈ, ਤੈ=ਉਸ ਨੂੰ ਪਿਆਰੇ ਪ੍ਰਭੂ ਦਾ ਰੰਗੁ=ਅਨੰਦ ਬਣ ਆਇਆ ਹੈ, ਅਤੇ ਉਸ ਦਾ ਹਭੋ=ਸਭ ਕੁਝ ਸੋਹੰਦਾ=ਸੋਹਣਾ ਹੋ ਗਿਆ ਹੈ ।

### ਜਨ ਨਾਨਕ ਧੰਨਿ ਸੁਹਾਗਣਿ ਸਾਈ ਜਿਸੁ ਸੰਗਿ ਭਤਾਰੁ ਵਸੰਦਾ ॥੩॥

ਗੁਰੂ ਜੀ ਕਥਨ ਕਰਦੇ ਹਨ, ਉਹ ਸੁਹਾਗਣ ਇਸਤ੍ਰੀ ਧੰਨਤਾ ਜੋਗ ਹੈ, ਜਿਸ ਦੇ ਨਾਲ (ਵਾਹਿਗੁਰੂ) ਪਤੀ ਵਸਦਾ ਹੈ ॥ ੩ ॥

### ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ ॥

ਯਾਰ ਵੇ=ਹੇ ਸੱਜਣੋ ! ਜਿਸ ਵਾਸਤੇ ਮੈਂ ਨਿੱਤ ਸੁਖਣਾ ਸੁਖੇਦੀ=ਸੁੱਖਦੀ ਸਾਂ, ਉਹ (ਵਸਤੂ ਅੱਜ) ਮੈਂ ਪਾ ਲਈ ਹੈ ।

### ਵਰੁ ਲੋੜੀਦਾ ਆਇਆ ਵਜੀ ਵਾਧਾਈ ॥

ਜਿਸ ਪਤੀ (ਪਰਮਾਤਮਾ) ਨੂੰ ਮੈਂ ਚਾਹੁੰਦੀ ਸਾਂ ਉਹ ਆ ਗਿਆ ਹੈ, ਇਸ ਲਈ ਮਨ ਵਿਚ ਅਨੰਦ ਦੀ ਵਧਾਈ ਵੱਜੀ ਹੈ ।

**ਮਹਾ ਮੰਗਲੁ ਰਹਸੁ ਥੀਆ ਪਿਰੁ ਦਇਆਲੁ ਸਦ ਨਵ ਰੰਗੀਆ ॥**

ਮਹਾ ਮੰਗਲੁ=ਬੜਾ ਉਤਸ਼ਾਹ ਤੇ ਰਹਸੁ ਥੀਆ=ਅਨੰਦ ਹੋਇਆ ਹੈ, ਕਿਉਂਕਿ ਸਦਾ ਹੀ ਨਵੇਂ ਅਨੰਦ ਵਾਲਾ ਤੇ ਦਿਆਲੂ ਸੁਭਾ ਵਾਲਾ ਪਤੀ ਪਰਮਾਤਮਾ :-

**ਵਡਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ ਸਤਸੰਗੀਆ ॥**

ਵੱਡਿਆਂ ਭਾਗਾਂ ਕਰਕੇ ਪਾਇਆ ਹੈ, ਪਰ ਸੰਤਾਂ ਦੇ ਸਤਸੰਗੀ ਹੋਣ ਕਰਕੇ ਗੁਰੂ ਨੇ ਮਿਲਾਇਆ ਹੈ।

**ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ ॥**

ਮੇਰੀ ਮਨਸਾ=ਬੁੱਧੀ ਦੀ ਆਸਾ ਸਾਰੀ ਪੂਰੀ ਹੋ ਗਈ ਹੈ, ਪਿਰੀ ਨੇ ਅੰਕੁ=ਪੱਖ ਕਰਕੇ ਆਪਣੇ ਅੰਕਿ=ਸਰੂਪ ਵਿਚ ਮਿਲਾ ਲੀਤਾ ਹੈ।

**ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰ ਮਿਲਿ ਪਾਈ ॥ ੪ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਗੱਲ ਦੀ ਮੈਂ ਸੁਖ=ਸੁੱਖਣਾਂ ਸੁਖੇਦੀ=ਸੁੱਖਦੀ ਸਾਂ, ਗੁਰਾਂ ਨਾਲ ਮਿਲਕੇ ਉਹ (ਵਸਤੂ) ਮੈਂ ਪਾ ਲਈ ਹੈ ॥ ੪ ॥ ੧ ॥

**ਜੈਤਸਰੀ ਮਹਲਾ ੫ ਘਰੁ ੨ ਛੰਤ ੧ਓ ਸਤਿਗੁਰ ਪ੍ਰਸਾਦਿ ॥**

**ਸਲੋਕੁ ॥ ਊਚਾ ਅਗਮ ਅਪਾਰ ਪ੍ਰਭੁ ਕਥਨੁ ਨ ਜਾਇ ਅਕਥੁ ॥**

ਅਪਾਰ ਗੁਣਾਂ ਵਾਲਾ ਪ੍ਰਭੂ ਸਾਰਿਆਂ ਤੋਂ ਉੱਚਾ ਹੈ, ਵੇਦਾਂ ਸ਼ਾਸਤ੍ਰਾਂ ਕਰਕੇ ਅਗਮ=ਬਿਅੰਤ ਹੈ, ਅਕੱਥ ਸਰੂਪ ਹੋਣ ਕਰਕੇ ਕਥਿਆ ਨਹੀਂ ਜਾਂਦਾ।

**ਨਾਨਕ ਪ੍ਰਭ ਸਰਣਾਗਤੀ ਰਾਖਨ ਕਉ ਸਮਰਥੁ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਉਸ ਪ੍ਰਭੂ ਦੀ ਸ਼ਰਨ ਵਿਚ ਪ੍ਰਾਪਤ ਹੋ, ਉਹ ਰਾਖਨ=ਰੱਖਿਆ ਕਰਨ ਕਉ=ਨੂੰ ਸਮਰੱਥ ਹੈ ॥ ੧ ॥

**ਛੰਤੁ ॥ ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ ॥**

ਹੇ ਹਰੀ ਪ੍ਰਭੂ ! ਅਸੀਂ ਤੇਰੇ ਦਾਸ ਹਾਂ, ਜਿਵੇਂ ਜਾਣੋ ਤਿਵੇਂ ਰੱਖ ਲਵੋ।

**ਕੇਤੇ ਗਨਉ ਅਸੰਖ ਅਵਗਣ ਮੇਰਿਆ ॥**

ਮੇਰੇ ਕਿੰਨੇ ਕੁ ਔਗੁਣ ਗਿਣੋਗੇ, ਉਹ ਤਾਂ ਅਸੰਖ=ਅਨ-ਗਿਣਤ ਹਨ।

**ਅਸੰਖ ਅਵਗਣ ਖਤੇ ਫੇਰੇ ਨਿਤ ਪ੍ਰਤਿ ਸਦ ਭੂਲੀਐ ॥**

ਅਨ-ਗਿਣਤ ਔਗੁਣ ਹਨ, ਤੇ ਖਤੇ=ਗੁਨਾਹ ਕਰਦੇ ਫੇਰੇ=ਫਿਰਦੇ ਹਾਂ, ਨਿਤਾ ਪ੍ਰਤੀ ਭਾਵ ਹਰ ਰੋਜ਼

ਸਦਾ ਭੁੱਲੇ ਫਿਰਦੇ ਹਾਂ।

**ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ ॥**

ਬਿਕਰਾਲ=ਭਿਆਨਕ (ਡਰੌਣੀ) ਮਾਇਆ ਦੇ ਮੋਹ ਵਿਚ ਮਸਤ ਹੋ ਰਹੇ ਹਾਂ, ਤੇਰੀ ਪ੍ਰਸਾਦੀ=ਕਿਰਪਾ ਨਾਲ ਹੀ ਘੂਲੀਐ=ਛੁਟਕਾਰਾ ਹੋਣਾ ਹੈ।

**ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰਹੂ ਤੇ ਨੇਰਿਆ ॥**

ਹੇ ਪ੍ਰਭੂ! ਤੇਰੇ ਪਾਸੋਂ ਲੂਕ=ਲੁਕਾ ਕੇ ਵੱਡੇ ਬਿਖੜੇ=ਕਰੜੇ ਵਿਕਾਰ ਕਰਦੇ ਹਾਂ, ਪਰ ਤੂੰ ਨੇੜੇ ਤੋਂ ਭੀ ਨੇੜੇ ਹੋ ਕੇ ਦੇਖਦਾ ਹੈਂ।

**ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ! ਆਪ ਦਇਆ ਦ੍ਰਿਸ਼ਟੀ ਧਾਰਨਾ ਕਰੋ, ਅਤੇ ਸੰਸਾਰ ਦੇ ਫੇਰਿਆਂ ਤੋਂ ਕੱਢ ਲਵੋ ॥ ੧ ॥

**ਸਲੋਕੁ ॥ ਨਿਰਤਿ ਨ ਪਵੈ ਅਸੰਖ ਗੁਣ ਊਚਾ ਪ੍ਰਭ ਕਾ ਨਾਉ ॥**

ਪ੍ਰਭੂ ਦੇ ਅਸੰਖ ਗੁਣਾਂ ਦਾ ਅਸਾਡੇ ਪਾਸੋਂ ਨਿਰਣਾ ਨਹੀਂ ਹੋ ਸਕਦਾ, ਪ੍ਰਭੂ ਦਾ ਨਾਮ ਸਾਰਿਆਂ ਤੋਂ ਉੱਚਾ ਹੈ।

**ਨਾਨਕ ਕੀ ਬੇਨੰਤੀਆ ਮਿਲੈ ਨਿਥਾਵੇ ਥਾਉ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਨਾਨਕ ਦੀ ਬੇਨਤੀ ਹੈ, ਕਿ ਨਾਮ ਜਪਣ ਕਰਕੇ ਨਿਥਾਵੇ ਜੀਵ ਨੂੰ ਮੁਕਤੀ ਰੂਪੀ ਥਾਂ ਮਿਲ ਜਾਂਦੀ ਹੈ ॥ ੨ ॥

**ਛੰਤੁ ॥ ਦੂਸਰ ਨਾਹੀ ਠਾਉ ਕਾ ਪਹਿ ਜਾਈਐ ॥**

ਦੂਜੀ ਕੋਈ ਠਾਉ=ਜਗ੍ਹਾ ਨਹੀਂ ਹੈ, ਕਾ ਪਹਿ=ਕਿਸ ਦੇ ਕੋਲ ਜਾਣਾ ਕਰੀਏ।

**ਆਠ ਪਹਰ ਕਰ ਜੋੜਿ ਸੋ ਪ੍ਰਭੁ ਧਿਆਈਐ ॥**

ਅੱਠੇ ਪਹਿਰ ਕਰ=ਹੱਥ ਜੋੜ ਕੇ ਉਸ ਪ੍ਰਭੂ ਨੂੰ ਹੀ ਧਿਆਉਣਾ ਚਾਹੀਦਾ ਹੈ।

**ਧਿਆਇ ਸੋ ਪ੍ਰਭੁ ਸਦਾ ਅਪੁਨਾ ਮਨਹਿ ਚਿੰਦਿਆ ਪਾਈਐ ॥**

ਸਦੀਵ ਕਾਲ ਉਸ ਆਪਣੇ ਪ੍ਰਭੂ ਨੂੰ ਧਿਆਉਣਾ ਕਰੋ, ਤਾਂ ਮਨਹਿ ਚਿੰਦਿਆ=ਮਨ ਇੱਛਤ ਫਲ ਪ੍ਰਾਪਤ ਹੁੰਦਾ ਹੈ।

**ਤਜਿ ਮਾਨ ਮੋਹੁ ਵਿਕਾਰੁ ਦੂਜਾ ਏਕ ਸਿਉ ਲਿਵ ਲਾਈਐ ॥**

ਮਾਣ, ਮੋਹ, ਵਿਸ਼ੇ ਵਿਕਾਰ, ਦੂਜਾ=ਦ੍ਵੈਤ ਭਾਵ ਇਨ੍ਹਾਂ ਨੂੰ ਵਿਕਾਰ ਰੂਪ ਜਾਣਕੇ ਤਿਆਗ ਦੇ, ਅਤੇ ਇੱਕ ਪ੍ਰਭੂ ਨਾਲ ਬਿਰਤੀ ਲਗਾਉਣਾ ਕਰ।

**ਅਰਪਿ ਮਨੁ ਤਨੁ ਪ੍ਰਭੂ ਆਗੈ ਆਪੁ ਸਗਲ ਮਿਟਾਈਐ ॥**

ਪ੍ਰਭੂ ਦੇ ਅੱਗੇ ਮਨ ਤਨ ਅਰਪਣ ਕਰਕੇ ਆਪੁ=ਆਪਾ ਭਾ ਹੰਕਾਰ ਸਾਰਾ ਦੂਰ ਕਰ ਦੇ ।

**ਬਿਨਵੰਤਿ ਨਾਨਕੁ ਧਾਰਿ ਕਿਰਪਾ ਸਾਚਿ ਨਾਮਿ ਸਮਾਈਐ ॥ ੨ ॥**

(੧) ਗੁਰੂ ਜੀ ਕਥਨ ਕਰਦੇ ਹਨ, ਜਿਸ ਉੱਤੇ ਉਸ ਨੇ ਕਿਰਪਾ ਦ੍ਰਿਸ਼ਟੀ ਧਾਰੀ ਹੈ, ਉਸ ਦੀ ਸੱਚੇ ਨਾਮੀ ਵਿਚ ਸਮਾਈ ਹੋਈ ਹੈ ।

(੨) ਕਿਰਪਾ ਦੇ ਧਾਰਨ ਵਾਲਾ ਜੋ ਪ੍ਰਭੂ ਹੈ, ਉਸ ਸੱਚੇ ਨਾਮੀ ਵਿਚ ਸਮਾਵਣਾ ਕਰ ॥ ੨ ॥

**ਸਲੋਕੁ ॥ ਰੇ ਮਨ ਤਾ ਕਉ ਧਿਆਈਐ ਸਭ ਬਿਧਿ ਜਾ ਕੈ ਹਾਥਿ ॥**

ਹੇ ਮਨ ! ਉਸ ਪ੍ਰਭੂ ਨੂੰ ਧਿਆਉਣਾ ਕਰ, ਜਿਸਦੇ ਹੱਥ ਵਿਚ ਸਾਰੀਆਂ ਵਿਧੀਆਂ ਹਨ ।

**ਰਾਮ ਨਾਮ ਧਨੁ ਸੰਚੀਐ ਨਾਨਕ ਨਿਬਹੈ ਸਾਥਿ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਰਾਮ ਨਾਮ ਰੂਪੀ ਧਨ ਨੂੰ ਸੰਚੀਐ=ਇਕੱਠਾ ਕਰੋ, ਜੋ ਅੰਤ ਵੇਲੇ ਜੀਵ ਦੇ ਨਾਲ ਨਿਭਦਾ ਹੈ ॥ ੩ ॥

**ਛੰਤੁ ॥ ਸਾਥੀਅੜਾ ਪ੍ਰਭੁ ਏਕੁ ਦੂਸਰ ਨਾਹਿ ਕੋਇ ॥**

ਇੱਕ ਪ੍ਰਭੂ ਹੀ ਜੀਵ ਦਾ ਸਾਥੀਅੜਾ=ਸਾਥੀ ਹੈ, (ਹੋਰ) ਕੋਈ ਦੂਜਾ (ਰਾਖਾ) ਨਹੀਂ ਹੈ ।

**ਥਾਨ ਥਨੰਤਰਿ ਆਪਿ ਜਲਿ ਥਲਿ ਪੂਰ ਸੋਇ ॥**

ਥਾਨਾਂ ਅੰਦਰ ਥਾਨਾਂ ਵਿਚ ਆਪ ਹੈ, ਅਤੇ ਓਹੀ ਜਲਾਂ ਵਿਚ ਥਲਾਂ ਵਿਚ ਪੂਰ=ਪੂਰਨ ਹੈ ।

**ਜਲਿ ਥਲਿ ਮਹੀਅਲਿ ਪੂਰਿ ਰਹਿਆ ਸਰਬ ਦਾਤਾ ਪ੍ਰਭੁ ਧਨੀ ॥**

ਜੋ ਪ੍ਰਭੂ ਜਲਾਂ, ਥਲਾਂ, ਮਹੀ=ਧਰਤੀ, ਅਲਿ=ਅਕਾਸ਼ ਵਿਚ ਪੂਰਨ ਹੋ ਰਿਹਾ ਹੈ,
ਉਹ ਪ੍ਰਭੂ ਹੀ ਸਾਰਿਆਂ ਦਾ ਦਾਤਾ ਤੇ ਸਭ ਦਾ ਧਨੀ=ਮਾਲਕ ਹੈ ।

**ਗੋਪਾਲ ਗੋਬਿੰਦ ਅੰਤੁ ਨਾਹੀ ਬੇਅੰਤ ਗੁਣ ਤਾ ਕੇ ਕਿਆ ਗਨੀ ॥**

ਗੋਬਿੰਦ ਗੁਪਾਲ ਦੇ ਬੇਅੰਤ ਗੁਣ ਹਨ, ਅੰਤ ਨਹੀਂ ਆਉਂਦਾ, ਉਸਦੇ ਕਿਹੜੇ ਕਿਹੜੇ ਗੁਣ ਗਿਣਾਂ ।

**ਭਜੁ ਸਰਣਿ ਸੁਆਮੀ ਸੁਖਹ ਗਾਮੀ ਤਿਸੁ ਬਿਨਾ ਅਨ ਨਾਹਿ ਕੋਇ ॥**

ਸੁਖਾਂ ਵਿਚ ਗਮਨ ਕਰਾਉਣ ਵਾਲੇ ਸੁਆਮੀ ਦੀ ਸ਼ਰਨ ਵਿਚ ਭਜੁ=ਪ੍ਰਾਪਤ ਹੋ,
ਉਸ ਤੋਂ ਬਿਨਾਂ ਹੋਰ ਕੋਈ ਸੁਖ ਦਾਤਾ ਨਹੀਂ ਹੈ ।

**ਬਿਨਵੰਤਿ ਨਾਨਕ ਦਇਆ ਧਾਰਹੁ ਤਿਸੁ ਪਰਾਪਤਿ ਨਾਮੁ ਹੋਇ ॥ ੩ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਉੱਤੇ ਪ੍ਰਭੂ ਦਇਆ ਦ੍ਰਿਸ਼ਟੀ ਧਾਰਦਾ ਹੈ, ਉਸੇ ਨੂੰ ਗੁਰਾਂ ਪਾਸੋਂ ਨਾਮ ਪ੍ਰਾਪਤ ਹੁੰਦਾ ਹੈ ॥ ੩ ॥

**[ਪੰਨਾ ੭੦੫] ਸਲੋਕੁ ॥ ਚਿਤਿ ਜਿ ਚਿਤਵਿਆ ਸੋ ਮੈ ਪਾਇਆ ॥**

ਮੈਂ ਜੋ ਚਿੱਤ ਵਿਚ ਚਿਤਵਿਆ (ਸੀ), ਉਹ ਪਾ ਲਿਆ ਹੈ।

**ਨਾਨਕ ਨਾਮੁ ਧਿਆਇ ਸੁਖ ਸਬਾਇਆ ॥ ੪ ॥**

ਗੁਰੂ ਜੀ ਕਥਨ ਕਰਦੇ ਹਨ, ਵਾਹਿਗੁਰੂ ਨਾਮ ਧਿਆਉਣ ਕਰਕੇ, ਸਬਾਇਆ=ਸਾਰਾ ਸੁਖ ਪ੍ਰਾਪਤ ਹੋਇਆ ਹੈ ॥੪॥

**ਛੰਤੁ ॥ ਅਬ ਮਨੁ ਛੂਟਿ ਗਇਆ ਸਾਧੂ ਸੰਗਿ ਮਿਲੇ ॥**

ਹੁਣ ਸੰਤਾਂ ਦੇ ਨਾਲ ਮਿਲਣ ਕਰਕੇ ਮੇਰਾ ਮਨ ਮੋਹ ਦੇ ਬੰਧਨਾਂ ਤੋਂ ਛੁੱਟ ਗਿਆ ਹੈ।

**ਗੁਰਮੁਖਿ ਨਾਮੁ ਲਇਆ ਜੋਤੀ ਜੋਤਿ ਰਲੇ ॥**

ਮੁਖ ਗੁਰਾਂ ਤੋਂ ਸਤਿਨਾਮੁ ਲਿਆ ਹੈ, ਇਸ ਕਰਕੇ ਜੋਤੀ ਦੀ ਜੋਤ ਵਿਚ ਮਿਲ ਗਏ ਹਾਂ।

**ਹਰਿ ਨਾਮੁ ਸਿਮਰਤ ਮਿਟੇ ਕਿਲਬਿਖ ਬੁਝੀ ਤਪਤਿ ਅਘਾਨਿਆ ॥**

ਹਰੀ ਨਾਮ ਨੂੰ ਸਿਮਰਦਿਆਂ ਸਾਰੇ ਕਿਲਬਿਖ=ਪਾਪ ਮਿਟ ਗਏ ਹਨ, ਤ੍ਰਿਸ਼ਨਾ ਅੱਗ ਦੀ ਤਪਸ਼ਤਾ ਬੁਝ ਗਈ ਹੈ, ਤੇ ਅਘਾਨਿਆ=ਤ੍ਰਿਪਤ ਹੋ ਗਏ ਹਾਂ।

**ਗਹਿ ਭੁਜਾ ਲੀਨੇ ਦਇਆ ਕੀਨੇ ਆਪਨੇ ਕਰਿ ਮਾਨਿਆ ॥**

ਗੁਰਾਂ ਨੇ ਦਇਆ ਦ੍ਰਿਸ਼ਟੀ ਕਰਕੇ (ਬੁੱਧੀ ਰੂਪ) ਬਾਂਹ ਤੋਂ ਗਹਿ=ਫੜ ਲਿਆ ਹੈ, ਤੇ ਆਪਣੇ ਦਾਸ ਕਰਿ ਮਾਨਿਆ=ਮੰਨਣਾ ਕੀਤੇ ਹਨ। ਵਾ :-ਆਪਣੇ ਦਾਸ ਬਣਾ ਕੇ ਮਾਨਿਆ=ਮਾਣ ਦਿੱਤਾ ਹੈ।

**ਲੈ ਅੰਕਿ ਲਾਏ ਹਰਿ ਮਿਲਾਏ ਜਨਮ ਮਰਣਾ ਦੁਖ ਜਲੇ ॥**

ਜਦ ਗੁਰੂ ਜੀ ਨੇ ਫੜ ਕੇ ਗਲ ਨਾਲ ਲਾ ਲਿਆ ਤਾਂ ਹਰੀ ਨੇ ਸਰੂਪ ਵਿਚ ਮਿਲਾ ਲਿਆ, ਅਤੇ ਜਨਮ ਮਰਣ ਰੂਪ ਦੁੱਖ ਜਲੇ=ਸੜ ਗਏ ਅਰਥਾਤ ਅਭਾਵ ਹੋ ਗਏ।

**ਬਿਨਵੰਤਿ ਨਾਨਕ ਦਇਆ ਧਾਰੀ ਮੇਲਿ ਲੀਨੇ ਇਕ ਪਲੇ ॥ ੪ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਵੇਲੇ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਧਾਰੀ ਤਾਂ ਇੱਕ ਪਲ ਦੇ ਵਿਚ ਹੀ ਮੇਲ ਲੀਤਾ ॥੪॥੨॥

**ਜੈਤਸਰੀ ਛੰਤ ਮ: ੫ ॥ ਪਾਧਾਣੂ ਸੰਸਾਰੁ ਗਾਰਬਿ ਅਟਿਆ ॥**

**ਕਰਤੇ ਪਾਪ ਅਨੇਕ ਮਾਇਆ ਰੰਗ ਰਟਿਆ ॥**

ਇਹ ਸਾਰਾ ਸੰਸਾਰ ਪਾਧਾਣੂ=ਰਾਹੀ ਵਾਂਗ ਹੈ, ਵਾ :-ਸੰਸਾਰ ਵਿਚ ਜੀਵ ਮੁਸਾਫਰ ਹੈ, ਪਰ ਗਾਰਬਿ=ਹੰਕਾਰ ਕਰਕੇ ਅਟਿਆ=ਪੂਰਤ ਹੈ ਭਾਵ ਹੰਕਾਰ ਦਾ ਲੱਦਿਆ (ਭਰਿਆ) ਹੋਇਆ

ਹੈ। ਮਾਇਆ ਦੇ ਰੰਗ=ਪ੍ਰੇਮ ਵਿਚ ਰਟਿਆ=ਰਪਿਆ ਹੋਇਆ ਅਨੇਕ ਪ੍ਰਕਾਰ ਦੇ ਪਾਪ ਕਰਮ ਕਰਦਾ ਹੈ।

**ਲੋਭਿ ਮੋਹਿ ਅਭਿਮਾਨਿ ਬੂਡੇ ਮਰਣੁ ਚੀਤਿ ਨ ਆਵਏ ॥**

ਲੋਭ ਵਿਚ ਮੋਹ ਵਿਚ ਤੇ ਹੰਕਾਰ ਵਿਚ ਬੂਡੇ=ਡੁੱਬੇ ਹੋਏ ਨੂੰ ਮਰਨਾ ਚੇਤੇ ਆਉਂਦਾ ਨਹੀਂ ਹੈ।

**ਪੁਤ੍ਰ ਮਿਤ੍ਰ ਬਿਉਹਾਰ ਬਨਿਤਾ ਏਹ ਕਰਤ ਬਿਹਾਵਏ ॥**

ਪੁੱਤਰ, ਮਿੱਤਰ ਤੇ ਬਨਿਤਾ=ਇਸਤ੍ਰੀ ਆਦਿਕਾਂ ਦੇ ਜੋ ਵਿਹਾਰ ਹਨ, ਏਹੋ ਕਰਦਿਆਂ ਉਮਰਾ ਬੀਤ ਰਹੀ ਹੈ।

**ਪੁਜਿ ਦਿਵਸ ਆਏ ਲਿਖੇ ਮਾਏ ਦੁਖੁ ਧਰਮ ਦੂਤਹ ਡਿਠਿਆ ॥**

ਮਾਏ=ਹੇ ਭਾਈ ! ਲਿਖੇ ਹੋਏ ਦੇ ਅਨੁਸਾਰ ਜਦ ਉਮਰਾ ਦੇ ਦਿਨ ਪੂਰੇ ਹੋ ਆਏ, ਤਾਂ ਇਸਨੇ ਧਰਮ ਰਾਜਾ ਦੇ ਜਮਦੂਤਾਂ ਦਾ ਦੁੱਖ ਡਿਠਿਆ=ਵੇਖਣਾ ਕੀਤਾ। ਕਿਉਂਕਿ-

**ਕਿਰਤ ਕਰਮ ਨ ਮਿਟੈ ਨਾਨਕ ਹਰਿ ਨਾਮ ਧਨੁ ਨਹੀ ਖਟਿਆ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਕੀਤੇ ਹੋਏ ਕਰਮ ਭੋਗੇ ਤੋਂ ਬਿਨਾਂ ਮਿਟ ਨਹੀਂ ਸਕਦੇ, ਅਤੇ ਇਸ ਜੀਵ ਨੇ ਹਰੀ ਨਾਮ ਧਨ ਨੂੰ ਖੱਟਿਆ ਨਹੀਂ ਹੈ।

**ਉਦਮ ਕਰਹਿ ਅਨੇਕ ਹਰਿ ਨਾਮੁ ਨ ਗਾਵਹੀ ॥**

ਇਹ ਜੀਵ ਮਾਇਆ ਦੀ ਪ੍ਰਾਪਤੀ ਵਾਸਤੇ ਤਾਂ ਅਨੇਕ ਤਰ੍ਹਾਂ ਦੇ ਉੱਦਮ ਕਰਦਾ ਹੈ, ਪਰ ਹਰੀ ਨਾਮ ਨੂੰ ਗਾਂਵਦਾ ਨਹੀਂ ਹੈ।

**ਭਰਮਹਿ ਜੋਨਿ ਅਸੰਖ ਮਰਿ ਜਨਮਹਿ ਆਵਹੀ ॥**

ਅਸੰਖ=ਅਨ-ਗਿਣਤ ਜੋਨਿ=ਜੂਨੀਆਂ ਵਿਚ ਫਿਰੇਗਾ, ਤੇ ਜਨਮ ਮਰਨ ਵਿਚ ਆਵੇਗਾ।

**ਪਸੂ ਪੰਖੀ ਸੈਲ ਤਰਵਰ ਗਣਤ ਕਛੂ ਨ ਆਵਏ ॥**

ਪਸੂ, ਪੰਛੀ, ਸੈਲ=ਪਹਾੜ, ਤਰਵਰ=ਬ੍ਰਿਛ, ਆਦਿਕ ਜੂਨਾਂ ਵਿਚ ਫਿਰੇਗਾ, ਜਿਨ੍ਹਾਂ ਦੀ ਕੁਛ ਗਿਣਤੀ ਨਹੀਂ ਆਉਂਦੀ।

**ਬੀਜੁ ਬੋਵਸਿ ਭੋਗ ਭੋਗਹਿ ਕੀਆ ਅਪਨਾ ਪਾਵਏ ॥**

ਜੇਹਾ ਕਰਮਾਂ ਰੂਪੀ ਬੀਜੁ ਬੋਵਸਿ=ਬੀਜਦਾ ਹੈ ਤੇਹਾ ਭੋਗ ਭੋਗੇ ਗਾ, ਹਰ ਕੋਈ ਆਪਨਾ ਕੀਤਾ ਹੀ ਪਾਉਂਦਾ ਹੈ।

**ਰਤਨ ਜਨਮੁ ਹਾਰੰਤ ਜੂਐ ਪ੍ਰਭੂ ਆਪਿ ਨ ਭਾਵਹੀ ॥**

ਸੰਸਾਰ ਜੂਏ ਵਿਚ ਰਤਨ ਵਾਂਗ ਅਮੋਲਕ ਜਨਮ ਨੂੰ ਹਾਰੰਤ=ਹਾਰ ਬੈਠਾ ਹੈ, ਇਸ ਲਈ ਆਪਣੇ ਮਾਲਕ ਨੂੰ ਭਾਂਵਦਾ ਨਹੀਂ ਹੈ।

## ਬਿਨਵੰਤਿ ਨਾਨਕ ਭਰਮਹਿ ਭ੍ਰਮਾਏ ਖਿਨੁ ਏਕੁ ਟਿਕਣੁ ਨ ਪਾਵਹੀ ॥ ੨ ॥

ਗੁਰੂ ਜੀ ਕਥਨ ਕਰਦੇ ਹਨ, ਭਰਮ ਦੇ ਭਰਮਾਏ ਹੋਏ ਭੌਂਦੇ ਫਿਰਦੇ ਹਨ, ਇੱਕ ਛਿਨ ਮਾਤ੍ਰ ਭੀ ਟਿਕਣਾ ਨਹੀਂ ਪਾਉਂਦੇ ॥੨॥

## ਜੋਬਨੁ ਗਇਆ ਬਿਤੀਤਿ ਜਰੁ ਮਲਿ ਬੈਠੀਆ ॥

ਜੋਬਨ ਤਾਂ ਬਤੀਤ ਹੋ ਗਿਆ ਹੈ, ਜਰੁ=ਬੁਢੇਪਾ ਸਰੀਰ ਸਥਾਨ ਨੂੰ ਮੱਲ ਕੇ ਬੈਠ ਗਿਆ ਹੈ।

## ਕਰ ਕੰਪਹਿ ਸਿਰੁ ਡੋਲ ਨੈਣ ਨ ਡੀਠਿਆ ॥

ਕਰ=ਹੱਥ ਕੰਬਦੇ ਹਨ, ਸਿਰ ਡੋਲਦਾ ਹੈ, ਤੇ ਅੱਖਾਂ ਤੋਂ ਭੀ ਦਿਸਦਾ ਨਹੀਂ ਹੈ।

## ਨਹ ਨੈਣ ਦੀਸੈ ਬਿਨੁ ਭਜਨ ਈਸੈ ਛੋਡਿ ਮਾਇਆ ਚਾਲਿਆ ॥

ਅੱਖਾਂ ਤੋਂ ਦਿਸਦਾ ਨਹੀਂ ਹੈ, ਈਸ਼੍ਵਰ ਦੇ ਭਜਨ-ਸਿਮਰਨ ਤੋਂ ਬਿਨਾਂ ਹੋਣ ਕਰਕੇ ਮਾਇਆ ਨੂੰ ਇੱਥੇ ਹੀ ਛੱਡਕੇ ਤੁਰ ਪੈਂਦਾ ਹੈ।

## ਕਹਿਆ ਨ ਮਾਨਹਿ ਸਿਰਿ ਖਾਕੁ ਛਾਨਹਿ ਜਿਨ ਸੰਗਿ ਮਨੁ ਤਨੁ ਜਾਲਿਆ ॥

(੧) ਜਿਨ੍ਹਾਂ ਇੰਦ੍ਰਿਆਂ ਦੇ ਸੰਗ ਕਰਕੇ ਤਨ ਮਨ ਜਾਲਿਆ=ਸਾੜ ਲਿਆ ਹੈ, ਉਹ ਇੰਦ੍ਰੇ ਭੀ ਇਸਦਾ ਕਿਹਾ ਮੰਨਦੇ ਨਹੀਂ ਹਨ, ਸਗੋਂ ਸਾਰੇ ਇਸਦੇ ਸਿਰ ਉੱਤੇ ਖਾਕੁ=ਮਿੱਟੀ ਛਾਣਦੇ ਹਨ।

ਅਰਥਾਤ ਪ੍ਰਲੋਕ ਵਿਚ ਇਹ ਇੰਦ੍ਰੇ ਜੀਵ ਦੀ ਸਹਾਇਤਾ ਨਹੀਂ ਕਰਦੇ ਸਗੋਂ ਦੁਸ਼ਮਣ ਬਣਕੇ ਇਸ ਦੀ ਬਦਨਾਮੀ ਕਰਕੇ ਪਰੇ ਹਟ ਜਾਂਦੇ ਹਨ।

ਯਥਾ-"ਨੈਨਹੁ ਨਕਟੂ ਸ੍ਰਵਨੂ ਰਸ ਪਤਿ ਇੰਦ੍ਰੀ ਕਹਿਆ ਨ ਮਾਨਾ ॥੧॥" (ਪੰਨਾ ੧੧੦੪)

(੨) ਜਿਨ੍ਹਾਂ ਸੰਬੰਧੀਆਂ ਨਾਲ ਇਸ ਨੇ ਆਪਣਾ ਮਨ ਤਨ ਸਾੜਿਆ ਹੈ, ਬੁਢੇਪੇ ਵਿਚ ਓਹ ਸਬੰਧੀ ਇਸ ਦਾ ਕਿਹਾ ਮੰਨਦੇ ਨਹੀਂ, ਸਗੋਂ ਸਿਰ ਵਿੱਚ (ਕੁਬਚਨਾਂ ਦੇ ਬੋਲਣ ਰੂਪ) ਖਾਕੁ=ਸੁਆਹ ਛਾਣਦੇ ਹਨ।

"ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨ੍ਹਾ ਹੀ ਸੇਤੀ ਵਾਸਾ ॥" [ਪੰਨਾ ੧੧੭੧]

## ਸ੍ਰੀ ਰਾਮ ਰੰਗ ਅਪਾਰ ਪੂਰਨ ਨਹ ਨਿਮਖ ਮਨ ਮਹਿ ਵੂਠਿਆ ॥

ਸ੍ਰੀ=ਸੋਭਾ ਵਾਲੇ ਅਪਾਰ ਪੂਰਨ ਰਾਮ ਦਾ ਰੰਗ=ਪ੍ਰੇਮ ਇੱਕ ਨਿਮਖ ਮਾਤ੍ਰ ਭੀ ਇਸਦੇ ਮਨ ਵਿਚ ਵੂਠਿਆ=ਵਸਿਆ ਨਹੀਂ ਹੈ।

## ਬਿਨਵੰਤਿ ਨਾਨਕ ਕੋਟਿ ਕਾਗਰ ਬਿਨਸ ਬਾਰ ਨ ਝੂਠਿਆ ॥ ੩ ॥

(੧) ਗੁਰੂ ਜੀ ਕਥਨ ਕਰਦੇ ਹਨ, ਹੇ ਝੂਠਿਆ! ਇਸ ਕਾਗਰ=ਕਾਗਜ਼ ਦੇ ਕੋਟਿ=ਕਿਲ੍ਹੇ (ਸਰੀਰ) ਦੇ ਬਿਨਸ=ਨਾਸ ਹੁੰਦਿਆਂ ਬਾਰ=ਦੇਰ ਨਹੀਂ ਲੱਗਣੀ।

(੨) ਹੇ ਝੂਠੇ ਪੁਰਸ਼ਾ! ਕਾਗਜ਼ਾਂ ਦੇ ਕੋਟਿ=ਕਿਲ੍ਹੇ ਵਰਗੇ ਝੂਠਿਆਂ ਪਦਾਰਥਾਂ ਦੇ ਨਾਸ ਹੁੰਦਿਆਂ

ਦੇਰ ਨਹੀਂ ਲੱਗਣੀ ॥੩॥

**ਚਰਨ ਕਮਲ ਸਰਣਾਇ ਨਾਨਕੁ ਆਇਆ ॥**

ਨਾਨਕੁ=ਗੁਰੂ ਜੀ ਕਥਨ ਕਰਦੇ ਹਨ, ਜੋ ਪੁਰਸ਼ ਪਰਮਾਤਮਾ ਦੇ ਚਰਨ-ਕਮਲਾਂ ਦੀ ਸ਼ਰਨ ਵਿਚ ਆਇਆ ਹੈ।

**ਦੁਤਰੁ ਭੈ ਸੰਸਾਰੁ ਪ੍ਰਭਿ ਆਪਿ ਤਰਾਇਆ ॥**

ਉਸਨੂੰ ਪ੍ਰਭੂ ਨੇ ਆਪ ਹੀ ਭੈ ਆਦਿਕ ਦੁਤਰੁ=ਕਠਨ ਸੰਸਾਰ (ਸਮੁੰਦਰ) ਤੋਂ ਤਾਰ ਲਿਆ ਹੈ।

**ਮਿਲਿ ਸਾਧ ਸੰਗੇ ਭਜੇ ਸ੍ਰੀਧਰ ਕਰਿ ਅੰਗੁ ਪ੍ਰਭ ਜੀ ਤਾਰਿਆ ॥**

ਜਿਸਨੇ ਸਤਸੰਗਤ ਵਿਚ ਮਿਲਕੇ ਸ੍ਰੀਧਰ=ਪਰਮਾਤਮਾ ਨੂੰ ਭਜੇ=ਭਜਣਾ (ਯਾਦ) ਕੀਤਾ ਹੈ, ਪ੍ਰਭੂ ਜੀ ਨੇ ਉਸਦਾ ਅੰਗੁ=ਪੱਖ ਕਰਕੇ ਸੰਸਾਰ ਤੋਂ ਤਾਰ ਲਿਆ ਹੈ।

**ਹਰਿ ਮਾਨਿ ਲੀਏ ਨਾਮ ਦੀਏ ਅਵਰੁ ਕਛੁ ਨ ਬੀਚਾਰਿਆ ॥**

ਜਿੰਨੇ ਸ੍ਵਾਸ ਹਰੀ ਨਾਮ-ਸਿਮਰਨ ਵਿਚ ਦਿੱਤੇ ਹਨ ਉਹ ਹਰੀ ਨੇ ਮੰਨ ਲੀਤੇ ਅਰਥਾਤ ਪ੍ਰਵਾਨ ਕਰ ਲਏ ਹਨ ਅਤੇ ਅਵਰੁ=ਹੋਰ ਕੁਛ ਗੁਣ ਔਗੁਣ ਵਿਚਾਰਿਆ ਨਹੀਂ ਹੈ।

**ਗੁਣ ਨਿਧਾਨ ਅਪਾਰ ਠਾਕੁਰ ਮਨਿ ਲੋੜੀਦਾ ਪਾਇਆ ॥**

ਜੋ ਅਪਾਰ ਠਾਕੁਰ ਸ਼ੁਭ ਗੁਣਾਂ ਦਾ ਨਿਧਾਨ=ਖਜ਼ਾਨਾ ਹੈ, ਜਿਸਨੂੰ ਆਪਣੇ ਮਨ ਵਿਚ ਲੋੜੀਦਾ= ਚਾਹੁੰਦਾ ਸੀ ਉਸ ਨੂੰ ਮੈਂ ਪਾ ਲਿਆ ਹੈ।

**ਬਿਨਵੰਤਿ ਨਾਨਕੁ ਸਦਾ ਤ੍ਰਿਪਤੇ ਹਰਿ ਨਾਮੁ ਭੋਜਨੁ ਖਾਇਆ ॥੪॥੨॥੩॥**

ਗੁਰੂ ਜੀ ਕਥਨ ਕਰਦੇ ਹਨ, ਹਰੀ ਨਾਮ ਰੂਪ ਭੋਜਨ ਨੂੰ ਛਕ ਕਰਕੇ ਸਦਾ ਹੀ ਤ੍ਰਿਪਤੇ=ਰੱਜ ਗਏ ਹਾਂ ॥੪॥੨॥੩॥

ਯਥਾ:-"ਤ੍ਰਿਪਤਿ ਭਈ ਸਚੁ ਭੋਜਨੁ ਖਾਇਆ ॥ ਮਨਿ ਤਨਿ ਰਸਨਾ ਨਾਮੁ ਧਿਆਇਆ ॥੧॥"

[ਪੰਨਾ ੬੮੪

**ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ ੴ ਸਤਿਗੁਰ ਪ੍ਰਸਾਦਿ ॥**

ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਹੁਣ ਜੈਤਸਰੀ ਦੀ ਵਾਰ ਕਥਨ ਕਰਦੇ ਹਨ। ਇਹ ਵਾਰ ਸਾਰੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਪਣੀ ਹੈ। ਇਸ ਵਿਚ ਸਲੋਕ ਮਹੱਲੇ ਅਤੇ ਵਾਰ=ਪਉੜੀਆਂ ਸਾਰੀਆਂ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਹਨ। ਕਈ ਵਾਰਾਂ ਸਲੋਕਾਂ ਤੋਂ ਬਿਨਾਂ ਹਨ, ਪਰ ਇਹ ਵਾਰ ਸਲੋਕਾਂ ਦੇ ਨਾਲ ਕਥਨ ਕੀਤੀ ਹੈ। ਇਸ ਵਿਚ ਸਲੋਕ ਮੂਲ ਰੂਪ ਹਨ

ਤੇ ਪਉੜੀਆਂ ਟੀਕਾ ਰੂਪ ਹਨ। ਫਿਰ ਗੁਰੂ ਸਾਹਿਬ ਜੀ ਨੇ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਦਾ ਮਧ ਭਾਗ ਰੂਪ ਇਹ ਵਾਰ ਉਚਾਰਨ ਕੀਤੀ ਹੈ। ਜਿਸ ਵੇਲੇ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਰੱਖਿਆ ਹੋਵੇ, ਯਾਂ ਸੰਥਿਆ ਚਲਦੀ ਹੋਵੇ ਤਾਂ ਇਸ ਵਾਰ ਉੱਤੇ ਪਾਠ ਆਉਣ ਕਰਕੇ ਦੀਵੇ ਬਾਲਕੇ ਆਰਤੀ ਕੀਤੀ ਜਾਂਦੀ ਹੈ ਤੇ ਕੜਾਹ ਪ੍ਰਸ਼ਾਦ ਦਾ ਅਰਦਾਸ ਕਰਕੇ ਭੋਗ ਲਗਾਇਆ ਜਾਂਦਾ ਹੈ।

## ਸਲੋਕ ॥ ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥

## (ਪਹਿਲਾ ਅਰਥ)

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ) ਆਦਿ ਵਿਚ (ਪਰਮੇਸ਼ਰ ਦਾ) ਨਾਮ ਪੂਰਨ ਹੈ,

ਯਥਾ :– "੧ ਓ ਸਤਿਨਾਮੁ ॥"

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ) ਮੱਧ ਵਿਚ ਭੀ (ਪਰਮੇਸ਼ਰ ਦਾ) ਨਾਮ ਪੂਰਨ ਹੈ,

ਯਥਾ :–"ਬਿਨਵੰਤਿ ਨਾਨਕੁ ਸਦਾ ਤ੍ਰਿਪਤੇ ਹਰਿ ਨਾਮੁ ਭੋਜਨੁ ਖਾਇਆ ॥" (ਪੰਨਾ ੭੦੫)

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ) ਅੰਤ ਵਿਚ ਭੀ (ਪਰਮੇਸ਼ਰ ਦਾ) ਨਾਮ ਪੂਰਨ ਹੈ,

ਯਥਾ :–"ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥੧॥" (ਪੰਨਾ ੧੪੨੯)

## ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘ ਨਾਸਨ ਜਗਦੀਸੁਰਹ ॥ ੧ ॥

(੧) ਗੁਰੂ ਜੀ ਕਥਨ ਕਰਦੇ ਹਨ, ਅਘ ਨਾਸਨ=ਪਾਪਾਂ ਦੇ ਨਾਸ ਕਰਨ ਵਾਲਾ ਜੋ ਜਗਤ ਈਸ੍ਵਰ ਹੈ, ਉਸਦਾ ਜਸ ਸਾਰੇ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ) ਰਮਣੰ=ਰਮ ਰਿਹਾ ਹੈ, ਏਸੇ ਕਰਕੇ ਸੰਤ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ) ਸਿਮਰੰਤਿ=ਸਿਮਰਨ ਕਰਦੇ ਰਹਿੰਦੇ ਹਨ। ਭਾਵ ਹਰ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦੇ ਰਹਿੰਦੇ ਹਨ।

(੨) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜਸ ਸਾਰੇ ਰਮ ਰਿਹਾ ਹੈ, ਏਸੇ ਕਰਕੇ ਸੰਤ ਜਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅੱਠੇ ਪਹਿਰ ਸਿਮਰਦੇ ਹਨ, ਜਗਦੀਸ਼ਰ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਅਘ=ਪਾਪਾਂ ਦੇ ਨਾਸ ਕਰਨ ਵਾਲਾ ਹੈ, ਤੇ ਜੀਵਾਂ ਦੇ ਤਾਰਨੇ ਨੂੰ ਜਹਾਜ਼ ਰੂਪ ਹੈ ॥ ੧ ॥

## [ਪੰਨਾ ੭੦੯] ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ) ਦਰਸ਼ਨ ਦੇਖਣਾ ਕਰਦੇ ਹਨ, (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ) ਜਸ ਸੁਣਦੇ ਰਹਿੰਦੇ ਹਨ ਅਤੇ ਹੋਰਨਾਂ ਨੂੰ ਸੁਣਾਉਂਦੇ ਹਨ, ਤੇ ਆਪਣੇ ਮਨ ਵਿਚ ਸੱਚ ਨੂੰ ਹੀ ਦ੍ਰਿੜ੍ਹ ਰੱਖਦੇ ਹਨ।

## ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥ ੨ ॥

ਸਾਰਿਆਂ ਵਿਚ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ) ਜਸ ਪੂਰਨ ਹੋ ਰਿਹਾ ਨਿਸਚੇ ਕਰਦੇ ਹਨ, ਅਤੇ ਹਰੀ ਸਰੂਪ ਜਾਣਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੰਗਿ=ਪ੍ਰੇਮ ਵਿਚ ਰਚੇ ਰਹਿੰਦੇ ਹਨ ॥ ੨ ॥

# (ਦੂਜਾ ਅਰਥ)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਵਿਚ ਜਿਵੇਂ ਕਥਨ ਕੀਤਾ ਹੈ ਕਿ

"ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥" (ਪੰਨਾ ੧)

ਸਚੁ=ਨਿਸਚੇ ਕਰਕੇ ਗੁਰੂ ਜੀ ਜੁਗਾਦਿ=ਉਚਾਰਦੇ ਹਨ, ਕਿ ਉਹ ਪ੍ਰਭੂ ਆਦਿ ਵਿਚ ਸੱਚ ਸੀ, ਹੁਣ ਭੀ ਸੱਚ ਹੈ, ਅੱਗੇ ਭੀ ਸੱਚਾ ਹੋਵੇਗਾ।

ਓਸੇ ਮਹਾਂਵਾਕ ਅਨੁਸਾਰ ਉਪ ਕ੍ਰਮ ਉਪ ਸੰਘਾਰ* ਦੀ ਰੀਤੀ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਧ ਭਾਗ ਵਿਚ ਕਥਨ ਕਰਦੇ ਹਨ,

ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥

ਉਹ ਪਰਮੇਸ਼ਰ ਸ੍ਰਿਸ਼ਟੀ ਦੇ ਆਦਿ ਵਿਚ ਪੂਰਨ ਸੀ, ਮਧ ਵਿਚ ਭੀ ਪੂਰਨ ਹੈ, ਅੰਤ ਵਿਚ ਭੀ ਪੂਰਨ ਹੋਵੇਗਾ। ਅਰਥਾਤ ਜੋ ਪਰਮਾਤਮਾ (ਭੂਤ ਕਾਲ, ਵਰਤਮਾਨ, ਭਵਿੱਖਤ ਕਾਲ) ਤਿੰਨਾਂ ਸਮਿਆਂ ਵਿਚ ਪੂਰਨ ਹੈ।

ਯਥਾ :-"ਆਦਿ ਮਧਿ ਅੰਤਿ ਪ੍ਰਭੁ ਸੋਈ ॥ ਨਾਨਕ ਤਿਸੁ ਬਿਨੁ ਅਵਰੁ ਨ ਕੋਈ ॥"

(ਸੂਹੀ ਮਹਲਾ ੫, ਪੰਨਾ ੭੬੦)

ਤਥਾ :-"ਰਿਧਿ ਸਿਧਿ ਨਵ ਨਿਧਿ ਜਾ ਕੈ, ਅੰਮ੍ਰਿਤਾ ਪਰਵਾਹ ॥
ਆਦਿ ਅੰਤੇ ਮਧਿ ਪੂਰਨ, ਊਚ ਅਗਮ ਅਗਾਹ ॥" (ਪੰਨਾ ੧੦੧੭)

"ਆਦਿ ਅੰਤਿ ਮਧਿ ਪ੍ਰਭੁ ਸੋਈ ॥ ਆਪੇ ਕਰਤਾ ਕਰੇ ਸੁ ਹੋਈ ॥"

(ਮਾਰੂ ਸੋਲਹੇ ਮ: ੫, ਪੰਨਾ ੧੦੮੫)

ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘ ਨਾਸਨ ਜਗਦੀਸੁਰਹ ॥ ੧ ॥

ਗੁਰੂ ਜੀ ਕਥਨ ਕਰਦੇ ਹਨ, ਉਹ ਜਗਤ ਦਾ ਮਾਲਕ ਪ੍ਰਭੂ ਪਾਪਾਂ ਦੇ ਨਾਸ ਕਰਨ ਵਾਲਾ ਹੈ,

---

*ਸ਼ਾਮ ਵੇਦ ਦੀ ਛਾਂਦੋਗ ਉਪਨਿਸ਼ਦ ਦੇ ਛੇਵੇਂ ਧਿਆ ਵਿਚ ਉਦਿਆਲਕ ਰਿਖੀ ਨੇ ਆਪਣੇ ਪੁੱਤਰ "ਸ੍ਵੇਤ ਕੇਤੂ" ਦੇ ਪ੍ਰਸ਼ਨ ਅਨੁਸਾਰ ਤਤ੍ਵਮਸੀ ਮਹਾਂਵਾਕ ਦਾ ਉਪਦੇਸ਼ ਦੇਂਦਿਆਂ ਹੋਇਆਂ ਸ੍ਰਵਣ ਦੇ ਖਟ ਲਿੰਗ ਕਥਨ ਕੀਤੇ ਹਨ-

੧. ਉਪਕ੍ਰਮ ਉਪ ਸੰਘਾਰ :-ਜੋ ਪ੍ਰਸੰਗ ਆਦਿ ਵਿਚ ਆਰੰਭ ਹੋਵੇ, ਓਸੇ ਪ੍ਰਸੰਗ ਉੱਪਰ ਅੰਤ ਨੂੰ ਸਮਾਪਤੀ ਕਰਨੀ, ਇਸ ਨੂੰ ਉਪਕ੍ਰਮ ਉਪਸੰਘਾਰ ਕਹਿੰਦੇ ਹਨ।

੨. ਅਭਿਆਸ :-ਵਾਰੰ-ਵਾਰ ਪੜ੍ਹਨੇ ਨੂੰ ਅਭਿਆਸ ਕਹਿੰਦੇ ਹਨ।

੩. ਅਪੂਰਬਤਾ :-ਅਲੌਕਿਕਤਾ ਨੂੰ ਅਪੂਰਬਤਾ ਕਹਿੰਦੇ ਹਨ।

੪. ਫਲ :-ਮੋਖ ਦੀ ਪ੍ਰਾਪਤੀ ਨੂੰ ਫਲ ਆਖਦੇ ਹਨ।

੫. ਅਰਥ ਵਾਦ :-ਉਸਤਤੀ ਨੂੰ ਅਰਥ ਵਾਦ ਕਹਿੰਦੇ ਹਨ।

੬. ਉਪਪਤੀ :-ਅਨਕੂਲ ਦ੍ਰਿਸ਼ਟਾਂਤ ਨੂੰ ਉਪਪਤੀ ਆਖਦੇ ਹਨ।

ਸੰਤ ਉਸ ਪ੍ਰਭੂ ਨੂੰ ਸਾਰੇ ਪਰੀ ਪੂਰਨ ਜਾਣ ਕੇ ਸਿਮਰਨਾ ਕਰਦੇ ਹਨ।

ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥

ਉਸ ਪ੍ਰਭੂ ਨੂੰ ਦੇਖਦੇ ਹਨ, ਉਸਦਾ ਹੀ ਸੁਣਨਾ ਤੇ ਸੁਣਾਉਣਾ ਕਰਦੇ ਹਨ, ਅਤੇ ਉਸ ਸੱਚੇ ਪ੍ਰਭੂ ਨੂੰ ਹੀ ਮਨ ਵਿਚ ਦ੍ਰਿੜ੍ਹ ਕਰਦੇ ਹਨ।

ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥ ੨ ॥

ਉਹ ਸਾਰਿਆਂ ਵਿਚ ਪੂਰਨ ਹੋ ਰਿਹਾ ਹੈ, ਇਸ ਤਰ੍ਹਾਂ ਨਿਸਚੇ ਕਰਕੇ ਹਰੀ ਦੇ ਪ੍ਰੇਮ ਵਿਚ ਰਚੇ ਰਹਿੰਦੇ ਹਨ ॥੨॥

**ਪਉੜੀ ॥ ਹਰਿ ਏਕੁ ਨਿਰੰਜਨੁ ਗਾਈਐ ਸਭ ਅੰਤਰਿ ਸੋਈ ॥**

ਹੇ ਭਾਈ! ਇੱਕ ਨਿਰੰਜਨ ਨੂੰ ਗਾਵਣਾ ਕਰੀਏ, ਉਹ ਸਾਰਿਆਂ ਦੇ ਅੰਦਰ ਵਿਆਪਕ ਹੈ।

**ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ ॥**

ਉਹ ਪ੍ਰਭੂ ਸਭ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ, ਜੋ ਕਰਦਾ ਹੈ ਓਹੀ ਹੁੰਦਾ ਹੈ।

**ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ ॥**

ਇੱਕ ਛਿਨ ਵਿਚ ਹੀ ਬਣਾਉਂਦਾ ਤੇ ਢਾਹੁੰਦਾ ਹੈ, ਉਸ ਤੋਂ ਬਿਨਾਂ ਕੋਈ ਕੁਝ ਨਹੀਂ ਕਰ ਸਕਦਾ।

**ਖੰਡ ਬ੍ਰਹਮੰਡ ਪਾਤਾਲ ਦੀਪ ਰਵਿਆ ਸਭ ਲੋਈ ॥**

ਖੰਡਾਂ, ਬ੍ਰਹਿਮੰਡਾਂ, ਪਤਾਲਾਂ, ਦੀਪਾਂ, ਅਤੇ ਸਾਰਿਆਂ ਲੋਕਾਂ ਵਿਚ ਪੂਰਨ ਹੋ ਰਿਹਾ ਹੈ।

**ਜਿਸੁ ਆਪਿ ਬੁਝਾਏ ਸੋ ਬੁਝਸੀ ਨਿਰਮਲ ਜਨੁ ਸੋਈ ॥ ੧ ॥**

ਜਿਸਨੂੰ ਆਪ ਬੁਝਾਏ=ਸਮਝਾਉਂਦਾ ਹੈ ਓਹੀ ਬੁਝਸੀ=ਸਮਝਦਾ ਹੈ, ਅਤੇ ਓਹੀ ਨਿਰਮਲ= ਪਵਿੱਤ੍ਰ ਪੁਰਸ਼ ਹੈ ॥੧॥

**ਸਲੋਕ ॥ ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥**

(੧) ਮਾਂ ਦੇ ਗਰਭ ਵਿਚ ਬੀਰਜ ਅਸਥਾਪਨ ਕਰਕੇ ਜੀਵ ਦੀ ਰਚਨਾ ਰਚਦਾ ਹੈ।
(੨) ਉਹ ਪ੍ਰਭੂ ਜੀਵ ਦੇ ਸਰੀਰ ਦੀ ਰਚਨਾ ਰਚਦਾ ਹੈ, ਫੇਰ ਮਾਂ ਦੇ ਗਰਭ ਵਿਚ ਟਿਕਾਉਂਦਾ ਹੈ।

**ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਸ੍ਵਾਸ ਸ੍ਵਾਸ ਜਿਸ ਪ੍ਰਭੂ ਦੇ ਸਿਮਰਨ ਕਰਨ ਕਰਕੇ ਮਾਂ ਦੇ ਗਰਭ ਦੀ ਬੜੀ ਜਠਰ ਅਗਨੀ ਇਸਨੂੰ ਨਾਸ ਨਹੀਂ ਕਰਦੀ ॥੧॥

**ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥**

ਹੇ ਪੁਰਸ਼ਾ! ਮਾਂ ਦੇ ਗਰਭ ਵਿਚ ਮੂੰਹ ਤੇਰਾ ਹੇਠਾਂ ਸੀ, ਪੈਰ ਉੱਪਰ ਸਨ, ਅਤੇ ਕੁਹਥੜੈ=ਕੋਥਰੀ

ਭਾਵ ਗੰਦੀ ਜਗ੍ਹਾ ਵਿਚ ਵਸ ਰਿਹਾ ਸੀ।

**ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸਦੈ ਨਾਇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਦੇ ਨਾਮ ਨੂੰ ਜਪ ਕੇ ਓਥੋਂ ਉਧਰਿਆ ਹੈਂ,
ਉਸ ਮਾਲਕ ਨੂੰ ਤੂੰ ਕਿਉਂ ਭੁਲਾ ਦਿੱਤਾ ਹੈ ॥ ੨ ॥

**ਪਉੜੀ ॥ ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥**

ਮਾਂ ਦੇ ਉਦਰ ਮਝਾਰਿ=ਪੇਟ ਵਿਚ ਜੋ ਜਠਰ ਅਗਨੀ ਹੈ ਉਸ ਵਿਚ ਮਾਂ ਦੀ ਰਕਤ ਤੇ ਪਿਤਾ ਦੇ ਬੀਰਜ ਦੀ ਬੂੰਦ ਤੋਂ ਤੈਨੂੰ ਨਿੰਮਿਆਂ ਹੈ, ਭਾਵ ਤੇਰੇ ਸਰੀਰ ਦੀ ਬਣਾਵਟ ਨੂੰ ਸ਼ੁਰੂ ਕੀਤਾ ਹੈ।

**ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ ॥**

ਕੁਚੀਲ=ਅਪਵਿੱਤ੍ਰ ਬਿਕਲੁ=ਡਰਾਉਂਣੇ ਘੋਰ ਗੁਬਾਰਿ=ਬੜੇ ਗਾੜ੍ਹੇ ਅਨ੍ਹੇਰੇ ਵਾਲੇ ਨਰਕ ਵਿਚ ਭਾਵ ਮਾਂ ਦੇ ਉਦਰ ਵਿਚ ਤੇਰਾ ਮੂੰਹ ਉਰਧ=ਉਲਟਾ ਭਾਵ ਹੇਠਾਂ ਸੀ।

**ਹਰਿ ਸਿਮਰਤ ਤੂ ਨਾ ਜਲਹਿ ਮਨਿ ਤਨਿ ਉਰ ਧਾਰਿ ॥**

ਹਰੀ ਦੇ ਸਿਮਰਨ ਕਰਕੇ ਤੂੰ ਮਾਂ ਦੀ ਅੱਗ ਵਿਚ ਸੜਿਆ ਨਹੀਂ ਹੈਂ,
ਇਸ ਲਈ-ਹੁਣ ਭੀ ਉਸਨੂੰ ਮਨ ਤਨ ਦੇ ਉਰ=ਵਿਚ ਧਾਰੀ ਰੱਖ।

**ਬਿਖਮ ਥਾਨਹੁ ਜਿਨਿ ਰਖਿਆ ਤਿਸੁ ਤਿਲੁ ਨ ਵਿਸਾਰਿ ॥**

ਜਿਸ ਪ੍ਰਭੂ ਨੇ ਤੈਨੂੰ ਬੜੇ ਕਠਨ ਅਸਥਾਨ ਤੋਂ ਬਚਾਈ ਰੱਖਿਆ ਹੈ,
ਉਸਨੂੰ ਇੱਕ ਤਿਲ ਮਾਤ੍ਰ ਸਮਾਂ ਭੀ ਭੁਲਾਉਣਾ ਨਾ ਕਰ।

**ਪ੍ਰਭ ਬਿਸਰਤ ਸੁਖੁ ਕਦੇ ਨਾਹਿ ਜਾਸਹਿ ਜਨਮੁ ਹਾਰਿ ॥ ੨ ॥**

ਪ੍ਰਭੂ ਨੂੰ ਭੁਲਾਉਣ ਕਰਕੇ ਕਦੇ ਸੁਖ ਨਹੀਂ ਪਾਏਂਗਾ, ਅਤੇ ਮਨੁੱਖਾ ਜਨਮ ਨੂੰ ਹਾਰ ਕੇ ਜਾਵੇਂਗਾ।੨।

**ਸਲੋਕ ॥ ਮਨ ਇਛਾ ਦਾਨ ਕਰਣੰ ਸਰਬਤ੍ਰ ਆਸਾ ਪੂਰਨਹ ॥**

ਹੇ ਪੁਰਸ਼ਾ ! ਜੋ ਮਨ=ਸ਼ਰੋਮਣੀ ਪਰਮਾਤਮਾ ਆਪਣੀ ਇੱਛਾ ਅਨੁਸਾਰ ਦਾਨ ਦੇਣਾ ਕਰਣੰ=ਕਰਦਾ ਹੈ, ਤੇ ਸਭ ਦੀਆਂ ਆਸਾ ਪੂਰਨ ਕਰਦਾ ਹੈ।

**ਖੰਡਣੰ ਕਲਿ ਕਲੇਸਹ ਪ੍ਰਭ ਸਿਮਰਿ ਨਾਨਕ ਨਹ ਦੂਰਣਹ ॥ ੧ ॥**

(੧) ਜੋ ਕਲਪਣਾਂ ਤੇ ਕਲੇਸ਼ਾਂ ਦੇ ਖੰਡਣੰ=ਨਾਸ ਕਰਨ ਵਾਲਾ ਹੈ, ਉਸ ਪ੍ਰਭੂ ਨੂੰ ਸਿਮਰਨਾ ਕਰ ਉਹ ਤੈਥੋਂ ਦੂਰ ਨਹੀਂ ਹੈ।

(੨) ਹੇ ਪੁਰਸ਼ਾ ! ਤੂੰ ਆਪਣੇ ਮਨ ਦੀ ਇੱਛਾ ਅਨੁਸਾਰ ਦਾਨ ਕਰਦਾ ਹੈਂ ਤੇ ਪਦਾਰਥ ਦੇ ਕੇ ਸਭ ਦੀਆਂ ਆਸਾਂ ਪੂਰਨ ਕਰਦਾ ਹੈਂ। ਸਿੱਧੀ ਦੇ ਬਲ ਨਾਲ ਕਈਆਂ ਦੇ ਕਲਪਨਾਂ ਅਤੇ ਕਲੇਸਾਂ ਨੂੰ

ਨਾਸ ਕਰਦਾ ਹੈਂ, ਇਸ ਤਰ੍ਹਾਂ ਦੇ ਤੇਰੇ ਕਰਮ ਕੀਤੇ ਹੋਏ ਤਾਂ ਸਫਲ ਹਨ ਜੇ ਤੂੰ ਪ੍ਰਭੂ ਦਾ ਸਿਮਰਨ ਕਰੇਂ, ਉਹ ਤੇਰੇ ਤੋਂ ਦੂਰ ਨਹੀਂ ਹੈ ॥੧॥

**ਹਭਿ ਰੰਗ ਮਾਣਹਿ ਜਿਸੁ ਸੰਗਿ ਤੈ ਸਿਉ ਲਾਈਐ ਨੇਹੁ ॥**

ਹੇ ਪੁਰਸ਼ਾ ! ਜਿਸ ਪ੍ਰਭੂ ਦੀ ਕਿਰਪਾ ਨਾਲ ਤੂੰ ਹਭਿ ਰੰਗ ਮਾਣਹਿ=ਸਾਰੇ ਅਨੰਦਾਂ ਨੂੰ ਭੋਗਦਾ ਹੈਂ, ਤੈਨੂੰ ਉਸਦੇ ਨਾਲ ਨੇਹੁ=ਪ੍ਰੇਮ ਲਗਾਉਂਣਾ ਚਾਹੀਦਾ ਹੈ।

**ਸੋ ਸਹੁ ਬਿੰਦ ਨ ਵਿਸਰਉ ਨਾਨਕ ਜਿਨਿ ਸੁੰਦਰੁ ਰਚਿਆ ਦੇਹੁ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਉਸ ਪਤੀ (ਪਰਮਾਤਮਾ) ਨੂੰ ਇੱਕ ਬਿੰਦ ਮਾਤ੍ਰ ਭੀ ਨਾ ਭੁਲਾਓ, ਜਿਸ ਨੇ ਤੇਰਾ ਸੁੰਦਰ ਸਰੀਰ ਰਚਿਆ ਹੈ ॥੨॥

**ਪਉੜੀ ॥ ਜੀਉ ਪ੍ਰਾਨ ਤਨੁ ਧਨੁ ਦੀਆ ਦੀਨੇ ਰਸ ਭੋਗ ॥**

ਹੇ ਪੁਰਸ਼ਾ ! ਜਿਸ ਪਰਮੇਸ਼ਰ ਨੇ ਤੈਨੂੰ ਜੀਉ=ਜਿੰਦਗੀ, ਪ੍ਰਾਣ, ਸਰੀਰ ਤੇ ਧਨ ਦਿੱਤਾ ਹੈ, ਅਤੇ ਰਸਾਂ ਦਾ ਭੋਗਣਾ ਦਿੱਤਾ ਹੈ।

**ਗ੍ਰਿਹ ਮੰਦਰ ਰਥ ਅਸੁ ਦੀਏ ਰਚਿ ਭਲੇ ਸੰਜੋਗ ॥**

ਘਰ, ਮੰਦਰ, ਰਥ=ਗੱਡੀਆਂ ਤੇ ਅਸੁ=ਘੋੜੇ ਦਿੱਤੇ ਹਨ, ਅਤੇ ਚੰਗੇ ਸਬੰਧ ਬਣਾ ਦਿੱਤੇ ਹਨ।

**ਸੁਤ ਬਨਿਤਾ ਸਾਜਨ ਸੇਵਕ ਦੀਏ ਪ੍ਰਭ ਦੇਵਨ ਜੋਗ ॥**

ਉਸ ਦੇਵਨ ਜੋਗ ਪ੍ਰਭੂ ਨੇ ਹੀ ਸੁਤ=ਪੁੱਤਰ, ਬਨਿਤਾ=ਇਸਤ੍ਰੀ, ਸੱਜਣ ਤੇ ਸੇਵਕ ਦਿੱਤੇ ਹਨ।

**ਹਰਿ ਸਿਮਰਤ ਤਨੁ ਮਨੁ ਹਰਿਆ ਲਹਿ ਜਾਹਿ ਵਿਜੋਗ ॥**

ਉਸ ਹਰੀ ਦਾ ਸਿਮਰਨ ਕਰਦਿਆਂ ਤਨ ਮਨ ਸ਼ੁਭ-ਗੁਣਾਂ ਨਾਲ ਹਰਿਆ ਹੁੰਦਾ ਹੈ, ਅਤੇ ਵਿਜੋਗ= ਦੁੱਖ ਯਾਂ ਵਿਛੋੜਾ ਦੂਰ ਹੋ ਜਾਂਦਾ ਹੈ।

**ਸਾਧ ਸੰਗਿ ਹਰਿ ਗੁਣ ਰਮਹੁ ਬਿਨਸੇ ਸਭਿ ਰੋਗ ॥ ੩ ॥**

ਸਤਸੰਗਤ ਕਰਕੇ ਹਰੀ ਦੇ ਗੁਣ ਉਚਾਰਨਾ ਕਰੋ ਤਾਂ ਸਾਰੇ ਰੋਗ ਨਾਸ ਹੋ ਜਾਣਗੇ ॥੩॥

**ਸਲੋਕ ॥ ਕੁਟੰਬ ਜਤਨ ਕਰਣੰ ਮਾਇਆ ਅਨੇਕ ਉਦਮਹ ॥**

ਇਹ ਜੀਵ ਪਰਵਾਰ ਵਾਸਤੇ ਅਨੇਕਾਂ ਯਤਨ ਕਰਦਾ ਹੈ, ਅਤੇ ਮਾਇਆ ਦੀ ਪ੍ਰਾਪਤੀ ਲਈ ਅਨੇਕਾਂ ਉਦਮਹ=ਉਦਮ (ਹੀਲੇ) ਕਰਦਾ ਹੈ।

**ਹਰਿ ਭਗਤ ਭਾਵ ਹੀਣੰ ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ ॥ ੧ ॥**

ਪਰ-ਹਰੀ ਦੀ ਭਾਵ=ਪ੍ਰੇਮਾ ਭਗਤੀ ਤੋਂ ਹੀਣੰ=ਰਹਿਤ ਹੈ, ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੂੰ ਪ੍ਰਭੂ ਭੁੱਲਾ ਹੋਇਆ ਹੈ ਉਹ ਪੁਰਸ਼ ਪ੍ਰੇਤ ਰੂਪ ਹਨ ॥੧॥

**ਤੁਟੜੀਆ ਸਾ ਪ੍ਰੀਤਿ ਜੋ ਲਾਈ ਬਿਅੰਨ ਸਿਉ ॥**

ਉਹ ਪ੍ਰੀਤੀ ਤੁਟੜੀਆ=ਟੁੱਟ ਜਾਣ ਵਾਲੀ ਹੈ, ਜੋ ਬਿਅੰਨ=ਦੂਜਿਆਂ ਨਾਲ ਲਗਾਈ ਹੈ।

**ਨਾਨਕ ਸਚੀ ਰੀਤਿ ਸਾਂਈ ਸੇਤੀ ਰਤਿਆ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਏਹੋ ਸੱਚੀ ਰੀਤੀ ਹੈ, ਜਿਹੜਾ ਸਾਂਈ=ਪਰਮਾਤਮਾ ਨਾਲ ਤਦਾਕਾਰ ਰਹਿਣਾ ਹੈ ॥੨॥

**ਪਉੜੀ ॥ ਜਿਸੁ ਬਿਸਰਤ ਤਨੁ ਭਸਮ ਹੋਇ ਕਹਤੇ ਸਭਿ ਪ੍ਰੇਤੁ ॥**

ਜਿਸ ਪਰਮੇਸ਼ਰ ਦੇ ਵਿੱਛੁੜਨੇ ਕਰਕੇ, ਯਾਂ ਭੁਲਣ ਕਰਕੇ ਸਰੀਰ ਸ੍ਵਾਹ ਹੋ ਜਾਂਦਾ ਹੈ, ਅਤੇ ਸਾਰੇ ਪੁਰਸ਼ ਇਸਨੂੰ ਪ੍ਰੇਤ ਪ੍ਰੇਤ ਆਖਣ ਲੱਗ ਪੈਂਦੇ ਹਨ।

**ਖਿਨੁ ਗ੍ਰਿਹ ਮਹਿ ਬਸਨ ਨ ਦੇਵਹੀ ਜਿਨ ਸਿਉ ਸੋਈ ਹੇਤੁ ॥**

ਜਿਨ੍ਹਾਂ ਸੰਬੰਧੀਆਂ ਨਾਲ ਹੁਣ ਹੇਤ=ਪ੍ਰੇਮ ਹੈ, ਫਿਰ ਓਹੀ ਸਬੰਧੀ ਇੱਕ ਛਿਨ ਭਰ ਘਰ ਵਿਚ ਵਸਣ ਨਹੀਂ ਦੇਂਦੇ। ਯਥਾ :- ਆਧ ਘੜੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰ ॥

**ਕਰਿ ਅਨਰਥ ਦਰਬੁ ਸੰਚਿਆ ਸੋ ਕਾਰਜਿ ਕੇਤੁ ॥**

ਜਿਸ ਦਰਬੁ=ਧਨ ਨੂੰ ਅਨਰਥ=ਪਾਪ ਕਰਮਾਂ ਨਾਲ ਸੰਚਿਆ=ਇਕੱਠਾ ਕੀਤਾ ਸੀ, ਉਹ ਧਨ ਅੰਤ ਨੂੰ ਕੇਤੁ=ਕਿਸ ਕੰਮ ਆਇਆ ਹੈ।

**ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ ॥**

ਇਹ ਸਰੀਰ ਕਰਮਾਂ ਦਾ ਖੇਤ ਹੈ, ਇਸ ਵਿਚ ਜੇਹੋ ਜੇਹਾ ਬੀਜ ਬੀਜਦਾ ਹੈ ਓਹੀ ਲੁਣੈ=ਕੱਟਦਾ ਹੈ।

**ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ ॥ ੪ ॥**

ਜਿਨ੍ਹਾਂ ਅਕਿਰਤਘਣਾਂ ਨੂੰ ਹਰੀ ਭੁੱਲ ਗਿਆ ਹੈ, ਓਹੀ ਜੂਨੀਆਂ ਵਿਚ ਭਰਮੇਤੁ=ਭਰਮਦੇ ਹਨ ॥੪॥

**ਸਲੋਕ ॥ ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ ॥**

ਜਿਸ ਨੇ ਨਾਮ ਜਪਿਆ ਹੈ, ਉਸ ਨੇ ਕ੍ਰੋੜਾਂ ਦਾਨ ਤੇ ਤੀਰਥਾਂ ਦੇ ਇਸ਼ਨਾਨ ਅਤੇ ਅਨੇਕਾਂ ਗ੍ਰੰਥਾਂ ਦਾ ਸੋਧਨ=ਵਿਚਾਰਨਾ ਤੇ ਪਵਿੱਤ੍ਰਤਾ ਆਦਿਕ ਸਭ ਸਾਧਨ ਕਰ ਲਏ ਹਨ।

**ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਜਿਸਨੇ ਰਸਨਾ ਨਾਲ ਹਰਿ ਹਰਿ ਨਾਮ ਨੂੰ ਉਚਾਰਿਆ ਹੈ, ਉਸਦੇ ਸਾਰੇ ਪਾਪ ਬਿਮੁਚਤੇ=ਕੱਟੇ ਗਏ ਹਨ ॥੧॥

**ਈਧਣੁ ਕੀਤੋ ਘਣਾ ਭੋਰੀ ਦਿਤੀਮੁ ਭਾਹਿ ॥**

ਜਿਵੇਂ ਮੂਘਣਾ=ਮਣਾਂ ਮੂਹੀ ਈਧਣੁ=ਲੱਕੜਾਂ ਦਾ ਢੇਰ ਇਕੱਠਾ ਕੀਤਾ ਜਾਵੇ, ਤੇ ਉਸਦੇ ਵਿਚਾਲੇ

ਭੋਰੀ=ਰੰਚਕ ਭਰ ਭਾਹਿ=ਅੱਗ ਰੱਖ ਦਿਤੀਮੁ=ਦਿੱਤੀ ਜਾਵੇ, ਤਾਂ ਉਹ ਸਭ ਸੜਕੇ ਸੁਆਹ ਹੋ ਜਾਂਦੀਆਂ ਹਨ।

## [ਪੰਨਾ ੭੦੭]

## ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ ॥ ੨ ॥

ਗੁਰੂ ਜੀ ਕਥਨ ਕਰਦੇ ਹਨ, ਇਸੇ ਤਰ੍ਹਾਂ ਮਨ ਵਿਚ ਸੱਚੇ ਪਤੀ (ਪਰਮਾਤਮਾ) ਦਾ ਨਾਮ ਵਸਣ ਕਰਕੇ ਹਭੇ ਡੁਖੜੇ=ਸਾਰੇ ਦੁੱਖ ਉਲਾਹਿ=ਦੂਰ ਹੋ ਜਾਂਦੇ ਹਨ ॥੨॥

## ਪਉੜੀ ॥ ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ ॥

ਹੇ ਭਾਈ ! ਇੱਕ ਹਰੀ ਨਾਮ ਦੇ ਸਿਮਰਨ ਕਰਨ ਨਾਲ ਸਭ ਤਰ੍ਹਾਂ ਦੇ ਕ੍ਰੋੜਾਂ ਪਾਪ ਨਾਸ ਹੋਹਿ=ਹੋ ਜਾਂਦੇ ਹਨ ।

## ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ ॥

ਹਰੀ ਦੇ ਗੁਣ ਗਾਉਣ ਕਰਕੇ ਮਨ ਇੱਛਤ ਫਲ ਪਾ ਲਈਦੇ ਹਨ।

## ਜਨਮ ਮਰਣ ਭੈ ਕਟੀਅਹਿ ਨਿਹਚਲ ਸਚੁ ਥਾਉ ॥

ਨਿਸਚਲ ਸੱਚੇ ਥਾਂ (ਸਰੂਪ) ਦੀ ਪ੍ਰਾਪਤੀ ਹੋਣ ਕਰਕੇ ਜਨਮ ਮਰਣ ਦੇ ਡਰ ਕਟੀਅਹਿ=ਕੱਟੇ ਜਾਂਦੇ ਹਨ।

## ਪੂਰਬਿ ਹੋਵੈ ਲਿਖਿਆ ਹਰਿ ਚਰਣ ਸਮਾਉ ॥

ਜੇ ਕੋਈ ਪੂਰਬਿ=ਪਿਛਲੇ ਜਨਮ ਦਾ ਸਰੇਸ਼ਟ ਲੇਖ ਲਿਖਿਆ ਹੋਵੇ, ਤਾਂ ਚਰਣ=ਪੂਜਨੀਕ, ਯਾਂ-ਵੇਦਾਂ ਕਰਕੇ ਪ੍ਰਤਿਪਾਦਯ ਹਰੀ ਵਿਚ ਸਮਾਂਵਦਾ ਹੈ।

## ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਬਲਿ ਜਾਉ ॥ ੫ ॥

ਗੁਰੂ ਜੀ ਕਥਨ ਕਰਦੇ ਹਨ,ਇਸ ਤਰ੍ਹਾਂ ਬੇਨਤੀ ਕਰੋ-ਹੇ ਪ੍ਰਭੂ ! ਕਿਰਪਾ ਕਰਕੇ ਮੈਨੂੰ ਰੱਖ ਲੈਣਾ ਕਰੋ, ਮੈਂ ਆਪ ਜੀ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ ॥ ੫ ॥

## ਸਲੋਕ ॥ ਗ੍ਰਿਹ ਰਚਨਾ ਅਪਾਰੰ ਮਨਿ ਬਿਲਾਸ ਸੁਆਦੰ ਰਸਹ ॥

ਜੋ ਪੁਰਸ਼ ਘਰ ਦੀ ਅਪਾਰ ਰਚਨਾ ਵਿਚ ਲੱਗ ਕੇ, ਮਨ ਦੇ ਬਿਲਾਸ ਕਰਕੇ ਵਿਸ਼ੇ ਰਸਾਂ ਦੇ ਸੁਆਦਾਂ ਨੂੰ ਲੈਂਦੇ ਹਨ। ਅਤੇ-

## ਕਦਾਂਚ ਨਹ ਸਿਮਰੰਤਿ ਨਾਨਕ ਤੇ ਜੰਤ ਬਿਸਟਾ ਕ੍ਰਿਮਹ ॥੧॥

ਗੁਰੂ ਜੀ ਕਥਨ ਕਰਦੇ ਹਨ, ਕਦਾਂਚ=ਕਦੇ ਭੀ ਵਾਹਿਗੁਰੂ ਦਾ ਸਿਮਰਨ ਨਹੀਂ ਕਰਦੇ ਉਹ ਜੀਵ ਬਿਸਟਾ=ਗੂੰਹ ਦੇ ਕ੍ਰਿਮਹ=ਕੀੜੇ ਹੁੰਦੇ ਹਨ ॥ ੧ ॥

## ਮੁਚੁ ਅਡੰਬਰੁ ਹਭੁ ਕਿਹੁ ਮੰਝਿ ਮੁਹਬਤਿ ਨੇਹ ॥

(੧) ਮੁਚੁ=ਬਹੁਤੇ ਹਾਰ ਸਿੰਗਾਰ ਆਦਿਕ ਅਡੰਬਰੁ=ਬਣਾ ਬਣਾਉਣਾ ਕਰਦਾ ਹੈ, ਅਤੇ ਹੋਰ ਭੀ ਹਭੁ ਕਿਹੁ=ਸਭ ਕੁਝ ਪਦਾਰਥ ਕੋਲ ਹਨ, ਪਰ ਜੇਕਰ ਹਿਰਦੇ ਮੰਝਿ=ਵਿਚ ਵਾਹਿਗੁਰੂ ਦੀ ਪ੍ਰੀਤੀ ਨੇਹ= ਨਹੀਂ ਹੈ ਤਾਂ ਸਭ ਕੁਝ ਨਿਸਫਲ ਹੈ ।

(੨) ਅਸਾਡੇ ਹਿਰਦੇ ਵਿਚ ਜੋ ਵਾਹਿਗੁਰੂ ਦੀ ਮੁਹੱਬਤ ਹੈ ਏਹੋ ਮੁਚੁ=ਬਹੁਤੇ ਬਣਾ ਬਣਾਉਣੇ ਹਨ, ਅਤੇ ਜੋ ਵਾਹਿਗੁਰੂ ਦਾ ਨੇਹ=ਪ੍ਰੇਮ ਹੈ ਏਹੋ ਹਭੁ ਕਿਹੁ=ਸਭ ਕੁਝ ਪਦਾਰਥ ਹੈ ।

## ਸੋ ਸਾਂਈ ਜੈਂ ਵਿਸਰੈ ਨਾਨਕ ਸੋ ਤਨੁ ਖੇਹ ॥ ੨ ॥

ਗੁਰੂ ਜੀ ਕਥਨ ਕਰਦੇ ਹਨ, ਉਹ ਮਾਲਕ (ਵਾਹਿਗੁਰੂ) ਜੈਂ=ਜਿਸਨੂੰ ਭੁੱਲ ਗਿਆ ਹੈ, ਉਹ ਸੁੰਦਰ ਸਰੀਰ ਖੇਹ ਸਮਾਨ ਹੈ ॥੨॥

## ਪਉੜੀ ॥ ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥

ਜਿਸ ਪ੍ਰਭੂ ਦੀ ਕਿਰਪਾ ਨਾਲ ਸੁੰਦਰ ਸੇਜਾ ਉੱਪਰ ਅਨੇਕ ਤਰ੍ਹਾਂ ਦੇ ਸੁਖ ਭੋਗਦਾ ਹੈ, ਅਤੇ ਪੂਰੇ ਰਸ ਭੋਗਣ ਨੂੰ ਮਿਲੇ ਹੋਏ ਹਨ ।

## ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥

ਸੋਇਨ=ਸੋਨੇ ਦੇ, ਵਾ :-ਸੋਭਨੀਕ ਘਰ ਵਿਚ ਮੋਤੀ ਹੀਰੇ ਲਗਾ ਕੇ ਭਾਵ ਜੜਤ ਕਾਰੀ ਕਰਕੇ ਚੰਦਨ ਆਦਿਕ ਸੁਗੰਧੀਆਂ ਛਿਣਕਾ ਕੇ ਅਰਾਮ ਕਰਦਾ ਹੈ ।

## ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥

ਮਨ ਇਛੇ=ਮਨ ਭਾਉਂਦੇ ਸੁਖ ਭੋਗਦਾ ਹੈ, ਅਤੇ ਕੁਝ ਭੀ ਵਿਸੂਰੇ=ਝੋਰਾ ਨਹੀਂ ਹੈ ।

## ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥

ਇਤਨੇ ਪਦਾਰਥ ਪਾ ਕੇ ਭੀ ਜੇ ਉਹ ਮਾਲਕ ਵਾਹਿਗੁਰੂ ਚੇਤੇ ਆਉਂਦਾ ਨਹੀਂ ਹੈ,
ਤਾਂ ਗੂੰਹ ਦੇ ਕੀੜੇ ਵਾਂਗ ਹੈ ।

## ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ ॥੬॥

ਹਰੀ ਨਾਮ ਜਪੇ ਤੋਂ ਬਿਨਾਂ ਮਨ ਨੂੰ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ, ਤਾਂ ਮਨ ਨੂੰ ਕਿਹੜੀ ਬਿਧੀ ਕਰਕੇ ਧੀਰਜ ਹੋਵੇਗਾ ॥ ੬ ॥

## ਸਲੋਕ ॥ ਚਰਨ ਕਮਲ ਬਿਰਹੰ ਖੋਜੰਤ ਬੈਰਾਗੀ ਦਹ ਦਿਸਹ ॥

ਜੋ ਪੁਰਸ਼ ਵਾਹਿਗੁਰੂ ਦੇ ਚਰਨ ਕਮਲਾਂ ਦਾ ਬਿਰਹੰ=ਪ੍ਰੇਮੀ ਹੈ, ਉਹ ਸੰਸਾਰ ਤੋਂ ਵੈਰਾਗੀ ਹੋ ਕੇ ਪ੍ਰਭੂ ਨੂੰ ਦਸੋ ਦਿਸ਼ਾਂ ਵਿਚ ਢੂੰਢਦਾ ਫਿਰਦਾ ਹੈ ।

**ਤਿਆਗੰਤ ਕਪਟ ਰੂਪ ਮਾਇਆ ਨਾਨਕ ਆਨੰਦ ਰੂਪ ਸਾਧ ਸੰਗਮਹ ॥੧॥**

ਉਸ ਨੇ ਛਲ ਰੂਪ ਮਾਇਆ ਨੂੰ ਤਿਆਗੰਤ=ਛੱਡ ਦਿੱਤਾ ਹੈ; ਗੁਰੂ ਜੀ ਕਥਨ ਕਰਦੇ ਹਨ, ਉਹ ਸੰਤ ਸਮਾਗਮ ਨਾਲ ਮਿਲਕੇ ਅਨੰਦ ਰੂਪ ਹੋ ਗਿਆ ਹੈ।

ਵਾ:-ਉਹ ਅਨੰਦ ਰੂਪ ਸਾਧ ਸੰਗਤ ਨਾਲ ਮਿਲ ਗਿਆ ਹੈ ॥ ੧ ॥

**ਮਨਿ ਸਾਂਈ ਮੁਖਿ ਉਚਰਾ ਵਤਾ ਹਭੇ ਲੋਅ ॥**

-ਪਹਿਲਾ ਅਰਥ-

ਜਿਸ ਦੇ ਮਨ ਵਿਚ ਸਾਈਂ (ਪਰਮਾਤਮਾ) ਦਾ ਨਾਮ ਹੈ, ਮੂੰਹ ਵਿਚੋਂ ਵੀ ਨਾਮ ਉਚਰਾ=ਉਚਾਰਦਾ ਹੈ, ਅੰਤੇ ਹਭੇ=ਸਾਰਿਆਂ ਲੋਅ=ਲੋਕਾਂ ਨੂੰ ਭੀ ਨਾਮ ਸੁਣਾਉਂਦਾ ਵਤਾ=ਫਿਰਦਾ ਹੈ।

**ਨਾਨਕ ਹਭਿ ਅਡੰਬਰ ਕੂੜਿਆ ਸੁਣਿ ਜੀਵਾ ਸਚੀ ਸੋਇ ॥੨॥**

ਤੇ ਦੁਨੀਆਂ ਦੇ ਸਾਰੇ ਅਡੰਬਰ=ਬਣਾਉ ਨੂੰ ਝੂਠਾ ਨਿਸਚੇ ਕੀਤਾ ਹੈ;
ਗੁਰੂ ਜੀ ਕਥਨ ਕਰਦੇ ਹਨ, ਮੈਂ ਉਸ ਦੀ ਸੱਚੀ ਸੋਇ=ਸੋਭਾ
ਵਾ:-ਕੰਨ-ਸੋ ਨੂੰ ਸੁਣ ਕੇ ਜੀਊਂਦਾ ਹਾਂ ॥ ੨ ॥

-ਦੂਜਾ ਅਰਥ-

ਚਾਹੇ ਇਤਨੀ ਸ਼ਕਤੀ ਭੀ ਹੋ ਜਾਵੇ ਜੋ ਗੱਲ ਮਨ ਵਿੱਚ ਹੋਵੇ ਸਾਂਈ=ਉਹ ਗੱਲ ਮੂੰਹੋਂ ਉਚਾਰਕੇ ਪੂਰੀ ਕਰ ਲਵੇ, ਅਤੇ ਸਿੱਧੀ ਦੇ ਬਲ ਕਰਕੇ ਸਾਰਿਆਂ ਲੋਕਾਂ ਵਿੱਚ ਵਤਾ=ਫਿਰ ਲਵੇ। ਪਰ-
ਗੁਰੂ ਜੀ ਕਥਨ ਕਰਦੇ ਹਨ, ਇਹ ਸਾਰੇ ਅਡੰਬਰ=ਠਾਠ-ਬਾਠ ਝੂਠੇ ਹਨ,
ਮੈਂ ਤਾਂ ਉਸ ਪਰਮਾਤਮਾ ਦੀ ਸੱਚੀ ਸੋਭਾ ਸੁਣ ਕੇ ਜੀਊਂਦਾ ਹਾਂ ॥ ੨ ॥

**ਉਥਾਨਕਾ**-ਇੱਕ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਗੋਇੰਦ ਵਾਲ ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਤਰਨ ਤਾਰਨ ਤੋਂ ਤੁਰੇ ਤਾਂ ਰਾਹ ਵਿਚ ਬੜਾ ਭਿਆਨਕ ਝੱਖੜ ਚਲ ਪਿਆ ਕੋਲ ਇਕ ਪਠਾਣਾਂ ਦਾ ਪਿੰਡ ਸੀ। ਗੁਰੂ ਜੀ ਨੇ ਬਿਸਰਾਮ ਕਰਨ ਵਾਸਤੇ ਸਿੱਖਾਂ ਨੂੰ ਭੇਜਕੇ ਪੁੱਛ ਭੇਜਿਆ ਕਿ ਰਹਿਣ ਵਾਸਤੇ ਜਗ੍ਹਾ ਹੋਵੇ ਤਾਂ ਅਸੀਂ ਇੱਥੇ ਕੁਝ ਸਮਾਂ ਠਹਿਰ ਜਾਈਏ। ਗੁਰੂ ਜੀ ਦੇ ਹੁਕਮ ਨਾਲ ਜਦ ਸਿੱਖਾਂ ਨੇ ਆ ਕੇ ਪਠਾਣਾਂ ਤੋਂ ਪੁੱਛਿਆ ਤਾਂ ਉਹ ਸ਼ਰਾਬਾਂ ਵਿਚ ਮਸਤ ਹੋ ਕੇ ਵੇਸ਼ਵਾ ਤੋਂ ਮੁਜ਼ਰਾ ਕਰਵਾ ਰਹੇ ਸਨ, ਸ਼ਰਾਬ ਦੀ ਮਸਤੀ ਵਿਚ ਮਸਤ ਹੋਇਆਂ ਨੇ ਆਖਿਆ, "ਇੱਥੇ ਗੁਰੂ ਜੀ ਦੇ ਠਹਿਰਨ ਲਈ ਕੋਈ ਜਗ੍ਹਾ ਨਹੀਂ ਹੈ।" ਸਿੱਖਾਂ ਨੇ ਓਸੇ ਤਰ੍ਹਾਂ ਆ ਕੇ ਸੁਣਾ ਦਿੱਤਾ ਕਿ ਇੱਥੋਂ ਦੇ ਵਸਨੀਕ ਮੁਸਲਮਾਨ ਖ਼ਾਨ ਆਖਦੇ ਹਨ, "ਗੁਰੂ ਜੀ ਦੇ ਬਿਸ੍ਰਾਮ ਲਈ ਕੋਈ ਜਗ੍ਹਾ ਨਹੀਂ।"

ਇਹ ਗੱਲ ਸੁਣ ਕੇ ਗੁਰੂ ਜੀ ਅੱਗੇ ਚਲ ਪਏ ਤੇ ਇੱਕ ਟੁੱਟੀ ਹੋਈ ਛੰਨ ਵੇਖਕੇ ਠਹਿਰ ਗਏ ਜਿਸ ਵਿਚ ਭਾਈ "ਹੇਮਾ", ਭਗਤ* ਗੁਰੂ ਜੀ ਨੂੰ ਅਰਾਧ ਰਿਹਾ ਸੀ।

*ਇਹ ਭਾਈ ਹੇਮੇ ਦਾ ਪ੍ਰਸੰਗ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ, ਰਾਸਿ ੭, ਅੰਸੂ ੧੪ ਵਿਚ ਕਥਨ ਕੀਤਾ ਹੈ।

ਇਸ ਦਾ ਵਿਹਾਰ ਇਸ ਤਰ੍ਹਾਂ ਦਾ ਸੀ ਜਦ ਵਾਢੀਆਂ ਹੋ ਚੁੱਕਦੀਆਂ ਸਨ ਤਾਂ ਖੇਤਾਂ ਵਿਚ ਜਾ ਕੇ ਕੁਝ ਰਹੇ ਹੋਏ ਦਾਣੇ ਚੁਗ ਕੇ ਇਕੱਠੇ ਕਰ ਰੱਖਦਾ ਸੀ ਤੇ ਆਪਣੀ ਹੱਥੀਂ ਚੱਕੀ ਵਿਚ ਪੀਹ ਕੇ ਰੋਜ ਦੇ ਤਿੰਨ ਫੁਲਕੇ ਪਕਾਉਂਦਾ, ਇੱਕ ਫੁਲਕਾ ਆਪ ਖਾਂਦਾ, ਦੋ ਫੁਲਕੇ ਆਏ ਗਏ ਅਭਿਆਗਤਾਂ ਵਾਸਤੇ ਰੱਖ ਛੱਡਦਾ ਸੀ ਜਿਸ ਦਿਨ ਕੋਈ ਨਾ ਆਵੇ ਤਾਂ ਰਾਤ ਨੂੰ ਆਪ ਖਾ ਲੈਂਦਾ ਸੀ। ਜਿਸ ਵੇਲੇ ਗੁਰੂ ਜੀ ਇਸ ਦੀ ਝੌਂਪੜੀ ਪਾਸ ਆ ਕੇ ਖੜ੍ਹੇ ਹੋਏ ਤਾਂ ਦਰਸ਼ਨ ਕਰਕੇ ਗਦ-ਗਦ ਹੋ ਗਿਆ ਜੇਹੜੀ ਟੁੱਟੀ ਹੋਈ ਮੰਜੀ ਅੰਦਰ ਪਈ ਸੀ ਓਸੇ ਉੱਪਰ ਬਿਠਾਕੇ ਮੱਥਾ ਟੇਕਿਆ ਤੇ ਦੋਵੇਂ ਪ੍ਰਸ਼ਾਦੇ ਅੱਗੇ ਰੱਖਕੇ ਬੇਨਤੀ ਕੀਤੀ, 'ਆਪ ਛਕੋ।' ਗੁਰੂ ਜੀ ਨੇ ਦੋਵੇਂ ਪ੍ਰਸ਼ਾਦੇ ਛਕ ਕੇ ਕਿਹਾ, ਤ੍ਰੇਹ ਲੱਗੀ ਹੈ, ਪਾਣੀ ਲਿਆ।' ਭਾਈ ਹੇਮੇ ਨੇ ਕਿਹਾ, "ਇੱਥੇ ਤਾਂ ਪਾਣੀ ਨਹੀਂ ਹੈ, ਦੂਰ ਹੈ, ਹੁਕਮ ਕਰੋ ਲੈ ਆਉਂਦਾ ਹਾਂ।"

ਹਜ਼ੂਰ ਨੇ ਕਿਹਾ, "ਪਾਣੀ ਇੱਥੇ ਹੀ ਹੈ, ਚੱਲ ਤੈਨੂੰ ਵਿਖਾਈਏ।" ਨਾਲ ਲਿਜਾਕੇ ਸੁੱਕੇ ਛੱਪੜ ਵਿਚ ਇੱਕ ਅੱਠ ਨੁਕਰੀ ਢੀਮ ਪਈ ਸੀ, ਗੁਰੂ ਜੀ ਨੇ ਕਿਹਾ, "ਇਸ ਨੂੰ ਚੁੱਕ।" ਜਾਂ ਉਸ ਨੇ ਚੁੱਕੀ ਤਾਂ ਉਸੇ ਵੇਲੇ ਇੰਨਾਂ ਪਾਣੀ ਨਿਕਲਿਆ ਜੋ ਸਾਰਾ ਛੱਪੜ ਭਰ ਗਿਆ। ਉਸ ਵੇਲੇ ਗੁਰੂ ਜੀ ਨੇ ਵਰ ਦਿੱਤਾ ਇਹ ਪਾਣੀ ਸੁੱਕੇਗਾ ਨਹੀਂ ਇੱਥੇ ਅੱਠ ਗੁਣਾਂ ਬੜਾ ਭਾਰੀ ਖੂਹ ਹੋਵੇਗਾ ਅਤੇ ਜੇਹੜੀ ਮਾਈ ਇੱਥੇ ਆ ਕੇ ਇਸ਼ਨਾਨ ਕਰੇਗੀ ਉਸ ਨੂੰ ਅਠਰਾਹੇ ਦੀ ਬਿਮਾਰੀ ਨਹੀਂ ਰਹੇਗੀ।

ਫੇਰ ਗੁਰੂ ਜੀ ਨੇ ਪ੍ਰਸੰਨ ਹੋ ਕੇ ਭਾਈ ਹੇਮੇ ਦੇ ਪ੍ਰਤੀ ਤਿੰਨ ਸ਼ਬਦ ਉਚਾਰੇ ਹਨ।

(੧) "ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥
ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥"

[ਮਾਝ ਮ: ੫, ਪੰਨਾ ੧੦੫

(੨) "ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥
ਕਿਤਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥ ੧ ॥"

[ਸੂਹੀ ਮਹਲਾ ੫, ਪੰਨਾ ੭੪੫

(੩) ਤੀਜਾ ਸ਼ਬਦ ਪਉੜੀ ਦੇ ਰੂਪ ਵਿਚ ਜੈਤਸਰੀ ਦੀ ਵਾਰ ਵਿਚ ਉਚਾਰਿਆ।

**ਪਉੜੀ ॥ ਬਸਤਾ ਤੂਟੀ ਝੂੰਪੜੀ ਚੀਰ ਸਭਿ ਛਿੰਨਾ ॥**

ਭਾਵੇਂ ਟੁੱਟੀ ਹੋਈ ਝੌਂਪੜੀ (ਕੱਖਾਂ ਦੀ ਕੁੱਲੀ) ਵਿਚ ਵਸਦਾ ਹੈ,
ਅਤੇ ਸਾਰੇ ਚੀਰ=ਕੱਪੜੇ ਭੀ ਛਿੰਨਾ=ਪਾਟੇ ਹੋਏ ਹਨ।

**ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥**

ਨਾ ਉੱਚੀ ਜਾਤੀ ਹੈ, ਨਾ ਹੀ ਪਤਿ=ਪੰਗਤੀ ਹੈ, ਨਾ ਹੀ ਕੋਈ ਆਦਰ ਦੇਂਦਾ ਹੈ, ਅਤੇ ਉਦਿਆਨ=ਉਜਾੜ ਵਿਚ ਭ੍ਰਮਿੰਨਾ=ਫਿਰਦਾ ਰਹਿੰਦਾ ਹੈ।

**ਮਿਤ੍ਰ ਨ ਇਠ ਧਨ ਰੂਪ ਹੀਣ ਕਿਛੁ ਸਾਕੁ ਨ ਸਿੰਨਾ ॥**

ਨਾ ਕੋਈ ਇਠ=ਪਿਆਰਾ ਮਿੱਤਰ ਹੈ, ਨਾ ਹੀ ਪਾਸ ਧਨ ਹੈ, ਸੁੰਦਰ ਰੂਪ ਤੋਂ ਭੀ ਰਹਿਤ ਹੈ, ਕੁਝ

ਸਾਕ ਸਬੰਧ ਭੀ ਨਹੀਂ ਹੈ, ਵਾ:-ਸਿੰਨਾ=ਸਨਿਗਧ ਸਾਕ ਭੀ ਨਹੀਂ ਹੈ।

**ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥**

ਜੇਕਰ ਹਰੀ ਨਾਮ ਸਿਮਰਨ ਵਿਚ ਮਨ ਭਿੰਨਾ=ਭਿੱਜਾ ਹੋਇਆ ਹੈ ਤਾਂ ਉਹ ਸਾਰੀ ਸ੍ਰਿਸਟੀ ਦਾ ਰਾਜਾ ਹੈ।

**ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁ ਪ੍ਰਸੰਨਾ ॥੭॥**

ਉਸ ਦੀ ਚਰਨ ਧੂੜ ਲੈਣ ਕਰਕੇ ਮਨੁ=ਜੀਵ (ਸੰਸਾਰ ਸਮੁੰਦਰ ਤੋਂ) ਤਰ ਜਾਂਦਾ ਹੈ, ਅਤੇ ਉਹ ਪ੍ਰਭੂ ਵੀ ਇਸ ਉੱਤੇ ਪ੍ਰਸੰਨ ਹੁੰਦਾ ਹੈ ॥ ੭ ॥

ਇਸ ਤਰ੍ਹਾਂ ਵਰ ਦੇ ਕੇ ਗੁਰੂ ਸਾਹਿਬ ਜੀ ਆਪ ਗੋਇੰਦਵਾਲ ਚਲੇ ਗਏ। ਪਿੱਛੋਂ ਮੁਸਲਮਾਨਾਂ ਦਾ ਖਾਨ ਪਿੰਡ ਉਜੜਨ ਲੱਗ ਗਿਆ ਤੇ ਛਾਪੜੀ ਪਿੰਡ ਵਸਣ ਲੱਗ ਪਿਆ।

ਹੁਣ ਦੇ ਸਮੇਂ ਵਿਚ ਖਾਨ ਛੋਟਾ ਪਿੰਡ ਹੈ, ਛਾਪੜੀ ਵੱਡਾ ਪਿੰਡ ਹੈ, ਕਈ ਸੱਜਣ ਖਾਨ ਛਾਪੜੀ ਇਕੱਠਾ ਹੀ ਨਾਂ ਆਖਦੇ ਹਨ।

ਤਪੇ ਦੇ ਕਹਿਣ ਨਾਲ ਜਦ ਖਹਿਰਿਆਂ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਮੰਜਾ ਉਠਾ ਕੇ ਗੁਰੂ ਜੀ ਨੂੰ ਬਾਹਰ ਛੱਡ ਆਏ ਸਨ ਤਾਂ ਗੁਰੂ ਜੀ ਨੇ ਏਥੇ ਹੀ ਜੰਗਲ ਵਿਚ ਮੰਗਲ ਕਰ ਦਿਤੇ ਸਨ*।

**ਸਲੋਕ ॥ ਅਨਿਕ ਲੀਲਾ ਰਾਜ ਰਸ ਰੂਪੰ ਛਤ੍ਰ ਚਮਰ ਤਖਤ ਆਸਨੰ ॥**

ਇਹ ਜੀਵ ਸੁੰਦਰ ਰੂਪ ਧਾਰਕੇ ਰਾਜ ਰਸ ਲੈਂਦਾ ਹੋਇਆ ਅਨੇਕ ਤਰ੍ਹਾਂ ਦੀਆਂ ਲੀਲ੍ਹਾ ਕਰਦਾ ਹੈ, ਵਾ-ਸ਼ਬਦ, ਸਪਰਸ, ਰੂਪ, ਰਸ, ਗੰਧ ਆਦਿਕ ਵਿਸ਼ੇ ਰਸਾਂ ਵਿਚ ਫਸਿਆ ਹੋਇਆ ਅਨੇਕ ਤਰ੍ਹਾਂ ਦੀਆਂ ਰਾਜ ਲੀਲ੍ਹਾ ਕਰਦਾ ਹੈ,ਤੇ ਰਾਜ-ਤਖਤ ਉੱਪਰ ਆਸਨੰ=ਇਸਥਿਤ ਹੋ ਕੇ ਸਿਰ ਉੱਤੇ ਛੱਤ੍ਰ ਤੇ ਚੌਰ ਝੁਲਾਉਂਦਾ ਹੈ।

**ਰਚੰਤਿ ਮੂੜ ਅਗਿਆਨ ਅੰਧਹ ਨਾਨਕ ਸੁਪਨ ਮਨੋਰਥ ਮਾਇਆ ॥ ੧ ॥**

ਇਹ ਮੂਰਖ ਅੰਨ੍ਹਾ ਅਗਿਆਨੀ ਅਗਿਆਨਤਾ ਕਰਕੇ ਜਿਨ੍ਹਾਂ ਪਦਾਰਥਾਂ ਵਿਚ ਰਚ ਰਿਹਾ ਹੈ, ਇਹ ਮਇਆਵਕੀ ਪਦਾਰਥ ਸੁਪਨੇ ਤੇ ਮਨੋਰਾਜ ਵਾਂਗ ਮਿੱਥਿਆ ਹਨ।

---

*ਇਹ ਛਾਪੜੀ ਪਿੰਡ ਤਰਨ ਤਾਰਨ ਸਟੇਸ਼ਨ ਤੋਂ ੧੦ ਮੀਲ ਵਾਯਵੀ ਕੋਣ ਤੇ ਹੈ। ਇਸ ਨਾਲ ੧੪ ਘੁਮਾ ਜ਼ਮੀਨ ਹੈ ਇੱਥੇ ਸ੍ਰੀ ਗੁਰੂ ਅੰਗਦ ਦੇਵ ਜੀ ਸ੍ਰੀ ਗੁਰੂ ਅਮਰਦਾਸ ਜੀ ਤੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਆਏ ਹਨ। ਸਮੇਂ ਅਨੁਸਾਰ ਜਦ ਛੇਵੇਂ ਗੁਰੂ ਜੀ ਇਸ ਪਿੰਡ ਪੁੱਜੇ ਸਨ ਤਾਂ ਪੰਜਵੇਂ ਗੁਰੂ ਜੀ ਦਾ ਬਚਨ ਯਾਦ ਕਰ ਇੱਥੇ ਅੱਠ ਨੁਕਰਾ ਖੂਹ ਲਗਵਾਕੇ ਵਰ ਦਿੱਤਾ ਕਿ ਜੋ ਭੀ ਅਠਰਾਹੇ ਦੀ ਬੀਮਾਰੀ ਵਾਲੀ ਮਾਈ ਅੱਠ ਐਤਵਾਰ ਏਥੇ ਆ ਕੇ ਖੂਹ ਤੇ ਇਸ਼ਨਾਨ ਕਰੇਗੀ ਉਸ ਦੀ ਅਠਰਾਹੇ ਦੀ ਬੀਮਾਰੀ ਦੂਰ ਹੋ ਜਾਵੇਗੀ।

ਇਸ ਨੂੰ ਥਾਨਾ ਸਰਹਾਲੀ, ਤਹਸੀਲ ਤਰਨ ਤਾਰਨ, ਜ਼ਿਲਾ ਅੰਮ੍ਰਿਤਸਰ ਲੱਗਦਾ ਹੈ।

## ਸੁਪਨੈ ਹਭਿ ਰੰਗ ਮਾਣਿਆ ਮਿਠਾ ਲਗੜਾ ਮੋਹੁ ॥

(੧) ਜਿਵੇਂ ਸੁਪਨ ਅਵਸਥਾ ਵਿਚ ਕਿਸੀ ਨੇ ਸਾਰਿਆਂ ਅਨੰਦਾਂ ਨੂੰ ਭੋਗਿਆ ਹੈ, ਤਿਵੇਂ ਜੀਵ ਨੂੰ ਮਾਇਆ ਦਾ ਮੋਹ ਮਿੱਠਾ ਲੱਗ ਰਿਹਾ ਹੈ।

(੨) ਸੰਸਾਰ ਸੁਪਨੇ ਵਿਚ ਇਸ ਜੀਵ ਨੇ ਸਾਰਿਆਂ ਵਿਸ਼ਿਆਂ ਦੇ ਅਨੰਦਾਂ ਨੂੰ ਭੋਗਿਆ ਹੈ, ਤੇ ਮਾਇਆ ਦਾ ਮੋਹ ਮਿੱਠਾ ਲੱਗ ਰਿਹਾ ਹੈ।

## ਨਾਨਕ ਨਾਮ ਵਿਹੂਣੀਆ ਸੁੰਦਰਿ ਮਾਇਆ ਧ੍ਰੋਹੁ ॥ ੨ ॥

ਗੁਰੂ ਜੀ ਕਥਨ ਕਰਦੇ ਹਨ, ਸੋਹਣੀ ਮਾਇਆ ਨੇ ਨਾਮ ਤੋਂ ਹੀਣਿਆਂ ਨੂੰ ਧ੍ਰੋਹ=ਛਲ ਲਿਆ ਹੈ ॥੨॥

## ਪਉੜੀ ॥ ਸੁਪਨੇ ਸੇਤੀ ਚਿਤੁ ਮੂਰਖਿ ਲਾਇਆ ॥

ਇਸ ਮੂਰਖ ਜੀਵ ਨੇ ਸੁਪਨੇ ਵਰਗੇ ਮਿੱਥਿਆ ਪਦਾਰਥਾਂ ਨਾਲ ਆਪਣਾ ਚਿੱਤ ਲਗਾਇਆ ਹੋਇਆ ਹੈ।

## ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ ॥

ਪ੍ਰਮੇਸ਼ਰ ਤੋਂ ਭੁੱਲਕੇ ਰਾਜ ਆਦਿਕ ਭੋਗਾਂ ਦੇ ਰਸ ਵਿਚ ਜਾਗਦਾ ਹੋਇਆ ਤ੍ਰਿਸ਼ਨਾ ਦੀ ਅੱਗ ਵਿਚ ਭਖਲਾਇਆ=ਤਪਦਾ ਹੈ।

## ਆਰਜਾ ਗਈ ਵਿਹਾਇ ਧੰਧੈ ਧਾਇਆ ॥

ਧੰਦਿਆਂ ਵਿਚ ਦੌੜਦਿਆਂ ਹੀ ਆਰਜਾ=ਉਮਰਾ ਵਿਹਾਇ=ਬੀਤ ਗਈ ਹੈ।

## ਪੂਰਨ ਭਏ ਨ ਕਾਮ ਮੋਹਿਆ ਮਾਇਆ ।

ਮਾਇਆ ਵਿਚ ਮੋਹਤ ਹੋਣ ਕਰਕੇ ਕੋਈ ਭੀ ਕੰਮ ਪੂਰੇ ਨਾ ਹੋਏ।

## ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ ॥ ੮ ॥

ਜਦ ਕਿ ਪ੍ਰਭੂ ਨੇ ਆਪਣੇ ਵੱਲੋਂ ਆਪ ਹੀ ਭੁਲਾਇਆ ਹੋਇਆ ਹੈ, ਤਾਂ ਇਹ ਵਿਚਾਰਾ ਜੀਵ ਕੀ ਕਰ ਸਕਦਾ ਹੈ ॥ ੮ ॥

## ਸਲੋਕ ॥ ਬਸੰਤਿ ਸ੍ਵਰਗ ਲੋਕਹ ਜਿਤਤੇ ਪ੍ਰਿਥਵੀ ਨਵ ਖੰਡਣਹ ॥

ਜਿਸ ਨੇ ਨੌਂ ਖੰਡਾਂ ਵਾਲੀ ਪ੍ਰਿਥਵੀ ਨੂੰ ਜਿੱਤ ਲਿਆ ਹੈ, ਅਤੇ ਸ੍ਵਰਗ ਲੋਕ ਵਰਗੇ ਸੁੱਖਾਂ ਵਿਚ ਵਸਦਾ ਹੈ।

## ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ ॥੧॥

ਗੁਰੂ ਜੀ ਕਥਨ ਕਰਦੇ ਹਨ, ਜੇਕਰ ਉਸ ਨੂੰ ਹਰੀ ਗੋਪਾਲ ਭੁੱਲ ਗਿਆ ਹੈ, ਤਾਂ ਉਹ ਜੀਵ ਸੰਸਾਰ ਉਜਾੜ ਵਿੱਚ ਭਰਮਦਾ ਹੈ।

ਅਥਵਾ:-ਉਹ ਜੀਵ ਉਜਾੜਾਂ ਵਿਚ ਭਟਕਣ ਵਾਂਗ ਦੁਖੀ ਹੁੰਦਾ ਹੈ ॥ ੧ ॥

## ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥

(੧) ਜਿੱਥੇ ਕੋਡੁ=ਕ੍ਰੋੜਾਂ ਤਮਾਸ਼ਿਆਂ ਦੇ ਕਉਤਕ=ਨਜ਼ਾਰੇ ਵੇਖਦਿਆਂ ਹੋਇਆਂ ਵਾਹਿਗੁਰੂ ਨਾਮ ਚੇਤੇ ਨਹੀਂ ਆਉਂਦਾ।

(੨) ਕਉਤਕ–ਅਸਚਰਜ ਰੂਪ ਕ੍ਰੋੜਾਂ ਤਮਾਸ਼ਿਆਂ ਕਰਕੇ ਚਿੱਤ ਵਿਚ ਪ੍ਰਭੂ ਦਾ ਨਾਮ ਚੇਤੇ ਨਹੀਂ ਆਉਂਦਾ।

## ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥ ੨ ॥

ਗੁਰੂ ਜੀ ਕਥਨ ਕਰਦੇ ਹਨ, ਉਹ ਪੁਰਸ਼ ਕੋੜੀ=ਕ੍ਰੋੜਾਂ ਨਰਕਾਂ ਦੇ ਤੁੱਲ,

ਵਾ :-(ਵੀਹਾਂ ਦੀ ਕੋੜੀ ਹੁੰਦੀ ਹੈ) ਉਹ ਪੁਰਸ਼ ਵੀਹ ਨਰਕਾਂ ਦੇ ਤੁੱਲ ਦੁੱਖ ਪਾਉਂਦਾ ਹੈ, ਉਹ ਬੇ-ਮੁਖ ਪੁਰਸ਼ ਜਿਸ ਥਾਂ ਤੇ ਰਹਿੰਦਾ ਹੈ, ਉਹ ਥਾਂ ਉਜਾੜ ਰੂਪ ਹੈ ॥ ੨ ॥

## ਪਉੜੀ ॥ ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ ॥

ਬੜੀ ਭਿਆਨਕ (ਸੰਸਾਰ) ਉਜਾੜ ਨੂੰ ਇਸ ਜੀਵ ਨੇ (ਬੜੀ ਰੌਣਕ ਵਾਲਾ) ਸ਼ਹਿਰ ਕਰਕੇ ਮੰਨਿਆਂ ਹੋਇਆ ਹੈ।

## ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ ॥ [ਪੰਨਾ ੭੦੯]

ਸੰਸਾਰ ਦੀ ਝੂਠੀ ਸਮਗਰੀ ਵੇਖਕੇ ਉਸ ਨੂੰ ਸੱਚ ਕਰਕੇ ਜਾਣਿਆਂ ਹੋਇਆ ਹੈ।

## ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ ॥

ਕਾਮ, ਕ੍ਰੋਧ ਤੇ ਹੰਕਾਰ ਆਦਿਕਾਂ ਵਿਚ ਦੇਵਾਨਿਆ=ਪਾਗਲ ਹੋਇਆ ਫਿਰਦਾ ਹੈ।

## ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ ॥

ਜਦ ਸਿਰ ਉੱਤੇ ਜਮਾਂ ਦਾ ਡੰਡਾ ਲਗਾ=ਵੱਜਦਾ ਹੈ, ਤਦ ਪਛਤਾਉਂਦਾ ਹੈ।

## ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥ ੯ ॥

ਪੂਰਿਆਂ ਗੁਰਾਂ ਤੋਂ ਬਿਨਾਂ ਸੈਤਾਨਿਆ=ਭੂਤਨਿਆਂ ਵਾਂਗ ਫਿਰਦਾ ਹੈ ॥ ੯ ॥

## ਸਲੋਕ ॥ ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ ॥

ਹੇ ਭਾਈ ! ਰਾਜ ਕਪਟੰ=ਛਲ ਰੂਪ ਹੈ, ਸੁੰਦਰ ਰੂਪ ਭੀ ਕਪਟੰ=ਛਲ ਰੂਪ ਹੈ, ਅਤੇ ਧਨ ਤੇ ਕੁਲ ਦਾ ਹੰਕਾਰ ਭੀ ਕਪਟੰ=ਛਲ ਰੂਪ ਹੈ।

## ਸੰਚੰਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ ॥ ੧ ॥

ਗੁਰੂ ਜੀ ਕਥਨ ਕਰਦੇ ਹਨ, ਹੇ ਭਾਈ ! ਤੂੰ ਕਈ ਤਰ੍ਹਾਂ ਦੇ ਛਲ ਤੇ ਦੂਜਿਆਂ ਵਿਚ ਛਿਦ੍ਰ=ਦੋਸ਼ ਲਗਾ ਕੇ ਬਿਖਿਆ=ਮਾਇਆ ਨੂੰ ਸੰਚੰਤਿ=ਇਕੱਠਾ ਕਰਦਾ ਹੈਂ, ਪਰ ਅੰਤ ਸਮੇਂ ਹਰੀ ਨਾਮ ਤੋਂ ਬਿਨਾਂ ਉਹ ਝੂਠੇ ਪਦਾਰਥ ਨਾਲ ਨਹੀਂ ਚਲਦੇ ॥ ੧ ॥

## ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ ॥

ਹੇ ਪੁਰਸ਼ਾ ! ਪੇਖੰਦੜੋ=ਦੇਖਣ ਵਾਲੇ ਦੀ ਭੁੱਲ ਹੈ, ਤੂੰ ਇਸ ਮਾਇਆ ਨੂੰ ਦੇਖਕੇ ਕੀ ਭੁੱਲ ਰਿਹਾ ਹੈਂ, ਜਿਵੇਂ ਤੁੰਮਾ ਦੇਖਣ ਵਿਚ ਹੀ ਸੋਹਣਾ ਹੈ, ਪਰ ਕੌੜਾ ਸੁਆਦ ਹੋਣ ਕਰਕੇ–

## ਅਢੁ ਨ ਲਹੰਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ ॥ ੨ ॥

ਅਢੁ=ਕੌਡੀ ਮੁੱਲ ਵੀ ਨਹੀਂ ਲੈਂਦਾ, ਇਸੇ ਤਰ੍ਹਾਂ ਵਾਸਤਵ ਦ੍ਰਿਸ਼ਟੀ ਨਾਲ ਵਿਚਾਰੀਏ ਤਾਂ ਏਹ ਮਾਇਆ ਦੁੱਖ ਰੂਪ ਹੈ, ਅੰਤ ਵੇਲੇ ਇਹ ਮਾਇਆ ਪ੍ਰਾਣੀ ਦੇ ਨਾਲ ਚਲਦੀ ਨਹੀਂ ਹੈ ॥ ੨ ॥

## ਪਉੜੀ ॥ ਚਲਦਿਆ ਨਾਲਿ ਨ ਚਲੈ ਸੋ ਕਿਉ ਸੰਜੀਐ ॥

ਜੋ ਮਾਇਆ ਚਲਦਿਆਂ ਹੋਇਆਂ ਜੀਵ ਦੇ ਨਾਲ ਚਲਦੀ ਨਹੀਂ ਹੈ, ਉਸ ਨੂੰ ਕਿਸ ਵਾਸਤੇ ਸੰਜੀਐ=ਇਕੱਠਾ ਕਰਨਾ ਹੈ।

## ਤਿਸ ਕਾ ਕਹੁ ਕਿਆ ਜਤਨੁ ਜਿਸ ਤੇ ਵੰਜੀਐ ॥

ਕਹੁ ਖਾਂ ? ਉਸ ਦੀ ਪ੍ਰਾਪਤੀ ਦਾ ਯਤਨ ਕਿਸ ਲਈ ਕਰਨਾ ਹੈ, ਜਿਸ ਤੋਂ ਵੰਜੀਐ=ਵਿੱਛੁੜ ਕੇ ਰਹਿਣਾ ਹੈ।

## ਹਰਿ ਬਿਸਰਿਐ ਕਿਉ ਤ੍ਰਿਪਤਾਵੈ ਨਾ ਮਨੁ ਰੰਜੀਐ ॥

ਹਰੀ ਦੇ ਭੁੱਲਣ ਕਰਕੇ ਕਿਵੇਂ ਤ੍ਰਿਪਤੀ ਆ ਸਕਦੀ ਹੈ ਅਰਥਾਤ ਨਹੀਂ ਆਉਂਦੀ,
ਅਤੇ ਨਾ ਹੀ ਮਨ ਰੰਜੀਐ=ਪ੍ਰਸੰਨ ਹੁੰਦਾ ਹੈ।

## ਪ੍ਰਭੂ ਛੋਡਿ ਅਨ ਲਾਗੈ ਨਰਕਿ ਸਮੰਜੀਐ ॥

ਜੋ ਪ੍ਰਭੂ ਨੂੰ ਛੱਡਕੇ ਅਨ=ਹੋਰਨਾਂ ਦੇ ਮਗਰ ਲਾਗੈ=ਲੱਗਦਾ ਹੈ, ਉਹ ਨਰਕ ਵਿਚ ਸਮੰਜੀਐ= ਸਮਾਂਵਦਾ ਹੈ।

## ਹੋਹੁ ਕ੍ਰਿਪਾਲ ਦਇਆਲ ਨਾਨਕ ਭਉ ਭੰਜੀਐ ॥ ੧੦ ॥

ਗੁਰੂ ਜੀ ਕਥਨ ਕਰਦੇ ਹਨ, ਇਸ ਤਰ੍ਹਾਂ ਬੇਨਤੀ ਕਰ–ਹੇ ਦਿਆਲੂ ! ਕ੍ਰਿਪਾਲੂ ਹੋ ਕੇ ਮੇਰੇ ਡਰ ਨੂੰ ਨਾਸ ਕਰੋ ॥ ੧੦ ॥

## ਸਲੋਕ ॥
## ਨਚ ਰਾਜ ਸੁਖ ਮਿਸਟੰ ਨਚ ਭੋਗ ਰਸ ਮਿਸਟੰ ਨਚ ਮਿਸਟੰ ਸੁਖ ਮਾਇਆ ॥

ਚ=ਪੁਨਾ ਰਾਜ ਸੁਖ ਮਿਸਟੰ=ਮਿੱਠਾ ਨਹੀਂ ਹੈ, ਭੋਗਾਂ ਦਾ ਸ੍ਵਾਦ ਮਿੱਠਾ ਨਹੀਂ ਹੈ,
ਚ=ਪੁਨਾ ਮਾਇਆ ਦਾ ਸੁਖ ਭੀ ਮਿੱਠਾ ਨਹੀਂ ਹੈ। ਕਿਸੀ ਨੇ ਪੁੱਛਿਆ, "ਮਿੱਠਾ ਪਦਾਰਥ ਕੇਹੜਾ ਹੈ ?"

**ਮਿਸਟੰ ਸਾਧ ਸੰਗਿ ਹਰਿ ਨਾਨਕ ਦਾਸ ਮਿਸਟੰ ਪ੍ਰਭੁ ਦਰਸਨੰ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹਰੀ ਦੇ ਸੰਤਾਂ ਦਾ ਸੰਗ ਮਿੱਠਾ ਹੈ, ਅਤੇ ਦਾਸਾਂ ਨੂੰ ਹਰੀ ਪ੍ਰਭੂ ਦਾ ਦਰਸ਼ਨ ਹੀ ਮਿੱਠਾ ਹੈ ॥ ੧ ॥

**ਲਗੜਾ ਸੋ ਨੇਹੁ ਮੰਨ ਮਝਾਹੂ ਰਤਿਆ ॥**

ਉਸ ਪ੍ਰਭੂ ਦਾ ਅਜੇਹਾ ਨੇਹੁ=ਪ੍ਰੇਮ ਲਗੜਾ=ਲੱਗਾ ਹੈ, ਜੋ ਮਨ ਦੇ ਮਝਾਹੂ=ਵਿਚ ਹੀ ਤਦਾਕਾਰ ਹੋ ਗਿਆ ਹੈ।

**ਵਿਧੜੋ ਸਚ ਥੋਕਿ ਨਾਨਕ ਮਿਠੜਾ ਸੋ ਧਣੀ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਉਹ ਜੋ ਮਿਠੜਾ=ਪਿਆਰਾ ਧਣੀ=ਮਾਲਕ ਪ੍ਰਭੂ ਹੈ, ਉਸ ਦੇ ਸਾਰੇ ਨਾਮ ਰੂਪੀ ਥੋਕਿ=ਪਦਾਰਥ ਵਿਚ ਮੇਰਾ ਮਨ ਵਿਧੜੋ=ਤਦਾਕਾਰ ਹੋ ਗਿਆ ਹੈ ॥ ੨ ॥

**ਪਉੜੀ ॥ ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ ॥**

ਭਗਤਾਂ ਨੂੰ ਹਰੀ ਨਾਮ ਤੋਂ ਬਿਨਾਂ ਹੋਰ ਕੁਝ ਭੀ ਪਦਾਰਥ ਮਿੱਠਾ ਨਹੀਂ ਲੱਗਦਾ।

**ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ ॥**

ਭਗਤਾਂ ਨੇ ਨਿਰਣਾ ਕਰਕੇ ਵੇਖ ਲਿਆ ਹੈ, ਹੋਰ ਸਾਰੇ ਸੁਾਦ ਫਿੱਕੇ ਹਨ।

**ਅਗਿਆਨੁ ਭਰਮੁ ਦੁਖੁ ਕਟਿਆ ਗੁਰ ਭਏ ਬਸੀਠਾ ॥**

ਜਿਸ ਵੇਲੇ ਗੁਰੂ ਬਸੀਠਾ=ਵਕੀਲ ਪ੍ਰਾਪਤ ਹੋਏ, ਤਾਂ ਅਗਿਆਨ ਤੇ ਭਰਮ ਦਾ ਦੁੱਖ ਕੱਟਿਆ ਗਿਆ।

**ਚਰਨ ਕਮਲ ਮਨੁ ਬੇਧਿਆ ਜਿਉ ਰੰਗੁ ਮਜੀਠਾ ॥**

(੧) ਭਗਤਾਂ ਦਾ ਮਨ ਹਰੀ ਦੇ ਚਰਨ ਕਮਲਾਂ ਨਾਲ ਇਉਂ ਮਿਲ ਗਿਆ ਹੈ, ਜਿਵੇਂ ਮਜੀਠਾ ਰੰਗ ਕੱਪੜੇ ਨਾਲ ਮਿਲ ਜਾਂਦਾ ਹੈ।

(੨) ਜਿਸ ਵੇਲੇ ਗੁਰਾਂ ਦੇ ਚਰਨ-ਕਮਲਾਂ ਨਾਲ ਮਨ ਤਦਾਕਾਰ ਹੋਇਆ ਤਾਂ ਮਜੀਠੇ ਰੰਗ ਦੀ ਤਰ੍ਹਾਂ ਪੱਕਾ ਆਤਮ-ਰੰਗ ਚੜ੍ਹ ਗਿਆ।

**ਜੀਉ ਪ੍ਰਾਣ ਤਨੁ ਮਨੁ ਪ੍ਰਭੂ ਬਿਨਸੈ ਸਭਿ ਝੂਠਾ ॥ ੧੧ ॥**

ਜਿਸ ਵੇਲੇ ਜੀਅ, ਪ੍ਰਾਣ, ਤਨ ਤੇ ਮਨ ਪ੍ਰਭੂ ਦਾ ਮੰਨ ਲਿਆ, ਵਾ :-ਜੀਅ, ਪ੍ਰਾਣ ਤਨ ਤੇ ਮਨ ਵਿਚ ਪ੍ਰਭੂ ਦਾ ਪ੍ਰੇਮ ਪੈਦਾ ਹੋਇਆ ਤਿਸ ਵੇਲੇ ਝੂਠਿਆਂ ਪਦਾਰਥਾਂ ਦਾ ਸਾਰਾ ਪ੍ਰੇਮ ਬਿਨਸ ਗਿਆ ॥ ੧੧ ॥

**ਸਲੋਕ ॥ ਤਿਅਕਤ ਜਲੰ ਨਹ ਜੀਵ ਮੀਨੰ**

**ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ ॥**

ਜਿਵੇਂ ਮੱਛੀ ਪਾਣੀ ਨੂੰ ਤਿਅਕਤ=ਤਿਆਗ ਕਰਕੇ ਜੀਊਂਦੀ ਨਹੀਂ ਹੈ,

ਅਤੇ ਜਿਵੇਂ ਚਾਤ੍ਰਿਕ=ਪਪੀਹਾ ਮੇਘ ਮੰਡਲ ਨੂੰ ਨਹੀਂ ਤਿਆਗ ਸਕਦਾ।

**ਬਾਣ ਬੇਧੰਚ ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ ॥**

ਜਿਵੇਂ ਕੁਰੰਕ=ਹਰਨ ਘੰਡੇ ਹੇੜੇ ਦੇ ਨਾਦੰ=ਸ਼ਬਦ ਨੂੰ ਸੁਣਕੇ ਬਾਣਾਂ ਨਾਲ ਬੇਧੰਚ=ਵਿੰਨ੍ਹਿਆਂ ਜਾਂਦਾ ਹੈ। ਅਤੇ ਜਿਵੇਂ ਅਲਿ=ਭੌਰੇ ਬਾਸਨਹ=ਵਾਸ਼ਨਾ ਨੂੰ ਲੈਂਦੇ ਹੋਏ ਕੌਲ ਫੁੱਲ ਦੇ ਵਿਚ ਹੀ ਬੰਧਨ= ਬੱਝ ਜਾਂਦੇ ਹਨ।

**ਚਰਨ ਕਮਲ ਰਚੰਤਿ ਸੰਤਹ ਨਾਨਕ ਆਨ ਨ ਰੁਚਤੇ ॥ ੧ ॥**

ਤਿਵੇਂ ਸੰਤਾਂ ਦਾ ਮਨ ਵਾਹਿਗੁਰੂ ਦੇ ਚਰਨ-ਕਮਲਾਂ ਨਾਲ ਰਚੰਤਿ=ਤਦਾਕਾਰ ਹੈ, ਗੁਰੂ ਜੀ ਕਥਨ ਕਰਦੇ ਹਨ, ਏਸੇ ਕਰਕੇ ਸੰਤਾਂ ਨੂੰ ਆਨ=ਹੋਰ ਕੋਈ ਪਦਾਰਥ ਚੰਗਾ ਨਹੀਂ ਲੱਗਦਾ ॥ ੧ ॥

**ਮੁਖੁ ਡੇਖਾਊ ਪਲਕ ਛਡਿ ਆਨ ਨ ਡੇਊ ਚਿਤੁ ॥**

ਜਿਸ ਵੇਲੇ ਪ੍ਰਭੂ ਆਪਣਾ ਮੂੰਹ ਸੰਤਾਂ ਨੂੰ ਡੇਖਾਊ=ਵਿਖਾਉਂਦਾ ਹੈ, ਤਿਸ ਵੇਲੇ ਸੰਤ ਉਸ ਪਰਮੇਸ਼ਰ ਨੂੰ ਇੱਕ ਪਲ ਮਾਤ੍ਰ ਭੀ ਛੱਡ ਕੇ ਆਨ ਨ ਡੇਊ ਚਿਤੁ=ਆਪਣਾ ਚਿੱਤ ਹੋਰਥੇ ਨਹੀਂ ਦੇਂਦੇ।

**ਜੀਵਣੁ ਸੰਗਮੁ ਤਿਸੁ ਧਣੀ ਹਰਿ ਨਾਨਕ ਸੰਤਾਂ ਮਿਤੁ ॥ ੨ ॥**

ਉਸ ਧਣੀ=ਮਾਲਕ ਪ੍ਰਭੂ ਦੇ ਸੰਗਮੁ=ਸਬੰਧ ਨਾਲ ਹੀ ਸੰਤਾਂ ਨੇ ਆਪਣਾ ਜੀਵਨ ਬਣਾ ਲਿਆ ਹੈ, ਗੁਰੂ ਜੀ ਕਥਨ ਕਰਦੇ ਹਨ, ਏਸ ਕਰਕੇ ਹਰੀ ਸੰਤਾਂ ਦਾ ਮਿੱਤਰ ਹੈ ॥ ੨ ॥

**ਪਉੜੀ ॥ ਜਿਸੁ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥**

ਜਿਵੇਂ ਮੱਛੀ ਪਾਣੀ ਤੋਂ ਬਿਨਾਂ ਹੋ ਕੇ ਕਿਵੇਂ ਜੀਵਨ ਪਾ ਸਕਦੀ ਹੈ।
ਅਰਥਾਤ ਪਾਣੀ ਤੋਂ ਬਿਨਾਂ ਮੱਛੀ ਕਿਸੇ ਤਰ੍ਹਾਂ ਭੀ ਜੀਊਂਦੀ ਨਹੀਂ ਰਹਿ ਸਕਦੀ।

**ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥**

ਜਿਵੇਂ ਸ੍ਵਾਂਤੀ ਬੂੰਦ ਤੋਂ ਬਿਨਾਂ ਪਪੀਹਾ ਕਿਸ ਤਰ੍ਹਾਂ ਤ੍ਰਿਪਤੀ ਵਿਚ ਆ ਸਕਦਾ ਹੈ।

**ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥**

ਜਿਵੇਂ ਘੰਡੇ ਹੇੜੇ ਦੇ ਨਾਦ=ਸ਼ਬਦ ਦਾ ਵਿੰਨ੍ਹਿਆਂ ਹੋਇਆ ਕੁਰੰਕਹਿ=ਹਰਨ ਉੱਠ ਕੇ ਸ਼ਿਕਾਰੀ ਦੇ ਸਾਹਮਣੇ ਭੱਜਾ ਆਉਂਦਾ ਹੈ।

**ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥**

ਜਿਵੇਂ ਵਾਸ਼ਨਾ ਦਾ ਲੋਭੀ ਭੌਰਾ ਕੁਸਮ=ਫੁੱਲ ਵਿਚ ਮਿਲਕੇ ਆਪਣੇ ਆਪ ਨੂੰ ਬੰਨ੍ਹਾ ਦੇਂਦਾ ਹੈ।

**ਤਿਉ ਸੰਤਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥ ੧੨ ॥**

ਤਿਵੇਂ ਹੀ ਸੰਤਾ ਜਨਾਂ ਦੀ ਹਰੀ ਨਾਲ ਪ੍ਰੀਤੀ ਹੈ, ਹਰੀ ਦੇ ਦਰਸ਼ਨ ਨੂੰ ਵੇਖ ਕੇ ਹੀ ਅਘਾਵੈ=

ਤ੍ਰਿਪਤ ਹੁੰਦੇ ਹਨ ॥ ੧੨ ॥

**ਸਲੋਕ ॥ ਚਿਤਵੰਤਿ ਚਰਨ ਕਮਲੰ ਸਾਸਿ ਸਾਸਿ ਅਰਾਧਨਹ ॥**

ਹੇ ਪਰਮੇਸ਼ਰ ! ਮੈਂ ਆਪ ਜੀ ਦੇ ਚਰਨ-ਕਮਲਾਂ ਨੂੰ ਚਿੱਤ ਵਿਚ ਚਿਤਵਦਾ ਹਾਂ,
ਅਤੇ ਅੰਦਰ ਸੁਾਸ ਜਾਂਦਿਆਂ ਤੇ ਬਾਹਰ ਸੁਾਸ ਔਂਦਿਆਂ ਆਪ ਜੀ ਨੂੰ ਆਰਾਧਦਾ ਹਾਂ।

**ਨਹ ਬਿਸਰੰਤਿ ਨਾਮ ਅਚੁਤ ਨਾਨਕ ਆਸ ਪੂਰਨ ਪਰਮੇਸੁਰਹ ॥ ੧ ॥**

ਹੇ ਅਚੁਤ=ਅਗੜਿ ਪ੍ਰਭੂ ! ਆਪ ਜੀ ਦਾ ਨਾਮ ਭੁੱਲਦਾ ਨਹੀਂ ਹੈ, ਗੁਰੂ ਜੀ ਕਥਨ ਕਰਦੇ ਹਨ,
ਹੇ ਪਰਮੇਸ਼ਰ ! ਆਪ ਹੀ ਸਭ ਆਸਾਂ ਦੇ ਪੂਰਨ ਕਰਨ ਵਾਲੇ ਹੋ ॥ ੧ ॥

**ਸੀਤੜਾ ਮੰਨ ਮੰਝਾਹਿ ਪਲਕ ਨ ਥੀਵੈ ਬਾਹਰਾ ॥**

ਹੇ ਸੱਚੇ ! ਆਪ ਜੀ ਦੇ ਸਿਮਰਨ ਮੰਝਾਹਿ=ਵਿਚ ਮੇਰਾ ਮਨ ਸੀਤੜਾ=ਸੀਤਾ ਗਿਆ ਹੈ,
ਇੱਕ ਪਲ ਮਾਤ੍ਰ ਭੀ ਆਪ ਜੀ ਤੋਂ ਬਾਹਰ ਨਹੀਂ ਥੀਵੈ=ਹੁੰਦਾ।

**ਨਾਨਕ ਆਸੜੀ ਨਿਬਾਹਿ ਸਦਾ ਪੇਖੰਦੋ ਸਚੁ ਧਣੀ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਸੱਚੇ ਧਣੀ=ਮਾਲਕ ਪ੍ਰਭੂ ! ਮੇਰੀ ਇਹ ਆਸਾ ਪੂਰੀ ਕਰ,
ਜੋ ਮੈਂ ਸਦਾ ਹੀ ਆਪ ਜੀ ਨੂੰ ਦੇਖਦਾ ਰਹਾਂ ॥ ੨ ॥

**ਪਉੜੀ ॥ ਆਸਾਵੰਤੀ ਆਸ ਗੁਸਾਈ ਪੂਰੀਐ ॥**
**ਮਿਲਿ ਗੋਪਾਲ ਗੋਬਿੰਦ ਨ ਕਬਹੂ ਝੂਰੀਐ ॥**

ਹੇ ਗੁਸਾਂਈ ! ਮੈਂ ਆਸਾ ਵਾਲੀ ਦੀ ਆਸਾ ਪੂਰਨ ਕਰ। ਹੇ ਗੋਬਿੰਦ ਗੁਪਾਲ ! ਤੂੰ ਮੈਨੂੰ ਮਿਲਣਾ ਕਰ, ਜਿਸਤੇ ਕਦੇ ਝੂਰਨਾ ਨਾ ਕਰਾਂ।

**ਦੇਹੁ ਦਰਸੁ ਮਨਿ ਚਾਉ ਲਹਿ ਜਾਹਿ ਵਿਸੂਰੀਐ ॥**
**ਹੋਇ ਪਵਿਤ੍ਰ ਸਰੀਰੁ ਚਰਨਾ ਧੂਰੀਐ ॥**

ਮੇਰੇ ਮਨ ਵਿਚ ਉਤਸ਼ਾਹ ਹੈ ਆਪ ਦਰਸ਼ਨ ਦੇਣਾ ਕਰੋ, ਜਿਸ ਕਰ ਕੇ ਵਿਸੂਰੀਐ=ਝੋਰੇ ਲਹਿ ਜਾਣ।
ਸੰਤਾਂ ਦੀ ਚਰਨ ਧੂੜੀ ਕਰਕੇ, ਵਾ :-ਤੇਰੇ ਚਰਨਾਂ ਦੀ ਧੂੜ ਨਾਲ ਸਰੀਰ ਪਵਿੱਤਰ ਹੋ ਜਾਂਦਾ ਹੈ।

**ਪਾਰਬ੍ਰਹਮ ਗੁਰਦੇਵ ਸਦਾ ਹਜੂਰੀਐ ॥ ੧੩ ॥**

ਹੇ ਪਰਾ ਰੂਪ ਬ੍ਰਹਮ=ਵਿਆਪਕ ਗੁਰ=ਪੂਜਨੀਕ, ਦੇਵ=ਪ੍ਰਕਾਸ਼ ਰੂਪ ਪ੍ਰਭੂ ! ਤੂੰ ਸਦਾ ਹਾਜਰਾ ਹਜ਼ੂਰ
ਅਥਵਾ :-ਆਪਣੀ ਹਜੂਰੀ ਵਿਚ ਮੈਨੂੰ ਸਦਾ ਰੱਖਣਾ ਕਰੋ ॥ ੧੩ ॥

[ਪੰਨਾ ੭੦੯]

**ਸਲੋਕ ॥ ਰਸਨਾ ਉਚਰੰਤਿ ਨਾਮੰ ਸ੍ਰਵਣੰ ਸੁਨੰਤਿ ਸਬਦ ਅੰਮ੍ਰਿਤਹ ॥**

ਜੋ ਪੁਰਸ਼ ਰਸਨਾ ਨਾਲ ਨਾਮ ਨੂੰ ਉਚਾਰਦੇ ਹਨ, ਅਤੇ ਸ੍ਰਵਣੰ=ਕੰਨਾਂ ਨਾਲ ਅੰਮ੍ਰਿਤ ਰੂਪ ਸ਼ਬਦ ਨੂੰ ਸੁਣਦੇ ਹਨ। ਅਤੇ

**ਨਾਨਕ ਤਿਨ ਸਦ ਬਲਿਹਾਰੰ ਜਿਨਾ ਧਿਆਨੁ ਪਾਰਬ੍ਰਹਮਣਹ ॥ ੧ ॥**

ਜਿਨ੍ਹਾਂ ਦੇ ਮਨ ਵਿਚ ਪਾਰਬ੍ਰਹਮ ਦੇ ਸਰੂਪ ਦਾ ਧਿਆਨ ਹੈ, ਗੁਰੂ ਜੀ ਕਥਨ ਕਰਦੇ ਹਨ- ਮੈਂ ਉਨ੍ਹਾਂ ਤੋਂ ਸਦਾ ਹੀ ਸਦਕੇ ਜਾਂਦਾ ਹਾਂ ॥ ੧ ॥

**ਹਭਿ ਕੂੜਾਵੇ ਕੰਮ ਇਕਸੁ ਸਾਈ ਬਾਹਰੇ ॥**

ਇੱਕ ਸਾਂਈ ਦੇ ਸਿਮਰਨ ਤੋਂ ਬਾਹਰੇ=ਬਿਨਾਂ ਹਭਿ=ਸਾਰੇ ਕੰਮ ਕੂੜਾਵੇ=ਝੂਠੇ ਹਨ।

**ਨਾਨਕ ਸੇਈ ਧੰਨੁ ਜਿਨਾ ਪਿਰਹੜੀ ਸਚ ਸਿਉ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਦੀ ਸੱਚ ਨਾਲ ਪਿਰਹੜੀ=ਪ੍ਰੀਤੀ ਹੈ, ਉਹ ਪੁਰਸ਼ ਧੰਨ ਹਨ ॥੨॥

**ਪਉੜੀ ॥ ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ ॥**

ਮੈਂ ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ, ਜੇਹੜੇ ਹਰੀ ਦੀ ਕਥਾ ਸੁਣਦੇ ਹਨ।

**ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ ॥**

ਉਹ ਪੁਰਸ਼ ਸ਼ੁਭ-ਗੁਣਾਂ ਨਾਲ ਪੂਰੇ ਅਤੇ ਪਰਧਾਨ=ਮੁਖੀ ਹਨ, ਜੋ ਪ੍ਰਭੂ ਅੱਗੇ ਮਥਾ=ਸਿਰ ਨਿਵਾਂਦੇ ਹਨ।

**ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥**

ਜੋ ਬੇਅੰਤ ਹਰੀ ਦੇ ਜਸ ਨੂੰ ਲਿਖਦੇ ਹਨ, ਉਹ ਹੱਥ ਸੋਹਹਿ=ਸੋਭਾ ਵਾਲੇ ਹਨ।

**ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ ॥**

ਉਹ ਪੈਰ ਪਵਿੱਤ੍ਰ ਤੋਂ ਪਵਿੱਤ੍ਰ ਹਨ, ਜੋ ਪ੍ਰਭੂ ਦੇ ਪਵਿੱਤ੍ਰ ਪਥਾ=ਰਸਤੇ ਉੱਪਰ ਚਾਲਹਿ=ਚਲਦੇ ਹਨ।

**ਸੰਤਾਂ ਸੰਗਿ ਉਧਾਰੁ ਸਗਲਾ ਦੁਖੁ ਲਥਾ ॥ ੧੪ ॥**

ਸੰਤਾਂ ਦਾ ਸੰਗ ਕਰਨ ਨਾਲ ਉਧਾਰ ਹੁੰਦਾ ਹੈ, ਅਤੇ ਜਨਮ ਮਰਨ ਦਾ ਸਾਰਾ ਦੁੱਖ ਲਥਾ= ਲਹਿ ਜਾਂਦਾ ਹੈ ॥ ੧੪ ॥

**ਸਲੋਕੁ ॥ ਭਾਵੀ ਉਦੋਤ ਕਰਣੰ ਹਰਿ ਰਮਣੰ ਸੰਜੋਗ ਪੂਰਨਹ ॥**

ਜਿਸ ਵੇਲੇ ਭਾਵੀ ਜੀਵਾਂ ਦੇ ਸਰੇਸ਼ਟ ਕਰਮਾਂ ਨੂੰ ਉਦੋਤ=ਪ੍ਰਗਟ ਕਰਦੀ ਹੈ, ਉਸ ਵੇਲੇ ਜੀਵ ਉਸ ਹਰੀ ਨੂੰ ਰਮਣੰ=ਉਚਾਰਦਾ ਹੈ, ਜਿਸ ਹਰੀ ਦਾ ਪੂਰਨਹ=ਸੰਪੂਰਣ (ਸਾਰਿਆਂ) ਨਾਲ ਸੰਜੋਗ ਹੈ।

ਅਥਵਾ :-ਉਸ ਵੇਲੇ ਪੂਰਨ ਪੁਰਖਾਂ ਨਾਲ ਸੰਜੋਗ ਹੁੰਦਾ ਹੈ ਅਤੇ ਹਰੀ ਦਾ ਸਿਮਰਨ ਹੁੰਦਾ ਹੈ।

**ਗੋਪਾਲ ਦਰਸ ਭੇਟੰ ਸਫਲ ਨਾਨਕ ਸੋ ਮਹੂਰਤਹ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਸਿਮਰਨ ਕਰਕੇ ਗੋਪਾਲ ਦਾ ਦਰਸ਼ਨ ਭੇਟੰ=ਮਿਲਦਾ ਹੈ, ਇਸ ਕਰਕੇ ਉਹ ਮਹੂਰਤਹ=ਦੋ ਘੜੀਆਂ ਦਾ ਸਮਾਂ ਸਫਲਾ ਹੈ ॥ ੧ ॥

**ਕੀਮ ਨ ਸਕਾ ਪਾਇ ਸੁਖ ਮਿਤੀ ਹੂ ਬਾਹਰੇ ॥**

ਮਿਲਾਪ ਦੇ ਸੁਖ ਦਾ 'ਕੀਮ ਨ ਸਕਾ ਪਾਇ'=ਮੁੱਲ ਨਹੀਂ ਪਾ ਸਕਦਾ, ਉਹ ਸੁਖ 'ਮਿਤੀ ਹੂ ਬਾਹਰੇ'=ਮਰਯਾਦਾ ਤੋਂ ਬਾਹਰ ਹੈ, ਭਾਵ ਹੱਦੋਂ ਬਾਹਲਾ ਹੈ।

**ਨਾਨਕ ਸਾ ਵੇਲੜੀ ਪਰਵਾਣੁ ਜਿਤੁ ਮਿਲੰਦੜੋ ਮਾ ਪਿਰੀ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਉਹ ਵੇਲੜੀ=ਘੜੀ ਪ੍ਰਵਾਣ ਹੁੰਦੀ ਹੈ, ਜਿਸ ਵੇਲੇ ਮਾ=ਮੇਰਾ ਪਿਆਰਾ ਪਿਰੀ ਮਿਲੰਦੜੋ=ਮਿਲਦਾ ਹੈ ॥ ੨ ॥

**ਪਉੜੀ ॥ ਸਾ ਵੇਲਾ ਕਹੁ ਕਉਣੁ ਹੈ ਜਿਤੁ ਪ੍ਰਭ ਕਉ ਪਾਈ ॥**

ਕਹੋ ਖਾਂ, ਉਹ ਕੇਹੜਾ ਵੇਲਾ ਹੈ ? ਜਿਸ ਵੇਲੇ ਪ੍ਰਭੂ ਨੂੰ ਪਾਈਦਾ ਹੈ।

**ਸੋ ਮੂਰਤੁ ਭਲਾ ਸੰਜੋਗੁ ਹੈ ਜਿਤੁ ਮਿਲੈ ਗੁਸਾਈ ॥**

ਸੋ ਮੂਰਤੁ=ਉਹ ਦੋ ਘੜੀਆਂ ਦਾ ਸਮਾਂ, ਤੇ ਸੰਜੋਗ ਭਲਾ ਹੈ, ਜਿਸ ਵੇਲੇ ਗੁਸਾਂਈ ਮਿਲਦਾ ਹੈ।

**ਆਠ ਪਹਰ ਹਰਿ ਧਿਆਇ ਕੈ ਮਨ ਇਛ ਪੁਜਾਈ ॥**

ਗੁਰਮੁਖਾਂ ਨੇ ਅੱਠੇ ਪਹਿਰ ਹਰੀ ਨਾਮ ਨੂੰ ਧਿਆ ਕੇ ਮਨ ਦੀ ਇੱਛਾ ਪੁਜਾਈ=ਪੂਰਨ ਕੀਤੀ ਹੈ।

**ਵਡੈ ਭਾਗਿ ਸਤ ਸੰਗੁ ਹੋਇ ਨਿਵਿ ਲਾਗਾ ਪਾਈ ॥**

ਵੱਡਿਆਂ ਭਾਗਾਂ ਨਾਲ ਸਤਸੰਗ ਦੀ ਪ੍ਰਾਪਤੀ ਹੋਵੇ ਤਾਂ ਨਿਉਂ ਕੇ ਪਾਈ=ਚਰਨੀਂ ਲੱਗਣਾ ਕਰੇ।

**ਮਨਿ ਦਰਸਨ ਕੀ ਪਿਆਸ ਹੈ ਨਾਨਕ ਬਲਿ ਜਾਈ ॥ ੧੫ ॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਦੇ ਮਨ ਵਿਚ ਪ੍ਰਭੂ ਦੇ ਦਰਸ਼ਨ ਦੀ ਪਿਆਸ ਹੈ, ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ ॥ ੧੫ ॥

**ਸਲੋਕ ॥ ਪਤਿਤ ਪੁਨੀਤ ਗੋਬਿੰਦਹ ਸਰਬ ਦੋਖ ਨਿਵਾਰਣਹ ॥**

ਜੋ ਗੋਬਿੰਦ ਪਤਿਤ ਪੁਨੀਤ=ਪਾਪੀਆਂ ਨੂੰ ਪਵਿੱਤ੍ਰ ਕਰਦਾ ਹੈ, ਅਤੇ ਸਾਰਿਆਂ ਦੋਸ਼ਾਂ ਨੂੰ ਦੂਰ ਕਰਦਾ ਹੈ।

**ਸਰਣਿ ਸੂਰ ਭਗਵਾਨਹ ਜਪੰਤਿ ਨਾਨਕ ਹਰਿ ਹਰਿ ਹਰੇ ॥ ੧ ॥**

ਜੋ ਭਗਵਾਨ ਸ਼ਰਨ ਆਇਆਂ ਦੀ ਰੱਖਿਆ ਕਰਨੇ ਨੂੰ ਸੂਰਬੀਰ ਹੈ, ਗੁਰੂ ਜੀ ਕਥਨ ਕਰਦੇ ਹਨ- ਉਸ ਹਰੀ ਦੇ ਹਰਿ ਹਰਿ ਨਾਮ ਨੂੰ ਜਪਣਾ ਕਰੋ ॥ ੧ ॥

**ਛਡਿਓ ਹਭੁ ਆਪੁ ਲਗੜੋ ਚਰਣਾ ਪਾਸਿ ॥**

ਉਸ ਪੁਰਸ਼ ਨੇ ਹਭੁ=ਸਾਰਾ ਆਪਾ ਭਾ ਹੰਕਾਰ ਛੱਡ ਦਿੱਤਾ ਹੈ, ਜੋ ਗੁਰਾਂ ਦੇ ਪਾਸ ਜਾ ਕੇ ਚਰਨਾਂ ਨਾਲ ਲਗੜੋ=ਲੱਗਾ ਹੈ।

**ਨਠੜੋ ਦੁਖ ਤਾਪੁ ਨਾਨਕ ਪ੍ਰਭੁ ਪੇਖੰਦਿਆ ॥ ੨ ॥**

(੧) ਗੁਰੂ ਜੀ ਕਥਨ ਕਰਦੇ ਹਨ, ਪ੍ਰਭੂ ਦੇ ਦੇਖਦਿਆਂ ਹੀ ਜਨਮ ਮਰਨ ਦਾ ਦੁੱਖ ਤੇ (ਆਧਿ ਬਿਆਧਿ ਉਪਾਧਿ ਰੂਪ ਤਿੰਨੇ) ਤਾਪ ਨੱਸ ਗਏ ਹਨ।

(੨) ਸਾਰਾ ਆਪਾ ਭਾ ਹੰਕਾਰ ਛੱਡ ਕੇ ਗੁਰਾਂ ਦੇ ਚਰਨਾਂ ਪਾਸ=ਨਾਲ ਆ ਲੱਗਾ ਹਾਂ। ਪ੍ਰਭੂ ਦਾ ਦਰਸ਼ਨ ਕੀਤਿਆਂ ਹੀ ਮੈਂ ਨਾਨਕ ਦਾ ਦੁੱਖ ਤੇ ਤਾਪ ਨੱਸ ਗਿਆ ਹੈ ॥ ੨ ॥

**ਪਉੜੀ ॥ ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ॥**

ਹੇ ਦਿਆਲੂ ! ਤੇਰੇ ਦਰ ਉੱਤੇ ਢਹਿ ਪਏ ਹਾਂ, ਤੂੰ ਆਪਣੇ ਚਰਨਾਂ ਨਾਲ ਮੇਲ ਲੈਣਾ ਕਰ।

**ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥**

ਹੇ ਦੀਨ ਦਿਆਲ ਪ੍ਰਭੂ ! ਰੱਖ ਲੈਣਾ ਕਰ, ਜੂਨੀਆਂ ਵਿਚ ਭੌਂਦੇ ਭੌਂਦੇ ਬਹੁਤ ਥੱਕ ਗਏ ਹਾਂ।

**ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ ॥**

(੧) ਹੇ ਪਾਪੀਆਂ ਦੇ ਤਾਰਨ ਵਾਲੇ ਹਰੀ ! ਤੇਰਾ ਬਿਰਦੁ=ਧਰਮ ਭਗਤਾਂ ਦਾ ਵਛਲੁ=ਪਿਆਰਾ ਹੈ।

(੨) ਹੇ ਭਗਤਾਂ ਦੇ ਪਿਆਰੇ ਹਰੀ ! ਤੇਰਾ ਬਿਰਦੁ=ਧਰਮ ਪਤਿਤ ਉਧਾਰਨ ਹੈ।

**ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ ॥**

ਮੈਂ ਬੇਨਤੀ ਸਾਰਿਆ=ਕਰਦਾ ਹਾਂ, ਆਪ ਜੀ ਤੋਂ ਬਿਨਾਂ ਮੇਰਾ ਕੋਈ ਆਸਰਾ ਨਹੀਂ ਹੈ।

**ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ ॥ ੧੬ ॥**

ਹੇ ਦਿਆਲੂ ! ਮੇਰੇ ਮਨ ਰੂਪੀ ਕਰੁ=ਹੱਥ ਨੂੰ ਫੜਕੇ ਸੰਸਾਰ-ਸਮੁੰਦਰ ਵਿਚੋਂ ਕੱਢ ਲੈਣਾ ਕਰੋ ॥੧੬॥

**ਸਲੋਕ ॥ ਸੰਤ ਉਧਰਣ ਦਇਆਲੰ ਆਸਰੰ ਗੋਪਾਲ ਕੀਰਤਨਹ ॥**

ਜਿਨ੍ਹਾਂ ਨੂੰ ਗੋਪਾਲ ਦੇ ਕੀਰਤਨ ਦਾ ਆਸਰਾ ਹੈ, ਉਹ ਦਿਆਲੂ ਸੰਤ, ਜੀਵਾਂ ਨੂੰ ਤਾਰਨ ਵਾਲੇ ਹਨ। ਅਥਵਾ :-ਦਿਆਲੂ ਦੇ ਸੰਤ ਉਧਰੇ ਹੋਏ ਹਨ।

**ਨਿਰਮਲੰ ਸੰਤ ਸੰਗੇਣ ਓਟ ਨਾਨਕ ਪਰਮੇਸੁਰਹ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਸੰਤਾਂ ਨੇ ਪਰਮੇਸ਼ਰ ਦੀ ਓਟ ਫੜੀ ਹੋਈ ਹੈ, ਉਨ੍ਹਾਂ ਸੰਤਾਂ ਦੇ ਸੰਗੇਣ=ਸੰਗ ਕਰਕੇ ਜੀਵ ਦਾ ਮਨ ਨਿਰਮਲ ਹੁੰਦਾ ਹੈ ॥ ੧ ॥

## ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਮ ॥

(ਦੁਨੀਆਂ ਦੇ ਲੋਕ) ਚੰਦਨ ਨੂੰ, ਚੰਦ੍ਰਮਾ ਨੂੰ ਤੇ ਸਰਦ ਰੁੱਤ (ਅਸੂ, ਕੱਤਕ ਦੇ ਮਹੀਨੇ) ਨੂੰ ਭਾਵੇਂ ਸੀਤਲ ਆਖਦੇ ਹਨ, ਪਰ ਸੀਤਲ ਨਹੀਂ ਹਨ, ਕਿਉਂਕਿ (ਚੰਦਨ ਨੂੰ ਰਗੜ ਕੇ ਲਗਾਉਣ ਕਰਕੇ, ਚੰਦ੍ਰਮਾਂ ਦੇ ਚੜ੍ਹਣ ਕਰਕੇ, ਸਰਦ ਰੁੱਤ ਦੇ ਆਉਣ ਕਰਕੇ) ਮਨ ਦੀ ਘਾਮ=ਤਪਸ਼ਤਾ ਮੂਲਿ=ਕਦਾਚਿਤ ਦੂਰ ਨਹੀਂ ਹੁੰਦੀ।

## ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥ ੨ ॥

ਗੁਰੂ ਜੀ ਕਥਨ ਕਰਦੇ ਹਨ, ਹਰੀ ਨਾਮ ਨੂੰ ਜਪਣਾ ਕਰੇ ਤਾਂ ਹੀ ਤੱਤਾ ਮਨ ਸੀਤਲ=ਠੰਢਾ ਥੀਵੈ=ਹੁੰਦਾ ਹੈ ॥ ੨ ॥

## ਪਉੜੀ ॥ ਚਰਨ ਕਮਲ ਕੀ ਓਟ ਉਧਰੇ ਸਗਲ ਜਨ ॥

ਪ੍ਰਭੂ ਦੇ ਚਰਨ ਕਮਲਾਂ ਦੀ ਓਟ ਲੈ ਕੇ ਸਾਰੇ ਸੰਤ ਜਨ ਤਰ ਗਏ ਹਨ।

## ਸੁਣਿ ਪਰਤਾਪੁ ਗੋਵਿੰਦ ਨਿਰਭਉ ਭਏ ਮਨ ॥

ਗੋਬਿੰਦ ਦੇ ਪਰਤਾਪ ਨੂੰ ਸੁਣ ਕੇ, ਮਨ ਕਰਕੇ ਨਿਰਭਉ ਹੋਏ ਹਨ।

## ਤੋਟਿ ਨ ਆਵੈ ਮੂਲਿ ਸੰਚਿਆ ਨਾਮੁ ਧਨ ॥

ਸੰਤਾਂ ਨੇ ਜੋ ਨਾਮ-ਧਨ ਨੂੰ ਸੰਚਿਆ=ਇਕੱਠਾ ਕੀਤਾ ਹੈ, ਉਸਦਾ ਮੂਲਿ=ਕਦਾਚਿਤ ਤੋਟਿ=ਘਾਟਾ ਨਹੀਂ ਆਉਂਦਾ।

## ਸੰਤ ਜਨਾ ਸਿਉ ਸੰਗੁ ਪਾਈਐ ਵਡੈ ਪੁਨ ॥

(੧) ਵੱਡਿਆਂ ਪੁੰਨਾਂ ਦੇ ਸੰਗੁ=ਸਬੰਧ ਕਰਕੇ ਸੰਤ ਜਨਾਂ ਦਾ ਸਿਉ=ਸੰਗ ਕਰਨਾ ਪ੍ਰਾਪਤ ਹੁੰਦਾ ਹੈ।
(੨) ਵੱਡਿਆਂ ਪੁੰਨਾਂ ਸਿਉ=ਨਾਲ ਸੰਤ ਜਨਾਂ ਦੇ ਸੰਗ ਵਿਚੋਂ ਨਾਮ ਧਨ ਪਾਈਦਾ ਹੈ।

## ਆਠ ਪਹਰ ਹਰਿ ਧਿਆਇ ਹਰਿ ਜਸੁ ਨਿਤ ਸੁਨ ॥ ੧੭ ॥

ਹੇ ਭਾਈ ! ਸਤਸੰਗ ਵਿਚ ਜਾ ਕੇ ਅੱਠੇ ਪਹਿਰ ਹਰੀ ਨਾਮ ਨੂੰ ਧਿਆਉਣਾ ਕਰ ਤੇ ਨਿਤਾ ਪ੍ਰਤੀ ਹਰੀ ਜਸ ਨੂੰ ਸੁਣਨਾ ਕਰ ॥ ੧੭ ॥

## ਸਲੋਕ ॥ ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥

(੧) ਜੋ ਦਇਆ ਦੇ ਕਰਨ ਵਾਲਾ ਤੇ ਦੁੱਖਾਂ ਦੇ ਹਰਣੰ=ਨਾਸ ਕਰਨ ਵਾਲਾ ਹੈ, ਉਸਦੇ ਨਾਮ ਕੀਰਤਨ ਨੂੰ ਉਚਾਰਨਾ ਕਰ।

(੨) ਦੁੱਖਾਂ ਦੇ ਨਾਸ ਕਰਨ ਵਾਲਾ ਪ੍ਰਭੂ ਜਦ ਦਇਆ ਕਰਦਾ ਹੈ, ਤਦ ਹੀ ਜੀਵ ਨਾਮ ਦਾ ਕੀਰਤਨ ਉਚਾਰਨ ਕਰਦਾ ਹੈ।

**ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਭਗਵਾਨ ਦੀ ਦਿਆਲਤਾ ਹੋਵੇ ਤਾਂ ਇਹ ਪੁਰਸ਼ ਮਾਇਆ ਵਿਚ ਲਿਪਾਇਮਾਨ ਨਹੀਂ ਹੁੰਦਾ ॥੧॥

[ਪੰਨਾ ੭੧੦]

**ਭਾਹਿ ਬਲੰਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ ॥**

ਉਹ ਪ੍ਰਭੂ ਆਪ ਜਿਸਦਾ ਰਖੰਦੜੋ=ਰੱਖਜਕ (ਰਾਖਾ) ਹੋਇਆ ਹੈ, ਉਸਦੇ ਅੰਦਰੋਂ ਬਲੰਦੜੀ= ਬਲਦੀ ਹੋਈ ਤ੍ਰਿਸ਼ਨਾ ਰੂਪੀ ਭਾਹਿ=ਅੱਗ ਬੁਝ ਗਈ ਹੈ।

**ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ ॥੨॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਪ੍ਰਭੂ ਨੇ ਮੇਦਨੀ=ਸ੍ਰਿਸ਼ਟੀ ਪੈਦਾ ਕੀਤੀ ਹੈ, ਉਸ ਪ੍ਰਭੂ ਨੂੰ ਤੂੰ ਜਪਿ=ਜਪਣਾ ਕਰ ॥ ੨ ॥

**ਪਉੜੀ ॥ ਜਾ ਪ੍ਰਭ ਭਏ ਦਇਆਲ ਨ ਬਿਆਪੈ ਮਾਇਆ ॥**

ਜਾਂ ਪ੍ਰਭੂ ਦਿਆਲੂ ਹੋਏ ਤਾਂ ਜੀਵ ਨੂੰ ਮਾਇਆ ਨਹੀਂ ਬਿਆਪਦੀ।

**ਕੋਟਿ ਅਘਾ ਗਏ ਨਾਸ ਹਰਿ ਇਕੁ ਧਿਆਇਆ ॥**

ਇੱਕ ਹਰੀ ਨਾਮ ਦੇ ਧਿਆਉਣ ਕਰਕੇ ਕ੍ਰੋੜਾਂ ਅਘਾ=ਪਾਪ ਨਾਸ ਹੋ ਗਏ।

**ਨਿਰਮਲ ਭਏ ਸਰੀਰ ਜਨ ਧੂਰੀ ਨਾਇਆ ॥**

ਸੰਤ ਜਨਾਂ ਦੀ ਚਰਨ ਧੂੜੀ ਵਿਚ ਨਾਇਆ=ਇਸ਼ਨਾਨ ਕਰਨ ਨਾਲ (ਮਨ ਬੁੱਧ ਆਦਿਕ) ਸਰੀਰ=ਅੰਤਹਕਰਨ ਪਵਿੱਤ੍ਰ ਹੋ ਗਏ।

**ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ ॥**

ਉਨ੍ਹਾਂ ਨੇ ਪੂਰਨ ਪ੍ਰਭੂ ਨੂੰ ਪਾਇਆ ਹੈ ਅਤੇ ਮਨ ਤਨ ਕਰਕੇ ਸੰਤੋਖਵਾਨ ਹੋਏ ਹਨ।

**ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ ॥ ੧੮ ॥**

ਉਹਨਾਂ ਦੇ ਸੰਗ ਕਰਕੇ ਕੁਟੰਬ ਦੇ ਲੋਕ ਅਤੇ ਕੁਲ ਦੇ ਸਾਰੇ ਲੋਕ ਤਰ ਗਏ ਹਨ ॥ ੧੮ ॥

**ਸਲੋਕ ॥ ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ ॥**

ਗੁਰੂ ਗੋਬਿੰਦ ਰੂਪ ਹੈ ਤੇ ਗੋਪਾਲ ਗੁਰੂ ਰੂਪ ਹੈ, ਅਥਵਾ :-ਗੁਰੂ ਗੋਬਿੰਦ ਰੂਪ ਹਨ, ਗੁਰੂ ਹੀ ਗੋਪਾਲ ਰੂਪ ਹਨ, ਅਤੇ ਗੁਰੂ ਪੂਰਨ ਨਰਾਇਣ ਸਰੂਪ ਹਨ।

**ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ ॥ ੧ ॥**

ਗੁਰੂ ਦਿਆਲੂ ਸੁਭਾਅ ਵਾਲੇ ਹਨ, ਗੁਰੂ ਸਰਬ ਕਲਾ ਸਮਰੱਥ ਹਨ, ਗੁਰੂ ਹੀ ਪਾਪੀਆਂ ਦੇ ਉਧਾਰਣਹ=ਤਾਰਨ ਵਾਲੇ ਹਨ ॥ ੧ ॥

**ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ ਤਾਰਿਅਮੁ ॥**

ਬਿਖਮੁ=ਕਠਨ ਤੇ ਅਸਗਾਹ ਸੰਸਾਰ-ਸਮੁੰਦਰ ਤੋਂ ਗੁਰੂ ਬੋਹਿਥੈ=ਜਹਾਜ਼ ਰੂਪ ਹੋ ਕੇ ਤਾਰਿਅਮੁ=ਤਾਰਦੇ ਹਨ। ਵਾ :-ਗੁਰੂ ਨਾਮ ਗਿਆਨ ਰੂਪੀ ਜਹਾਜ਼ ਉੱਤੇ ਚਾੜ੍ਹਕੇ ਤਾਰ ਦਿੰਦੇ ਹਨ।

**ਨਾਨਕ ਪੂਰ ਕਰੰਮ ਸਤਿਗੁਰ ਚਰਣੀ ਲਗਿਆ ॥ ੨ ॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਦੇ ਪੂਰਨ ਕਰਮ ਹਨ, ਓਹੀ ਸਤਿਗੁਰਾਂ ਦੀ ਚਰਨੀਂ ਲੱਗਾ ਹੈ ॥੨॥

**ਪਉੜੀ ॥ ਧੰਨੁ ਧੰਨੁ ਗੁਰਦੇਵ ਜਿਸੁ ਸੰਗਿ ਹਰਿ ਜਪੇ ॥**

ਗੁਰਦੇਵ ਜੀ ਧੰਨ ਧੰਨ ਹਨ, ਜਿਸ ਗੁਰੂ ਦੇ ਸੰਗ ਕਰਕੇ ਹਰੀ ਨਾਮ ਜਪਿਆ ਹੈ।

**ਗੁਰ ਕ੍ਰਿਪਾਲ ਜਬ ਭਏ ਤ ਅਵਗੁਣ ਸਭਿ ਛਪੇ ॥**

ਜਿਸ ਵੇਲੇ ਗੁਰੂ ਜੀ ਕ੍ਰਿਪਾਲੂ ਹੋਏ ਤਾਂ ਸਾਰੇ ਔਗੁਣ ਛਪੇ=ਲੁਕ ਗਏ।

**ਪਾਰਬ੍ਰਹਮ ਗੁਰਦੇਵ ਨੀਚਹੁ ਉਚ ਥਪੇ ॥**

ਪਾਰਬ੍ਰਹਮ ਰੂਪ ਗੁਰਦੇਵਾਂ ਨੇ ਨੀਚਾਂ ਨੂੰ ਉੱਚ ਪਦਵੀ ਉਪਰ ਅਸਥਾਪਨ ਕੀਤਾ ਹੈ।

**ਕਾਟਿ ਸਿਲਕ ਦੁਖ ਮਾਇਆ ਕਰਿ ਲੀਨੇ ਅਪ ਦਸੇ ॥**

ਦੁੱਖ ਰੂਪ ਮਾਇਆ ਦੀ ਮੋਹ ਰੂਪ ਸਿਲਕ=ਫਾਹੀ ਕੱਟ ਕੇ ਅਪ=ਆਪਣੇ ਦਸੇ=ਦਾਸ ਕਰ ਲਿਆ ਹੈ।

**ਗੁਣ ਗਾਏ ਬੇਅੰਤ ਰਸਨਾ ਹਰਿ ਜਸੇ ॥ ੧੯ ॥**

ਦਾਸਾਂ ਦੀ ਰਸਨਾ ਬੇਅੰਤ ਹਰੀ ਦੇ ਜਸ ਰੂਪ ਗੁਣਾਂ ਨੂੰ ਗਾਂਵਦੀ ਹੈ ॥ ੧੯ ॥

**ਸਲੋਕ ॥ ਦ੍ਰਿਸਟੰਤ ਏਕੋ ਸੁਨੀਅੰਤ ਏਕੋ ਵਰਤੰਤ ਏਕੋ ਨਰਹਰਹ ॥**

ਇਕ ਹੀ ਨਰਹਰ ਪਰਮਾਤਮਾ ਸਾਰਿਆਂ ਨੂੰ ਦ੍ਰਿਸਟੰਤ=ਵੇਖ ਰਿਹਾ ਹੈ, ਇੱਕ ਹੀ ਸਾਰਿਆਂ ਦੀ ਗੱਲ-ਬਾਤ ਸੁਣ ਰਿਹਾ ਹੈ, ਇੱਕ ਹੀ ਸਾਰੇ ਵਰਤ ਰਿਹਾ ਹੈ।

ਅਥਵਾ :-ਅਸਾਨੂੰ ਇੱਕ ਤੂਹੀਂ ਦਿਸ ਰਿਹਾ ਹੈਂ, ਅਸੀਂ ਇਕ ਤੇਰੇ ਹੀ ਜਸ ਨੂੰ ਸੁਣਦੇ ਹਾਂ, ਹਰੇਕ ਨਰ=ਪੁਰਸ਼ ਵਿਚ ਇੱਕ ਤੂੰਹੀ ਵਰਤ ਰਿਹਾ ਹੈਂ।

**ਨਾਮ ਦਾਨੁ ਜਾਚੰਤਿ ਨਾਨਕ ਦਇਆਲ ਪੁਰਖ ਕ੍ਰਿਪਾ ਕਰਹ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ! ਮੈਂ ਤੇਰੇ ਪਾਸੋਂ ਨਾਮ ਦਾਨ ਨੂੰ ਮੰਗਦਾ ਹਾਂ, ਹੇ ਦਿਆਲੂ ਪੁਰਖ! ਤੂੰ ਅਸਾਡੇ ਤੇ ਕਿਰਪਾ ਕਰ ॥ ੧ ॥

**ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ ॥**

ਹੇ ਹਰੀ! ਇੱਕ ਤੈਨੂੰ ਸੇਂਵਦਾ ਹਾਂ, ਇੱਕ ਆਪ ਜੀ ਨੂੰ ਹੀ ਸੰਭਾਲਦਾ ਹਾਂ,
ਹੇ ਹਰੀ! ਇੱਕ ਆਪ ਜੀ ਦੇ ਪਾਸ ਹੀ ਅਰਦਾਸਿ=ਬੇਨਤੀ ਕਰਦਾ ਹਾਂ।

## ਨਾਮ ਵਖਰੁ ਧਨੁ ਸੰਚਿਆ ਨਾਨਕ ਸਚੀ ਰਾਸਿ ॥ ੨ ॥

(੧) ਗੁਰੂ ਜੀ ਕਥਨ ਕਰਦੇ ਹਨ, ਸੱਚੀ ਸ਼ਰਧਾ ਰੂਪੀ ਰਾਸਿ=ਪੂੰਜੀ ਕਰਕੇ ਧੰਨਤਾ ਜੋਗ ਨਾਮ ਰੂਪ ਸੌਦੇ ਨੂੰ ਮੈਂ ਇਕੱਠਾ ਕੀਤਾ ਹੈ।

(੨) ਧੰਨਤਾ ਜੋਗ ਨਾਮ ਰੂਪ ਸੌਦੇ ਨੂੰ ਜੇਹੜਾ ਇਕੱਠਾ ਕੀਤਾ ਹੈ, ਮੈਂ ਨਾਨਕ ਦੀ ਏਹੋ ਸੱਚੀ ਰਾਸਿ=ਮੂੜੀ ਹੈ ॥ ੨ ॥

## ਪਉੜੀ ॥ ਪ੍ਰਭ ਦਇਆਲ ਬੇਅੰਤ ਪੂਰਨ ਇਕੁ ਏਹੁ ॥

ਹੇ ਦਿਆਲੂ ਸੁਭਾਅ ਵਾਲੇ ਪ੍ਰਭੂ ! ਬਿਅੰਤ ਗੁਣਾਂ ਕਰਕੇ ਪੂਰਨ, ਤੂੰ ਇੱਕ ਆਪ ਹੀ ਇਹ ਜਗਤ ਰੂਪ ਹੋ ਰਿਹਾ ਹੈਂ।

## ਸਭੁ ਕਿਛੁ ਆਪੇ ਆਪਿ ਦੂਜਾ ਕਹਾ ਕੇਹੁ ॥

ਤੂੰ ਆਪੇ ਆਪ ਹੀ ਸਭ ਕੁਝ ਰੂਪ ਹੋ ਰਿਹਾ ਹੈਂ, ਦੂਜਾ ਹੋਰ ਕੇਹੁ=ਕੇਹੜਾ ਕਹਾ=ਕਹੀਏ।

## ਆਪਿ ਕਰਹੁ ਪ੍ਰਭ ਦਾਨੁ ਆਪੇ ਆਪਿ ਲੇਹੁ ॥

ਹੇ ਪ੍ਰਭੂ ! ਤੁਸੀਂ ਆਪ ਹੀ (ਦਾਤਾ ਰੂਪ ਹੋ ਕੇ), ਦਾਨ=ਦੇਣਾ ਕਰਦੇ ਹੋ ਅਤੇ ਆਪਣੇ ਤੋਂ ਆਪ ਹੀ (ਭਿਖਾਰੀ, ਮੰਗਤਾ ਜੀਵ ਰੂਪ ਹੋ ਕੇ) ਦਾਨ ਲੈਂਦੇ ਹੋ !

## ਆਵਣ ਜਾਣਾ ਹੁਕਮੁ ਸਭੁ ਨਿਹਚਲੁ ਤੁਧੁ ਥੇਹੁ ॥

ਜੋ ਆਉਣਾ ਜਾਣਾ ਹੈ, ਇਹ ਸਭ ਤੇਰਾ ਹੁਕਮ ਹੈ, ਇਕ ਆਪ ਜੀ ਦਾ ਸਰੂਪ ਥਾਂ ਨਿਸਚਲ ਹੈ।

## ਨਾਨਕੁ ਮੰਗੈ ਦਾਨੁ ਕਰਿ ਕਿਰਪਾ ਨਾਮੁ ਦੇਹੁ ॥ ੨੦ ॥ ੧ ॥

ਗੁਰੂ ਜੀ ਕਥਨ ਕਰਦੇ ਹਨ, ਮੈਂ ਇੱਕ ਦਾਨ ਮੰਗਦਾ ਹਾਂ, ਆਪ ਕਿਰਪਾ ਦ੍ਰਿਸ਼ਟੀ ਕਰਕੇ ਮੈਨੂੰ ਨਾਮ ਦਾਨ ਦੇਣਾ ਕਰੋ ॥ ੨ ॥ ੧ ॥

## *** ਜੈਤਸਰੀ ਦੀ ਵਾਰ ਸਮਾਪਤੰ ***

# ਰਾਗੁ ਜੈਤਸਰੀ ਭਗਤ ਬਾਣੀ

## ਜੈਤਸਰੀ ਬਾਣੀ ਭਗਤਾ ਕੀ

ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ**—ਭਗਤ ਰਵਿਦਾਸ ਜੀ ਅਕਾਲ ਪੁਰਖ ਅੱਗੇ ਸਨਮੁਖ ਬੇਨਤੀ ਕਰਦੇ ਹਨ—

**ਨਾਥ ਕਛੂਅ ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ ॥ ੧ ॥ ਰਹਾਉ ॥**

ਹੇ ਨਾਥ=ਸੁਆਮੀ ! ਮੈਂ ਆਪ ਜੀ ਦਾ ਨਿਦਾਨ ਬੱਚਾ, ਕੁਝ ਨਹੀਂ ਜਾਣਦਾ, ਕਿਉਂਕਿ ਮੇਰਾ ਮਨ ਮਾਇਆ ਦੇ ਹੱਥੀਂ ਬਿਕਾਨਉ=ਵਿਕਿਆ ਹੋਇਆ ਹੈ।

**ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥**
**ਹਮ ਕਹੀਅਤ ਕਲਿਜੁਗ ਕੇ ਕਾਮੀ ॥ ੧ ॥**

ਹੇ ਸੁਆਮੀ ! ਆਪ ਸਾਰੇ ਜਗਤ ਦੇ ਗੁਰੂ ਅਖਵਾਉਂਦੇ ਹੋ ਤੇ ਅਸੀਂ ਕਲਜੁਗ ਦੇ ਕਾਮੀ ਜੀਵ ਅਖਵਾਉਂਦੇ ਹਾਂ, ਭਾਵ ਵਿਸ਼ੇ ਵਿਕਾਰਾਂ ਵਿਚ ਫਸੇ ਹੋਏ ਹਾਂ।

**ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥**
**ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥੨॥**

ਇਨ੍ਹਾਂ ਪੰਚਨ=ਪੰਜਾਂ ਕਾਮ ਆਦਿਕਾਂ ਨੇ ਮੇਰਾ ਜੋ ਮਨ ਹੈ ਤਿਸਨੂੰ ਵਿਗਾੜ ਦਿੱਤਾ ਹੈ। ਹੇ ਹਰੀ ਜੀ ! ਆਪ ਨਾਲੋਂ ਮੇਰਾ ਪਲ ਪਲ ਸਮੇਂ ਵਿਚ ਅੰਤਰੁ=ਭੇਦ (ਫਰਕ) ਅਰਥਾਤ ਪਾੜ ਪਾਇਆ ਹੋਇਆ ਹੈ ॥੨॥

**ਜਤ ਦੇਖਉ ਤਤ ਦੁਖ ਕੀ ਰਾਸੀ ॥ ਅਜੌਂ ਨ ਪਤ੍ਯਾਇ ਨਿਗਮ ਭਏ ਸਾਖੀ ॥ ੩ ॥**

ਜਤ=ਜਿੱਥੇ ਨਜ਼ਰ ਕਰਕੇ ਦੇਖਦੇ ਹਾਂ, ਤਤ=ਤਿਥੇ ਇਹ ਕਾਮ ਆਦਿਕ ਦੁੱਖਾਂ ਦੀ ਰਾਸੀ=ਖਾਣ ਹੀ ਹਨ। ਨਿਗਮ=ਵੇਦ ਵੀ ਉਗਾਹੀ ਦੇਂਦੇ ਹਨ ਕਿ ਠੀਕ ਇਹ ਕਾਮ ਆਦਿਕ ਦੁਖਦਾਈ ਹਨ, ਪਰ ਖਰਾਬ ਮਨ ਇਸ ਗੱਲ ਤੇ ਅਜੇ ਤੱਕ ਪਤ੍ਯਾਇ=ਭਰੋਸਾ ਨਹੀਂ ਕਰਦਾ ॥ ੩ ॥

ਹੁਣ ਕਮੁੱਤਕ ਨਿਆਂਇ ਨਾਲ ਕਥਨ ਕਰਦੇ ਹਨ-

## ਗੋਤਮ ਨਾਰਿ ਉਮਾਪਤਿ ਸ੍ਵਾਮੀ ॥ ਸੀਸੁ ਧਰਨਿ ਸਹਸ ਭਗ ਗਾਂਮੀ ॥ ੪ ॥

### –ਪਹਿਲਾ ਅਰਥ–

ਗੋਤਮ ਰਿਖੀ ਨੂੰ ਕ੍ਰੋਧ ਨੇ ਮਾਰਨਾ ਕੀਤਾ। ਗੋਤਮ ਰਿਖੀ ਦੀ ਨਾਰਿ=ਇਸਤ੍ਰੀ ਅਹਿਲਿਆ ਨੂੰ ਕਾਮਦੇਵ ਨੇ ਮਾਰਿਆ, ਕਿਉਂਕਿ ਅਹਿਲਿਆ ਨੇ 'ਜੋਗਨੇਸਰੀ' ਦਾਸੀ ਭੇਜ ਕੇ ਇੰਦਰ ਨੂੰ ਆਪਣੇ ਪਾਸ ਬੁਲਾਕੇ ਕੁਕਰਮ ਕੀਤਾ*।

ਉਮਾ=ਪਾਰਬਤੀ ਨੂੰ ਝੂਠ ਨੇ ਮਾਰਿਆ, ਜਿਸ ਵੇਲੇ ਸ੍ਰੀ ਰਾਮਚੰਦਰ ਜੀ ਬਨਬਾਸੀ ਹੋਏ ਹੋਏ ਸੀਤਾ ਲਈ ਵਿਰਲਾਪ ਕਰਦੇ ਜਾ ਰਹੇ ਸਨ ਤਾਂ ਅੱਗੋਂ ਪਾਰਬਤੀ ਸਹਿਤ ਸ਼ਿਵਜੀ ਮਿਲੇ। ਸ਼ਿਵਾ ਨੇ ਕਿਹਾ–

"ਜਯ ਸੱਚਿਦਾਨੰਦ ਜਗ ਪਾਵਨ। ਅਸ ਕਹਿ ਚਲੇ ਮਨੋਜ ਨਸਾਵਨ ॥੫੦॥"

[ਤੁਲਸੀ ਰਾਮਾਇਣ ਬਾਲ ਕਾਂਡ]

ਪਾਰਬਤੀ ਨੇ ਇਸ ਵਿਚ ਸ਼ੰਕਾ ਕੀਤੀ। ਸ਼ਿਵਜੀ ਸਰਬੱਤ ਸ਼ਕਤੀਮਾਨ ਹਨ ਤੇ ਇਹ ਰਾਜ ਪੁੱਤਰ ਹੈ ਇਸ ਨੂੰ ਸੱਚਿਦਾਨੰਦ ਕਿਉਂ ਕਿਹਾ ਹੈ। ਜੇ ਇਹ ਵਿਸ਼ਨੂੰ ਦਾ ਅਵਤਾਰ ਹੁੰਦੇ ਤਾਂ 'ਹਾਇ ਸੀਤਾ ਹਾਇ ਸੀਤਾ' ਕਿਉਂ ਕਰਦੇ ਫਿਰਦੇ ?

ਪਾਰਬਤੀ ਨੇ ਪੁੱਛਿਆ, "ਇਹ ਕੌਣ ਹਨ ?"

ਸ਼ਿਵਾਂ ਨੇ ਆਖਿਆ, "ਇਹ ਵਿਸ਼ਨੂੰ ਮਹਾਰਾਜ ਜੀ ਦਾ ਅਵਤਾਰ ਹਨ।"

ਪਾਰਬਤੀ ਨੇ ਆਖਿਆ, "ਮੈਨੂੰ ਵੀ ਆਗਿਆ ਦਿਓ, ਮੈਂ ਜਾ ਕੇ ਦਰਸ਼ਨ ਕਰ ਆਵਾਂ।"

ਸ਼ਿਵਾਂ ਕਿਹਾ, "ਸੀਤਾ ਰੂਪ ਨਾ ਧਾਰੀਂ, ਜਾਹ ਦਰਸ਼ਨ ਕਰ ਆ।"

ਪਾਰਬਤੀ ਨੇ ਰਸਤੇ ਵਿਚ ਜਾਂਦਿਆਂ ਵਿਚਾਰ ਕੀਤੀ ਜੇ ਮੈਂ ਸੀਤਾ ਰੂਪ ਧਾਰਕੇ ਨਾ ਪਰਖ ਕੀਤੀ ਤਾਂ ਮੈਨੂੰ ਕਿਵੇਂ ਤਸੱਲੀ ਹੋਵੇਗੀ ?

ਸੋ ਸੀਤਾ ਰੂਪ ਧਾਰਕੇ ਅੱਗੇ ਜਾ ਬੈਠੀ। ਜਦ ਸ੍ਰੀ ਰਾਮਚੰਦਰ ਜੀ ਆਏ ਤਾਂ ਵੇਖ ਕੇ ਕਿਹਾ–"ਹੇ ਮਾਤਾ ! ਇਕੱਲੇ ਕਿਉਂ ਫਿਰਦੇ ਹੋ ? ਸ਼ਿਵਜੀ ਕਿੱਥੇ ਹਨ ?"

"ਕਹਿਓ ਬਹੋਰਿ ਕਹਾਂ ਬ੍ਰਿਖ ਕੇਤੂ। ਬਿਪਿਨ ਅਕੇਲੀ ਫਿਰਹੁ ਕੇਹਿ ਹੇਤੂ।"

[ਤੁਲਸੀ ਰਾਮਾਇਣ

ਇਤਨੀ ਗੱਲ ਸੁਣਕੇ ਸ਼ਰਮਸਾਰ ਹੋ ਗਈ, ਵਾਪਸ ਹਟਕੇ ਆਈ ਤਾਂ ਸ਼ਿਵਾਂ ਦੇ ਪੁੱਛਣ ਉੱਪਰ ਉਸਨੇ ਝੂਠ ਬੋਲ ਦਿੱਤਾ ਕਿ ਮੈਂ ਸੀਤਾ ਰੂਪ ਨਹੀਂ ਧਾਰਿਆ। ਸ਼ਿਵਾਂ ਨੇ ਅੰਤਰ ਧਿਆਨ ਹੋ ਕੇ ਵੇਖਿਆ ਕਿ ਇਹ ਤਾਂ ਸੀਤਾ ਰੂਪ ਧਾਰ ਆਈ ਹੈ। ਉਸ ਵੇਲੇ ਸ਼ਿਵਾਂ ਨੇ ਤਿਆਗ ਕਰ ਦਿੱਤਾ, ਕਿਉਂਕਿ ਸੀਤਾ ਤਾਂ ਅਸਾਡੀ ਮਾਤਾ ਹੋਈ।

---

*ਇਹ ਕਥਾ ਦਸਮ ਗ੍ਰੰਥ ਵਿਖੇ ਲਿਖੀ ਹੈ, ਓਥੇ ਵੇਖੋ।

ਵੇਖੋ ! ਝੂਠ ਬੋਲਿਆ ਤਾਂ ਸ਼ਿਵਾਂ ਨੇ ਬਿਲਕੁਲ ਤਿਆਗ ਦਿੱਤਾ*।

ਪਾਰਬਤੀ ਦੇ ਪਤਿ=ਸੁਆਮੀ ਸ਼ਿਵਜੀ ਨੂੰ ਕਾਮਦੇਵ ਨੇ ਮਾਰਿਆ। ਜਿਸ ਵੇਲੇ ਭਗਵਾਨ ਨੇ ਸਮੁੰਦਰ ਰਿੜਕਿਆ ਤੇ ਚੌਦਾਂ ਰਤਨ ਵੰਡਣ ਸਮੇਂ ਮੋਹਣੀ ਅਵਤਾਰ ਧਾਰਿਆ ਤਾਂ ਸ਼ਿਵਜੀ ਮੋਹਤ ਹੋ ਕੇ ਪਿੱਛੇ ਦੌੜ ਪਏ, ਤਿਸ ਵੇਲੇ ਬੀਰਜ ਗਿਰ ਪਿਆ ਜੋ ਹੁਣ ਤੱਕ ਪਾਰੇ ਦੀ ਸ਼ਕਲ ਵਿਚ ਹੈ।

ਸਾਰੇ ਜਗਤ ਦੇ ਸੁਆਮੀ=ਵਿਸ਼ਨੂੰ ਨੂੰ ਭੀ ਕਾਮਦੇਵ ਨੇ ਮਾਰਨਾ ਕੀਤਾ।

ਜਲੰਧਰ ਦੈਂਤ ਦਾ ਰੂਪ ਧਾਰ ਕੇ ਪਤਿਬ੍ਰਤ ਧਰਮ ਵਾਲੀ ਬਿੰਦਰਾ ਦੇ ਨਾਲ ਗ੍ਰਿਹਸਤ ਵਾਲਾ ਵਿਹਾਰ ਕਰਕੇ ਉਸਦੇ ਸੱਤ ਧਰਮ ਨੂੰ ਤੋੜਨਾ ਕੀਤਾ।

ਸੀਸ ਧਰਨ

ਪੁੱਤਰੀ ਪਿੱਛੇ ਪੰਜਵਾਂ ਸਿਰ ਧਾਰਨ ਵਾਲੇ ਬ੍ਰਹਮਾ ਨੂੰ ਵੀ ਕਾਮਦੇਵ ਨੇ ਮਾਰਨਾ ਕੀਤਾ।

ਸਹਸ ਭਗ ਗਾਂਮੀ ॥

ਅਹਿਲਿਆ ਨਾਲ ਗਾਂਮੀ=ਗਮਨ ਭਾਵ ਗ੍ਰਿਹਸਤ ਵਾਲਾ ਵਿਹਾਰ ਕਰਨ ਨਾਲ ਜਿਸ ਇੰਦਰ ਨੂੰ ਸਹਸ=ਹਜ਼ਾਰ ਭਗ ਹੋਣ ਦਾ ਸਰਾਪ ਮਿਲਿਆ ਹੈ, ਉਸ ਨੂੰ ਵੀ ਕਾਮਦੇਵ ਨੇ ਮਾਰਨਾ ਕੀਤਾ ਹੈ। ਜੋ ਬੈਕੁੰਠ ਧਾਮ ਦੀਆਂ ਸੋਹਣੀਆਂ ਸੋਹਣੀਆਂ ਅਪੱਛਰਾਂ ਛੱਡਕੇ ਗੌਤਮ ਰਿਖੀ ਦੀ ਔਰਤ 'ਅਹਿਲਿਆ' ਨਾਲ ਕਾਮਚੇਸ਼ਟਾ ਕਰਦਾ ਹੋਇਆ†।

## —ਦੂਜਾ ਅਰਥ—

ਗੋਤਮ ਨਾਰਿ ਸਹਸ ਭਗ ਗਾਂਮੀ ॥

ਗੌਤਮ ਰਿਖੀ ਦੀ ਇਸਤ੍ਰੀ ਜੋ ਅਹਿਲਿਆ ਹੈ ਤਿਸਦੇ ਨਾਲ ਗਾਂਮੀ=ਬਿਭਚਾਰ ਕਰਮ ਕਰਨ ਨਾਲ ਇੰਦਰ ਹਜ਼ਾਰ ਭਗਾਂ ਵਾਲਾ ਹੋ ਗਿਆ ਅਤੇ—

ਉਮਾਪਤਿ ਸੁਆਮੀ ਸੀਸ ਧਰਨਿ=ਪਾਰਬਤੀ ਦਾ ਪਤੀ ਜੋ ਸ਼ਿਵ ਹੈ, ਤਿਸਦਾ ਸੁਆਮੀ ਜੋ ਬ੍ਰਹਮਾ ਹੈ ਤਿਸਨੇ ਪੁੱਤਰੀ ਪਿੱਛੇ ਪੰਜਵਾਂ ਸਿਰ ਧਾਰਨਾ ਕੀਤਾ ॥੪॥

**ਇਨ ਦੂਤਨ ਖਲੁ ਬਧੁ ਕਰਿ ਮਾਰਿਓ ॥**
**ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥੫॥**

ਇਨ੍ਹਾਂ ਕਾਮ ਆਦਿਕ ਦੂਤਾਂ ਨੇ ਖਲੁ=ਨਿਸਚੇ ਕਰਕੇ, ਅਥਵਾ :—ਮੂਰਖ ਮਨ ਨੂੰ ਆਪਣੀ ਵੱਲ ਬੰਨ੍ਹਕੇ ਮਾਰਨਾ ਕੀਤਾ ਹੈ।

---

*ਇਹ ਕਥਾ ਸਾਰੀ ਤੁਲਸੀ ਰਮਾਇਣ ਬਾਲ ਕਾਂਡ ਵਿਚ ਵੇਖੋ।

†ਬ੍ਰਹਮਾ ਤੇ ਇੰਦਰ ਦਾ ਵਿਸਥਾਰ ਪੂਰਬਕ ਪ੍ਰਸੰਗ ਧਨਾਸਰੀ ਰਾਗ ਵਿਚ ਭਗਤ ਤ੍ਰਿਲੋਚਨ ਜੀ ਦੇ ਸ਼ਬਦ ਵਿਖੇ ਦੇਖੋ।

ਯਥਾ–"ਵਿਸ਼ਨ ਲਏ ਅਵਤਾਰ ਦਸ, ਵੈਰ ਵਿਰੋਧ ਜੋਧ ਸੰਘਾਰੇ ।
ਮਛ ਕਛ ਵੈਰਾਹ ਰੂਪ, ਨਰਸਿੰਘ ਹੋਇ ਬਾਵਨ ਬੌਧਾਰੇ ।
ਪਰਸਰਾਮ, ਰਾਮ ਕ੍ਰਿਸ਼ਨ ਹੋ, ਕਿਲਕ ਕਲੰਕੀ ਅਤਿ ਅਹੰਕਾਰੇ ।
ਖਤ੍ਰੀ ਮਾਰ ਇਕੀਹ ਵਾਰ, ਰਾਮਾਇਣ ਕਰਿ ਭਾਰਥ ਭਾਰੇ ।
ਕਾਮ ਕ੍ਰੋਧ ਨ ਸਾਧਿਓ, ਲੋਭ ਮੋਹ ਹੰਕਾਰ ਨ ਮਾਰੇ ॥ ੮ ॥"

[ਭਾ: ਗੁਰਦਾਸ ਜੀ, ਵਾਰ ੧੨

ਕਾਮਆਦੀ ਦੂਤਾਂ ਦਾ ਟੋਲਾ ਬੜਾ ਨਿਲੱਜ ਹੈ, ਜੋ ਸਭ ਨੂੰ ਮਾਰਦਾ ਹੋਇਆ ਅਜੇ ਤੱਕ ਨਹੀਂ ਹਾਰਿਆ ।

ਅਥਵਾ :–ਇਹ ਮਨ ਬੜਾ ਬੇਸ਼ਰਮ ਹੈ, ਜੋ ਵਿਸ਼ਿਆਂ ਨੂੰ ਭੋਗਦਾ ਹੋਇਆ ਅਜੇ ਤੱਕ ਨਹੀਂ ਹਾਰਿਆ ॥ ੫ ॥

## ਕਹਿ ਰਵਿਦਾਸ ਕਹਾ ਕੈਸੇ ਕੀਜੈ ॥

ਭਗਤ ਰਵਿਦਾਸ ਜੀ ਕਹਿੰਦੇ ਹਨ, ਕਿ ਹੁਣ ਕਿੱਥੇ ਜਾਈਏ ਤੇ ਕੀ ਯਤਨ ਕਰੀਏ ?

## ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ ॥ ੬ ॥ ੧ ॥

ਹੇ ਰਘੁਨਾਥ=ਅਕਾਲ ਪੁਰਖ ! ਆਪ ਜੀ ਤੋਂ ਬਿਨਾਂ ਕਾ ਕੀ=ਕਿਸ ਦੀ ਸ਼ਰਨ ਲਈਏ । ਆਪ ਹੀ ਅਸਾਡੇ ਤੇ ਕਿਰਪਾ ਕਰੋ ਜੋ ਇਨ੍ਹਾਂ ਕਾਮ ਆਦਿਕਾਂ ਤੋਂ ਬਚੇ ਰਹੀਏ ॥ ੬ ॥ ੧ ॥

ਜੈਤਸਰੀ ਰਾਗ ਵਿਚ ਭਗਤ ਰਵਿਦਾਸ ਜੀ ਦਾ ਇੱਕੋ ਹੀ ਸ਼ਬਦ ਹੈ ।

## ਜੈਤਸਰੀ ਰਾਗ ਸਮਾਪਤੰ

# ਰਾਗੁ ਟੋਡੀ

[ਪੰਨਾ ੭੧੧]

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਰਾਗੁ ਟੋਡੀ* ਮਹਲਾ ੪ ਘਰੁ ੧ ॥**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਣੀ ਬਿਵਸਥਾ ਸੁਣਾਉਂਦੇ ਹਨ।

**ਹਰਿ ਬਿਨੁ ਰਹਿ ਨ ਸਕੈ ਮਨੁ ਮੇਰਾ ॥**

ਹਰੀ ਤੋਂ ਬਿਨਾਂ ਮੇਰਾ ਮਨ ਰਹਿ ਨਹੀਂ ਸਕਦਾ।

**ਮੇਰੇ ਪ੍ਰੀਤਮ ਪ੍ਰਾਨ ਹਰਿ ਪ੍ਰਭੁ ਗੁਰੁ ਮੇਲੇ**
**ਬਹੁਰਿ ਨ ਭਵਜਲਿ ਫੇਰਾ ॥ ੧ ॥ ਰਹਾਉ ॥**

ਜਦ ਮੇਰੇ ਪ੍ਰਾਣਾਂ ਦੇ ਪ੍ਰੀਤਮ ਹਰੀ ਪ੍ਰਭੂ ਨਾਲ ਗੁਰੂ ਮੇਲੇਗਾ, ਤਦ ਮੁੜ ਕੇ ਸੰਸਾਰ ਵਿਚ ਫੇਰਾ

---

*ਇਹ ਇੱਕ ਸੰਪੂਰਨ ਜਾਤੀ ਦੀ ਰਾਗਣੀ ਹੈ, ਜੋ ਧਨਾਸਰੀ, ਆਸਾਵਰੀ, ਤੇ ਖਟ, ਤਿੰਨਾਂ ਦੇ ਮੇਲ ਤੋਂ ਬਣਦੀ ਹੈ।

ਇਸ ਦਾ ਮੌਸਮ ਸਰਦ ਰੁੱਤ ਹੈ, ਪਹਿਰ ਦਿਨ ਚੜ੍ਹੇ ਗਾਈ ਜਾਂਦੀ ਹੈ।

"ਨਾਦ ਬਿਨੋਦ" ਵਿੱਚ ਇਸ ਨੂੰ ਭੈਰੋਂ ਦੀ ਇਸਤ੍ਰੀ ਕਿਹਾ ਹੈ।

"ਸੁਰ ਤਾਲ ਸਮੂਹ" ਵਿਚ ਇਸ ਨੂੰ ਮਾਲਕੌਂਸ ਦੀ ਇਸਤ੍ਰੀ ਕਿਹਾ ਹੈ।

"ਬੁੱਧ ਪ੍ਰਕਾਸ਼ ਦਰਪਣ" ਵਿਚ ਇਸ ਨੂੰ ਦੀਪਕ ਰਾਗ ਦੀ ਇਸਤ੍ਰੀ ਲਿਖਿਆ ਹੈ।

"ਰਾਗ ਮਾਲਾ" ਵਿਚ ਭੀ ਇਸ ਨੂੰ ਦੀਪਕ ਰਾਗ ਦੀ ਇਸਤ੍ਰੀ ਲਿਖਿਆ ਹੈ।

ਯਥਾ:-"ਪੁਨਿ ਆਈ ਦੀਪਕ ਕੀ ਬਾਰੀ ॥ ੧ ॥ ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ ॥
ਕਾਮੋਦੀ ਅਉ ਗੂਜਰੀ ਸੰਗਿ ਦੀਪਕ ਕੇ ਥਾਪਿ ॥ ੧ ॥" [ਪੰਨਾ ੧੪੩੦

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗਾਂ ਦੀ ਗਿਣਤੀ ਅਨੁਸਾਰ ਇਸ ਦਾ ਬਾਰ੍ਹਵਾਂ ਨੰਬਰ ਹੈ।

ਨਹੀਂ ਹੋਵੇਗਾ।

**ਮੇਰੈ ਹੀਅਰੈ ਲੋਚ ਲਗੀ ਪ੍ਰਭ ਕੇਰੀ ਹਰਿ ਨੈਨਹੁ ਹਰਿ ਪ੍ਰਭੁ ਹੇਰਾ॥**

ਮੇਰੇ ਹਿਰਦੇ ਵਿਚ ਹਰੀ ਪ੍ਰਭੂ ਦੀ ਲੋਚ=ਇੱਛਾ ਲੱਗੀ ਹੋਈ ਸੀ, ਹੁਣ ਗੁਰਾਂ ਦੀ ਕਿਰਪਾ ਨਾਲ ਮੈਂ ਹਰਿ ਹਰਿ ਪ੍ਰਭੂ ਨੂੰ ਨੈਨਹੁ=ਅੱਖਾਂ ਨਾਲ ਹੇਰਾ=ਵੇਖ ਲਿਆ ਹੈ।

**ਸਤਿਗੁਰਿ ਦਇਆਲਿ ਹਰਿ ਨਾਮੁ ਦ੍ਰਿੜਾਇਆ**
**ਹਰਿ ਪਾਧਰੁ ਹਰਿ ਪ੍ਰਭ ਕੇਰਾ॥੧॥**

ਸਤਿਗੁਰਾਂ ਨੇ ਦਿਆਲੂ ਹੋ ਕੇ ਜੋ ਮੇਰੇ ਮਨ ਵਿਚ ਹਰੀ ਨਾਮ ਦ੍ਰਿੜ੍ਹ ਕਰਾ ਦਿੱਤਾ ਹੈ, ਏਹੋ ਹਰਿ ਹਰਿ ਪ੍ਰਭੂ ਦੀ ਪ੍ਰਾਪਤੀ ਕੇਰਾ=ਦਾ ਪਾਧਰੁ=ਖੁਲ੍ਹਾ ਰਸਤਾ ਹੈ॥੧॥

**ਹਰਿ ਰੰਗੀ ਹਰਿ ਨਾਮੁ ਪ੍ਰਭੁ ਪਾਇਆ ਹਰਿ ਗੋਵਿੰਦ ਹਰਿ ਪ੍ਰਭ ਕੇਰਾ॥**

(੧) ਹਰਿ ਹਰਿ ਗੋਬਿੰਦ ਪ੍ਰਭੂ ਰੰਗੀ ਦਾ ਹਰਿ ਹਰਿ ਨਾਮ ਮੇਰੇ ਹਿਰਦੇ ਵਿਚ ਪ੍ਰਭ=ਸਮਰੱਥ ਗੁਰਾਂ ਨੇ ਪਾਇਆ ਹੈ।

(੨) ਹਰਿ ਹਰਿ ਜੋ ਗੋਬਿੰਦ ਪ੍ਰਭੂ ਹੈ, ਉਸ ਹਰੀ ਰੰਗੀ ਦਾ ਜੋ ਹਰੀ ਨਾਮ ਪ੍ਰਭ=ਰੱਖਯਕ ਹੈ; ਉਹ ਮੇਰੇ ਹਿਰਦੇ ਵਿਚ ਗੁਰਾਂ ਨੇ ਪਾਇਆ ਹੈ।

**ਹਰਿ ਹਿਰਦੈ ਮਨਿ ਤਨਿ ਮੀਠਾ ਲਾਗਾ ਮੁਖਿ ਮਸਤਕਿ ਭਾਗੁ ਚੰਗੇਰਾ॥੨॥**

ਮੱਥੇ ਦੇ ਭਾਗ ਸਾਰਿਆਂ ਤੋਂ ਮੁਖੀ ਤੇ ਚੰਗੇ ਸਨ, ਇਸ ਕਰਕੇ ਹਿਰਦੇ ਵਿਚ ਹਰੀ ਆ ਵਸਿਆ ਹੈ, ਅਤੇ ਮੁਖੀ ਨਾਮ ਮਨ ਤਨ ਵਿਚ ਮੀਠਾ=ਪਿਆਰਾ ਲੱਗਾ ਹੈ॥੨॥

**ਲੋਭ ਵਿਕਾਰ ਜਿਨਾ ਮਨੁ ਲਾਗਾ ਹਰਿ ਵਿਸਰਿਆ ਪੁਰਖੁ ਚੰਗੇਰਾ॥**

ਜਿਨ੍ਹਾਂ ਦਾ ਮਨ ਲੋਭ ਆਦਿਕ ਵਿਕਾਰਾਂ ਵਿਚ ਲੱਗਾ ਹੈ, ਉਹਨਾਂ ਨੂੰ ਚੰਗੇਰਾ=ਚੰਗਾ ਪੁਰਖ ਹਰੀ ਭੁੱਲ ਗਿਆ ਹੈ।

**ਓਇ ਮਨਮੁਖ ਮੂੜ ਅਗਿਆਨੀ ਕਹੀਅਹਿ**
**ਤਿਨ ਮਸਤਕਿ ਭਾਗੁ ਮੰਦੇਰਾ॥੩॥**

ਉਹ ਮਨਮੁਖ ਮੂਰਖ ਅਗਿਆਨੀ ਕਹੇ ਜਾਂਦੇ ਹਨ, ਉਹਨਾਂ ਦੇ ਮੱਥੇ ਦੇ ਭਾਗ ਮੰਦੇਰਾ=ਮੰਦੇ ਹਨ॥੩॥

**ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ॥**

ਅਜੇਹੀ ਬਿਬੇਕ=ਵਿਚਾਰ ਵਾਲੀ ਬੁੱਧੀ ਸਤਿਗੁਰਾਂ ਤੋਂ ਪਾਉਣਾ ਕੀਤੀ, ਤਾਂ ਫਿਰ ਗੁਰਾਂ ਦੁਆਰੇ ਪ੍ਰਭੂ ਦਾ ਗੁਰ ਗਿਆਨੁ=ਅਪ੍ਰੋਖ ਗਿਆਨ ਹੋਇਆ।

**ਜਨ ਨਾਨਕ ਨਾਮੁ ਗੁਰੂ ਤੇ ਪਾਇਆ**
**ਧੁਰਿ ਮਸਤਕਿ ਭਾਗੁ ਲਿਖੇਰਾ ॥ ੪ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਧੁਰ ਤੋਂ ਮੱਥੇ ਉੱਪਰ ਚੰਗੇ ਭਾਗਾਂ ਦੇ ਲਿਖੇ ਅਨੁਸਾਰ ਮੈਂ ਜਨ ਨੇ ਗੁਰਾਂ ਪਾਸੋਂ ਹਰੀ ਨਾਮ ਨੂੰ ਪਾਇਆ ਹੈ ॥ ੪ ॥ ੧ ॥

**ਟੋਡੀ ਮਹਲਾ ੫ ਘਰੁ ੧ ਦੁਪਦੇ ੧ ਓ ਸਤਿਗੁਰ ਪ੍ਰਸਾਦਿ ॥**
**ਸੰਤਨ ਅਵਰ ਨ ਕਾਹੂ ਜਾਨੀ ॥**
**ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ ॥ ਰਹਾਉ ॥**

ਹੇ ਹਰੀ ! ਸੰਤਾਂ ਨੇ ਆਪ ਜੀ ਤੋਂ ਬਿਨਾਂ ਅਵਰ=ਹੋਰ ਕਿਸੇ ਵਿਚ ਪ੍ਰੀਤੀ ਕਰਨੀ ਨਹੀਂ ਜਾਣੀ।
ਹੇ ਹਰੀ ! ਆਪ ਜੀ ਦੇ ਰੰਗਿ=ਪ੍ਰੇਮ ਕਰਕੇ ਸੰਤ ਸਦਾ ਹੀ ਬੇ-ਪਰਵਾਹ ਰਹਿੰਦੇ ਹਨ,
ਹੇ ਹਰੀ ਸੁਆਮੀ ! ਜਿਨ੍ਹਾਂ ਸੰਤਾਂ ਨੂੰ ਇੱਕ ਆਪ ਜੀ ਦਾ ਪਾਖੁ=ਪੱਖ ਹੈ ॥ ਰਹਾਉ ॥

**ਊਚ ਸਮਾਨਾ ਠਾਕੁਰ ਤੇਰੋ ਅਵਰ ਨ ਕਾਹੂ ਤਾਨੀ ॥**

(੧) ਹੇ ਠਾਕੁਰ ! ਆਪ ਜੀ ਦਾ ਅਕਾਸ਼ ਰੂਪੀ ਸਮਾਨਾ=ਚੰਦੋਆ ਸਭ ਤੋਂ ਉੱਚਾ ਹੈ, ਤੇ ਦਸ ਦਿਸ਼ਾਂ ਰੂਪ ਕਨਾਤਾਂ ਹਨ, ਆਪ ਜੀ ਤੋਂ ਬਿਨਾਂ ਇਸ ਤਰ੍ਹਾਂ ਦਾ ਚੰਦੋਆ ਤੇ ਕਨਾਤਾਂ ਹੋਰ ਕਿਸੇ ਨੇ ਨਹੀਂ ਤਾਨੀ=ਤਾਣੀਆਂ।

(੨) ਹੇ ਠਾਕੁਰ ! ਆਪ ਜੀ ਦਾ ਜਸ ਰੂਪੀ ਚੰਦੋਆ ਸਭ ਤੋਂ ਉੱਚਾ ਹੈ, ਤੇ ਭਗਤੀ ਰੂਪ ਕਨਾਤਾਂ ਹਨ, ਐਸੀ ਭਗਤੀ ਰੂਪ ਕਨਾਤ ਸੰਤਾਂ ਤੋਂ ਬਿਨਾਂ ਹੋਰ ਕਿਸੇ ਨੇ ਨਹੀਂ ਤਾਣੀ।

**ਐਸੋ ਅਮਰੁ ਮਿਲਿਓ ਭਗਤਨ ਕਉ ਰਾਚਿ ਰਹੇ ਰੰਗਿ ਗਿਆਨੀ ॥ ੧ ॥**

(੧) ਐਸਾ ਅਮਰੁ=ਪਰਮਾਤਮਾ ਭਗਤਾਂ ਨੂੰ ਮਿਲਿਆ ਹੈ, ਗਿਆਨ-ਵਾਨ ਪੁਰਸ਼ ਉਸ ਪ੍ਰਭੂ ਦੇ ਰੰਗਿ=ਪ੍ਰੇਮ ਵਿਚ ਰਚ ਰਹੇ ਹਨ।

(੨) ਭਗਤਾਂ ਨੂੰ ਅਜੇਹਾ ਅਮਰੁ=ਰਾਜ ਮਿਲਿਆ ਹੈ, ਜਿਸ ਕਰਕੇ ਉਹ ਗਿਆਨੀ ਭਗਤ, ਗਿਆਨ ਦੇ ਰੰਗ ਵਿਚ ਹੀ ਰਚ ਰਹੇ ਹਨ ॥ ੧ ॥

**ਰੋਗ ਸੋਗ ਦੂਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ ॥**

ਰੋਗ, ਸੋਗ=ਚਿੰਤਾ, ਜਨਮ ਮਰਨ ਦਾ ਦੁੱਖ, ਜਰਾ=ਬੁਢੇਪਾ, ਮਰਨਾ ਇਤ ਆਦਿਕ ਕੋਈ ਭੀ ਹਰੀ ਦੇ ਸੇਵਕ ਜਨਾਂ ਦੇ ਨਿਕਟਾਨੀ ਨੇੜੇ ਨਹੀਂ ਆਉਂਦੇ।

**ਨਿਰਭਉ ਹੋਇ ਰਹੇ ਲਿਵ ਏਕੈ ਨਾਨਕ ਹਰਿ ਮਨੁ ਮਾਨੀ ॥ ੨ ॥ ੧ ॥**

ਗੁਰੂ ਜੀ ਕਥਨ ਕਰਦੇ ਹਨ, ਉਹ ਇੱਕ ਪ੍ਰਭੂ ਵਿਚ ਲਿਵ ਲਗਾ ਕੇ ਨਿਰਭਉ ਹੋ ਰਹੇ ਹਨ, ਅਤੇ ਉਨ੍ਹਾਂ ਦੇ ਮਨ ਦੀ ਬਿਰਤੀ ਹਰੀ ਵਿਚ ਮਾਨੀ=ਮੰਨੀ ਗਈ ਹੈ।

ਅਥਵਾ :-ਉਨ੍ਹਾਂ ਦੇ ਮਨ ਨੂੰ ਹਰੀ ਦਾ ਮਾਨੀ=ਮਾਣ ਹੈ ॥੨॥੧॥

**ਟੋਡੀ ਮਹਲਾ ੫ ॥ ਹਰਿ ਬਿਸਰਤ ਸਦਾ ਖੁਆਰੀ ॥**

(੧) ਹਰਿ=ਹਰ ਤਰ੍ਹਾਂ ਦੇ ਵਿਸ਼ਿਆਂ ਵਿਚ ਰਤ=ਪ੍ਰੀਤੀ ਕਰਨ ਨਾਲ ਸਦਾ ਖੁਆਰੀ ਹੁੰਦੀ ਹੈ।

(੨) ਹੇ ਹਰੀ ! ਤੇਰੇ ਬਿਸਰਤ=ਭੁੱਲ ਜਾਣ ਕਰਕੇ ਸਦਾ ਖੁਆਰੀ ਖਰਾਬੀ ਹੁੰਦੀ ਹੈ।

ਯਥਾ:-"ਹਰਿ ਬਿਸਰਤ ਸੋ ਮੂਆ ॥ ੧ ॥ ਰਹਾਉ ॥
ਨਾਮੁ ਧਿਆਵੈ ਸਰਬ ਫਲ ਪਾਵੈ ਸੋ ਜਨੁ ਸੁਖੀਆ ਹੂਆ ॥ ੧ ॥" (ਆਸਾ ਮ: ੫, ਪੰਨਾ ੪੦੭)

**ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ ॥ ਰਹਾਉ ॥**

ਹੇ ਪ੍ਰਭੂ ! ਜਿਨ੍ਹਾਂ ਨੂੰ ਆਪ ਜੀ ਦੀ ਓਟ ਹੈ ਉਨ੍ਹਾਂ ਨੂੰ ਧੋਖਾ=ਸੰਸਾ ਕਿਸ ਤਰ੍ਹਾਂ ਬਿਆਪਦਾ ਹੈ, ਭਾਵ ਨਹੀਂ ਬਿਆਪਦਾ ॥ਰਹਾਉ॥

[ਪੰਨਾ ੭੧੨]

**ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥**

ਨਾਮ ਸਿਮਰਨ ਤੋਂ ਬਿਨਾਂ ਜੋ ਜੀਵਨੁ ਬਲਨਾ=ਜੀਵਦਿਆਂ ਰਹਿਣਾ ਹੈ, ਵਾ :-ਸਿਮਰਨ ਤੋਂ ਬਿਨਾਂ ਜੋ ਜੀਊਂਣਾ ਹੈ ਉਹ ਬਲਨਾ=ਸੜਨਾ ਹੈ, ਜਿਵੇਂ ਅਜਗਰ ਸੱਪ ਦੀ ਆਪਣੀ ਆਰਜਾ (ਉਮਰਾ) ਹੀ ਅਰੀ ਹੁੰਦੀ ਹੈ, ਤਿਵੇਂ ਉਹ ਪੁਰਸ਼ ਦੁਖੀ ਰਹਿੰਦਾ ਹੈ।

**ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ ॥ ੧ ॥**

ਭਾਵੇਂ ਨੌਂ ਖੰਡਾਂ ਦਾ ਰਾਜ ਭੀ ਕਰਦਾ ਰਹੇ ਤੌਂਭੀ ਅੰਤ ਸਮੇਂ ਵਿਚ ਹਾਰ ਕੇ ਜਾਏਗਾ ॥੧॥

**ਗੁਣ ਨਿਧਾਨ ਗੁਣ ਤਿਨਹੀ ਗਾਏ ਜਾ ਕਉ ਕਿਰਪਾ ਧਾਰੀ ॥**

ਸ਼ੁਭ-ਗੁਣਾਂ ਦਾ ਨਿਧਾਨ=ਖਜ਼ਾਨਾ ਜੋ ਪ੍ਰਭੂ ਹੈ ਉਸਦੇ ਜਸ ਰੂਪ ਗੁਣ ਉਨ੍ਹਾਂ ਨੇ ਗਾਏ ਹਨ, ਜਿਨ੍ਹਾਂ ਉੱਤੇ ਉਸਨੇ ਆਪ ਕਿਰਪਾ ਕੀਤੀ ਹੈ।

**ਸੋ ਸੁਖੀਆ ਧੰਨੁ ਉਸੁ ਜਨਮਾ ਨਾਨਕ ਤਿਸੁ ਬਲਿਹਾਰੀ ॥੨॥੨॥**

ਉਹ ਸੁਖੀ ਹੈ, ਉਸਦਾ ਜਨਮ ਭੀ ਧੰਨ ਹੈ; ਗੁਰੂ ਜੀ ਕਥਨ ਕਰਦੇ ਹਨ, ਮੈਂ ਉਸ ਤੋਂ ਬਲਿਹਾਰ ਜਾਂਦਾ ਹਾਂ ॥ ੨ ॥ ੨ ॥

## ਟੋਡੀ ਮਹਲਾ ੫ ਘਰੁ ੨ ਚਉਪਦੇ

## ੧ ਓ ਸਤਿਗੁਰ ਪ੍ਰਸਾਦਿ ॥ ਧਾਇਓ ਰੇ ਮਨ ਦਹ ਦਿਸ ਧਾਇਓ ॥

(੧) ਹੇ ਭਾਈ ! ਧਾਇਓ=ਧਾ ਜਾਣ ਵਾਲੇ ਅਨਿੱਸਥਰ ਪਦਾਰਥਾਂ ਲਈ ਇਹ ਮਨ ਦਸੋ ਦਿਸ਼ਾਂ ਵਿਚ ਧਾਇਓ=ਦੌੜ ਰਿਹਾ ਹੈ। (੨) ਹੇ ਪ੍ਰਭੂ ! ਇਹ ਮਨ ਦੌੜਣ ਵਾਲਾ ਹੋ ਕੇ ਦਸੋ ਦਿਸ਼ਾਂ ਵੱਲ ਦੌੜ ਰਿਹਾ ਹੈ।

## ਮਾਇਆ ਮਗਨ ਸੁਆਦਿ ਲੋਭਿ ਮੋਹਿਓ ਤਿਨਿ ਪ੍ਰਭਿ ਆਪਿ ਭੁਲਾਇਓ ॥ਰਹਾਉ॥

ਮਾਇਆ ਵਿਚ ਮਸਤ ਹੋ ਕੇ ਸੁਆਦਾਂ ਦੇ ਲੋਭ ਵਿਚ ਮੋਹਿਆ ਗਿਆ ਹੈ, ਤਿਨਿ=ਉਨ੍ਹਾਂ ਵਿਕਾਰਾਂ ਨੇ ਆਪਣੇ ਪ੍ਰਭੂ ਤੋਂ ਭੁਲਾ ਦਿੱਤਾ ਹੈ, ਯਾਂ ਇਸ ਕਰਕੇ ਤਿਸ ਪ੍ਰਭੂ ਨੇ ਆਪ ਭੁਲਾ ਦਿੱਤਾ ਹੈ ॥ ਰਹਾਉ ॥

## ਹਰਿ ਕਥਾ ਹਰਿ ਜਸ ਸਾਧਸੰਗਤਿ ਸਿਉ ਇਕੁ ਮੁਹਤੁ ਨ ਇਹੁ ਮਨੁ ਲਾਇਓ ॥

ਹਰੀ ਦੀ ਕਥਾ, ਹਰੀ ਦੇ ਜਸ, ਅਤੇ ਸਤਸੰਗਤ ਨਾਲ ਇੱਕ ਮੁਹਤੁ=ਅੱਧੀ ਘੜੀ ਭਰ ਵੀ ਇਸ ਮਨ ਨੂੰ ਨਹੀਂ ਲਗਾਇਆ।

## ਬਿਗਸਿਓ ਪੇਖਿ ਰੰਗੁ ਕਸੁੰਭ ਕੋ ਪਰ ਗ੍ਰਿਹ ਜੋਹਨਿ ਜਾਇਓ ॥ ੧ ॥

ਕਸੁੰਭੇ ਰੰਗ ਵਾਂਗ ਨਾਸ ਹੋਣ ਵਾਲੇ ਪਦਾਰਥਾਂ ਨੂੰ ਵੇਖ ਕੇ ਬਿਗਸਿਓ=ਖੁਸ਼ ਹੋ ਰਿਹਾ ਹੈ,
ਅਤੇ ਪ੍ਰਤੱਖ ਪਰਾਏ ਘਰਾਂ ਨੂੰ, ਵਾ :–ਪਰ ਇਸਤ੍ਰੀ ਨੂੰ ਵੇਖਣ ਲਈ ਜਾਂਦਾ ਹੈ ॥ ੧ ॥

## ਚਰਨ ਕਮਲ ਸਿਉ ਭਾਉ ਨ ਕੀਨੋ ਨਹ ਸਤਪੁਰਖੁ ਮਨਾਇਓ ॥

ਗੁਰਦੇਵਾਂ ਦੇ ਚਰਨ ਕਮਲਾਂ ਨਾਲ ਭਾਉ=ਪ੍ਰੇਮ ਨਹੀਂ ਕੀਤਾ, ਨਾ ਹੀ ਸਤਪੁਰਖੁ=ਪਰਮੇਸ਼ਰ ਨੂੰ ਮਨਾਇਆ।

## ਧਾਵਤ ਕਉ ਧਾਵਹਿ ਬਹੁ ਭਾਤੀ ਜਿਉ ਤੇਲੀ ਬਲਦੁ ਭ੍ਰਮਾਇਓ ॥ ੨ ॥

ਧਾਵਤ=ਨਾਸਵੰਤ ਪਦਾਰਥਾਂ ਨੂੰ ਲੈਣ ਵਾਸਤੇ ਬਹੁਤ ਤਰ੍ਹਾਂ ਨਾਲ ਧਾਵਹਿ=ਭੱਜਾ ਫਿਰਦਾ ਹੈ,
ਜਿਵੇਂ ਤੇਲੀ ਦਾ ਬਲਦ ਕੋਹਲੂ ਦੇ ਦੁਆਲੇ ਭੌਂਦਾ ਫਿਰਦਾ ਹੈ ॥ ੨ ॥

## ਨਾਮ ਦਾਨੁ ਇਸਨਾਨੁ ਨ ਕੀਓ ਇਕ ਨਿਮਖ ਨ ਕੀਰਤਿ ਗਾਇਓ ॥

ਨਾਮ ਨਹੀਂ ਜਪਿਆ, ਕਿਸੇ ਗ੍ਰੀਬ ਨੂੰ ਦਾਨ ਨਹੀਂ ਦਿੱਤਾ, ਤੇ ਅੰਮ੍ਰਿਤ ਵੇਲੇ ਉੱਠਕੇ ਇਸ਼ਨਾਨ ਭੀ ਨਹੀਂ ਕੀਤਾ, ਇੱਕ ਨਿਮਖ ਮਾਤ੍ਰ ਸਮਾਂ ਭੀ ਵਾਹਿਗੁਰੂ ਦੀ ਕੀਰਤੀ ਨੂੰ ਨਹੀਂ ਗਾਵਣਾ ਕੀਤਾ।

## ਨਾਨਾ ਝੂਠਿ ਲਾਇ ਮਨੁ ਤੋਖਿਓ ਨਹ ਬੂਝਿਓ ਅਪਨਾਇਓ ॥ ੩ ॥

ਨਾਨਾ=ਅਨੇਕ ਤਰ੍ਹਾਂ ਦੇ ਝੂਠ ਵਿਚ ਲਗਾ ਕੇ ਮਨ ਨੂੰ ਤੋਖਿਓ=ਖੁਸ਼ ਰੱਖਿਆ ਹੈ ਤੇ ਆਪਣਾ ਆਪ ਅਰਥਾਤ ਆਪਣੇ ਸਰੂਪ ਨੂੰ ਜਾਣਿਆਂ ਨਹੀਂ ਹੈ ॥ ੩ ॥

**ਪਰ ਉਪਕਾਰ ਨ ਕਬਹੂ ਕੀਏ ਨਹੀ ਸਤਿਗੁਰੁ ਸੇਵਿ ਧਿਆਇਓ ॥**

ਪਰਉਪਕਾਰ ਆਦਿਕ ਸੁਭ ਕਰਮ ਭੀ ਕਦੇ ਨਹੀਂ ਕੀਤੇ, ਨਾ ਹੀ ਸਤਿਗੁਰਾਂ ਨੂੰ ਸੇਵ:ਕੇ ਨਾਮ ਨੂੰ ਸਿਮਰਿਆ।

**ਪੰਚ ਦੂਤ ਰਚਿ ਸੰਗਤਿ ਗੋਸਟਿ ਮਤਵਾਰੋ ਮਦ ਮਾਇਓ ॥ ੪ ॥**

ਪੰਜ ਕਾਮ ਆਦਿਕ ਦੂਤਾਂ ਦੀ ਸੰਗਤ ਵਿਚ ਰਚਕੇ ਉਨ੍ਹਾਂ ਨਾਲ ਹੀ ਗੋਸਟਿ=ਗੱਲ-ਬਾਤ ਨਾ[illegible] ਹੈ, ਤੇ ਮਾਇਆ ਦੇ ਮਦ ਵਿਚ ਮਤਵਾਲਾ ਹੋ ਗਿਆ ਹੈ ॥ ੪ ॥

**ਕਰਉ ਬੇਨਤੀ ਸਾਧਸੰਗਤਿ ਹਰਿ ਭਗਤਿ ਵਛਲ ਸੁਣਿ ਆਇਓ ॥**

ਹੇ ਹਰੀ ! ਆਪ ਜੀ ਦਾ ਨਾਮ ਭਗਤ ਵਛਲ ਸੁਣ ਕੇ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ ਤੇ ਬੇਨਤੀ ਕਰਦਾ ਹਾਂ, ਆਪ ਮੈਨੂੰ ਸਤ ਸੰਗਤ ਕਰਨੀ ਦਿਓ।

**ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਲਾਜ ਅਪੁਨਾਇਓ ॥੫॥੧॥੩॥**

ਗੁਰੂ ਜੀ ਕਥਨ ਕਰਦੇ ਹਨ, ਇਸ ਤਰ੍ਹਾਂ ਬੇਨਤੀ ਕਰੋ, ਹੇ ਹਰੀ ! ਮੈਂ ਦੌੜਕੇ ਆਪ ਜੀ ਦੇ ਪਿੱਛੇ ਆ ਪਿਆ ਹਾਂ, ਮੈਨੂੰ ਆਪਣਾ ਦਾਸ ਜਾਣ ਕੇ ਮੇਰੀ ਲੱਜਾ ਰੱਖ ਲਵੋ ॥ ੫ ॥ ੧ ॥ ੩ ॥

**ਟੋਡੀ ਮਹਲਾ ੫ ॥ ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥**

ਪ੍ਰਭੂ ਦੇ ਬੁੱਝੇ ਤੋਂ ਬਿਨਾਂ ਮਨੁੱਖ ਦਾ ਜਗਤ ਵਿਚ ਆਉਣਾ ਵਿਅਰਥ ਹੈ।

**ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ ॥ ਰਹਾਉ ॥**

ਭਾਵੇਂ ਉਹ ਤਨ ਉੱਤੇ ਅਨੇਕ ਤਰ੍ਹਾਂ ਦੇ ਕੱਪੜੇ ਸਜਾ ਕੇ ਬਹੁਤ ਤਰ੍ਹਾਂ ਦੇ ਸ਼ਿੰਗਾਰ ਕਰਦਾ ਹੈ, ਪਰ ਉਹ ਸਾਰੇ ਇਸ ਤਰ੍ਹਾਂ ਨਿਸਫਲ ਹਨ, ਜਿਵੇਂ ਮਿਰਤਕੁ=ਮੁਰਦੇ ਨੂੰ ਕੱਪੜੇ ਪੁਆਏ ਹੁੰਦੇ ਹਨ ॥ ਰਹਾਉ ॥

**ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ ॥**

ਧਾਇ ਧਾਇ=ਦੌੜ ਦੌੜ ਕੇ ਕ੍ਰਿਪਨ=ਸੂਮ ਨੇ ਬੜਾ ਸ੍ਰਮੁ=ਕਸ਼ਟ (ਥਕੇਵਾਂ) ਸਹਾਰਨਾ ਕੀਤਾ, ਤੇ ਬਹੁਤ ਸਾਰੀ ਮਾਇਆ ਇਕਤ੍ਰ=ਇਕੱਠੀ ਕਰ ਲਈ। ਪਰ ਉਸ ਮਾਇਆ ਕਰਕੇ-

**ਦਾਨੁ ਪੁੰਨੁ ਨਹੀ ਸੰਤਨ ਸੇਵਾ ਕਿਤਹੀ ਕਾਜਿ ਨ ਆਇਆ ॥ ੧ ॥**

ਕੋਈ ਦਾਨ ਪੁੰਨ ਨਾ ਕੀਤਾ, ਨਾ ਹੀ ਸੰਤਾਂ ਦੀ ਸੇਵਾ ਕੀਤੀ, ਇਸ ਲਈ ਸੂਮ ਦਾ ਪਦਾਰਥ ਕਿਸੇ ਭੀ ਕੰਮ ਵਿਚ ਨਾ ਆਇਆ, ਅਰਥਾਤ ਕੋਈ ਪਦਾਰਥ ਸਫਲਾ ਨਾ ਹੋਇਆ ॥ ੧ ॥

**ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ ॥**

ਜਿਵੇਂ ਕਾਮਨਿ=ਇਸਤ੍ਰੀ ਨੇ ਆਭਰਣ=ਗਹਿਣੇ ਪਾ ਕਰਕੇ ਸੇਜਾ ਸਵਾਰੀ ਹੈ, ਅਤੇ ਹੋਰ ਭੀ ਸਾਰਾ ਚੰਗਾ ਥਾਟੁ=ਬਣਾ ਬਣਾਇਆ ਹੈ।

**ਸੰਗੁ ਨ ਪਾਇਓ ਅਪੁਨੇ ਭਰਤੇ ਪੇਖਿ ਪੇਖਿ ਦੁਖੁ ਪਾਇਆ ॥ ੨ ॥**

ਪਰ ਜੇਕਰ ਉਸ ਨੇ ਆਪਣੇ ਭਰਤੇ=ਪਤੀ ਦਾ ਸੰਗੁ=ਮਿਲਾਪ ਨਹੀਂ ਪਾਇਆ ਤਾਂ ਉਹ ਉਹਨਾਂ ਸ਼ਿੰਗਾਰਾਂ ਨੂੰ ਵੇਖ ਵੇਖ ਕੇ ਹੀ ਦੁੱਖ ਨੂੰ ਪਾਉਂਦੀ ਹੈ ॥ ੨ ॥

**ਸਾਰੋ ਦਿਨਸੁ ਮਜੂਰੀ ਕਰਤਾ ਤੁਹੁ ਮੂਸਲਹਿ ਛਰਾਇਆ ॥**

ਜਿਵੇਂ ਕੋਈ ਪੁਰਸ਼ ਸਾਰਾ ਦਿਨ ਮਜ਼ਦੂਰੀ ਕਰਦਾ ਰਿਹਾ, ਜੋ ਮੂਸਲਹਿ=ਮੋਲ੍ਹੇ ਨੂੰ ਲੈ ਕੇ ਤੋਹਾਂ ਨੂੰ ਛਰਾਇਆ=ਕੁੱਟਦਾ ਰਿਹਾ, ਪਰ ਤੋਹਾਂ ਦੇ ਕੁੱਟਣ ਨਾਲ ਜਿਵੇਂ ਕੁਛ ਨਹੀਂ ਮਿਲਦਾ। ਤਿਵੇਂ ਇਹ ਜੀਵ ਸਾਰੀ ਉਮਰਾ ਇਸਤ੍ਰੀ ਪੁੱਤਰ ਆਦਿਕਾਂ ਦੀ ਮਜ਼ਦੂਰੀ ਕਰਦਾ ਰਿਹਾ, ਅਤੇ ਮੋਲ੍ਹੇ ਨੂੰ ਲੈ ਕੇ ਤੋਹ ਕੁੱਟਦਾ ਰਿਹਾ ਭਾਵ ਸ਼ਕਾਮ ਕਰਮਾਂ ਦੇ ਕਰਨ ਨਾਲ ਬ੍ਰਹਮ ਗਿਆਨ ਰੂਪੀ ਦਾਣੇ ਪ੍ਰਾਪਤ ਨਾ ਹੋਏ।

**ਖੇਦੁ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ ॥ ੩ ॥**

ਬੇਗਾਰੀ ਪੁਰਸ਼ ਵਾਂਗ ਇਸ ਜੀਵ ਨੂੰ ਬੜਾ ਭਾਰੀ ਖੇਦੁ=ਦੁੱਖ ਪ੍ਰਾਪਤ ਹੋਇਆ, ਕਿਉਂਕਿ ਇਸ ਨੇ ਜੋ ਕੁਝ ਭੀ ਕੀਤਾ ਉਹ ਸਰੂਪ ਰੂਪੀ ਘਰ ਦੇ ਕੰਮ ਵਿਚ ਨਾ ਆਇਆ ॥ ੩ ॥

**ਭਇਓ ਅਨੁਗ੍ਰਹੁ ਜਾ ਕਉ ਪ੍ਰਭ ਕੋ ਤਿਸੁ ਹਿਰਦੈ ਨਾਮੁ ਵਸਾਇਆ ॥**

ਜਿਸ ਨੂੰ ਪ੍ਰਭੂ ਦਾ ਅਨੁਗ੍ਰਹੁ ਪ੍ਰਾਪਤ ਹੋਇਆ ਹੈ, ਉਸ ਨੇ ਹਿਰਦੇ ਵਿਚ ਨਾਮ ਨੂੰ ਵਸਾਇਆ ਹੈ।

**ਸਾਧ ਸੰਗਤਿ ਕੈ ਪਾਛੈ ਪਰਿਅਉ ਜਨ ਨਾਨਕ ਹਰਿ ਰਸੁ ਪਾਇਆ ॥੪॥੨॥੪॥**

ਗੁਰੂ ਜੀ ਕਥਨ ਕਰਦੇ ਹਨ, ਜੋ ਪੁਰਸ਼ ਸਤਸੰਗਤ ਦੇ ਪਿੱਛੇ ਪਿਆ ਹੈ, ਉਸ ਜਨ ਨੇ ਹਰੀ ਰਸ ਨੂੰ ਪਾਇਆ ਹੈ ॥ ੪ ॥ ੨ ॥ ੪ ॥

**ਟੋਡੀ ਮਹਲਾ ੫ ॥ ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ ॥**

ਹੇ ਕਿਰਪਾ ਦੇ ਸਮੁੰਦਰ ਹਰੀ ! ਮੇਰੇ ਹਿਰਦੇ ਵਿਚ ਆਪ ਨਿਤਾ ਪ੍ਰਤੀ ਵਸਣਾ ਕਰੋ।

**ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ ॥ ਰਹਾਉ ॥**

ਮੇਰੇ ਹਿਰਦੇ ਵਿਚ ਉਸ ਤਰ੍ਹਾਂ ਦੀ ਬੁੱਧੀ ਪਰਗਾਸਾ=ਪ੍ਰਗਟ ਕਰੋ,
ਵਾ :-ਰੋਸ਼ਨ ਕਰੋ, ਜਿਸ ਕਰਕੇ ਮਾਲਕ ਪ੍ਰਭੂ ਨਾਲ ਪ੍ਰੀਤੀ ਲੱਗ ਜਾਵੇ ॥ ਰਹਾਉ ॥

**ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ ॥**

ਆਪ ਜੀ ਦੇ ਦਾਸਾਂ ਦੀ ਚਰਨ ਧੂੜੀ ਪਾਵਣਾ ਕਰਾਂ,
ਅਤੇ ਚਰਨ ਧੂੜੀ ਲੈ ਲੈ ਕੇ ਮੱਥੇ ਉੱਪਰ ਲਗਾਵਣਾ ਕਰਾਂ।

[ਪੰਨਾ ੭੧੩]

**ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ ॥ ੧ ॥**

ਹੇ ਹਰੀ ! ਜਿਸ ਨਾਲ ਬੜੇ ਬੜੇ ਪਾਪੀ ਪਵਿੱਤ੍ਰ ਹੋ ਜਾਂਦੇ ਹਨ, ਉਨ੍ਹਾਂ ਗੁਣਾਂ ਦਾ ਕੀਰਤਨ ਗਾਵਣਾ ਕਰਾਂ ॥ ੧ ॥

**ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ ॥**

ਆਪ ਜੀ ਦੀ ਆਗਿਆ ਮੈਨੂੰ ਮਿੱਠੀ ਲੱਗੇ, ਅਤੇ ਆਪ ਜੀ ਦਾ ਕੀਤਾ ਹੋਇਆ ਕਰਤੱਬ ਮਨ ਨੂੰ ਭਾ ਜਾਵੇ।

**ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥ ੨ ॥**

ਜੋ ਤੂੰ ਦੇਵੇਂ ਉਸੇ ਨਾਲ ਇਹ ਮਨ ਰੱਜਿਆ ਰਹੇ, ਆਨ=ਹੋਰ ਕਿਸੇ ਤਰਫ ਦੌੜਕੇ ਨਾ ਜਾਵੇ ॥੨॥

**ਸਦਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ ॥**

ਹੇ ਪ੍ਰਭੂ ਸੁਆਮੀ ! ਮੈਂ ਸਦਾ ਹੀ ਆਪ ਜੀ ਨੂੰ ਨੇੜੇ ਕਰਕੇ ਜਾਣਾਂ, ਅਤੇ ਸਾਰਿਆਂ ਸੰਤਾਂ ਦੀ ਚਰਨ ਧੂੜੀ ਹੋ ਕੇ ਰਹਾਂ।

**ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ ॥ ੩ ॥**

ਸੰਤਾਂ ਦੀ ਸੰਗਤ ਕਰਨੀ ਪ੍ਰਾਪਤ ਹੋਵੇ ਤਾਂ ਆਪਣੇ ਪ੍ਰਭੂ ਨੂੰ ਜਾਣ ਲਈਦਾ ਹੈ ॥ ੩ ॥

**ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ ॥**

ਹੇ ਪ੍ਰਭੂ ! ਅਸੀਂ ਸਦਾ ਸਦਾ ਆਪ ਜੀ ਦੇ ਛੋਹਰੇ=ਦਾਸ ਹਾਂ, ਹੇ ਪ੍ਰਭੂ ! ਤੂੰ ਅਸਾਡਾ ਮੀਰਾ=ਪਾਤਿਸ਼ਾਹ ਹੈਂ।

**ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ ॥੪॥੩॥੫॥**

ਗੁਰੂ ਜੀ ਕਥਨ ਕਰਦੇ ਹਨ, ਅਸੀਂ ਆਪ ਜੀ ਦੇ ਬੱਚੇ ਹਾਂ, ਤੁਸੀਂ ਅਸਾਡੇ ਮਾਂ ਪਿਉ ਹੋ, ਅਤੇ ਆਪ ਜੀ ਦਾ ਨਾਮ ਅਸਾਡੇ ਮੂੰਹ ਵਿਚ ਖੀਰਾ=ਅਸਥਨ ਭਾਵ ਦੁੱਧ ਹੈ ॥ ੪ ॥ ੩ ॥ ੫ ॥

## ਟੋਡੀ ਮਹਲਾ ੫ ਘਰੁ ੨ ਦੁਪਦੇ

**ੴ ਸਤਿਗੁਰ ਪ੍ਰਸਾਦਿ ॥ ਮਾਗਉ ਦਾਨੁ ਠਾਕੁਰ ਨਾਮ ॥**

ਹੇ ਠਾਕੁਰ ! ਮੈਂ ਆਪ ਜੀ ਪਾਸੋਂ ਨਾਮ ਦਾ ਦਾਨ ਮੰਗਦਾ ਹਾਂ।

**ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ ॥ ੧ ॥ ਰਹਾਉ ॥**

ਅਵਰ=ਹੋਰ ਕੁਝ ਭੀ ਮੇਰੇ ਨਾਲ ਜਾਣ ਵਾਲਾ ਨਹੀਂ ਹੈ, ਆਪ ਜੀ ਦੀ ਕਿਰਪਾ ਕਰਕੇ ਗੁਣਾਂ ਦਾ

ਗਾਮ=ਗਾਇਨ ਕਰਨਾ ਮਿਲੇ ॥੧॥ਰਹਾਉ॥

**ਰਾਜੁ ਮਾਲੁ ਅਨੇਕ ਭੋਗ ਰਸ ਸਗਲ ਤਰਵਰ ਕੀ ਛਾਮ ॥**

ਰਾਜ ਮਾਲ ਆਦਿਕਾਂ ਕਰਕੇ ਜੋ ਅਨੇਕ ਤਰ੍ਹਾਂ ਦੇ ਰਸਾਂ ਦਾ ਭੋਗਣਾ ਹੈ, ਇਹ ਸਾਰੇ ਬ੍ਰਿੱਛ ਦੀ ਛਾਮ=ਛਾਂ ਵਾਂਗ ਅਨਿੱਸਥਰ ਹਨ।

**ਧਾਇ ਧਾਇ ਬਹੁ ਬਿਧਿ ਕਉ ਧਾਵੈ ਸਗਲ ਨਿਰਾਰਥ ਕਾਮ ॥੧॥**

ਧਾ ਜਾਣ ਵਾਲੇ ਪਦਾਰਥਾਂ ਵਿਚ ਮਨ ਧਾਵਣੇ ਵਾਲਾ ਹੋ ਕੇ ਬਹੁਤ ਤਰ੍ਹਾਂ ਨਾਲ ਧਾਵੈ=ਦੌੜਦਾ ਹੈ, ਇਸ ਲਈ ਇਸ ਦੇ ਸਾਰੇ ਕੰਮ ਨਿਰਾਰਥ=ਨਿਕੰਮੇ ਹਨ ॥੧॥

**ਬਿਨੁ ਗੋਵਿੰਦ ਅਵਰੁ ਜੇ ਚਾਹਉ ਦੀਸੈ ਸਗਲ ਬਾਤ ਹੈ ਖਾਮ ॥**

(੧) ਗੋਬਿੰਦ ਦੇ ਭਜਨ ਤੋਂ ਬਿਨਾਂ ਹੋਰ ਜੇਹੜੀ ਚਾਹਉ=ਚਾਹੁਣਾ ਹੈ, ਇਹ ਸਾਰੀ ਖਾਮ=ਕੱਚੀ ਗੱਲ ਦਿਸਦੀ ਹੈ।

(੨) ਹੇ ਗੋਬਿੰਦ ਆਪ ਜੀ ਤੋਂ ਬਿਨਾਂ, ਜੇ ਮੈਂ ਹੋਰ ਪਦਾਰਥਾਂ ਨੂੰ ਚਾਹਵਾਂ ਤਾਂ ਇਹ ਸਾਰੀਆਂ ਕੱਚੀਆਂ ਗੱਲਾਂ ਦਿਸਦੀਆਂ ਹਨ।

**ਕਹੁ ਨਾਨਕ ਸੰਤ ਰੇਨ ਮਾਗਉ ਮੇਰੋ ਮਨੁ ਪਾਵੈ ਬਿਸ੍ਰਾਮ ॥੨॥੧॥੬॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਸੰਤਾਂ ਦੀ (ਚਰਨ) ਰੇਨ=ਧੂੜੀ ਮੰਗਦਾ ਹਾਂ, ਜਿਸ ਕਰਕੇ ਮੇਰਾ ਮਨ ਇਸਥਿਤੀ ਨੂੰ ਪਾਵੇ ॥੨॥੧॥੬।

**ਟੋਡੀ ਮਹਲਾ ੫ ॥ ਪ੍ਰਭ ਜੀ ਕੋ ਨਾਮੁ ਮਨਹਿ ਸਾਧਾਰੈ ॥**

ਪ੍ਰਭੂ ਜੀ ਦਾ ਨਾਮ ਹੀ ਮਨ ਨੂੰ ਸਾਧਾਰੈ=ਆਸਰੇ ਦੇ ਸਹਿਤ ਕਰਦਾ ਹੈ।

**ਜੀਅ ਪ੍ਰਾਨ ਸੂਖ ਇਸੁ ਮਨ ਕਉ ਬਰਤਨਿ ਏਹ ਹਮਾਰੈ ॥੧॥ਰਹਾਉ॥**

ਮੇਰੇ ਜੀਅ, ਪ੍ਰਾਣ, ਤੇ ਮਨ ਨੂੰ ਇਸੇ ਨਾਮ ਦਾ ਸੁਖ ਹੈ, ਏਹ ਨਾਮ ਹੀ ਮੇਰੇ ਕੋਲ ਬਰਤਨਿ= ਵਰਤਣ-ਵਲੇਵਾ ਹੈ ॥੧॥ਰਹਾਉ॥

**ਨਾਮੁ ਜਾਤਿ ਨਾਮੁ ਮੇਰੀ ਪਤਿ ਹੈ ਨਾਮੁ ਮੇਰੈ ਪਰਵਾਰੈ ॥**

ਨਾਮ ਮੇਰੀ ਜਾਤੀ ਹੈ ਨਾਮ ਹੀ ਮੇਰੀ ਪਤਿ=ਪੰਗਤੀ, ਯਾਂ ਪਤ-ਆਬਰੋ ਹੈ, ਅਤੇ ਨਾਮ ਹੀ ਮੇਰਾ ਪਰਵਾਰ ਹੈ।

**ਨਾਮੁ ਸਖਾਈ ਸਦਾ ਮੇਰੈ ਸੰਗਿ ਹਰਿ ਨਾਮੁ ਮੋ ਕਉ ਨਿਸਤਾਰੈ ॥੧॥**

ਨਾਮ ਹੀ ਮੇਰੇ ਨਾਲ ਰਹਿਕੇ ਸਦਾ ਸਖਾਈ=ਸਹਾਇਤਾ ਕਰਨ ਵਾਲਾ ਹੈ,
ਅਤੇ ਹਰੀ ਨਾਮ ਹੀ ਮੈਨੂੰ ਸੰਸਾਰ-ਸਮੁੰਦਰ ਤੋਂ ਤਾਰੇਗਾ ॥੧॥

**ਬਿਖੈ ਬਿਲਾਸ ਕਹੀਅਤ ਬਹੁਤੇਰੇ ਚਲਤ ਨ ਕਛੂ ਸੰਗਾਰੈ ॥**

ਜੋ ਬਹੁਤ ਤਰ੍ਹਾਂ ਦੇ ਵਿਸ਼ਿਆਂ ਦੇ ਬਿਲਾਸ ਕਹੇ ਜਾਂਦੇ ਹਨ, ਇਨ੍ਹਾਂ ਵਿਚੋਂ ਕੁਝ ਭੀ ਸੰਗ ਨਹੀਂ ਚਲਦਾ।

**ਇਸਟੁ ਮੀਤੁ ਨਾਮੁ ਨਾਨਕ ਕੋ ਹਰਿ ਨਾਮੁ ਮੇਰੈ ਭੰਡਾਰੈ ॥੨॥੨॥੭॥**

ਗੁਰੂ ਜੀ ਕਥਨ ਕਰਦੇ ਹਨ, ਨਾਮ ਹੀ ਮੇਰਾ ਇਸਟੁ=ਪਿਆਰਾ ਮਿੱਤ੍ਰ ਹੈ, ਅਤੇ ਹਰੀ ਨਾਮ ਰੂਪ ਖਜ਼ਾਨਾ ਹੀ ਮੇਰੇ ਕੋਲ ਹੈ ॥੨॥੨॥੭॥

**ਟੋਡੀ ਮਃ ੫ ॥ ਨੀਕੇ ਗੁਣ ਗਾਉ ਮਿਟਹੀ ਰੋਗ ॥**

ਹੇ ਭਾਈ ! ਪ੍ਰਭੂ ਦੇ ਸੁੰਦਰ ਗੁਣਾਂ ਨੂੰ ਗਾਵਣਾ ਕਰ ਜਿਸ ਕਰਕੇ ਤੇਰੇ ਸਾਰੇ ਰੋਗ ਮਿਟਹੀ=ਦੂਰ ਹੋ ਜਾਣਗੇ।

**ਮੁਖ ਊਜਲ ਮਨੁ ਨਿਰਮਲ ਹੋਈ ਹੈ ਤੇਰੋ ਰਹੈ ਈਹਾ ਊਹਾ ਲੋਗੁ ॥੧॥ ਰਹਾਉ ॥**

ਮੂੰਹ ਉੱਜਲਾ ਤੇ ਮਨ ਨਿਰਮਲ ਹੋਵੇਗਾ, ਅਤੇ ਇੱਥੇ ਉਥੇ ਦੋਹਾਂ ਲੋਕਾਂ ਵਿਚ ਤੇਰਾ ਜਸ ਰਹਿ ਆਵੇਗਾ ॥੧॥ਰਹਾਉ॥

**ਚਰਨ ਪਖਾਰਿ ਕਰਉ ਗੁਰ ਸੇਵਾ ਮਨਹਿ ਚਰਾਵਉ ਭੋਗ ॥**

ਗੁਰਾਂ ਦੇ ਚਰਨ ਪਖਾਰਿ=ਧੋਣ ਆਦਿਕ ਸੇਵਾ ਕਰ, ਗੁਰਾਂ ਦੇ ਚਰਨਾਂ ਵਿਚ ਜਿਹੜਾ ਮਨ ਚੜ੍ਹਾ ਦੇਣਾ ਹੈ ਏਹੀ ਭੋਗ ਲਗਾਉਣਾ ਕਰ।

**ਛੋਡਿ ਆਪਤੁ ਬਾਦੁ ਅਹੰਕਾਰਾ ਮਾਨੁ ਸੋਈ ਜੋ ਹੋਗੁ ॥ ੧ ॥**

ਆਪਤੁ=ਉਜ਼ਰ ਕਰਨਾ, ਯਾਂ ਪਤ-ਆਬਰੋ ਤੋਂ ਰਹਿਤ ਕਰਨ ਵਾਲਾ ਜੋ ਝਗੜਾ ਤੇ ਹੰਕਾਰ ਹੈ, ਯਾਂ ਬਾਦੁ=ਵਿਅਰਥ ਜੋ ਹੰਕਾਰ ਹੈ ਉਹਨੂੰ ਛੱਡ ਦੇਹ, ਜੋ ਪਰਮੇਸ਼ਰ ਦੇ ਹੁਕਮ ਵਿਚ ਹੋਗੁ=ਹੁੰਦਾ ਹੈ ਉਸ ਨੂੰ ਸੱਤ ਕਰਕੇ ਮੰਨ ॥੧॥

**ਸੰਤ ਟਹਲ ਸੋਈ ਹੈ ਲਾਗਾ ਜਿਸੁ ਮਸਤਕਿ ਲਿਖਿਆ ਲਿਖੋਗੁ ॥**

ਜਿਸਦੇ ਮੱਥੇ ਉੱਪਰ ਸਰੇਸ਼ਟ ਲੇਖ ਲਿਖਿਆ ਹੋਇਆ ਹੈ, ਓਹੀ ਸੰਤਾਂ ਦੀ ਸੇਵਾ ਵਿਚ ਲੱਗਾ ਹੈ।

**ਕਹੁ ਨਾਨਕ ਏਕ ਬਿਨੁ ਦੂਜਾ ਅਵਰੁ ਨ ਕਰਣੈ ਜੋਗੁ ॥੨॥੩॥੮॥**

ਗੁਰੂ ਜੀ ਕਥਨ ਕਰਦੇ ਹਨ, ਇੱਕ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਦੂਜਾ ਕੁਝ ਕਰਨ ਜੋਗਾ ਨਹੀਂ ਹੈ ॥੨॥੩॥੮॥

**ਟੋਡੀ ਮਹਲਾ ੫ ॥ ਸਤਿਗੁਰ ਆਇਓ ਸਰਣਿ ਤੁਹਾਰੀ ॥**

ਹੇ ਸਤਿਗੁਰੋ ! ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ।

**ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥੧॥ਰਹਾਉ॥**

ਸੁਖ ਤੇ ਸੋਭਾ ਦੇ ਦੇਣ ਵਾਲਾ ਹਰੀ ਨਾਮ ਮੈਨੂੰ ਮਿਲ ਜਾਵੇ, ਇਹ ਮੇਰੀ ਚਿੰਤਾ ਲਾਹ ਦਿਓ ॥੧॥ਰਹਾਉ॥

**ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ॥**

ਹੋਰ ਕੋਈ ਦੂਜੀ ਠਾਹਰ=ਥਾਂ ਸੂਝੈ=ਸੁੱਝਦੀ ਨਹੀਂ ਹੈ, ਇਸ ਲਈ ਹਾਰ ਕੇ ਤੁਹਾਡੇ ਦਰ ਤੇ ਪਿਆ ਹਾਂ।

**ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ ॥੧॥**

ਕਰਮਾਂ ਦਾ ਲੇਖਾ ਛੱਡ ਕੇ ਅਲੇਖੈ=ਲੇਖਾ ਕੀਤੇ ਤੋਂ ਬਿਨਾਂ ਹੀ ਛੁਟਕਾਰਾ ਚਾਹੁੰਦਾ ਹਾਂ, ਮੈਂ ਨਿਰਗੁਨ=ਗੁਣਾਂ ਤੋਂ ਹੀਣੇ ਨੂੰ ਉਬਾਰੀ=ਬਚਾ ਲਓ ॥ ੧ ॥

**ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ॥**

ਤੂੰ ਹਮੇਸ਼ਾਂ ਔਗੁਣਾਂ ਦੇ ਬਖਸ਼ਣ ਵਾਲਾ ਹੈਂ, ਤੇ ਸਦਾ ਹੀ ਮੇਹਰਬਾਨ ਹੈਂ, ਅਤੇ ਤੂੰਹੀ ਸਾਰਿਆਂ ਨੂੰ ਆਸਰਾ ਦੇਂਦਾ ਹੈਂ।

**ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ ॥੨॥੪॥੯॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਦਾਸ ਸੰਤਾਂ ਦੇ ਪਿੱਛੇ ਪਿਆ ਹਾਂ, ਆਪ ਇਸ ਮਨੁੱਖਾ ਦੇਹ ਵੇਲੇ ਅਸਾਨੂੰ ਰੱਖ ਲਉ ॥੨॥੪॥੯॥

**ਟੋਡੀ ਮਹਲਾ ੫ ॥ ਰਸਨਾ ਗੁਣ ਗੋਪਾਲ ਨਿਧਿ ਗਾਇਣ ॥**

ਜਿਨ੍ਹਾਂ ਨੇ ਰਸਨਾ ਨਾਲ ਗੁਣਾਂ ਦੇ ਨਿਧਿ=ਖਜ਼ਾਨੇ, ਯਾਂ ਸਮੁੰਦਰ ਗੋਪਾਲ ਦੇ ਜਸ ਨੂੰ ਗਾਵਣਾ ਕੀਤਾ ਹੈ।

[ਪੰਨਾ ੭੧੪]

**ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ ॥੧॥ਰਹਾਉ॥**

ਉਨ੍ਹਾਂ ਦੇ ਮਨ ਵਿਚ ਸਹਜੇ ਸ਼ਾਂਤੀ ਸੁਖ, ਗਿਆਨ ਤੇ ਰਹਸੁ=ਅਨੰਦ ਪੈਦਾ ਹੋਇਆ ਹੈ, ਅਤੇ ਸਾਰੇ ਦੁੱਖ ਪਲਾਇਣ=ਦੌੜ ਗਏ ਹਨ ॥੧॥ਰਹਾਉ॥

**ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ ॥**

ਜਿਨ੍ਹਾਂ ਨੇ ਰਸਾਇਣ ਰੂਪ ਹਰੀ ਦੇ ਚਰਨਾਂ ਨੂੰ ਸੇਵਿਆ ਹੈ, ਉਹ ਜੋ ਜੋ ਪਦਾਰਥ ਮੰਗਦੇ ਹਨ ਓਹੀ ਓਹੀ ਪਾ ਲੈਂਦੇ ਹਨ।

**ਜਨਮ ਮਰਣ ਦੁਹਹੂ ਤੇ ਛੂਟਹਿ ਭਵਜਲੁ ਜਗਤੁ ਤਰਾਇਣ ॥੧॥**

ਉਹ ਜਨਮ ਮਰਨ ਰੂਪ ਦੋਹਾਂ ਦੁੱਖਾਂ ਤੋਂ ਛੁੱਟ ਗਏ ਹਨ, ਅਤੇ ਸੰਸਾਰ-ਸਮੁੰਦਰ ਤੋਂ ਆਪ ਤਰੇ ਹਨ ਹੋਰਨਾਂ ਨੂੰ ਤਾਰਦੇ ਹਨ ॥੧॥

**ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ ॥**

ਦਾਸ ਨੇ ਖੋਜਦਿਆਂ ਖੋਜਦਿਆਂ ਇਹ ਤਤੁ=ਸਿਧਾਂਤ ਵਿਚਾਰਿਆ ਹੈ, ਕਿ ਗੋਬਿੰਦ ਦੇ ਪਰਾਇਣ= ਆਸਰੇ ਰਹਿਣਾ ਚਾਹੀਦਾ ਹੈ।

**ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ ॥੨॥੫॥੧੦॥**

ਗੁਰੂ ਜੀ ਕਥਨ ਕਰਦੇ ਹਨ, ਹੇ ਪੁਰਸ਼ਾ ਜੇ ਤੂੰ ਅਬਿਨਾਸੀ=ਨਾਸ ਤੋਂ ਰਹਿਤ ਖੇਮ=ਸੁਖ ਨੂੰ ਚਾਹੁੰਦਾ ਹੈਂ, ਵਾ :-ਜੇ ਤੂੰ ਅਬਿਨਾਸੀ ਪ੍ਰਭੂ ਦੀ ਪ੍ਰਾਪਤੀ ਨੂੰ ਤੇ ਖੇਮ=ਰੱਖਿਆ ਨੂੰ ਚਾਹੁੰਦਾ ਹੈਂ, ਤਾਂ ਸਦਾ ਹੀ ਨਰਾਇਣ ਦਾ ਸਿਮਰਨ ਕਰ ॥੨॥੫॥੧੦॥

## ਟੋਡੀ ਮਹਲਾ ੫ ॥

**ਉਥਾਨਕਾ :**-ਜਿਸ ਵੇਲੇ ਪ੍ਰਿਥੀ ਚੰਦ ਦੀ ਮੱਦਦ ਕਰਨ ਵਾਸਤੇ ਆਇਆ ਹੋਇਆ ਸੁਲਹੀ ਖਾਂ ਆਵੇ ਵਿਚ ਡਿਗਕੇ ਸੜ ਗਿਆ, ਤਾਂ ਇਸ ਖ਼ਬਰ ਨੂੰ ਸੁਣਕੇ ਗੁਰੂ ਜੀ ਨੇ ਪ੍ਰਭੂ ਦੇ ਧੰਨਵਾਦ ਵਿਚ ਇਹ ਸ਼ਬਦ ਉਚਾਰਿਆ-

**ਨਿੰਦਕੁ ਗੁਰ ਕਿਰਪਾ ਤੇ ਹਾਟਿਓ ॥**

ਨਿੰਦਿਆ ਦੇ ਕਰਨ ਵਾਲਾ ਨਿੰਦਕ (ਸੁਲਹੀ) ਗੁਰਾਂ ਦੀ ਕਿਰਪਾ ਨਾਲ ਹਾਟਿਓ=ਹਟ ਗਿਆ ਹੈ।

**ਪਾਰਬ੍ਰਹਮ ਪ੍ਰਭ ਭਏ ਦਇਆਲਾ ਸਿਵ ਕੈ ਬਾਣਿ ਸਿਰੁ ਕਾਟਿਓ ॥੧॥ਰਹਾਉ॥**

ਪ੍ਰਭੂ ਪਾਰਬ੍ਰਹਮ ਦਾਸ ਉੱਤੇ ਦਿਆਲੂ ਹੋਏ ਹਨ, ਸ਼ਿਵਾਂ ਦਾ ਬਾਣ ਜੋ ਤ੍ਰਿਸੂਲ ਹੈ ਉਸਨੇ ਉਸਦਾ ਸਿਰ ਕੱਟ ਦਿੱਤਾ, ਕਿਉਂਕਿ ਸੁਲਹੀ ਨੇ ਆਪਣੇ ਗਲ ਵਿਚ ਤ੍ਰਿਸੂਲ ਪਾਇਆ ਹੋਇਆ ਸੀ, ਉਸਦੇ ਨਾਲ ਹੀ ਉਸਦਾ ਸਿਰ ਕੱਟਿਆ ਗਿਆ।

ਅਥਵਾ :-ਸਿਵ=ਕਲਿਆਣ ਸਰੂਪ ਗੁਰਾਂ ਦੀ ਬਾਣੀ ਕਰਕੇ ਉਸਦਾ ਸਿਰ ਕੱਟਿਆ ਗਿਆ ਕਿਉਂਕਿ ਗੁਰੂ ਜੀ ਨੇ ਕਿਹਾ ਸੀ, "ਸੁਲਹੀ ਅੰਮ੍ਰਿਤਸਰ ਆਉਣਾ ਹੀ ਨਹੀਂ ਪਾਏਗਾ" ਏਸੇ ਬਾਣੀ ਕਰਕੇ ਉਹ ਆਵੇ ਵਿਚ ਸੜ ਮੋਇਆ। ਅਥਵਾ :-ਸਿਵ=ਕਲਿਆਣ ਸਰੂਪ ਨਾਮ ਬਾਣੀ ਕਰਕੇ ਸਿਰ=ਹੰਕਾਰ ਨੂੰ ਕੱਟ ਦੇਣਾ ਕੀਤਾ ॥੧॥ਰਹਾਉ॥

**ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਚ ਕਾ ਪੰਥਾ ਥਾਟਿਓ ॥**

ਸਾਰਿਆਂ ਦੇ ਕਾਲ ਕਰਨ ਵਾਲਾ ਜਮ, ਜਾਲ ਲੈ ਕੇ ਅਸਾਡੇ ਵੱਲ ਜੋਹਿ=ਵੇਖ ਨਹੀਂ ਸਕਦਾ, ਕਿਉਂਕਿ ਅਸਾਂ ਨੇ ਸੱਚ ਦੀ ਪ੍ਰਾਪਤੀ ਦਾ ਭਗਤੀ ਰੂਪੀ ਪੰਥਾ=ਰਸਤਾ ਥਾਟਿਓ=ਬਣਾਇਆ ਹੈ।

**ਖਾਤ ਖਰਚਤ ਕਿਛੁ ਨਿਖੁਟਤ ਨਾਹੀ ਰਾਮ ਰਤਨੁ ਧਨੁ ਖਾਟਿਓ ॥੧॥**

ਜੋ ਆਪ ਖਾਂਦਿਆਂ ਤੇ ਹੋਰਨਾਂ ਨੂੰ ਖਰਚਦਿਆਂ ਕੁਝ ਨਿਖੁਟਤ=ਮੁੱਕਦਾ ਨਹੀਂ ਹੈ, ਐਸਾ ਰਾਮ ਨਾਮ ਰੂਪੀ ਰਤਨੁ=ਅਮੋਲਕ ਧਨ ਖੱਟਿਆ ਹੈ ॥੧॥

**ਭਸਮਾ ਭੂਤ ਹੋਆ ਖਿਨ ਭੀਤਰਿ ਅਪਨਾ ਕੀਆ ਪਾਇਆ ॥**

ਨਿੰਦਕ (ਸੁਲਹੀ) ਇੱਕ ਖਿਨ ਵਿਚ ਹੀ ਸੜਕੇ ਸੁਆਹ ਰੂਪ ਹੋ ਗਿਆ ਹੈ; ਉਸਨੇ ਆਪਣੇ ਕੀਤੇ ਕਰਮ ਦਾ ਫਲ ਆਪ ਹੀ ਪਾਇਆ ਹੈ।

**ਆਗਮ ਨਿਗਮੁ ਕਹੈ ਜਨੁ ਨਾਨਕੁ ਸਭੁ ਦੇਖੈ ਲੋਕੁ ਸਬਾਇਆ ॥੨॥੬॥੧੧॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਗੱਲ ਨੂੰ ਆਗਮ=ਸ਼ਾਸਤ੍ਰ ਤੇ ਨਿਗਮੁ=ਵੇਦ ਕਹਿੰਦੇ ਹਨ (ਕਿ ਪ੍ਰਮੇਸ਼ਰ ਆਪਣਿਆਂ ਸੇਵਕਾਂ ਦਾ ਆਪ ਹੀ ਰਾਖਾ ਹੁੰਦਾ ਹੈ ਤੇ ਨਿੰਦਕਾਂ ਦਾ ਬੁਰਾ ਹਾਲ ਕਰਦਾ ਹੈ) ਇਸ ਗੱਲ ਨੂੰ ਸਭ ਤਰ੍ਹਾਂ ਨਾਲ ਸਾਰਿਆਂ ਲੋਕਾਂ ਨੇ ਪ੍ਰਤੱਖ ਵੇਖ ਲਿਆ ਹੈ ॥੨॥੬॥੧੧॥

**ਟੋਡੀ ਮਃ ੫ ॥ ਕਿਰਪਨ ਤਨ ਮਨ ਕਿਲਬਿਖ ਭਰੇ ॥**

ਤਨ ਮਨ ਕਰਕੇ ਕਿਲਬਿਖ=ਪਾਪਾਂ ਨਾਲ ਭਰੇ ਹੋਏ ਹੇ ਕਿਰਪਨ=ਸੂਮ ਪੁਰਸ਼ਾ !

**ਸਾਧਸੰਗਿ ਭਜਨੁ ਕਰਿ ਸੁਆਮੀ ਢਾਕਨ ਕਉ ਇਕੁ ਹਰੇ ॥੧॥ ਰਹਾਉ ॥**

ਸਤਸੰਗਤ ਨਾਲ ਮਿਲਕੇ ਤੂੰ ਸੁਆਮੀ ਦਾ ਭਜਨ ਕਰ, ਕਿਉਂਕਿ ਤੇਰੇ ਪੜਦੇ ਢੱਕਣ ਨੂੰ ਇੱਕ ਹਰੀ ਹੀ ਸਮਰੱਥ ਹੈ ॥ ੧ ॥ ਰਹਾਉ ॥

**ਅਨਿਕ ਛਿਦ੍ਰ ਬੋਹਿਥ ਕੇ ਛੁਟਕਤ ਥਾਮ ਨ ਜਾਹੀ ਕਰੇ ॥**

ਜਿਵੇਂ ਬੋਹਿਥ=ਜਹਾਜ਼ ਦੇ ਅਨੇਕਾਂ ਛਿਦ੍ਰ=ਛੇਕ ਛੁਟਕਤ=ਖੁੱਲ੍ਹ ਜਾਣ, ਤਾਂ (ਉਹ ਛੇਕ ਮਲਾਹ ਤੋਂ ਬਿਨਾਂ) ਆਪਣੇ ਕਰੇ=ਹੱਥ ਨਾਲ ਥਾਮ=ਰੁਕ ਨਹੀਂ ਸਕਦੇ।

**ਜਿਸ ਕਾ ਬੋਹਿਥੁ ਤਿਸੁ ਆਰਾਧੇ ਖੋਟੇ ਸੰਗਿ ਖਰੇ ॥ ੧ ॥**

ਜਿਸ ਮਲਾਹ ਦਾ ਜਹਾਜ਼ ਹੈ ਉਸ ਨੂੰ ਯਾਦ ਕਰੇ ਤਾਂ ਉਹ ਖਰੇ=ਚੰਗੇ ਜਹਾਜ਼ ਦਾ ਸੰਗ ਦੇ ਕੇ ਖੋਟੇ ਨੂੰ ਪਾਰ ਕਰ ਦੇਂਦਾ ਹੈ। ਇਸੇ ਤਰ੍ਹਾਂ ਮਨੁੱਖਾ ਦੇਹ ਰੂਪੀ ਜਹਾਜ਼ ਹੈ ਇਸ ਵਿਚ ਅਨੇਕਾਂ ਦੋਸ਼ ਛੁਟ ਰਹੇ ਹਨ, ਉਹ ਦੋਸ਼ ਆਪਣੇ ਆਪ ਥੰਮੇ ਨਹੀਂ ਜਾ ਸਕਦੇ। ਜਿਸ ਪਰਮਾਤਮਾ ਦਾ ਇਹ ਮਨੁੱਖਾ ਦੇਹ ਰੂਪੀ ਜਹਾਜ਼ ਹੈ ਉਸ ਨੂੰ ਆਰਾਧਨਾ ਕਰੇ ਤਾਂ ਉਹ ਖਰੇ=ਚੰਗਿਆਂ ਸੰਤਾਂ ਦਾ ਸੰਗ ਦੇ ਕੇ ਖੋਟੇ ਪੁਰਸ਼ ਨੂੰ ਸੰਸਾਰ-ਸਮੁੰਦਰ ਤੋਂ ਪਾਰ ਕਰ ਦੇਂਦਾ ਹੈ ॥ ੧ ॥

**ਗਲੀ ਸੈਲ ਉਠਾਵਤ ਚਾਹੈ ਓਇ ਊਹਾ ਹੀ ਹੈ ਧਰੇ ॥**

ਜੇ ਕੋਈ ਗਲੀ=ਗੱਲਾਂ ਨਾਲ ਸੈਲ=ਪਰਬਤ ਉਠਾਉਣਾ ਚਾਹੇ ਤਾਂ ਨਹੀਂ ਚੁੱਕ ਸਕਦਾ, ਉਹ ਪਰਬਤ ਉਸ ਜਗ੍ਹਾ ਉੱਪਰ ਹੀ ਧਰੇ=ਪਏ ਰਹਿੰਦੇ ਹਨ।

ਇਸੇ ਤਰ੍ਹਾਂ ਜੇ ਕੋਈ ਗੱਲਾਂ ਨਾਲ ਕਾਮ ਆਦਿਕਾਂ ਰੂਪ ਪਰਬਤਾਂ ਨੂੰ ਉਠਾਉਣਾ ਚਾਹੇ ਅਰਥਾਤ ਅਭਾਵ ਕਰਨਾ ਚਾਹੇ ਤਾਂ ਨਹੀਂ ਕਰ ਸਕਦਾ, ਉਹ ਤਾਂ ਓਸੇ ਅੰਤਹ ਕਰਨ ਵਿਚ ਹੀ ਧਰੇ=ਪਏ ਰਹਿੰਦੇ ਹਨ।

**ਜੋਰੁ ਸਕਤਿ ਨਾਨਕ ਕਿਛੁ ਨਾਹੀ ਪ੍ਰਭ ਰਾਖਹੁ ਸਰਣਿ ਪਰੇ ॥੨॥੭॥੧੨॥**

ਗੁਰੂ ਜੀ ਕਥਨ ਕਰਦੇ ਹਨ, ਅਸਾਡੇ ਵਿਚ ਨਾ ਕੁਝ ਸਾਧਨਾ ਦਾ ਜੋਰੁ=ਬਲ ਹੈ, ਨਾ ਹੀ ਕੋਈ ਸਕਤਿ=ਕਰਾਮਾਤ ਹੈ, ਤੁਸੀਂ ਸ਼ਰਨੀ ਪਏ ਦੀ ਲਾਜ ਰੱਖਣਾ ਕਰੋ ॥ ੨ ॥ ੭ ॥ ੧੨ ॥

**ਟੋਡੀ ਮਹਲਾ ੫ ॥ ਹਰਿ ਕੇ ਚਰਨ ਕਮਲ ਮਨਿ ਧਿਆਉ ॥**

ਹੇ ਭਾਈ ! ਹਰੀ ਦੇ ਚਰਨ ਕਮਲਾਂ ਨੂੰ ਮਨ ਵਿਚ ਧਿਆਉਣਾ ਕਰੋ ।

**ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ ਹਰਿ ਕੋ ਨਾਉ ॥੧॥ ਰਹਾਉ॥**

ਹਰੀ ਦੇ ਨਾਮ ਦਾ ਜੋ ਕਾਢਿ=ਉਚਾਰਨਾ ਹੈ, ਇਹ ਹੰਕਾਰ ਰੂਪ ਗੇਲੀ ਦੇ ਕੱਟਣ ਨੂੰ ਕੁਠਾਰੁ=ਕੁਹਾੜੇ ਸਮਾਨ ਹੈ । ਅਤੇ–

ਕ੍ਰੋਧ ਰੂਪੀ ਪਿੱਤ, ਲੋਭ ਰੂਪੀ ਬਾਤ=ਵਾਯੂ, ਕਾਮ ਰੂਪੀ ਕਫ=ਬਲਗਮ, ਇਸ ਤ੍ਰਿਦੋਖ ਰੋਗ ਦੇ ਨਾਸ ਕਰਨੇ ਨੂੰ ਹਰੀ ਦਾ ਨਾਮ ਔਸ਼ਧੀ ਰੂਪ ਹੈ ॥ ੧ ॥ ਰਹਾਉ ॥

**ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥**

(ਆਧਿ, ਬਿਆਧਿ ਤੇ ਉਪਾਧਿ ਰੂਪ) ਤਿੰਨੇ ਤਾਪਾਂ ਦੇ ਨਵਿਰਤ ਕਰਨ ਵਾਲਾ ਹੈ, (ਜਨਮ ਮਰਨ ਰੂਪ) ਦੁੱਖਾਂ ਦੇ ਹੰਤਾ=ਨਾਸ ਕਰਨ ਵਾਲਾ ਹੈ,(ਅਤੇ ਇੱਕ ਹਰੀ ਦਾ ਨਾਮ ਹੀ) ਸੁਖਾਂ ਦੀ ਰਾਸਿ=ਖਾਣ ਹੈ ।

**ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ ॥੧॥**

ਉਸ ਨੂੰ ਕੋਈ ਬਿਘਨ ਨਹੀਂ ਲੱਗਦਾ, ਜਿਸ ਦੀ ਪ੍ਰਭੂ ਅੱਗੇ ਅਰਦਾਸ=ਪੁਕਾਰ ਹੁੰਦੀ ਹੈ ॥੧॥

**ਸੰਤ ਪ੍ਰਸਾਦਿ ਬੈਦ ਨਾਰਾਇਣ ਕਰਣ ਕਾਰਣ ਪ੍ਰਭ ਏਕ ॥**

ਸੰਤਾਂ ਦੀ ਪ੍ਰਸਾਦਿ=ਕਿਰਪਾ ਨਾਲ, ਸਾਰਿਆਂ ਕਾਰਨਾਂ ਦੇ ਕਰਨ ਵਾਲਾ ਜੋ ਇੱਕ ਪ੍ਰਭੂ ਹੈ, ਓਹੀ ਨਰਾਇਣ ਅਸਾਡਾ ਵੈਦ ਹੈ ।

**ਬਾਲ ਬੁਧਿ ਪੂਰਨ ਸੁਖਦਾਤਾ ਨਾਨਕ ਹਰਿ ਹਰਿ ਟੇਕ ॥੨॥੮॥੧੩॥**

ਬਾਲ=ਬਾਲਾਨ ਬਾਲ (ਅਰਥਾਤ ਵੱਡਿਆਂ ਤੋਂ ਵੱਡੀ ਬੁੱਧੀ ਵਾਲਾ) ਜੋ ਪ੍ਰਭੂ ਬਾਲ=ਅਵਾਣ ਬੁੱਧੀ ਵਾਲਿਆਂ ਨੂੰ ਪੂਰਨ ਸੁਖ ਦੇਣ ਵਾਲਾ ਹੈ, ਗੁਰੂ ਜੀ ਕਥਨ ਕਰਦੇ ਹਨ, ਓਸੇ ਹਰਿ ਹਰਿ ਦੀ ਅਸਾਨੂੰ ਟੇਕ=ਓਟ ਹੈ ॥ ੨ ॥ ੮ ॥ ੧੩ ॥

**ਟੋਡੀ ਮਹਲਾ ੫ ॥ ਹਰਿ ਹਰਿ ਨਾਮੁ ਸਦਾ ਸਦ ਜਾਪਿ ॥**

ਅਸੀਂ ਸਦ=ਸਰੇਸ਼ਟ ਹਰਿ ਹਰਿ ਨਾਮ ਨੂੰ ਸਦਾ ਹੀ ਜਪਦੇ ਹਾਂ ।

**ਧਾਰਿ ਅਨੁਗ੍ਰਹੁ ਪਾਰਬ੍ਰਹਮ ਸੁਆਮੀ ਵਸਦੀ ਕੀਨੀ ਆਪਿ ॥੧॥ ਰਹਾਉ ॥**

ਪਾਰਬ੍ਰਹਮ ਸੁਆਮੀ ਨੇ ਆਪ ਹੀ ਕਿਰਪਾ ਦ੍ਰਿਸ਼ਟੀ ਧਾਰਕੇ ਮੇਰੇ ਹਿਰਦੇ ਵਿਚ ਸ਼ੁਭ-ਗੁਣਾਂ ਦੀ ਵੱਸੋਂ ਕੀਤੀ ਹੈ ॥ ੧ ॥ ਰਹਾਉ ॥

**ਜਿਸ ਕੇ ਸੇ ਫਿਰਿ ਤਿਨਹੀ ਸਮ੍ਹਾਲੇ ਬਿਨਸੇ ਸੋਗ ਸੰਤਾਪ ॥**

ਅਸੀਂ ਜਿਸ ਪ੍ਰਭੂ ਦੇ ਦਾਸ ਸਾਂ ਫਿਰ ਉਸੀ ਨੇ ਅਸਾਡੀ ਸੰਭਾਲ ਕੀਤੀ ਹੈ, ਅਤੇ ਅਸਾਡੇ ਸਾਰੇ ਸੋਗ ਸੰਤਾਪ ਨਾਸ ਹੋ ਗਏ ਹਨ ।

**ਹਾਥ ਦੇਇ ਰਾਖੇ ਜਨ ਅਪਨੇ ਹਰਿ ਹੋਏ ਮਾਈ ਬਾਪ ॥੧॥**

ਆਪਣੇ ਦਾਸ ਨੂੰ ਹੱਥ ਦੇ ਕੇ ਰੱਖ ਲਿਆ ਹੈ, ਅਤੇ ਹਰੀ ਆਪ ਹੀ ਮਾਂ ਪਿਉ ਵਾਂਗ ਸਹਾਈ ਹੋਏ ਹਨ ॥ ੧ ॥

**ਜੀਅ ਜੰਤ ਹੋਏ ਮਿਹਰਵਾਨਾ ਦਯਾ ਧਾਰੀ ਹਰਿ ਨਾਥ ॥**

ਹਰੀ ਸੁਆਮੀ ਨੇ ਕਿਰਪਾ ਦ੍ਰਿਸ਼ਟੀ ਧਾਰੀ ਹੈ, ਇਸ ਲਈ ਸਾਰੇ ਜੀਆ ਜੰਤ ਅਸਾਡੇ ਉੱਤੇ ਮੇਹਰਵਾਨ ਹੋਏ ਹਨ ।

**ਨਾਨਕ ਸਰਨਿ ਪਰੇ ਦੁਖਭੰਜਨ ਜਾ ਕਾ ਬਡ ਪਰਤਾਪ ॥੨॥੯॥੧੪॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਉਸ ਦੁੱਖ ਭੰਜਨ ਦੀ ਸ਼ਰਣੀ ਪਿਆ ਹਾਂ, ਜਿਸ ਦਾ ਪ੍ਰਤਾਪ ਸਭ ਤੋਂ ਵੱਡਾ ਹੈ ॥ ੨ ॥ ੯ ॥ ੧੪ ॥

**ਟੋਡੀ ਮਹਲਾ ੫ ॥ ਸ੍ਵਾਮੀ ਸਰਨਿ ਪਰਿਓ ਦਰਬਾਰੇ ॥**

ਹੇ ਸੁਆਮੀ ! ਮੈਂ ਆਪ ਜੀ ਦੇ ਦਰਬਾਰ ਦੀ ਸ਼ਰਣੀ ਪਿਆ ਹਾਂ ।

**ਕੋਟਿ ਅਪਰਾਧ ਖੰਡਨ ਕੇ ਦਾਤੇ ਤੁਝ ਬਿਨੁ ਕਉਨੁ ਉਧਾਰੇ ॥੧॥ਰਹਾਉ॥**

ਹੇ ਕ੍ਰੋੜਾਂ ਅਪਰਾਧਾਂ ਦੇ ਖੰਡਣ ਕਰਨ ਵਾਲੇ ਸਭ ਦੇ ਦਾਤੇ ਪ੍ਰਭੂ ! ਆਪ ਜੀ ਤੋਂ ਬਿਨਾਂ ਮੈਨੂੰ ਕੌਣ ਤਾਰ ਸਕਦਾ ਹੈ ॥ ੧ ॥ ਰੇਹਾਉ ॥

**ਖੋਜਤ ਖੋਜਤ ਬਹੁ ਪਰਕਾਰੇ ਸਰਬ ਅਰਥ ਬੀਚਾਰੇ ॥**

ਬਹੁ ਪਰਕਾਰੇ=ਬਹੁਤ ਤਰ੍ਹਾਂ ਨਾਲ ਖੋਜਦਿਆਂ ਖੋਜਦਿਆਂ ਸਾਰਿਆਂ (ਗ੍ਰੰਥਾਂ) ਦੇ ਅਰਥ ਵਿਚਾਰਕੇ ਇਹ ਨਿਸਚੇ ਕੀਤਾ ਹੈ । ਕਿ–

**ਸਾਧ ਸੰਗਿ ਪਰਮਗਤਿ ਪਾਈਐ ਮਾਇਆ ਰਚਿ ਬੰਧਿ ਹਾਰੇ ॥੧॥**

ਸਤਸੰਗਤ ਕਰਨ ਨਾਲ ਪਰਮਗਤਿ=ਕੈਵਲ ਮੁਕਤੀ ਪ੍ਰਾਪਤ ਹੁੰਦੀ ਹੈ, ਅਤੇ ਮਾਇਆ ਦੇ ਰਚੇ ਹੋਏ ਬੰਧਨ ਭੀ ਹਾਰ ਜਾਂਦੇ ਹਨ ।

ਅਥਵਾ:–ਜੋ ਪੁਰਸ਼ ਮਾਇਆ ਵਿਚ ਰਚਿ=ਤਦਾਕਾਰ ਰਹਿੰਦੇ ਹਨ, ਉਹ ਬੰਧਨਾਂ ਵਿਚ ਹੀ ਬੱਧੇ ਹੋਏ ਆਪਣੇ ਮਨੁੱਖ ਜਨਮ ਨੂੰ ਹਾਰ ਜਾਂਦੇ ਹਨ ॥ ੧ ॥

[ਪੰਨਾ ੭੧੫]

**ਚਰਨ ਕਮਲ ਸੰਗਿ ਪ੍ਰੀਤਿ ਮਨਿ ਲਾਗੀ ਸੁਰਿਜਨ ਮਿਲੇ ਪਿਆਰੇ ॥**

ਜਿਸ ਵੇਲੇ ਪਿਆਰੇ ਸੁਰਿਜਨ=ਸੁਹਿਰਦ ਸੱਜਣ (ਗੁਰੂ ਸਾਹਿਬ ਜੀ) ਮਿਲੇ, ਤਾਂ ਉਨ੍ਹਾਂ ਦੇ ਚਰਨ ਕਮਲਾਂ ਨਾਲ ਪ੍ਰੀਤੀ ਲੱਗ ਗਈ ।

**ਨਾਨਕ ਅਨਦ ਕਰੇ ਹਰਿ ਜਪਿ ਜਪਿ ਸਗਲੇ ਰੋਗ ਨਿਵਾਰੇ ॥੨॥੧੦॥੧੫॥**

ਗੁਰੂ ਜੀ ਕਥਨ ਕਰਦੇ ਹਨ, ਹੇ ਹਰੀ ! ਆਪ ਜੀ ਦੇ ਨਾਮ ਜਪ ਨੂੰ ਜਪ ਕੇ ਬਹੁਤ ਹੀ ਆਨੰਦ ਲੈਣੇ ਕੀਤੇ ਹਨ, ਅਤੇ ਸਾਰੇ ਰੋਗ ਨਿਵਾਰੇ=ਦੂਰ ਕਰ ਲਏ ਹਨ ॥੨॥੧੦॥੧੫॥

**ਟੋਡੀ ਮਹਲਾ ੫ ਘਰੁ ੩ ਚਉਪਦੇ ੴ ਸਤਿਗੁਰ ਪ੍ਰਸਾਦਿ ॥**

**ਹਾਂ ਹਾਂ ਲਪਟਿਓ ਰੇ ਮੂੜ੍ਹ੍ਹੇ ਕਛੂ ਨ ਥੋਰੀ॥ ਤੇਰੋ ਨਹੀ ਸੁ ਜਾਨੀ ਮੋਰੀ ॥ਰਹਾਉ॥**

ਹਾ ਬੜਾ ਕਸ਼ਟ ਹੈ, ਹਾ ਬੜਾ ਕਸ਼ਟ ਹੈ, ਹੇ ਮੂੜ੍ਹੇ ! ਜਿਨ੍ਹਾਂ ਪਦਾਰਥਾਂ ਵਿਚ ਤੂੰ ਲੰਪਟ ਹੋ ਰਿਹਾ ਹੈਂ ਇਹ ਸਾਰੇ ਪਦਾਰਥ ਕਛੂ=ਤੁਛ ਹਨ, ਵਾ:-ਇਨ੍ਹਾਂ ਨਾਲ ਤੂੰ ਕੁਛ ਵੀ ਪ੍ਰੀਤੀ ਨਾ ਕਰ, ਕਿਉਂਕਿ ਇਹ ਪਦਾਰਥ ਅੰਤ ਸਮੇਂ ਥੋਰੀ=ਥੋੜ੍ਹਾ ਮਾਤ੍ਰ ਭੀ ਤੇਰੇ ਨਾਲ ਨਹੀਂ ਜਾਣਗੇ।

ਅਥਵਾ:-ਇਨ੍ਹਾਂ ਪਦਾਰਥਾਂ ਵਿਚ ਤੈਨੇ ਕੁਛ ਥੋੜ੍ਹੀ ਪ੍ਰੀਤੀ ਨਹੀਂ ਕੀਤੀ ਅਰਥਾਤ ਬਹੁਤ ਪ੍ਰੀਤੀ ਕੀਤੀ ਹੈ। ਜੋ ਮਾਇਆ ਤੇਰੀ ਨਹੀਂ ਹੈ, ਉਸਨੂੰ ਤੂੰ ਮੋਰੀ=ਆਪਣੀ ਜਾਣਿਆਂ ਹੈ ॥ ਰਹਾਉ ॥

**ਆਪਨ ਰਾਮੁ ਨ ਚੀਨੋ ਖਿਨੂਆ ॥ ਜੋ ਪਰਾਈ ਸੁ ਅਪਨੀ ਮਨੂਆ ॥੧॥**

ਆਪਣੇ ਰਾਮ ਨੂੰ ਤੈਨੇ ਇੱਕ ਖਿਨ ਮਾਤ੍ਰ ਭੀ ਚੀਨੋ=ਜਾਣਿਆਂ ਨਹੀਂ ਹੈ, ਜੋ ਮਾਇਆ ਬਿਗਾਨੀ ਹੈ, ਉਸਨੂੰ ਤੂੰ ਆਪਣੀ ਮੰਨਿਆਂ ਹੋਇਆ ਹੈ ॥੧॥

**ਨਾਮੁ ਸੰਗੀ ਸੋ ਮਨਿ ਨ ਬਸਾਇਓ ॥ ਛੋਡਿ ਜਾਹਿ ਵਾਹੂ ਚਿਤੁ ਲਾਇਓ ॥੨॥**

ਜੋ ਤੇਰਾ ਸੰਗੀ ਹੋਣਾ ਹੈ ਉਸ ਨਾਮ ਨੂੰ ਤੂੰ ਮਨ ਵਿਚ ਨਹੀਂ ਵਸਾਇਆ। ਜੋ ਮਾਇਆ ਛੱਡ ਜਾਣੀ ਹੈ ਉਸ ਨਾਲ ਤੂੰ ਚਿੱਤ ਲਗਾਇਆ ਹੋਇਆ ਹੈ ॥ ੨ ॥

**ਸੋ ਸੰਚਿਓ ਜਿਤੁ ਭੂਖ ਤਿਸਾਇਓ ॥ ਅੰਮ੍ਰਿਤ ਨਾਮੁ ਤੋਸਾ ਨਹੀ ਪਾਇਓ ॥੩॥**

ਤੂੰ ਉਹ ਧਨ ਸੰਚਿਓ=ਇਕੱਠਾ ਕੀਤਾ ਹੈ ਜਿਸ ਨਾਲ ਤੂੰ ਭੁੱਖਾ ਤਿਸਾਇਆ=ਪਿਆਸਾ ਰਹਿੰਦਾ ਹੈਂ। ਪ੍ਰਲੋਕ ਦਾ ਤੋਸਾ=ਖਰਚਾ ਜੋ ਨਾਮ-ਅੰਮ੍ਰਿਤ ਹੈ, ਉਸਨੂੰ ਤੈਨੇ ਪਾਇਆ ਹੀ ਨਹੀਂ ਹੈ ॥੩॥

ਤੋਸਾ ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ ਗਾਲਿ ਜੀਉ ॥ [ਪੰਨਾ ੧੩੨

**ਕਾਮ ਕ੍ਰੋਧਿ ਮੋਹ ਕੂਪਿ ਪਰਿਆ॥ ਗੁਰ ਪ੍ਰਸਾਦਿ ਨਾਨਕ ਕੋ ਤਰਿਆ॥੪॥੧॥੧੬॥**

ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਵਿਕਾਰਾਂ ਰੂਪੀ ਖੂਹ ਵਿਚ ਤੂੰ ਪੈ ਰਿਹਾ ਹੈਂ। ਗੁਰੂ ਜੀ ਕਥਨ ਕਰਦੇ ਹਨ, ਗੁਰਾਂ ਦੀ ਕਿਰਪਾ ਨਾਲ ਕੋਈ ਵਿਰਲਾ ਹੀ ਇਸ ਤੋਂ ਤਰਿਆ ਹੈ॥੪॥੧॥੧੬॥

**ਟੋਡੀ ਮਹਲਾ ੫ ॥**

**ਹਮਾਰੈ ਏਕੈ ਹਰੀ ਹਰੀ ॥ ਆਨ ਅਵਰ ਸਿਞਾਣਿ ਨ ਕਰੀ ॥ ਰਹਾਉ ॥**

ਅਸਾਡੇ ਅੰਦਰ ਇੱਕ ਹਰੀ ਹੀ ਹਰੀ ਹੈ। (੧) ਇਸ ਲਈ ਅਸਾਂ ਨੇ ਅਵਰ=ਹੋਰ ਕਿਸੇ ਆਨ=ਦੂਜੇ

ਦੀ ਸਿਞਾਣ ਨਹੀਂ ਕੀਤੀ। (੨) ਜੇ ਆਨ=ਹੋਰ ਅਸਥਾਨ ਉੱਪਰ ਚਲੇ ਵੀ ਜਾਈਏ ਤਾਂ ਭੀ ਹੋਰ ਸਿਞਾਣਿ=ਸਿਆਣਪ ਨਹੀਂ ਕੀਤੀ ॥ਰਹਾਉ॥

**ਵਡੈ ਭਾਗਿ ਗੁਰੁ ਅਪੁਨਾ ਪਾਇਓ ॥ ਗੁਰਿ ਮੋ ਕਉ ਹਰਿ ਨਾਮੁ ਦ੍ਰਿੜਾਇਓ ॥੧॥**

ਵੱਡਿਆਂ ਭਾਗਾਂ ਕਰਕੇ ਮੈਨੇ ਆਪਣਾ ਗੁਰੂ ਪਾਇਆ ਹੈ। ਗੁਰਾਂ ਨੇ ਮੈਨੂੰ ਹਰੀ ਨਾਮ ਦ੍ਰਿੜ੍ਹ ਕਰਵਾਇਆ ਹੈ ॥੧॥

**ਹਰਿ ਹਰਿ ਜਾਪ ਤਾਪ ਬ੍ਰਤ ਨੇਮਾ ॥ ਹਰਿ ਹਰਿ ਧਿਆਇ ਕੁਸਲ ਸਭਿ ਖੇਮਾ ॥੨॥**

ਹਰੀ ਨਾਮ ਹੀ ਅਸਾਡਾ ਜਪ ਹੈ, ਹਰੀ ਨਾਮ ਹੀ ਤਪ ਹੈ, ਹਰੀ ਨਾਮ ਹੀ ਵਰਤ ਹੈ, ਅਤੇ ਹਰੀ ਨਾਮ ਹੀ ਅਸਾਡਾ ਨੇਮ ਹੈ। (੧) ਹਰਿ ਹਰਿ ਨਾਮ ਦੇ ਧਿਆਵਣੇ ਕਰਕੇ ਸਾਰੇ ਸੁਖ ਤੇ ਅਨੰਦ ਹੋਏ ਹਨ। (੨) ਹਰਿ ਹਰਿ ਨਾਮ ਦੇ ਧਿਆਉਣੇ ਕਰਕੇ ਸਾਰੇ ਕੁਸਲ=ਸੁਖ ਤੇ ਖੇਮਾ=ਰੱਖਿਆ ਹੋਈ ਹੈ ॥੨॥

**ਆਚਾਰ ਬਿਉਹਾਰ ਜਾਤਿ ਹਰਿ ਗੁਨੀਆ ॥**
**ਮਹਾ ਅਨੰਦ ਕੀਰਤਨ ਹਰਿ ਸੁਨੀਆ ॥੩॥**

ਅਸਾਂ ਨੇ ਆਚਾਰ=ਕਰਤੱਬ, ਵਿਹਾਰ ਤੇ ਜਾਤੀ ਆਦਿਕ ਸਭ ਕੁਝ ਹਰੀ ਨੂੰ ਹੀ ਗੁਨੀਆ= ਵਿਚਾਰਿਆ ਹੈ। ਹਰੀ ਦੇ ਕੀਰਤਨ ਸੁਣਨ ਨਾਲ ਅਸਾਨੂੰ ਬੜਾ ਅਨੰਦ ਪ੍ਰਾਪਤ ਹੋਇਆ ਹੈ ॥੩॥

**ਕਹੁ ਨਾਨਕ ਜਿਨਿ ਠਾਕੁਰੁ ਪਾਇਆ ॥**
**ਸਭੁ ਕਿਛੁ ਤਿਸ ਕੇ ਗ੍ਰਿਹ ਮਹਿ ਆਇਆ ॥੪॥੨॥੧੭॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਨੇ ਠਾਕੁਰ ਪ੍ਰਭੂ ਨੂੰ ਪਾਇਆ ਹੈ,
ਉਨ੍ਹਾਂ ਦੇ ਘਰ ਵਿਚ ਸਭ ਕੁਝ ਆ ਗਿਆ ਹੈ ॥੪॥੨॥੧੭॥

**ਟੋਡੀ ਮਹਲਾ ੫ ਘਰੁ ੪ ਦੁਪਦੇ ੴ ਸਤਿਗੁਰ ਪ੍ਰਸਾਦਿ ॥**

**ਰੂੜੋ ਮਨੁ ਹਰਿ ਰੰਗੋ ਲੋੜੈ ॥ ਗਾਲੀ ਹਰਿ ਨੀਹੁ ਨ ਹੋਇ ॥ ਰਹਾਉ ॥**

ਸੰਸਾਰ ਵਿਚ ਰੁੜ੍ਹੇ ਜਾਂਦੇ ਹੋਏ ਮਨ ਨੂੰ, ਅਥਵਾ :-ਰੂੜੋ=ਅਪਾਵਨ ਮਨ ਨੂੰ ਸਭ ਕੋਈ ਰੂੜੋ=ਸੁੰਦਰ ਹਰੀ ਵਿਚ ਰੰਗਿਆ ਚਾਹੁੰਦਾ ਹੈ। ਵਾ :-ਹਰੀ ਦੇ ਰੰਗੋ=ਪ੍ਰੇਮ ਨੂੰ ਚਾਹੁੰਦਾ ਹੈ। ਪਰ ਗਾਲੀ=ਗੱਲਾਂ ਕਰਨ ਨਾਲ ਹਰੀ ਨਾਲ ਨੀਹੁ=ਪ੍ਰੇਮ ਨਹੀਂ ਹੁੰਦਾ ॥ਰਹਾਉ॥

**ਹਉ ਢੂਢੇਦੀ ਦਰਸਨ ਕਾਰਣਿ ਬੀਥੀ ਬੀਥੀ ਪੇਖਾ ॥**

ਜਿਸਦੇ ਦਰਸ਼ਨ ਕਾਰਣਿ=ਵਾਸਤੇ ਮੈਂ ਜੰਗਲਾਂ ਨੂੰ ਖੋਜਦੀ ਫਿਰਦੀ ਸਾਂ, ਉਸਨੂੰ ਮੈਂ ਹੁਣ ਬੀਥੀ ਬੀਥੀ=ਗਲੀ ਗਲੀ ਵਿਚ ਵਾ :-ਸਾਧਨਾ ਰੂਪੀ ਗਲੀ ਗਲੀ ਵਿਚ ਪੇਖਾ=ਦੇਖ ਲਿਆ ਹੈ।

**ਗੁਰ ਮਿਲਿ ਭਰਮੁ ਗਵਾਇਆ ਹੇ ॥੧॥**

ਕਿਉਂਕਿ ਪੂਰਿਆਂ ਸਤਿਗੁਰਾਂ ਨਾਲ ਮਿਲਕੇ ਮੈਂ ਭਰਮ ਨੂੰ ਗੁਆ ਲਿਆ ਹੈ ॥੧॥

**ਇਹ ਬੁਧਿ ਪਾਈ ਮੈ ਸਾਧੂ ਕੰਨਹੁ ਲੇਖੁ ਲਿਖਿਓ ਧੁਰਿ ਮਾਥੈ ॥**

ਮੇਰੇ ਮੱਥੇ ਉੱਪਰ ਧੁਰ ਤੋਂ ਹੀ ਸਰੇਸ਼ਟ ਲੇਖ ਲਿਖਿਆ ਹੋਇਆ ਸੀ, ਇਸ ਲਈ ਇਹ ਬੁੱਧੀ ਮੈਂ ਸੰਤਾਂ ਕੰਨਹੁ=ਪਾਸੋਂ ਪਾਈ ਹੈ।

**ਇਹ ਬਿਧਿ ਨਾਨਕ ਹਰਿ ਨੈਣ ਅਲੋਇ ॥੨॥੧॥੧੯॥**

ਗੁਰੂ ਜੀ ਕਥਨ ਕਰਦੇ ਹਨ, ਇਸ ਵਿਧੀ ਨਾਲ ਮੈਂ ਅੱਖਾਂ ਨਾਲ ਹਰੀ ਨੂੰ ਅਲੋਇ=ਵੇਖ ਲਿਆ ਹੈ।।੨॥੧॥੧੯॥

**ਟੋਡੀ ਮਹਲਾ ੫ ॥ ਗਰਬਿ ਗਹਿਲੜੋ ਮੂੜੜੋ ਹੀਓ ਰੇ ॥**

ਹੇ ਭਾਈ ! ਮੈਂ ਮੂੜੜੋ=ਮੂਰਖ ਦਾ ਹੀਓ ਹਿਰਦਾ ਜੋ ਗਰਬਿ=ਹੰਕਾਰ ਵਿਚ ਗਹਿਲੜੋ=ਗ੍ਰਸਿਆ ਹੋਇਆ ਹੈ।

**ਹੀਓ ਮਹਰਾਜ ਰੀ ਮਾਇਓ ॥ ਡੀਹਰ ਨਿਆਈ ਮੋਹਿ ਫਾਕਿਓ ਰੇ ॥ਰਹਾਉ॥**

ਤਿਸੁ ਮੋਹਿ ਹੀਓ=ਮੇਰੇ ਹਿਰਦੇ ਨੂੰ ਮਹਾਰਾਜ ਜੀ ਦੀ ਮਾਇਆ ਨੇ, ਡੀਹਰ=ਡੈਣ ਦੀ ਨਿਆਈਂ ਫਾਕਿਓ=ਭੱਖਣ ਕਰ ਲੀਤਾ ਹੈ।

ਅਥਵਾ :-ਡੀਹਰ=ਕੁੰਡੀ ਦੀ ਨਿਆਈਂ ਫਾਕਿਓ=ਫਸਾ ਲੀਤਾ ਹੈ ॥ਰਹਾਉ॥

**ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ ਕੈਠੈ ਪਾਇਓ ਰੇ ॥**

ਮਨ, ਬਾਣੀ, ਸਰੀਰ ਕਰਕੇ ਪਦਾਰਥਾਂ ਨੂੰ ਘਣਾਂ ਹੀ ਘਣਾਂ ਚਾਹੁੰਦਾ ਹੈ,

ਵਾ :-ਬਾਲਕ ਅਵਸਥਾ ਵਿਚ ਘਣੇ ਪਦਾਰਥਾਂ ਨੂੰ ਚਾਹੁੰਦਾ ਹੈ,
ਜੋਬਨ ਅਵਸਥਾ ਵਿਚ ਭੀ ਘਣੇ ਪਦਾਰਥਾਂ ਨੂੰ ਚਾਹੁੰਦਾ ਹੈ,
ਬੁਢੇਪੇ ਵਿਚ ਭੀ ਘਣਿਆਂ ਪਦਾਰਥਾਂ ਨੂੰ ਚਾਹੁੰਦਾ ਹੈ।

ਅਥਵਾ :-ਘਣੋ=ਬਹੁਤਿਆਂ ਪੁਰਸ਼ਾਂ ਨਾਲ ਮਿਲਕੇ ਘਣੋ=ਬਹੁਤੇ ਯਤਨ ਕਰਕੇ ਘਣੋ=ਬਹੁਤਿਆਂ ਪਦਾਰਥਾਂ ਨੂੰ ਚਾਹੁੰਦਾ ਹੈ, ਪਰ ਲਹਣੇ=ਭਾਗਾਂ ਤੋਂ ਬਿਨਾਂ ਕੈਠੈ=ਕਿਸ ਤਰ੍ਹਾਂ ਪਾ ਸਕਦਾ ਹੈ।

ਜਿਵੇਂ-ਇੱਕ ਗ਼ਰੀਬ ਪੁਰਸ਼ ਨੇ ਇਸਤ੍ਰੀ ਅਤੇ ਆਪਣੇ ਪੁੱਤਰ ਨਾਲ ਮਿਲਕੇ ਸ਼ਿਵਾਂ ਦੀ ਇਤਨੀ ਉਪਾਸ਼ਨਾ ਕੀਤੀ, ਜੋ ਸ਼ਿਵਾਂ ਨੇ ਪ੍ਰਸੰਨ ਹੋ ਕੇ ਤਿੰਨਾਂ ਨੂੰ ਵੱਖੋ ਵੱਖ ਵਰ ਭੀ ਦਿੱਤੇ, ਪਰ ਉਹ ਭਾਗਾਂ ਤੋਂ ਹੀਣ ਸੱਖਣੇ ਦੇ ਸੱਖਣੇ ਹੀ ਰਹੇ।

**ਮਹਰਾਜਰੋ ਗਾਥੁ ਵਾਹੂ ਸਿਉ ਲੁਭੜਿਓ ਨਿਹਭਾਗੜੋ ਭਾਹਿ ਸੰਜੋਇਓ ਰੇ ॥੧॥**

ਮਹਾਰਾਜ ਜੀ ਦੀ ਜੋ ਗਾਥੁ=ਮਾਇਆ ਹੈ, 'ਵਾਹੂ ਸਿਉ ਲੁਭੜਿਓ'=ਉਸ ਨਾਲ ਇਹ ਲੁਭਾਇਮਾਨ

ਹੋ ਰਿਹਾ ਹੈ, ਨਿਹ-ਭਾਗੜੋ=ਭਾਗਾਂ ਤੋਂ ਹੀਣਾ ਪੁਰਸ਼ ਤ੍ਰਿਸ਼ਨਾ ਦੀ ਭਾਹਿ=ਅੱਗ ਵਿਚ ਸੰਜੋਇਓ= ਮਿਲ ਰਿਹਾ ਹੈ ॥੧॥

**ਸੁਣਿ ਮਨ ਸੀਖ ਸਾਧੂ ਜਨ ਸਗਲੋ ਥਾਰੇ ਸਗਲੇ ਪ੍ਰਾਛਤ ਮਿਟਿਓ ਰੇ ॥**

ਹੇ ਮਨ=ਪਿਆਰੇ ! ਸਗਲੋ=ਸਾਰਿਆਂ ਸੰਤ ਜਨਾਂ ਦੀ ਸਿੱਖਿਆ ਸੁਣ ਲੈ,
ਤਦ ਥਾਰੇ=ਤੇਰੇ ਸਾਰੇ ਪ੍ਰਾਛਤ—ਪਾਪ ਮਿਟ ਜਾਣਗੇ ।

**ਜਾ ਕੋ ਲਹਣੋ ਮਹਰਾਜ ਰੀ ਗਾਠੜੀਓ**
**ਜਨ ਨਾਨਕ ਗਰਭਾਸਿ ਨ ਪਉੜਿਓ ਰੇ ॥੨॥੨॥੧੯॥**

ਗੁਰੂ ਜੀ ਕਥਨ ਕਰਦੇ ਹਨ, ਮਹਾਰਾਜ ਜੀ ਦੀ ਭਗਤੀ ਰੂਪ ਗਾਠੜੀਓ=ਗਠੜੀ ਵਿਚੋਂ ਜਿਸਦਾ ਲਹਣਾ=ਲੇਖ ਹੈ, ਉਹ ਪੁਰਸ਼ ਫਿਰ ਮਾਂ ਦੇ ਗਰਭ ਵਿਚ ਨਹੀਂ ਪਉੜਿਓ=ਪੈਂਦਾ ॥੨॥੨॥੧੯॥

**[ਪੰਨਾ ੭੧੬] ਟੋਡੀ ਮਹਲਾ ੫ ਘਰੁ ੫ ਦੁਪਦੇ**
**੧ਓ ਸਤਿਗੁਰ ਪ੍ਰਸਾਦਿ ॥ ਐਸੋ ਗੁਨੁ ਮੇਰੋ ਪ੍ਰਭ ਜੀ ਕੀਨ ॥**

ਮੇਰੇ ਉੱਤੇ ਪ੍ਰਭੂ ਜੀ ਨੇ ਅਜੇਹਾ ਗੁਨੁ=ਉਪਕਾਰ ਕੀਤਾ ਹੈ ।

**ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ ॥ਰਹਾਉ॥**

ਪੰਜ ਕਾਮ ਆਦਿਕ ਦੋਸ਼, ਅਤੇ ਹੰਗਤਾ ਰੂਪੀ ਰੋਗ, ਇਹ ਸਾਰੇ ਤਨ ਤੋਂ ਦੂਰ ਕਰ ਦਿੱਤੇ ਹਨ ॥ ਰਹਾਉ ॥

**ਬੰਧਨ ਤੋਰਿ ਛੋਰਿ ਬਿਖਿਆ ਤੇ ਗੁਰ ਕੋ ਸਬਦੁ ਮੇਰੈ ਹੀਅਰੈ ਦੀਨ ॥**

ਮੋਹ ਦੇ ਬੰਧਨ ਤੋੜਨ ਵਾਲਾ, ਵਿਸ਼ਿਆਂ ਤੋਂ ਛੁਡਾਉਣ ਵਾਲਾ, ਗੁਰੂ ਦਾ ਉਪਦੇਸ਼ ਮੇਰੇ ਹਿਰਦੇ ਵਿਚ ਵਸਾ ਦਿੱਤਾ ਹੈ ।

**ਰੂਪੁ ਅਨਰੂਪੁ ਮੋਰੋ ਕਛੁ ਨ ਬੀਚਾਰਿਓ ਪ੍ਰੇਮ ਗਹਿਓ ਮੋਹਿ ਹਰਿ ਰੰਗਿ ਭੀਨ॥੧॥**

ਮੇਰਾ ਰੂਪ ਕਰੂਪ ਕੁਝ ਵਿਚਾਰਿਆ ਨਹੀਂ ਹੈ, ਅਥਵਾ :—ਸਫਾਈ ਰੂਪੀ ਰੂਪ ਮੇਰਾ ਨਹੀਂ ਸੀ, ਤੇ ਬੇ-ਸਫਾਈ ਰੂਪੀ ਰੂਪ ਮੇਰਾ ਉਸ ਨੇ ਕੁਝ ਵਿਚਾਰਿਆ ਨਹੀਂ ਹੈ, ਜਦੋਂ ਮੈਂ ਪ੍ਰੇਮ ਨੂੰ ਗ੍ਰਹਿਣ ਕੀਤਾ ਤਾਂ ਹਰੀ ਮੇਰੇ ਰੰਗਿ=ਪ੍ਰੇਮ ਵਿਚ ਭਿੱਜ ਗਿਆ ॥ ੧ ॥

**ਪੇਖਿਓ ਲਾਲਨੁ ਪਾਟ ਬੀਚ ਖੋਏ ਅਨਦ ਚਿਤਾ ਹਰਖੇ ਪਤੀਨ ॥**

ਜਿਸ ਵੇਲੇ ਹਿਰਦੇ ਬੀਚ=ਵਿਚੋਂ ਭਰਮ ਰੂਪ ਪਾਟ=ਪੜਦੇ ਨੂੰ ਖੋਇਆ (ਦੂਰ ਕੀਤਾ) ਤਾਂ ਲਾਲਨੁ= ਪਿਆਰੇ ਪ੍ਰਭੂ ਨੂੰ ਵੇਖ ਲਿਆ, ਅਨੰਦ ਰੂਪ ਪ੍ਰਭੂ ਵਿਚ ਪਤੀਨ=ਭਰੋਸਾ ਹੋਣ ਕਰਕੇ ਚਿੱਤ ਖੁਸ਼ ਹੋ ਗਿਆ ।

**ਤਿਸਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ ਸੋ ਠਾਕੁਰੁ ਤਿਸਹੀ ਕੋ ਧੀਨ ॥੨॥੧॥੨੦॥**

ਗੁਰੂ ਜੀ ਕਥਨ ਕਰਦੇ ਹਨ, ਪ੍ਰਤੱਖ ਘਰ, ਵਾ :–ਸਰੀਰ ਘਰ, ਵਾ :–ਮੇਰਾ ਹਿਰਦਾ ਓਸੇ ਦਾ ਘਰ ਹੈ, ਓਹੀ ਮੇਰਾ ਸੁਆਮੀ ਹੈ, ਓਹੀ ਮੇਰਾ ਠਾਕੁਰ ਹੈ, ਓਸੇ ਨੂੰ ਮੈਂ ਧੀਨ=ਧਿਆਂਵਦਾ ਹਾਂ। ਵਾ :–ਮੈਂ ਓਸੇ ਦੇ ਧੀਨ=ਅਧੀਨ ਹਾਂ, ਵਾ :–ਓਸੇ ਦੇ ਨਾਮਾਂ ਨੂੰ ਮੈਂ ਧੀਨ=ਅਧੈਨ ਭਾਵ ਪੜ੍ਹਦਾ ਹਾਂ॥ ੨ ॥ ੧ ॥ ੨੦ ॥

**ਟੋਡੀ ਮਹਲਾ ੫ ॥ ਮਾਈ ਮੇਰੇ ਮਨ ਕੀ ਪ੍ਰੀਤਿ ॥**

ਮਾਈ=ਹੇ ਭਾਈ ! ਨਾਮ ਨਾਲ ਮੇਰੇ ਮਨ ਦੀ ਪ੍ਰੀਤੀ ਲੱਗ ਰਹੀ ਹੈ।

**ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ ॥ਰਹਾਉ॥**

ਏਹੋ ਮੇਰਾ ਕਰਮ ਧਰਮ ਹੈ, ਏਹੋ ਮੇਰਾ ਜਪ ਤਪ ਹੈ, ਰਾਮ ਨਾਮ ਜਪਣ ਦੀ ਜੋ ਨਿਰਮਲ ਰੀਤੀ ਪ੍ਰਾਪਤ ਹੋਈ ਹੈ ॥ ਰਹਾਉ ॥

**ਪ੍ਰਾਨ ਅਧਾਰ ਜੀਵਨ ਧਨ ਮੋਰੈ ਦੇਖਨ ਕਉ ਦਰਸਨ ਪ੍ਰਭ ਨੀਤਿ ॥**

ਜੀਵਨ ਰੂਪ ਪ੍ਰਾਣਾਂ ਦਾ ਅਧਾਰ=ਆਸਰਾ ਅਤੇ ਮੇਰਾ ਧਨ ਇਹ ਨਾਮ ਹੀ ਹੈ, ਅਤੇ ਦੇਖਣ ਨੂੰ ਨਿਤਾਪ੍ਰਤੀ ਪ੍ਰਭੂ ਦਾ ਦਰਸ਼ਨ ਹੀ ਅਨੰਦ ਰੂਪ ਹੈ।

**ਬਾਟ ਘਾਟ ਤੋਸਾ ਸੰਗਿ ਮੋਰੈ ਮਨ ਅਪੁਨੇ ਕਉ ਮੈ ਹਰਿ ਸਖਾ ਕੀਤ ॥੧॥**

ਬਾਟ=ਜਮ ਰਸਤੇ ਦਾ, ਘਾਟ=ਵੈਤਰਨੀ ਨਦੀ ਦਾ ਮੇਰੇ ਨਾਲ ਏਹੋ ਨਾਮ ਦਾ ਤੋਸਾ=ਖਰਚਾ ਹੈ, ਹਰੀ ਨੂੰ ਮੈਂ ਆਪਣੇ ਮਨ ਦਾ ਸਖਾ=ਮਿੱਤਰ ਕੀਤਾ ਹੈ ॥ ੧ ॥

**ਸੰਤ ਪ੍ਰਸਾਦਿ ਭਏ ਮਨ ਨਿਰਮਲ ਕਰਿ ਕਿਰਪਾ ਅਪੁਨੇ ਕਰਿ ਲੀਤ ॥**

ਸੰਤਾਂ ਦੀ ਕਿਰਪਾ ਨਾਲ ਮਨ ਆਦਿਕ ਚਤੁਸ਼ਟੇ ਅੰਤਹ-ਕਰਨ ਸ਼ੁੱਧ ਹੋ ਗਏ ਹਨ, ਅਤੇ ਪ੍ਰਭੂ ਨੇ ਕਿਰਪਾ ਕਰਕੇ ਮੈਨੂੰ ਆਪਣਾ ਦਾਸ ਕਰ ਲਿਆ ਹੈ।

**ਸਿਮਰਿ ਸਿਮਰਿ ਨਾਨਕ ਸੁਖੁ ਪਾਇਆ**
**ਆਦਿ ਜੁਗਾਦਿ ਭਗਤਨ ਕੇ ਮੀਤ ॥੨॥੨॥੨੧॥**

ਗੁਰੂ ਜੀ ਕਥਨ ਕਰਦੇ ਹਨ, ਆਦਿ ਜੁਗਾਦਿ=ਸਦਾ ਸਦਾ ਭਗਤਾਂ ਦੇ ਮਿੱਤਰ ਜੋ ਪ੍ਰਭੂ ਜੀ ਹਨ, ਉਸ ਨੂੰ ਸਿਮਰ ਸਿਮਰ ਕੇ ਹੀ ਆਤਮ-ਸੁਖ ਨੂੰ ਪਾਇਆ ਹੈ ॥ ੨ ॥ ੨ ॥ ੨੧ ॥

**ਟੋਡੀ ਮਹਲਾ ੫ ॥ ਪ੍ਰਭ ਜੀ ਮਿਲੁ ਮੇਰੇ ਪ੍ਰਾਨ ॥**

ਹੇ ਮੇਰੇ ਪ੍ਰਾਣ ਰੂਪ ਪ੍ਰਭੂ ਜੀ ! ਆਪ ਮੈਨੂੰ ਮਿਲਣਾ ਕਰੋ ॥

**ਬਿਸਰੁ ਨਹੀ ਨਿਮਖ ਹੀਅਰੇ ਤੇ ਅਪਨੇ ਭਗਤ ਕਉ ਪੂਰਨ ਦਾਨ ॥ਰਹਾਉ॥**

ਆਪਣੇ ਭਗਤ ਨੂੰ ਏਹੋ ਪੂਰਨ ਦਾਨ ਬਖਸ਼ਣਾ ਕਰੋ, ਕਿ ਮੇਰੇ ਹਿਰਦੇ ਵਿਚੋਂ ਇੱਕ ਨਿਮਖ ਮਾਤਰ ਭੀ ਨਾ ਭੁੱਲੋ ॥ ਰਹਾਉ ॥

**ਖੋਵਹੁ ਭਰਮੁ ਰਾਖੁ ਮੇਰੇ ਪ੍ਰੀਤਮ ਅੰਤਰਜਾਮੀ ਸੁਘੜ ਸੁਜਾਨ ॥**

ਹੇ ਮੇਰੇ ਪ੍ਰੀਤਮ ਪ੍ਰਭੂ ! ਆਪ ਅੰਤਰਜਾਮੀ ਹੋ, ਸਰੇਸ਼ਟ ਘਾੜਤ ਦੇ ਘੜਣ ਵਾਲੇ ਹੋ ਅਤੇ ਬੜੇ ਸੁਜਾਨ=ਚਤੁਰ ਹੋ, ਮੇਰੇ ਹਿਰਦੇ ਵਿਚੋਂ ਭਰਮ ਨੂੰ ਦੂਰ ਕਰਕੇ ਮੇਰੀ ਰੱਖਿਆ ਕਰੋ ।

**ਕੋਟਿ ਰਾਜ ਨਾਮ ਧਨੁ ਮੇਰੈ ਅੰਮ੍ਰਿਤ ਦ੍ਰਿਸਟਿ ਧਾਰਹੁ ਪ੍ਰਭ ਮਾਨ ॥੧॥**

ਮੇਰੇ ਹਿਰਦੇ ਵਿਚ ਆਪ ਜੀ ਦਾ ਨਾਮ-ਧਨ ਹੀ ਕ੍ਰੋੜਾਂ ਰਾਜ ਸੁਖ ਵਰਗਾ ਹੈ, ਹੇ ਮਾਨ=ਮਨਣ ਕਰਨੇ ਯੋਗ ਪ੍ਰਭੂ ! ਮੇਰੇ ਮਾਨ=ਮਨ ਉੱਤੇ ਆਪ ਇਹ ਅੰਮ੍ਰਿਤ ਦ੍ਰਿਸਟਿ=ਕਿਰਪਾ ਦ੍ਰਿਸ਼ਟੀ ਧਾਰਨਾ ਕਰੋ ॥੧॥

**ਆਠ ਪਹਰ ਰਸਨਾ ਗੁਨ ਗਾਵੈ ਜਸੁ ਪੂਰਿ ਅਘਾਵਹਿ ਸਮਰਥ ਕਾਨ ॥**

ਜੋ ਕਿ ਮੇਰੀ ਰਸਨਾ ਅੱਠੇ ਪਹਿਰ ਆਪ ਜੀ ਦੇ ਗੁਣ ਗਾਉਣਾ ਕਰੇ ਅਤੇ ਹੇ ਸਮਰੱਥ ਪ੍ਰਭੂ ! ਮੇਰੇ ਕਾਨ=ਕੰਨ ਪੂਰੀ ਤਰ੍ਹਾਂ ਆਪ ਜੀ ਦੇ ਜਸ ਨਾਲ ਅਘਾਵਹਿ=ਰੱਜੇ ਰਹਿਣ ।

**ਤੇਰੀ ਸਰਣਿ ਜੀਅਨ ਕੇ ਦਾਤੇ ਸਦਾ ਸਦਾ ਨਾਨਕ ਕੁਰਬਾਨ ॥੨॥੩॥੨੨॥**

ਗੁਰੂ ਜੀ ਕਥਨ ਕਰਦੇ ਹਨ, ਹੇ ਜੀਆਂ ਦੇ ਦਾਤੇ ! ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ, ਅਤੇ ਸਦਾ ਸਦਾ=ਨਿਤ੍ਹਾਪ੍ਰਤੀ ਮੈਂ ਆਪ ਜੀ ਤੋਂ ਬਲਿਹਾਰ ਜਾਂਦਾ ਹਾਂ ॥ ੨ ॥ ੩ ॥ ੨੨ ॥

**ਟੋਡੀ ਮਹਲਾ ੫ ॥ ਪ੍ਰਭ ਤੇਰੇ ਪਗ ਕੀ ਧੂਰਿ ॥**

ਹੇ ਪ੍ਰਭੂ ! ਮੈਂ ਆਪ ਜੀ ਦੇ ਚਰਨਾਂ ਦੀ ਧੂੜੀ ਚਾਹੁੰਦਾ ਹਾਂ ।

**ਦੀਨ ਦਇਆਲ ਪ੍ਰੀਤਮ ਮਨ ਮੋਹਨ ਕਰਿ ਕਿਰਪਾ ਮੇਰੀ ਲੋਚਾ ਪੂਰਿ ॥ਰਹਾਉ॥**

ਹੇ ਦੀਨ ਦਿਆਲ ! ਲੋਕ ਪ੍ਰਲੋਕ ਦੇ ਪ੍ਰੀਤਮ, ਮਨ ਦੇ ਮੋਹਣੇ ਵਾਲੇ ! ਕਿਰਪਾ ਕਰਕੇ ਮੇਰੀ ਲੋਚਾ= ਇੱਛਾ ਪੂਰਨ ਕਰ ॥ ਰਹਾਉ ॥

**ਦਹਦਿਸ ਰਵਿ ਰਹਿਆ ਜਸੁ ਤੁਮਰਾ ਅੰਤਰਜਾਮੀ ਸਦਾ ਹਜੂਰਿ ॥**

ਹੇ ਅੰਤਰਜਾਮੀ ਪ੍ਰਭੂ ! ਦਸੋਂ ਦਿਸਾਂ ਵਿਚ ਆਪ ਜੀ ਦਾ ਜਸ ਫੈਲ ਰਿਹਾ ਹੈ, ਅਤੇ ਆਪ ਸਦਾ ਹਾਜ਼ਰਾ ਹਜ਼ੂਰ ਵਸ ਰਹੇ ਹੋ ।

**ਜੋ ਤੁਮਰਾ ਜਸੁ ਗਾਵਹਿ ਕਰਤੇ ਸੇ ਜਨ ਕਬਹੁ ਨ ਮਰਤੇ ਝੂਰਿ ॥੧॥**

ਹੇ ਕਰਤੇ ਪੁਰਖ ! ਜੋ ਆਪ ਜੀ ਦਾ ਜਸ ਗਾਇਨ ਕਰਦੇ ਹਨ, ਉਹ ਪੁਰਸ਼ ਕਦੇ ਭੀ ਝੋਰੇ ਵਿਚ

ਨਹੀਂ ਮਰਦੇ ॥ ੧ ॥

**ਧੰਧ ਬੰਧ ਬਿਨਸੇ ਮਾਇਆ ਕੇ ਸਾਧੂ ਸੰਗਤਿ ਮਿਟੇ ਬਿਸੂਰ ॥**

ਉਹਨਾਂ ਦੇ ਹਿਰਦੇ ਵਿਚੋਂ ਬੰਧਨ ਰੂਪ ਮਾਇਆ ਦੇ ਸਭ ਧੰਦੇ ਬਿਨਸ ਗਏ ਹਨ, ਅਤੇ ਸਾਧੂਆਂ ਦੀ ਸੰਗਤ ਕਰਕੇ ਸਾਰੇ ਬਿਸੂਰ=ਝੋਰੇ ਭੀ ਮਿਟ ਗਏ ਹਨ।

**ਸੁਖ ਸੰਪਤਿ ਭੋਗ ਇਸੁ ਜੀਅ ਕੇ ਬਿਨੁ ਹਰਿ ਨਾਨਕ ਜਾਨੇ ਕੂਰ ॥੨॥੪॥੨੩॥**

ਗੁਰੂ ਜੀ ਕਥਨ ਕਰਦੇ ਹਨ, ਇਸ ਜੀਵ ਦੇ ਲਈ ਜਿੰਨੇ ਭੀ ਸੁਖ ਸੰਪਦਾ ਦੇ ਭੋਗ ਹਨ, ਉਹਨਾਂ ਨੇ ਹਰੀ ਦੇ ਭਜਨ ਤੋਂ ਬਿਨਾਂ ਉਹ ਸਾਰੇ ਝੂਠੇ ਜਾਣੇ ਹਨ ॥ ੨ ॥ ੪ ॥ ੨੩ ॥

**ਟੋਡੀ ਮਃ ੫ ॥ ਮਾਈ ਮੇਰੇ ਮਨ ਕੀ ਪਿਆਸ ॥**

ਮਾਈ=ਹੇ ਭਾਈ ! ਮੇਰੇ ਮਨ ਵਿਚ ਤਾਂ ਇਕ ਦਰਸ਼ਨ ਦੀ ਪਿਆਸ ਹੈ।

**ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ**
**ਦਰਸਨ ਦੇਖਨ ਕਉ ਧਾਰੀ ਮਨਿ ਆਸ ॥ਰਹਾਉ॥**

ਪ੍ਰੀਤਮ ਤੋਂ ਬਿਨਾਂ ਇੱਕ ਖਿਨ ਭਰ ਵੀ ਸੁਖੀ ਨਹੀਂ ਰਹਿ ਸਕਦਾ, ਉਸ ਦੇ ਦਰਸ਼ਨ ਦੇਖਣ ਨੂੰ ਮਨ ਵਿਚ ਆਸਾ ਧਾਰੀ ਹੋਈ ਹੈ ॥ ਰਹਾਉ ॥

**ਸਿਮਰਉ ਨਾਮੁ ਨਿਰੰਜਨ ਕਰਤੇ ਮਨ ਤਨ ਤੇ ਸਭਿ ਕਿਲਵਿਖ ਨਾਸ ॥**

ਕਰਤੇ ਪੁਰਖ ਨਿਰੰਜਨ ਦੇ ਨਾਮ ਨੂੰ ਸਿਮਰਦੇ ਹਾਂ, ਸਿਮਰਨ ਦੀ ਸ਼ਕਤੀ ਨਾਲ ਮਨ ਤਨ ਤੋਂ ਸਾਰੇ ਕਿਲਵਿਖ=ਪਾਪ ਨਾਸ ਹੋ ਗਏ ਹਨ।

**ਪੂਰਨ ਪਾਰਬ੍ਰਹਮ ਸੁਖਦਾਤੇ ਅਬਿਨਾਸੀ ਬਿਮਲ ਜਾ ਕੋ ਜਾਸ ॥੧॥**

ਪਾਰਬ੍ਰਹਮ ਦੇ ਸੰਪੂਰਨ ਨਾਮ ਅਬਿਨਾਸੀ ਸੁਖਾਂ ਦੇ ਦੇਣ ਵਾਲੇ ਹਨ, ਅਤੇ ਜਿਸ ਪ੍ਰਭੂ ਦਾ ਜਾਸ=ਜਸ ਬਿਮਲ=ਨਿਰਮਲ ਹੈ ॥ ੧ ॥

**ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ ਕਰਿ ਕਿਰਪਾ ਭੇਟੇ ਗੁਣਤਾਸ ॥**

ਸੰਤਾਂ ਦੀ ਕਿਰਪਾ ਨਾਲ ਮੇਰੇ ਮਨ ਦੇ ਸੰਕਲਪ ਪੂਰੇ ਹੋ ਗਏ ਹਨ, ਗੁਣਾਂ ਦੇ ਖਜ਼ਾਨੇ ਪ੍ਰਭੂ ਆਪ ਹੀ ਕਿਰਪਾ ਕਰਕੇ ਆ ਮਿਲੇ ਹਨ।

[ਪੰਨਾ ੭੧੭]

**ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ॥੨॥੫॥੨੪॥**

ਗੁਰੂ ਜੀ ਕਥਨ ਕਰਦੇ ਹਨ, ਸਹਜੇ ਹੀ ਹੁਣ ਮੇਰੇ ਮਨ ਵਿਚ ਸ਼ਾਂਤੀ ਸੁਖ ਪੈਦਾ ਹੋਇਆ ਹੈ, ਅਤੇ

ਕੂੜਾਂ ਸੂਰਜਾਂ ਵਰਗਾ, ਗਿਆਨ ਦਾ ਪ੍ਰਕਾਸ਼ ਹੋਇਆ ਹੈ ॥ ੨ ॥ ੫ ॥ ੨੪ ॥

**ਟੋਡੀ ਮਹਲਾ ੫ ॥ ਹਰਿ ਹਰਿ ਪਤਿਤ ਪਾਵਨ ॥**

ਹਰਿ ਹਰਿ ਦਾ ਨਾਮ ਹੀ ਪਤਿਤ=ਪਾਪੀਆਂ ਨੂੰ ਪਵਿੱਤ੍ਰ ਕਰਨ ਵਾਲਾ ਹੈ।

**ਜੀਅ ਪ੍ਰਾਨ ਮਾਨ ਸੁਖ ਦਾਤਾ ਅੰਤਰਜਾਮੀ ਮਨ ਕੋ ਭਾਵਨ ॥ਰਹਾਉ॥**

ਜੀਅ, ਪ੍ਰਾਣ ਅਤੇ ਮਨ ਨੂੰ ਸੁਖ ਦੇਣ ਵਾਲਾ ਹੈ, ਉਹ ਅੰਤਰਜਾਮੀ ਪ੍ਰਭੂ ਮੇਰੇ ਮਨ ਨੂੰ ਭਾਉਂਦਾ ਹੈ ॥ ਰਹਾਉ ॥

**ਸੁੰਦਰੁ ਸੁਘੜੁ ਚਤੁਰੁ ਸਭ ਬੇਤਾ ਰਿਦ ਦਾਸ ਨਿਵਾਸ ਭਗਤ ਗੁਨ ਗਾਵਨ ॥**

ਪੁਨਾ-ਉਹ ਸੁੰਦਰ ਹੈ, ਸਰੇਸ਼ਟ ਘਾੜਤ ਦੇ ਘੜਣ ਵਾਲਾ ਹੈ, ਚਤੁਰ ਹੈ, ਸਭ ਗੱਲਾਂ ਦੇ ਬੇਤਾ= ਜਾਨਣ ਵਾਲਾ ਹੈ, ਦਾਸਾਂ ਦੇ ਹਿਰਦੇ ਵਿਚ ਨਿਵਾਸ ਕਰਦਾ ਹੈ, ਮੈਂ ਉਸ ਦੇ ਭਗਤੀ ਰੂਪ ਗੁਣਾਂ ਨੂੰ ਗਾਂਵਦਾ ਹਾਂ।

ਅਥਵਾ :-ਜੋ ਦਾਸ ਭਗਤ, ਗੁਣਾਂ ਨੂੰ ਗਾਂਵਦੇ ਹਨ, ਉਹਨਾਂ ਦੇ ਹਿਰਦੇ ਵਿਚ ਨਿਵਾਸ ਕਰਦਾ ਹੈ।

**ਨਿਰਮਲ ਰੂਪ ਅਨੂਪ ਸੁਆਮੀ ਕਰਮ ਭੂਮਿ ਬੀਜਨ ਸੋ ਖਾਵਨ ॥੧॥**

ਅਨੂਪੰ ਸੁਆਮੀ ਦਾ ਰੂਪ ਨਿਰਮਲ ਹੈ ਇਸ ਮਨੁੱਖਾ ਦੇਹ ਰੂਪੀ ਕਰਮ ਭੂਮੀ ਵਿਚ ਜੋ ਭਗਤੀ ਰੂਪ ਬੀ ਬੀਜਣਗੇ ਉਹ ਸੁਆਮੀ ਦਾ ਅਨੰਦ ਭੋਗਣਗੇ। ਅਥਵਾ :-ਇਸ ਮਨੁੱਖਾ ਦੇਹ ਰੂਪੀ ਕਰਮ ਭੂਮੀ ਵਿਚ ਇਹ ਜੀਵ ਜੋ ਬੀ ਬੀਜਣਗੇ ਓਹੀ ਫਲ ਖਾਣਗੇ ॥ ੧ ॥

**ਬਿਸਮਨ ਬਿਸਮ ਭਏ ਬਿਸਮਾਦਾ ਆਨ ਨ ਬੀਓ ਦੂਸਰ ਲਾਵਨ ॥**

ਜਿਸ ਵੇਲੇ ਮਨ ਵਿਸ਼ਿਆਂ ਵੱਲੋਂ ਬਿਸਮ=ਬਿਸਮਿਆਂ ਭਾਵ ਰਹਿਤ ਹੋਇਆ ਤਾਂ ਬਿਸਮਾਦਾ= ਅਸਚਰਜ ਰੂਪ ਹੋ ਗਏ। ਉਸ ਦੇ ਸਦ੍ਰਸ਼ ਲਗਾਉਣ ਨੂੰ ਆਨ=ਹੋਰ ਕੋਈ ਬੀਓ ਨ=ਦੂਜਾ ਉਤਪਤਿ ਨਹੀਂ ਹੋਇਆ।

**ਰਸਨਾ ਸਿਮਰਿ ਸਿਮਰਿ ਜਸੁ ਜੀਵਾ**
**ਨਾਨਕ ਦਾਸ ਸਦਾ ਬਲਿ ਜਾਵਨ ॥੨॥੬॥੨੫॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਰਸਨਾ ਨਾਲ ਉਸ ਦਾ ਜਸ ਸਿਮਰ-ਸਿਮਰ ਕੇ ਜੀਊਂਦਾ ਹਾਂ, ਅਤੇ ਦਾਸਾ ਭਾਵ ਨਾਲ ਮੈਂ ਉਸ ਤੋਂ ਸਦਾ ਬਲਿਹਾਰ ਜਾਂਦਾ ਹਾਂ ॥ ੨ ॥ ੬ ॥ ੨੫ ॥

**ਟੋਡੀ ਮਹਲਾ ੫ ॥ ਮਾਈ ਮਾਇਆ ਛਲੁ ॥**

ਮਾਈ=ਹੇ ਭਾਈ ! ਇਹ ਮਾਇਆ ਛਲ ਰੂਪ ਹੈ।

**ਤ੍ਰਿਣ ਕੀ ਅਗਨਿ ਮੇਘ ਕੀ ਛਾਇਆ**
**ਗੋਬਿਦ ਭਜਨ ਬਿਨੁ ਹੜ ਕਾ ਜਲੁ ॥ਰਹਾਉ॥**

ਤ੍ਰਿਣ ਕੀ ਅਗਨਿ=ਕੱਖਾਂ ਦੀ ਅੱਗ ਵਾਂਗ ਛੇਤੀ ਨਾਸਵੰਤ ਹੈ, ਮੇਘ=ਬੱਦਲਾਂ ਦੀ ਛਾਂ ਵਰਗਾ ਇਸ ਦਾ ਸੁਖ ਹੈ, ਅਤੇ ਗੋਬਿੰਦ ਦੇ ਭਜਨ ਤੋਂ ਬਿਨਾਂ ਹੜ੍ਹ ਦੇ ਪਾਣੀ ਵਾਂਗ ਸਭ ਕੁਝ ਰੋੜ੍ਹ ਲਿਜਾਣ ਵਾਲੀ ਹੈ ॥ ਰਹਾਉ ॥

**ਛੋਡਿ ਸਿਆਨਪ ਬਹੁ ਚਤੁਰਾਈ ਦੁਇ ਕਰ ਜੋੜਿ ਸਾਧ ਮਗਿ ਚਲੁ ॥**

ਸਿਆਣਪ ਬੁੱਧੀ ਦੀ ਤੇ ਬਹੁਤੀ ਵਾਕਾਂ ਦੀ ਚਤੁਰਾਈ ਛੱਡ ਦੇ, ਅਤੇ ਦੋਵੇਂ ਕਰ=ਹੱਥ ਜੋੜ ਕੇ ਸੰਤਾਂ ਦੇ ਮਗਿ=ਰਸਤੇ ਉੱਤੇ ਤੁਰ ਪਓ ।

**ਸਿਮਰਿ ਸੁਆਮੀ ਅੰਤਰਜਾਮੀ ਮਾਨੁਖ ਦੇਹ ਕਾ ਇਹੁ ਊਤਮ ਫਲੁ ॥੧॥**

ਅੰਤਰਜਾਮੀ ਸੁਆਮੀ ਦਾ ਸਿਮਰਨ ਕਰ, ਮਨੁੱਖਾ ਦੇਹ ਦਾ ਏਹੋ ਹੀ ਉੱਤਮ ਫਲ ਹੈ ॥ ੧ ॥

**ਬੇਦ ਬਖਿਆਨ ਕਰਤ ਸਾਧੂ ਜਨ ਭਾਗਹੀਨ ਸਮਝਤ ਨਹੀ ਖਲੁ ॥**

ਵੇਦ ਅਤੇ ਸੰਤ ਜਨ ਏਸੇ ਗੱਲ ਨੂੰ ਬਖਿਆਨ=ਕਥਨ ਕਰਦੇ ਹਨ, ਪਰ ਇਹ ਭਾਗਾਂ ਤੋਂ ਹੀਣਾ ਖਲੁ=ਮੂਰਖ ਸਮਝਦਾ ਨਹੀਂ ਹੈ ।

**ਪ੍ਰੇਮ ਭਗਤਿ ਰਾਚੇ ਜਨ ਨਾਨਕ ਹਰਿ ਸਿਮਰਨਿ ਦਹਨ ਭਏ ਮਲ ॥੨॥੭॥੨੬॥**

ਗੁਰੂ ਜੀ ਕਥਨ ਕਰਦੇ ਹਨ, ਜੋ ਪੁਰਸ਼ ਪ੍ਰੇਮਾ ਭਗਤੀ ਵਿਚ ਰਾਚੇ=ਤਦਾਕਾਰ ਹੋ ਕੇ ਹਰੀ ਦਾ ਸਿਮਰਨ ਕਰਦੇ ਹਨ, ਉਹਨਾਂ ਦੇ ਕਾਮ ਆਦਿਕ ਮਲ=ਪਹਿਲਵਾਨ ਦਹਨ=ਨਾਸ ਹੋ ਗਏ ਹਨ ।

ਵਾ :-ਉਹਨਾਂ ਦੇ ਮਲ ਰੂਪ ਪਾਪ ਕਰਮ ਦਹਨ ਭਏ=ਸੜ ਗਏ ਹਨ ॥ ੨ ॥ ੭ ॥ ੨੬ ॥

**ਟੋਡੀ ਮਹਲਾ ੫ ॥ ਮਾਈ ਚਰਨ ਗੁਰ ਮੀਠੇ ॥**

ਮਾਈ=ਹੇ ਭਾਈ ! ਪੂਰਿਆਂ ਗੁਰਾਂ ਦੇ ਚਰਨ ਮੀਠੇ=ਪਿਆਰੇ ਹਨ ।

**ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥ਰਹਾਉ॥**

ਵੱਡੇ ਭਾਗਾਂ ਵਾਲਿਆਂ ਨੂੰ ਪਰਮੇਸ਼ਰ ਗੁਰ-ਚਰਨਾਂ ਦਾ ਧਿਆਨ ਦੇਂਦਾ ਹੈ, ਅਤੇ ਗੁਰੂ ਦੇ ਦਰਸ਼ਨ ਡੀਠੇ=ਦੇਖਿਆਂ ਕ੍ਰੋੜਾਂ ਪੁੰਨਾਂ ਦਾ ਫਲ ਪ੍ਰਾਪਤ ਹੁੰਦਾ ਹੈ ॥ ਰਹਾਉ ॥

**ਗੁਨ ਗਾਵਤ ਅਚੁਤ ਅਬਿਨਾਸੀ ਕਾਮ ਕ੍ਰੋਧ ਬਿਨਸੇ ਮਦ ਢੀਠੇ ॥**

ਅਚੁਤ=ਅਗਿੜ ਅਬਿਨਾਸੀ ਦੇ ਗੁਣ ਗਾਉਂਦਿਆਂ ਹੋਇਆਂ ਜਿਨ੍ਹਾਂ ਦੇ ਮਨ ਵਿਚੋਂ ਕਾਮ, ਕ੍ਰੋਧ, ਲੋਭ, ਮੋਹ, ਮਦ=ਹੰਕਾਰ ਤੇ ਢੀਠੇ=ਕਠੋਰ ਸੁਭਾਅ ਆਦਿਕ ਸਾਰੇ ਵਿਕਾਰ ਬਿਨਸ ਗਏ ਹਨ ।

**ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ ॥੧॥**

ਉਹ ਸੱਚੇ ਦੇ ਰੰਗਿ=ਪ੍ਰੇਮ ਵਿਚ ਰੱਤੇ ਹੋਏ ਅਸਥਿਰ ਭਏ=ਅਚੱਲ ਹੋ ਗਏ ਹਨ, ਅਤੇ ਉਹ ਜਨਮ ਮਰਨ (ਰੂਪ ਚੱਕੀ) ਵਿਚ ਫਿਰ ਨਹੀਂ ਪੀਠੇ=ਪੀਸੇ ਜਾਣਗੇ ॥ ੧ ॥

**ਬਿਨੁ ਹਰਿ ਭਜਨ ਰੰਗ ਰਸ ਜੇਤੇ ਸੰਤ ਦਇਆਲ ਜਾਨੇ ਸਭਿ ਝੂਠੇ ॥**

ਹਰੀ ਦੇ ਸਿਮਰਨ ਤੋਂ ਬਿਨਾਂ ਜਿਤਨੇ ਭੀ ਰਸ ਰੰਗ ਹਨ, ਉਹ ਦਿਆਲੂ ਦੇ ਸੰਤਾਂ ਨੇ ਸਾਰੇ ਹੀ ਝੂਠੇ ਜਾਣੇ ਹਨ।

**ਨਾਮ ਰਤਨੁ ਪਾਇਓ ਜਨ ਨਾਨਕ ਨਾਮ ਬਿਹੂਨ ਚਲੇ ਸਭਿ ਮੂਠੇ ॥੨॥੮॥੨੭॥**

ਗੁਰੂ ਜੀ ਕਥਨ ਕਰਦੇ ਹਨ, ਗੁਰਮੁਖ ਜਨਾਂ ਨੇ ਰਤਨੁ=ਅਮੋਲਕ ਨਾਮ ਨੂੰ ਪਾਇਆ ਹੈ, ਜੋ ਨਾਮ ਸਿਮਰਨ ਤੋਂ ਬਿਨਾਂ ਹਨ ਉਹ ਸਾਰੇ ਠਗਣੀ ਮਾਇਆ ਤੋਂ ਮੂਠੇ=ਲੁੱਟੇ ਗਏ ਹਨ।

ਅਥਵਾ :-ਉਹ ਸਾਰੇ ਜਮ ਰਸਤੇ ਵਿਚ ਮੂਠੇ=ਲੁੱਟੇ ਗਏ ਹਨ ॥ ੨ ॥ ੮ ॥ ੨੭ ॥

**ਟੋਡੀ ਮਹਲਾ ੫ ॥ ਸਾਧ ਸੰਗਿ ਹਰਿ ਹਰਿ ਨਾਮੁ ਚਿਤਾਰਾ ॥**

ਸਤਸੰਗਤ ਦੁਆਰਾ ਅਸਾਂ ਨੇ ਹਰਿ ਹਰਿ ਨਾਮ ਨੂੰ ਚਿਤਾਰਾ=ਜਪਿਆ ਹੈ।

**ਸਹਜਿ ਅਨੰਦੁ ਹੋਵੈ ਦਿਨੁ ਰਾਤੀ ਅੰਕੁਰੁ ਭਲੋ ਹਮਾਰਾ ॥ਰਹਾਉ॥**

ਦਿਨੇ ਰਾਤ ਸਹਜੇ ਹੀ ਆਨੰਦ ਹੋ ਰਿਹਾ ਹੈ, ਕਿਉਂਕਿ ਅਸਾਡੇ ਪੂਰਬਲੇ ਜਨਮ ਦਾ ਕੋਈ ਅੰਕੁਰੁ= ਅੰਗੂਰ ਅਰਥਾਤ ਭਾਗ ਚੰਗਾ ਹੈ ॥ ਰਹਾਉ ॥

**ਗੁਰੁ ਪੂਰਾ ਭੇਟਿਓ ਬਡਭਾਗੀ ਜਾ ਕੋ ਅੰਤੁ ਨ ਪਾਰਾਵਾਰਾ ॥**

ਵੱਡਿਆਂ ਭਾਗਾਂ ਕਰਕੇ ਉਹ ਪੂਰਾ ਗੁਰੂ ਮਿਲਿਆ ਹੈ, ਜਿਸ ਗੁਰੂ ਦੇ ਜਸ ਦੇ ਪਾਰ ਉਰਾਰ ਦਾ ਅੰਤ ਨਹੀਂ ਆਉਂਦਾ।

**ਕਰੁ ਗਹਿ ਕਾਢਿ ਲੀਓ ਜਨੁ ਅਪੁਨਾ ਬਿਖੁ ਸਾਗਰ ਸੰਸਾਰਾ ॥੧॥**

ਉਹਨਾਂ ਨੇ ਆਪਣਾ ਸੇਵਕ-ਜਨ ਜਾਣਕੇ ਮੇਰਾ ਮਨ ਰੂਪ ਕਰੁ=ਹੱਥ ਫੜਕੇ ਮੈਨੂੰ ਬਿਖੁ=ਜ਼ਹਿਰ ਦੇ ਸਮੁੰਦਰ (ਸੰਸਾਰ) ਵਿਚੋਂ ਕੱਢ ਲਿਆ ਹੈ ॥ ੧ ॥

**ਜਨਮ ਮਰਨ ਕਾਟੇ ਗੁਰ ਬਚਨੀ ਬਹੁੜਿ ਨ ਸੰਕਟ ਦੁਆਰਾ ॥**

ਗੁਰਾਂ ਨੇ ਆਪਣੇ ਉਪਦੇਸ਼ ਨਾਲ ਜਨਮ ਮਰਨ ਕੱਟ ਦਿੱਤਾ ਹੈ, ਇਸ ਲਈ ਮੁੜਕੇ ਦੁੱਖਾਂ ਦੇ ਦਰਵਾਜ਼ੇ ਅੰਦਰ ਜਾਣਾ ਨਹੀਂ ਹੋਵੇਗਾ। ਅਥਵਾ :-ਕਰਮਾਂ ਦੁਆਰੇ ਫਿਰ ਦੁੱਖ ਨਹੀਂ ਹੋਵੇਗਾ।

**ਨਾਨਕ ਸਰਨਿ ਗਹੀ ਸੁਆਮੀ ਕੀ ਪੁਨਹ ਪੁਨਹ ਨਮਸਕਾਰਾ ॥੨॥੯॥੨੮॥**

ਗੁਰੂ ਜੀ ਕਥਨ ਕਰਦੇ ਹਨ, ਅਸਾਂ ਨੇ ਸੁਆਮੀ ਦੀ ਸ਼ਰਨ ਗ੍ਰਹਿਣ ਕੀਤੀ ਹੈ, ਅਤੇ 'ਪੁਨਹ ਪੁਨਹ'=

ਮੁੜ-ਮੁੜ ਕੇ ਉਸ ਨੂੰ ਨਮਸ਼ਕਾਰ ਕਰਦਾ ਹਾਂ ॥ ੨ ॥ ੯ ॥ ੨੮ ॥

**ਟੋਡੀ ਮਹਲਾ ੫ ॥ ਮਾਈ ਮੇਰੇ ਮਨ ਕੋ ਸੁਖੁ ॥**

ਮਾਈ=ਹੇ ਭਾਈ ! ਹੁਣ ਮੇਰੇ ਮਨ ਨੂੰ ਅਜੇਹਾ ਸੁਖ ਪ੍ਰਾਪਤ ਹੋਇਆ ਹੈ ।

**ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ ॥੧॥ਰਹਾਉ॥**

ਜੋ ਕ੍ਰੋੜਾਂ ਰਾਜ ਸੰਪਦਾ ਦਾ ਸੁਖ ਅਨੰਦ ਭੋਗਦਾ ਹਾਂ, ਹਰੀ ਦੇ ਸਿਮਰਦਿਆਂ ਸਾਰੇ ਦੁੱਖ ਨਾਸ ਹੋ ਗਏ ਹਨ ॥ ੧ ॥ ਰਹਾਉ ॥

**ਕੋਟਿ ਜਨਮ ਕੇ ਕਿਲਬਿਖ ਨਾਸਹਿ ਸਿਮਰਤ ਪਾਵਨ ਤਨ ਮਨ ਸੁਖ ॥**

ਸੁਖ ਸਰੂਪ ਪਰਮੇਸ਼ਰ ਦੇ ਸਿਮਰਨ ਕਰਕੇ ਕ੍ਰੋੜਾਂ ਜਨਮਾਂ ਦੇ ਕਿਲਬਿਖ=ਪਾਪ ਨਾਸ ਹੋ ਜਾਂਦੇ ਹਨ, ਅੰਤੇ ਤਨ ਮਨ ਪਾਵਨ=ਪਵਿੱਤ੍ਰ ਹੋ ਜਾਂਦਾ ਹੈ ।

ਅਥਵਾ :-ਸਿਮਰਨ ਕਰਕੇ ਮਨ ਪਾਵਨ=ਪਵਿੱਤ੍ਰ ਤੇ ਤਨ ਸੁਖੀ ਹੋ ਜਾਂਦਾ ਹੈ ।

**ਦੇਖਿ ਸਰੂਪੁ ਪੂਰਨੁ ਭਈ ਆਸਾ ਦਰਸਨੁ ਭੇਟਤ ਉਤਰੀ ਭੁਖ ॥੧॥**

ਉਸ ਪ੍ਰਭੂ ਦੇ ਸਰੂਪ ਨੂੰ ਦੇਖਦਿਆਂ ਸਾਰ ਆਸਾ ਪੂਰਨ ਹੋ ਗਈ ਹੈ ਅਤੇ ਦਰਸ਼ਨ ਕਰਨ ਨਾਲ ਸਾਰੀ ਭੁੱਖ ਉਤਰੀ=ਲਹਿ ਗਈ ਹੈ ॥੧॥

**ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ ॥**

(ਧਰਮ, ਅਰਥ, ਕਾਮ, ਮੋਖ ਰੂਪ) ਚਾਰੇ ਪਦਾਰਥ, (ਅਣਿਮਾ, ਮਹਿਮਾ ਆਦਿਕ) ਅੱਠ ਵੱਡੀਆਂ ਸਿੱਧੀਆਂ, ਕਾਮਧੇਨ ਗਊ, ਅਤੇ ਪਾਰਜਾਤ ਰੁਖੁ=ਕਲਪ ਬ੍ਰਿਛ ਇਤਿਆਦਿਕ ਸਾਰੇ ਪਦਾਰਥ ਮੈਂਨੇ ਹਰਿ ਹਰਿ ਦੇ ਨਾਮ ਨੂੰ ਹੀ ਨਿਸਚੇ ਕੀਤਾ ਹੈ ।

**ਨਾਨਕ ਸਰਨਿ ਗਹੀ ਸੁਖ ਸਾਗਰ**
**ਜਨਮ ਮਰਨ ਫਿਰਿ ਗਰਭ ਨ ਧੁਖੁ ॥੨॥੧੦॥੨੯॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਪੁਰਸ਼ ਨੇ ਸੁਖਾਂ ਦੇ ਸਮੁੰਦਰ ਪ੍ਰਭੂ ਦੀ ਸ਼ਰਨ ਗ੍ਰਹਿਣ ਕੀਤੀ ਹੈ, ਉਸ ਨੂੰ ਜਨਮ ਮਰਨ ਦੇ ਫਿਰਿ=ਗੇੜ ( ਚੱਕਰ ) ਵਿਚ, ਮਾਂ ਦੇ ਗਰਭ ਦਾ ਧੁਖੁ=ਦੁੱਖ ਨਹੀਂ ਹੁੰਦਾ ॥ ੨ ॥ ੧੦ ॥ ੨੯ ॥

[ਪੰਨਾ ੭੧੮]

**ਟੋਡੀ ਮਹਲਾ ੫ ॥ ਹਰਿ ਹਰਿ ਚਰਨ ਰਿਦੈ ਉਰ ਧਾਰੇ ॥**

ਹਰਿ ਹਰਿ ਦੇ ਚਰਨ ਹਿਰਦੇ ਦੇ ਉਰ=ਵਿਚ ਧਾਰਨਾ ਕੀਤੇ ਹਨ। ਅਥਵਾ :-ਹਰ ਵੇਲੇ ਹਰੀ

ਦੇ ਚਰਨਾਂ ਦਾ ਹਿਰਦੇ ਵਿਚ ਉਰਧਾਰੇ=ਧਿਆਨ ਧਾਰਦਾ ਹਾਂ।*

**ਸਿਮਰਿ ਸੁਆਮੀ ਸਤਿਗੁਰੁ ਅਪੁਨਾ ਕਾਰਜ ਸਫਲ ਹਮਾਰੇ ॥੧॥ਰਹਾਉ॥**

ਆਪਣੇ ਸਤਿਗੁਰੂ ਸੁਆਮੀ ਨੂੰ ਸਿਮਰਦਿਆਂ ਹੋਇਆਂ ਅਸਾਡੇ ਸਾਰੇ ਕਾਰਜ ਸਫਲ ਹੋ ਗਏ ਹਨ ॥੧॥ਰਹਾਉ॥

**ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ ॥**

ਸਾਰਿਆਂ ਵੇਦਾਂ ਸ਼ਾਸਤ੍ਰਾਂ ਦਾ ਤਤੁ=ਸਿਧਾਂਤ ਰੂਪ ਜੋ ਹਰੀ ਹੈ, ਉਸਦੀ ਕੀਰਤੀ ਦਾ ਜੋ ਬੀਚਾਰ ਕੀਤਾ ਹੈ, ਏਸੇ ਨੂੰ ਅਸਾਂ ਨੇ ਪੁੰਨ ਦਾਨ ਅਤੇ ਪਰਮੇਸ਼ਰ ਦੀ ਪੂਜਾ ਆਦਿਕ ਸ਼ੁਭ ਕਰਮ ਨਿਸਚੇ ਕੀਤੇ ਹਨ।

**ਗੁਨ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ ॥੧॥**

ਅਗਮ ਅਪਾਰ ਠਾਕੁਰ ਦੇ ਗੁਣ ਗਾਂਵਦਿਆਂ ਹੋਇਆਂ ਅਸਾਂ ਨੇ ਅਤੁੱਲ ਆਤਮ ਸੁਖ ਪਾਇਆ ਹੈ ॥੧॥

**ਜੋ ਜਨ ਪਾਰਬ੍ਰਹਮਿ ਅਪਨੇ ਕੀਨੇ ਤਿਨ ਕਾ ਬਾਹੁਰਿ ਕਛੁ ਨ ਬੀਚਾਰੇ ॥**

ਜੇਹੜੇ ਪੁਰਸ਼ ਪਾਰਬ੍ਰਹਮ ਨੇ ਆਪਣੇ ਸੇਵਕ ਕਰ ਲੀਤੇ ਹਨ, ਉਨ੍ਹਾਂ ਦਾ ਬਾਹੁਰਿ=ਮੁੜ ਕੁਝ ਗੁਣ ਔਗੁਣ ਨਹੀਂ ਵਿਚਾਰਨਾ ਕੀਤਾ।

**ਨਾਮ ਰਤਨੁ ਸੁਨਿ ਜਪਿ ਜਪਿ ਜੀਵਾ ਹਰਿ ਨਾਨਕ ਕੰਠ ਮਝਾਰੇ॥੨॥੧੧॥੩੦॥**

ਗੁਰੂ ਜੀ ਕਥਨ ਕਰਦੇ ਹਨ, ਰਤਨ ਰੂਪ ਅਮੋਲਕ ਨਾਮ ਨੂੰ ਗੁਰਾਂ ਤੋਂ ਸੁਣ ਕੇ ਤੇ ਜਪ ਜਪ ਕੇ ਜੀਊਂਦਾ ਹਾਂ, ਅਤੇ ਹਰੀ ਨਾਮ ਹੀ ਮੇਰੇ ਗਲ ਵਿਚ ਗਹਿਣਾ ਰੂਪ ਹੈ ॥੨॥੧੧॥੩੦॥

**ਟੋਡੀ ਮਹਲਾ ੯ ੧ ੴ ਸਤਿਗੁਰ ਪ੍ਰਸਾਦਿ ॥**

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕਥਨ ਕਰਦੇ ਹਨ, ਹੇ ਪੁਰਸ਼ਾ! ਇਸ ਤਰ੍ਹਾਂ ਬੇਨਤੀ ਕਰ—

**ਕਹਉ ਕਹਾ ਅਪਨੀ ਅਧਮਾਈ ॥**

ਮੈਂ ਆਪਣੀ ਅਧਮਾਈ=ਨੀਚਤਾ ਕਿੱਥੋਂ ਤੱਕ ਕਹਾਂ।

**ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ ॥੧॥ਰਹਾਉ॥**

ਕਨਕ=ਸੋਨਾ ਤੇ ਕਾਮਨੀ=ਇਸਤ੍ਰੀ ਦੇ ਰਸ ਵਿਚ ਉਰਝਿਓ=ਫਸ ਰਿਹਾ ਹਾਂ, ਮੈਂ ਪ੍ਰਭੂ ਦੀ ਕੀਰਤੀ ਗਾਇਨ ਨਹੀਂ ਕੀਤੀ ॥੧॥ਰਹਾਉ॥

---

*''ਹਿੰਦੀ ਸ਼ਬਦ ਸਾਗਰ'' ਵਿਚ ਉਰਧਰਨਾ ਦਾ ਅਰਥ ਧਿਆਨ ਕੀਤਾ ਹੈ।
ਏਸੇ ਕਰਕੇ ਇੱਥੇ ਉਰਧਾਰੇ ਦਾ ਅਰਥ ਧਿਆਨ ਕੀਤਾ ਹੈ।

**ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ ॥**

ਇਸ ਝੂਠੇ ਜਗਤ ਨੂੰ ਸੱਚਾ ਜਾਣ ਕੇ ਉਸ ਨਾਲ ਰੁਚੀ ਪੈਦਾ ਕਰ ਛੱਡੀ ਹੈ।

**ਦੀਨ ਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ ॥੧॥**

ਉਸ ਦੀਨਾ ਬੰਧੂ (ਪਰਮਾਤਮਾ) ਨੂੰ ਕਦੇ ਸਿਮਰਿਆ ਨਹੀਂ ਹੈ, ਜੋ ਅੰਗ ਸੰਗ ਹੋ ਕੇ ਸਹਾਇਤਾ ਕਰਨ ਵਾਲਾ ਹੁੰਦਾ ਹੈ ॥੧॥

**ਮਗਨ ਰਹਿਓ ਮਾਇਆ ਮੈ ਨਿਸਦਿਨਿ ਛੁਟੀ ਨ ਮਨ ਕੀ ਕਾਈ ॥**

ਰਾਤ ਦਿਨ ਮਾਇਆ ਵਿਚ ਮਗਨ=ਮਸਤ ਰਿਹਾ ਹਾਂ, ਮਨ ਦੀ ਅਵਿੱਦਿਆ ਰੂਪੀ ਮੈਲ ਨਿਵਿਰਤ ਨਹੀਂ ਹੋਈ।

**ਕਹਿ ਨਾਨਕ ਅਬ ਨਾਹਿ ਅਨਤ ਗਤਿ ਬਿਨੁ ਹਰਿ ਕੀ ਸਰਨਾਈ॥੨॥੧॥੩੧॥**

(੧) ਗੁਰੂ ਜੀ ਕਥਨ ਕਰਦੇ ਹਨ, ਹਰੀ ਦੀ ਸ਼ਰਨ ਤੋਂ ਬਿਨਾਂ ਹੁਣ ਅਨਤ=ਹੋਰ ਕਿਸੀ ਜੁਗਤੀ ਕਰਕੇ ਗਤਿ ਨਾਹਿ=ਮੁਕਤੀ ਦੀ ਪ੍ਰਾਪਤੀ ਨਹੀਂ ਹੈ।

(੨) ਹਰੀ ਦੀ ਸ਼ਰਨ ਤੋਂ ਬਿਨਾਂ ਅਨਤ ਗਤਿ=ਹੋਰ ਕਿਸੇ ਰੀਤੀ ਕਰਕੇ ਅਬਿ=ਅਬਿਨਾਸੀ ਪ੍ਰਭੂ ਦੀ ਪ੍ਰਾਪਤੀ ਨਹੀਂ ਹੈ ॥੨॥੧॥੩੧॥



# ਰਾਗੁ ਟੋਡੀ ਭਗਤ ਬਾਣੀ

**ਟੋਡੀ ਬਾਣੀ ਭਗਤਾਂ ਕੀ**

**੧ ੴ ਸਤਿਗੁਰ ਪ੍ਰਸਾਦਿ॥**

**ਉਥਾਨਕਾ:**—ਦੋ ਪੰਡਤ ਆਪਸ ਵਿਚ ਝਗੜਦੇ ਹੋਏ ਭਗਤ ਨਾਮਦੇਵ ਜੀ ਪਾਸ ਆਏ। ਇੱਕ ਕਹੇ ਰੱਬ ਨੇੜੇ ਹੈ, ਦੂਜਾ ਕਹੇ ਰੱਬ ਦੂਰ ਹੈ।

ਇਹ ਗੱਲਾਂ ਸੁਣਕੇ ਭਗਤ ਨਾਮਦੇਵ ਜੀ ਉਨ੍ਹਾਂ ਪ੍ਰਤੀ ਕਥਨ ਕਰਦੇ ਹਨ—

**ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ॥**
**ਜਲ ਕੀ ਮਾਛੁਲੀ ਚਰੈ ਖਜੂਰਿ ॥ ੧॥**
**ਕਾਂਇ ਰੇ ਬਕਬਾਦੁ ਲਾਇਓ॥**
**ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥ ੧ ॥ ਰਹਾਉ॥**

(ਰਹਾਉ ਤੋਂ ਅਰਥ ਸ਼ੁਰੂ ਕਰਨਾ)

ਹੇ ਭਾਈ! ਤੁਸਾਂ ਕਾਂਇ! ਕਿਸ ਲਈ ਬਕਬਾਦੁ=ਝਗੜਾ ਲਗਾਇਆ ਹੋਇਆ ਹੈ। ਜਿਨ੍ਹਾਂ ਗੁਰਮੁਖਾਂ ਨੇ ਹਰੀ ਨੂੰ ਪਰਾਪਤ ਕੀਤਾ ਹੈ ਤਿਨ੍ਹਾਂ ਨੇ ਛੁਪਾ ਕੇ ਰੱਖਿਆ ਹੈ, ਕਿਉਂਕਿ ਉਹ ਵਸਤੂ ਨੂੰ ਪਾ ਕੇ ਹੰਕਾਰ ਨਹੀਂ ਕਰਦੇ।

ਤੁਹਾਡੇ ਵਿੱਚੋਂ—ਕੋਈ ਬੋਲੈ ਨਿਰਵਾ=ਕੋਈ ਕਹਿੰਦਾ ਹੈ, "ਪਰਮਾਤਮਾ ਨੇੜੇ ਹੈ", ਕੋਈ ਆਖਦਾ ਹੈ, "ਅਕਾਲ ਪੁਰਖ ਦੂਰ ਹੈ।"

ਯਥਾ—"ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ ॥
ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ ॥੧॥"

[ਜੈਤਸਰੀ ਮ: ੫, ਪੰਨਾ ੭੦੦

ਇਹ ਤੁਹਾਡਾ ਕਹਿਣਾ ਇਸ ਤਰ੍ਹਾਂ ਨਿਸਫਲ ਹੈ, ਜਿਵੇਂ ਕੋਈ ਕਹਿ ਦੇਵੇ ਕਿ ਜਲ ਵਿਚ ਰਹਿਣ ਵਾਲੀ ਮੱਛੀ, ਖਜੂਰ ਦੇ ਬ੍ਰਿਛ ਤੇ ਚੜ੍ਹਕੇ ਵਿਚਰਦੀ ਹੈ।

ਤਦ ਪੰਡਤ ਕਹਿਣ ਲੱਗੇ, ਕਿ ਜੇ ਤੂੰ ਵੇਦ ਸ਼ਾਸਤ੍ਰ ਪੜ੍ਹਿਆ ਹੋਵੇਂ ਤਾਂ ਤੈਨੂੰ ਕੁਝ ਪਤਾ ਭੀ

ਲੱਗੇ ਕਿ ਜੋ ਅਸੀਂ ਕਹਿ ਰਹੇ ਹਾਂ, ਇਹ ਠੀਕ ਹੈ।

ਇਹ ਗੱਲ ਸੁਣਕੇ ਨਾਮਦੇਵ ਜੀ ਕਥਨ ਕਰਦੇ ਹਨ-

**ਪੰਡਿਤੁ ਹੋਇ ਕੈ ਬੇਦੁ ਬਖਾਨੈ ॥**
**ਮੂਰਖੁ ਨਾਮਦੇਉ ਰਾਮਹਿ ਜਾਨੈ ॥੨॥੧॥**

ਤੁਸੀਂ ਪੰਡਿਤ ਹੋ ਕੇ ਵੇਦਾਂ ਨੂੰ ਤਾਂ ਬਖਾਨੈ=ਕਥਨ ਕਰਦੇ ਹੋ, ਪਰੰਤੂ ਤੁਹਾਡੇ ਪਿੜ ਪੱਲੇ ਕੁਝ ਵੀ ਨਹੀਂ ਹੈ। ਤੁਸਾਂ ਹੁਣ ਤੀਕ ਅਕਾਲ ਪੁਰਖ ਨੂੰ ਨਹੀਂ ਜਾਣਿਆਂ, ਪਰੰਤੂ ਮੈਂ ਮੂਰਖ ਨਾਮਦੇਵ ਨੇ, ਅਥਵਾ ਮੂ=ਮੂੰਹ ਆਦਿਕ ਇੰਦ੍ਰੀਆਂ ਨੂੰ ਵਿਸ਼ਿਆਂ ਵਿਕਾਰਾਂ ਵੱਲੋਂ ਰਖੁ=ਰੋਕ ਕੇ ਰਾਮ ਨੂੰ ਜਾਣ ਲੀਤਾ ਹੈ॥੨॥੧॥

**ਉਥਾਨਕਾ:**—ਇੱਕ ਸਮੇਂ ਪੰਡਰਪੁਰ ਵਿਖੇ ਜਿੱਥੇ ਨਾਮਦੇਵ ਜੀ ਰਹਿੰਦੇ ਸਨ, ਓਸੇ ਸ਼ਹਿਰ ਵਿਚ ਇੱਕ ਗਰੀਬ ਹਿੰਦੂ (ਪੁਰਸ਼) ਰਹਿੰਦਾ ਸੀ, ਜੋ ਰੋਜ਼ਾਨਾ ਆਪਣੀ ਕਿਰਤ ਕਰਕੇ ਆਪਣੇ ਘਰ ਦਾ ਗੁਜ਼ਾਰਾ ਕਰਦਾ ਸੀ। ਉਸਦੇ ਘਰ ਵਿਚ ਇੱਕ ਵੱਛੀ ਸੀ ਜੋ ਇਧਰ ਉਧਰ ਨੱਚਦਿਆਂ ਟੱਪਦਿਆਂ ਉਸਦੇ ਆਪ ਹੀ ਆਪਣੇ ਗਲ ਵਿਚ ਰੱਸੀ ਲਪੇਟੀ ਗਈ ਤੇ ਉਸ ਨੂੰ ਖਿੱਚਦਿਆਂ ਖਿੱਚਦਿਆਂ ਆਖਰ ਅੰਤ ਨੂੰ ਉਹ ਵੱਛੀ ਮਰ ਗਈ। ਜਦ ਓਥੋਂ ਦੇ ਰਹਿਣ ਵਾਲੇ ਬ੍ਰਾਹਮਣਾਂ ਨੂੰ ਪਤਾ ਲੱਗਾ ਕਿ ਇਸਦੇ ਘਰ ਵੱਛੀ ਮਰ ਗਈ ਹੈ। ਤਾਂ ਬ੍ਰਾਹਮਣਾਂ ਨੇ ਕਿਹਾ, "ਇਸ ਗਊ ਹੱਤਿਆ ਦੇ ਦੋਸ਼ ਦੀ ਨਿਵਿਰਤੀ ਵਾਸਤੇ ਤੂੰ ਤੀਰਥ ਯਾਤਰਾ ਕਰ।"

ਉਸਨੇ ਆਖਿਆ, "ਮੇਰੇ ਵਿਚ ਤੀਰਥ ਯਾਤਰਾ ਕਰਨ ਦੀ ਸਮਰੱਥਾ ਨਹੀਂ ਹੈ।"

ਫਿਰ ਬ੍ਰਾਹਮਣਾਂ ਆਖਿਆ, "ਜੇ ਤੂੰ ਤੀਰਥ ਯਾਤਰਾ ਨਹੀਂ ਕਰ ਸਕਦਾ ਤਾਂ ਬ੍ਰਾਹਮਣਾਂ ਨੂੰ ਦਾਨ ਪੁੰਨ ਹੀ ਕਰ।"

ਉਸਨੇ ਆਖਿਆ, "ਮੈਂ ਆਪਣਾ ਗੁਜ਼ਾਰਾ ਮਸਾਂ ਕਰਦਾ ਹਾਂ ਤੇ ਤੁਹਾਨੂੰ (ਬ੍ਰਾਹਮਣਾਂ ਨੂੰ) ਮੈਂ ਕਿੱਥੋਂ ਦੇਵਾਂ ?"

ਜਦ ਬ੍ਰਾਹਮਣਾਂ ਨੇ ਉਸ ਨੂੰ ਬੜਾ ਸਤਾਇਆ ਤਾਂ ਉਹ ਘਰੋਂ ਨਿਕਲਕੇ ਬਾਹਰ ਤੁਰ ਪਿਆ ਤੇ ਬ੍ਰਾਹਮਣ ਭੀ ਉਸਦੇ ਮਗਰ ਮਗਰ, ਜਿੱਧਰ ਜਾਵੇ ਉਸ ਦਾ ਪਿੱਛਾ ਨਾ ਛੱਡਣ ਤੇ ਉਸਨੂੰ ਅੰਨ ਜਲ ਭੀ ਛਕਣ ਨਾ ਦਿੱਤਾ, ਆਖਰ ਭੁੱਖਾ ਤਿਹਾਇਆ ਚਾਰ ਦਿਨਾਂ ਤੋਂ ਬਾਅਦ ਜਦ ਉਹ ਨਾਮਦੇਵ ਜੀ ਦੇ ਘਰ ਅੱਗੇ ਪਹੁੰਚਿਆ ਤਾਂ ਬੇਹੋਸ਼ ਹੋ ਕੇ ਡਿਗ ਪਿਆ ਤੇ ਜੋ ਬ੍ਰਾਹਮਣ ਉਸਦੇ ਮਗਰ ਲੱਗੇ ਹੋਏ ਸਨ ਉਹ ਉਸਨੂੰ ਮਰ ਗਿਆ ਸਮਝ ਕੇ ਆਪੋ ਆਪਣੀ ਘਰੀਂ ਪਿਛਾਹਾਂ ਵਾਪਸ ਚਲੇ ਗਏ।

ਜਿਸ ਵੇਲੇ ਨਾਮਦੇਵ ਜੀ ਨੂੰ ਪਤਾ ਲੱਗਾ ਕਿ ਮੇਰੇ ਬੂਹੇ ਤੋਂ ਬਾਹਰ ਕੋਈ ਆਦਮੀ ਡਿੱਗਾ ਪਿਆ ਹੈ ਤਾਂ ਨਾਮਦੇਵ ਜੀ ਝੱਟ ਉਸਨੂੰ ਚੁੱਕ ਕੇ ਆਪਣੇ ਅੰਦਰ ਲੈ ਗਏ ਤੇ ਰਾਮ ਰਾਮ ਦਾ ਜਾਪ ਕਰਦਿਆਂ ਨੇ ਉਸਦੇ ਮੂੰਹ ਵਿਚ ਪਾਣੀ ਪਾ ਕੇ ਉਸਨੂੰ ਸੁਰਤ ਵਿਚ ਲਿਆਂਦਾ ਤੇ ਫਿਰ ਅੰਨ ਛਕਾਇਆ, ਜਲ ਪਿਆਇਆ। ਜਦ ਉਥੋਂ ਦੇ ਬ੍ਰਾਹਮਣਾਂ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਇਸ ਛੀਂਬੇ ਨੇ ਇਸ ਗਊ

ਹੱਤਿਆ ਕਰਨ ਵਾਲੇ ਪਾਪੀ ਨੂੰ ਕਿਸੇ ਖਾਸ ਪ੍ਰਾਸਚਿਤ ਕਰਵਾਏ ਤੋਂ ਬਿਨਾਂ ਹੀ ਅੰਨ ਪਾਣੀ ਦੇ ਦਿੱਤਾ ਹੈ ਅਤੇ ਆਖ ਦਿੱਤਾ ਹੈ ਕਿ ਹੁਣ ਤੇਰਾ ਸਾਰਾ ਪਾਪ ਦੂਰ ਹੋ ਗਿਆ ਹੈ ਤਾਂ ਜਾਤਿ ਅਭਿਮਾਨੀ ਬ੍ਰਾਹਮਣ ਇਕੱਠੇ ਹੋ ਕੇ ਭਗਤ ਨਾਮਦੇਵ ਜੀ ਦੇ ਘਰ ਪੁੱਜੇ ਤੇ ਆਖਣ ਲੱਗੇ, ਕਿ "ਹੇ ਨਾਮਦੇਵ ! ਤੂੰ ਅੱਜ ਅਸਾਡੇ ਸਾਰੇ ਬ੍ਰਾਹਮਣਾਂ ਦੀ ਤੌਹੀਨ ਕਰ ਦਿੱਤੀ ਹੈ। ਦੇਖ ! ਇਸ ਪਾਪੀ ਪਾਸੋਂ ਨਾ ਇਕਾਦਸ਼ੀ ਬਰਤ ਰਖਵਾਇਆ, ਨਾ ਹੀ ਗੰਗਾ ਆਦਿ ਤੀਰਥਾਂ ਉੱਪਰ ਭੇਜਣਾ ਕੀਤਾ, ਨਾ ਕੁਝ ਦਾਨ ਪੁੰਨ ਹੀ ਇਸ ਪਾਸੋਂ ਕਰਵਾਇਆ, ਸਿਰਫ ਰਾਮ ਦਾ ਨਾਮ ਹੀ ਅਖਵਾਕੇ ਕਹਿ ਦਿੱਤਾ ਕਿ ਤੂੰ ਪਵਿੱਤ੍ਰ ਹੋ ਗਿਆ ਹੈਂ, ਤੇਰੇ ਸਾਰੇ ਪਾਪ ਦੂਰ ਹੋ ਗਏ ਹਨ।"

ਤਾਂ ਨਾਮਦੇਵ ਜੀ ਉਹਨਾਂ ਬ੍ਰਾਹਮਣਾਂ ਪ੍ਰਤੀ ਸਾਰੇ ਪਾਪਾਂ ਦਾ ਨਾਸ਼ਕ ਪ੍ਰਮੇਸ਼ਰ ਦਾ ਨਾਮ ਕਥਨ ਕਰਕੇ ਉਪਦੇਸ਼ ਦੇਂਦੇ ਹਨ।

**ਦੂਜੀ ਉਥਾਨਕਾ:**—ਇਸ ਤਰ੍ਹਾਂ ਭੀ ਕਹਿੰਦੇ ਹਨ, ਕਿ ਪੰਡਿਤਾਂ ਨੇ ਕਿਹਾ, "ਜੇ ਤੂੰ ਰਾਮ ਨੂੰ ਜਾਣ ਲਿਆ ਹੈ ਤਾਂ ਕੀ ਹੋਇਆ ? ਕਿਉਂਕਿ ਤੇਰਾ ਜੋ ਅਗੈਰਾਂਪੁਣੇ ਦਾ ਜਾਂ ਸ਼ੂਦਰਪੁਣੇ ਦਾ ਕਲੰਕ ਹੈ ਉਹ ਤਾਂ ਦੂਰ ਨਹੀਂ ਹੋਇਆ।" ਇਹ ਗੱਲ ਸੁਣਕੇ ਭਗਤ ਨਾਮਦੇਵ ਜੀ ਕਹਿੰਦੇ ਹਨ—

**ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥**

ਸ਼ਰਧਾ ਨਾਲ ਰਾਮ ਦਾ ਨਾਮ ਲੈਣ ਨਾਲ ਭਲਾ ਕਿਸ ਦਾ ਕਲੰਕ ਰਿਹਾ ਹੈ, ਭਾਵ ਕਿਸੇ ਦ ਨਹੀਂ ਰਿਹਾ।

ਯਥਾ—"ਆਠ ਪਹਰ ਸਿਮਰਹੁ ਪ੍ਰਭ ਨਾਮੁ ॥ ਅਨਿਕ ਤੀਰਥ ਮਜਨੁ ਇਸਨਾਨੁ ॥
ਪਾਰਬ੍ਰਹਮ ਕੀ ਸਰਣੀ ਪਾਹਿ ॥ ਕੋਟਿ ਕਲੰਕ ਖਿਨ ਮਹਿ ਮਿਟਿ ਜਾਹਿ ॥੩॥"
[ਗਉੜੀ ਮ: ੫, ਪੰਨਾ ੧੮੪

ਤਥਾ—"ਜਪਿ ਮਨ ਰਾਮ ਨਾਮੁ ਨਿਸਤਾਰਾ ॥
ਕੋਟ ਕੋਟੰਤਰ ਕੇ ਪਾਪ ਸਭਿ ਖੋਵੈ, ਹਰਿ ਭਵਜਲੁ ਪਾਰਿ ਉਤਾਰਾ ॥"
[ਬੈਰਾੜੀ ਮ: ੪, ਪੰਨਾ ੭੨੦

"ਜਾ ਕਉ ਤੁਮ ਭਏ ਸਮਰਥ ਅੰਗਾ ॥ ਤਾ ਕਉ ਕਛੁ ਨਾਹੀ ਕਾਲੰਗਾ ॥੧॥"
[ਗਉੜੀ ਮ: ੫, ਪੰਨਾ ੧੮੮

"ਜੀਅਨ ਕਾ ਦਾਤਾ ਪੂਰਨ ਸਭ ਠਾਇ ॥ ਕੋਟਿ ਕਲੇਸ ਮਿਟਹਿ ਹਰਿ ਨਾਇ।"
[ਧਨਾਸਰੀ ਮ: ੫, ਪੰਨਾ ੬੭੭

ਦੇਖੋ ! ਅਜਾਮਲ ਦਾ ਕਲੰਕ ਦੂਰ ਹੋਇਆ।

ਪੂਤਨਾ ਦਾ ਕਲੰਕ ਦੂਰ ਹੋਇਆ।

ਗਨਕਾ ਦਾ ਕਲੰਕ ਦੂਰ ਹੋਇਆ।

ਯਥਾ–"ਸੁਣਿ ਸਾਖੀ ਮਨ ਜਪਿ ਪਿਆਰੁ ॥ ਅਜਾਮਲੁ ਉਧਰਿਆ ਕਹਿ ਏਕ ਬਾਰ ॥
ਬਾਲਮੀਕੈ ਹੋਆ ਸਾਧ ਸੰਗੁ ॥ ਧ੍ਰੂ ਕਉ ਮਿਲਿਓ ਹਰਿ ਨਿਸੰਗ ॥ ੧ ॥
ਤੇਰਿਆ ਸੰਤਾ ਜਾਚਉ ਚਰਨ ਰੇਨ ॥ ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ ॥
ਗਨਿਕਾ ਉਧਰੀ ਹਰਿ ਕਹੈ ਤੋਤ ॥ ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥
ਬਿਪ੍ਰ ਸੁਦਾਮੇ ਦਾਲਦੁ ਭੰਜ ॥ ਰੇ ਮਨ ਤੂ ਭੀ ਭਜੁ ਗੋਬਿੰਦ ॥ ੨ ॥"
[ਬਸੰਤ ਮ: ੫, ਪੰਨਾ ੧੧੯੨

## ਪਤਿਤ ਪਵਿਤ ਭਏ ਰਾਮੁ ਕਹਤ ਹੀ ॥ ੧ ॥ ਰਹਾਉ ॥

ਰਾਮ ਨਾਮ ਕਹਤ=ਉਚਾਰਨ ਨਾਲ ਅਨੇਕਾਂ ਹੀ ਪਤਿਤ=ਪਾਪੀ ਪੁਰਸ਼ ਪਵਿੱਤ੍ਰ ਹੋ ਗਏ ਹਨ।
ਵਾ-ਹੀ=ਨਿਸ਼ਚੇ ਸਹਿਤ ਰਾਮ ਨਾਮ ਕਹਿਣ ਨਾਲ ਅਨੇਕਾਂ ਪਾਪੀ ਪਵਿੱਤਰ ਹੋ ਗਏ ਹਨ।

## ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ ॥

ਇਸੀ ਕਰਕੇ ਮੈਂ ਜਨ=ਨਾਮਦੇਵ ਨੂੰ ਰਾਮ ਦੇ ਨਾਮ ਨਾਲ ਪ੍ਰਤਗਿਆ=ਪ੍ਰਤੀਤ ਹੋ ਆਈ ਹੈ ਕਿ ਰਾਮ ਦਾ ਨਾਮ ਹੀ ਠੀਕ ਤਾਰਨ ਵਾਲਾ ਹੈ। ਹੁਣ ਤਾਂ ਮੇਰੇ ਪਾਸੋਂ–

## ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਂਈ ॥ ੧ ॥

ਏਕਾਦਸ਼ੀ ਵਰਤ ਵੀ ਰੱਖਣੇ ਰਖਾਣੇ ਰਹਿ ਗਏ ਹਨ ਅਤੇ ਹੁਣ ਕਾਹੇ=ਕਿਸ ਲਈ ਤੀਰਥਾਂ ਤੇ ਜਾਣਾ ਹੈ, ਭਾਵ ਤੀਰਥਾਂ ਉੱਪਰ ਜਾਣ ਦੀ ਕੋਈ ਲੋੜ ਨਹੀਂ।

ਹੁਣ ਦੂਜੇ ਅਰਥ ਵਿਚ ਭਗਤ ਨਾਮਦੇਵ ਜੀ ਪੂਰਨ ਵਿਧੀ ਨਾਲ ਰੱਖੇ ਹੋਏ ਇਕਾਦਸ਼ੀ ਵਰਤ ਦਾ ਮਹਾਤਮ ਦੱਸਦੇ ਹਨ ਕਿ ਜੇਕਰ ਪੁਰਾਤਨ ਮਰਯਾਦਾ ਅਨੁਸਾਰ ਇਕਾਦਸ਼ੀ ਵਰਤ ਪੂਰਾ ਪੂਰਾ ਰਹਿ ਆਵੇ ਤਾਂ ਇਹੋ ਹੀ ਕਾਫੀ ਹੈ ਫਿਰ ਮਨੁੱਖ ਨੂੰ ਤੀਰਥਾਂ ਤੇ ਜਾਣ ਦੀ ਕੀ ਲੋੜ ਹੈ, ਭਾਵ ਕੋਈ ਲੋੜ ਨਹੀਂ।

ਪਿਛਲੇ ਇਤਿਹਾਸਾਂ ਅਨੁਸਾਰ ਏਕਾਦਸ਼ੀ ਵਰਤ ਰੱਖਣਾ ਬਹੁਤ ਹੀ ਔਖਾ ਸੀ, ਕਿਉਂ ਜੋ ਏਕਾਦਸ਼ੀ ਵਾਲੇ ਦਿਨ ਨਾ ਕੁਝ ਖਾਣਾ ਤੇ ਨਾ ਹੀ ਕੁਝ ਪੀਣਾ ਕਰਦੇ ਸਨ।

ਨਾਮਦੇਵ ਜੀ ਪੁਰਾਤਨ ਮਰਯਾਦਾ ਦੇ ਅਨੁਸਾਰ ਆਪ ਭੀ ਏਕਾਦਸ਼ੀ ਦਾ ਵਰਤ ਰੱਖਿਆ ਕਰਦੇ ਸਨ, ਕਿਉਂਕਿ ਨਾਮਦੇਵ ਜੀ ਦਾ ਆਪਣਾ ਜਨਮ ੧੩੨੮ ਕੱਤਕ ਸੁਦੀ ਇਕਾਦਸ਼ੀ ਦਾ ਸੀ।

ਇਕ ਸਮੇਂ ਦਾ ਜ਼ਿਕਰ ਹੈ ਜਦ ਨਾਮਦੇਵ ਜੀ ਨੇ ਏਕਾਦਸ਼ੀ ਦਾ ਵਰਤ ਰੱਖਿਆ ਤਾਂ ਭਗਵਾਨ ਜੀ ਪ੍ਰੀਖਿਆ ਲੈਣ ਲਈ ਬ੍ਰਾਹਮਣ ਦਾ ਰੂਪ ਧਾਰਕੇ ਆ ਗਏ ਤੇ ਨਾਮਦੇਵ ਦੇ ਦੁਆਰੇ ਉੱਪਰ ਖੜ੍ਹੇ ਹੋ ਕੇ ਆਖਦੇ ਹਨ–ਅੱਜ ਮੈਨੂੰ ਬਹੁਤ ਭੁੱਖ ਲੱਗੀ ਹੈ, ਕੁਝਕੁ ਆਟਾ ਵਗੈਰਾ ਮਿਲਣਾ ਚਾਹੀਦਾ ਹੈ। ਨਾਮਦੇਵ ਜੀ ਚੁੱਪ ਰਹੇ। ਭਗਵਾਨ ਨੇ ਦੁਬਾਰਾ ਫਿਰ ਕਿਹਾ, ਤਾਂ ਭੀ ਨਾਮਦੇਵ ਜੀ ਚੁੱਪ ਰਹੇ। ਭਗਵਾਨ ਨੇ ਤੀਜੀ ਵਾਰ ਕਿਹਾ, ਕਿ "ਅਸੀਂ ਤੇਰੇ ਦੁਆਰੇ ਉੱਪਰ ਦਾਨ ਲੈਣ ਆਏ ਹਾਂ ਤੇ ਤੂੰ ਕਿਉਂ ਨਹੀਂ ਬੋਲਦਾ ?" ਉਸ ਵੇਲੇ ਨਾਮਦੇਵ ਜੀ ਨੇ ਏਕਾਦਸ਼ੀ ਵਰਤ ਰੱਖਣ ਦੇ ਕਾਰਣ, ਦਾਨ ਦੇਣ ਤੋਂ ਨਾਂਹ ਕਰ ਦਿੱਤੀ ਤੇ ਕਿਹਾ–

"ਹੇ ਬ੍ਰਾਹਮਣ ਜੀ ! ਮੈਂ ਅੱਜ ਇਕਾਦਸ਼ੀ ਦਾ ਵਰਤ ਰੱਖਿਆ ਹੋਇਆ ਹੈ, ਮੇਰਾ ਇਹ ਨਿਯਮ ਹੈ ਅੱਜ ਦੇ ਦਿਨ ਮੈਂ ਕੁਝ ਖਾਣਾ ਪੀਣਾ ਨਹੀਂ ਤੇ ਨਾ ਹੀ ਕਿਸੇ ਨੂੰ ਕੁਝ ਖਾਣ ਪੀਣ ਲਈ ਦੇਣਾ ਹੈ, ਇਸ ਲਈ ਤੂੰ ਮੈਨੂੰ ਸਤਾ ਨਾ, ਫਿਰ ਕਿਸੇ ਦਿਨ ਆ ਕੇ ਮੰਗ ਲਵੀਂ।" ਤਾਂ ਬ੍ਰਾਹਮਣ ਨੇ ਕਿਹਾ–ਹੇ ਜਜਮਾਨ ! ਜੇ ਤੂੰ ਅੱਜ ਮੈਨੂੰ ਕੁਝ ਅੰਨ ਵਗੈਰਾ ਨਾ ਦੇਵੇਂਗਾ ਤਾਂ ਮੈਂ ਤੇਰੇ ਬੂਹੇ ਉੱਪਰ ਹੀ ਮਰਕੇ ਤੇਰੇ ਉੱਪਰ ਬ੍ਰਹਮ ਹੱਤਿਆ ਦਾ ਦੋਸ਼ ਚਾੜ੍ਹ ਦਿਆਂਗਾ।

ਨਾਮਦੇਵ ਜੀ ਨੇ ਕਿਹਾ, "ਜਿਸ ਤਰ੍ਹਾਂ ਜੀ ਹੋਵੇ ਕਰੋ, ਪਰ ਅੱਜ ਦਾਨ ਨਹੀਂ ਦੇਣਾ।"

ਇਹ ਗੱਲ ਸੁਣਕੇ ਬ੍ਰਾਹਮਣ ਆਪਣੇ ਸੁਆਸਾਂ ਨੂੰ ਰੋਕ ਕੇ ਮਰ ਗਿਆ ਤੇ ਓਥੇ ਹੀ ਪਿਆ ਰਿਹਾ। ਨਾਮਦੇਵ ਜੀ ਆਪਣੇ ਅਨੰਦ ਵਿਚ ਮਗਨ ਹੋ ਕੇ ਸਮਾਧੀ ਵਿਖੇ ਲੀਨ ਹੋ ਗਏ। ਜਿਸ ਵੇਲੇ ਆਪਣੇ ਸਮੇਂ ਅਨੁਸਾਰ ਸਮਾਧੀ ਤੋਂ ਉੱਠੇ ਤਾਂ ਕੀ ਵੇਖਦੇ ਹਨ ਕਿ ਬੁੱਢਾ ਬ੍ਰਾਹਮਣ ਅਸਾਡੇ ਬੂਹੇ ਅੱਗੇ ਮਰਿਆ ਪਿਆ ਹੈ। ਉਸ ਵੇਲੇ ਨਾਮਦੇਵ ਜੀ ਨੇ ਵਿਚਾਰਿਆ ਕਿ ਇਸ ਬੁੱਢੇ ਬ੍ਰਾਹਮਣ ਨੇ ਮੇਰੇ ਉੱਪਰ ਬ੍ਰਹਮ ਹੱਤਿਆ ਦਾ ਦੋਸ਼ ਲਗਾ ਦਿੱਤਾ ਹੈ, ਇਸ ਦੀ ਨਵਿਰਤੀ ਲਈ ਕੇਵਲ ਇੱਕ ਇਹੋ ਸਾਧਨ ਹੈ, ਜੋ ਮੈਂ ਇਸਦੇ ਨਾਲ ਹੀ ਚਿਖਾ ਉੱਪਰ ਸਤੀ ਹੋ ਜਾਵਾਂ।

ਇਸ ਗੱਲ ਨੂੰ ਮੁਖ ਰੱਖ ਕੇ ਬਿਬਾਣ ਬਣਾਕੇ ਉਸ ਉੱਪਰ ਉਸ ਬ੍ਰਾਹਮਣ ਨੂੰ ਰੱਖਕੇ ਲੈ ਤੁਰੇ। ਮਸਾਣਾਂ ਵਿਚ ਲਿਜਾਕੇ ਜਦ ਚਿਖਾ ਬਣਾਕੇ ਉਸ ਉੱਤੇ ਬ੍ਰਾਹਮਣ ਦੀ ਲੋਥ ਨੂੰ ਰੱਖਿਆ ਤੇ ਅੱਗ ਲਗਾਕੇ ਆਪ ਭੀ ਉਸ ਉੱਤੇ ਛਾਲ ਮਾਰਕੇ ਸੜਨ ਲੱਗੇ ਤਾਂ ਭਗਵਾਨ ਨੇ ਪ੍ਰਤੱਖ ਹੋ ਕੇ ਨਾਮਦੇਵ ਜੀ ਨੂੰ ਬਾਂਹ ਤੋਂ ਫੜਕੇ ਆਪਣੇ ਗਲ ਨਾਲ ਲਗਾ ਲਿਆ ਤੇ ਕਿਹਾ–"ਬਸ ਨਾਮਦੇਵ ! ਮੈਂ ਤੇਰੀ ਪ੍ਰੀਖਿਆ ਹੀ ਲੈਣੀ ਸੀ, ਜਾਹ ਆਪਣੇ ਘਰ।"

ਨਾਮਦੇਵ ਜੀ ਨੇ ਆਪਣੇ ਘਰ ਆ ਕੇ ਜੋ ਕੁਝ ਖਾਣਾ ਪੀਣਾ ਸੀ, ਉਹ ਖਾ ਪੀ ਕੇ ਆਪਣੇ ਵਰਤ ਨੂੰ ਖੋਲ੍ਹ ਲਿਆ।

ਏਸ ਤਰ੍ਹਾਂ ਦੇ ਪੁਰਾਤਨ ਮਰਯਾਦਾ ਵਾਲੇ ਇਕਾਦਸ਼ੀ ਵਰਤ ਰੱਖਣ ਦੇ ਢੰਗ ਸ਼ਾਸਤ੍ਰਾਂ ਵਿਚ ਕਥਨ ਕੀਤੇ ਹਨ ਅਤੇ ਏਸੇ ਮਰਯਾਦਾ ਅਨੁਸਾਰ ਹੀ ਅੰਬਰੀਕ ਰਾਜਾ ਜੀ ਵਰਤ ਰੱਖਦੇ ਹੁੰਦੇ ਸਨ। ਜਿਨ੍ਹਾਂ ਦੇ ਮੁਤੱਲਕ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਕਥਨ ਕੀਤਾ ਹੈ–

"ਅੰਬਰੀਕ ਮੁਹਿ ਵਰਤ ਹੈ, ਰਾਤ ਪਈ ਦੁਰਬਾਸਾ ਆਯਾ।
ਭੀੜਾ ਓਸ ਉਪਾਰਣਾ, ਉਹ ਉਠ ਨ੍ਹਾਵਣ ਨਦੀ ਸਿਧਾਯਾ।
ਚਰਣੋਦਕ ਲੈ ਪੋਖਿਆ, ਓਹ ਸਰਾਪ ਦੇਣ ਨੋ ਧਾਯਾ।
ਚਕ੍ਰ ਸੁਦਰਸ਼ਨ ਕਾਲ ਰੂਪ, ਹੋਇ ਭੀਹਾਵਲ ਗਰਬ ਗਵਾਯਾ।
ਬ੍ਰਾਹਮਣ ਭੰਨਾ ਜੀਉ ਲੈ, ਰਖ ਨ ਹੰਘਨ ਦੇਵ ਸਬਾਯਾ।
ਇੰਦ੍ਰ ਲੋਕ ਸ਼ਿਵ ਲੋਕ ਤਜ, ਬ੍ਰਹਮ ਲੋਕ ਬੈਕੁੰਠ ਤਜਾਯਾ।
ਦੇਵਤਿਆਂ ਭਗਵਾਨ ਸਣ, ਸਿਖ ਦੇਇ ਸਭਨਾ ਸਮਝਾਯਾ।
ਆਇ ਪਇਆ ਸਰਣਾਗਤੀ, ਮਾਰੀਦਾ ਅੰਬਰੀਕ ਛਡਾਯਾ।
ਭਗਤ ਵਛਲ ਜਗ ਬਿਰਦ ਸਦਾਯਾ ॥੪॥" (ਵਾਰ ੧੦)

ਸ੍ਰੀ ਪੰਚਮ ਪਿਤਾ ਜੀ ਨੇ ਇਕਾਦਸ਼ੀ ਵਰਤ ਰੱਖਣ ਦਾ ਤਰੀਕਾ ਇਸ ਤਰ੍ਹਾਂ ਕਥਨ ਕੀਤਾ ਹੈ।

ਯਥਾ–"ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ ॥ ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ ॥
ਮਨਿ ਸੰਤੋਖੁ ਸਰਬ ਜੀਅ ਦਇਆ ॥ ਇਨ ਬਿਧਿ ਬਰਤੁ ਸੰਪੂਰਨ ਭਇਆ ॥
ਧਾਵਤ ਮਨੁ ਰਾਖੈ ਇਕ ਠਾਇ ॥ ਮਨੁ ਤਨੁ ਸੁਧੁ ਜਪਤ ਹਰਿ ਨਾਇ ॥"
(ਗਉੜੀ ਥਿਤੀ ਮ: ੫, ਪੰਨਾ ੨੯੯)

ਤਥਾ–"ਏਕਾਦਸੀ ਇਕੁ ਰਿਦੈ ਵਸਾਵੈ ॥ ਹਿੰਸਾ ਮਮਤਾ ਮੋਹੁ ਚੁਕਾਵੈ ॥
ਫਲੁ ਪਾਵੈ ਬ੍ਰਤੁ ਆਤਮ ਚੀਨੈ ॥ ਪਾਖੰਡਿ ਰਾਚਿ ਤਤੁ ਨਹੀ ਬੀਨੈ ॥
ਨਿਰਮਲੁ ਨਿਰਾਹਾਰ ਨਿਹਕੇਵਲੁ ॥ ਸੂਚੈ ਸਾਚੇ ਨਾ ਲਾਗੈ ਮਲੁ ॥ ੩ ॥
ਜਹ ਦੇਖਉ ਤਹ ਏਕੋ ਏਕਾ ॥ ਹੋਰਿ ਜੀਅ ਉਪਾਏ ਵੇਕੋ ਵੇਕਾ ॥
ਫਲੋਹਾਰ ਕੀਏ ਫਲੁ ਜਾਇ ॥ ਰਸ ਕਸ ਖਾਏ ਸਾਦੁ ਗਵਾਇ ॥
(ਬਿਲਾਵਲੁ ਥਿਤੀ ਮ: ੧, ਪੰਨਾ ੮੪੦)

ਅੱਜ ਕਲ੍ਹ ਦੇ ਵਰਤ ਤਾਂ ਐਉਂ ਹਨ–

ਅੰਬ ਸਵਾ ਸੌ ਚੂਪ, ਸਾਤ ਸੌ ਆੜੂ ਖਾਏ।
ਖਖੜੀਆਂ ਕਈ ਹਜ਼ਾਰ, ਖੀਰਿਆਂ ਦੇ ਖੇਤ ਮੁਕਾਏ।
ਦਹੀਂ ਕਟੋਰੇ ਚਾਰ, ਘੜੇ ਦੋ ਰਸ ਕੇ ਪੀਏ।
ਮਠਿਆਈ ਖੋਂਚੇ ਚਾਰ, ਪੰਜ ਸੈ ਪੇੜੇ ਲੀਏ।
ਵਰਤ ਭਇਓ ਇਹ ਭਾਂਤ, ਸੁਣੋ ਸੰਤ ਇਕਾਦਸ਼ੀ।
ਚੁਪ ਕਰਕੇ ਸੌਂ ਰਹੋ, ਭੋਰ ਹੋਇਗੀ ਦੁਆਦਸੀ।

ਵਾ–ਏਕਾਦਸੀ ਨਾਮ ੧੧ ਦਾ ਹੈ, ੧੦ ਇੰਦ੍ਰੀਆਂ ਤੇ ਇੱਕ ਮਨ। ਇਹ ਯਾਰਾਂ ਉਸ ਪ੍ਰਭੂ ਦੇ ਨਾਮ ਵਿਚ ਵਰਤ ਰਹਿਣ ਤਾਂ ਫਿਰ ਕਿਸ ਲਈ ਤੀਰਥਾਂ ਤੇ ਜਾਣਾ ਹੈ।

**ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ॥**

ਨਾਮਦੇਵ ਜੀ ਕਹਿੰਦੇ ਹਨ, ਜੋ ਸਰੇਸ਼ਟ ਮਤ ਕਰਕੇ ਸੁਕ੍ਰਿਤ=ਪੁੰਨਿਆਤਮਾ ਪੁਰਸ਼ ਹੋਏ ਹਨ ਅਤੇ–

**ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ ॥੨॥੨॥**

ਗੁਰਾਂ ਦੀ ਸਿੱਖਿਆ ਰਾਹੀਂ ਜੋ ਰਾਮ ਨਾਮ ਕਹਿੰਦੇ ਹਨ, ਉਹਨਾਂ ਵਿਚੋਂ ਕੋ ਕੋ=ਕਿਹੜਾ ਕਿਹੜਾ ਬੈਕੁੰਠ ਵਿਚ ਨਹੀਂ ਗਿਆ, ਭਾਵ ਰਾਮ ਨਾਮ ਕਹਿਕੇ ਕੋਕੋ=ਕਾਗ ਭਸੁੰਡ ਆਦਿਕ ਸਾਰੇ ਹੀ ਬੈਕੁੰਠ ਵਿਚ ਚਲੇ ਗਏ ਹਨ ॥ ੨ ॥ ੨ ॥

**ਤੀਨਿ ਛੰਦੇ ਖੇਲੁ ਆਛੈ ॥ ੧ ॥ ਰਹਾਉ ॥**

**ਉਥਾਨਕਾ**–ਫਿਰ ਉਹਨਾਂ ਸ਼ੰਕਾਵਾਦੀ ਬ੍ਰਾਹਮਣਾਂ ਨੇ ਸ਼ੰਕਾ ਕੀਤੀ ਕਿ ਆਪ ਤਾਂ ਸਿਰਫ ਰਾਮ

ਨਾਮ ਦਾ ਹੀ ਉਪਦੇਸ਼ ਦੇਂਦੇ ਹੋ, ਪਰ ਵੇਦ ਪਹਿਲਾਂ ਕਰਮ ਕਾਂਡ, ਫਿਰ ਉਪਾਸ਼ਨਾ, ਫਿਰ ਬ੍ਰਹਮ ਗਿਆਨ ਦੁਆਰਾ ਬ੍ਰਹਮ ਦੀ ਪਰਾਪਤੀ ਦੱਸਦਾ ਹੈ।

ਤਿਸ ਪ੍ਰਥਾਇ ਨਾਮਦੇਵ ਜੀ ਕਹਿੰਦੇ ਹਨ, ਹਰ ਇੱਕ ਵਸਤੂ ਆਪਣੀ ਆਪਣੀ ਜਗ੍ਹਾ ਸੁਭਾਇਮਾਨ ਹੁੰਦੀ ਹੈ। ਨਾਮ ਦੇ ਮੁਕਾਬਲੇ ਉੱਪਰ ਕਰਮ ਕਾਂਡ ਕੁਝ ਨਹੀਂ ਹੈ।

ਤੀਨਿ ਛੰਦੇ ਖੇਲੁ ਆਛੈ ॥

ਜਿਵੇਂ ਛੰਦੇ=ਵੇਦ ਵਿਚ ਤਿੰਨ ਪ੍ਰਕਾਰ ਦਾ ਅੱਛਾ ਖੇਲੁ ਹੈ, ਕਰਮ, ਉਪਾਸ਼ਨਾ ਤੇ ਗਿਆਨ ਦਾ, ਤਿਵੇਂ ਹੀ ਸੰਸਾਰ ਵਿਚ ਤੀਨਿ ਛੰਦੇ=ਤਿੰਨ ਪ੍ਰਕਾਰ ਰਜੋ, ਤਮੋ ਤੇ ਸਤੋ ਗੁਣ ਦਾ ਖੇਲੁ ਹੋ ਰਿਹਾ ਹੈ, ਕਿਉਂ ਜੁ ਇਨ੍ਹਾਂ ਤਿੰਨਾਂ ਤੋਂ ਹੀ ਸੰਸਾਰ ਦੀ ਉਤਪਤੀ ਹੋਈ ਹੈ। ਹੁਣ ਅਸੀਂ ਭੀ ਤੁਹਾਨੂੰ ਇਸ ਛੰਦੇ=ਸ਼ਬਦ ਦੁਆਰਾ ਤਿੰਨ ਪਰਕਾਰ ਦਾ ਖੇਲੁ ਦੱਸਦੇ ਹਾਂ।

**ਕੁੰਭਾਰ ਕੇ ਘਰ ਹਾਂਡੀ ਆਛੈ**

ਜਿਵੇਂ ਕੁੰਭਾਰ=ਘੁਮਿਆਰ ਦੇ ਘਰ ਵਿਚ ਹਾਂਡੀ=ਤੌੜੀ ਆਦਿਕ ਭਾਂਡੇ ਸੋਭਦੇ ਹਨ।

**ਰਾਜਾ ਕੇ ਘਰ ਸਾਂਡੀ ਗੋ ॥**

ਰਾਜੇ ਦੇ ਘਰ ਵਿਚ ਸਾਂਡੀ=ਸੈਨਾ, ਵਾ ਰਾਜਨੀਤੀ, ਵਾ ਹਾਥੀ, ਵਾ ਊਠਨੀ ਸੋਭਨੀਕ ਗੋ=ਕਥਨ ਕੀਤੀ ਜਾਂਦੀ ਹੈ।

**ਬਾਮਨ ਕੇ ਘਰ ਰਾਂਡੀ ਆਛੈ**

ਬ੍ਰਾਹਮਣ ਦੇ ਘਰ ਰਾਂਡੀ=ਪੱਤਰੀ, ਵਾ ਵਿੱਦਿਆ ਸੋਭਨੀਕ ਹੁੰਦੀ ਹੈ।

**ਰਾਂਡੀ ਸਾਂਡੀ ਹਾਂਡੀ ਗੋ ॥ ੧ ॥**

ਰਾਂਡੀ=ਪੱਤ੍ਰੀ ਬ੍ਰਾਹਮਣ ਦੇ ਘਰ ਵਿਚ, ਸਾਂਡੀ=ਰਾਜਨੀਤੀ ਰਾਜਾ ਦੇ ਘਰ ਵਿਚ, ਹਾਂਡੀ=ਤੌੜੀ ਘੁਮਿਆਰ ਦੇ ਘਰ ਵਿਚ ਸੋਭਨੀਕ ਹੁੰਦੀ ਹੈ।

**ਬਾਣੀਏ ਕੇ ਘਰ ਹੀਂਗੁ ਆਛੈ**

ਬਾਣੀਏ ਦੇ ਘਰ ਹੀਂਗ=ਹਿੰਗ ਵਾ ਹੁੰਡੀ ਚਲਣੀ, ਵਾ ਗਧਾ ਸੋਭਨੀਕ ਹੁੰਦਾ ਹੈ*।

**ਭੈਸਰ ਮਾਥੈ ਸੀਂਗੁ ਗੋ ॥**

ਭੈਸਰ=ਮੈਂਹ ਦੇ ਮਾਥੈ=ਸਿਰ ਤੇ ਸਿੰਗ ਹੋਣ ਤਾਂ ਸੋਭਨੀਕ ਕਹੀਦਾ ਹੈ।

**ਦੇਵਲ ਮਧੇ ਲੀਗੁ ਆਛੈ**

ਦੇਵਲ=ਸ਼ਿਵ ਮੰਦਰ ਵਿਚ ਸ਼ਿਵਲਿੰਗ ਸੋਭਨੀਕ ਹੁੰਦਾ ਹੈ।

---

*ਕਿਉਂਕਿ ਮੁਲਤਾਨ ਦੇ ਇਲਾਕੇ ਵੱਲ ਬਾਣੀਏਂ ਵਿਆਹ ਦੇ ਸਮੇਂ ਦਾਜ ਨਾਲ ਗਧੇ ਨੂੰ ਦੇਂਦੇ ਹਨ। ਇਹ ਆਪੋ ਆਪਣੇ ਦੇਸਾਂ ਦਾ ਰਿਵਾਜ ਹੈ।

## ਲਾਂਗੁ ਸੀਂਗੁ ਹੀਂਗੁ ਗੋ ॥ ੨ ॥

ਜਿਵੇਂ ਸ਼ਿਵਲਿੰਗ ਸ਼ਿਵ ਮੰਦਰ ਵਿਚ, ਸਿੰਗ ਮੈਂਹ ਦੇ ਸਿਰ ਤੇ, ਹਿੰਗ ਬਾਣੀਏ ਦੇ ਘਰ ਸੋਭਦੀ ਹੈ।

## ਤੇਲੀ ਕੈ ਘਰ ਤੇਲੁ ਆਛੈ

ਜਿਵੇਂ ਤੇਲੀ ਦੇ ਘਰ ਤੇਲ ਸੋਭਨੀਕ ਹੁੰਦਾ ਹੈ।

## ਜੰਗਲ ਮਧੇ ਬੇਲ ਗੋ ॥

ਜੰਗਲ ਵਿਚ ਬੇਲ=ਵੇਲਾਂ ਚੰਗੀਆਂ ਸੋਭਨੀਕ ਕਹੀਦੀਆਂ ਹਨ।

## ਮਾਲੀ ਕੈ ਘਰ ਕੇਲ ਆਛੈ

ਮਾਲੀ ਦੇ ਘਰ ਕੇਲੇ ਆਦਿਕ ਫਲ ਸੋਭਨੀਕ ਹੁੰਦੇ ਹਨ।

## ਕੇਲ ਬੇਲ ਤੇਲ ਗੋ ॥ ੩ ॥

ਜਿਵੇਂ ਕੇਲੇ ਮਾਲੀ ਦੇ ਘਰ ਵਿਚ, ਵੇਲਾਂ ਜੰਗਲ ਵਿਚ ਤੇ ਤੇਲ ਤੇਲੀ ਦੇ ਘਰ ਵਿਚ ਸੋਭਨੀਕ ਹੁੰਦਾ ਹੈ।

ਸੋ ਹੁਣ ਅਸਲੀ ਦਾ ਦ੍ਰਿਸ਼ਟਾਂਤ ਦੱਸਦੇ ਹਨ-

## ਸੰਤਾਂ ਮਧੇ ਗੋਬਿੰਦੁ ਆਛੈ

ਤਿਵੇਂ ਸੰਤਾਂ ਦੇ ਦਿਲ ਵਿਚ ਗੋਬਿੰਦ ਗੋਬਿੰਦ ਨਾਮ ਜਪਣਾ ਚੰਗਾ ਲੱਗਦਾ ਹੈ।

## ਗੋਕਲ ਮਧੇ ਸਿਆਮ ਗੋ ॥

ਗੋਕਲ ਨਗਰੀ ਵਿਚ ਸਿਆਮ=ਕ੍ਰਿਸ਼ਨ ਕ੍ਰਿਸ਼ਨ ਉਚਾਰਨਾ ਸੋਭਨੀਕ ਹੁੰਦਾ ਹੈ।

## ਨਾਮੇ ਮਧੇ ਰਾਮੁ ਆਛੈ

ਨਾਮਦੇਵ ਜੀ ਕਥਨ ਕਰਦੇ ਹਨ, ਇਸੀ ਤਰ੍ਹਾਂ ਮੇਰੇ ਦਿਲ ਵਿਚ ਰਾਮ ਨਾਮ ਦਾ ਉਚਾਰਨ ਕਰਨਾ ਚੰਗਾ ਲੱਗਦਾ ਹੈ,ਇਸ ਲਈ ਰਾਮ ਨਾਮ ਤੋਂ ਬਿਨਾਂ ਮੈਂ ਹੋਰ ਕਿਸੇ ਕਰਮ ਕਾਂਡ ਦਾ ਉਪਦੇਸ਼ ਨਹੀਂ ਦੇਂਦਾ।

## ਰਾਮ ਸਿਆਮ ਗੋਬਿੰਦ ਗੋ ॥ ੪ ॥ ੩ ॥

ਰਾਮ ਨਾਮ ਉਚਾਰਨਾ ਨਾਮਦੇਵ ਦੇ ਦਿਲ ਵਿਚ ਸਿਆਮ=ਕ੍ਰਿਸ਼ਨ ਕ੍ਰਿਸ਼ਨ ਉਚਾਰਨਾ ਗੋਕਲ ਵਿਚ, ਗੋਬਿੰਦ ਗੋਬਿੰਦ ਜਪਣਾ ਸੰਤਾਂ ਦੇ ਦਿਲ ਵਿਚ ਚੰਗਾ ਲੱਗਦਾ ਹੈ ॥੪॥੩॥

ਨੋਟ-ਟੋਡੀ ਰਾਗ ਵਿਖੇ ਭਗਤ ਨਾਮਦੇਵ ਜੀ ਦੇ ਕੁੱਲ ਤਿੰਨ ਹੀ ਸ਼ਬਦ ਹਨ।

## * ਰਾਗੁ ਟੋਡੀ ਸਮਾਪਤੰ *



# ਰਾਗੁ ਬੈਰਾੜੀ





[ਪੰਨਾ ੭੧੯]

## ਰਾਗੁ ਬੈਰਾੜੀ* ਮਹਲਾ ੪ ਘਰੁ ੧ ਦੁਪਦੇ

**੧ ੴ ਸਤਿਗੁਰ ਪ੍ਰਸਾਦਿ॥ ਸੁਨਿ ਮਨ ਅਕਥ ਕਥਾ ਹਰਿ ਨਾਮ॥**

ਹੇ ਮਨ ! ਅਕੱਥ ਪ੍ਰਭੂ ਦੀ ਕਥਾ ਸੁਣ ਕੇ ਹਰੀ ਨਾਮ ਨੂੰ ਜਪਣਾ ਕਰ।

**ਰਿਧਿ ਬੁਧਿ ਸਿਧਿ ਸੁਖ ਪਾਵਹਿ**
**ਭਜੁ ਗੁਰਮਤਿ ਹਰਿ ਰਾਮ ਰਾਮ॥੧॥ਰਹਾਉ॥**

ਤਾਂ ਤੂੰ ਰਿੱਧੀ, ਬੁੱਧੀ, ਸਿੱਧੀ ਅਤੇ ਸਾਰਿਆਂ ਸੁਖਾਂ ਨੂੰ ਪਾਵੇਂਗਾ, ਤਾਂ ਤੇ ਗੁਰ-ਸਿੱਖਿਆ ਲੈ ਕੇ ਹਰੀ ਰਾਮ ਜੋ ਸਾਰੇ ਰਮਿਆ ਹੋਇਆ ਹੈ ਉਸ ਦਾ ਭਜੁ=ਸਿਮਰਨ ਕਰ।

ਅਥਵਾ:-ਹਰਿ=ਹਰ ਵੇਲੇ ਰਾਮ ਰਾਮ ਦਾ ਭਜੁ=ਸਿਮਰਨ ਕਰ॥ ੧॥ ਰਹਾਉ॥

---

*ਇਹ ਬੈਰਾੜੀ ਇੱਕ ਸੰਪੂਰਨ ਜਾਤੀ ਦੀ ਰਾਗਣੀ ਹੈ, ਜੋ ਦੇਸੀ ਸੰਕੀਰਨ ਹੈ।

ਦੇਸੀ ਤ੍ਰਿਵਨ ਤੇ ਟੋਡੀ ਮਿਲਕੇ ਬੈਰਾੜੀ ਬਣਦੀ ਹੈ। ਤੀਜੇ ਪਹਿਰ ਗਾਈ ਜਾਂਦੀ ਹੈ।

"ਸੁਰ ਤਾਲ ਸਮੂਹ" ਵਿਚ ਇਸ ਨੂੰ ਭੈਰਉ ਦੀ ਇਸਤ੍ਰੀ ਲਿਖਿਆ ਹੈ। "ਬੁੱਧ ਪ੍ਰਕਾਸ਼ ਦਰਪਣ" ਵਿਚ ਦੀਪਕ ਦੀ ਨੂੰਹ ਲਿਖੀ ਹੈ। ਅਤੇ ਮੇਲ ਵੀ ਸਿਰੀਰਾਗ ਤੇ ਸਾਰੰਗ ਤੋਂ ਬੈਰਾੜੀ ਬਣਦੀ ਹੈ।

"ਸਿੱਧ ਸਾਰਸੁਤ" ਦੇ ਮੱਤ ਵਿਚ ਮਾਲਕੌਂਸ ਦੀ ਰਾਗਣੀ ਹੈ।

"ਸ਼ਿਵ ਮੱਤ" ਵਿਚ ਬਸੰਤ ਦੀ ਰਾਗਣੀ ਹੈ।

"ਕਾਲੀ ਨਾਥ" ਮੱਤ ਵਿਚ ਪੰਚਮ ਦੀ ਰਾਗਣੀ ਹੈ।

"ਹਨਮੰਤ" ਮੱਤ ਵਿਚ ਭੈਰੋਂ ਦੀ ਰਾਗਣੀ ਹੈ।

ਪਰ-"ਰਾਗਮਾਲਾ" ਵਿਚ ਇਸ ਨੂੰ ਸ੍ਰੀ ਰਾਗ ਦੀ ਰਾਗਣੀ ਲਿਖਿਆ ਹੈ।

ਯਥਾ:-"ਬੈਰਾਗੀ, ਕਰਨਾਟੀ, ਧਰੀ ॥ ਗਵਰੀ ਗਾਵਹਿ ਆਸਾਵਰੀ॥
ਤਿਹ ਪਾਛੈ ਸਿੰਧਵੀ ਅਲਾਪੀ॥ ਸਿਰੀ ਰਾਗ ਸਿਉ ਪਾਂਚਉ ਥਾਪੀ॥ ੧॥"

[ਪੰਨਾ ੧੪੩੦

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗਾਂ ਦੀ ਗਿਣਤੀ ਅਨੁਸਾਰ, ਇਸ ਦਾ ਤੇਰ੍ਹਵਾਂ ਨੰਬਰ ਹੈ,

**ਨਾਨਾ ਖਿਆਨ ਪੁਰਾਨ ਜਸੁ ਊਤਮ ਖਟ ਦਰਸਨ ਗਾਵਹਿ ਰਾਮ ॥**

ਨਾਨਾ ਪ੍ਰਕਾਰ ਖਿਆਨ=ਪ੍ਰਸੰਗ ਕਥਨ ਕਰਨ ਵਾਲਾ ਮਹਾਂ ਭਾਰਥ, ਅਠਾਰਾਂ ਪੁਰਾਣ* ਅਤੇ ਖਟ ਦਰਸ਼ਨ=ਛੇ ਭੇਖ† ਜਿਸ ਰਾਮ ਪ੍ਰਭੂ ਦੇ ਉੱਤਮ ਜਸ ਨੂੰ ਗਾਇਨ ਕਰਦੇ ਹਨ।

**ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ ॥੧॥**

ਸੰਕਰ=ਸ਼ਿਵਾਂ ਨੇ ਤੇਤੀ ਕ੍ਰੋੜ ਦੇਵਤਿਆਂ ਦੇ ਸਹਿਤ ਧਿਆਉਣਾ ਕੀਤਾ, ਪਰ ਫਿਰ ਭੀ ਹਰੀ ਦਾ ਮਰਮਾਮ=ਭੇਦ ਨਹੀਂ ਜਾਣਿਆਂ ॥ ੧ ॥

**ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ ਜੇਤ ਉਪਾਮ ॥**

ਸੁਰ, ਨਰ=ਮਨੁੱਖ, (ਟੋਣਾ ਛੋਣਾ ਆਦਿਕ) ਗਣ, (ਹਾਹਾ ਹੂਹੂ) ਗੰਧਰਬ ਭੀ ਜਸ ਨੂੰ ਗਾਂਵਦੇ ਹਨ, ਅਤੇ ਜਿੰਨੇ ਕੁ ਜੀਵ ਉਪਾਮ=ਪੈਦਾ ਕੀਤੇ ਹਨ ਉਹ ਸਾਰੇ ਹੀ ਜਸ ਨੂੰ ਗਾਂਵਦੇ ਹਨ।

**ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ ਤੇ ਸੰਤ ਭਲੇ ਹਰਿ ਰਾਮ ॥੨॥੧॥**

ਗੁਰੂ ਜੀ ਕਥਨ ਕਰਦੇ ਹਨ, ਜਿਨ੍ਹਾਂ ਉੱਤੇ ਹਰੀ ਨੇ ਕਿਰਪਾ ਕੀਤੀ ਹੈ, ਓਹੀ ਹਰੀ ਰਾਮ ਦੇ ਭਲੇ ਸੰਤ ਹਨ ॥ ੨ ॥ ੧ ॥

---

"*ਮਦ੍ਵਯ ਭਦ੍ਵਯ ਬ੍ਰ ਤ੍ਰਿਤਯ ਵਵੇ ਚਤੁਸਟੇ ਮਾਨ।
ਅਨਾਪ ਲਿੰਗ ਕੂਸ਼ਕ ਗਣੋ ਆਦੀ ਅੰਕ ਪੁਰਾਨ।"
ਮਦ੍ਵਯ=ਦੋ ਮੰਮੇ:-ਮੱਤਸ ਪੁਰਾਣ ਤੇ ਮਾਰਕੰਡੇ ਪੁਰਾਣ।
ਭਦ੍ਵਯ=ਦੋ ਭੱਭੇ:-ਭਵਿੱਛਤ ਪੁਰਾਣ ਤੇ ਭਾਗਵਤ ਪੁਰਾਣ।
ਬ੍ਰ ਤ੍ਰਿਤਯ=ਤਿੰਨ ਬੱਬੇ:-ਬ੍ਰਹਮਾਂਡ ਪੁਰਾਣ, ਬ੍ਰਹਮ ਪੁਰਾਣ, ਬ੍ਰਹਮ ਵੈਵਰਤ ਪੁਰਾਣ।
ਵਵੇ ਚਤੁਸਟੇ ਮਾਨ=ਚਾਰ ਵਾਰ ਵਵੇ:-ਵਾਮਨ ਪੁਰਾਣ, ਵਾਯੂ ਪੁਰਾਣ, ਵਿਸ਼ਨ ਪੁਰਾਣ, ਵਰਾਹ ਪੁਰਾਣ।
ਅ:-ਅਗਨ ਪੁਰਾਣ।
ਨਾ:-ਨਾਰਦ ਪੁਰਾਣ।
ਪ:-ਪਦਮ ਪੁਰਾਣ।
ਲਿੰਗ:-ਇਹਨਾਂ ਦੋ ਅੱਖਰਾਂ ਵਿੱਚੋਂ ਦੋ ਪੁਰਾਣਾਂ ਦਾ ਗ੍ਰਹਿਣ ਕਰਨਾ।
ਲਿੰ:-ਲਿੰਗ ਪੁਰਾਣ।
ਗ:-ਗਰੁੜ ਪੁਰਾਣ।
(ਕੂਸ਼ਕ) ਇਹਨਾਂ ਤਿੰਨ ਅੱਖਰਾਂ ਵਿੱਚੋਂ ਦੋ ਪੁਰਾਣਾਂ ਦਾ ਗ੍ਰਹਿਣ ਕਰਨਾ।
ਕੂ:-ਕੂਰਮ ਪੁਰਾਣ।
ਸਕ:-ਸਕੰਧ ਪੁਰਾਣ, ਇੱਥੋਂ ਤੱਕ ਇਹ ਸਾਰੇ ਅਠਾਰਾਂ ਪੁਰਾਣਾਂ ਦੀ ਗਿਣਤੀ ਲਿਖੀ ਹੈ।
†ਛੇ ਭੇਖ:-ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼ ਅਤੇ ਬਿਪਰ।

**ਬੈਰਾੜੀ ਮਹਲਾ ੪ ॥ ਮਨ ਮਿਲਿ ਸੰਤ ਜਨਾ ਜਸੁ ਗਾਇਓ ॥**

ਮਨ=ਮੈਂ ਮਨ ਕਰਕੇ ਸੰਤ ਜਨਾਂ ਨਾਲ ਮਿਲਕੇ ਹਰੀ ਜਸ ਨੂੰ ਗਾਵਣਾ ਕੀਤਾ ਹੈ।

**ਹਰਿ ਹਰਿ ਰਤਨੁ ਰਤਨੁ ਹਰਿ ਨੀਕੋ**
**ਗੁਰਿ ਸਤਿਗੁਰਿ ਦਾਨੁ ਦਿਵਾਇਓ ॥੧॥ਰਹਾਉ॥**

ਜੋ ਹਰੀ ਹਰੇਕ ਜੀਵਾਂ ਦੇ ਹਰਿ=ਹਰਿਆਂ ਕਰਨ ਵਾਲਾ ਹੈ; ਉਸ ਦਾ ਨਾਮ ਜੋ ਰਤਨਾਂ ਵਿਚੋਂ ਨੀਕੋ=ਚੰਗਾ ਰਤਨ ਰੂਪ ਹੈ, ਉਸ ਨਾਮ ਦਾ ਦਾਨ ਸੰਤਾਂ ਨੇ ਗੁਰਿ=ਪੂਜਨੀਕ ਸਤਿਗੁਰਾਂ ਪਾਸੋਂ ਦਿਵਾਇਆ ਹੈ ॥ ੧ ॥ ਰਹਾਉ ॥

**ਤਿਸੁ ਜਨ ਕਉ ਮਨੁ ਤਨੁ ਸਭੁ ਦੇਵਉ ਜਿਨਿ ਹਰਿ ਹਰਿ ਨਾਮੁ ਸੁਨਾਇਓ ॥**

ਉਸ ਸੰਤ ਜਨ ਨੂੰ ਮੈਂ ਆਪਣਾ ਮਨ, ਤਨ ਤੇ ਸਾਰਾ ਧਨ ਅਰਪਣ ਕਰ ਦੇਂਦਾ ਹਾਂ, ਜਿਸ ਨੇ ਮੈਨੂੰ ਹਰਿ ਹਰਿ ਨਾਮ ਦਾ ਉਪਦੇਸ਼ ਸੁਣਾਇਆ ਹੈ।

**ਧਨੁ ਮਾਇਆ ਸੰਪੈ ਤਿਸੁ ਦੇਵਉ ਜਿਨਿ ਹਰਿ ਮੀਤੁ ਮਿਲਾਇਓ ॥੧॥**

ਧਨ ਸੰਪਦਾ ਤੇ ਮਾਇਆ (ਆਦਿਕ ਸਭ ਕੁਝ ਤਿਸ ਨੂੰ ਦੇਂਦਾ ਹਾਂ, ਜਿਸ ਨੇ ਮੈਨੂੰ ਹਰੀ ਮਿੱਤਰ ਨਾਲ ਮਿਲਾ ਦਿੱਤਾ ਹੈ ॥ ੧ ॥

**ਖਿਨੁ ਕਿੰਚਿਤ ਕ੍ਰਿਪਾ ਕਰੀ ਜਗਦੀਸਰਿ ਤਬ ਹਰਿ ਹਰਿ ਹਰਿ ਜਸੁ ਧਿਆਇਓ ॥**

ਜਗਤ ਦੇ ਮਾਲਕ ਹਰੀ ਨੇ ਜਿਸ ਖਿਨ ਵਿਚ ਕਿੰਚਿਤ=ਥੋੜ੍ਹੀ ਜਿੰਨੀ ਭੀ ਕਿਰਪਾ ਦ੍ਰਿਸ਼ਟੀ ਕੀਤੀ, ਓਸੇ ਸਮੇਂ ਤੋਂ ਹੀ ਮੈਂਨੇ ਹਰੀ ਨਾਮ ਤੇ ਹਰੀ ਜਸ ਨੂੰ ਧਿਆਉਣਾ ਕੀਤਾ।

**ਜਨ ਨਾਨਕ ਕਉ ਹਰਿ ਭੇਟੇ ਸੁਆਮੀ ਦੁਖੁ ਹਉਮੈ ਰੋਗੁ ਗਵਾਇਓ ॥੨॥੨॥**

ਗੁਰੂ ਜੀ ਕਥਨ ਕਰਦੇ ਹਨ, ਮੈਂ ਸੇਵਕ-ਜਨ ਨੂੰ ਹਰੀ ਸੁਆਮੀ ਮਿਲੇ ਹਨ, ਉਹਨਾਂ ਦੀ ਕਿਰਪਾ ਨਾਲ ਹੀ ਜਨਮ ਮਰਨ ਦਾ ਦੁੱਖ ਤੇ ਹਉਮੈ ਰੂਪੀ ਰੋਗ ਗੁਆ ਦਿੱਤਾ ਹੈ ॥ ੨ ॥ ੨ ॥

**ਬੈਰਾੜੀ ਮਹਲਾ ੪ ॥ ਹਰਿ ਜਨੁ ਰਾਮ ਨਾਮ ਗੁਨ ਗਾਵੈ ॥**

ਹਰੀ ਦਾ ਸੇਵਕ ਜਨ ਰਾਮ ਨਾਮ ਜਪਦਾ ਹੈ ਤੇ ਓਸੇ ਰਾਮ ਦੇ ਹੀ ਗੁਣਾਂ ਨੂੰ ਗਾਂਵਦਾ ਹੈ।

**ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ ॥੧॥ਰਹਾਉ॥**

ਉਸ ਹਰੀ ਦੇ ਸੇਵਕ ਜਨ ਦੀ ਜੇ ਕੋਈ ਨਿੰਦਿਆ ਕਰਦਾ ਭੀ ਹੈ, ਤਾਂ ਉਹ ਆਪਣਾ ਪਰ-ਉਪਕਾਰ ਵਾਲਾ ਗੁਣ ਨਹੀਂ ਗੁਆਂਦਾ। ਅਰਥਾਤ ਕਿਸੇ ਪਾਸੋਂ ਨਿੰਦਿਆ ਸੁਣਕੇ ਆਪਣਾ ਉਪਕਾਰੀ ਸੁਭਾਵ ਨਹੀਂ ਛੱਡਦਾ। ਅਤੇ ਉਹ ਇਸ ਤਰ੍ਹਾਂ ਨਿਸਚੇ ਕਰਦਾ ਹੈ ਕਿ–

**ਜੋ ਕਿਛੁ ਕਰੇ ਸੁ ਆਪੇ ਸੁਆਮੀ ਹਰਿ ਆਪੇ ਕਾਰ ਕਮਾਵੈ ॥**

ਜੋ ਕੁਝ ਜੀਵ ਕਰਦਾ ਹੈ ਉਹ ਹਰੀ ਸੁਆਮੀ ਆਪ ਹੀ ਕਰਾਉਂਦਾ ਹੈ, ਅਤੇ ਹਰੀ ਆਪ ਹੀ ਜੀਵ ਰੂਪ ਹੋ ਕੇ ਕੰਮ ਕਾਰ ਕਰਦਾ ਹੈ।

**ਹਰਿ ਆਪੇ ਹੀ ਮਤਿ ਦੇਵੈ ਸੁਆਮੀ ਹਰਿ ਆਪੇ ਬੋਲਿ ਬੁਲਾਵੈ ॥੧॥**

ਹਰੀ ਸੁਆਮੀ ਆਪ ਹੀ ਸ਼ੁਭ ਮਤੀ ਦੇਂਦਾ ਹੈ, ਹਰੀ ਆਪ ਹੀ ਹਰੇਕ ਤੋਂ ਬੋਲਿ=ਬਚਨ ਬੁਲਾਉਂਦਾ ਹੈ ॥ ੧ ॥

**[ਪੰਨਾ ੭੨੦]**

**ਹਰਿ ਆਪੇ ਪੰਚ ਤਤੁ ਬਿਸਥਾਰਾ ਵਿਚਿ ਧਾਤੂ ਪੰਚ ਆਪਿ ਪਾਵੈ ॥**

ਹਰੀ ਨੇ ਆਪ ਹੀ ਪੰਜਾਂ ਤੱਤਾਂ ਤੋਂ ਜਗਤ ਦਾ ਬਿਸਥਾਰ ਕੀਤਾ ਹੈ, ਆਪ ਹੀ ਜੀਵਾਂ ਦੇ ਹਿਰਦੇ ਵਿਚ ਪੰਚ ਧਾਤੂ=ਪੰਜ ਕਾਮ ਆਦਿਕ ਪਾਉਂਦਾ ਹੈ।

**ਜਨ ਨਾਨਕ ਸਤਿਗੁਰੁ ਮੇਲੇ ਆਪੇ ਹਰਿ ਆਪੇ ਝਗਰੁ ਚੁਕਾਵੈ ॥੨॥੩॥**

ਗੁਰੂ ਜੀ ਕਥਨ ਕਰਦੇ ਹਨ, ਹਰੀ ਆਪ ਹੀ ਸੇਵਕ ਜਨਾਂ ਨੂੰ ਸਤਿਗੁਰਾਂ ਨਾਲ ਮੇਲਦਾ ਹੈ, ਅਤੇ ਹਰੀ ਆਪ ਹੀ ਕਾਮ ਆਦਿਕਾਂ ਦੇ ਝਗੜੇ ਨੂੰ ਦੂਰ ਕਰ ਦੇਂਦਾ ਹੈ।

ਅਥਵਾ:-ਹਰੀ ਆਪ ਹੀ ਚੌਰਾਸੀ ਲੱਖ ਜੂਨ ਦੇ ਝਗੜੇ ਨੂੰ ਚੁਕਾਵੈ=ਮੁਕਾਉਂਦਾ ਹੈ ॥੨॥੩॥

**ਬੈਰਾੜੀ ਮਹਲਾ ੪ ॥ ਜਪਿ ਮਨ ਰਾਮ ਨਾਮੁ ਨਿਸਤਾਰਾ ॥**

(੧) ਜਿਨ੍ਹਾਂ ਨੇ ਰਾਮ ਨਾਮ ਜਪਿਆ ਹੈ, ਉਹਨਾਂ ਦਾ ਨਿਸਤਾਰਾ ਹੋਇਆ ਹੈ।

(੨) ਹੇ ਮਨ ! ਤੂੰ ਰਾਮ ਨਾਮ ਨੂੰ ਜਪਣਾ ਕਰ ਤਾਂ ਤੇਰਾ ਨਿਸਤਾਰਾ=ਤਰਨਾ ਹੋਵੇਗਾ।

**ਕੋਟ ਕੋਟੰਤਰ ਕੇ ਪਾਪ ਸਭਿ ਖੋਵੈ ਹਰਿ ਭਵਜਲੁ ਪਾਰਿ ਉਤਾਰਾ ॥੧॥ਰਹਾਉ॥**

ਹਰੀ ਦਾ ਸਿਮਰਨ ਕ੍ਰੋੜਾਂ ਕ੍ਰੋੜ ਜਨਮਾਂ ਦੇ ਕੀਤੇ ਹੋਏ ਸਾਰਿਆਂ ਪਾਪਾਂ ਨੂੰ ਨਾਸ ਕਰਦਾ ਹੈ, ਅਤੇ ਹਰੀ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ ॥੧॥ਰਹਾਉ॥

**ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥**

ਉਹ ਹਰੀ ਸੁਆਮੀ ਕਾਇਆਂ ਰੂਪ ਨਗਰੀ ਵਿਚ ਵਸ ਰਿਹਾ ਹੈ, ਪੁਨਾ ਉਹ ਹਰੀ ਨਿਰਭਉ ਹੈ, ਨਿਰਵੈਰ ਹੈ, ਨਿਰ-ਅਕਾਰ ਹੈ।

**ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ ਲਾਧਾ ਗੁਰ ਵੀਚਾਰਾ ॥੧॥**

ਜੋ ਹਰੀ ਨੇੜੇ ਵਸਦਾ ਹੋਇਆ ਭੀ ਕੁਝ ਨਜ਼ਰ ਨਹੀਂ ਆਉਂਦਾ ਸੀ, ਉਸ ਹਰੀ ਨੂੰ ਗੁਰ-ਸਿੱਖਿਆ ਦੀ ਵੀਚਾਰ ਦੁਆਰਾ ਲੱਭ ਲਿਆ ਹੈ ॥ ੧ ॥

**ਹਰਿ ਆਪੇ ਸਾਹੁ ਸਰਾਫੁ ਰਤਨੁ ਹੀਰਾ ਹਰਿ ਆਪਿ ਕੀਆ ਪਾਸਾਰਾ ॥**

ਹਰੀ ਆਪ ਹੀ ਗੁਰੂ ਰੂਪ ਸ਼ਾਹ ਹੈ, ਸੰਤ ਰੂਪ ਸਰਾਫ ਹੈ, ਵੈਰਾਗ ਰੂਪ ਰਤਨ ਹੈ, ਨਾਮ ਰੂਪ ਹੀਰਾ ਹੈ, ਹਰੀ ਨੇ ਆਪ ਹੀ ਇਨ੍ਹਾਂ ਸਾਰਿਆਂ ਦਾ ਪਸਾਰਾ ਕੀਤਾ ਹੈ।

**ਨਾਨਕ ਜਿਸੁ ਕ੍ਰਿਪਾ ਕਰੇ ਸੁ ਹਰਿ ਨਾਮੁ ਵਿਹਾਝੇ ਸੋ ਸਾਹੁ ਸਚਾ ਵਣਜਾਰਾ॥੨॥੪॥**

ਗੁਰੂ ਜੀ ਕਥਨ ਕਰਦੇ ਹਨ, ਜਿਸ ਉੱਤੇ ਹਰੀ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਹ ਹਰੀ ਨਾਮ ਨੂੰ ਵਿਹਾਝੇ=ਖਰੀਦਦਾ ਹੈ, ਉਹ ਹਰੀ ਆਪ ਹੀ ਸੱਚਾ ਸ਼ਾਹ ਗੁਰੂ ਰੂਪ ਹੈ, ਆਪ ਹੀ ਸੱਚਾ ਵਣਜਾਰਾ ਜਗਿਆਸੂ ਰੂਪ ਹੈ ॥ ੨ ॥ ੪ ॥

**ਬੈਰਾੜੀ ਮਹਲਾ ੪ ॥ ਜਪਿ ਮਨ ਹਰਿ ਨਿਰੰਜਨੁ ਨਿਰੰਕਾਰਾ ॥**

ਹੇ ਮਨ ! ਹਰੀ ਨਿਰੰਜਨ ਨਿਰੰਕਾਰ ਨੂੰ ਜਪਣਾ ਕਰ।

**ਸਦਾਸਦਾ ਹਰਿ ਧਿਆਈਐ ਸੁਖਦਾਤਾ ਜਾ ਕਾ ਅੰਤੁ ਨ ਪਾਰਾਵਾਰਾ ॥੧॥ਰਹਾਉ॥**

ਸੁਖਾਂ ਦਾ ਦਾਤਾ ਜੋ ਹਰੀ ਹੈ ਉਸ ਨੂੰ ਸਦਾ ਸਦਾ=ਨਿਤਾ ਪ੍ਰਤੀ ਧਿਆਉਣਾ ਕਰ, ਜਿਸ ਹਰੀ ਦੇ ਪਾਰ ਉਰਾਰ ਦਾ ਅੰਤ ਨਹੀਂ ਆਉਂਦਾ ॥੧॥ਰਹਾਉ॥

**ਅਗਨਿ ਕੁੰਟ ਮਹਿ ਉਰਧ ਲਿਵ ਲਾਗਾ ਹਰਿ ਰਾਖੈ ਉਦਰ ਮੰਝਾਰਾ ॥**

ਹੇ ਮਨ ! ਅੱਗ ਦਾ ਕੁੰਟ=ਤਲਾਅ ਜੋ ਮਾਂ ਦਾ ਪੇਟ ਹੈ, ਉਸ ਵਿਚ ਤੂੰ ਉਰਧ=ਪੁੱਠਾ ਲਟਕਿਆ ਹੋਇਆ ਸੀ ਅਤੇ ਪ੍ਰਭੂ ਦੀ ਲਿਵ ਲੱਗਾ ਹੋਇਆ ਸੈਂ, ਉਸ ਸਮੇਂ ਜਿਸ ਹਰੀ ਨੇ ਤੈਨੂੰ ਮਾਂ ਦੇ ਪੇਟ ਵਿਚ ਅੱਗ ਤੋਂ ਬਚਾਈ ਰੱਖਿਆ ਹੈ।

**ਸੋ ਐਸਾ ਹਰਿ ਸੇਵਹੁ ਮੇਰੇ ਮਨ ਹਰਿ ਅੰਤਿ ਛਡਾਵਣਹਾਰਾ ॥੧॥**

ਹੇ ਮੇਰੇ ਮਨ ! ਉਸ ਐਸੇ ਹਰੀ ਨੂੰ ਤੂੰ ਸੇਵਣਾ ਕਰ, ਉਹ ਹਰੀ ਹੀ ਅੰਤਮ ਸਮੇਂ ਦੇ ਦੁੱਖਾਂ ਤੋਂ ਛੁਡਾਉਣ ਵਾਲਾ ਹੈ ॥ ੧ ॥

**ਜਾ ਕੈ ਹਿਰਦੈ ਬਸਿਆ ਮੇਰਾ ਹਰਿ ਹਰਿ ਤਿਸੁ ਜਨ ਕਉ ਕਰਹੁ ਨਮਸਕਾਰਾ ॥**

ਜਿਨ੍ਹਾਂ ਗੁਰਮੁਖ ਜਨਾਂ ਦੇ ਹਿਰਦੇ ਵਿਚ ਮੇਰਾ ਪਿਆਰਾ ਹਰਿ ਹਰਿ ਵਸਿਆ ਹੈ, ਉਹਨਾਂ ਗੁਰਮੁਖ ਜਨਾਂ ਨੂੰ ਤੁਸੀਂ ਸਾਰੇ ਨਮਸਕਾਰ ਕਰੋ।

**ਹਰਿ ਕਿਰਪਾ ਤੇ ਪਾਈਐ ਹਰਿ ਜਪੁ ਨਾਨਕ ਨਾਮੁ ਅਧਾਰਾ ॥੨॥੫॥**

ਹਰਿ ਦੀ ਕਿਰਪਾ ਨਾਲ ਹੀ ਹਰੀ ਨਾਮ ਦਾ ਸਿਮਰਨ ਸਤਿਗੁਰਾਂ ਤੋਂ ਪਾਈਦਾ ਹੈ, ਗੁਰੂ ਜੀ ਕਥਨ ਕਰਦੇ ਹਨ-ਅਸਾਨੂੰ ਤਾਂ ਨਾਮ ਦਾ ਹੀ ਅਧਾਰਾ=ਆਸਰਾ ਹੈ ॥ ੨ ॥ ੫ ॥

**ਬੈਰਾੜੀ ਮਹਲਾ ੪ ॥ ਜਪਿ ਮਨ ਹਰਿ ਹਰਿ ਨਾਮੁ ਨਿਤ ਧਿਆਇ ॥**

ਹੇ ਮਨ ! ਹਰੀ ਨਾਮ ਨੂੰ ਜਪਣਾ ਕਰ, ਅਤੇ ਨਿਤਾਪ੍ਰਤੀ ਹਰੀ ਦਾ ਧਿਆਨ ਧਾਰਨਾ ਕਰ।

**ਜੋ ਇਛਹਿ ਸੋਈ ਫਲੁ ਪਾਵਹਿ ਫਿਰਿ ਦੂਖੁ ਨ ਲਾਗੈ ਆਇ ॥੧॥ਰਹਾਉ॥**

ਤੂੰ ਜੋ ਭੀ ਇੱਛਾ ਕਰੇਂਗਾ ਓਹੀ ਫਲ ਪਾਵੇਂਗਾ, ਮੁੜ ਤੈਨੂੰ ਕੋਈ ਦੁੱਖ ਆ ਕੇ ਨਹੀਂ ਲੱਗੇਗਾ॥ ੧॥ ਰਹਾਉ॥

**ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥**

ਉਹ ਜਪੁ, ਉਹ ਤਪ, ਉਹ ਬਰਤ, ਅਤੇ ਉਹ ਪੂਜਾ ਸਫਲੀ ਹੈ, ਜਿਸ ਕਰਕੇ ਹਰੀ ਨਾਲ ਪ੍ਰੀਤੀ ਲੱਗ ਜਾਵੇ।

**ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ ਇਕ ਖਿਨ ਮਹਿ ਬਿਸਰਿ ਸਭ ਜਾਇ॥੧॥**

ਇੱਕ ਹਰੀ ਦੀ ਪ੍ਰੀਤੀ ਤੋਂ ਬਿਨਾਂ ਹੋਰ ਸਭ ਪ੍ਰੀਤੀਆਂ ਝੂਠੀਆਂ ਹਨ, ਕਿਉਂਕਿ ਇਹ ਸਾਰੀਆਂ ਪ੍ਰੀਤੀਆਂ ਇੱਕ ਖਿਨ ਵਿਚ ਬਿਸਰਿ=ਭੁੱਲ ਜਾਂਦੀਆਂ ਹਨ॥੧॥

**ਤੂ ਬੇਅੰਤੁ ਸਰਬ ਕਲ ਪੂਰਾ ਕਿਛੁ ਕੀਮਤਿ ਕਹੀ ਨ ਜਾਇ ॥**

ਹੇ ਪ੍ਰਭੂ ! ਤੂੰ ਬਿਅੰਤ ਹੈਂ, ਤੇ ਸਾਰੀਆਂ ਕਲ=ਸ਼ਕਤੀਆਂ ਕਰਕੇ ਪੂਰਨ ਹੈਂ, ਮੇਰੇ ਪਾਸੋਂ ਆਪ ਜੀ ਦੀ ਕੁਝ ਕੀਮਤਿ=ਉਪਮਾ ਕਥਨ ਨਹੀਂ ਕੀਤੀ ਜਾ ਸਕਦੀ।

**ਨਾਨਕ ਸਰਣਿ ਤੁਮ੍ਾਰੀ ਹਰਿ ਜੀਉ ਭਾਵੈ ਤਿਵੈ ਛਡਾਇ ॥੨॥੬॥**

ਗੁਰੂ ਜੀ ਕਥਨ ਕਰਦੇ ਹਨ, ਹੇ ਹਰਿ ਜੀਉ ! ਮੈਂ ਆਪ ਜੀ ਦੀ ਸ਼ਰਣੀ ਹਾਂ, ਜਿਵੇਂ ਆਪ ਜੀ ਨੂੰ ਭਾਵੇ, ਤਿਵੇਂ ਆਪ ਜਮਾਂ ਦੇ ਦੁੱਖਾਂ ਤੋਂ ਛੁਡਾ ਲਓ॥ ੨॥ ੬॥

**ਰਾਗੁ ਬੈਰਾੜੀ ਮਹਲਾ ੫ ਘਰੁ ੧**

ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਮੁਖਾਰਬਿੰਦ ਤੋਂ ਇੱਕ ਸ਼ਬਦ ਉਚਾਰਕੇ ਬੈਰਾੜੀ ਰਾਗ ਦੀ ਸਮਾਪਤੀ ਕਰਦੇ ਹਨ।

**ੴ ਸਤਿਗੁਰ ਪ੍ਰਸਾਦਿ ॥ ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥**

ਅਸਾਂ ਨੇ ਸੰਤ ਜਨਾਂ ਨਾਲ ਮਿਲ ਕੇ ਹਰੀ ਦੇ ਜਸ ਨੂੰ ਗਾਉਣਾ ਕੀਤਾ ਹੈ।

**ਕੋਟਿ ਜਨਮ ਕੇ ਦੂਖ ਗਵਾਇਓ ॥੧॥ਰਹਾਉ॥**

(੧) ਅਤੇ ਕ੍ਰੋੜਾਂ ਜਨਮਾਂ ਦੇ ਦੁੱਖ ਦੂਰ ਕਰ ਲਏ ਹਨ।
(੨) ਇਸ ਜਨਮ ਦੇ ਵਿਚ ਕ੍ਰੋੜਾਂ ਦੁੱਖ ਦੂਰ ਕਰ ਲਏ ਹਨ॥ ੧॥ ਰਹਾਉ॥

**ਜੋ ਚਾਹਤ ਸੋਈ ਮਨਿ ਪਾਇਓ ॥ ਕਰਿ ਕਿਰਪਾ ਹਰਿ ਨਾਮੁ ਦਿਵਾਇਓ ॥੧॥**

ਜੋ ਕੁਝ ਚਾਹੁੰਦੇ ਸਾਂ ਓਹੀ ਕੁਝ ਮਨ ਵਿਚੋਂ ਪਾ ਲਿਆ ਹੈ। ਹਰੀ ਨੇ ਕਿਰਪਾ ਕਰਕੇ ਸਤਿਗੁਰਾਂ ਪਾਸੋਂ ਨਾਮ ਦਿਵਾਇਆ ਹੈ ॥ ੧ ॥

**ਸਰਬ ਸੂਖ ਹਰਿ ਨਾਮਿ ਵਡਾਈ ॥**
**ਗੁਰ ਪ੍ਰਸਾਦਿ ਨਾਨਕ ਮਤਿ ਪਾਈ ॥੨॥੧॥੭॥**

ਹਰੀ ਨਾਮ ਸਿਮਰਨ ਵਿਚ ਹੀ ਸਾਰੇ ਸੁਖ ਤੇ ਵਡਿਆਈ ਦੀ ਪ੍ਰਾਪਤੀ ਹੁੰਦੀ ਹੈ।

ਗੁਰੂ ਜੀ ਕਥਨ ਕਰਦੇ ਹਨ, ਇਹ ਨਾਮ-ਸਿਮਰਨ ਵਾਲੀ ਮਤੀ ਅਸਾਂ ਨੇ ਗੁਰੂ ਦੀ ਕਿਰਪਾ ਕਰਕੇ ਪਾਈ ਹੈ ॥ ੨ ॥ ੧ ॥ ੭ ॥

## ਬੈਰਾੜੀ ਰਾਗੁ ਸਮਾਪਤੰ

ਨੋਟ :–ਇੱਥੋਂ ਤੱਕ ਪਹਿਲੀ ਸੈਂਚੀ ਦੀ ਸਮਾਪਤੀ ਹੈ, ਜੋ ਕਿ ੭੨੦ ਪੰਨੇ ਉੱਪਰ ਸਮਾਪਤ ਹੁੰਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਰੇ ੩੧ ਰਾਗ ਹਨ।

ਇੱਥੋਂ ਤੱਕ ਸਾਰੇ ੧੩ ਰਾਗ ਆ ਚੁਕੇ ਹਨ, ਬੈਰਾੜੀ ਰਾਗ ਤੇਰ੍ਹਵੇਂ ਨੰਬਰ ਉੱਪਰ ਸਮਾਪਤ ਹੈ।

ਪਹਿਲਾ ਸਿਰੀਰਾਗ, ਦੂਜਾ ਮਾਝ, ਤੀਜਾ ਗਉੜੀ, ਚੌਥਾ ਆਸਾ, ਪੰਜਵਾਂ ਗੂਜਰੀ, ਛੇਵਾਂ ਦੇਵਗੰਧਾਰੀ, ਸਤਵਾਂ ਬਿਹਾਗੜਾ, ਅੱਠਵਾਂ ਵਡਹੰਸ, ਨੌਵਾਂ ਸੋਰਠਿ, ਦਸਵਾਂ ਧਨਾਸਰੀ, ਯਾਰਵਾਂ ਜੈਤਸਰੀ, ਬਾਰ੍ਹਵਾਂ ਟੋਡੀ, ਤੇਰ੍ਹਵਾਂ ਬੈਰਾੜੀ।

## ਸਨਿਮਰ ਬੇਨਤੀ

ਪਰਮ ਸਤਿਕਾਰ ਯੋਗ ਗੁਰੂ ਰੂਪ ਸਾਧ ਸੰਗਤਿ ਜੀਓ!

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤੇ।

ਬੇਨਤੀ ਹੈ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਅਪਾਰ ਕਿਰਪਾ ਦਾ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਬਾਣੀ ਜੀ ਦੀ ਸੰਪ੍ਰਦਾਈ ਅਰੱਥਕ ਸਟੀਕ ਦੀ ਪੰਜਵੀਂ ਪੋਥੀ (ਸੈਂਚੀ) ਰਾਗੁ ਬੈਰਾੜੀ ਪੰਨਾ ੭੨੦ ਤੱਕ ਅੱਜ ਸੰਮਤ ੨੦੩੨, ਫੱਗਣ ੨੧, ਫੱਗਣ ਸੁਦੀ, ਮੁਤਾਬਿਕ ੪ ਮਾਰਚ ੧੯੭੬ ਮੇਲਾ ਡੇਰਾ ਬਾਬਾ ਨਾਨਕ ਵਾਲੇ ਦਿਨ ਸੰਪੂਰਨ ਹੋਈ।

ਗੁਣੀ ਗਿਆਨੀ ਜਨ ਜਿੱਥੇ ਭੀ ਕੁਝ ਭੁੱਲ ਵੇਖਣ ਸੋਧ ਲੈਣ ਦੀ ਕਿਰਪਾਲਤਾ ਕਰਨ ਅਤੇ ਲਿਖ ਭੇਜਣ ਦੀ ਕਿਰਪਾ ਕਰਨ।

ਸਾਧ ਸੰਗਤ ਦਾ ਦਾਸ–

**ਕ੍ਰਿਪਾਲ ਸਿੰਘ**

# ਗੁਰਬਾਣੀ ਮਹਿਮਾ

(੧) ਜੈਸੇ ਨੀਰ ਪੰਕ ਪਰ ਮੰਤ੍ਰ ਏ ਅਡੰਕ ਪਰ,
ਮਹਾਂ ਬੀਰ ਲੰਕ ਪਰ ਭਾਨ ਤਮ ਨਾਠ ਹੈ।
ਰਾਮ ਦਸਭਾਲ ਪਰ ਇੰਦ੍ਰ ਨਗਪਾਲ ਪਰ,
ਪਉਣ ਘਨ ਜਾਲ ਪਰ ਕਾਲ ਜੋਗ ਆਠ ਹੈ।
ਸੰਕਰ ਮਨੋਜ ਪਰ ਬਾਜ ਲਿਵਓਜ ਪਰ,
ਸਸਰ ਸਰੋਜ ਪਤ ਸੁਆਨ ਸਿਰ ਲਾਠ ਹੈ।
ਚੰਡੀ ਚੰਡਮੁੰਡ ਪਰ ਕੇਸਰੀ ਵਿਤੁੰਡ ਪਰ,
ਤੈਸੇ ਅਘ ਝੁੰਡ ਪਰ ਗੁਰੂ ਗ੍ਰੰਥ ਪਾਠ ਹੈ।

(੨) ਦੂਧ ਚਾਹੇ ਪੂਤ ਚਾਹੇ ਰਾਜ ਬਾਜ ਸੂਤ ਚਾਹੇ,
ਭਲੀ ਕਰਤੂਤ ਚਾਹੇ ਹਰਿਆ ਚਾਹੇ ਸੋਗ ਕੋ।
ਸੱਤ ਸੰਤੋਖ ਚਾਹੇ ਗਿਆਨ ਧਿਆਨ ਮੋਖ ਚਾਹੇ,
ਕਾਟਿਓ ਕਾਮ ਰੋਗ ਚਾਹੇ ਸਾਧੂ ਚਾਹੇ ਜੋਗ ਕੋ।
ਧਨ ਦੀ ਵਰਧਾਨ ਚਾਹੇ ਆਗਿਆ ਮਹਿ ਜਹਾਨ ਚਾਹੇ,
ਸੁਭ ਸੰਤਾਨ ਚਾਹੇ ਆਰਜਾ ਅਰੋਗ ਕੋ।
ਸ੍ਰੀ ਗੁਰੂ ਗ੍ਰੰਥ ਸਾਹਿਬ ਭਾਵਨੀ ਭਗਤ ਸੋਈ,
ਸਾਰੋ ਜੌ ਨ ਸੁਨਿਓ ਜਾਏ ਆਏ ਸੁਨੇ ਭੋਗ ਕੋ।

(੩) ਤੇਜ ਭਰੀ ਸ਼ਾਂਤਿ ਭਰੀ ਦੈਵੀ ਗੁਣ ਕਾਂਤਿ ਭਰੀ,
ਆਛੀ ਬਹੁ ਭਾਂਤਿ ਭਰੀ ਗਿਆਨ ਕੇ ਸਮਾਜ ਕੀ
ਈਸਰ ਗੁਣ ਵਾਦ ਭਰੀ ਅੰਮ੍ਰਿਤ ਸੁਆਦ ਭਰੀ,
ਅਤਿ ਅਹਿਲਾਦ ਭਰੀ ਰਛਕ ਹੈ ਲਾਜ ਕੀ।
ਭਾਉ ਭਰੀ ਭਗਤ ਭਰੀ ਓਜ ਭਰੀ ਸ਼ਕਤਿ ਭਰੀ,
ਭਾਰੀ ਅਨ-ਰੁਕਤ ਭਰੀ ਧ੍ਰੰਸਨੀ ਕਪਾਜ ਕੀ।
ਰਾਜ ਭਰੀ ਜੋਗ ਭਰੀ ਭਾਗ ਭਰੀ ਭੋਗ ਭਰੀ,
ਪੁੰਨ ਮੇਂ ਪ੍ਰਯੋਗ ਭਰੀ ਬਾਣੀ (ਗੁਰੂ) ਗ੍ਰੰਥ ਮਹਾਰਾਜ ਕੀ ॥੨੯੦॥

(੪) ਭੋਗ ਕੋ ਭੁਗਾਨਾ ਚਾਹੇ ਸੋਗ ਕੋ ਮਿਟਾਨਾ ਚਾਹੇ,
ਗੁਰੂ ਲੋਕ ਜਾਨਾ ਚਾਹੇ ਚਾਹੇ ਜਸ ਲੋਕ ਕੋ।
ਤ੍ਰੈ-ਲੋਕ ਕੇ ਪਦਾਰਥ ਜੋ ਸਭ ਹੀ ਕੋ ਪਾਨਾ ਚਾਹੇ,
ਧਰਮ ਅਰਥ ਕਾਮ ਔਰ, ਪਾਨਾ ਚਾਹੇ ਮੋਖ ਕੋ।
ਮੋਖ ਕੋ ਸਾਧਨ ਬਗੈਰ ਹੋਇ ਸ਼ਾਂਤ ਉਰ,
(ਗੁਰੂ) ਗ੍ਰੰਥ ਕੋ ਦੀਦਾਰ ਕਰੇ ਹਰੇ ਰਿਦੇ ਰੋਗ ਕੋ।
ਰੋਗ ਕੇ ਮਿਟਾਏ ਕਰ ਸੁਣੋ ਸੰਤ ਖਾਲਸਾ ਜੀ !,
ਸਭੀ ਫਲ ਪਾਏ ਜੋਈ ਆਏ ਸੁਣੇ ਭੋਗ ਕੋ ॥੨੯੧॥

(ਗੁਰਬਾਣੀ ਪ੍ਰਬੋਧ)